ਖੋਜ ਦਰਪਣ

ਗਿੱਲ ਬੰਸ ਅਤੇ ਜ਼ਿਲਾ ਮੋਗਾ ਦਾ
ਸੰਪੂਰਨ ਇਤਿਹਾਸ

# ਮੋਗਾ ਬੋਲਦਾ ਹੈ

ਭਾਗ ਪਹਿਲਾ

ਹਰਨੇਕ ਸਿੰਘ ਰੋਡੇ

**MOGA BOLDA HAI**

A COMPLETE HISTORY OF DISTRICT MOGA

*Harnek Singh "Rode"*
V & P.O. Rode
Distt. Moga
Punjab (INDIA)
PH. 01636-280776
Mob: 98144-79181

ਪਹਿਲੀ ਵਾਰ (ਜੁਲਾਈ 2004) :
ਕਾਪੀਆਂ : 500

ਭੇਟਾ : 400/- ਰੁਪਏ

PUBLISHED BY :

**Khalsa Diwan Society**

8000 - Rose Street, Vancouver, B.C., CANADA

*Composed By :*

GB Computer Arts
Kale Ke Road,
BAGHA PURANA-142038 (MOGA)
PH. 01636-240490, Mob: 98721-31811

## ਦੋ ਸ਼ਬਦ

ਮੋਗੇ ਦੇ ਮੁੱਢਲੇ ਸਮੇਂ ਦਾ ਇਤਿਹਾਸ ਸੰਪੂਰਨ ਦੇਸ਼ ਦੇ ਇਤਿਹਾਸ ਵਾਂਗੂ ਲੜਾਈਆਂ ਭਿਆਈਆਂ ਖਿੱਚੋਤਾਣ ਜਿਹੇ ਵਾਤਾਵਰਨ ਨਾਲ ਭਰਿਆ ਪਿਆ ਹੈ। ਚੌਧਰੀਆਂ ਦੀਆਂ ਹੱਦਾਂ ਬੰਨਿਆਂ 'ਤੇ ਨਿੱਤ ਦਿਹਾੜੇ ਹੀ ਲੜਾਈਆਂ ਹੁੰਦੀਆਂ ਰਹਿੰਦੀਆਂ ਸਨ। ਅੰਗਰੇਜੀ ਰਾਜ ਦੀ ਸਥਾਪਨਾ ਤੋਂ ਪਹਿਲਾਂ ਇਹਨਾਂ ਚੌਧਰੀਆਂ ਨੇ ਆਪਣੀ ਚੌਧਰ ਦੇ ਘੇਰੇ ਨੂੰ ਇੱਕ ਵਿਸ਼ਾਲ ਰੂਪ ਵਿੱਚ ਕਰ ਲਿਆ ਸੀ। ਇਹਨਾਂ ਨੂੰ ਰਿਆਸਤੀ ਰਾਜੇ ਆਖਿਆ ਜਾਂਦਾ ਸੀ। ਇਹਨਾਂ ਦੀਆਂ ਰਿਆਸਤਾਂ ਦੇ ਹੱਦਾਂ ਬੰਨਿਆਂ ਅੰਦਰ ਆਪਣੀ ਹੀ ਖੁਦ-ਮੁਖਤਿਆਰੀ ਸੀ। ਇਹਨਾਂ ਰਿਆਸਤੀ ਰਾਜਿਆਂ ਦਾ ਮੁੱਢਲਾ ਪਿਛੋਕੜ ਭਾਵੇਂ ਬਾਬਾ ਬੋਹੜ ਦੀਆਂ ਮੋਟੀਆਂ ਪਤਲੀਆਂ ਟਾਹਣੀਆਂ ਦੀ ਤਰ੍ਹਾਂ ਹੀ ਸੀ ਪਰ ਇਹਨਾਂ ਦੀ ਪਰਸਪਰ ਆਪਸੀ ਈਰਖਾ ਵਿਰੋਧ ਨੇ ਇਹਨਾਂ ਨੂੰ 'ਨਿਵਾਣਾਂ ਵੱਲ ਲੈ ਆਂਦਾ ਸੀ। ਮਗਰੋਂ ਸਿੱਖ ਰਿਆਸਤਾਂ ਦੀਆਂ ਇਹਨਾਂ ਹਕੂਮਤਾਂ ਨੂੰ ਖ਼ਤਮ ਕਰਕੇ ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਸ਼ਖਸੀ ਰਾਜ ਵਿੱਚ ਇਹਨਾਂ ਨੂੰ ਰਲਾ ਲਿਆ ਸੀ।

1849 ਈਸਵੀ ਵਿੱਚ ਪੰਜਾਬ ਦਾ ਆਜ਼ਾਦ ਖਾਲਸਾ ਰਾਜ ਖ਼ਤਮ ਹੋ ਗਿਆ ਅਤੇ ਭਾਰਤ ਦੇ ਬਾਕੀ ਭਾਗਾਂ ਵਾਂਗੂ ਇਹ ਭਾਗ ਵੀ ਵਿਦੇਸ਼ੀ ਅੰਗਰੇਜੀ ਹਕੂਮਤ ਅਧੀਨ ਹੋ ਗਿਆ। ਬਰਤਾਨਵੀ ਰਾਜ ਦੀਆਂ ਵਧੀਕੀਆਂ ਖਿਲਾਫ ਜੋ ਮੋਗੇ ਇਲਾਕੇ ਦੀ 'ਤਲਵਾਰ ਵਾਲੀ ਬਾਂਹ' ਨੇ ਨਾਮਣਾ ਖੱਟਿਆ ਹੈ। ਇਸ ਇਲਾਕੇ ਦੇ ਸੂਰਬੀਰ ਬਹਾਦਰਾਂ ਨੇ ਸੁਤੰਤਰਤਾ ਦੇ ਸੰਗਰਾਮ ਵਿੱਚ ਆਪਣੀਆਂ ਕੀਮਤੀ ਜਾਨਾਂ ਦੀਆਂ ਆਹੂਤੀਆਂ ਪਾਈਆਂ ਹਨ। ਇਸ ਆਜਾਦੀ ਦੇ ਘੋਲ ਵਿੱਚ ਮੋਗੇ ਇਲਾਕੇ ਦੀਆਂ ਕੁਰਬਾਨੀਆਂ ਬਾਕੀ ਖੇਤਰਾਂ ਨਾਲੋਂ ਕਿਸੇ ਤਰ੍ਹਾਂ ਵੀ ਘੱਟ ਨਹੀਂ ਹਨ।

ਇਸ ਮੋਗੇ ਦੇ ਮਹੱਤਵਪੂਰਨ ਇਤਿਹਾਸ ਬਾਰੇ ਨਿੱਕੇ ਮੋਟੇ ਕਾਰਜਾਂ ਤੋਂ ਇਲਾਵਾ ਅਜੇ ਤੱਕ ਕੋਈ ਖੋਜ ਭਰਪੂਰ ਅਤੇ ਸਰਵਪੱਖੀ ਕੰਮ ਨਹੀਂ ਹੋਇਆ ਸੀ। ਮੈਨੂੰ ਇਹ ਦੱਸਦਿਆਂ ਬੜੀ ਖ਼ੁਸ਼ੀ ਮਹਿਸੂਸ ਹੋ ਰਹੀ ਹੈ ਕਿ ਇਹ ਹੱਥਲੀ ਖੋਜ ਪੁਸਤਕ 'ਮੋਗੇ ਦਾ ਸੰਪੂਰਨ ਇਤਿਹਾਸ ਮੋਗਾ ਬੋਲਦਾ ਹੈ' ਇਹ ਖੋਜ ਕਾਰਜ ਇੱਕ ਅਮੋਲਕ ਦੁਰਲੱਭ ਖਜਾਨਾ ਹੈ। ਇਹ ਇਤਿਹਾਸਕ ਪੁਸਤਕ ਕਈ ਸਦੀਆਂ ਲੰਮੇ ਕਾਲ ਨਾਲ ਸੰਬੰਧ ਰੱਖਦੀ ਹੈ। ਇਸ ਵਿੱਚ ਮੋਗੇ ਇਲਾਕੇ ਦੇ ਹੀ ਨਹੀਂ ਕਈ ਸਦੀਆਂ ਪੁਰਾਤਨ ਦੇ ਕਾਲ ਦੀ ਮਹੱਤਵਪੂਰਨ ਜਾਣਕਾਰੀ ਦੇ ਨਾਲ ਨਾਲ ਮੋਗੇ ਇਲਾਕੇ ਦੀ ਭੂਗੋਲਿਕ ਸਥਿਤੀ, ਇਤਿਹਾਸ, ਸੱਭਿਆਚਾਰ ਅਤੇ ਆਰਥਿਕ ਪਿਛੋਕੜ ਬਾਰੇ ਵੀ ਵਿਸਥਾਰ ਨਾਲ ਪੂਰਾ ਪੂਰਾ ਵਰਨਣ ਹੈ। ਇਸ ਇਲਾਕੇ ਦੇ ਜੀਵਨ ਦੇ ਹਰ ਮੌਕੇ ਪਲ ਉੱਤੇ ਕੀ ਕੀ ਵਾਪਰਿਆ ਅਤੇ ਵੱਖ ਵੱਖ ਸਮਿਆਂ ਬਾਰੇ ਡੂੰਘਿਆਈ ਨਾਲ ਪੂਰਨ ਅਤੇ ਵਿਸਤ੍ਰਿਤ ਜਾਣਕਾਰੀ ਦਿੱਤੀ ਗਈ ਹੈ।

ਲੇਖਕ ਦਾ ਪੂਰਨ ਰੂਪ ਵਿੱਚ ਵਿਸ਼ਲੇਸ਼ਣ ਬਿਨਾਂ ਪੱਖਪਾਤ ਅਤੇ ਯਥਾਰਥ ਨੂੰ ਦਰਸਾਉਂਦਾ ਇਹ ਕਾਰਜ ਜਿੱਥੇ ਮਨੁੱਖਤਾ ਦੇ ਮੁੱਢ ਬੱਝਣ ਦੀ ਗੱਲ ਛੇੜਦਾ ਹੈ ਨਾਲ ਹੀ ਅਗਾਂਹ ਵਧੂ ਜਾਂ ਪਿਛਾਂਹ ਖਿੱਚੂ ਜੋ ਵੀ ਪਰਿਵਰਤਨ ਆਏ ਜਾਂ ਉਹ ਗੱਲ ਰਾਜਨੀਤਿਕ, ਧਾਰਮਿਕ, ਸਮਾਜਿਕ, ਆਰਥਿਕ ਜਾਂ ਪ੍ਰਸ਼ਾਸਨਿਕ ਸੀ, ਉਹਨਾਂ ਸਭਨਾ ਦਾ ਅਧਿਐਨ ਇਸ ਖੋਜ ਭਰਪੂਰ ਪੁਸਤਕ ਵਿੱਚ ਦਿੱਤਾ ਗਿਆ ਹੈ ਮੇਰੇ ਖਿਆਲ ਵਿੱਚ ਇਹ ਪਹਿਲੀ ਪੁਸਤਕ ਹੈ । ਇਸ ਤਰ੍ਹਾਂ ਜ਼ਿਲ੍ਹੇ ਅਤੇ ਉਸਦੇ ਖੇਤਰ ਬਾਰੇ ਵਿਸਤਾਰ ਪੂਰਵਕ ਜਾਣਕਾਰੀ ਦੇਣ ਵਾਲੀ ਪਹਿਲਾਂ ਕੋਈ ਪੁਸਤਕ ਅਜੇ ਤੀਕ ਲਿਖੀ ਨਹੀਂ ਗਈ ।

ਇਸ ਪੁਸਤਕ ਵਿੱਚ ਨਿਰਸੰਦੇਹ ਕਈ ਊਣਤਾਈਆਂ ਹੋਣਗੀਆਂ, ਜਿਹੜੀਆਂ ਖੋਜ ਕਾਰਜਾਂ ਦੇ ਯਤਨਾਂ ਵਿੱਚ ਆਮ ਹੀ ਹੋਇਆ ਕਰਦੀਆਂ ਹਨ । ਪਰੰਤੂ ਮੈਨੂੰ ਪੱਕਾ ਯਕੀਨ ਹੈ ਕਿ ਇਹ ਖੋਜ ਪੁਸਤਕ ਜਿਸ ਵਿਉਂਤ ਅਤੇ ਨਜ਼ਰੀਏ ਨਾਲ ਸੰਪੂਰਨ ਹੋਈ ਹੈ ਇਹ ਪੁਸਤਕ ਪਾਠਕਾਂ, ਵਿਦਿਆਰਥੀਆਂ ਤੇ ਇਤਿਹਾਸ ਦੇ ਖੋਜੀਆਂ ਲਈ ਚੋਖੀ ਲਾਭਦਾਇਕ ਸਿੱਧ ਹੋਵੇਗੀ । ਇਸ ਸਬੰਧ ਵਿੱਚ ਮੈਂ ਲੇਖਕ ਹਰਨੇਕ ਸਿੰਘ ਰੋਡੇ ਦਾ ਧੰਨਵਾਦ ਕਰਦਾ ਹਾਂ ਜਿੰਨ੍ਹਾਂ ਨੇ ਮੋਗੇ ਇਲਾਕੇ ਦੀ ਹੀ ਨਹੀਂ ਮਾਲਵੇ ਇਲਾਕੇ ਵਿੱਚ ਮਲਵਈ ਲੋਕਾਂ ਦੀ ਅਗਿਆਤ ਅਤੇ ਖਿੱਲਰੀ ਹੋਈ ਸਮੱਗਰੀ ਨੂੰ ਖੋਜਣ ਭਾਲਣ ਲਈ ਅਣਪਛਾਤੇ ਪੇਂਡੂ ਇਲਾਕੇ ਦੀਆਂ ਅਪਹੁੰਚ ਥਾਂਵਾਂ 'ਤੇ ਜਾ ਕੇ ਅਨੇਕ ਤਕਲੀਫਾਂ ਝਲਦਿਆਂ ਬੜੀ ਦ੍ਰਿੜਤਾ, ਨਿਪੁੰਨਤਾ ਅਤੇ ਲਿਆਕਤ ਨਾਲ ਇਸ ਕਠਿਨ ਕਾਰਜ ਨੂੰ ਪੂਰਿਆ ਹੈ ।

ਮੈਨੂੰ ਯਕੀਨ ਹੈ ਕਿ ਪਾਠਕ ਅਤੇ ਖੋਜ ਪ੍ਰੇਮੀ ਇਸ ਤੋਂ ਪੂਰਾ-ਪੂਰਾ ਲਾਹਾ ਲੈਣਗੇ ਅਤੇ ਪੰਜਾਬੀ ਭਾਸ਼ਾ ਅਤੇ ਪੰਜਾਬੀ ਮਾਂ-ਬੋਲੀ ਨੂੰ ਜੋ ਇਹਨਾਂ ਨੇ ਨਵਾਂ ਉਤਸ਼ਾਹ ਅਤੇ ਉਮਾਹ ਬਖ਼ਸ਼ਿਆ ਹੈ ਇਹ ਪੁਸਤਕ ਪੰਜਾਬੀ ਸਾਹਿਤ ਦੇ ਭੰਡਾਰ ਵਿੱਚ ਹੋਰ ਵੀ ਵਾਧਾ ਕਰੇਗੀ । ਆਸ ਹੈ ਕਿ ਪਾਠਕ ਅਤੇ ਖੋਜੀ ਇਸ ਦੀ ਯੋਗ ਕਦਰ ਪਾਉਣਗੇ ।

ਸ਼ੁਭ ਇੱਛਾਵਾਂ ਸਹਿਤ,
ਜਸਵੰਤ ਸਿੰਘ ਕੰਵਲ

## ਸੰਦੇਸ਼

ਜ਼ਿਲ੍ਹਾ ਮੋਗਾ ਦੀ ਪਵਿੱਤਰ ਧਰਤੀ ਨੇ ਅਨੇਕਾਂ ਸ਼ਹੀਦਾਂ, ਸੂਰਬੀਰਾਂ, ਅਣਖੀਲੇ ਬਹਾਦਰਾਂ ਨੂੰ ਜਨਮ ਦਿੱਤਾ ਹੈ, ਇਸੇ ਕਰਕੇ ਹੀ ਭਾਰਤ ਦੇਸ਼ ਦੀ ਆਜਾਦੀ ਦੀ ਲਹਿਰ ਵਿੱਚ ਮੋਗੇ ਇਲਾਕੇ ਦਾ ਮਹਾਨ ਯੋਗਦਾਨ ਰਿਹਾ ਹੈ । ਇਸੇ ਪਵਿੱਤਰ ਧਰਤੀ ਨੇ ਮਹਾਨ ਰਹਿਬਰ ਲਾਲਾ ਲਾਜਪਤਰਾਇ ਨੂੰ ਜਨਮ ਦਿੱਤਾ ਹੈ । ਜਿਸਨੇ ਆਜਾਦੀ ਸੰਗਰਾਮ ਦੀ ਚਿਣਗ ਨੂੰ ਭਾਂਬੜ ਦਾ ਰੂਪ ਬਖ਼ਸ਼ਿਆ ਤੇ ਵਿਦੇਸ਼ੀਆਂ ਦੇ ਰਾਜ ਮਹਿਲਾਂ ਵਿੱਚ ਹਲਚਲ ਮਚਾ ਦਿੱਤੀ । ਮੋਗੇ ਦੀ ਜ਼ਰਾ-ਜ਼ਰਾ ਧਰਤੀ ਦਾ ਹਿੱਸਾ ਆਜਾਦੀ ਪਰਵਾਨਿਆਂ ਦੇ ਖੂਨ ਨਾਲ ਸਿੰਜਿਆ ਹੋਇਆ ਹੈ । ਇਹਨਾਂ ਕੁਰਬਾਨੀਆਂ ਕਰਕੇ ਹੀ ਗੁਲਾਮੀ ਦਾ ਸੂਰਜ ਅਸਤ ਹੋਇਆ ਸੀ ਤੇ ਆਜਾਦੀ ਦਾ ਸੂਰਜ ਨਵੀਆਂ ਉਮੰਗਾਂ ਤੇ ਖ਼ੁਸ਼ੀਆਂ ਲੈ ਕੇ ਚੜ੍ਹਿਆ ਸੀ । ਇਹ ਸਾਰੀ ਵਡਿਆਈ ਮੋਗੇ ਇਲਾਕੇ ਦੇ ਦੇਸ਼ ਭਗਤਾਂ ਨੂੰ ਹੀ ਜਾਂਦੀ ਹੈ ਕਿਉਂਕਿ ਇਸ ਇਲਾਕੇ ਦੇ ਦੇਸ਼ ਭਗਤ ਰਣ-ਭੂਮੀ ਵਿੱਚ ਗੱਜਣ ਤੋਂ ਇਲਾਵਾ ਸ਼ਾਂਤਮਈ ਰਹਿ ਕੇ ਤੇ ਕੁਰਬਾਨੀ ਦੀ ਭੱਠੀ ਵਿੱਚ ਪੈ ਕੇ ਕੁੰਦਨ ਹੋਣਾ ਵੀ ਜਾਣਦੇ ਸਨ ।

ਇਹ ਇੱਕ ਯਥਾਰਥ ਹੈ ਕਿ ਆਜਾਦੀ ਯੱਗਵੇਦੀ ਉੱਤੇ ਆਪਾ ਵਾਰਨ ਵਾਲਿਆਂ ਨੂੰ ਕੋਈ ਕੌਮ ਭੁਲਾਉਂਦੀ ਨਹੀਂ ਸਗੋਂ ਕੌਮ ਦੀਆਂ ਨਵੀਆਂ ਪਨੀਰੀਆਂ ਉਹਨਾਂ ਕੁਰਬਾਨੀਆਂ ਤੋਂ ਪ੍ਰੇਰਨਾ ਲੈਂਦੀਆਂ ਹਨ ਅਤੇ ਮਾਤ ਭੂਮੀ ਲਈ ਆਪਾ ਵਾਰਨ ਦਾ ਸੰਕਲਪ ਆਪਣੇ ਦਿਲਾਂ ਵਿੱਚ ਭਖਦਾ ਰੱਖਦੀਆਂ ਹਨ । ਮੋਗੇ ਇਲਾਕੇ ਵਿੱਚ ਇਹ ਗੌਰਵਮਈ ਮਸ਼ਾਲ ਅੱਜ ਵੀ ਪ੍ਰਜਵਲਿਤ ਹੈ । ਇਸੇ ਕਰਕੇ ਹੀ ਮੋਗਾ ਜ਼ਿਲ੍ਹਾ ਤਰੱਕੀ ਕਰਕੇ ਵਿਕਾਸ ਦੀਆਂ ਮੰਜਲਾਂ ਵੱਲ ਵਧ ਰਿਹਾ ਹੈ । ਮੋਗਾ ਇੱਕ ਕਸਬੇ ਤੋਂ ਸ਼ਹਿਰ ਬਨਣ ਵਿੱਚ ਜਿੱਥੇ ਇੱਥੋਂ ਦੇ ਸਮਾਜਕ ਆਗੂਆਂ ਅਤੇ ਬੁੱਧੀਜੀਵੀਆਂ ਦਾ ਮਹਾਨ ਰੋਲ ਹੈ, ਉੱਥੇ ਇੱਥੋਂ ਦੀ ਮਹੱਤਵਪੂਰਨ ਧਰਤੀ ਦਾ ਧਾਰਮਿਕ ਪੱਖ ਵੀ ਬੜਾ ਬਲਵਾਨ ਹੈ । ਇਸ ਮੋਗੇ ਇਲਾਕੇ ਦੀ ਧਰਤੀ ਨੂੰ ਗੁਰੂ ਸਾਹਿਬਾਂ ਦੇ ਚਰਨਾਂ ਦੀ ਛੋਹ ਵੀ ਪ੍ਰਾਪਤ ਹੈ ।

ਇਹ ਬੜੀ ਖ਼ੁਸ਼ੀ ਦੀ ਗੱਲ ਹੈ ਕਿ ਮੋਗੇ ਜ਼ਿਲ੍ਹੇ ਦਾ ਸੰਪੂਰਨ ਇਤਿਹਾਸ ਲਿਖਿਆ ਗਿਆ ਹੈ । ਇਸ ਇਤਿਹਾਸ ਤੋਂ ਸਾਨੂੰ ਸਾਡੇ ਰਹਿਬਰਾਂ ਦੀਆਂ ਕੁਰਬਾਨੀਆਂ, ਸਾਡੇ ਵਿਕਾਸ ਅਤੇ ਵਿਕਾਸ ਵੱਲ ਵਧਣ ਲਈ ਸਾਨੂੰ ਰੌਸ਼ਨੀ ਪ੍ਰਾਪਤ ਹੁੰਦੀ ਹੈ । ਇਤਿਹਾਸ ਇੱਕ ਨਿਵੇਕਲੀ ਸ਼ਕਤੀ ਹੁੰਦੀ ਹੈ, ਸ਼ਕਤੀ ਵੀ ਉਹ ਜੋ ਮੁਰਦਾ ਰੂਹਾਂ ਵਿੱਚ ਜਾਨ ਪਾ ਦੇਵੇ । ਇਹ ਇੱਕ ਹਕੀਕਤ ਹੈ ਕਿ ਇਤਿਹਾਸ ਦੀ ਗੁੜ੍ਹਤੀ ਨਾਲ ਹੀ ਕੌਮਾਂ ਜਾਗਦੀਆਂ ਹਨ ਅਤੇ ਆਪਣੀ ਮੰਜਲ ਵੱਲ ਵਧਦੀਆਂ ਹਨ । ਇਹ ਸਾਰੇ ਵਿਚਾਰ ਸਾਨੂੰ ਇਸ ਸਿੱਟੇ 'ਤੇ ਪਹੁੰਚਾਉਂਦੇ ਹਨ ਕਿ ਇਤਿਹਾਸ ਇੱਕ ਅਤੀ ਲੋੜੀਂਦਾ ਇਲਮ ਹੈ । ਇਸਦਾ ਲਿਖਿਆ ਜਾਣਾ ਅਤੀ ਜਰੂਰੀ ਸੀ ਤੇ ਇਸਨੂੰ ਪੜ੍ਹਨਾ ਅਤੇ ਵਾਚਣਾ ਹੋਰ ਵੀ ਜਰੂਰੀ ਹੈ ।

ਮੋਗੇ ਦਾ ਸੰਪੂਰਨ ਇਤਿਹਾਸ 'ਮੋਗਾ ਬੋਲਦਾ ਹੈ' ਇਹ ਇੱਕ ਬਹੁਮੁੱਲਾ ਖਜਾਨਾ ਹੈ। ਮੈਨੂੰ ਆਸ ਹੈ ਕਿ ਇਹ ਉਪਰਾਲਾ ਆਉਣ ਵਾਲੀਆਂ ਨਸਲਾਂ ਲਈ ਇੱਕ ਰੌਸ਼ਨ ਮੀਨਾਰ ਹੋਵੇਗਾ ਤੇ ਦੇਸ਼, ਕੌਮ, ਸਮਾਜ ਦੀ ਸੇਵਾ ਲਈ ਪ੍ਰੇਰਨਾ ਦਾ ਇੱਕ ਸਰੋਤ ਹੋ ਨਿਬੜੇਗਾ ਤੇ ਨਾਲ ਹੀ ਨਾਲ ਸਾਡੀਆਂ ਆਉਣ ਵਾਲੀਆਂ ਪੀੜ੍ਹੀਆਂ ਦਾ ਅਣਮੁੱਲਾ ਵਿਰਸਾ ਵੀ।

ਮੈਂ ਇਸ ਮਹਾਨ ਕਾਰਜ 'ਤੇ ਲੇਖਕ ਨੂੰ ਵਧਾਈ ਦਿੰਦਾ ਹਾਂ ਕਿ ਉਸ ਨੇ ਮੋਗੇ ਦੇ ਮਹਾਨ ਪੁਰਾਤਨ ਇਤਿਹਾਸਕ ਵਰਕੇ ਫਰੋਲ ਕੇ ਇਸਦਾ ਮਾਣਮੱਤਾ ਇਤਿਹਾਸ 'ਮੋਗਾ ਬੋਲਦਾ ਹੈ' ਇੱਕ ਗਰੰਥ ਵਿੱਚ ਅੰਕਿਤ ਕੀਤਾ ਹੈ। ਲੇਖਕ ਦਾ ਇਹ ਕਾਰਜ ਗੰਗਾ ਦੇ ਪਾਣੀ ਵਰਗਾ ਨਿਰਮਲ ਤੇ ਮਾਂ ਦੇ ਪਿਆਰ ਵਰਗਾ ਹੈ।

ਮਿਤੀ : 05.08.2004

ਸ਼ੁਭ ਇੱਛਾਵਾਂ ਸਹਿਤ,
ਮਨਦੀਪ ਸਿੰਘ (ਆਈ.ਏ.ਐਸ)
ਡਿਪਟੀ ਕਮਿਸ਼ਨਰ,
ਮੋਗਾ।

## ਸੰਦੇਸ਼

ਜ਼ਿਲ੍ਹਾ ਮੋਗਾ ਦੀ ਧਰਤੀ ਨੇ ਅਨੇਕਾਂ ਸ਼ਹੀਦਾਂ, ਸੂਰਬੀਰਾਂ ਅਤੇ ਅਣਖੀਲੇ ਬਹਾਦਰਾਂ ਨੂੰ ਜਨਮ ਦਿੱਤਾ ਹੈ। ਇਸ ਪਵਿੱਤਰ ਧਰਤੀ 'ਤੇ ਪੈਦਾ ਹੋਏ ਯੋਧਿਆਂ ਨੇ ਆਜਾਦੀ ਪ੍ਰਾਪਤੀ ਦੀ ਹਰ ਲਹਿਰ ਵਿੱਚ ਮਹਾਨ ਯੋਗਦਾਨ ਪਾਇਆ ਹੈ। ਉਨ੍ਹਾਂ ਮਹਾਨ ਰਹਿਬਰਾਂ ਦੀ ਕੁਰਬਾਨੀ ਸਦਕਾ ਹੀ ਮਸਗਾ ਇਸ ਵੇਲੇ ਆਪਣੇ ਅੱਜ ਦੇ ਜਾਹੋ-ਜਲਾਲ ਵਿੱਚ ਹੈ ਤੇ ਉੱਨਤੀ ਦੇ ਮਾਰਗ 'ਤੇ ਅੱਗੇ ਵੱਧਦਾ ਜਾ ਰਿਹਾ ਹੈ। ਅਜਿਹੇ ਦੇਸ਼ ਭਗਤਾਂ, ਕੌਮ ਸੇਵਕਾਂ, ਦਾਨੀਆਂ ਤੇ ਆਪਾ ਨਿਛਾਵਰ ਕਰਨ ਵਾਲਿਆਂ ਨੂੰ ਕੌਮਾਂ ਕਦੇ ਵੀ ਭੁਲਾਉਂਦੀਆਂ ਨਹੀਂ ਸਗੋਂ ਆਪਣੇ ਦਿਲਾਂ ਵਿੱਚ ਉਨ੍ਹਾਂ ਦੇ ਸੰਕਲਪਾਂ ਨੂੰ ਭਖਦੇ ਰੱਖਦੀਆਂ ਹਨ।

ਮੋਗਾ ਸ਼ਹਿਰ ਮਾਲਵੇ ਖੇਤਰ ਦਾ ਇੱਕ ਮਹੱਤਵਪੂਰਨ ਸ਼ਹਿਰ ਹੈ ਅਤੇ ਇਸ ਦੀ ਆਬਾਦੀ ਇਸ ਸਮੇਂ ਤਕਰੀਬਨ ਇੱਕ ਲੱਖ 75 ਹਜ਼ਾਰ ਹੈ। ਮੋਗਾ ਸ਼ਹਿਰ ਅਤੇ ਇਲਾਕੇ ਦੇ ਬਹੁਤ ਲੋਕ ਵਿਦੇਸ਼ਾਂ ਵਿੱਚ ਵਸਦੇ ਹਨ ਅਤੇ ਉੱਥੇ ਵੀ ਉਨ੍ਹਾਂ ਨੇ ਹਰ ਖੇਤਰ ਵਿੱਚ ਮੱਲਾਂ ਮਾਰੀਆਂ ਹਨ ਅਤੇ ਮੋਗਾ ਜ਼ਿਲ੍ਹੇ ਦੀ ਤਰੱਕੀ ਲਈ ਵਿੱਤੀ ਅਤੇ ਉਦਯੋਗਾਂ ਦੇ ਰੂਪ ਵਿੱਚ ਯੋਗਦਾਨ ਪਾਇਆ ਹੈ। ਮੋਗਾ ਸ਼ਹਿਰ ਦੀ ਤਰੱਕੀ ਵਿੱਚ ਨਗਰ ਕੌਂਸਲ ਮੋਗਾ ਦੀ ਬਹੁਤ ਅਹਿਮ ਭੂਮਿਕਾ ਹੈ। ਨਗਰ ਕੌਂਸਲ ਮੋਗਾ ਦੁਆਰਾ ਮੋਗਾ ਸ਼ਹਿਰ ਦਾ ਸਰਵਪੱਖੀ ਵਿਕਾਸ ਕਰਨ ਲਈ ਅਨੇਕਾਂ ਯੋਜਨਾਵਾਂ ਬਣਾਈਆਂ ਗਈਆਂ ਹਨ, ਜਿੰਨ੍ਹਾ ਦੇ ਸਿਰੇ ਚੜ੍ਹਨ ਨਾਲ ਮੋਗਾ ਸ਼ਹਿਰ ਪੰਜਾਬ ਦੇ ਮਾਲਵਾ ਖੇਤਰ ਦਾ ਮੋਹਰੀ ਸ਼ਹਿਰ ਬਣ ਜਾਵੇਗਾ।

ਮੈਨੂੰ ਇਹ ਜਾਣ ਕੇ ਅਤਿਅੰਤ ਪ੍ਰਸੰਨਤਾ ਹੋਈ ਹੈ ਕਿ ਮੋਗੇ ਜ਼ਿਲ੍ਹੇ ਦੇ ਕੁਰਬਾਨੀਆਂ ਭਰੇ ਵਿਰਸੇ ਨੂੰ ਅੱਜ ਤੋਂ ਕਈ ਸਦੀਆਂ ਪੁਰਾਤਨ ਦੇ ਇਤਿਹਾਸ ਨੂੰ ਦਰਸਾਉਂਦੀ ਇੱਕ ਪੁਸਤਕ ਛਾਪੀ ਜਾ ਰਹੀ ਹੈ। ਇਹ ਪੁਸਤਕ ਜਿੱਥੇ ਸਾਡੇ ਮੋਗਾ ਇਲਾਕੇ ਦੇ ਕੁਰਬਾਨੀਆਂ ਭਰੇ ਵਿਰਸੇ ਨੂੰ ਦਰਸਾਉਂਦੀ ਹੈ, ਨਾਲ ਹੀ ਨਾਲ ਸਾਨੂੰ ਪ੍ਰੇਰਨਾ ਵੀ ਦਿੰਦੀ ਹੈ ਕਿ ਦੇਸ਼ ਸੇਵਾ, ਕੌਮ ਸੇਵਾ ਅਤੇ ਸੱਚੀ-ਸੁੱਚੀ ਅਗਵਾਈ ਜਰੂਰ ਹੀ ਕੋਈ ਨਿਰਾਲਾ ਰੰਗ ਲਿਆਉਂਦੀ ਹੈ। ਇਹ ਸਾਰੀ ਵਡਿਆਈ ਇਸ ਮੋਗੇ ਦੇ ਰਹਿਬਰਾਂ ਨੂੰ ਹੀ ਜਾਂਦੀ ਹੈ।

ਮੈਨੂੰ ਆਸ ਹੈ ਕਿ ਇਹ ਮੋਗੇ ਜ਼ਿਲ੍ਹੇ ਦਾ ਸੰਪੂਰਨ ਇਤਿਹਾਸ 'ਮੋਗਾ ਬੋਲਦਾ ਹੈ' ਆਉਣ ਵਾਲੀਆਂ ਨਸਲਾਂ ਨੂੰ ਆਜਾਦੀ ਦੀ ਰੱਖਿਆ, ਸਮਾਜ ਸੇਵਾ ਲਈ ਪ੍ਰੇਰਦਾ ਰਹੇਗਾ। ਇਹ ਸਾਡਾ ਅਣਮੁੱਲਾ ਵਿਰਸਾ ਹੈ। ਇਸ 'ਤੇ ਸਾਨੂੰ ਗੌਰਵ ਹੈ। ਮੈਂ ਇਸ ਸੁਚੱਜੇ ਯਤਨ ਲਈ ਲੇਖਕ ਨੂੰ ਬਹੁਤ-ਬਹੁਤ ਵਧਾਈ ਦਿੰਦਾ ਹਾਂ।

ਹਰਚਰਨ ਸਿੰਘ ਸੰਧੂ
ਐਸ.ਡੀ.ਐਮ.
ਬਾਘਾ ਪੁਰਾਣਾ

ਮੋਗੇ ਦਾ ਸੰਪੂਰਨ ਇਤਿਹਾਸ 'ਮੋਗਾ ਬੋਲਦਾ ਹੈ' ਇਹ ਇੱਕ ਬਹੁਮੁੱਲਾ ਖਜਾਨਾ ਹੈ। ਮੈਨੂੰ ਆਸ ਹੈ ਕਿ ਇਹ ਉਪਰਾਲਾ ਆਉਣ ਵਾਲੀਆਂ ਨਸਲਾਂ ਲਈ ਇੱਕ ਰੌਸ਼ਨ ਮੀਨਾਰ ਹੋਵੇਗਾ ਤੇ ਦੇਸ਼, ਕੌਮ, ਸਮਾਜ ਦੀ ਸੇਵਾ ਲਈ ਪ੍ਰੇਰਨਾ ਦਾ ਇੱਕ ਸਰੋਤ ਹੋ ਨਿਬੜੇਗਾ ਤੇ ਨਾਲ ਹੀ ਨਾਲ ਸਾਡੀਆਂ ਆਉਣ ਵਾਲੀਆਂ ਪੀੜ੍ਹੀਆਂ ਦਾ ਅਣਮੁੱਲਾ ਵਿਰਸਾ ਵੀ।

ਮੈਂ ਇਸ ਮਹਾਨ ਕਾਰਜ 'ਤੇ ਲੇਖਕ ਨੂੰ ਵਧਾਈ ਦਿੰਦਾ ਹਾਂ ਕਿ ਉਸ ਨੇ ਮੋਗੇ ਦੇ ਮਹਾਨ ਪੁਰਾਤਨ ਇਤਿਹਾਸਕ ਵਰਕੇ ਫਰੋਲ ਕੇ ਇਸਦਾ ਮਾਣਮੱਤਾ ਇਤਿਹਾਸ 'ਮੋਗਾ ਬੋਲਦਾ ਹੈ' ਇੱਕ ਗਰੰਥ ਵਿੱਚ ਅੰਕਿਤ ਕੀਤਾ ਹੈ। ਲੇਖਕ ਦਾ ਇਹ ਕਾਰਜ ਗੰਗਾ ਦੇ ਪਾਣੀ ਵਰਗਾ ਨਿਰਮਲ ਤੇ ਮਾਂ ਦੇ ਪਿਆਰ ਵਰਗਾ ਹੈ।

ਮਿਤੀ : 05.08.2004

ਸ਼ੁਭ ਇੱਛਾਵਾਂ ਸਹਿਤ,
ਮਨਦੀਪ ਸਿੰਘ (ਆਈ.ਏ.ਐਸ)
ਡਿਪਟੀ ਕਮਿਸ਼ਨਰ,
ਮੋਗਾ।

## ਸੰਦੇਸ਼

ਜ਼ਿਲ੍ਹਾ ਮੋਗਾ ਦੀ ਧਰਤੀ ਨੇ ਅਨੇਕਾਂ ਸ਼ਹੀਦਾਂ, ਸੂਰਬੀਰਾਂ ਅਤੇ ਅਣਖੀਲੇ ਬਹਾਦਰਾਂ ਨੂੰ ਜਨਮ ਦਿੱਤਾ ਹੈ। ਇਸ ਪਵਿੱਤਰ ਧਰਤੀ 'ਤੇ ਪੈਦਾ ਹੋਏ ਯੋਧਿਆਂ ਨੇ ਆਜਾਦੀ ਪ੍ਰਾਪਤੀ ਦੀ ਹਰ ਲਹਿਰ ਵਿੱਚ ਮਹਾਨ ਯੋਗਦਾਨ ਪਾਇਆ ਹੈ। ਉਨ੍ਹਾਂ ਮਹਾਨ ਰਹਿਬਰਾਂ ਦੀ ਕੁਰਬਾਨੀ ਸਦਕਾ ਹੀ ਮਸਗਾ ਇਸ ਵੇਲੇ ਆਪਣੇ ਅੱਜ ਦੇ ਜਾਹੋ-ਜਲਾਲ ਵਿੱਚ ਹੈ ਤੇ ਉੱਨਤੀ ਦੇ ਮਾਰਗ 'ਤੇ ਅੱਗੇ ਵੱਧਦਾ ਜਾ ਰਿਹਾ ਹੈ। ਅਜਿਹੇ ਦੇਸ਼ ਭਗਤਾਂ, ਕੌਮ ਸੇਵਕਾਂ, ਦਾਨੀਆਂ ਤੇ ਆਪਾ ਨਿਛਾਵਰ ਕਰਨ ਵਾਲਿਆਂ ਨੂੰ ਕੌਮਾਂ ਕਦੇ ਵੀ ਭੁਲਾਉਂਦੀਆਂ ਨਹੀਂ ਸਗੋਂ ਆਪਣੇ ਦਿਲਾਂ ਵਿੱਚ ਉਨ੍ਹਾਂ ਦੇ ਸੰਕਲਪਾਂ ਨੂੰ ਭਖਦੇ ਰੱਖਦੀਆਂ ਹਨ।

ਮੋਗਾ ਸ਼ਹਿਰ ਮਾਲਵੇ ਖੇਤਰ ਦਾ ਇੱਕ ਮਹੱਤਵਪੂਰਨ ਸ਼ਹਿਰ ਹੈ ਅਤੇ ਇਸ ਦੀ ਆਬਾਦੀ ਇਸ ਸਮੇਂ ਤਕਰੀਬਨ ਇੱਕ ਲੱਖ 75 ਹਜ਼ਾਰ ਹੈ। ਮੋਗਾ ਸ਼ਹਿਰ ਅਤੇ ਇਲਾਕੇ ਦੇ ਬਹੁਤ ਲੋਕ ਵਿਦੇਸ਼ਾਂ ਵਿੱਚ ਵਸਦੇ ਹਨ ਅਤੇ ਉੱਥੇ ਵੀ ਉਨ੍ਹਾਂ ਨੇ ਹਰ ਖੇਤਰ ਵਿੱਚ ਮੱਲਾਂ ਮਾਰੀਆਂ ਹਨ ਅਤੇ ਮੋਗਾ ਜ਼ਿਲ੍ਹੇ ਦੀ ਤਰੱਕੀ ਲਈ ਵਿੱਤੀ ਅਤੇ ਉਦਯੋਗਾਂ ਦੇ ਰੂਪ ਵਿੱਚ ਯੋਗਦਾਨ ਪਾਇਆ ਹੈ। ਮੋਗਾ ਸ਼ਹਿਰ ਦੀ ਤਰੱਕੀ ਵਿੱਚ ਨਗਰ ਕੌਂਸਲ ਮੋਗਾ ਦੀ ਬਹੁਤ ਅਹਿਮ ਭੂਮਿਕਾ ਹੈ। ਨਗਰ ਕੌਂਸਲ ਮੋਗਾ ਦੁਆਰਾ ਮੋਗਾ ਸ਼ਹਿਰ ਦਾ ਸਰਵਪੱਖੀ ਵਿਕਾਸ ਕਰਨ ਲਈ ਅਨੇਕਾਂ ਯੋਜਨਾਵਾਂ ਬਣਾਈਆਂ ਗਈਆਂ ਹਨ, ਜਿੰਨ੍ਹਾ ਦੇ ਸਿਰੇ ਚੜ੍ਹਨ ਨਾਲ ਮੋਗਾ ਸ਼ਹਿਰ ਪੰਜਾਬ ਦੇ ਮਾਲਵਾ ਖੇਤਰ ਦਾ ਮੋਹਰੀ ਸ਼ਹਿਰ ਬਣ ਜਾਵੇਗਾ।

ਮੈਨੂੰ ਇਹ ਜਾਣ ਕੇ ਅਤਿਅੰਤ ਪ੍ਰਸੰਨਤਾ ਹੋਈ ਹੈ ਕਿ ਮੋਗੇ ਜ਼ਿਲ੍ਹੇ ਦੇ ਕੁਰਬਾਨੀਆਂ ਭਰੇ ਵਿਰਸੇ ਨੂੰ ਅੱਜ ਤੋਂ ਕਈ ਸਦੀਆਂ ਪੁਰਾਤਨ ਦੇ ਇਤਿਹਾਸ ਨੂੰ ਦਰਸਾਉਂਦੀ ਇੱਕ ਪੁਸਤਕ ਛਾਪੀ ਜਾ ਰਹੀ ਹੈ। ਇਹ ਪੁਸਤਕ ਜਿੱਥੇ ਸਾਡੇ ਮੋਗਾ ਇਲਾਕੇ ਦੇ ਕੁਰਬਾਨੀਆਂ ਭਰੇ ਵਿਰਸੇ ਨੂੰ ਦਰਸਾਉਂਦੀ ਹੈ, ਨਾਲ ਹੀ ਨਾਲ ਸਾਨੂੰ ਪ੍ਰੇਰਨਾ ਵੀ ਦਿੰਦੀ ਹੈ ਕਿ ਦੇਸ਼ ਸੇਵਾ, ਕੌਮ ਸੇਵਾ ਅਤੇ ਸੱਚੀ-ਸੁੱਚੀ ਅਗਵਾਈ ਜਰੂਰ ਹੀ ਕੋਈ ਨਿਰਾਲਾ ਰੰਗ ਲਿਆਉਂਦੀ ਹੈ। ਇਹ ਸਾਰੀ ਵਡਿਆਈ ਇਸ ਮੋਗੇ ਦੇ ਰਹਿਬਰਾਂ ਨੂੰ ਹੀ ਜਾਂਦੀ ਹੈ।

ਮੈਨੂੰ ਆਸ ਹੈ ਕਿ ਇਹ ਮੋਗੇ ਜ਼ਿਲ੍ਹੇ ਦਾ ਸੰਪੂਰਨ ਇਤਿਹਾਸ 'ਮੋਗਾ ਬੋਲਦਾ ਹੈ' ਆਉਣ ਵਾਲੀਆਂ ਨਸਲਾਂ ਨੂੰ ਆਜਾਦੀ ਦੀ ਰੱਖਿਆ, ਸਮਾਜ ਸੇਵਾ ਲਈ ਪ੍ਰੇਰਦਾ ਰਹੇਗਾ। ਇਹ ਸਾਡਾ ਅਣਮੁੱਲਾ ਵਿਰਸਾ ਹੈ। ਇਸ 'ਤੇ ਸਾਨੂੰ ਗੌਰਵ ਹੈ। ਮੈਂ ਇਸ ਸੁਚੱਜੇ ਯਤਨ ਲਈ ਲੇਖਕ ਨੂੰ ਬਹੁਤ-ਬਹੁਤ ਵਧਾਈ ਦਿੰਦਾ ਹਾਂ।

ਹਰਚਰਨ ਸਿੰਘ ਸੰਧੂ
ਐਸ.ਡੀ.ਐਮ.
ਬਾਘਾ ਪੁਰਾਣਾ

## ਸੰਦੇਸ਼ ਕਥਨ

ਇਤਿਹਾਸ ਅਜਿਹੀ ਦਸਤਾਵੇਜ ਹੈ ਜਿਸ ਨਾਲ ਮਾਨਵਤਾ ਦੀਆਂ ਜੜ੍ਹਾ ਪੁੰਗਰਦੀਆਂ ਹਨ ਤੇ ਕਿਸੇ ਕੌਮ, ਦੇਸ, ਸਮਾਜ ਦੀ ਤਰੱਕੀ ਦੇ ਨਾਲ ਨਾਲ ਇਸ ਦੀ ਆਧੁਨਿਕਤਾ ਤਬਦੀਲੀ ਨਾਲ ਸਭਿਆਚਾਰਕ ਵਿਰਸੇ ਵੀ ਬਣਦੇ ਹਨ। ਇਸੇ ਕਰਕੇ ਹੀ ਇਤਿਹਾਸ ਨੂੰ ਚਾਨਣ ਮੁਨਾਰਾ ਆਖਿਆ ਜਾਂਦਾ ਹੈ। ਜਿਸਦੀ ਰੌਸ਼ਨੀ ਨਾਲ ਮਹਾਂਪੁਰਸ਼ਾਂ ਯੋਧਿਆਂ, ਬਹਾਦਰਾਂ ਸ਼ਹੀਦਾਂ ਦੇ ਸੰਘਰਸ਼ਮਈ ਜੀਵਨ ਤਜ਼ਰਬੇ ਪੜ੍ਹ ਕੇ ਅੱਗੇ ਵਧਦੇ ਹਾਂ।

ਮੋਗਾ ਜ਼ਿਲ੍ਹੇ ਦਾ ਇਤਿਹਾਸ ਵੀ ਪੰਜਾਬ ਦੇ ਇਤਿਹਾਸ ਵਾਂਗ ਖ਼ਾਸ ਥਾਂ ਰੱਖਦਾ ਹੈ। ਮੋਗੇ ਜ਼ਿਲ੍ਹੇ ਦੇ ਅਣਖੀਲੇ ਸੂਰਬੀਰਾਂ, ਬਹਾਦਰਾਂ, ਸੁਤੰਤਰਤਾ-ਸੰਗਰਾਮੀਆਂ ਨੇ ਆਪਣੀਆਂ ਜਾਨਾਂ ਵਾਰ ਕੇ ਆਜਾਦੀ ਦੇ ਸੰਗਰਾਮ ਨੂੰ ਭਾਂਬੜ ਰੂਪ ਬਖ਼ਸ਼ਿਆ। ਇਹਨਾਂ ਕੁਰਬਾਨੀਆਂ ਸਦਕਾ ਹੀ ਸਾਡੇ ਭਾਰਤ ਦੇਸ ਵਿੱਚ ਆਜਾਦੀ ਦਾ ਨਵਾਂ ਸੂਰਜ ਨਵੀਆਂ ਉਮੰਗਾਂ ਤੇ ਖ਼ੁਸ਼ੀਆਂ ਲੈ ਕੇ ਚੜ੍ਹਿਆ ਸੀ। ਇਸ ਵਡਿਆਈ ਦਾ ਸਿਹਰਾ ਵੀ ਸਾਡੇ ਉਹਨਾਂ ਬਹਾਦਰਾਂ, ਸੂਰਵੀਰਾਂ ਅਤੇ ਅੱਜ ਦੇ ਅਗਵਾਈ ਕਰਨ ਵਾਲਿਆਂ ਨੂੰ ਜਾਂਦਾ ਹੈ।

ਇਸ ਗਰੰਥ ਦੀ ਖੋਜਮਈ ਸਮੱਗਰੀ ਸਮੂਹ ਮੋਗਾ ਨਿਵਾਸੀਆਂ ਨੂੰ ਹੀ ਨਹੀਂ ਭਾਰਤ ਵਾਸੀਆਂ ਨੂੰ ਵੀ ਆਪਣੇ ਸੁਤੰਤਰਤਾ ਸੰਗਰਾਮ ਦੀ ਹਕੀਕੀ ਗਾਥਾ ਸੁਣਾਉਂਦੀ ਹੈ। ਇਹ ਇੱਕ ਅਮਰ ਗਾਥਾ ਹੈ।

ਸ. ਗੁਰਜੰਟ ਸਿੰਘ ਬੁੱਟੋ (ਰੋਡੇ)



ਸਰਦਾਰ ਮਨਦੀਪ ਸਿੰਘ ਆਈ.ਏ.ਐਸ
ਡਿਪਟੀ ਕਮਿਸ਼ਨਰ ਮੋਗਾ

ਹਿੰਦੂ ਸ਼ਾਹੀ ਬੰਸ ਦੇ ਪ੍ਰਸਿੱਧ ਰਾਜੇ[34] ਜੈਪਾਲ, ਅਨੰਦਪਾਲ, ਤ੍ਰੈਲੋਚਨ ਪਾਲ ਤੇ ਭੀਮ ਪਾਲ ਹੋਏ ਹਨ।

ਸਾਂਝੇ ਪੰਜਾਬ ਵਿੱਚ 1881 ਈਸਵੀ ਦੀ ਜੰਨਸੰਖਿਆ ਅਨੁਸਾਰ ਸਾਹੀ ਜੱਟਾਂ ਦੀ ਗਿਣਤੀ ਕੇਵਲ 13402 ਸੀ। ਬਠਿੰਡੇ ਦੇ ਰਾਜੇ ਬਿਜੇਰਾਏ ਭੱਟੀ ਨੇ ਲਾਹੌਰ ਦੇ ਹਿੰਦੂ ਸ਼ਾਹੀ ਰਾਜੇ ਅਨੰਦਪਾਲ ਨੂੰ ਕਰ ਦੇਣ ਤੋਂ ਨਾਂਹ ਕਰਕੇ ਉਸ ਨੂੰ ਆਪਣਾ ਵਿਰੋਧੀ ਬਣਾ ਲਿਆ ਸੀ। 1004 ਈਸਵੀ ਵਿੱਚ ਮਹਿਮੂਦ ਗੱਜ਼ਨਵੀ ਤੋਂ ਹਾਰ ਕੇ ਭੱਟੀ ਰਾਜਸਤਾਨ ਵੱਲ ਚਲੇ ਗਏ ਸਨ। ਸ਼ਾਹੀ ਜੱਟ ਵੀ ਗਿੱਲਾਂ ਨੂੰ ਆਪਣੀ ਬਰਾਦਰੀ ਵਿੱਚੋਂ ਸਮਝਦੇ ਹਨ। ਭੱਟੀ ਦੋਬਾਰਾ ਪੰਜਾਬ ਵਿੱਚ 1180 ਈਸਵੀ ਤੋਂ ਮਗਰੋਂ ਆਏ। ਸ਼ਾਹੀ ਤੇ ਗਿੱਲ ਗੋਤ ਦੇ ਲੋਕ ਸੂਰਜਬੰਸੀ ਹਨ। ਭੱਟੀ ਕਬੀਲੇ ਦੇ ਲੋਕ ਚੰਦਰ ਬੰਸੀ ਯਾਦਵਾਂ ਵਿੱਚੋਂ ਹਨ। ਸ਼ਾਹੀ ਉੱਘਾ ਗੋਤ ਹੈ।

6. **ਸਿੱਧੂ Sidhu + ਬਰਾੜ Brar**—ਸਿੱਧੂ ਭੱਟੀ ਰਾਜਪੂਤਾਂ ਵਿੱਚੋਂ ਹਨ। ਇਹ ਯਾਦਵ ਬੰਸੀ ਹਨ। ਪੁਰਾਣੇ ਸਮੇਂ ਵਿੱਚ ਭੱਟੀ ਰਾਜਪੂਤਾਂ ਦਾ ਰਾਜ ਮਥਰਾ ਤੋਂ ਲੈ ਕੇ ਗੱਜ਼ਨੀ ਤੱਕ ਸੀ। ਕਾਫ਼ੀ ਸਮੇਂ ਮਗਰੋਂ ਬਖਾਰੇ ਦੇ ਬਾਦਸ਼ਾਹ ਨੇ ਗੱਜ਼ਨੀ ਅਤੇ ਲਾਹੌਰ ਦੇ ਇਲਾਕੇ ਭੱਟੀਆਂ ਤੋਂ ਜਿੱਤ ਲਏ। ਭੱਟੀ, ਭੱਟਨੇਰ ਦੇ ਇਲਾਕੇ ਵਿੱਚ ਆਬਾਦ ਹੋ ਗਏ। ਇੱਕ ਭੱਟੀ ਸਰਦਾਰ ਦੇਵਰਾਜ ਨੇ ਦੇਵਗੜ੍ਹ ਵਸਾਇਆ। ਉਸ ਦੀ ਬੰਸ ਵਿੱਚ ਜੈਸਲ ਇਕ ਪਰਤਾਪੀ ਰਾਜਾ ਹੋਇਆ। ਉਸਨੇ ਜੈਸਲਮੇਰ ਸ਼ਹਿਰ ਵਸਾ ਲਿਆ। ਉਸ ਦਾ ਬੇਟਾ ਹੇਮ ਰਾਉ ਆਪਣੇ ਭਰਾਵਾਂ ਨਾਲ ਨਾਰਾਜ ਹੋ ਕੇ ਹਿਸਾਰ ਦੇ ਇਲਾਕੇ ਵਿੱਚ 1180 ਈ. 'ਚ ਆ ਗਿਆ। ਜਦੋਂ ਸ਼ਹਾਬੁਦੀਨ ਗੌਰੀ ਨੇ ਭਾਰਤ ਤੇ ਹਮਲਾ ਕੀਤਾ ਤਾਂ ਹੇਮ ਨੇ ਆਪਣੇ ਭੱਟੀ ਕਬੀਲੇ ਨਾਲ ਰਲਕੇ ਉਸਦੀ ਵੱਧ ਤੋਂ ਵੱਧ ਸਹਾਇਤਾ ਕੀਤੀ। ਇਸ ਲਈ ਗੌਰੀ ਨੇ ਹੇਮ ਨੂੰ ਸਿਰਸੇ, ਹਿਸਾਰ ਤੇ ਬਠਿੰਡੇ ਦਾ ਇਲਾਕਿਆਂ ਦਾ ਚੌਧਰੀ ਬਣਾ ਦਿੱਤਾ। ਹੇਮ ਨੇ ਹਿਸਾਰ ਵਿੱਚ ਇਕ ਕਿਲਾ ਉਸਾਰਿਆ। ਹੇਮ ਦੀ ਮੌਤ 1214 ਈਸਵੀ ਵਿੱਚ ਹੋਈ। ਇਸਨੇ ਮੁਕਤਸਰ ਦੇ ਦੱਖਣੀ ਇਲਾਕੇ ਤੋਂ ਪੰਵਾਰਾਂ ਨੂੰ ਲੁਧਿਆਣੇ ਵਲ ਕੱਢਿਆ। ਹੇਮ ਦੇ ਪੁੱਤਰ ਜੋਂਧਰ ਦੇ 21 ਪੁੱਤ ਸਨ। ਜਿਨ੍ਹਾਂ ਦੇ ਨਾਮ ਤੇ ਅੱਡ-ਅੱਡ ਨਵੇਂ 21 ਗੋਤ ਹੋਰ ਚਲ ਪਏ। ਇਸ ਦੇ ਇੱਕ ਪੋਤੇ ਮੰਗਲ ਰਾਉ ਨੇ ਦਿੱਲੀ ਦੀ ਸਰਕਾਰ ਵਿਰੁੱਧ ਬਗ਼ਾਵਤ ਕੀਤੀ ਪਰ ਮਾਰਿਆ ਗਿਆ। ਮੰਗਲ ਰਾਉ ਦੇ ਪੁੱਤਰ ਅਨੰਦ ਰਾਉ ਦੇ ਬੇਟੇ ਖੀਵਾ ਰਾਉ ਦੀ ਰਾਜਪੂਤ ਪਤਨੀ ਤੋਂ ਕੋਈ ਪੁੱਤਰ ਪੈਦਾ ਨਾ ਹੋਇਆ। ਖੀਵਾ ਰਾਉ ਨੇ ਸਰਾਉ ਜੱਟਾਂ ਦੀ ਕੁੜੀ ਨਾਲ ਵਿਆਹ ਕਰ ਲਿਆ। ਭੱਟੀ ਭਾਈਚਾਰੇ ਨੇ ਉਸ ਨੂੰ ਖੀਵਾ ਖੋਟਾ ਕਹਿਕੇ ਤਿਆਗ ਦਿੱਤਾ। ਖੀਵਾ ਰਾਉ ਦੇ ਘਰ ਸਿੱਧੂ ਰਾਉ[35] ਦਾ ਜਨਮ ਹੋਇਆ। ਇਹ ਘਟਨਾ ਤਕਰੀਬਨ 1250 ਈਸਵੀ ਦੇ ਲਗਭਗ ਵਾਪਰੀ। ਸਿੱਧੂ ਰਾਉ ਦੀ ਬੰਸ ਜੱਟ ਬਰਾਦਰੀ ਵਿੱਚ ਰਲ ਗਈ। ਸਿੱਧੂ ਦੇ ਨਾਂਵ ਤੋਂ ਸਿੱਧੂ ਗੋਤ ਚਲਿਆ। ਸਿੱਧੂ ਦਾ ਵਿਆਹ ਵੀ ਗਿੱਲਾਂ ਦੇ ਹੋਇਆ। ਜਿਸ ਵਿੱਚੋਂ ਸਿੱਧੂ ਦੇ ਛੀ ਪੁੱਤਰ ਹੋਏ। ਬੇਟੇ ਦਾਹੜ ਦੀ ਉਲਾਦ ਕੈਂਥਲ, ਝੁੰਬੇ ਆਦਿ ਵਾਲੇ ਭਾਈਕੇ ਹਨ। ਧਰ ਦੀ ਉਲਾਦ ਪੀਰੇ ਕੋਟੀਏ ਹਨ। ਰੂਪ ਦੀ ਉਲਾਦ ਰੋਸੇ ਸਿੱਧੂ ਪਿੰਡ ਟਹਿਣਾ, ਜ਼ਿਲ੍ਹਾ ਫਰੀਦਕੋਟ ਵਿੱਚ ਹੈ। ਸੂਰੋ ਦੀ ਉਲਾਦ ਮਹਿਰਮੀਏ ਸਿੱਧੂ ਹਨ ਅਤੇ ਇਹ ਜੈਦਾਂ ਦਾ ਵਡੇਰਾ ਸੀ। ਮਾਣੋ ਦੀ ਬੰਸ ਮਲਕਾਣੇ ਤੇ ਨੌਰੰਗ ਆਦਿ ਪਿੰਡਾਂ ਵਿੱਚ ਹੈ। ਭੂਰੇ ਦੀ ਬੰਸ ਵਿੱਚੋਂ ਹਰੀਕੇ ਤੇ ਬਰਾੜ ਸਿੱਧੂ ਹਨ। ਭੂਰੇ

34. ਪ੍ਰਾਚੀਨ ਭਾਰਤ ਦਾ ਇਤਿਹਾਸ ਸਫ਼ਾ—278 ਲਿਖਤ ਰਾਮਾ ਸ਼ੰਕਰ ਤ੍ਰਿਪਾਠੀ।

35. ਵੇਖੋ ਇੱਬਟਸਨ ਦੀ ਪੁਸਤਕ 'ਪੰਜਾਬ ਕਾਸਟਸ' ਸਫ਼ਾ—122.



## ਕੁਝ ਆਪਣੇ ਬਾਰੇ

ਮਨੁੱਖ ਨੂੰ ਆਪਣੇ ਬਾਰੇ ਲਿਖਣਾ ਬਹੁਤ ਹੀ ਮੁਸ਼ਕਲ ਹੈ ਅਤੇ ਇੱਕ ਨਾਜ਼ੁਕ ਕੰਮ ਵੀ ਹੈ, ਕਿਉਂਕਿ ਆਪਣੀ ਬਦਖੋਈ ਉਸਦੇ ਆਪਣੇ ਮਨ ਨੂੰ ਅਤੇ ਵਡਿਆਈ ਪਾਠਕਾਂ ਦੇ ਕੰਨਾਂ ਵਿੱਚ ਰੜਕਦੀ ਹੈ।

## ਜੀਵਨ ਝਲਕ

| | | |
|---|---|---|
| ਨਾਮ | : | ਹਰਨੇਕ ਸਿੰਘ |
| ਸਾਹਿਤਕ ਨਾਮ | : | ਹਰਨੇਕ ਸਿੰਘ ਰੋਡੇ |
| ਤਖ਼ੱਲਸ | : | ਸੰਧੂ ਖਾਨਦਾਨ |
| ਪਿਤਾ ਦਾ ਨਾਮ | : | ਸ. ਗੁਰਬਖ਼ਸ਼ ਸਿੰਘ ਸੰਧੂ |
| ਮਾਤਾ ਦਾ ਨਾਮ | : | ਸ੍ਰੀਮਤੀ ਜੰਗੀਰ ਕੌਰ ਸੰਧੂ |
| ਭਰਾਵਾਂ ਦੇ ਨਾਮ | : | ਮਾ: ਸੇਵਕ ਸਿੰਘ, ਦਰਸ਼ਨ ਸਿੰਘ, ਜਗਜੀਤ ਸਿੰਘ, ਕ੍ਰਿਸ਼ਨ ਸਿੰਘ, ਸੁਖਦੇਵ ਸਿੰਘ। |
| ਭੈਣਾਂ ਦੇ ਨਾਮ | : | ਹਰਜਿੰਦਰ ਕੌਰ, ਪ੍ਰਮਜੀਤ ਕੌਰ |
| ਸੁਪਤਨੀ | : | ਸ੍ਰੀਮਤੀ ਗੁਰਮੀਤ ਕੌਰ ਸੰਧੂ |
| ਸਪੁੱਤਰੀਆਂ | : | ਜਸਵਿੰਦਰ ਕੌਰ, ਕੁਲਵਿੰਦਰ ਕੌਰ, ਹਰਿੰਦਰ ਕੌਰ |
| ਸਪੁੱਤਰ | : | ਤੇਜਿੰਦਰ ਸਿੰਘ ਸੰਧੂ |
| ਮੇਰੀ ਵਿਚਾਰਧਾਰਾ | : | ਮਾਰਕਸਵਾਦ - ਲੈਨਿਨਵਾਦ |
| ਮੇਰਾ ਦੁਨਿਆਵੀ ਜਨਮ | : | ਪੰਦਰਾਂ ਦਸੰਬਰ, ਉੱਨੀ ਸੌ ਛਿਹਾਠ |
| ਮੇਰਾ ਸਾਹਿਤਕ ਜੀਵਨ | : | ਉੱਨੀ ਸੌ ਤਰਾਸੀ ਤੋਂ ਸ਼ੁਰੂ |
| ਸਾਹਿਤਕ ਸਰਗਰਮੀਆਂ | : | ਦੋ ਹਜ਼ਾਰ ਵਿੱਚ ਸਾਹਿਤ ਸਭਾ, ਬਾਘਾ ਪੁਰਾਣਾ ਦਾ ਮੀਤ ਪ੍ਰਧਾਨ ਅਤੇ ਦੋ ਹਜ਼ਾਰ ਚਾਰ ਵਿੱਚ ਸੀਨੀਅਰ ਮੀਤ ਪ੍ਰਧਾਨ। |
| ਮੇਰੀਆਂ ਸਾਹਿਤਕ ਪ੍ਰਾਪਤੀਆਂ | : | ਪਿੰਡ ਰੋਡੇ ਦਾ ਇਤਿਹਾਸ ਭਾਗ ਪਹਿਲਾ, ਮੋਹਨ ਸਿੰਘ ਕਵੀਸ਼ਰ ਜੀਵਨ ਅਤੇ ਰਚਨਾ, ਇਤਿਹਾਸ ਗੁਰਦੁਆਰਾ ਪਾਤਸ਼ਾਹੀ ਛੇਵੀਂ ਗੁਰੂਸਰ, ਪਿੰਡ ਰੋਡੇ ਦਾ ਇਤਿਹਾਸ ਭਾਗ ਦੂਜਾ, ਇਤਿਹਾਸ ਗੁਰਦੁਆਰਾ ਸ਼ਹੀਦ ਬਾਬਾ ਤੇਗਾ ਸਿੰਘ, ਜੀਵਨ ਕਥਾ ਭੂਰੇ ਸ਼ਾਹ |

| | |
|---|---|
| | ਪੰਜਾਬੀ ਅਤੇ ਹਿੰਦੀ, ਅੱਖਰਾਂ ਦੀ ਖ਼ੁਸ਼ਬੋ ਨਾਵਲਿਟ, ਜਵਾਲਾ ਕਾਵਿ ਸੰਗ੍ਰਹਿ, ਨਿਰਾਲਾ ਮੋਹਣ ਸਿੰਘ ਕਵੀਸ਼ਰ ਸੰਪਾਦਨਾ, ਆਖਰੀ ਅਤੇ ਪਹਿਲੀ ਮੁਲਾਕਾਤ ਕਹਾਣੀ। |
| ਇਤਿਹਾਸ ਦੀ ਖੋਜ ਅਤੇ ਲਿਖਣ ਦੀ ਚੇਟਕ : | ਐਨ.ਐਸ.ਏ. ਅਤੇ ਟੀ.ਡੀ., ਐਕਟ ਅਧੀਨ ਨਜ਼ਰਬੰਦੀ ਸਮੇਂ ਜ਼ਿਲ੍ਹਾ ਜੇਲ੍ਹ ਫਰੀਦਕੋਟ ਅਤੇ ਸੈਂਟਰਲ ਜੇਲ੍ਹ ਫਿਰੋਜ਼ਪੁਰ ਸਮੇਂ ਲੱਗੀ। |

# ਭੂਮਿਕਾ

ਮੋਗਾ ਆਪਣੇ ਕਈ ਸਦੀਆਂ ਦੇ ਨਿਰੰਤਰ ਇਤਿਹਾਸ ਉਤੇ ਮਾਣ ਕਰ ਸਕਦਾ ਹੈ। ਕਿਉਂਕਿ ਇਤਿਹਾਸ ਕਿਸੇ ਜਨ ਸਮੂਹ ਦੇ ਵਿਰਸੇ ਦਾ ਬਹੁਤ ਹੀ ਮਹੱਤਵਪੂਰਨ ਦਸਤਾਵੇਜ ਹੁੰਦਾ ਹੈ। ਜਿਸ ਤੋਂ ਵਰਤਮਾਨ ਪੀੜ੍ਹੀ ਸੇਧ ਅਤੇ ਸੁਚੱਜਤਾ ਪ੍ਰਾਪਤ ਕਰਕੇ ਭਵਿੱਖ ਦੇ ਸੁਪਨੇ ਉਸਾਰਦੀ ਹੈ ਅਤੇ ਵਿਉਂਤਬੰਦੀਆਂ ਕਰਕੇ ਵਰਤਮਾਨ ਨੂੰ ਸੁਆਰਨ ਲਈ ਯਤਨਸ਼ੀਲ ਹੁੰਦੀ ਹੈ।

ਇਤਿਹਾਸ ਦੇਸ਼ ਅਤੇ ਸਮਾਜ ਨੂੰ ਪ੍ਰੰਬਧ ਆਤਮਿਕ ਬਨਾਉਣ ਲਈ ਪ੍ਰਾਚੀਨ ਘਟਨਾਵਾਂ ਦਾ ਇੱਕ ਦਰਪਣ ਵੀ ਅਤੇ ਇਹ ਭੂਤ ਦੇ ਹਨੇਰੇ ਵਿੱਚ ਲੁਕੀਆਂ ਹਕੀਕਤਾਂ ਦਾ ਟਾਰਚ ਲਾਈਟ ਵੀ ਹੁੰਦਾ ਹੈ। ਜਿੱਥੇ ਇਹ ਇਤਿਹਾਸ ਜਰਵਾਣਿਆਂ ਦੇ ਜ਼ੁਲਮ ਜ਼ਬਰ ਅਤੇ ਸੂਰਬੀਰ ਬਹਾਦਰਾਂ, ਸ਼ਹੀਦਾਂ ਦੇ ਬਲੀਦਾਨ, ਸ਼ਹਿਨਸ਼ਾਹਾਂ ਦੀ ਹਕੂਮਤ, ਦੇਸ਼ ਭਗਤਾਂ ਦੀ ਭਗਤੀ, ਤੱਪਸਿਆ ਤਪੋਬਨ ਆਦਿ ਦੀ ਲੰਮੀ ਦਾਸਤਾਨ ਨੂੰ ਆਮ ਲੋਕਾਈ ਦੇ ਸਾਮ੍ਹਣੇ ਪੇਸ਼ ਕਰਦਾ ਹੈ ਉੱਥੇ ਇਹ ਲੋਕਾਈ ਦੇ ਜੀਵਨ ਢੰਗ ਅਤੇ ਵਿਕਾਸ ਵਿਨਾਸ਼ ਦੀ ਅਟੱਲ ਸੱਚਾਈ ਨੂੰ ਵੀ ਦਰਸਾਉਂਦਾ ਹੈ। ਦੇਸ਼ ਕੌਮ ਦੀ ਵਿਰਾਸਤ ਇਹ ਇਤਿਹਾਸ ਕੇਵਲ ਸ਼ਾਨ ਸ਼ੌਕਤ ਨੂੰ ਹੀ ਸੁਰਜੀਤ ਨਹੀਂ ਰੱਖਦਾ ਸਗੋਂ ਇਹ ਤਾਂ ਨਵੀਆਂ ਉਦਾਸੀਆਂ ਲਈ ਨਵ-ਰੂਪ ਨੂੰ ਜੀਵਨ ਜੋਤ ਵੀ ਪ੍ਰਜਵਲਤ ਕਰਦਾ ਹੈ।

ਮਹਾਨ ਫਿਲਾਸਫਰ ਸੁਕਰਾਤ ਨੇ ਕਿਹਾ ਸੀ ਮਨੁੱਖ ਦਾ ਸਭ ਨਾਲੋਂ ਉੱਤਮ ਗੁਣ ਗਿਆਨਵਾਨ ਹੋਣਾ ਹੈ। ਗਿਆਨਵਾਨ ਮਨੁੱਖ ਉਹ ਹੀ ਹੋ ਸਕਦਾ ਹੈ ਜਿਸਨੂੰ ਆਪਣੇ ਵਿਰਸੇ, ਵਿਰਾਸਤ, ਪਿਛੋਕੜ ਬਾਰੇ ਜਾਣਕਾਰੀ ਹੈ ਅਤੇ ਇਤਿਹਾਸ ਬਾਰੇ ਵੀ ਗਿਆਨ ਹੈ।

ਇਤਿਹਾਸ ਕੀ ਹੈ ? ਇਹ ਸਾਡੇ ਲਈ ਇੱਕ ਪ੍ਰਮੁੱਖ ਸਵਾਲ ਹੈ। ਇਤਿਹਾਸ ਵੀ ਇੱਕ ਸਾਇੰਸ ਹੈ। ਜਿਸ ਤਰ੍ਹਾਂ ਵਿਸ਼ਵ ਦੀ ਸਿਲਸਿਲੇਵਾਰ ਪੜ੍ਹਾਈ ਨੂੰ ਸਾਇੰਸ ਕਿਹਾ ਜਾਂਦਾ ਹੈ ਉਸੇ ਤਰ੍ਹਾਂ ਸੰਸਾਰ ਵਿੱਚ ਵਾਪਰੀਆਂ ਘਟਨਾਵਾਂ ਨੂੰ ਇੱਕ ਸੁਰ ਕਰਕੇ ਸੁਨਾਉਣਾ, ਇਹ ਇੱਕ ਯਾਦ ਸ਼ਕਤੀ ਕਲਾ ਹੈ ਪਰ ਵਾਪਰ ਚੁੱਕੀਆਂ ਪ੍ਰਮੁੱਖ ਘਟਨਾਵਾਂ ਨੂੰ ਜਾਂ ਪੜ੍ਹ ਕੇ ਜਾਂ ਸੁਣ ਕੇ ਉਹਨਾਂ ਨੂੰ ਸੱਚ ਦੀ ਕਸਵੱਟੀ 'ਤੇ ਪਰਖ ਕੇ ਦੁੱਧ ਤੇ ਪਾਣੀ ਵੱਖੋ-ਵੱਖਰਾ ਕਰਨ ਵਾਂਗ ਮਿਥਿਹਾਸ ਅਤੇ ਇਤਿਹਾਸ ਦੇ ਵਿੱਚ ਵਿਚਾਲੇ ਜੋ ਕੂੜ ਦਾ ਪਸਾਰਾ ਹੈ, ਉਸ ਨੂੰ ਖੋਜੀ ਨਜ਼ਰੀਏ ਨਾਲ ਦੂਰ ਕਰਕੇ ਜੋ ਤੱਥ ਅਰਕ ਪ੍ਰਾਪਤ ਹੁੰਦਾ ਹੈ, ਜਾਂ ਜੋ ਉਸਨੂੰ ਰੂਪ ਪ੍ਰਾਪਤ ਹੁੰਦਾ ਹੈ, ਉਹ ਰੂਪ ਹੀ ਸੱਚ ਹੁੰਦਾ ਹੈ ਅਤੇ ਉਹ ਸੱਚ ਹੀ ਇਤਿਹਾਸ ਹੁੰਦਾ ਹੈ। ਤੇ ਉਸ ਇਤਿਹਾਸ ਦੀ ਮਹਾਨਤਾ ਉਤੇ ਹੀ ਦੇਸ਼ ਕੌਮ ਦੀਆਂ ਸਭਿਆਤਾਵਾਂ ਸਿਖ਼ਰਾਂ 'ਤੇ ਪਹੁੰਚਦੀਆਂ ਹਨ। ਇਹ ਦਾਅਵੇ ਪ੍ਰਤੱਖ ਪ੍ਰਮਾਣ ਹਨ।

ਇਤਿਹਾਸ ਦੀ ਮਹੱਤਤਾ : ਰੂਸੀ ਲੋਕ ਇਤਿਹਾਸ ਦੀ ਮਹਾਨਤਾ ਦਰਸਾਉਣ ਲਈ

ਵਿਸ਼ੇਸ਼ਤਾ ਰੱਖਦਾ ਹੈ ਉੱਥੇ ਇਤਿਹਾਸ ਦਾ ਅਧਿਐਨ ਕਰਨ ਦੀ ਮਹਾਨਤਾ ਵੀ ਉਸ ਤੋਂ ਘੱਟ ਨਹੀਂ ਹੈ। ਇਸ ਨੂੰ ਸਮਝਣਾ ਅਤੇ ਵਾਚਨਾ ਸਭ ਤੋਂ ਜਰੂਰੀ ਹੈ।

ਹੁਣ ਅਸੀਂ ਅਸਲੀ ਮੁੱਦੇ ਵੱਲ ਆਉਂਦੇ ਹਾਂ ਕਿ ਇਹ ਸਾਡੀ ਲਸ਼-ਲਸ਼ ਕਰਦੀ ਬੌਧਿਕ ਜਾਣਕਾਰੀ, ਮਿਠਾਸ ਭਰੀ ਸ਼ੈਲੀ, ਡੂੰਘੇਰੇ ਅਨੁਭਵਾਂ ਨਾਲ ਅਸੀਂ ਕਿਸ ਸਰਬਪੱਖੀ ਸ਼ਖ਼ਸੀਅਤ ਨੂੰ ਦਰਸਾਉਣਾ ਹੈ ? ਸਾਡੀ ਮੁੱਖ ਖੋਜ ਮੋਗਾ ਹੈ। ਮੋਗਾ ਇੱਕ ਪਿੰਡ ਦੇ ਵਿਕਸਿਤ ਹੁੰਦੇ ਅਤੇ ਸ਼ਹਿਰ ਬਣਦੇ ਦਾ ਇਤਿਹਾਸ ਅਨੇਕਾਂ ਦਿਲਚਸਪ ਘਟਨਾਵਾਂ ਨਾਲ ਭਰਿਆ ਹੋਇਆ ਹੈ। ਮੋਗੇ ਦਾ ਇਤਿਹਾਸ ਝੱਖੜਾਂ ਦੀ ਮਾਰ ਹੇਠ ਆਏ ਉਸ ਮਕਾਨ ਵਾਂਗ ਹੈ ਜਿਸ ਦੇ ਬੂਹੇ ਬਾਰੀਆਂ ਪੂਰੇ ਜਾਂ ਅੱਧੇ-ਪਚੱਧੇ ਖੁੱਲ੍ਹੇ ਰਹਿ ਗਏ ਹੋਣ, ਜਿੰਨ੍ਹਾਂ ਰਾਹੀਂ ਹਵਾ ਦੇ ਤੇਜ ਬੁੱਲ੍ਹੇ ਆਸਾਨੀ ਨਾਲ ਅੰਦਰ ਲੰਘ ਕੇ ਮਕਾਨ ਦੀ ਹਰ ਚੀਜ਼-ਵਸਤ ਨੂੰ ਤੜਫਾਉਂਦੇ ਅਤੇ ਚੁੱਕ ਚੁੱਕ ਮਾਰਦੇ ਰਹੇ ਹੋਣ। ਅਜਿਹੇ ਮਕਾਨਾਂ ਦੀ ਦੁਰਦਸ਼ਾ ਲਈ ਤਾਂ ਇੱਕ ਝੱਖੜ ਹੀ ਕਾਫੀ ਹੁੰਦਾ ਹੈ ਪਰ ਇੱਥੇ ਇਹੋ ਜਿਹੇ ਤੁਫਾਨਾਂ ਦੀ ਗਿਣਤੀ ਬਹੁਤ ਹੀ ਜ਼ਿਆਦਾ ਸੀ।

ਪਹਿਲੀ ਸਦੀ ਦੇ ਮੁੱਢ ਦਾ ਇਹ ਸਮਾਂ ਸੀ ਜਦ ਵਿਨੇਪਾਲ ਦੀ ਬੰਸ ਨੇ ਸਤਲੁਜ ਦੀ ਕੰਢੀ 'ਤੇ ਆਪਣੇ ਵਡੇਰੇ ਰਾਜਾ 'ਮੋਗ' ਦੀ ਅਗਵਾਈ ਵਿੱਚ ਮੋਗਾ, ਮੋਗਬੋਧ ਆਦਿ ਨਗਰ ਵਸਾਏ ਸਨ। ਪੰਜਵੀ ਸਦੀ ਈਸਵੀ ਵਿੱਚ ਬੱਗਿਆਂ ਊਠਾਂ ਵਾਲਿਆਂ ਹੂਨਾਂ ਅਤੇ ਹੈਫਤਾਲਾਂ ਨੇ ਹੁੱਲੜ ਮਚਾਇਆ ਤਾਂ ਜਨੇਰ ਤਿਹਾੜੇ ਆਦਿ ਦੇ ਨਾਲ ਹੀ ਮੋਗਾ, ਮੋਗਬੋਧ ਆਦਿ ਪਿੰਡ ਵੀ ਉਜੱੜੇ। ਮੋਗਾ ਹਿੰਦੂ ਸਿੱਧਾਂ ਦਾ ਉਪਾਸ਼ਕ ਸੀ। ਬਠਿੰਡੇ ਰਾਜ ਦਾ ਨਮਕ ਹਰਾਮੀ ਰਤਨ ਮੱਲ ਜੋ ਮੁਸਲਮਾਨ ਹੋ ਕੇ ਝੂਠਾ ਸੀ ਅਤੇ ਆਪਣੇ ਆਪ ਨੂੰ ਸਿੱਧ ਅਖਵਾਉਂਦਾ ਸੀ, ਉਹ ਬਿਨੇਪਾਲ ਦੀ ਬੰਸ ਮੋਗਾ ਨਾਲ ਵਿਰੋਧ ਰੱਖਦਾ ਸੀ। ਉਸਨੇ ਮੋਗੇ ਨੂੰ ਉਜਾੜਨ ਲਈ ਲੱਖ ਯਤਨ ਕੀਤੇ ਅਤੇ ਇਸਨੂੰ ਔਤ ਰਹਿਣ ਦੀਆਂ ਬਦ-ਅਸੀਸਾਂ ਵੀ ਦਿੱਤੀਆਂ।

ਮੋਗਾ ਸ਼ਹਿਰ ਬਣਨ ਵਿੱਚ ਜਿੱਥੇ ਇੱਥੋਂ ਦੇ ਸਮਾਜਿਕ ਆਗੂ, ਧਾਰਮਿਕ ਰਹਿਬਰਾਂ ਅਤੇ ਬੁੱਧੀਜੀਵੀਆਂ ਦਾ ਮਹਾਨ ਰੋਲ ਹੈ, ਇਸਦੇ ਵਿਕਸਿਤ ਹੋਣ ਵਿੱਚ ਨੇਕ ਧਰਮ ਅਤੇ ਯਾਦਗਿਰੀ ਉਪਰਾਲੇ ਕੀਤੇ ਅਤੇ ਮੋਗੇ ਨੂੰ ਅਤੇ ਇਸ ਸ਼ਹਿਰ ਦੇ ਜੀਵਨ ਪੱਧਰ ਨੂੰ ਉਚਾ ਚੁੱਕਿਆ ਪਰ ਉੱਥੇ ਇੱਥੋਂ ਦੀ ਰਾਜਨੀਤੀ ਨੇ ਇਸ ਸ਼ਹਿਰ ਦੀ ਮਹੱਤਤਾ ਨੂੰ ਹੋਰ ਉਜਾਗਰ ਕਰਨ ਲਈ ਵਿਸ਼ੇਸ਼ ਯੋਗਦਾਨ ਨਹੀਂ ਦਿੱਤਾ। ਸਾਡੇ ਰਾਜਨੀਤਿਕਾਂ ਦੀ ਇਮਾਨਦਾਰੀ ਬੱਸ ਇਸ ਤੋਂ ਹੀ ਜ਼ਾਹਰ ਹੋ ਜਾਂਦੀ ਹੈ ਕਿ ਗਿਆਨੀ ਜੈਲ ਸਿੰਘ ਦੀ ਵਜ਼ਾਰਤ ਸਮੇਂ ਅੱਸੀ ਹਜ਼ਾਰ ਦੀ ਆਬਾਦੀ ਵਾਲੇ ਮੋਗੇ ਸ਼ਹਿਰ ਨੂੰ ਛੱਡ ਕੇ ਚੌਵੀ ਹਜ਼ਾਰ ਦੀ ਆਬਾਦੀ ਵਾਲੇ ਸ਼ਹਿਰ ਫਰੀਦਕੋਟ ਨੂੰ ਜ਼ਿਲ੍ਹੇ ਦਾ ਦਰਜਾ ਦਿੱਤਾ, ਜੋ ਮੋਗਾ ਦੇ ਲੋਕਾਂ ਨਾਲ ਉਸ ਸਮੇਂ ਨਾ ਭੁਲਾਇਆ ਜਾਣ ਵਾਲਾ ਅਨਿਆਂ ਅਤੇ ਧੱਕਾ ਸੀ।

ਵੀਹਵੀਂ ਸਦੀ ਤੋਂ ਮੋਗਾ ਪਿੰਡ ਤੋਂ ਸ਼ਹਿਰ ਵੱਲ ਵਿਕਸਤ ਹੋਣਾ ਸ਼ੁਰੂ ਹੋ ਗਿਆ। ਪੰਜਾਬ ਵਿੱਚ ਈਸਾਈ ਮਿਸ਼ਨਰੀਆਂ ਨੇ ਲੁਧਿਆਣਾ ਨੂੰ ਕੇਂਦਰ ਮੰਨ ਕੇ ਆਸ ਪਾਸ ਆਪਣਾ ਪ੍ਰਚਾਰ ਸ਼ੁਰੂ ਕੀਤਾ। 1902 ਵਿਚ ਬ੍ਰਿਟਿਸ਼ ਸਰਕਾਰ ਨੇ ਲੁਧਿਆਣਾ ਤੋਂ ਮੋਗਾ ਤੇ ਫਿਰੋਜ਼ਪੁਰ ਨੂੰ ਰੇਲਵੇ ਲਾਈਨ ਨਾਲ ਜੋੜਨ ਨਾਲ ਜਿੱਥੇ ਮੋਗੇ ਦੀ ਮਹੱਤਤਾ ਵਧ ਗਈ ਤੇ ਨਾਲ ਹੀ ਬੱਧਨੀ ਅਤੇ ਜੀਰਾ ਦੀ ਮਹੱਤਤਾ ਨੂੰ ਖੋਰਾ ਵੀ ਲੱਗਾ।

ਵਿਦਿਅਕ ਤੌਰ 'ਤੇ ਇਸ ਮੋਗੇ ਨੇ ਮੁੱਢ ਤੋਂ ਹੀ ਬੜੀ ਤਰੱਕੀ ਕੀਤੀ ਹੈ। 1899 ਤੋਂ ਲੈ ਕੇ 1950 ਤੱਕ ਦੇ ਸਮੇਂ ਵਿੱਚ ਵੀ ਮੋਗਾ ਚੰਗੀ ਵਿਦਿਆ ਪ੍ਰਦਾਨ ਕਰਨ ਯੋਗ ਸੀ। ਇੱਥੇ ਦੇਵ ਸਮਾਜ, ਖਾਲਸਾ, ਸਨਾਤਨ, ਆਰੀਆ ਇਹ ਵਿਦਿਅਕ ਸੰਸਥਾਵਾਂ ਸਾਡੇ ਧਾਰਮਿਕ ਰਹਿਬਰਾਂ ਦੀ ਦੇਣ ਸਨ। 1962-63 ਦੇ ਸਮਿਆਂ ਵਿੱਚ ਇਸ ਮੋਗੇ ਦਾ ਖੇਤਰਫਲ 712 ਹੈਕਟੇਅਰ ਸੀ ਜਿਸ ਵਿੱਚੋਂ 8922 ਏਕੜ ਵਾਹਕ ਅਤੇ 2106 ਏਕੜ ਗੈਰ ਮੁਮਕਿਨ ਸੀ। 1980 ਦੀ ਮਰਦਮਸ਼ੁਮਾਰੀ ਦੱਸਦੀ ਹੈ ਕਿ ਇਸ ਸ਼ਹਿਰ ਦੀ ਆਬਾਦੀ 8200 ਹਜ਼ਾਰ ਸੀ।

ਮੋਗਾ ਪੁਰਾਣਾ ਅਤੇ ਨਵਾਂ ਦੋ ਇਸ ਦੇ ਅਜਿਹੇ ਹਿੱਸੇ ਹਨ ਜਿਹੜੇ ਇਸਦੀ ਸਥਾਪਤੀ ਅਤੇ ਵਿਕਾਸ ਦੀ ਗੱਲ ਨੂੰ ਹੋਰ ਅੱਗੇ ਤੋਰਦੇ ਹਨ। ਗਿੱਲ ਬੰਸ ਦੇ ਵਡਾਰੂ ਦੇ ਨਾਂਅ 'ਤੇ ਇਹ ਮੋਗਾ ਪਿੰਡ ਹੋਂਦ ਵਿੱਚ ਆਇਆ ਤੇ ਅੱਗੇ ਇਸ ਮੋਗੇ ਦੀ ਅੰਸ਼ ਦੇ ਨਾਅ 'ਤੇ ਇਸ ਦੀਆਂ ਦੋ ਪੱਤੀਆਂ ਹੋਂਦ ਵਿੱਚ ਆਈਆਂ। ਮੋਗਾ ਅਜੀਤ ਸਿੰਘ ਅਤੇ ਮੋਗਾ ਮਹਿਲਾ ਸਿੰਘ ਪ੍ਰਚਲਿਤ ਵੀ ਹੋਈਆਂ। ਅੱਜ ਇਹ ਮੋਗਾ ਆਪਣੀ ਵਿਕਾਸਕ ਸ਼ਕਤੀ ਨਾਲ ਇੱਕ ਰੌਣਕੀ ਸ਼ਹਿਰ ਹੈ।

ਮੋਗੇ ਦਾ ਧਾਰਮਿਕ ਪੱਖ ਬੜਾ ਮਹੱਤਵਪੂਰਨ ਹੈ। ਇਸ ਦੇ ਇਲਾਕੇ ਵਿੱਚ ਛੇਵੀਂ ਪਾਤਸ਼ਾਹੀ ਗੁਰੂ ਹਰਗੋਬਿੰਦ ਸਾਹਿਬ ਜੀ ਅਤੇ ਸੱਤਵੀਂ ਪਾਤਸ਼ਾਹੀ ਵੀ ਇਸ ਇਲਾਕੇ ਵਿੱਚ ਵਿਚਰੀਆਂ ਹਨ ਅਤੇ ਉਹਨਾਂ ਗੁਰੂਆਂ ਦੀ ਚਰਨ ਛੂਹ ਵਾਲੇ ਅਸਥਾਨ 'ਤੇ ਗੁਰੂ ਘਰ ਉਸਰੇ ਹੋਏ ਹਨ। ਗੁਰੂ ਆਮਦ ਦਾ ਇਸ ਇਲਾਕੇ ਦੇ ਵਿਅਕਤੀਆਂ 'ਤੇ ਡੂੰਘਾ ਪ੍ਰਭਾਵ ਪਿਆ ਹੈ। ਜਿਸ ਦੀ ਬਦੌਲਤ ਗੁਰਦੁਆਰਾ ਸੁਧਾਰ ਲਹਿਰ ਵਿੱਚ ਮੋਗੇ ਦੇ ਲੋਕਾਂ ਨੇ ਵਧ-ਚੜ੍ਹ ਕੇ ਹਿੱਸਾ ਲਿਆ। ਛੇਵੇਂ ਜੱਥੇ ਦੇ ਜੱਥੇਦਾਰ ਸੰਤ ਪ੍ਰੇਮ ਸਿੰਘ ਜੀ, ਗਿਆਰ੍ਹਵੇਂ ਜੱਥੇ ਦੇ ਜੱਥੇਦਾਰ ਸੰਤ ਸੰਤੋਖ ਸਿੰਘ ਜੀ ਅਤੇ ਬਾਹਰਵੇਂ ਜੱਥੇ ਦੇ ਜੱਥੇਦਾਰ ਸਰਦਾਰ ਸੁੱਚਾ ਸਿੰਘ ਮੋਗਾ ਸਨ।

1845-46 ਦੇ ਸਿੱਖ ਅੰਗਰੇਜ਼ਾਂ ਦੇ ਯੁੱਧ ਵਿੱਚ ਸੇਵਾਵਾਂ ਬਦਲੇ ਪਹਾੜਾ ਸਿੰਘ ਵਰਗਿਆਂ ਨੂੰ ਰਿਆਸਤਾਂ ਦੀ ਬਖ਼ਸ਼ਿਸ਼ ਹੋਈ। ਮੁੱਦਕੀ ਅਤੇ ਫੇਰੂ ਸ਼ਹਿਰ ਦੀਆਂ ਲੜਾਈਆਂ ਵਿੱਚ ਮੋਗੇ ਦੇ ਗਿੱਲਾਂ ਨੇ ਵੀ ਅੰਗਰੇਜ਼ਾਂ ਦੀ ਭਰਪੂਰ ਮਦਦ ਕੀਤੀ ਸੀ ਜਿਸਦੇ ਇਵਜ ਵਜੋਂ ਵੱਡੇ-ਵੱਡੇ ਫੌਜੀ ਰੁਤਬੇ ਪ੍ਰਾਪਤ ਕੀਤੇ। ਅੰਗਰੇਜ਼ੀ ਰਾਜ ਸਮੇਂ ਇਸ ਮੋਗੇ ਨੇ ਕਾਫੀ ਤਰੱਕੀ



ਕੀਤੀ। ਰੇਲਵੇ ਲਾਈਨ ਦੇ ਨਾਲ ਜੁੜਨ ਕਰਕੇ ਇਹ ਪਿੰਡ ਤੋਂ ਸ਼ਹਿਰ ਬਣ ਗਿਆ।

1857 ਦੇ ਗਦਰ ਸੰਗਰਾਮ ਦੀਆਂ ਘਟਨਾਵਾਂ ਦਾ ਅਸਰ ਵੀ ਇਸ ਮੋਗੇ 'ਤੇ ਪਿਆ ਤੇ ਖੋਟੇ ਬਿਲਾਸਪੁਰ ਨਾਮਧਾਰੀਆਂ ਦੇ ਡੇਰੇ ਸਰਗਰਮੀ ਦਾ ਕੇਂਦਰ ਵੀ ਰਹੇ। ਕਾਮਾਗਾਟਾਮਾਰੂ ਜਹਾਜ ਵਿੱਚ ਮੋਗੇ ਇਲਾਕੇ ਦੇ 73 ਯਾਤਰੂ ਸਨ ਜਿੰਨ੍ਹਾਂ ਵਿੱਚੋਂ ਕਈਆਂ ਨੇ ਸ਼ਹੀਦੀਆਂ ਪ੍ਰਾਪਤ ਕੀਤੀਆਂ।

12 ਜੂਨ 1912 ਵਿੱਚ ਜਦੋਂ ਕਨੇਡਾ ਵਿੱਚ ਗਦਰ ਪਾਰਟੀ ਦੀ ਨੀਂਹ ਰੱਖੀ ਗਈ ਸੀ ਉਸ ਵਿੱਚ ਬਾਬਾ ਨਿਧਾਨ ਸਿੰਘ, ਬਾਬਾ ਰੂੜ ਸਿੰਘ ਮੋਗੇ ਦੇ ਗਿੱਲ ਵੀ ਸਨ।

18 ਜੂਨ 1916 ਨੂੰ ਲਾਹੌਰ ਜੇਲ ਵਿੱਚ ਜਿੰਨ੍ਹਾਂ ਦੇਸ਼ ਭਗਤਾਂ ਨੂੰ ਫਾਂਸੀ 'ਤੇ ਚੜ੍ਹਾਇਆ ਗਿਆ ਸੀ ਉਹਨਾਂ ਵਿੱਚ ਮੋਗੇ ਇਲਾਕੇ ਦੇ ਭਾਈ ਈਸ਼ਰ ਸਿੰਘ ਢੁੱਡੀਕੇ, ਰੂੜ ਸਿੰਘ ਤਲਵੰਡੀ ਦੁਸਾਂਝ ਵੀ ਸਨ। ਕਾਲੇ ਪਾਣੀ ਦੀਆਂ ਸਜਾਵਾਂ ਵਿੱਚ ਵੀ ਇਸ ਮੋਗੇ ਦੇ ਇਲਾਕੇ ਦੀ ਸੂਰਬੀਰਾਂ ਦੀ ਮਹਾਨਤਾ ਅੱਖੋਂ ਪਰੋਖੇ ਨਹੀਂ ਕੀਤੀ ਜਾ ਸਕਦੀ। ਜਿਸ ਵਿੱਚ ਪਿੰਡ ਰੋਡਿਆਂ ਦੇ ਬਾਬਾ ਰੋਡਾ ਸਿੰਘ ਦਾ ਵਿਸ਼ੇਸ਼ ਜ਼ਿਕਰ ਆਉਂਦਾ ਹੈ। ਦੇਸ਼ ਦੇ ਆਜਾਦੀ ਸੰਗਰਾਮ ਵਿੱਚ ਜਿੰਨ੍ਹਾਂ ਨੇ ਰਾਜਸੀ ਜਾਗਰਤੀ ਲਈ ਆਪਣਾ ਆਪ ਕੁਰਬਾਨ ਕੀਤਾ ਲਾਲਾ ਲਾਜਪਤਰਾਏ ਵੀ ਮੋਗੇ ਦੇ ਪਿੰਡ ਢੁੱਡੀਕੇ ਦੇ ਵਸਨੀਕ ਸਨ।

ਮੋਗੇ ਇਲਾਕੇ ਦੇ ਅਣਖੀ ਬਹਾਦਰਾਂ ਨੇ ਜਿੱਥੇ ਦੇਸ਼ ਦੀ ਆਜਾਦੀ ਲਈ ਹਰ ਘੋਲ ਵਿੱਚ ਵਧ ਚੜ੍ਹ ਕੇ ਹਿੱਸਾ ਪਾਇਆ ਹੈ ਉੱਥੇ ਇਸ ਜਾਨ ਤੋਂ ਵੀ ਵਧ ਪਿਆਰੀ ਆਜਾਦੀ ਨੂੰ ਬਰਕਰਾਰ ਰੱਖਣ ਲਈ ਆਪਣੀਆਂ ਜਾਨਾਂ ਵਾਰਨ ਦੀ ਵੀ ਪਰਵਾਹ ਨਹੀਂ ਕੀਤੀ। ਮੋਗੇ ਦੇ ਮੁੱਖ ਚੌਕ ਵਿੱਚ ਸੂਬੇਦਾਰ ਜੋਗਿੰਦਰ ਸਿੰਘ ਮਾਹਲਾ ਕਲਾਂ ਦਾ ਲੱਗਾ ਬੁੱਤ ਕੁਰਬਾਨੀ ਅਤੇ ਬਹਾਦਰੀ ਦੀ ਅਭੁੱਲ ਯਾਦ ਹੈ। ਇਹਨਾਂ ਮਹਾਨ ਬਹਾਦਰਾਂ, ਧਾਰਮਿਕ ਰਹਿਬਰਾਂ, ਸਮਾਜਿਕ ਆਗੂਆਂ, ਬੁੱਧੀਜੀਵੀਆਂ, ਲੇਖਕਾਂ ਦੇ ਜ਼ਰੀਏ ਅੱਜ ਮੋਗਾ ਇੱਕ ਮਾਣਯੋਗ ਥਾਂ ਅਤੇ ਪੰਜਾਬ ਸਟੇਟ ਦੀ ਇੱਕ ਲਾਸਾਨੀ ਦਿੱਖ ਹੈ।

ਮੇਰਾ ਇਹ ਦਾਅਵਾ ਤਾਂ ਨਹੀਂ ਕਿ ਮੈਂ ਮੋਗੇ ਅਤੇ ਮੋਗੇ ਦੇ ਇਲਾਕੇ ਜਾਂ ਜ਼ਿਲ੍ਹੇ ਦੀ ਸਰਬਪੱਖੀ ਸ਼ਖ਼ਸੀਅਤ ਨੂੰ ਦਰਸਾਉਣ ਵਿੱਚ ਕਿੰਨ੍ਹਾਂ ਕੁ ਕਾਮਯਾਬ ਹੋਇਆ ਹਾਂ ਫਿਰ ਵੀ ਮੈਨੂੰ ਇਹ ਅਹਿਸਾਸ ਜਰੂਰ ਹੈ ਕਿ ਇਸ ਕਿਸਮ ਦਾ ਇਹ ਪਹਿਲਾ ਯਤਨ ਹੈ। ਲੇਖਕ ਆਪਣੀ ਕਲਾ, ਯਤਨ ਅਤੇ ਤਜ਼ਰਬੇ ਨਾਲ ਜੋ ਇੱਕ ਨਵਾਂ ਰੂਪ ਪੇਸ਼ ਕਰਦਾ ਹੈ, ਉਸ ਨਾਲ ਲੇਖਕ ਦੀ ਆਪਣੀ ਤਸੱਲ੍ਹੀ ਤਾਂ ਹੋ ਜਾਂਦੀ ਹੈ, ਪਰ ਪੁਸਤਕ ਵਿੱਚ ਕੀ ਹੈ ਇਹ ਪਾਠਕ ਹੀ ਪੜ੍ਹ ਕੇ ਦੱਸ ਸਕਦੇ ਹਨ। ਕੁਦਰਤ ਵਾਂਗ ਲਿਖਾਰੀ ਵੀ ਸਵੈ-ਚਾਲਕ ਹੁੰਦਾ ਹੈ।

ਲਿਖਾਰੀ ਆਪਣੇ ਖਿਆਲਾਂ ਦਾ ਪਰਵਾਹ ਲਿਖਤੀ ਰੂਪ ਵਿੱਚ ਆਮ ਪਾਠਕ ਲਈ

ਪੇਸ਼ ਕਰਦਾ ਹੈ । ਉਸਨੂੰ ਇਹ ਕੁਝ ਲਿਖਣ ਸਮੇਂ ਅਤੇ ਪਹਿਲਾਂ ਬੀਤ ਚੁੱਕੀਆਂ ਘਟਨਾਵਾਂ ਕਿਵੇਂ ਨਜ਼ਰ ਆਈਆਂ, ਲਿਖਾਰੀ ਹਮੇਸ਼ਾ ਸੱਚ ਦੇ ਨੇੜੇ ਹੋ ਕੇ ਸੱਚ ਨੂੰ ਸਹੀ ਰੂਪ ਵਿੱਚ ਵੇਖਣ ਲਈ ਯਤਨਸ਼ੀਲ ਹੁੰਦਾ ਹੈ । ਖੋਜ ਕੀਤਿਆਂ ਜੋ ਸੱਚ ਪ੍ਰਾਪਤ ਹੁੰਦਾ ਬੱਸ ਉਹ ਖੋਜ ਹੀ ਸੱਚ ਹੁੰਦੀ ਹੈ । ਅਣੂ ਤੋਂ ਲੈ ਕੇ ਬ੍ਰਹਿਮੰਡ ਤੱਕ ਸੱਚ ਵਿਆਪਕ ਹੈ । ਇਸ ਲਈ ਅਣੂ ਵੀ ਇੱਕ ਸੱਚ ਹੈ ਅਤੇ ਵਿਸ਼ਾਲ ਬ੍ਰਹਿਮੰਡ ਵੀ ਇੱਕ ਸੱਚ ਹੈ । ਲਿਖਾਰੀ ਦਾ ਵਿਸ਼ਾ ਅਣੂ ਵੀ ਹੋ ਸਕਦਾ ਹੈ ਅਤੇ ਬ੍ਰਹਿਮੰਡ ਵੀ ।

ਲਿਖਤ ਲਿਖਾਰੀ ਦਾ ਬੌਧਿਕ ਪੱਧਰ ਵੀ ਹੁੰਦਾ ਹੈ ਅਤੇ ਦ੍ਰਿਸ਼ਟੀਕੋਣ ਵੀ । ਲਿਖਾਰੀ ਆਪਣੇ ਬੌਧਿਕ ਪੱਧਰ ਨਾਲ ਖੋਜ ਦੇ ਜਿੰਨਾ ਵੀ ਨੇੜੇ ਹੋਏਗਾ ਓਨਾ ਹੀ ਲਿਖਾਰੀ ਉਸ ਖੋਜ ਦਾ ਸਹੀ ਮੁੱਲਅੰਕਣ ਕਰ ਸਕੇਗਾ । ਲਿਖਤ ਤਾਂ ਹੀ ਮੁੱਲਵਾਨ ਹੋਵੇਗੀ ਜੇਕਰ ਲੇਖਕ ਆਪਣੇ ਵਿਸ਼ੇ ਵਿੱਚ ਪੂਰਨ ਗਿਆਨਵਾਨ ਹੋਵੇਗਾ । ਮੈਂ ਇਹ ਕੁਝ ਕਰਨ ਦੀ ਕੋਸ਼ਿਸ਼ ਜਰੂਰ ਕੀਤੀ ਹੈ ਆਪਣੀ ਸਮਰੱਥਾ ਅਨੁਸਾਰ ।

ਹੱਥਲੀ ਪੁਸਤਕ ਵਿੱਚ ਮੋਗਾ ਦੇ ਇਤਿਹਾਸ ਤੋਂ ਇਲਾਵਾ ਇਸਦੀ ਗੋਦ ਵਿੱਚ ਖੇਡੇ ਮੱਲੇ ਧਰਤੀ ਦੇ ਜਾਇਆਂ ਦਾ ਇਤਿਹਾਸ ਫਰੋਲਣ ਦੀ ਵੀ ਕੋਸ਼ਿਸ਼ ਕੀਤੀ ਗਈ ਹੈ । ਬੀਤ ਚੁੱਕੇ ਸੱਚ ਤੋਂ ਚਾਨਣ ਲੈ ਕੇ ਅੱਗੇ ਤੁਰਨ ਦਾ ਯਤਨ ਕੀਤਾ ਗਿਆ ਹੈ । ਮੇਰਾ ਇਹ ਪਾਠਕਾਂ ਨਾਲ ਮੋਗੇ ਅਤੇ ਇਸਦੇ ਇਲਾਕੇ ਖਿੱਤੇ ਪ੍ਰਤੀ ਅਨੁਭਵ ਸਾਂਝਾ ਕਰਨ ਦਾ ਇੱਕ ਛੋਟਾ ਜਿਹਾ ਯਤਨ ਹੈ । ਇਹ ਅੰਤਿਮ ਨਹੀਂ, ਕਿਉਂਕਿ 'ਧਰਤੀ ਹੋਰ ਪਰੇ ਪਰ ਹੋਰ' । ਜੇ ਸੱਚ ਦੀ ਖੋਜ ਕਰ ਲਈ ਜਾਵੇ ਤਾਂ ਇਸ ਤੋਂ ਅੱਗੇ ਹੋਰ ਸੱਚ ਪੈਦਾ ਹੋ ਜਾਂਦਾ ਹੈ ।

ਬਹੁਤ ਸਾਰੀਆਂ ਮਹੱਤਵਪੂਰਨ ਘਟਨਾਵਾਂ ਇਸ ਕਿਤਾਬਚੇ ਵਿੱਚ ਲਿਖਣ ਵੱਲੋਂ ਰਹਿ ਗਈਆਂ ਹੋਣਗੀਆਂ । ਮੈਂ ਪਾਠਕਾਂ ਪਾਸ ਬੇਨਤੀ ਕਰਦਾ ਹਾਂ ਕਿ ਜਿਹੜੀਆਂ ਵੀ ਭੁੱਲਾਂ ਜਾਂ ਤਰੁੱਟੀਆਂ ਉਹਨਾਂ ਨੂੰ ਪੁਸਤਕ ਪੜ੍ਹਦਿਆਂ ਰੜਕਣ (ਖਟਕਣ) ਉਹ ਲਿਖ ਕੇ ਭੇਜਣ ਦੀ ਕ੍ਰਿਪਾਲਤਾ ਕਰਨ । ਏਡੇ ਵੱਡੇ ਮਹੱਤਵਪੂਰਨ ਇਤਿਹਾਸ ਬਾਰੇ ਲਿਖਦਿਆਂ ਗਲਤੀਆਂ ਦਾ ਹੋ ਜਾਣਾ ਅਸੰਭਵ ਨਹੀਂ । ਮੈਨੂੰ ਕਿੱਥੋਂ ਤੱਕ ਇਸ ਕਾਰਜ ਵਿੱਚ ਸਫਲਤਾ ਮਿਲੀ ਹੈ, ਇਹ ਤਾਂ ਪਾਠਕ ਹੀ ਪੜ੍ਹ ਕੇ ਦੱਸ ਸਕਣਗੇ ।

ਇੱਕ ਵਾਰ ਸਾਰਿਆਂ ਦਾ ਧੰਨਵਾਦ ਕਰਦਾ ਹੋਇਆ ਇਸ ਨਿਮਾਣੇ ਜਿਹੇ ਉੱਦਮ ਨੂੰ ਵਿਦਿਆਰਥੀਆਂ ਅਤੇ ਪਾਠਕਾਂ ਦੀ ਭੇਂਟ ਕਰਦਾ ਹਾਂ ।

ਹਰਨੇਕ ਸਿੰਘ ਰੋਡੇ,
ਪਿੰਡ ਅਤੇ ਡਾਕਘਰ ਰੋਡੇ
ਤਹਿਸੀਲ ਬਾਘਾ ਪੁਰਾਣਾ
ਜ਼ਿਲ੍ਹਾ ਮੋਗਾ, ਪੰਜਾਬ (ਭਾਰਤ), ਫੋਨ : 280776


ਗੁਰਤੇਜ ਸਿੰਘ ਪਹਿਲਵਾਨ ਸੈਦੋ


ਗੁਰਦਿਆਲ ਸਿੰਘ ਸੈਦੋ





ਪ੍ਰਕਾਸ਼ਕ:- ਕਰਮਜੀਤ ਸਿੰਘ ਧਾਲੀਵਾਲ (ਪਿੰਡ ਸੈਦੋਕੇ)
(ਯੂ,ਐਸ,ਏ)

## ਵਿਸ਼ਾ ਸੂਚੀ

## ਅਧਿਆਇ ਪੰਜਵਾਂ – ਮੋਗੇ ਇਲਾਕੇ ਦਾ ਧਾਰਮਿਕ ਵਿਰਸਾ ਅਤੇ ਇਸ ਦੀ ਮਹੱਤਤਾ



## ਅਧਿਆਇ ਛੇਵਾਂ – ਆਜਾਦੀ ਲਈ ਲੜੇ ਧਾਰਮਿਕ ਯੁੱਧਾਂ ਵਿੱਚ ਮੋਗੇ ਇਲਾਕੇ ਦੀ ਕੁਰਬਾਨੀ।

ਮੋਗਾ ਬੋਲਦਾ ਹੈ ਵਿਸ਼ਾ ਸੂਚੀ

ਮੋਗਾ ਬੋਲਦਾ ਹੈ ਵਿਸ਼ਾ ਸੂਚੀ




# ਅਧਿਆਇ - ਪਹਿਲਾ

## ਮੋਗਾ ਇੱਕ ਇਤਿਹਾਸਕ ਪਿਛੋਕੜ

## (ਪੰਜਾਬ)

ਭਾਰਤ ਵਿੱਚ ਪੰਜਾਬ ਇੱਕ ਇਤਿਹਾਸਕ ਥਾਂ ਰੱਖਦਾ ਹੈ। ਭਾਰਤ ਦੇਸ਼ ਦਾ ਸ਼ਾਇਦ ਹੀ ਕੋਈ ਅਜਿਹਾ ਸਟੇਟ ਹੋਵੇਗਾ, ਜਿਸ ਦੀ ਮਹੱਤਤਾ ਪੰਜਾਬ ਨਾਲੋਂ ਜ਼ਿਆਦਾ ਹੋਵੇ। ਭਾਰਤ ਵਿੱਚ ਪੰਜ ਦਰਿਆਵਾਂ ਦਾ ਵਾਰਿਸ ਪੰਜਾਬ ਪਿੰਡਾਂ, ਸ਼ਹਿਰਾਂ, ਨਗਰਾਂ, ਉਪਨਗਰਾਂ ਆਦਿ ਰੂਪੀ ਫੁੱਲਾਂ ਨਾਲ ਸ਼ਿੰਗਾਰਿਆ ਹੋਇਆ ਇੱਕ ਸੁੰਦਰ ਗੁਲਦਸਤਾ ਹੈ। ਹਰ ਪੰਜਾਬੀ ਕਿਸੇ ਨਾ ਕਿਸੇ ਰੂਪ ਵਿੱਚ ਇਸ ਸੁੰਦਰ ਲਹਿਲਹਰਾਉਂਦੇ ਗੁਲਦਸਤੇ ਨਾਲ ਜੁੜਿਆ ਹੋਇਆ ਹੈ ਅਤੇ ਆਪਣੇ ਆਪ ਨੂੰ ਗੌਰਵਸ਼ਾਲੀ ਮਹਿਸੂਸ ਕਰਦਾ ਹੈ। ਅਜੋਕੀ ਖੋਜ ਨੇ ਸਿੱਧ ਵੀ ਕਰ ਦਿੱਤਾ ਹੈ ਕਿ ਭਾਰਤ ਦੀ ਪੁਰਾਣੀ ਸਭਿਅਤਾ ਵਿੱਚੋਂ ਜੇ ਫਰੋਲਾ-ਫਰਾਲੀ ਕੀਤੀ ਜਾਵੇ ਤਾਂ ਪੰਜਾਬ ਵਿੱਚ ਹੀ ਭਾਰਤੀ ਸੰਸਕ੍ਰਿਤੀ ਅਤੇ ਸੱਭਿਆਚਾਰ ਪਹਿਲੇ-ਪਹਿਲ ਉਜਾਗਰ ਹੋਏ ਸਨ।

ਪੰਜਾਬ ਉਪ ਮਹਾਂਦੀਪ ਬਾਰੇ ਡਾ: ਐਚ.ਡੀ. ਸ਼ਾਂਕਲੀਆ ਲਿਖਦੇ ਹਨ ਕਿ ਇਤਿਹਾਸਕਾਰਾਂ ਦਾ ਇਹ ਵਿਚਾਰ ਪ੍ਰਵਾਨ ਹੋ ਚੁੱਕਾ ਹੈ ਕਿ ਮੁੱਢਲੇ ਮਨੁੱਖ ਦਾ ਪੰਘੂੜਾ ਪੰਜਾਬ ਦੀਆਂ ਉੱਤਰ-ਪੱਛਮੀ ਪਹਾੜੀਆਂ ਹੀ ਸਨ। ਜਿੱਥੇ ਹਾਰੋ ਅਤੇ ਸੂਹਾ ਵਰਗੀਆਂ ਨਦੀਆਂ ਵਗਦੀਆਂ ਸਨ। ਇਹ ਉਸ ਸਮੇਂ ਦੀ ਗੱਲ ਹੈ ਜਦੋਂ ਗਲੇਸ਼ੀਅਰ ਯੁੱਗ ਦਾ ਅੰਤ ਹੋਇਆ ਅਤੇ ਹਿਮਾਲਿਆ ਦੀਆਂ ਦੱਖਣ-ਪੱਛਮੀ ਸ਼ਾਖਾਵਾਂ ਵਿਚ ਦੂਜੇ ਬਰਫਾਨੀ ਯੁੱਗ ਦਾ ਮੁੱਢ ਬੱਝਿਆ ਸੀ।

ਪੰਜਾਬ ਦਾ ਮੁੱਢਲਾ ਨਾਮ ਸਪਤ ਸਿੰਧੂ ਸੀ। ਭਾਵ ਸੱਤ ਦਰਿਆਵਾਂ ਦੀ ਧਰਤੀ। ਇਹ ਸੱਤ ਦਰਿਆ ਸਨ – ਸਿੰਧੂ, ਜਿਹਲਮ, ਚਨਾਬ, ਰਾਵੀ, ਬਿਆਸ, ਸਤਲੁਜ ਅਤੇ ਸਰਸਵਤੀ ਸਨ। ਸਮੇਂ ਦੇ ਹੇਰ ਫੇਰ ਨਾਲ ਸਰਸਵਤੀ ਦਰਿਆ ਸੁੱਕ ਗਿਆ ਅਤੇ ਸਿੰਧ ਦੇ ਪਰ੍ਹੇ ਟੁਰ ਜਾਣ ਨਾਲਬਾਕੀ ਪੰਜ ਦਰਿਆ ਇਸ ਧਰਤੀ 'ਤੇ ਵਗਣ ਲੱਗੇ। ਇਹ ਸਪਤ ਸਿੰਧੂ ਤੋਂ ਪੰਜਾਬ ਬਣ ਗਿਆ। ਇਸ ਧਰਤੀ ਦੇ ਲੋਕ ਸਪਤ ਸਿੰਧੂ ਤੋਂ ਇੰਦੂ ਅਤੇ ਫਿਰ ਪੰਜ ਦਰਿਆਵਾਂ ਦੇ ਵਾਰਿਸ ਬਣਕੇ ਪੰਜਾਬੀ ਅਖਵਾਏ।

ਪੰਜਾਬ ਸ਼ਬਦ ਦੇ ਨਾਮ ਦੀ ਉਤਪਤੀ ਪ੍ਰਤੀ ਕਈ ਗਵਾਹੀਆਂ ਹਨ। ਸਭ ਤੋਂ ਪਹਿਲਾਂ ਪੰਜਾਬ ਸ਼ਬਦ 1285 ਵਿੱਚ ਅਮੀਰ ਖ਼ੁਸਰੋ ਨੇ ਬਲਬਲ ਦੇ ਪੁੱਤਰ ਮੁਹੰਮਦ ਦੀ ਮ੍ਰਿਤੂ 'ਤੇ ਵਰਤਿਆ ਸੀ। ਇਤਿਹਾਸ ਦੀ ਗਵਾਹੀ ਅਨੁਸਾਰ ਅਮੀਰ ਖ਼ੁਸਰੋ ਦੇ ਬੋਲ ਸਨ :

'ਪੰਜਾਆਬ ਦੀ ਗਰ ਅੰਦਰ ਮੌਲਤਾ ਆਮਦ ਪਦੀਦ'

ਉਹਨਾਂ ਦਾ ਭਾਵ ਸੀ ਪੰਜ+ ਆਬ ਪਹਿਲਾਂ ਪਾਣੀ ਦੇ ਵਗਦੇ ਸਨ। ਮੁਹੰਮਦ ਦੀ ਮੌਤ 'ਤੇ ਮੁਲਤਾਨ ਦੇ ਲੋਕਾਂ ਨੇ ਐਨੇ ਹੰਝੂ ਵਹਾਏ ਕਿ ਇੱਕ ਪੰਜ+ਆਬ ਹੋਰ ਪੈਦਾ ਹੋ ਗਿਆ।

ਸੁਲਤਾਨ ਅਲਾਉਦੀਨ ਖਿਲਜੀ ਦੇ ਸਮੇਂ ਦੀ ਇੱਕ ਸ਼ਿਲਾਲੇਖ ਤੋਂ ਇੱਕ ਗਵਾਹੀ ਮਿਲਦੀ ਹੈ ਜਿਸਦਾ ਸਮਾਂ 1195–1316 ਸਾਲ ਦਾ ਹੈ। ਇਹ ਸ਼ਿਲਾਲੇਖ ਇਸ ਗੱਲ ਦੀ ਗਵਾਹੀ ਭਰਦੀ ਹੈ ਕਿ ਸਪਤ ਸਿੰਧੂ ਤੋਂ ਇਹ ਸ਼ਬਦ ਸੁਖਾਲਾ ਸੀ। ਬੋਲਚਾਲ ਵਿੱਚ ਆਸਾਨੀ ਕਰਕੇ ਸਪਤ ਸਿੰਧੂ ਤੋਂ ਬਾਦ ਪੰਜਾਬ ਸ਼ਬਦ ਪ੍ਰਚਲਿਤ ਹੋ ਗਿਆ। ਪੁਰਾਤਨ ਇਤਿਹਾਸ ਦੀ ਹੋਰ ਵੀ ਗਵਾਹੀ ਹੈ ਤੇ ਇਸ ਦੀ ਤਰੱਕੀ ਗੱਲ ਕਰਦਾ ਹੈ ਕਿ ਆਰੀਅਨ ਸਭਿਅਤਾ ਦੇ ਵਿਕਾਸ ਦਾ ਮੁੱਢਲਾ ਖੇਤਰ ਵੀ ਪੰਜਾਬ ਹੀ ਰਿਹਾ ਹੈ।

ਦੁਨੀਆਂ ਦੇ ਕਿਸੇ ਵੀ ਹਿੱਸੇ ਦੇ ਇਤਿਹਾਸ ਨੂੰ ਸਮਝਣ ਲਈ ਉੱਥੋਂ ਦੀ ਭੂਗੋਲਿਕ ਸਥਿਤੀ ਨੂੰ ਸਮਝਣ ਦੀ ਅਤੀ ਲੋੜ ਪੈਂਦੀ ਹੈ। ਕੇ.ਐਮ. ਪਾਨੀਕਰ ਨੇ ਆਪਣੀ ਪ੍ਰਸਿੱਧ ਪੁਸਤਕ 'ਸਾਊਥ ਈਸਟ ਏਸ਼ੀਆ ਐਂਡ ਵੈਸਟਰਨ ਡਾਮੀਨੈਂਸ' ਵਿੱਚ ਵੀ ਇਸੇ ਬਿਆਨ ਨੂੰ ਦ੍ਰਿੜਾਇਆ ਹੈ ਕਿ ਭੂਗੋਲਿਕ ਬਣਤਰ ਇਤਿਹਾਸ ਉੱਤੇ ਬਹੁਤ ਅਸਰ ਕਰਦੀ ਹੈ। ਇਸ ਦੇ ਪੂਰਬ-ਉੱਤਰ ਵਿੱਚ ਹਿਮਾਲਿਆ ਜਿਹਾ ਉੱਚਾ ਪਹਾੜ ਸੀ। ਕੋਈ ਵੀ ਲਾਂਘਾ ਨਾ ਹੋਣ ਕਰਕੇ ਹਮਲਾਵਰ ਇਸ ਪਾਸਿਓਂ ਹਿੰਦੁਸਤਾਨ ਜਾਂ ਪੰਜਾਬ ਨਹੀਂ ਆ ਸਕੇ। ਚੀਨ ਜਿਹੇ ਮੁਲਕ ਨੂੰ ਆਪਣੀ ਰੱਖਿਆ ਲਈ ਦੀਵਾਰ ਬਨਾਉਣੀ ਪਈ ਪਰ ਸਾਡੀ ਕੁਦਰਤੀ ਦੀਵਾਰ ਇਸ ਤੋਂ ਵੀ ਮਜ਼ਬੂਤ ਹੈ। ਦੂਜਾ ਇਹਨਾਂ ਮਜ਼ਬੂਤ ਉੱਚੇ ਪਹਾੜਾਂ ਨੇ ਸਾਨੂੰ ਸਤਾਉਣ ਵਾਲੀਆਂ ਠੰਢੀਆਂ ਤੱਤੀਆਂ ਹਵਾਵਾਂ ਨੂੰ ਵੀ ਆਪਣੀ ਬੁੱਕਲ ਵਿੱਚ ਸਮਾ ਲਿਆ ਅਤੇ ਪੰਜਾਬ ਨੂੰ ਤੱਤੀ ਹਵਾ ਵੀ ਨਹੀਂ ਲੱਗਣ ਦਿੱਤੀ।

ਹਿੰਦੁਸਤਾਨ ਨੂੰ ਵਿਦੇਸ਼ੀ ਹਮਲਾਵਰਾਂ ਤੋਂ ਬਚਾਉਣ ਲਈ ਹਿਮਾਲਾ ਦੀ ਜਿੱਥੇ ਮੁੱਖ ਆੜ ਹੈ ਉੱਥੇ ਪੰਜਾਬ ਨੇ ਵੀ ਇੱਕ ਮਹਾਨ ਕੁਰਬਾਨੀ ਕੀਤੀ ਹੈ। ਮਾਰੂ ਹਮਲਿਆਂ ਨੂੰ ਠੱਲ ਪਾ ਕੇ ਸਾਰੇ ਦੁੱਖ ਆਪਣੇ ਸਰੀਰ 'ਤੇ ਝੱਲ ਕੇ ਬਾਕੀ ਸੂਬਿਆਂ ਨੂੰ ਸੁੱਖ ਦੀ ਨੀਂਦ ਦਿੱਤੀ ਹੈ।

ਸੰਗਰਾਮ ਦਾ ਪਿਛਵਾੜਾ ਹੋਣ ਕਰਕੇ ਗੁਰੂ ਸਾਹਿਬਾਂ ਨੇ ਵੀ ਇਸ ਪੰਜਾਬ ਵਿੱਚ ਇੱਕ ਨਵੀਂ ਲਹਿਰ ਚਲਾਈ ਸੀ ਅਤੇ ਸਿੱਖੀ ਵਿਚਾਰਾਂ ਦਾ ਇੱਕ ਨਵੀਨ ਜਨਮ ਪੇਸ਼ ਕੀਤਾ ਸੀ। ਗੁਰੂ ਗੋਬਿੰਦ ਸਿੰਘ ਨੇ ਮੱਧ ਵਿੱਚ ਜਾ ਕੇ ਇਹ ਨਿਰਣਾ ਕਰਕੇ ਦੇਖ ਲਿਆ ਸੀ ਕਿ ਜੇ ਕੋਈ ਜ਼ਾਲਮ ਹਕੂਮਤ ਦੀਆਂ ਜੜ੍ਹਾਂ ਹਿਲਾ ਸਕਦਾ ਹੈ ਤਾਂ ਉਹ ਪੰਜਾਬ ਦਾ ਵਸਨੀਕ ਹੀ ਹੈ। ਜਿਸ ਨੇ ਤਿੰਨ ਸਦੀਆਂ ਇੱਕ ਨਵੇਂ ਵਾਤਾਵਰਨ ਵਿੱਚ ਸਾਹ ਲਿਆ ਹੈ। ਗੁਰੂ ਜੀ ਦੇ ਮੁਲਕ ਪੰਜਾਬ ਬਾਰੇ ਬਚਨ ਸਨ :

ਨਹਿ ਇਸ ਦੇਸ ਰਹਿਨ ਹਮ ਭਾਵੈ। ਹਮ ਤੋ ਮੁਲਕ ਪੰਜਾਬਾ ਜਾਵੈ।

*(ਸੂਰਜ ਪ੍ਰਕਾਸ਼, ਰਾਸ 12ਵੀਂ)*

ਰਾਜਸੀ ਤੌਰ 'ਤੇ ਵੀ ਪੰਜਾਬ ਦਾ ਮਾਨ-ਸਤਿਕਾਰ ਵੱਧ ਹੀ ਰਿਹਾ ਹੈ। ਇੱਕ ਸਰਹੱਦੀ



ਅਤੇ ਮਹੱਤਵਪੂਰਨ ਇਲਾਕਾ ਹੋਣ ਕਾਰਨ ਦਿੱਲੀ ਦਾ ਬਹੁਤਾ ਧਿਆਨ ਇੱਧਰ ਹੀ ਰਿਹਾ ਹੈ। ਹੁਣ ਤੱਕ ਵੱਧ ਫੌਜ ਪੰਜਾਬ ਦੀਆਂ ਸਰਹੱਦਾਂ 'ਤੇ ਹੀ ਰਹੀ ਹੈ ਅਤੇ ਉਸਦੀ ਕਮਾਨ ਵੀ ਯੋਗ ਵਿਅਕਤੀਆਂ ਦੇ ਹੱਥ ਹੀ ਰਹੀ ਜਦੋਂ ਪੰਜਾਬ ਦੀ ਰਾਜਧਾਨੀ ਲਾਹੌਰ ਸੀ। ਸ਼ਹਾਬਉੱਦ ਦੀਨ ਦੀ ਮ੍ਰਿਤੂ ਵੇਲੇ ਉਸਦੀ ਗੱਦੀਨਸ਼ੀਨ ਦਾ ਫੈਸਲਾ ਵੀ ਪੰਜਾਬ ਦੇ ਮੋਢੀ ਅਫਸਰਾਂ ਨੇ ਹੀ ਕੀਤਾ ਸੀ।

ਪ੍ਰੋਫੈਸਰ ਪੂਰਨ ਸਿੰਘ ਨੇ ਇੱਕ ਇਤਿਹਾਸਕ ਸਚਾਈ ਲਿਖੀ ਹੈ– ਪੰਜਾਬ ਨਾ ਹਿੰਦੂ ਹੈ ਨਾ ਮੁਸਲਮਾਨ, ਪੰਜਾਬ ਸਾਰਾ ਗੁਰਾਂ ਦੇ ਨਾਮ 'ਤੇ ਹੀ ਜੀਂਦਾ ਹੈ। ਜੋ ਵੀ ਪੰਜਾਬ ਵਿੱਚ ਬਾਹਰੋਂ ਆਇਆ ਉਸ ਦਾ ਸਿੱਧਾ ਸਬੰਧ ਪੰਜਾਬ ਨਾਲ ਹੀ ਰਿਹਾ।

ਪੰਜਾਬ ਦੀਆਂ ਜੋ ਹੱਦਾਂ ਖੈਬਰ ਤੋਂ ਪਾਰ ਤੱਕ ਅਤੇ ਸਿੰਧ ਤੋਂ ਚੀਨ ਤੱਕ ਜਾ ਪਹੁੰਚੀਆਂ ਸਨ। ਡਾ: ਗੰਡਾ ਸਿੰਘ ਨੇ ਠੀਕ ਹੀ ਲਿਖਿਆ ਹੈ ਕਿ ਇਹ ਇਸ ਤਰ੍ਹਾਂ ਦਾ ਪੰਜਾਬ ਸਿੱਖ ਰਾਜ ਦੀ ਹੀ ਬਖ਼ਸ਼ਿਸ਼ ਸੀ। ਬੱਸ ਇਹੀ ਪੰਜਾਬ ਹੈ।

ਇਸ ਪੰਜਾਬ ਦੀ ਧਰਤੀ ਸਬੰਧੀ ਜੋ ਵੀ ਖੋਜਾਂ ਹੋਈਆਂ ਹਨ। ਮਹਾਂਕਾਵਿਕ ਯੁੱਗ ਦੀ ਸੱਭਿਅਤਾ ਦਾ ਇਸ ਪੰਜਾਬ ਨਾਲ ਗੂੜ੍ਹਾ ਸਬੰਧ ਰਿਹਾ ਹੈ। ਇਸਦੇ ਵਿਨਾਸ਼, ਵਿਕਾਸ ਵਿੱਚੋਂ ਉਪਜੇ ਰੰਗਲੇ ਪੰਜਾਬ ਦੀ ਧਰਤੀ 'ਤੇ ਮਹਾਕਾਵਿ ਰਮਾਇਣ, ਵੇਦ ਉਪਨਿਸ਼ਦਾਂ ਹਰ ਇਲਮ ਦੇ ਵਾਧੇ ਲਈ ਗਿਆਨ ਭਰਪੂਰ ਪੁਸਤਕਾਂ ਰਚੀਆਂ ਗਈਆਂ।

ਸੰਸਾਰ ਪ੍ਰਸਿੱਧ ਪਾਣਿਨੀ ਦਾ ਵਿਆਕਰਣ ਵੀ ਇਸ ਪੰਜਾਬ ਦੀ ਧਰਤੀ 'ਤੇ ਹੀ ਲਿਖਿਆ ਗਿਆ।

## ਮਾਲਵੇ ਦਾ ਸਰੂਪ

ਮਾਲਵਾ ਨਾਉਂ ਪ੍ਰਾਚੀਨ ਪੰਜਾਬ ਦੀ ਸ਼ਕਤੀਸ਼ਾਲੀ ਮਾਲਵਾ ਜਾਤੀ ਤੋਂ ਹੀ ਪਿਆ ਹੈ। ਇਤਿਹਾਸਕ ਯੁੱਗਗਰਦੀਆਂ ਕਾਰਣ ਇਹ ਜਾਤੀ ਅਨੇਕਾਂ ਵਾਰੀ ਉੱਜੜੀ ਅਤੇ ਅਨੇਕਾਂ ਵਾਰ ਮੁੜ ਆਬਾਦ ਹੋਈ। ਇਸੇ ਕਰਕੇ ਇਸ ਦੇ ਹੱਦ ਬੰਨੇ ਕੋਈ ਇਸਦੀ ਸਥਾਪਤਾ ਜ਼ਾਹਿਰ ਨਹੀਂ ਕਰਦੇ ਹਨ।

ਪ੍ਰੋਫੈਸਰ ਪ੍ਰੇਮ ਪ੍ਰਕਾਸ਼ ਸਿੰਘ ਨੇ ਪੰਜਾਬ ਦੇ ਦੱਖਣੀ ਭਾਗ ਨੂੰ ਮਾਲਵਾ ਆਖਿਆ ਹੈ। ਡਾ: ਬੁੱਧ ਪ੍ਰਕਾਸ਼ ਘੱਗਰ ਅਤੇ ਸਤਲੁਜ ਨਦੀਆਂ ਦੇ ਵਿਚਕਾਰਲੇ ਇਲਾਕੇ ਨੂੰ ਪੰਜਾਬ ਦਾ ਮਾਲਵਾ ਕਹਿੰਦਾ ਹੈ।

ਜ਼ਿਲ੍ਹਾ ਲੁਧਿਆਣਾ ਦੀ ਬਹੁਤੀ ਵਸੋਂ ਸਰਸਵਤੀ ਅਤੇ ਸਤਲੁਜ ਉੱਤੇ ਪਹਿਲਾਂ ਹੀ ਵਸਦੇ ਇਲਾਕਿਆਂ ਉੱਤੇ ਆ ਵਸੀ, ਇਸ ਕਰਕੇ ਲੁਧਿਆਣਾ ਜ਼ਿਲ੍ਹੇ ਦਾ ਇਲਾਕਾ ਉਸ ਨਾਲੋਂ ਬਹੁਤ ਉਪਜਾਊ ਹੋਣ ਕਰਕੇ ਇਸ ਇਲਾਕੇ ਦੇ ਲੋਕ ਉਸਨੂੰ ਜੰਗਲ ਦਾ ਮਾਲਵਾ

ਆਖਣ ਲੱਗ ਪਏ । ਇਹ ਮਾਲਵਾ ਇਤਿਹਾਸ ਦੀ ਭੂਮਿਕਾ ਪੰਨਾ 13 ਅਨੁਸਾਰ ਹੈ ।

ਸਮੇਂ ਦੇ ਫੇਰ ਨਾਲ ਰਾਜਪੁਤਾਨੇ ਵਿੱਚ ਬਹੁਤਾ ਰੇਤਾ ਵਧ ਗਿਆ ਅਤੇ ਉਸ ਵਿੱਚ ਦੀ ਸਤਲੁਜ ਤੇ ਬਿਆਸ ਜੋ ਨਦੀਆਂ ਸੁਤੰਤਰ ਵਗਦੀਆਂ ਸਨ, ਉਹ ਆਪਣੇ ਰਸਤੇ ਨੂੰ ਬਦਲ ਕੇ ਦੋਵੇਂ ਆਪਸ ਵਿੱਚ ਮਿਲ ਗਈਆਂ ਅਤੇ ਹਾਕੜੇ ਸਣੇ ਸਮੁੰਦਰ ਵਿੱਚ ਪੈਣ ਲੱਗੀਆਂ । ਫਿਰ ਹਾਕੜਾ ਅਤੇ ਸਰਸਵਤੀ ਵੀ ਸੁੱਕ ਗਈਆਂ । ਤਾਂ ਇਸ ਸਾਰਸ਼ਤ ਦੇਸ਼ ਵਿੱਚ ਰੇਤਾ ਬਹੁਤ ਹੋ ਜਾਣ ਕਰਕੇ ਇਸ ਰੇਤ ਸਾਗਰ ਦਾ ਨਾਉਂ ਮਾਰੂਵਾਰ, ਮਰੂਵਾ, ਫੇਰ ਮਾਲਵਾ ਪ੍ਰਸਿੱਧ ਹੋ ਗਿਆ ।

ਮਾਲਵਾ ਇਤਿਹਾਸ ਦੇ ਇੱਕ ਹੋਰ ਕਥਨ ਅਨੁਸਾਰ ਈਸਾ ਤੋਂ ਕੋਈ 1500 ਬਰਸ ਅਤੇ ਯੂਨਾਨੀ ਸਿਕੰਦਰ ਅਤੇ ਸ਼ਾਹ ਸਲੋਕਸ ਦੇ ਸਮੇਂ ਤੋਂ ਕੋਈ 1000 ਬਰਸ ਅੱਗੇ ਇੱਥੇ ਖੋਖਰ, ਛਦ੍ਰਕ, ਰਿਛੀਕ, ਬਾਹੀ, ਜੋਧੇ, ਸੁਰਮਸੀ, ਕੰਗ, ਸ਼ਾਹੀ, ਮਲੋਈ ਅਥਵਾ ਮਾਲੂ ਜਾਂ ਮੱਲੀ ਆਦਿਕ 100 ਗਣ ਸਵਤੰਤਰ ਰਾਜ ਕਰਦੇ ਸਨ । ਉਹਨਾਂ ਵਿੱਚੋਂ ਉਹਨਾਂ ਦੇ ਮੁਖੀਏ ਨੂੰ ਮੱਲੀ ਜਾਂ ਮਾਲੂ ਕਿਹਾ ਜਾਂਦਾ ਸੀ । ਇਹ ਪ੍ਰਮਾਰਾਂ ਦੀ ਹੀ ਇੱਕ ਸ਼ਾਖ਼ ਸੀ । ਦੇਸ਼ ਵਿੱਚ ਮਲੋਈਅਨ ਦਾ ਵਾਸ ਕਰਨ ਕਰਕੇ ਇਸਦਾ ਨਾਮ 'ਮਾਲਵਾ' ਪਿਆ । ਇਹਨਾਂ ਨੇ ਜੈਪੁਰ ਰਾਜ ਵਿੱਚ ਕਰਨੋਟ ਨਗਰ ਵਿੱਚ ਆਪਣੀ ਪ੍ਰਭੁਸੱਤਾ ਜਮਾਈ ਸੀ । ਇਹਨਾਂ ਦੇ ਜੋ ਸਿੱਕੇ ਪ੍ਰਾਪਤ ਹੋਏ ਹਨ ਉਹਨਾਂ ਉੱਤੇ 'ਮਾਲਵਾਨ ਜਯ' ਲਿਖਿਆ ਮਿਲਿਆ ਹੈ । ਜਿਸ ਦਾ ਅਰਥ ਹੈ – ਮਾਲਵ ਗਣ ਦੀ ਜੈ । ਇਸ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਉਜੈਨ ਅਤੇ ਅਵੰਤੀ ਦੇਸ ਦਾ ਨਾਉਂ ਮਾਲਵਾ ਗਣ ਦੀ ਬਹੁ ਗਿਣਤੀ ਅਤੇ ਉਹਨਾਂ ਦੀ ਪ੍ਰਭੁਤਾ ਕਰਕੇ ਹੀ ਮਾਲਵਾ ਨਾਉਂ ਪ੍ਰਸਿੱਧ ਹੋਇਆ ।

ਸੰਤ ਵਸਾਖਾ ਸਿੰਘ ਮਾਲਵਾ ਇਤਿਹਾਸ ਪੰਨਾ 1253 ਅਨੁਸਾਰ ਦਰਿਆ ਸਤਲੁਜ, ਬਿਆਸ, ਜਮਨਾ ਤੇ ਸਰਸਾ ਦੇ ਵਹਿਣ ਨਾਲ ਸੁਆਰ ਕੇ ਪੱਧਰ ਬਣੀ ਧਰਤੀ ਦਾ ਇਹ ਟੁਕੜਾ ਮਾਲਵਾ ਗਣ ਦੀ ਪ੍ਰਭੁਸੱਤਾ ਕਰਕੇ ਹੀ ਮਾਲਵਾ ਅਖਵਾਉਂਦਾ ਹੈ ।

ਡਾ: ਗਰੀਅਰਸਨ ਅਨੁਸਾਰ ਜ਼ਿਲ੍ਹਾ ਲੁਧਿਆਣਾ ਦਾ ਵਡੇਰਾ ਭਾਗ ਜ਼ਿਲ੍ਹਾ ਫਿਰੋਜ਼ਪੁਰ, ਫਰੀਦਕੋਟ, ਮਲੇਰਕੋਟਲਾ, ਰਿਆਸਤ ਕਲਸੀਆਂ, ਤਹਿਸੀਲ ਚੂਹੜ ਚੱਕ, ਰਿਆਸਤ ਪਟਿਆਲਾ, ਨਾਭਾ, ਜੀਂਦ, ਦਰਿਆ ਸਤਲੁਜ ਦੇ ਪੂਰਬ ਵਾਲੇ ਜੱਟ ਸਿੱਖਾਂ ਦੀ ਵਸੋਂ ਵਾਲੇ ਰੇਤਲੇ ਇਲਾਕੇ ਮਾਲਵਾ ਕਹਾਉਂਦੇ ਹਨ ਅਤੇ ਇੱਥੋਂ ਦੇ ਵਸ਼ਿੰਦੇ ਮਲਵਈ ।

ਕਨਿੰਘਮ ਇੱਕ ਮਹਾਨ ਇਤਿਹਾਸਕਾਰ ਹੋਇਆ ਹੈ । ਉਸ ਨੇ ਇਸ ਇਲਾਕੇ ਬਾਰੇ ਵਿਸਥਾਰ ਪੂਰਬਕ ਲਿਖਿਆ ਹੈ । ਮੂਲਕ ਲਾਹੌਰ, ਗੁਜਰਾਤ, ਅੰਮ੍ਰਿਤਸਰ, ਸੁਨਾਮ, ਬਠਿੰਡਾ ਦਰਿਆ ਦੇ ਦੱਖਣ ਤੱਕ ਦਾ ਇਲਾਕਾ ਕੇਂਦਰੀ ਪੰਜਾਬ ਅਤੇ ਦੂਜਾ ਸਾਰਾ ਖੇਤਰ ਮਾਲਵਾ



ਇਸ ਕਰਕੇ ਕਹਾਉਂਦਾ ਹੈ ਕਿਉਂਕਿ ਇਹ ਮੱਧ ਹਿੰਦ ਦੇ ਇਸ ਨਾਂਅ ਦੇ ਸੂਬੇ ਵਾਂਗ ਸਰਸਬਦ 'ਤੇ ਪੂਰਨ ਉਪਜਾਊ ਹੈ ।

ਗਿਆਨੀ ਗਿਆਨ ਸਿੰਘ ਕਰਤਾ ਪੰਥ ਪ੍ਰਕਾਸ਼ ਆਪਣੇ ਗ੍ਰੰਥ ਦੇ ਪੰਨਾ 1669 'ਤੇ ਇਸ ਮਾਲਵੇ ਬਾਰੇ ਲਿਖਦੇ ਹਨ ਕਿ ਸਤਲੁਜ ਦੇ ਪਾਰ ਦਾ ਖੇਤਰ ਮਾਲਵਾ ਹੈ : –

ਫਿਰ ਜਬ ਸਿੰਘਨ ਗਿਰਦੇ ਦੇਸ । ਆਇ ਲਗੇਦੇ ਅਧਿਕ ਕਲੇਸ
ਹੋਇ ਪਾਰ ਸਤਲੁਜ ਤੇ ਜਬੇ । ਪਹੁੰਚੇ ਦੇਸ ਮਾਲਬੇ ਸਭੇ ।

ਮਾਲਵ ਇੱਕ ਰਾਗ ਦਾ ਨਾਉਂ ਵੀ ਹੈ । ਮੱਧ ਭਾਰਤ ਵਿੱਚ ਕਾਫੀ ਵੱਡੇ ਇਲਾਕੇ ਦਾ ਨਾਉਂ ਜਿਸ ਵਿੱਚ ਰਾਜਗੜ੍ਹ, ਨਰਸਿੰਘ ਗੜ੍ਹ, ਰਤਲਾਸ, ਜੋਰਾ, ਭੋਪਾਲ, ਇੰਦੌਰ ਪੁਰਾਣੀਆਂ ਰਿਆਸਤਾਂ ਵਿੱਚੋਂ ਪਿੰਡ ਸਨ ਜੋ ਪਹਿਲਾਂ ਇਹ ਰਿਆਸਤਾਂ ਮਾਲਵਾ ਅਖਵਾਉਂਦੀਆਂ ਸਨ ਕਿਉਂਕਿ ਪਹਿਲਾਂ ਇਹਨਾਂ ਇਲਾਕਿਆਂ ਵਿੱਚ ਮਾਲਵ ਜਾਤੀ ਦੇ ਲੋਕ ਵਸਦੇ ਸਨ ।

ਜ਼ਿਲ੍ਹਾ ਲੁਧਿਆਣਾ ਵਿੱਚ ਜਗਰਾਉਂ ਦੇ ਆਲੇ ਦੁਆਲੇ ਮੱਲਵਾਲ, ਮੱਲ੍ਹੀਆਂ, ਤਲਵੰਡੀ ਮੱਲ੍ਹੀਆਂ ਅਤੇ ਪਿੰਡ ਮੱਲ੍ਹੀਆਂ ਵਾਲਾ ਨਿਰਸੰਦੇਹ ਇਸ ਮਾਲਵਾ ਹੋਂਦ ਵੱਲ ਹੀ ਸੰਕੇਤ ਕਰਦੇ ਹਨ । ਹੋਰ ਜਾਤੀਆਂ ਦੇ ਮੁਕਾਬਲੇ ਪੰਜਾਬ ਦੇ ਸਾਰੇ ਇਲਾਕਿਆਂ 'ਚ ਇਹ ਅਧਿਕ ਹੋਣ ਕਾਰਨ ਪੰਜਾਬ ਦੇ ਇਸ ਵੱਡੇ ਇਲਾਕੇ ਦਾ ਨਾਂ ਮਾਲਵਾ ਪੈ ਗਿਆ ।

ਵਾਸੁਦੇਵ ਸ਼ਰਨ ਅਗਰਵਾਲ ਵਰਗੇ ਇਤਿਹਾਸਕਾਰ ਵੀ ਲਿਖਦੇ ਹਨ ਕਿ ਮਾਲਵਾ ਗਣ ਦੇ ਲੋਕਾਂ ਨੂੰ ਮੱਲ੍ਹੀ ਜਾਂ ਮਾਲੂ ਵੀ ਕਿਹਾ ਜਾਂਦਾ ਸੀ । ਯੂਨਾਨੀ ਇਤਿਹਾਸਕਾਰ ਵੀ ਇਹਨਾਂ ਮਲੋਈਆਂ ਨੂੰ 'ਮਾਲਵ' ਕਹਿੰਦੇ ਸਨ । ਇਹ ਬਹੁਤ ਸੂਰਬੀਰ ਸਨ ।

ਦਸ ਗੁਰੂ ਸਾਹਿਬਾਨਾਂ ਨੇ ਇਸ ਮਾਲਵੇ ਦੀ ਧਰਤੀ ਨੂੰ ਭਾਗ ਲਾਏ, ਉਪਦੇਸ਼ ਦਿੱਤੇ । ਇਸੇ ਹੀ ਮਾਲਵੇ ਦੀ ਧਰਤੀ 'ਤੇ ਸਿੱਖ ਸੂਰਬੀਰਾਂ ਨੇ ਮੁਗਲਾਂ ਨਾਲ ਟਾਕਰੇ, ਨਾਦਰਾਂ ਨਾਲ ਮੁਕਾਬਲੇ, ਅਹਿਮਦ ਸ਼ਾਹ ਅਬਦਾਲੀ ਦੇ ਹਮਲੇ ਵੀ ਸਹਾਰੇ ਤੇ ਸਮਾਂ ਆਉਣ 'ਤੇ ਮੁਗਲਾਂ ਦੀ ਜੜ੍ਹ ਵੀ ਉਖੇੜੀ ਅਤੇ ਸਾਂਝੀਵਾਲਤਾ ਦਾ ਨਾਹਰਾ ਲਾ ਕੇ ਸਾਂਝਾ ਭਾਈਚਾਰਾ ਵੀ ਮਾਲਵੇ ਦੀ ਇਸ ਧਰਤੀ 'ਤੇ ਤਿਆਰ ਕੀਤਾ ਅਤੇ ਇਹ ਮਾਲਵਾ ਗੁਰੂ ਕਾ ਮਾਲਵਾ ਵੀ ਅਖਵਾਇਆ ਸੀ ।

ਉਪਰੋਕਤ ਦਿੱਤੇ ਇਤਿਹਾਸਕਾਰਾਂ ਦੇ ਪ੍ਰਮਾਣਾਂ ਦੇ ਆਧਾਰ 'ਤੇ ਅਸੀਂ ਇਸ ਸਿੱਟੇ 'ਤੇ ਪਹੁੰਚਦੇ ਹਾਂ ਕਿ ਇਸ ਇਲਾਕੇ ਵਿੱਚ ਵਸਦੀ 'ਮਾਲਵ' ਜਾਤੀ ਦੇ ਨਾਉਂ 'ਤੇ ਹੀ ਇਸ ਦਾ ਮਾਲਵਾ ਨਾਉਂ ਪਿਆ ਤੇ ਆਪਣੀ ਵਿਕਾਸ ਮੰਜ਼ਲਾਂ ਵੱਲ ਵਧਿਆ ।

## ਮੋਗਾ ਪਿੰਡ ਨਾਮਕਰਨ

ਹਰ ਇੱਕ ਦਿਹਾਤ ਵਿਚਲੀ ਆਬਾਦੀ ਨੂੰ ਪਿੰਡ ਆਖਿਆ ਜਾਂਦਾ ਹੈ। ਪਿੰਡ ਸ਼ਬਦ ਬਹੁਤ ਹੀ ਪੁਰਾਣਾ ਹੈ ਜੋ ਕਈ ਬੋਲੀਆਂ ਵਿੱਚ ਮਿਲਦਾ ਹੈ। ਸ਼ਾਹਪੁਰੀ ਕਾਂਗੜੀ ਬੋਲੀ ਵਿੱਚ ਪਿੰਡ ਦਾ ਅਰਥ ਹੈ – ਉਜੜੀ ਹੋਈ ਜਗ੍ਹਾ। ਮੁਲਤਾਨੀ ਭਾਸ਼ਾ ਵਿੱਚ ਪਿੰਡ ਦਾ ਅਰਥ – ਆਬਾਦੀ ਲਿਆ ਜਾਂਦਾ ਹੈ ਅਤੇ ਪੋਠੋਹਾਰੀ ਬੋਲੀ ਵਿੱਚ ਪਿੰਡ ਦਾ ਅਰਥ ਹੈ – ਖੰਜੂਰ। ਇਸ ਲਈ ਇਸ ਸ਼ਬਦ ਦੀ ਉਤਪਤੀ ਇਰਾਨ, ਇਰਾਕ ਅਰਬ ਦੇ ਖ਼ੁਸ਼ਕ ਦੇਸ਼ਾਂ ਤੋਂ ਹੋਈ ਲਗਦੀ ਹੈ। ਕਿਉਂਕਿ ਇਹਨਾਂ ਦੇਸ਼ਾਂ ਵਿੱਚ ਮੁੱਖ ਪੇੜ ਖੰਜੂਰ ਹੈ।

ਭਾਈ ਕਾਨ੍ਹ ਸਿੰਘ ਨਾਭਾ ਨੇ ਪਿੰਡ ਦਾ ਅਰਥ ਦਿੱਤਾ ਹੈ – ਇਕੱਠਾ ਕਰਨਾ, ਗਾਂਵ, ਸਰੀਰ। ਇਸ ਇਲਾਕੇ ਦੇ ਗਿੱਲ ਅਤੇ ਸ਼ੇਰਗਿੱਲ ਆਦਿ ਇਰਾਨ, ਇਰਾਕ, ਅਫਗਾਨਿਸਤਾਨ ਵਿੱਚ ਦੀ ਹੋ ਕੇ ਪੰਜਾਬ 'ਚ ਆਬਾਦ ਹੋਏ ਹਨ। ਪਿੰਡ ਸ਼ਬਦ ਵੀ -ਇਹਨਾਂ ਦੇ ਨਾਲ ਹੀ ਆ ਗਿਆ। ਇਹ ਆਪਣੀਆਂ ਆਬਾਦੀਆਂ ਨੂੰ ਪਿੰਡ ਆਖਣ ਲਗ ਪਏ।

ਸਭ ਤੋਂ ਮਹੱਤਵਪੂਰਨ ਸਵਾਲ ਇਹ ਹੈ ਕਿ ਪਿੰਡ ਮੋਗਾ ਦਾ ਨਾਂ ਮੋਗਾ ਕਿਵੇਂ ਪਿਆ ? ਇਸਦਾ ਉੱਤਰ ਲੱਭਣ ਲਈ ਸਾਨੂੰ ਆਪਣਾ ਘੇਰਾ ਵਿਸ਼ਾਲ ਕਰਨ ਦੀ ਲੋੜ ਹੈ। ਇਹ ਨਾਮਕਰਨ ਲੱਭਣ ਲਈ ਸਾਨੂੰ ਹੋਰ ਪਿੰਡਾਂ ਬਾਰੇ ਵੀ ਖੋਜ ਕਰਨੀ ਪਵੇਗੀ, ਫਿਰ ਹੀ ਅਸੀਂ ਕਿਸੇ ਠੋਸ ਨਤੀਜੇ 'ਤੇ ਪਹੁੰਚ ਪਾਵਾਂਗੇ।

**ਕੋਟ ਈਸੇ ਖਾਂ :** ਇਹ ਕਸਬਾ ਜ਼ੀਰਾ ਦੇ ਨੇੜੇ ਹੈ। ਇੱਥੋਂ ਦਾ ਤਅੱਲਕੇਦਾਰ ਦੌਲਤ ਖਾਂ 'ਮੰਜ' ਰਾਜਪੂਤ ਸੀ। ਇਸ ਦੇ ਤਿੰਨ ਪੁੱਤਰ ਸਨ। ਰੇਬਤ ਖਾਂ, ਈਸੇ ਖਾਂ ਅਤੇ ਸ਼ੇਖ਼ ਖਾਂ ਨਿਆਜੀ। ਈਸੇ ਖਾਂ ਨੂੰ ਸ਼ੇਰ ਸ਼ਾਹ ਦੀ ਫੌਜ ਵਿੱਚ ਉੱਚਾ ਰੁਤਬਾ ਹਾਸਿਲ ਸੀ। ਹਮਾਯੂੰ ਦੇ ਖਿਲਾਫ ਈਸੇ ਖਾਂ ਨੇ ਬਹੁਤ ਬਹਾਦਰੀ ਦਿਖਾਈ ਸੀ ਤੇ ਬਹੁਤ ਪ੍ਰਸਿੱਧੀ ਹਾਸਲ ਕੀਤੀ ਸੀ। ਨਵਾਬ ਨੇ ਈਸਾ ਖਾਂ ਨੂੰ ਬਹੁਤ ਅਖ਼ਤਿਆਰ ਦਿੱਤੇ ਸਨ ਅਤੇ ਜੰਗੀਰਾਂ ਅਲਾਟ ਕੀਤੀਆਂ ਸਨ। ਉਸ ਸਮੇਂ ਹੀ ਈਸੇ ਖਾਂ ਨੇ ਆਪਣੇ ਨਾਮ 'ਤੇ ਕੋਟ ਈਸੇ ਖਾਂ ਆਬਾਦ ਕੀਤਾ ਸੀ।

**ਭਾਈ ਰੂਪਾ :** ਇਹ ਪਿੰਡ ਦੀਨਾ ਕਾਂਗੜ ਤੋਂ ਥੋੜ੍ਹੀ ਦੂਰ ਤੇ ਵਸਿਆ ਹੋਇਆ ਹੈ। ਇਸਨੂੰ ਛੇਵੇਂ ਪਾਤਸ਼ਾਹ ਸਮੇਂ ਭਾਈ ਰੂਪ ਚੰਦ ਨੇ ਵਸਾਇਆ ਸੀ। ਇਸ ਕਰਕੇ ਇਸ ਪਿੰਡ ਦਾ ਨਾਮ 'ਭਾਈ ਰੂਪਾ' ਪਿਆ।

**ਮਰਾੜ :** ਇਹ ਕਸਬਾ ਫੂਲਕਿਆਂ ਰਾਜਿਆਂ ਦੇ ਬਜ਼ੁਰਗ ਭਾਈ ਮੋਹਨ ਕੇ ਸਿੱਧੂਆਂ ਦਾ ਬੰਨ੍ਹਿਆ ਹੋਇਆ ਹੈ। ਜਿਸਨੂੰ 1684 ਬਿ: ਵਿੱਚ ਗੁਰੂ ਹਰਗੋਬਿੰਦ ਸਾਹਿਬ ਜੀ ਦੀ ਆਗਿਆ ਅਨੁਸਾਰ ਭਾਈ ਮੋਹਣਕਿਆਂ ਨੇ ਆਪਣੇ ਦਾਦੇ ਮਰਾੜ ਦੇ ਨਾਂਅ 'ਤੇ ਆਬਾਦ



ਕੀਤਾ ਸੀ।

**ਡਰੋਲੀ :** 1852–53 ਦੇ ਬੰਦੋਬਸਤ ਅਨੁਸਾਰ ਡਰੋਲੀ ਨਾਂਅ ਦੀ ਇੱਕ ਨਾਚੀ ਸੀ। ਜਿਸਨੇ ਮੁਸਲਮਾਨ ਬਾਦਸ਼ਾਹ ਤੋਂ ਇਹ ਜ਼ਗੀਰ ਹਾਸਿਲ ਕੀਤੀ ਸੀ। ਇਹ ਡਰੋਲੀ ਨਾਂਅ ਦੀ ਨਾਚੀ ਬੇਔਲਾਦ ਸੀ। ਇਸ ਡਰੋਲੀ ਨੇ ਆਪਣੇ ਆਖ਼ਰੀ ਸਮੇਂ ਆਪਣੀ ਸਾਰੀ ਵਿਰਾਸਤ ਸੰਘਿਆਂ ਨੂੰ ਦੇ ਦਿੱਤੀ ਅਤੇ ਕਿਹਾ ਸੀ ਕਿ ਇਸ ਜ਼ਗੀਰ ਦੇ ਤੁਸੀਂ ਅੱਜ ਤੋਂ ਮਾਲਕ ਹੋ। ਪਰ ਇੱਥੇ ਮੇਰੇ ਨਾਂਅ 'ਤੇ ਪਿੰਡ ਵਸਾਇਆ ਜਾਵੇ। ਇਸ ਤਰ੍ਹਾਂ ਇਹ ਡਰੋਲੀ ਪਿੰਡ ਹੋਂਦ ਵਿੱਚ ਆਇਆ।

ਇਸ ਤਰ੍ਹਾਂ ਹੀ ਫਿਰੋਜ਼ਪੁਰ ਸ਼ਹਿਰ ਫਿਰੋਜ਼ਸ਼ਾਹ ਤੁਗਲਕ ਨੇ ਆਪਣੇ ਨਾਂਅ 'ਤੇ 1360 ਈ: ਵਿੱਚ ਆਬਾਦ ਕੀਤਾ। ਇਸ ਤਰ੍ਹਾਂ ਹੀ ਲਾਹੌਰ ਸ਼ਹਿਰ ਦੀ ਉਤਪਤੀ ਰਾਮਚੰਦਰ ਦੇ ਸਪੁੱਤਰ ਲਊ ਅਤੇ ਕੁਸ਼ ਤੋਂ ਕਸੂਰ ਨਗਰ ਆਬਾਦ ਹੋਏ।

ਆਮ ਪਿੰਡਾਂ ਦੇ ਨਾਂ ਮਨੁੱਖੀ ਨਾਵਾਂ ਤੋਂ ਹੀ ਉਪਜੇ ਹਨ। ਇਸ ਮੋਗੇ ਪਿੰਡ ਦੇ ਪੁਰਾਤਨ ਬਾਰੇ ਕਈ ਤੱਥ ਮਿਲਦੇ ਹਨ। ਮਾਲਵਾ ਇਤਿਹਾਸ ਦੀ ਭੂਮਿਕਾ ਅਨੁਸਾਰ ਪਹਿਲੀ ਸਦੀ ਈਸਵੀ ਵਿੱਚ ਰਾਜਾ 'ਮੋਗ' ਦੀ ਬੰਸ ਨੇ ਮੋਗ ਬੱਧ ਦੇ ਨਾਲ ਹੀ ਇਹ ਪਿੰਡ ਬੱਧਾ ਸੀ। ਉਦੋਂ ਇਹ ਸਤਲੁਜ ਦੇ ਹਿਠ੍ਹਾੜ ਦਾ ਸਿਰਾ ਸੀ। ਜਦੋਂ ਹੂੰਨਾਂ ਦਾ ਹੁੱਲੜ ਆਇਆ ਤਾਂ ਜਠੇਰ ਅਤੇ ਤਿਹਾੜੇ ਆਦਿ ਦੇ ਨਾਲ ਹੀ ਇਸਨੂੰ ਵੀ ਉਜਾੜਿਆ ਗਿਆ। ਇਹ ਪੰਜਵੀਂ ਸਦੀ ਦਾ ਸਮਾਂ ਸੀ।

ਪਹਿਲੀ ਸਦੀ ਵਿੱਚ 'ਤਖਤਿਬਾਹੀ' ਦੇ ਰਹਿਣ ਵਾਲੇ ਇੰਡੋ ਪਾਰਥੀ ਲੋਕਾਂ ਨੇ ਪੰਜਾਬ ਤੱਕ ਵੀ ਆਪਣਾ ਰਾਜ ਕਾਇਮ ਕੀਤਾ ਸੀ। ਇਸ ਬੰਸ ਵਿੱਚੋਂ 'ਰੱਜੂ ਬੁੱਲ' ਬੜਾ ਪ੍ਰਭਾਵਸ਼ਾਲੀ ਰਾਜਾ ਹੋਇਆ ਜਿਸ ਨੇ ਆਪਣੇ ਵਡੇਰੇ ਦੇ ਨਾਮ 'ਤੇ 'ਮੋਗ' ਜਾਂ 'ਮੱਘ' ਨਾਮੀ ਸਿੱਕੇ ਚਲਾਏ ਸਨ। ਰਾਜਾ ਬੁੱਲ ਨੇ ਪੂਰਬੀ ਪੰਜਾਬ ਵਿੱਚ ਤਿਹਾੜੇ ਦੇ ਰਸਤੇ ਆ ਕੇ ਉੱਜੜੇ ਤਿਹਾੜੇ ਵਾਲੀ ਥਾਂ 'ਤੇ ਮੋਗ ਪੁਰ ਸ਼ਹਿਰ ਵਸਾਇਆ। ਇਹ ਮੋਗਪੁਰ ਸ਼ਹਿਰ ਤਿੰਨ ਵਾਰ ਵਸਿਆ ਅਤੇ ਉੱਜੜਿਆ। ਅਤੇ ਤੀਜੀ ਵਾਰੀ ਇਹ ਮੋਗਪੁਰ ਸ਼ਹਿਰ ਮੋਗੇ ਵਾਲੀ ਅਸਲੀ ਥਾਂ 'ਤੇ ਵਸਿਆ ਸੀ।

ਗਲੋਸਰੀ ਆਫ ਟਰਾਈਬਜ਼ ਕਾਸਟਸ ਆਫ ਦੀ ਪੰਜਾਬ ਭਾਗ ਪਹਿਲਾ, ਪੇਜ ਨੰਬਰ 140 ਅਨੁਸਾਰ 72 ਬੀ.ਸੀ. ਦੇ ਕਰੀਬ ਮਹਾਰਾਜਾ ਸਿਕੰਦਰ ਨੇ ਦਰਿਆ ਜਿਹਲਮ ਪਾਸ ਨਕੋਆ ਨਾਮੀਂ ਕਸਬਾ ਆਬਾਦ ਕੀਤਾ ਸੀ। ਜਿਸਨੂੰ ਸਮੇਂ ਦੇ ਚੱਕਰ ਨੇ ਬਰਬਾਦ ਕਰ ਦਿੱਤਾ ਸੀ। ਇਹ ਨਕੋਆ ਵਾਲੀ ਥਾਂ 'ਤੇ 'ਰਾਜਮੋਗ' ਜਿਸਨੂੰ ਰਾਜ ਸ਼ੰਕਰ ਵੀ ਆਖਦੇ ਸਨ ਨੇ ਆਪਣੇ ਮੋਗ ਦੇ ਨਾਮ 'ਤੇ ਮੋਗਾ ਕਸਬਾ ਆਬਾਦ ਕੀਤਾ ਸੀ।

ਅਸਲ ਵਿੱਚ ਜਿੰਨਾ ਕਿਸੇ ਚੀਜ਼ ਨੂੰ ਫਰੋਲੀਏ, ਬਹੁਤੇ ਕਾਗਜ਼ ਉਲੱਦੀਏ ਅਤੇ ਬਹੁਤੀ ਪੁਣ-ਛਾਣ ਕਰੀਏ ਉਤਨਾ ਹੀ ਉਸ ਵਿੱਚੋਂ ਹੋਰ-ਹੋਰ ਕੁਝ ਮਿਲਦਾ ਹੈ।

ਸਾਹਸੀ ਬਲਕਾਰ ਸਿੰਘ ਘੱਲ ਕਲਾਂ ਦੇ ਰਿਕਾਰਡ ਅਨੁਸਾਰ ਇਸ ਮੋਗੇ ਵਾਲੀ ਥਾਂ 'ਤੇ ਪਹਿਲਾਂ ਖੱਤਰੀ ਰਹਿੰਦੇ ਸਨ। ਜਦੋਂ ਮੋਗੇ ਗਿੱਲ ਕੇ ਵੈਰੋਕਿਆਂ ਤੋਂ ਰਤਨਪਾਲ ਨੇ ਉਜਾੜ ਦਿੱਤੇ ਸਨ ਤਾਂ ਮੋਗੇ ਕੇ ਗਿੱਲਾਂ ਨੇ ਤੂਰ ਕੌਮ ਦਾ ਆਸਰਾ ਲਿਆ ਸੀ ਅਤੇ ਮੋਗੇ ਦੀ ਪੁਰਾਣੀ ਥੇਹ 'ਤੇ ਆਪਣਾ ਪਿੰਡ ਆਣ ਬੱਧਾ ਸੀ। ਇਸ ਪਿੰਡ ਦੀ ਮੋਹੜੀ ਗੱਡਣ ਸਮੇਂ ਵੀ ਮੋਗੇ ਕੇ ਗਿੱਲਾਂ ਦੀ ਖੱਤਰੀ ਮੇਲਾ (ਜੋ ਉਸ ਸਮੇਂ ਇਸ ਇਲਾਕੇ ਦਾ ਚੌਧਰੀ ਸੀ ) ਨਾਲ ਲੜਾਈ ਹੋਈ ਸੀ ਅਤੇ ਮੋਗੇ ਕੇ ਗਿੱਲ ਜਬਰਦਸਤੀ ਕਾਮਯਾਬ ਹੋ ਗਏ ਸਨ। ਮੋਗੇ ਗਿੱਲ ਕਿਆਂ ਨੇ ਪਿੰਡ ਤਾਂ ਬੰਨ੍ਹ ਲਿਆ ਸੀ ਪਰ ਜਦ ਵੀ ਕਦੇ ਮੌਕਾ ਲਗਦਾ ਸੀ ਉਹ ਖੱਤਰੀ ਇਹਨਾਂ ਦਾ ਨੁਕਸਾਨ ਜਰੂਰ ਕਦੇ ਸਨ। ਮਾਲ ਡੰਗਰ ਚੁਰਾ ਕੇ ਲੈ ਜਾਂਦੇ ਸਨ। ਇਹਨਾਂ ਖੱਤਰੀਆਂ ਦੀ ਮਦਦ ਰਤਨਪਾਲ ਕਰਦਾ ਸੀ।

ਮੋਗਾ ਗਿੱਲ ਹਿੰਦੂ ਸਿੱਧਾਂ ਦਾ ਉਪਾਸਕ ਸੀ। ਉਹਨਾਂ ਸਮਿਆਂ ਵਿੱਚ ਸਿੱਧ ਮਹਾਤਮਾ ਦੀ ਲੋਕ-ਮਾਨਤਾ ਆਮ ਸੀ। ਮੋਗੇ ਗਿੱਲ ਨੇ ਉਸ ਸਮੇਂ ਦੇ ਮਹਾਨ ਸਿੱਧ ਬਾਬਾ ਸਿੱਧ ਮਲੂਣ ਸ਼ਾਹ ਕੋਲ ਜਾ ਅਰਦਾਸ ਬੇਨਤੀ ਕੀਤੀ ਕਿ ਮਹਾਰਾਜ ਸਾਡੇ ਤੇ ਵੀ ਕ੍ਰਿਪਾ ਦ੍ਰਿਸ਼ਟੀ ਕਰੋ। ਅਸੀਂ ਰਾਜਿਆਂ ਮਹਾਰਾਜਿਆਂ ਦੀ ਬੰਸ ਹਾਂ। ਸਾਨੂੰ ਬਠਿੰਡੇ ਤੋਂ ਰਤਨਪਾਲ ਨੇ (ਜੋ ਮੁਸਮਾਨ ਬਣਕੇ ਹਾਜੀ ਰਤਨ ਕਰਕੇ ਮਸ਼ਹੂਰ ਸੀ) ਉਜਾੜਿਆ। ਫਿਰ ਅਸੀਂ ਉੱਜੜ ਕੇ ਵਸੇ ਤਾਂ ਸਾਨੂੰ ਫਿਰ ਉੱਥੋਂ ਉਜਾੜਿਆ ਗਿਆ। ਸਾਡੇ ਤੇ ਕਿਰਪਾ ਕਰੋ। ਜਿੱਥੇ ਅਸੀਂ ਹੁਣ ਪਿੰਡ ਬੰਨ੍ਹਿਆ ਹੈ, ਇੱਥੇ ਸਾਡੀ ਖੱਤਰੀਆਂ ਨਾਲ ਨਿੱਤ ਲੜਾਈ ਹੁੰਦੀ ਹੈ। ਸਾਡਾ ਮਾਲ ਡੰਗਰ ਚੋਰੀ ਹੋ ਜਾਂਦਾ ਹੈ। ਸਾਨੂੰ ਜਰੂਰ ਵਸਾਓ। ਸਿੱਧ ਮਲੂਣ ਸ਼ਾਹ ਨੇ ਮੇਲੇ ਖੱਤਰੀ ਕਿਆਂ ਨੂੰ ਬੁਲਾ ਕੇ ਇਹਨਾਂ ਦਾ ਫੈਸਲਾ ਕਰਵਾਇਆ ਕਿ ਗਿੱਲ ਦੁਸ਼ਾਲਿਆਂ ਵਾਲੇ ਹਨ। ਰਾਜਿਆਂ ਮਹਾਰਾਜਿਆਂ ਦੀ ਬੰਸ ਹੈ। ਇਹ ਤੁਹਾਡੇ 'ਤੇ ਵਾਧਾ ਨਹੀਂ ਕਰਨਗੇ। ਇਹਨਾਂ ਨੂੰ ਏਥੇ ਵਸਣ ਦਿਓ।

ਮੇਲਾ ਖੱਤਰੀ ਬਾਬਾ ਮਲੂਣ ਸ਼ਾਹ ਦਾ ਬਚਨ ਤਾਂ ਟਾਲ ਨਾ ਸਕਿਆ ਪਰ ਇੱਕ ਸ਼ਰਤ ਰੱਖੀ ਕਿ ਮੇਰਾ ਨਾਂ ਪਿੰਡ ਨਾਲ ਜੋੜ ਦੇਵੋ। ਤਾਂ ਬਾਬਾ ਮੱਲੂਣ ਸ਼ਾਹ ਨੇ ਬਚਨ ਕੀਤਾ –ਭਾਈ ਅਸੀਂ ਤੇਰਾ ਨਾਂਅ ਜਰੂਰ ਨਾਲ ਜੋੜ ਦਿੰਨੇ ਹਾਂ ਪਰ ਇਹ ਦੁਨੀਆ ਟੁੱਟਦੀ ਭੱਜਦੀ ਹੈ। ਸਿੱਧ ਮਲੂਣ ਸ਼ਾਹ ਦਾ ਬਚਨ ਪੂਰਾ ਵੀ ਹੋਇਆ। ਕੁਝ ਸਮਾਂ ਇਹ ਮੋਗਾ, 'ਮੇਲੇ ਵਾਲਾ ਮੋਗਾ' ਵੀ ਅਖਵਾਉਂਦਾ ਰਿਹਾ। ਪਰ ਹੌਲੀ ਹੌਲੀ ਗਿੱਲਾਂ ਦਾ ਜੋਰ ਵਧ ਗਿਆ। ਮੇਲਾ ਨਾਮ ਨਾਲੋਂ ਟੁੱਟ ਗਿਆ ਅਤੇ ਇਸਦਾ ਨਾਂ ਮੋਗਾ ਹੀ ਰਹਿ ਗਿਆ।

ਫਿਰੋਜ਼ਪੁਰ ਰਾਜਟੀਅਰ ਅਨੁਸਾਰ ਰਾਜਾ ਪ੍ਰਿਥੀਪਤ ਰਾਜਪੂਤ ਰਾਜੇ ਦੇ ਸਮੇਂ ਗਿੱਲ ਬਠਿੰਡੇ



ਤੋਂ ਉੱਜੜ ਕੇ ਨਥਾਣੇ ਪੜਾਅ ਕਰਕੇ ਪਿੰਡ ਵੈਰੋਕਿਆਂ ਕੋਲ 'ਟਾਂਡਾ ਮੀਂਡਾ' ਪਿੰਡ ਆਬਾਦ ਕਰਕੇ ਵਸਣ ਲੱਗੇ, ਇੱਥੇ ਸੰਘਰੀਏ ਬੈਰਾੜਾਂ ਦਾ ਅਤੇ ਗਿੱਲਾਂ ਦਾ ਚਰਾਂਦਾਂ ਪਿੱਛੇ ਰੌਲਾ ਪੈ ਗਿਆ ਤਾਂ ਲੜਾਈ ਹੋਈ ਅਤੇ ਲੜਾਈ ਵਿੱਚ ਰਾਜਾ ਗਿੱਲ ਅਤੇ ਮੋਗਾ ਗਿੱਲ ਗੰਭੀਰ ਰੂਪ ਵਿੱਚ ਫੱਟੜ ਹੋ ਗਏ। ਬੈਰਾੜ ਵਾਰ-ਵਾਰ ਧਾਵੇ ਬੋਲ ਰਹੇ ਸਨ। ਇਹਨਾਂ ਬੈਰਾੜਾਂ ਦੇ ਧਾਵਿਆਂ ਵਿੱਚ ਪਿੰਡ'ਟਾਂਡਾ ਮੀਂਡਾ' ਬਰਬਾਦ ਹੋ ਗਿਆ ਅਤੇ ਗਿੱਲ ਕੁਤਰ ਵੱਲ ਭੱਜ ਗਏ ਅਤੇ ਦੱਖਣ ਪੱਛਮ ਵੱਲ ਜਾ ਕੇ ਵਸ ਗਏ। ਇਹ ਸੋਲ੍ਹਵੀਂ ਸਦੀ ਦੇ ਵਿਚਕਾਰਲਾ ਸਮਾਂ ਸੀ

ਫਿਰੋਜ਼ਪੁਰ ਗਜਟੀਅਰ ਅਨੁਸਾਰ ਹੀ ਬੈਰਾੜ-ਗਿੱਲਾਂ ਦੀ ਆਪਸੀ ਮੁੱਠਭੇੜ ਵਿੱਚ ਮੋਗਾ ਗਿੱਲ ਮਾਰਿਆ ਗਿਆ। 'ਟਾਂਡਾ ਮੀਂਡਾ' ਥੇਹ ਹੋ ਗਿਆ ਜਿਸ ਦਾ ਥੇਹ ਅੱਜ ਵੀ ਵੈਰੋਕਿਆਂ ਕੋਲ ਹੈ। ਇੱਥੋਂ ਉੱਜੜ ਕੇ ਮੋਗੇ ਗਿੱਲ ਦੇ ਪੰਜ ਪੁੱਤਰਾਂ ਵਿੱਚੋਂ ਅਸੰਗ ਦੀ ਔਲਾਦ ਦਾਨਸ਼ਾਹ ਉਸਦਾ ਪੁੱਤਰ ਮਿੱਤਾ ਅਤੇ ਉਸਦੇ ਪੁੱਤਰ ਚੈਨੇ ਨੇ ਆਪਣੇ ਪੜਦਾਦੇ ਦੇ ਨਾਂਅ 'ਤੇ ਮੋਗਾ ਵਸਾਇਆ ਸੀ।

ਇਹ ਸਾਰੇ ਹੀ ਤੱਥ ਆਪੋ-ਆਪਣੀ ਪ੍ਰਮਾਣਿਕਤਾ ਸਿੱਧ ਕਰਦੇ ਹਨ ਕਿ ਮੋਗਾ ਗਿੱਲ ਪਾਲ ਦੀ ਪੰਦਰ੍ਹਵੀਂ ਬੰਸਾਵਲੀ ਤੇ ਹੈ ਅਤੇ ਤੱਥ ਨਿਸ਼ਾਨਦੇਹੀਆਂ ਇਹ ਵੀ ਗਵਾਹੀ ਭਰਦੇ ਹਨ ਕਿ ਮੋਗਾ ਗਿੱਲਾਂ ਦਾ ਆਬਾਦ ਕੀਤਾ ਹੋਇਆ ਹੈ। ਮੁੱਖ ਰੂਪ ਵਿੱਚ ਜੇ ਮੋਗੇ ਗਿੱਲ ਦੀ ਹੇਠਲੀ ਬੰਸਾਵਲੀ ਵੱਲ ਬਰੀਕੀ ਨਾਲ ਝਾਤ ਮਾਰੀਏ ਤਾਂ ਸਚਾਈ ਦੇ ਅੰਸ਼ ਹੋਰ ਵੀ ਜਗਮਗਾਉਣ ਲੱਗ ਜਾਂਦੇ ਹਨ। ਮੋਗੇ ਦੀਆਂ ਪੰਜ ਪੱਤੀਆਂ ਮੋਗੇ ਦੇ ਪੁੱਤਰਾਂ ਦੇ ਨਾਂਅ 'ਤੇ ਹਨ। ਚਰਾਗਾ ਪੱਤੀ, ਬਾਘਾ ਪੱਤੀ, ਸੰਦਲੀ ਪੱਤੀ, ਅਸੰਗ ਪੱਤੀ ਅਤੇ ਰੂਪਾ ਪੱਤੀ।

ਮੋਗੇ ਗਿੱਲ ਦਾ ਦੂਜਾ ਭਾਈ ਜੋਗਾ ਸੀ। ਜਿਸ ਦੀ ਔਲਾਦ ਮਹਿਲਾ ਅਤੇ ਅਜੀਤ ਸੀ। ਮੋਗਾ ਮਹਿਲਾ ਸਿੰਘ ਇੱਕ ਵੱਖਰਾ ਅਗਵਾੜ ਹੈ। ਅੱਗੇ ਇਹਨਾਂ ਦੀਆਂ ਵੱਖੋ ਵੱਖਰੀਆਂ ਪੱਤੀਆਂ ਹਨ। ਮੋਗਾ ਸ਼ਬਦ ਦੇ ਮੂਲ ਬਾਰੇ ਨਿਸ਼ਚੇ ਨਾਲ ਹੀ ਆਖਿਆ ਜਾ ਸਕਦਾ ਹੈ ਕਿ ਮੋਗਾ ਪਿੰਡ ਸੋਲ੍ਹਵੀਂ ਸਦੀ ਵਿੱਚ ਮੋਗਬੰਧ, ਮੋਗਪੁਰ ਆਦਿ ਥਾਵਾਂ ਤੋਂ ਉੱਜੜ ਕੇ ਅੱਜ ਦੀ ਮੋਗੇ ਵਾਲੀ ਥਾਂ 'ਤੇ ਮੋਗੇ ਨਾਂਅ ਦੇ ਬਜ਼ੁਰਗ ਦੇ ਨਾਂਅ 'ਤੇ ਬੱਝਿਆ। ਇਹ ਸ਼ਬਦ ਮੋਗਾ ਗਿੱਲ ਕੌਮ ਦੀ ਪ੍ਰਾਚੀਨਤਾ ਦੀ ਗਵਾਹੀ ਵੀ ਭਰਦਾ ਹੈ।

ਉਪਰੋਕਤ ਇਤਿਹਾਸਕ ਪ੍ਰਮਾਣਾਂ ਦੇ ਆਧਾਰ 'ਤੇ ਅਸੀਂ ਇਸ ਸਿੱਟੇ 'ਤੇ ਪੁੱਜਦੇ ਹਾਂ ਕਿ ਮੋਗਾ ਸ਼ਹਿਰ ਦਾ ਨਾਉਂ ਇੱਥੇ ਮੂਲ ਰੂਪ ਵਿੱਚ ਵਸਦੇ ਗਿੱਲ ਖਾਨਦਾਨ ਦੇ ਬਜ਼ੁਰਗ ਮੋਗਾ ਗਿੱਲ ਦੇ ਨਾਉਂ 'ਤੇ ਹੀ ਪਿਆ। ਇਹ ਇੱਕ ਹਕੀਕਤ ਹੈ।

## ਖਿਲਰੀਆਂ ਹੱਦਾਂ ਬੰਨੇ

ਇਸਦੇ ਵਿਕਸਤ ਹੁੰਦੇ ਇੱਕ ਪਿੰਡ ਤੋਂ ਕਸਬੇ ਅਤੇ ਕਸਬੇ ਤੋਂ ਸ਼ਹਿਰ ਬਨਣ ਨਾਲ ਸਮੇਂ-ਸਮੇਂ ਇਸਦੇ ਹੱਦਾਂ ਬੰਨੇ ਵੀ ਬਦਲਦੇ ਰਹੇ ਹਨ। ਇਹ ਇੱਕ ਹਕੀਕਤ ਹੈ ਕਿ ਜਦੋਂ ਮੋਗੇ ਦੀ ਸ਼ਾਦੀ ਪੱਕਾ ਕਲਾਂ ਦੇ ਰਹਿਣ ਵਾਲੇ ਬਾਰੇ ਸਰਾਂ ਦੇ ਘਰ ਹੋਈ ਸੀ। ਵਿਆਹ ਵੇਲੇ ਇਸਨੂੰ ਮਦਦ ਲਈ ਮੋਗੇ ਵਿੱਚ ਦੋ ਘਰ ਵੀ ਦਿੱਤੇ ਸਨ। ਉਹਨਾਂ ਦੋ ਘਰਾਂ ਤੋਂ ਹੀ ਇਸ ਮੋਗੇ ਵਿੱਚ ਵਸਦੇ ਸਰਾਂ ਗੋਤ ਨੇ ਵਿਕਾਸ਼ ਕੀਤਾ ਹੈ।

ਜੇ ਮੋਗੇ ਦੇ ਵਿਕਾਸ ਖੇਤਰਫਲ ਨੂੰ ਨਿਹਾਰਨਾ ਹੋਵੇ ਤਾਂ ਲੁਧਿਆਣੇ ਵੱਲ ਨੂੰ ਮੋਗਾ ਚੂਹੜ ਚੱਕ ਤੱਕ ਕਈ ਮੀਲਾਂ ਵਿੱਚ ਫੈਲਿਆ ਹੋਇਆ ਹੈ। ਇਸੇ ਤਰ੍ਹਾਂ ਜੇ ਫਿਰੋਜ਼ਪੁਰ ਵੱਲ ਨੂੰ ਮੋਗੇ ਦੇ ਖਿਲਰੇ ਖੰਭਾਂ ਨੂੰ ਨਾਪੀਏ ਤਾਂ ਇਹ ਮੋਗਾ ਦਾਰਾਪੁਰ ਤੱਕ ਫੈਲਿਆ ਹੋਇਆ ਹੈ। ਇਸ ਤਰ੍ਹਾਂ ਜੇ ਕੋਟਕਪੂਰੇ ਵੱਲ ਇਸਦੀ ਹੱਦ ਬੰਨੇ ਨੂੰ ਨਿਹਾਰੀਏ ਤਾਂ ਇਹ ਮੋਗਾ ਰਿਆਸਤ ਫਰੀਦਕੋਟ ਦੀ ਪੁਰਾਣੀ ਹੱਦ ਤੱਕ ਆਪਣਾ ਪਸਾਰ ਕਰੀ ਬੈਠਾ ਹੈ, ਜਿਸ ਨੂੰ ਛੋਟੀ ਪੰਜ ਗਰਾਈਂ ਆਖਦੇ ਹਨ। ਇਸ ਤਰ੍ਹਾ ਹੀ ਅੰਮ੍ਰਿਤਸਰ ਵੱਲ ਪਿੰਡ 'ਕੜਾਹੇ ਵਾਲਾ' ਤੱਕ ਅਤੇ ਜਲੰਧਰ ਵੱਲ ਨੂੰ ਵੀ ਇਸਦੀ ਪਸਰਨ ਹੱਦ ਕਾਵਾਂ ਵਾਲੇ ਪੱਤਣ ਤੱਕ ਹੈ।

1983–84 ਦੇ ਵਿੱਚ ਇਹ ਮੋਗਾ 712 ਹੈਕਟੇਅਰ ਯਾਨੀ 11028 ਏਕੜ ਦੇ ਖੇਤਰਫਲ ਵਿੱਚ ਫੈਲਿਆ ਹੋਇਆ ਸੀ। ਜਿਸ ਵਿੱਚੋਂ 8922 ਏਕੜ ਵਾਹਿਕ ਅਤੇ 2106 ਏਕੜ ਗੈਰ ਮੁਮਕਿਨ ਸੀ। 1980 ਦੀ ਮਰਦਮਸ਼ੁਮਾਰੀ ਅਨੁਸਰ ਮੋਗੇ ਦੀ ਆਬਾਦੀ8200 ਹਜ਼ਾਰ ਸੀ।

ਅੱਜ ਮੋਗਾ ਨਾ ਤਾਂ ਢਾਬ ਵਾਲਾ ਹੈ ਤੇ ਨਾ ਹੀ 'ਮੇਲੇ ਖੱਤਰੀ' ਵਾਲਾ। ਅੱਜ ਮੋਗਾ ਮਹਿਲਾ ਸਿੰਘ ਅਤੇ ਮੋਗਾ ਅਜੀਤ ਤੋਂ ਅੱਗੇ ਮੋਗਾ ਵਿਕਾਸ ਦੀਆਂ ਮੰਜਲਾਂ ਵੱਲ ਵਧ ਰਿਹਾ ਹੈ। ਮੋਗੇ ਸ਼ਹਿਰ ਦੀ ਵਧੀ ਆਬਾਦੀ ਨੂੰ ਵੇਖ ਕੇ 1995 ਵਿੱਚ ਇਸਨੂੰ ਜ਼ਿਲ੍ਹਾ ਮੋਗਾ ਦਾ ਦਰਜਾ 24 ਨਵੰਬਰ 1995 ਵਿੱਚ ਪ੍ਰਾਪਤ ਹੋਇਆ। ਸ. ਹਰਚਰਨ ਸਿੰਘ ਬੈਰਾੜ ਮੁੱਖ ਮੰਤਰੀ ਪੰਜਾਬ ਵੱਲੋਂ ਇਸਦੇ ਜ਼ਿਲ੍ਹਾ ਹੋਣ ਦਾ ਉਦਘਾਟਨ ਕੀਤਾ ਗਿਆ ਸੀ।

ਮੋਗੇ ਦੇ ਸਰਬਪੱਖੀ ਵਿਕਾਸ ਵਿੱਚ ਬਾਹਰੋਂ ਆਏ ਡਾਕਟਰਾਂ ਜਿਵੇਂ ਮਥਰਾ ਦਾਸ ਜਿਹੇ, ਬੁੱਧੀਜੀਵੀਆਂ ਅਤੇ ਬਾਹਰੋਂ ਆਈਆਂ ਹੋਰ ਕੌਮਾਂ ਦਾ ਵਿਸ਼ੇਸ਼ ਯੋਗਦਾਨ ਹੈ।

ਵੀਹਵੀਂ ਸਦੀ ਤੋਂ ਇਹ ਮੋਗਾ ਵਿਕਸਤ ਹੋਣਾ ਸ਼ੁਰੂ ਹੋ ਗਿਆ ਸੀ। ਅੱਜ ਇਹ ਜ਼ਿਲ੍ਹਾ ਮੋਗਾ ਕਈ ਮੀਲਾਂ ਵਿੱਚ ਫੈਲਿਆ, ਵੰਨ-ਸੁਵੰਨੀਆਂ ਲਾਲ ਬੱਤੀਆਂ ਨਾਲ ਸ਼ਿੰਗਾਰਿਆ ਦੂਰ ਸੰਚਾਰ ਦੇ ਟਾਵਰਾਂ ਨਾਲ ਇਸਦੇ ਵਿਕਾਸ ਦੀ ਝਲਕ ਕਈ ਮੀਲਾਂ ਤੋਂ ਹੀ ਨਜ਼ਰ ਆਉਣ ਲਗ ਜਾਂਦੀ ਹੈ।



9 ਜੁਲਾਈ 1999 ਨੂੰ ਇੱਕ ਨੋਟੀਫਿਕੇਸ਼ਨ ਜਾਰੀ ਕਰਕੇ ਪੰਜਾਬ ਸਰਕਾਰ ਨੇ ਇਸ ਮੋਗੇ ਗਿੱਲ ਦੇ ਵਿਕਾਸਸ਼ੀਲ ਸ਼ਹਿਰ ਨੂੰ ਚਾਰ ਚੰਨ ਲਾ ਦਿੱਤੇ। ਪੰਨਤਾਲੀ ਪਿੰਡ ਮੱਖੂ ਦੇ ਅਤੇ ਸੰਤਾਲੀ ਪਿੰਡ ਧਰਮਕੋਟ ਦੇ ਇਸ ਮੋਗੇ ਨਾਲ ਜੋੜ ਕੇ ਇਸਦੇ ਮਾਣ ਵਿੱਚ ਹੋਰ ਵਾਧਾ ਕਰ ਦਿੱਤਾ ਸੀ।

ਇਸ ਮੋਗੇ ਸ਼ਹਿਰ ਦਾ ਪਹਿਲਾ ਰਕਬਾ 166969 ਹੈਕਟੇਅਰ ਸੀ। ਇਹਨਾਂ ਪਿੰਡਾਂ ਦੇ ਸ਼ਾਮਿਲ ਹੋਣ ਨਾਲ ਇਹ ਵਧ ਕੇ 233887 ਹੈਕਟੇਅਰ ਹੋ ਗਿਆ। ਪਹਿਲਾਂ ਇਸ ਮੋਗੇ ਵਿੱਚ 180 ਪਿੰਡ ਸਨ ਅਤੇ ਹੁਣ 330 ਪਿੰਡਾਂ ਵਾਲਾ ਇਹ ਮੋਗਾ ਜ਼ਿਲ੍ਹਾ ਚਾਰ ਤਹਿਸੀਲਾਂ ਨਾਲ ਆਪਣੇ ਜਾਹੋ-ਜਲਾਲ ਵਿੱਚ ਰੌਸ਼ਨ ਮੀਨਾਰ ਹੈ। ਮੋਗਾ ਸ਼ਹਿਰ ਆਪਣੀ ਵਿਕਾਸਕ ਸ਼ਕਤੀ ਨਾਲ ਇੰਡਸਟਰੀ, ਵਿਦਿਆ, ਸੱਭਿਆਚਾਰ ਗਤੀਵਿਧੀਆਂ, ਸਾਹਿਤਕ ਗਤੀਵਿਧੀਆਂ ਅਤੇ ਸੰਸਕ੍ਰਿਤਕ ਅਤੇ ਭੂਗੋਲਿਕ ਖੇਤਰ ਵਿੱਚ ਸਰਬਪੱਖੀ ਵਿਕਾਸ ਕਰਕੇ ਇੱਕ ਨਵੇਂ ਇਤਿਹਾਸ ਦੀ ਸਿਰਜਣਾ ਕਰੇਗਾ।

### ਜਲਵਾਯੂ

ਮੈਦਾਨੀ ਇਲਾਕੇ ਦੇ ਪ੍ਰਭਾਵ ਵਾਲਾ ਇਹ ਮੋਗੇ ਜ਼ਿਲ੍ਹੇ ਦਾ ਇਲਾਕਾ ਆਪਣੀ ਉਪਜਾਊ ਸ਼ਕਤੀ ਕਰਕੇ ਸਦੀਆਂ ਤੋਂ ਰੱਜਿਆ ਪੁੱਜਿਆ ਅਮੀਰ ਹੈ। ਸਦੀਆਂ ਤੋਂ ਦਰਿਆ ਇਸ ਦੀ ਹਿੱਕ ਉੱਤੇ ਵਗ-ਵਗ ਕੇ ਇਸਦੇ ਮੈਦਾਨੀ ਭਾਗਾਂ ਨੂੰ ਉਪਜਾਊ ਬਣਾਉਂਦੇ ਰਹੇ। ਇਸ ਦਾ ਅੰਦਾਜਾ ਚੰਗੀਆਂ ਭਰਵੀਆਂ ਫਸਲਾਂ, ਦਰਖਤਾਂ ਅਤੇ ਵੇਲ ਬੂਟਿਆਂ ਦੀ ਛਬ ਤੋਂ ਅਤੇ ਮਰਦਾਂ ਔਰਤਾਂ ਦੇ ਚੰਗੇ ਕੱਦ ਕਾਠ, ਨਿਖਰਵੇਂ ਚਿਹਰੇ-ਮੋਹਰੇ, ਚੁਸਤ ਤੇ ਖੜਕਵੀਂ ਤੋਰ ਅਤੇ ਬੋਲਚਾਲ ਤੋਂ ਲੱਗਦਾ ਹੈ। ਇਹ ਮੋਗਾ ਇਲਾਕਾ ਅੱਜ ਤੱਕ ਅਨਾਜ ਦਾ ਘਰ ਹੀ ਰਿਹਾ। ਇਸਦੇ ਉਪਜਾਊ ਗੁਣਾਂ ਨੂੰ ਵੇਖ ਕੇ ਇਸਨੂੰ ਸੋਨੇ ਦੀ ਚਿੜੀ ਕਹਿਣ ਨੂੰ ਜੀ ਕਰਦਾ ਹੈ।

ਮੋਗੇ ਇਲਾਕੇ ਦਾ ਜਲਵਾਯੂ ਆਪਣੇ ਖੇਤਰ ਦੇ ਅਨੁਸਾਰ ਗਰਮ ਅਤੇ ਖੁਸ਼ਕ ਵੀ ਹੈ। ਪਰ ਇਸਦੀ ਸਥਿਤੀ ਸਮੇਂ-ਸਮੇਂ ਅਨੁਸਾਰ ਬਦਲਦੀ ਰਹੀ ਹੈ। ਇੱਕ ਸਮਾਂ ਸੀ ਜਦੋਂ 635 ਈ: ਵਿੱਚ ਬਠਿੰਡੇ ਦਾ ਕਿਲ੍ਹਾ ਉਸਾਰਿਆ ਗਿਆ ਸੀ ਤਾਂ ਸਤਲੁਜ ਦਰਿਆ ਇਸ ਦੇ ਨਾਲ ਦੀ ਖਹਿ ਕੇ ਲੰਘਦਾ ਹੁੰਦਾ ਸੀ। ਇਹ ਆਪਣੀ ਵਿਸ਼ਾਲਤਾ ਵਿੱਚ ਵਹਿੰਦਾ ਹਠੂਰ ਜਿਹੇ ਪਿੰਡਾਂ ਦੇ ਨਾਲ ਦੀ ਵੀ ਲੰਘਦਾ ਸੀ ਅਤੇ ਇਸ ਖਿੱਤੇ ਨੂੰ ਹਰਿਆਲੀ ਬਖ਼ਸ਼ਦਾ ਸੀ।

ਇਸ ਖਿੱਤੇ ਦੀਆਂ ਹਰੀਆਂ ਭਰੀਆਂ ਚਰਾਂਦਾਂ ਪਿੱਛੇ ਮਾਨ, ਭੁੱਲਰਾਂ ਅਤੇ ਗਿੱਲਾਂ ਦੀ ਬੈਰਾੜਾਂ ਨਾਲ ਖਹਿਬਾਜੀ ਚਲਦੀ ਰਹੀ। ਇਹ ਵੀ ਇਸ ਖਿੱਤੇ ਦੀ ਵੱਡਪਣਤਾ ਸੀ। ਲੁਧਿਆਣੇ ਜ਼ਿਲ੍ਹੇ ਦੇ ਗਜ਼ਟੀਅਰਾਂ ਨੇ ਵੀ ਮਲਵਈ ਜੱਟਾਂ ਨੂੰ ਭਾਰਤ ਦੀ ਉੱਤਮ ਕਿਰਸਾਨੀ

ਕਿਹਾ ਹੈ ।

ਇਸ ਮਾਲਵੇ ਦੇ ਮੋਗੇ ਵਿਚਲੇ ਵਿਸ਼ਾਲ ਖਿੱਤੇ ਦੀ ਇੱਕ ਮਹਾਨ ਵਿਸ਼ੇਸ਼ਤਾ ਹੈ ਕਿ ਇੱਥੋਂ ਦੇ ਲੋਕ ਸੰਸਾਰ ਦੇ ਹਰ ਹਿੱਸੇ ਵਿੱਚ ਰਹਿ ਸਕਦੇ ਹਨ ਜਿਸਦੀ ਜਿਊਂਦੀ ਜਾਗਦੀ ਮਿਸਾਲ ਡੁਬਈ, ਆਬੂਧਾਬੀ ਆਦਿ ਗਰਮ ਮੁਲਕਾਂ ਵਿੱਚ ਕਈ ਹਜ਼ਾਰਾਂ ਦੀ ਗਿਣਤੀ ਵਿੱਚ ਇਸ ਖਿੱਤੇ ਦੇ ਨੌਜਵਾਨ ਸਖ਼ਤ ਮਿਹਨਤ ਕਰਕੇ ਆਪਣਾ ਜੀਵਨ ਪੱਧਰ ਉੱਚਾ ਚੁੱਕ ਰਹੇ ਹਨ ।

ਅਪਰੈਲ, ਮਈ, ਜੂਨ ਤੱਕ ਤਾਂ ਬਹੁਤ ਗਰਮੀ ਦਾ ਮੌਸਮ ਚਲਦਾ ਹੈ । ਆਮ ਤੌਰ 'ਤੇ ਮਈ ਦਾ ਮਹੀਨਾ ਸਭ ਤੋਂ ਗਰਮ ਮਹੀਨਾ ਗਿਣਿਆ ਜਾਂਦਾ ਹੈ । ਮਈ-ਜੂਨ ਵਿੱਚ ਇਸ ਮੋਗੇ ਜ਼ਿਲ੍ਹੇ ਦੇ ਖਿੱਤੇ ਵਿੱਚ ਔਸਤ ਅਧਿਕਤਮ ਤਾਪਮਾਨ 40 ਤੋਂ 42 ਡਿਗਰੀ ਸੈਂਟੀਗਰੇਡ ਤੱਕ ਵੀ ਚਲਿਆ ਜਾਂਦਾ ਹੈ । ਖੁਸ਼ਕ ਵਾਤਾਵਰਨ, ਸਾਫ ਆਸਮਾਨ ਹੋਣ 'ਤੇ ਸੂਰਜ ਡੁੱਬਣ ਤੋਂ ਬਾਅਦ ਤੱਕ ਵੀ ਗਰਮੀ ਆਪਣਾ ਜੋਰ ਦਿਖਾਉਂਦੀ ਹੈ । ਰਾਤ ਦੇ ਗਿਆਰਾਂ ਜਾਂ ਬਾਰਾਂ ਦੇ ਸਮੇਂ ਦੇ ਨਾਲ ਤਾਪਮਾਨ ਵਿੱਚ ਕੁਝ ਗਿਰਾਵਟ ਆਉਂਦੀ ਹੈ । ਦਿਨ ਵੇਲੇ ਤੇਜ ਧੁੱਪਾਂ ਅਤੇ ਗਰਮ ਲੂਆਂ ਚਲਦੀਆਂ ਇਸ ਤਰ੍ਹਾਂ ਲਗਦੀਆਂ ਹਨ ਜਿਵੇਂ ਦਰਿਆ ਦੀਆਂ ਲਹਿਰਾਂ ਚਲਦੀਆਂ ਹੋਣ । ਲੋਕ ਇਸ ਲੂਅ ਤੋਂ ਬਚਣ ਲਈ ਦਰਖਤਾਂ ਦਾ ਆਸਰਾ ਲੈਂਦੇ ਹਨ । ਇਸ ਸਬੰਧੀ ਕਈ ਕਹਾਵਤਾਂ ਵੀ ਮਸ਼ਹੂਰ ਹਨ ।

'ਜੇਠ ਵਣਾਂ ਦੇ ਹੇਠ'

ਕਦੀ-ਕਦੀ ਹਨੇਰੀ-ਤੁਫਾਨਾਂ ਨਾਲ ਤਾਪਮਾਨ ਵਿੱਚ ਕੁਝ ਗਿਰਾਵਟ ਵੀ ਆ ਜਾਂਦੀ ਹੈ । ਇਹਨਾਂ ਤੁਫਾਨਾਂ ਨਾਲ ਕਈ ਵਾਰ ਗਰਜ ਨਾਲ ਥੋੜ੍ਹਾ ਬਹੁਤਾ ਮੀਂਹ ਵੀ ਪੈ ਜਾਂਦਾ ਹੈ ਜਿਸ ਨਾਲ ਕੁਝ ਦੇਰ ਲਈ ਸੜਦੀ ਬਲਦੀ ਗਰਮੀ ਤੋਂ ਛੁਟਕਾਰਾ ਵੀ ਹੋ ਜਾਂਦਾ ਹੈ । ਕਈ ਵਾਰ ਮਟੀਲੀਆਂ ਹਨੇਰੀਆਂ ਵਗ ਕੇ ਆਸਮਾਨ ਵਿੱਚ ਬਿਨਾਂ ਬੱਦਲਾਂ ਤੋਂ ਹੀ ਇੰਨੀ ਗਹਿਰ ਚੜ੍ਹ ਜਾਂਦੀ ਹੈ ਕਿ ਗਰਮੀ ਦੀ ਬਹੁਤਾਤ ਅਤੇ ਗਰਦ ਧੂੜ ਭਰੀ ਹਵਾ ਮਨੁੱਖਾਂ ਅਤੇ ਬਨਸਪਤੀ ਲਈ ਮਾਰੂ ਵੀ ਬਣ ਜਾਂਦੀ ਹੈ ।

ਮਾਨਸੂਨ ਦੀਆਂ ਬਰਸਾਤਾਂ ਦੇ ਸ਼ੁਰੂ ਹੋਣ ਨਾਲ ਇਸ ਖਿੱਤੇ ਵਿੱਚ ਗਰਮੀ ਘਟ ਜਾਂਦੀ ਹੈ । ਪਰ ਕਦੇ-ਕਦੇ ਇੱਕਦਮ ਮੀਂਹ ਪੈ ਕੇ ਕੜਾਕੇ ਦੀ ਧੁੱਪ ਨਿੱਕਲ ਆਵੇ ਤਾਂ ਮਈ ਦਾ ਮਹੀਨਾ ਯਾਦ ਕਰਵਾ ਦਿੰਦੀ ਹੈ ।

ਸਤੰਬਰ ਤੋਂ ਸਰਦੀਆਂ ਦੇ ਮੌਸਮ ਦੀ ਸ਼ੁਰੂਆਤ ਹੋ ਜਾਂਦੀ ਹੈ । ਸਰਦੀਆਂ ਵਿੱਚ ਕਈ ਵਾਰ ਪਾਰਾ 18–19 ਡਿਗਰੀ ਫਾਰਨਹੀਟ ਤੱਕ ਥੱਲੇ ਵੀ ਆ ਜਾਂਦਾ ਹੈ ਅਤੇ ਬਰਫਾਨੀ ਸਰਦੀ ਪੈਣ ਲੱਗ ਜਾਂਦੀ ਹੈ । ਇਸ ਠੰਢੇ ਮੌਸਮ ਦੇ ਆਉਣ ਤੋਂ ਪਹਿਲਾਂ ਇੱਕ ਅਜਿਹਾ ਮਹੀਨਾ ਵੀ ਆਉਂਦਾ ਹੈ ਜੋ ਮਿਲਵੇਂ ਮੌਸਮ ਦਾ ਪ੍ਰਤੀਕ ਹੈ ।



ਅੱਸੂ ਮਾਹ ਨਿਰਾਲਾ
ਦਿਨੇ ਧੁੱਪਾਂ ਤੇ ਰਾਤੀਂ ਪਾਲ੍ਹਾ ।

ਇਸਦੇ ਪੌਣ-ਪਾਣੀ ਦੀ ਇਹ ਵਡੱਪਣਤਾ ਰਹੀ ਹੈ ਕਿ ਇਸਨੇ ਪੰਜਾਬੀਆਂ ਨੂੰ ਆਲਸੀ ਨਹੀਂ ਹੋਣ ਦਿੱਤਾ ਤੇ ਇਹਨਾਂ ਨੂੰ ਤਕੜਾ ਰੱਖਿਆ । ਝੁਰਨ ਦੀ ਆਦਤ ਨਹੀਂ ਪੈਣ ਦਿੱਤੀ । ਇਸ ਖਿੱਤੇ ਦੇ ਲੋਕਾਂ ਨੇ ਅਰਬ ਦੇ ਭਖਦੇ ਰੇਤ ਤੇ ਬਰਫਾਨੀ ਹਵਾਵਾਂ ਨੂੰ ਵੀ ਪਿੰਡੇ 'ਤੇ ਜਰ ਕੇ ਹਰ ਔਕੜ ਦਾ ਮੁਕਾਬਲਾ ਕੀਤਾ ਹੈ । ਇਸੇ ਜਰਨ ਸ਼ਕਤੀ ਨੇ ਹੀ ਇਹਨਾਂ ਨੂੰ ਬਲਵਾਨ, ਬਹਾਦਰ, ਸੂਰਬੀਰ ਅਤੇ ਇਸ ਖਿੱਤੇ ਨੂੰ ਖੇਤੀ ਪ੍ਰਧਾਨ ਇਲਾਕਾ ਬਣਾਇਆ ਹੈ ਅਤੇ ਨਾਲ ਹੀ ਨਾਲ ਦੁਸ਼ਮਣ ਦਾ ਟਾਕਰਾ ਕਰਨ ਲਈ ਤਿਆਰ ਵੀ ਕੀਤਾ ਹੈ । ਪੁਰਾਤਨ ਪੰਥ ਪ੍ਰਕਾਸ਼ ਦੇ ਕਰਤਾ ਰਤਨ ਸਿੰਘ ਭੰਗੂ ਇਹਨਾਂ ਦੀ ਮਹਾਨਤਾ ਬਾਰੇ ਲਿਖਦੇ ਹਨ ਕਿ ਸੌ ਸੌ ਕੋਸ ਘੋੜਿਆਂ ਦੀਆਂ ਕਾਠੀਆਂ ਉੱਤੇ ਸਵਾਰੀ ਕਰਨ ਲਈ ਇਹਨਾਂ ਨੂੰ ਇਹਨਾਂ ਦੇ ਪੌਣ-ਪਾਣੀ ਨੇ ਹੀ ਤਿਆਰ ਕੀਤਾ ਸੀ ।

ਪਿਛਲੇਰੇ ਸਮੇਂ ਦੇ ਮੁਤਾਬਿਕ ਅੱਜ ਇਹ ਇਲਾਕਾ ਘੱਟ ਵਰਖਾ ਵਾਲਾ ਖਿੱਤਾ ਬਣ ਗਿਆ । ਇਸਦਾ ਕਾਰਨ (ਜੰਗਲ) ਦਰਖਤਾਂ ਦੀ ਹੱਦ ਤੋਂ ਵਧ ਕਟਾਈ ਵੀ ਹੋ ਸਕਦਾ ਹੈ । ਦਰਖਤਾਂ ਦੀ ਅੰਨ੍ਹੇਵਾਹ ਕਟਾਈ ਨਾਲ ਕਿੱਕਰ, ਨਿੰਮ, ਟਾਹਲੀ ਵਰਗੇ ਸਾਡੇ ਪੁਰਾਤਨ ਦਰਖਤ ਸਾਡੇ ਕੋਲੋਂ ਖੁੱਸਦੇ ਜਾ ਰਹੇ ਹਨ । ਵਾਰਸ਼ਿਕ ਵਰਖਾ ਦੀ ਮਿਣਤੀ ਦਿਨ-ਬਦਿਨ ਘਟਦੀ ਜਾ ਰਹੀ ਹੈ । ਜ਼ਿਆਦਾ ਪਾਣੀ ਲੈਣ ਵਾਲੀਆਂ ਫਸਲਾਂ ਦੀ ਬਹੁਲਤਾ ਕਰਕੇ ਪਾਣੀ ਦੀ ਹੇਠਲੀ ਸਤ੍ਹਾ ਵੀ ਥੱਲੇ ਨੂੰ ਜਾ ਰਹੀ ਹੈ ਜੋ ਅੱਜ ਪੰਜਾਹ ਤੋਂ ਅੱਸੀ ਫੁੱਟ ਤੱਕ ਪਹੁੰਚ ਗਈ ਹੈ । ਇਹ ਵੀ ਵਰਖਾ ਦੀ ਘਾਟ ਦਾ ਕਾਰਨ ਹੀ ਹੈ ।

ਵਰਖਾ ਆਮ ਤੌਰ ਤੇ ਜੁਲਾਈ ਸਤੰਬਰ ਤੱਕ ਹੀ ਹੁੰਦੀ ਹੈ । ਸਿਆਲ ਵਿੱਚ ਮਾੜਾ ਮੋਟਾ ਹੀ ਮੀਂਹ ਪੈਂਦਾ ਹੈ । ਫੱਗਣ ਦੀਆਂ ਠੰਢੀਆਂ ਹਵਾਵਾਂ ਨੂੰ ਮਹਿਸੂਸ ਕਰਕੇ ਕਈ ਵਾਰ ਇਸ ਖਿੱਤੇ ਦੇ ਲੋਕ ਇਹ ਵੀ ਕਹਿੰਦੇ ਸੁਣੇ ਜਾਂਦੇ ਹਨ :

ਪੈਰੀਂ ਜੁੱਤੀ ਝੋਲੇ ਖੇਸ
ਗਹਿਣਾ ਕੰਮ ਦਵਾ ਦਾ
ਪਾਲਾ ਪੋਹ ਨਾ ਪਾਲਾ ਮਾਘ
ਪਾਲਾ ਠੰਢੀ ਵਾ ਦਾ ..............

## ਮੋਗਾ ਗਿੱਲ ਦਾ ਮੁੱਢਲਾ ਇਤਿਹਾਸ

ਤਾਰੀਖ਼ੇ ਫਿਰੋਜ਼ਸ਼ਾਹੀ ਦੇ ਕਰਤਾ ਬਰਨੀ ਨੇ ਇੱਕ ਬੜੀ ਸਿਆਣਪ ਵਾਲੀ ਗੱਲ ਲਿਖੀ ਹੈ : ਇਤਿਹਾਸ ਲਈ ਸੱਚਾਈ ਜਰੂਰੀ ਹੈ। ਇਤਿਹਾਸ ਸੱਚਾਈ ਉੱਤੇ ਹੀ ਨਿਰਭਰ ਹੁੰਦਾ ਹੈ। ਇਤਿਹਾਸ ਲਿਖਣ ਲੱਗਿਆਂ ਪੱਖਪਾਤ ਜਾਂ ਮਿੱਤਰਤਾ ਦੇ ਭਾਵਾਂ ਤੋਂ ਪ੍ਰਭਾਵਿਤ ਨਹੀਂ ਹੋਣਾ ਚਾਹੀਦਾ। ਜਿੰਨ੍ਹਾਂ ਸਚਾਈਆਂ ਨੂੰ ਸਾਫ ਸ਼ਬਦਾਂ ਵਿੱਚ ਅੰਕਿਤ ਨਹੀਂ ਕੀਤਾ ਜਾ ਸਕਦਾ। ਲੇਖਕ ਦਾ ਫਰਜ਼ ਬਣਦਾ ਹੈ ਕਿ ਉਹਨਾਂ ਨੂੰ ਇਸ਼ਾਰਿਆਂ ਦੇ ਨਾਲ ਸਾਫ-ਸਾਫ ਅੰਕਿਤ ਕਰੇ।

ਅਤਿ ਪ੍ਰਾਚੀਨ ਸਮੇਂ ਵਿੱਚ ਜਦੋਂ ਇਸ ਧਰਤੀ 'ਤੇ ਦਰਾਵੜ ਕੌਮ ਵਸਦੀ ਸੀ, ਜਿੰਨ੍ਹਾਂ ਦੀ ਸੱਭਿਅਤਾ ਵੱਖਰੀ ਅਤੇ ਨਿਰਾਲੀ ਸੀ। ਇਸ ਤਰ੍ਹਾਂ ਹੋਰ ਵੀ ਕਈ ਸੱਭਿਆਤਾਵਾਂ ਦਰਿਆਵਾਂ ਕਿਨਾਰੇ ਪਲੀਆਂ ਅਤੇ ਪ੍ਰਵਾਨ ਚੜ੍ਹੀਆਂ। ਇਹ ਧਰਤੀ ਮੁੱਢ ਤੋਂ ਹੀ ਪੌਣ-ਪਾਣੀ ਦੀ ਵਿਸ਼ੇਸ਼ਤਾ ਅਤੇ ਇਸਦਾ ਬੇਹੱਦ ਉਪਜਾਊ ਹੋਣ ਕਰਕੇ ਆਦਿ ਕਾਲ ਤੋਂ ਹੀ ਲੋਕਾਈ ਇੱਥੇ ਵਸਦੀ ਦੇ ਤੱਥ ਪ੍ਰਾਪਤ ਹੁੰਦੇ ਹਨ। ਦਰਾਵੜ ਕੌਮਾਂ ਨੂੰ ਕਈ ਨਾਵਾਂ ਨਾਲ ਪੁਕਾਰਿਆ ਜਾਂਦਾ ਹੈ। ਜੋ ਇਹਨਾਂ ਦੀਆਂ ਸ਼ਾਖਾ ਨੂੰ ਸੰਬੋਧਨ ਹੁੰਦਾ ਹੈ ਜਿਵੇਂ ਗੰਧੀਲੇ, ਭੀਲ, ਗੌਂਡ। ਇਹ ਸਮਾਂ 3500 ਪੂਰਬ ਈਸਵੀ ਦਾ ਹੈ।

1500 ਪੂਰਬ ਈਸਵੀ ਅਤੇ 600 ਸਾਲ ਪੂਰਬ ਈਸਵੀ ਵਿਚਕਾਰ ਆਰੀਆ ਲੋਕ ਇਸ ਧਰਤੀ 'ਤੇ ਆਏ। ਇਹ ਪਸ਼ੂ ਪਾਲਕ ਕਬੀਲੇ ਸਨ। ਕੁਝ ਵਿਦਵਾਨਾਂ ਦਾ ਇਹ ਵੀ ਖ਼ਿਆਲ ਹੈ ਕਿ ਆਰੀਆ ਗ੍ਰੰਥਾਂ ਵਿੱਚ ਜਿੰਨ੍ਹਾਂ 'ਦਸਯ' ਨਾਮੀਂ ਲੋਕਾਂ ਦਾ ਵਰਨਣ ਹੈ ਉਹ ਪੰਜਾਬ ਦੇ ਪੁਰਾਤਨ ਵਸਨੀਕ ਹਨ। ਜਿਸ ਵੇਲੇ ਆਰੀਆ ਲੋਕ ਇੱਥੇ ਆਏ ਤਾਂ ਇਹਨਾਂ ਦੀ ਆਪਸ ਵਿੱਚ ਖਿੱਚੋਤਾਣ ਵਧੀ। ਲਗਾਤਾਰ ਲੜਾਈਆਂ ਹੁੰਦੀਆਂ ਰਹੀਆਂ ਜਿਸ ਵਿੱਚ ਆਰੀਆ ਲੋਕ ਜਿੱਤ ਗਏ।

ਇਸ ਦਰਾਵੜ ਆਰੀਆਂ ਯੁੱਧ ਤੋਂ ਪਿੱਛੋਂ ਬੜੇ-ਬੜੇ ਆਰੀਆ ਰਾਜ ਸਥਾਪਿਤ ਹੋਏ ਜਿੰਨ੍ਹਾਂ ਵਿੱਚੋਂ ਚੰਦਰ ਬੰਸੀ ਅਤੇ ਸੂਰਜ ਬੰਸੀ ਰਾਜੇ ਪ੍ਰਸਿੱਧ ਹਨ। ਇਹਨਾਂ ਦਾ ਵਡਾਰੂ ਰਾਜਾ ਬ੍ਰਹਮਾ ਹੋਇਆ ਹੈ। ਜਿਸਨੇ ਦਰਾਵੜ ਕਾਲ ਨੂੰ ਖ਼ਤਮ ਕਰਕੇ ਅਰੀਆ ਵਰਤ ਯਾਨੀ ਆਰੀਆ ਦੇਸ਼ ਨੂੰ ਸਿਸਟੇਮੈਟਿਕ ਢੰਗ ਨਾਲ ਵਸਾਇਆ। ਜਿਸਨੂੰ ਇਹ ਲੋਕ ਸਾਰਸੂਤ ਵੀ ਆਖਦੇ ਹਨ। ਰਿਗਵੇਦ, ਉਪਨਿਸ਼ਦਾਂ ਵਿੱਚ ਵੀ ਲਿਖਿਆ ਮਿਲਦਾ ਹੈ ਕਿ ਬ੍ਰਹਮਾ ਨੇ ਇਸ ਸ੍ਰਿਸ਼ਟੀ ਨੂੰ ਪੈਦਾ ਕੀਤਾ ਹੈ। ਇਹ ਸ੍ਰਿਸ਼ਟੀ ਨੂੰ ਪਾਲਣ ਵਾਲਾ ਹੈ। ਮੁੰਡਕ ਉਪਨਿਸ਼ਦ ਵੀ ਇਸ ਤਰ੍ਹਾਂ ਦਾ ਹਵਾਲਾ ਦਿੰਦੀ ਹੈ।

ਹਜ਼ੂਰ ਦਸਵੇਂ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਨੇ ਵੀ ਬ੍ਰਹਮਾ ਨੂੰ 'ਬੇਦ ਰਾਜ ਬ੍ਰਹਮਾ



ਜੁਥੀਓ' ਆਦਿ ਵਾਕਾਂ ਦੁਆਰਾ ਇਸ ਬ੍ਰਹਮਾ ਨੂੰ ਵੈਦਿਕ ਕਾਲ ਦਾ ਪਹਿਲਾ ਰਾਜਾ ਲਿਖਿਆ ਹੈ। ਜਿਸਨੇ ਨਵੀਨ ਢੰਗ ਤਰੀਕਿਆਂ ਨਾਲ ਆਪਣੇ ਰਾਜ-ਭਾਗ ਨੂੰ ਚਲਾਇਆ ਸੀ।

ਦਰਾਵੜਾਂ ਦੇ ਰਾਜ ਭਾਗ 'ਤੇ ਕਾਬਜ ਹੋ ਕੇ ਇਸ ਬ੍ਰਹਮਾ ਨੇ ਕਸ਼ਮੀਰ ਨੂੰ ਆਪਣੀ ਰਾਜਧਾਨੀ ਮੰਨ ਕੇ ਆਪਣੇ ਰਾਜ ਭਾਗ ਦਾ ਵਿਕਾਸ ਸ਼ੁਰੂ ਕੀਤਾ। ਇਸ ਕਸ਼ਮੀਰ ਦੀ ਹਰਿਆਵਲੀ ਧਰਤੀ 'ਤੇ ਅਮਰਾਵਤੀ ਜਿਹੀਆਂ ਪੁਰੀਆਂ (ਸ਼ਹਿਰਾਂ) ਦਾ ਆਧੁਨਿਕ ਢੰਗ ਤਰੀਕਿਆਂ ਨਾਲ ਨਿਰਮਾਣ ਕੀਤਾ ਅਤੇ ਸਰਸਵਤੀ, ਗੰਗਾ ਆਦਿ ਨਦੀਆਂ ਨੂੰ ਚਾਲੂ ਕਰਕੇ ਆਪਣੇ ਵਿਕਾਸ ਨੂੰ ਅੱਗੇ ਤੋਰਿਆ। ਬ੍ਰਹਮਾ ਦਾ ਪੁੱਤਰ ਅੱਗੇ ਕਸ਼ਪ ਹੋਇਆ ਜਿਸ ਨੇ ਆਪਣੇ ਪਿਤਾ ਪੁਰਖੀ ਵਿਕਾਸ ਨੂੰ ਅੱਗੇ ਤੋਰਿਆ ਅਤੇ ਦਰਾਵੜਾਂ ਦਾ ਹੋਰ ਵਿਨਾਸ਼ ਕੀਤਾ। ਇ ਥ ਕਸ਼ਪ ਰਾਜੇ ਨੇ ਆਪਣੇ ਨਾਮ 'ਤੇ ਕਸੁਪੈਨ, ਕੋਹਕਾਫ ਜਿਹੀਆਂ ਪੁਰੀਆਂ ਨੂੰ ਵਸਾਉਣਾ ਸ਼ੁਰੂ ਕੀਤਾ। ਕੋਹਕਾਫ ਦਾ ਦੂਜਾ ਨਾਮ ਸਵਰਗਪੁਰੀ ਵੀ ਹੈ। ਇਸ ਪੁਰੀ ਦਾ ਨਿਰਮਾਣ ਢੰਗ ਉਸ ਵੇਲੇ ਦਾ ਆਲੀਸ਼ਾਨ ਨਿਰਮਾਣ ਸੀ।

ਇਸ ਪੁਰੀ ਦੀ ਖ਼ਾਸੀਅਤ ਸੀ ਕਿ ਇੱਥੇ ਸਿਰਫ ਰਾਜ ਭਵਨ ਅਤੇ ਰਾਜੇ ਕਸ਼ਪ ਦੀਆਂ ਰਾਣੀਆਂ ਦੇ ਹੀ ਮਹਿਲ ਮੁਨਾਰੇ ਸਨ·। ਇਸ ਰਾਜੇ ਕਸ਼ਪ ਦੀਆਂ ਰਾਣੀਆਂ ਸੰਸਾਰ ਦੀਆਂ ਸਭ ਤੋਂ ਸੁਹਣੀਆਂ ਔਰਤਾਂ ਸਨ। ਜਿੰਨ੍ਹਾਂ ਨੂੰ ਕੋਹ ਕਾਫ ਦੀਆਂ ਪਰੀਆਂ ਹੋਣ ਦਾ ਮਾਣ ਪ੍ਰਾਪਤ ਸੀ।

ਇਸ ਤੋਂ ਅੱਗੇ ਕਸ਼ਪ ਦਾ ਮੰਨੂ ਹੋਇਆ। ਮੰਨੂੰ ਦੇ ਰਾਜ਼ ਸਮੇਂ ਬੜਾ ਭਿਆਨਕ ਯੁੱਧ ਹੋਣ ਬਾਰੇ ਜਾਣਕਾਰੀ ਮਿਲਦੀ ਹੈ। ਅੱਗੇ ਮੰਨੂੰ ਦੀ ਬੰਸ ਚੱਲੀ। ਉਸਨੇ ਆਪਣੇ ਬਲ, ਤੇਜ, ਪ੍ਰਤਾਪ ਨਾਲ ਆਪਣੇ ਰਾਜ ਦੀਆਂ ਹੱਦਾਂ ਨੂੰ ਦੂਰ-ਦੂਰ ਤੱਕ ਫੈਲਾਇਆ। ਇਸਦੀ ਸੰਤਾਨ ਅੰਧ ਮਹਾਸਾਗਰ ਤੱਕ ਪਹੁੰਚੀ। ਇਸਦੀ ਹੀ ਇੱਕ ਸ਼ਾਖ਼ਾ ਈਂਗਲ ਹੈ। ਇਹ ਲੋਕ ਆਪਣੇ ਆਪ ਨੂੰ ਇੰਗਲਸਤਾਨੀ ਕਹਾਉਂਦੇ ਹਨ। ਆਰੀਆਇਨ ਜਾਂ ਇਰਾਨ ਆਦਿਕ ਦੇਸ਼ਾਂ ਨੂੰ ਭੀ ਇਹਨਾਂ ਕਸ਼ਪ ਸੂਰਜ ਬੰਸੀਆਂ ਨੇ ਹੀ ਵਸਾਇਆ ਹੈ।

ਏਸੇ ਸੂਰਜ ਬੰਸੀਆਂ ਦੀ ਇੱਕ ਸ਼ਾਖ਼ਾ ਜਟੀ ਨੇ ਪ੍ਰਾਚੀਨ ਸਮੇਂ ਵਿੱਚ ਡੈਨਮਾਰਕ, ਜਟਲੈਂਡ, ਹਾਲੈਂਡ, ਬੈਲਜੀਅਮ, ਆਸਟਰੀਆ, ਹੂੰਨਾਂ ਨੇ ਹੰਗਰੀ ਅਤੇ ਔਂਤਲੇ ਨੇ ਇਟਲੀ ਨੂੰ ਵਸਾਇਆ ਹੈ। ਇਸੇ ਤਰ੍ਹਾਂ ਹੀ ਆਰਮੀਨੀਆਂ ਵੀ ਸੂਰਜ ਬੰਸ ਨੇ ਹੀ ਵਸਾਇਆ ਹੈ। ਇਸੇ ਸੂਰਜ ਦੀ ਬੰਸ ਵਿੱਚ ਇੱਕ ਸੁਗਧ ਦੇਵ ਰਾਜ਼ਾ ਹੋਇਆ ਜਿਸਨੂੰ ਸੁਗਧ ਮੁਨੀ ਵੀ ਆਖਿਆ ਜਾਂਦਾ ਹੈ। ਇਹ ਬਿਰਧ ਅਵਸਥਾ ਤੱਕ ਸੰਤਾਨ ਹੀਨ ਹੀ ਰਿਹਾ। ਵਸ਼ਿਸ਼ਟ ਰਿਖੀ ਦੇ ਉਪਾਓ ਵਿਚਾਰ ਨਾਲ ਇਸ ਦੇ ਘਰ ਸੁਧਮਨ ਪੁਤਰ ਹੋਇਆ। ਇਹ ਰਾਜਾ ਸ਼ਿਕਾਰ ਕਰਨ ਦਾ ਬਹੁਤ ਸ਼ੌਕੀਨ ਸੀ ਅਤੇ ਹੱਦ ਦਰਜੇ ਦਾ ਭੋਗ ਬਿਲਾਸੀ ਵੀ ਸੀ। ਇੱਕ ਵਾਰ ਇਹ ਰਾਜਾ

ਜੰਗਲ ਵਿੱਚ ਸ਼ਿਕਾਰ ਖੇਡਣ ਗਿਆ । ਕਿਸੇ ਰਿਸ਼ੀ ਦੀ ਔਰਤ ਜੰਗਲ ਵਿੱਚ ਕੰਦ ਮੂਲ ਤੋੜ ਰਹੀ ਸੀ । ਇਹ ਰਾਜਾ ਉਸ ਔਰਤ 'ਤੇ ਲੁਭਾਇਮਾਨ ਹੋ ਗਿਆ ਅਤੇ ਉਸ ਨਾਲ ਕਾਮ ਵਿਹਾਰ ਕੀਤਾ ਤੇ ਉਹ ਇਸਤਰੀ ਗਰਭਵਤੀ ਹੋ ਗਈ । ਜਦ ਉਸ ਰਿਸ਼ੀ ਨੂੰ ਇਸ ਘਟਨਾ ਬਾਰੇ ਪਤਾ ਚੱਲਿਆ ਤਾਂ ਉਸ ਰਿਸ਼ੀ ਨੇ ਉਸ ਔਰਤ ਨੂੰ ਤਿਆਗ ਦਿੱਤਾ । ਉਹ ਔਰਤ ਰਾਜੇ ਸੁਧਮਨ ਦੇ ਰਾਜ ਵਿੱਚ ਰਹਿਣ ਲੱਗੀ ਤੇ ਉਸਦੇ ਪੇਟੋਂ ਪਰੂਰਵਾ ਲੜਕਾ ਪੈਦਾ ਹੋਇਆ ।

ਉਹ ਔਰਤ ਜਦ ਰਿਸ਼ੀ ਦੀ ਤਿਆਗੀ ਹੋਈ ਰਾਜੇ ਦੇ ਦਰਬਾਰ ਵਿੱਚ ਆਈ ਤਾਂ ਰਾਜੇ ਸੁਧਮਨ ਨੇ ਉਸਨੂੰ ਵਚਨ ਦਿੱਤਾ ਕਿ ਜਦ ਤੇਰੇ ਪੇਟੋਂ ਬੱਚਾ ਪੈਦਾ ਹੋਵੇਗਾ ਤਾਂ ਉਹ ਮੇਰੇ ਰਾਜ ਦਾ ਉੱਤਰਾਧਿਕਾਰੀ ਹੋਵੇਗਾ ।

ਰਾਜੇ ਸੁਧਮਨ ਦੇ ਪਰੂਰਵਾ ਸਮੇਤ ਚਾਰ ਪੁੱਤਰ ਸਨ । ਜਦ ਰਾਜਾ ਬਿਰਧ ਅਵਸਥਾ ਵਿੱਚ ਹੋਇਆ ਤਾਂ ਉਸਨੇ ਆਪਣੀ ਨਿੱਜੀ ਗੱਦੀ ਆਪਣੇ ਬੇਟੇ ਪਰੂਰਵਾ ਨੂੰ ਦੇ ਦਿੱਤੀ ਅਤੇ ਦੂਸਰੇ ਤਿੰਨਾਂ ਪੁੱਤਰਾਂ ਨੂੰ ਦੱਖਣ ਦਿਸ਼ਾ ਦਾ ਰਾਜ ਦਿੱਤਾ ।

ਭਾਗਵਤ ਸਕੰਧ ਅਨੁਸਾਰ ਪਰੂਰਵਾ ਤੋਂ ਸੂਰਜ ਬੰਸ ਚੱਲੀ । ਇਸ ਸੂਰਜ ਬੰਸ ਦਾ ਅਗਲਾ ਰਾਜਾ ਦ੍ਰਿੜਹਾਂਸ ਹੋਇਆ ਜਿਸਨੇ ਸੱਤ ਦੀਪਾਂ ਵਿੱਚ ਰਾਜ ਕੀਤਾ । ਇਸਦਾ ਪੁੱਤਰ ਨਿਕੁੰਭ ਹੋਇਆ ਅਤੇ ਨਿਕੁੰਭ ਦਾ ਯੁਵਨਾਸਵ ਬੜਾ ਪ੍ਰਤਾਪੀ ਰਾਜਾ ਹੋਇਆ ਪਰ ਸੰਤਾਨ ਨਾ ਹੋਣ ਕਰਕੇ ਗਮਗੀਨ ਰਹਿਣ ਲੱਗਾ । ਉਸ ਸਮੇਂ ਦੇ ਰਖੀਸ਼ਰੋਂ ਤੋ ਵਰ ਵਿਧੀ ਪ੍ਰਾਪਤ ਕਰਕੇ ਪੁੱਤਰ ਪ੍ਰਾਪਤ ਕੀਤਾ ਜਿਸਦਾ ਨਾਮ ਇਸ ਰਾਜੇ ਨੇ ਮਾਨਧਾਤਾ ਰੱਖਿਆ । ਇਹ ਬੜਾ ਪ੍ਰਤਾਪੀ ਅਤੇ ਦਾਨੀ ਰਾਜਾ ਹੋਇਆ । ਇਹ ਆਪਣੀ ਕਮਾਈ ਦਾ ਦਸਵਾਂ ਹਿੱਸਾ ਦਾਨ-ਪਾਤਰਾਂ ਨੂੰ ਦਾਨ ਕਰਦਾ ਸੀ । ਇਸ ਲਈ ਪਰਜਾ ਵਿੱਚ ਇਸਦਾ ਤੇਜ ਪ੍ਰਤਾਪ ਬਹੁਤ ਸੀ । ਇਸਦੀ ਅੰਸ਼ ਬਹੁਤ ਵਧੀ । ਇਸਦੇ ਤਿੰਨ ਪੁੱਤਰ ਅਤੇ ਪੰਜਾਹ ਪੁੱਤਰੀਆਂ ਸਨ । ਸਾਰੀਆਂ ਲੜਕੀਆਂ ਇਸਨੇ ਸੌਰਵ ਰਿਖੀ ਨੂੰ ਵਿਆਹ ਦਿੱਤੀਆਂ ਸਨ ।

ਮਾਨਧਾਤਾ ਤੋਂ ਉਪਰੰਤ ਮਾਨਧਾਤਾ ਦਾ ਪੁੱਤਰ ਅੰਮ੍ਰਿਤਰਾਜ ਗੱਦੀ ਤੇ ਬੈਠਾ . ਇਸਦੇ ਘਰ ਹਰੀਤ ਨਾਮੀ ਪੁੱਤਰ ਹੋਇਆ । ਉਸਨੇ ਸਾਰੀ ਉਮਰ ਜੰਗਾਂ ਯੁੱਧਾਂ ਵਿੱਚ ਬਿਤਾਈ ਅਤੇ ਆਪਣੇ ਰਾਜ ਦੀਆਂ ਹੱਦਾਂ ਦੂਰ-ਦੂਰ ਤੱਕ ਫੈਲਾਈਆਂ । ਇਸਨੇ ਨਾਗ ਬੰਸੀ ਰਾਜਿਆਂ ਦੀ ਮਦਦ ਕੀਤੀ ਸੀ । ਉਹਨਾਂ ਨੇ ਇਸ ਅੰਮ੍ਰਿਤਰਾਜ ਨੂੰ ਆਪਣੀ ਪੁੱਤਰੀ ਦਾ ਡੋਲਾ ਦੇ ਕੇ ਨਿਵਾਜਿਆ ਸੀ ਅਤੇ ਆਪਣੇ ਰਾਜ ਦਾ ਇੱਕ ਯਾਦਗਾਰੀ ਚਿੰਨ੍ਹ ਵੀ ਲੜਕੀ ਨਾਲ ਦਿੱਤਾ ਸੀ । ਇਹਨਾਂ ਨਾਗ ਵੰਸ਼ੀ ਰਾਜਿਆਂ ਕੋਲ ਜ਼ਹਿਰ ਉਤਾਰਨ ਵਾਲੀ ਇੱਕ ਜੜੀ ਬੂਟੀ ਸੀ ਜੋ ਸਰਪ ਲੜੇ ਤੋਂ ਸੁੰਘਾ ਦਿੱਤੀ ਜਾਂਦੀ ਸੀ ਤਾਂ ਮੌਤ ਨਹੀਂ ਹੁੰਦੀ ਸੀ । ਜ਼ਹਿਰ ਇਕਦਮ ਉੱਤਰ ਜਾਂਦੀ ਸੀ । ਲਿਖਿਆ ਹੈ ਕਿ ਰਾਜਾ ਅੰਮ੍ਰਿਤਰਾਜ ਦੇ ਘਰ ਵਿੱਚ ਇਹ ਜੜੀ ਬੂਟੀ ਅੰਮ੍ਰਿਤ ਬਣ ਕੇ



ਬਰਸੀ ਸੀ । ਇਸਦੇ ਰਾਜ ਵਿੱਚ ਸਰਪ ਲੜ ਕੇ ਕੋਈ ਵੀ ਮੌਤ ਨਹੀਂ ਹੋਈ ਸੀ । ਇੱਕ ਕਹਾਵਤ ਹੀ ਲੋਕਾਈ ਦੇ ਮੂੰਹ ਚੜ੍ਹ ਗਈ ਸੀ – ਜੋ ਰਾਜਾ ਹਰੀਤ ਦਾ ਨਾਮ ਲੈਂਦਾ ਸੀ ਉਸਨੂੰ ਸਰਪ ਹੀ ਨਹੀਂ ਲੜਦਾ ਸੀ ਜੇ ਲੜ ਜਾਵੇ ਤਾਂ ਜ਼ਹਿਰ ਹੀ ਨਹੀਂ ਚੜ੍ਹਦੀ ਸੀ ।

ਇਸਦੀ ਅੱਗੇ ਬੰਸਾਵਲੀ ਤ੍ਰਿਸੰਕੂ ਰਾਜੇ ਨਾਲ ਚੱਲੀ । ਤ੍ਰਿਸੰਕੂ ਦੇ ਰਾਜ ਭਾਗ ਦਾ ਵਾਰਿਸ ਅੱਗੇ ਹਰੀਸ਼ਚੰਦਰ ਬੜਾ ਪ੍ਰਤਾਪੀ ਰਾਜਾ ਹੋਇਆ । ਇਹ ਰਾਜਾ ਵਚਨ ਦਾ ਪੱਕਾ ਸੀ ਤੇ ਇਸਦੇ ਅੱਗੇ ਔਲਾਦ ਨਹੀਂ ਸੀ । ਇਸਨੇ ਵਰੁਨ ਦੇਵਤੇ ਦੀ ਪੂਜਾ ਕੀਤੀ ਅਤੇ ਪੁੱਤਰ ਪ੍ਰਾਪਤੀ ਕੀਤੀ । ਇਸਨੇ ਵਰੁਨ ਦੇਵਤੇ ਨਲ ਵਚਨ ਕੀਤਾ ਸੀ ਕਿ ਜੇ ਮੇਰੇ ਘਰ ਪੁੱਤਰ ਪੈਦਾ ਹੋਵੇ ਤਾਂ ਵਰੁਨ ਦੇਵਤਾ ਮੈਂ ਪੁੱਤਰ ਦੇ ਤੋਲ ਦਾ ਤੈਨੂੰ ਖ਼ੂਨ ਚੜ੍ਹਾਵਾਂ । ਆਪਣੇ ਵਚਨ ਮੁਤਾਬਿਕ ਜਦ ਇਹ ਰਾਜਾ ਆਪਣਾ ਵਚਨ ਪੂਰਾ ਕਰਨ ਲਈ ਆਪਣਾ ਪ੍ਰਣ ਪੂਰਾ ਕਰਨ ਦੀ ਤਿਆਰੀ ਵਿੱਚ ਸੀ ਤਾਂ ਲਿਖਿਆ ਹੈ ਕਿ ਵੂਰਨ ਦੇਵਤੇ ਨੇ ਪ੍ਰਸੰਨ ਹੋ ਕੇ ਉਸਨੂੰ ਇਹ ਕੁਝ ਕਰਨ ਤੋਂ ਰੋਕ ਦਿੱਤਾ ਸੀ । ਪਰ ਰਾਜਾ ਆਪਣੇ ਵਚਨ ਤੋਂ ਹਟਣਾ ਨਹੀਂ ਚਾਹੁੰਦਾ ਸੀ ਅਤੇ ਵਰੁਨ ਦੇਵਤੇ ਤੋਂ ਆਕੀ ਵੀ ਨਹੀਂ ਹੋਣਾ ਚਾਹੁੰਦਾ ਸੀ । ਵਚਨ ਨਾ ਪੂਰਾ ਹੋਣ ਦੇ ਗਮ ਵਿੱਚ ਰਾਜਾ ਉਦਾਸ ਰਹਿਣ ਲੱਗ ਪਿਆ । ਗਮਗੀਨ ਹਾਲਤ ਨਾਲ ਇਸ ਰਾਜੇ ਨੂੰ ਜਲੋਧਰ ਰੋਗ ਹੋ ਗਿਆ ਸੀ । ਦੁਖੀ ਹਾਲਤ ਵਿੱਚ ਇਸਦੀ ਮੌਤ ਹੋਈ । ਇਸਦੀ ਅਗਲੀ ਬੰਸਾਵਲੀ ਰੋਹਤਾਸ ਗੱਦੀ 'ਤੇ ਬਿਰਾਜਮਾਨ ਹੋਇਆ ।

ਰੋਹਤਾਸ ਦੀ ਬੰਸ ਵਿੱਚ ਰਾਜਾ ਚੰਪਕ ਹੋਇਆ । ਇਹ ਧਰਮਾਤਮਾ ਰਾਜਾ ਸੀ । ਇਸ ਰਾਜੇ ਦੀ ਮਹਾਨਤਾ ਸੀ ਕਿ ਸਾਰੀ ਉਮਰ ਇਸਨੇ ਸ਼ਾਸਤਰ ਧਾਰਨ ਨਹੀਂ ਕੀਤਾ । ਇੱਥੋਂ ਤੱਕ ਕਿ ਸ਼ਾਸਤਰ ਨੂੰ ਹੱਥ ਤੱਕ ਵੀ ਨਹੀਂ ਲਾਇਆ ਸੀ । ਬਚਪਨ ਦੀ ਭਗਤੀ ਨੇ ਇਸਦੇ ਰਾਜ ਭਾਗ ਦੀ ਸ਼ਕਤੀ ਬਣਕੇ ਰੱਖਿਆ ਕੀਤੀ । ਇਸਨੇ ਆਪਣੇ ਰਾਜ ਕਾਲ ਵਿੱਚ ਕਿਸੇ ਨੂੰ ਦੰਡ ਨਹੀਂ ਦਿੱਤਾ ਸੀ । ਇਸਨੇ ਆਪਣੇ ਇਸ਼ਟ ਮੁਤਾਬਿਕ ਭਵਨ ਨਿਰਮਾਣ ਬਹੁਤ ਕੀਤਾ ਸੀ ਤੇ ਆਪਣੇ ਨਾਮ 'ਤੇ ਚੌਪਾ ਨਗਰੀ ਵਸਾਈ ਸੀ । ਜਿਸਨੂੰ ਉਸ ਸਮੇਂ ਦਾ ਧਰਤੀ 'ਤੇ ਸਵਰਗ ਕਿਹਾ ਜਾਂਦਾ ਸੀ ।

ਇਸ ਧਰਮੀ ਰਾਜੇ ਦੀ ਅਗਲੀ ਬੰਸ ਆਹਕ ਰਾਜੇ ਨਾਲ ਚੱਲੀ । ਇਸ ਰਾਜੇ ਨੇ ਪੁੱਤਰ ਪ੍ਰਾਪਤੀ ਲਈ ਹਜ਼ਾਰ ਵਿਆਹ ਕਰਵਾਇਆ ਸੀ ਪਰ ਪੁੱਤਰ ਪ੍ਰਾਪਤੀ ਨਾ ਹੋਈ । ਇੱਕ ਦਿਨ ਇਸ ਦੇ ਰਾਜ ਵਿੱਚ ਸਾਧੂ ਮਹਾਂਪੁਰਸ਼ ਦਾਨ ਲੈਣ ਵਾਸਤੇ ਆਏ । ਰਾਜਾ ਨੇ ਆਪਣੀ ਦੁੱਖ ਵਾਰਤਾ ਉਹਨਾਂ ਨੂੰ ਸੁਣਾਈ । ਉਹਨਾਂ ਸਾਧੂਆਂ ਨੇ ਰਾਜੇ ਨੂੰ ਸੱਤ ਪੁੜੀਆਂ ਦਿੱਤੀਆਂ ਅਤੇ ਬਚਨ ਕੀਤਾ ਕਿ ਇਹ ਪੁੜੀਆਂ ਪੂਰਨਮਾਸ਼ੀ ਵਾਲੇ ਦਿਨ ਖਾਣੀਆਂ ਸ਼ੁਰੂ ਕਰਨੀਆਂ ਹਨ ਅਤੇ ਇੱਕ ਦਿਨ ਛੱਡ ਕੇ ਅਗਲੀ ਪੂਰਨਮਾਸ਼ੀ ਤੱਕ ਖਾਣੀਆਂ ਹਨ । ਪੁੱਤਰ ਪ੍ਰਾਪਤੀ ਹੋਵੇਗੀ

ਰਾਜਨ ! ਜਦ ਪੁੱਤਰ ਪ੍ਰਾਪਤੀ ਹੋ ਗਈ ਫਿਰ ਹੀ ਅਸੀਂ ਦਾਨ ਲਵਾਂਗੇ । ਰਾਜੇ ਨੇ ਇਹ ਪੁੜੀਆਂ ਮਹਾਰਾਣੀ ਨੂੰ ਖਵਾਈਆਂ ਤਾਂ ਕੁੱਖ ਸਫਲੀ ਹੋਈ । ਜਦ ਦੂਸਰੀਆਂ ਰਾਣੀਆਂ ਨੂੰ ਇਸ ਬਾਰੇ ਪਤਾ ਚੱਲਿਆ ਤਾਂ ਰਾਣੀਆਂ ਮਹਾਰਾਣੀ ਨਾਲ ਈਰਖਾ ਰੱਖਣ ਲੱਗੀਆਂ । ਇੱਕ ਦਿਨ ਇਹੋ ਜਿਹਾ ਵੀ ਆਇਆ ਕਿ ਖ਼ੁਸ਼ੀ ਪ੍ਰਾਪਤੀ ਤੋਂ ਪਹਿਲਾਂ ਹੀ ਰਾਜ ਮਹਿਲ ਗਮਗ਼ੀਨ ਅਵਸਥਾ ਵਿੱਚ ਬਦਲ ਗਿਆ । ਰਾਜੇ ਦੀ ਮੌਤ ਹੋ ਗਈ ਅਤੇ ਮੌਤ ਹੋ ਜਾਣ ਕਾਰਨ ਰਾਣੀਆਂ ਮਹਾਰਾਣੀ ਨਾਲ ਹੋਰ ਵੱਧ ਈਰਖਾ ਰੱਖਣ ਲੱਗੀਆਂ । ਇੱਕ ਦਿਨ ਰਾਣੀਆਂ ਨੇ ਗੁਪਤ ਮਤਾ ਪਕਾਇਆ ਅਤੇ ਕਿਸੇ ਬਹਾਨੇ ਮਹਾਰਾਣੀ ਨੂੰ ਜ਼ਹਿਰ ਦੇ ਦਿੱਤੀ । ਮਹਾਰਾਣੀ ਨੂੰ ਰਾਣੀਆਂ ਦੀ ਕਰਤੂਤ ਬਾਰੇ ਪਤਾ ਲੱਗ ਗਿਆ ਕਿ ਉਹਨਾਂ ਨੇ ਰਾਜ ਭਾਗ ਦੇ ਵਾਰਿਸ ਨੂੰ ਇਹ ਕੁਝ ਕਰ ਦਿੱਤਾ ਹੈ । ਮਹਾਰਾਣੀ ਗਮਗੀਨ ਹਾਲਤ ਵਿੱਚ ਉਹਨਾਂ ਹੀ ਸੰਤਾਂ ਦੀ ਕੁਟੀਆ ਵਿੱਚ ਪਹੁੰਚੀ ਅਤੇ ਸਾਰੀ ਵਿਥਿਆ ਸੁਣਾਈ । ਸੰਤਾਂ ਨੇ ਜ਼ਹਿਰ ਨਾਸ਼ ਕਰਨ ਵਾਲੀ ਦਵਾਈ ਮਹਾਰਾਣੀ ਨੂੰ ਪਿਲਾਈ ਅਤੇ ਨਾਲ ਬਚਨ ਵੀ ਕੀਤਾ ਕਿ ਮਹਾਰਾਣੀ ਬੜਾ ਪ੍ਰਤਾਪੀ ਪੁੱਤਰ ਜਨਮੇਗਾ । ਜ਼ਹਿਰ ਅੰਮ੍ਰਿਤ ਬਣ ਗਈ ਹੈ । ਇਸ ਅੰਮ੍ਰਿਤ ਨੇ ਬਾਲਕ ਨੂੰ ਅਮਰ ਕਰ ਦਿੱਤਾ ਹੈ ।

ਜਦ ਪੁੱਤਰ ਜਨਮਿਆ ਤਾਂ ਮਹਾਰਾਣੀ ਨੇ ਉਸਨੂੰ ਉਹਨਾਂ ਹੀ ਸੰਤਾਂ ਦੀ ਝੋਲੀ ਪਾ ਦਿੱਤਾ ਅਤੇ ਦਾਨ ਵਿੱਚ ਰਾਜ ਭਾਗ ਅਰਪਨ ਕਰ ਦਿੱਤਾ । ਸੰਤਾਂ ਨੇ ਬਚਨ ਕੀਤਾ ਸੀ ਕਿ ਪੁੱਤਰੀ ਇਹ ਪੁੱਤਰ ਰਾਜਾ ਸੱਗੜ ਕਰਕੇ ਪ੍ਰਤਾਪੀ ਰਾਜਾ ਹੋਵੇਗਾ । ਇਸ ਦੇ ਜਵਾਨ ਹੋਣ ਤੱਕ ਪੁੱਤਰ ਨੂੰ ਗੋਦੀ ਵਿੱਚ ਬਿਠਾ ਕੇ ਰਾਜ ਗੱਦੀ ਤੇ ਬੈਠ ਕੇ ਰਾਜ ਕਰੋ, ਪ੍ਰਤਾਪ ਵਧੇਗਾ । ਰਾਜੇ ਸੱਗੜ ਦੇ ਰਾਜ ਭਾਗ ਦੀਆਂ ਧੁੰਮਾਂ ਦੂਰ-ਦੂਰ ਤੱਕ ਫੈਲੀਆਂ ਸਨ ।

ਇਸ ਪ੍ਰਤਾਪੀ ਰਾਜੇ ਸੱਗੜ ਦੇ ਦੋ ਵਿਆਹ ਸਨ । ਇਸ ਨੇ ਸੌ ਯੱਗ ਕਰਕੇ ਦਿੱਗਵਿਜੇ ਪ੍ਰਾਪਤ ਲਈ ਘੋੜਾ ਛੱਡਿਆ ਸੀ ਅਤੇ ਦਿੱਗਵਿਜੇ ਪ੍ਰਾਪਤ ਕੀਤੀ ਸੀ । ਉਸ ਦਿੱਗਵਿਜੇ ਵਿੱਚ ਕਈ ਲੜਾਈਆਂ ਹੋਈਆਂ, ਕਤਲੇਆਮ ਵੀ ਹੋਇਆ । ਇਸ ਕਤਲੇਆਮ ਨੂੰ ਵੇਖ ਕੇ ਰਾਜਾ ਸੱਗੜ ਬਹੁਤ ਉਦਾਸ ਹੋਇਆ ਅਤੇ ਰਾਜ ਭਾਗ ਅੰਸ਼ੂਮਾਨ ਨੂੰ ਦੇ ਕੇ ਭਗਤੀ ਕਰਨ ਲਈ ਜੰਗਲੀਂ ਚਲਾ ਗਿਆ ।

ਰਾਜਾ ਅਸ਼ੂਮਾਨ ਜੋਗੀ ਸੁਭਾਅ ਦਾ ਸੀ । ਪਰਜਾ ਨੂੰ ਸੁੱਖ ਦੇਣ ਦੀ ਬਿਜਾਏ ਦੁਖੀ ਕਰਦਾ ਸੀ । ਹਰ ਸਮੇਂ ਜੋਗ ਸਾਧਨਾ ਵਿੱਚ ਮਸਤ ਰਹਿੰਦਾ ਸੀ । ਇਸ ਤੋਂ ਅਗਲਾ ਰਾਜਾ ਅਸਮੰਜਸ ਹੋਇਆ । ਪਰ ਇਹ ਰਾਜਾ ਵੀ ਭਗਤੀ ਭਾਵਨਾ ਵਾਲਾ ਹੀ ਸੀ । ਇਸਨੇ ਕੁਝ ਸਮਾਂ ਹੀ ਰਾਜ ਕੀਤਾ । ਇਸਨੇ ਆਪਣਾ ਰਾਜ ਭਾਗ ਦਲੀਪ ਨੂੰ ਅਰਪਨ ਕਰ ਦਿੱਤਾ ਅਤੇ ਆਪ ਆਪਣੇ ਦਾਦੇ ਵੱਲੋਂ ਦਿੱਗਵਿਜੇ ਵਿੱਚ ਹੋਏ ਕਤਲੇਆਮ ਦੀ ਮੁਕਤੀ ਲਈ ਜੰਗਲੀਂ ਚਲਾ ਗਿਆ ਅਤੇ ਸਾਰੀ ਉਮਰ ਵਾਪਿਸ ਰਾਜ ਵਿੱਚ ਨਹੀਂ ਆਇਆ ਅਤੇ ਭਗਤੀ ਵਿੱਚ ਲੀਨ ਹੋ ਗਿਆ ।



ਰਾਜਾ ਦਲੀਪ ਨੇ ਵੀ ਪਿਛਲੇ ਕਤਲੇਆਮ ਦਾ ਪਛਤਾਵਾ ਕੀਤਾ ਤੇ ਗੰਗਾ ਦੀ ਭਗਤੀ ਕੀਤੀ ਕਿ ਉਹ ਉਹਨਾਂ ਮਰਨ ਵਾਲਿਆਂ ਦਾ ਕਲਿਆਣ ਕਰੇ । ਇਸ ਤੋਂ ਅਗਲਾ ਰਾਜਾ ਭਗੀਰਥ ਹੋਇਆ । ਭਗੀਰਥ ਨੇ ਵੀ ਗੰਗਾ ਦੀ ਭਗਤੀ ਕੀਤੀ । ਗੰਗਾ ਪ੍ਰਸੰਨ ਹੋਈ ਅਤੇ ਪ੍ਰਸੰਨ ਹੋ ਕੇ ਇਹਨਾਂ ਦੇ ਬਜ਼ੁਰਗਾਂ ਅਤੇ ਦਿੱਗਵਿਜੇ ਕਰਨ ਵਿੱਚ ਮਰਨ ਵਾਲਿਆਂ ਦੀ ਮੁਕਤੀ ਕੀਤੀ ।

ਇਸਤੋਂ ਅਗਲਾ ਰਾਜਾ ਰਿਤੂਪਰਨ ਹੋਇਆ । ਇਸ ਨੇ ਥੋੜ੍ਹਾ ਚਿਰ ਹੀ ਰਾਜ ਕੀਤਾ ਅਤੇ ਇਸ ਦਾ ਪੁੱਤਰ ਸ਼ਿਵਦਾਸ ਰਾਜਾ ਬਣਿਆ । ਉਸਨੂੰ ਸ਼ਿਕਾਰ ਖੇਲਣ ਦਾ ਬਹੁਤ ਸ਼ੌਕ ਸੀ । ਇਹ ਜੰਗਲ ਵਿੱਚ ਹੀ ਸ਼ੇਰ ਦਾ ਸ਼ਿਕਾਰ ਕਰਨ ਗਿਆ ਮਾਰਿਆ ਗਿਆ ਸੀ ।

ਇਸਤੋਂ ਅੱਗੇ ਬੁੱਧ ਰਾਜਾ ਬਣਿਆ ਜੋ ਬੁੱਧ ਰਿਖੀ ਕਰਕੇ ਬੜਾ ਮਸ਼ਹੂਰ ਹੋਇਆ । ਥੋੜ੍ਹਾ ਚਿਰ ਰਾਜ ਕਰਕੇ ਉਪਰਾਮ ਰਹਿਣ ਲੱਗਾ ਅਤੇ ਦੁਨਿਆਵੀ ਰਾਜ ਭਾਗ ਤਿਆਗ ਕੇ ਆਪਣੇ ਪੁੱਤਰ ਮੋਲਕ ਨੂੰ ਰਾਜ ਭਾਗ ਦੇ ਕੇ ਆਪ ਭਗਤੀ ਕਰਨ ਜੰਗਲੀਂ ਚਲਾ ਗਿਆ ।

ਬੁੱਧ ਰਿਖੀ ਦੇ ਰਾਜ ਭਾਗ ਤੋਂ ਹੀ ਇਹ ਰਾਜੇ ਭਗਤੀ ਭਾਵਨਾ ਵਾਲੇ ਰਾਜੇ ਮੰਨੇ ਜਾਂਦੇ ਹਨ । ਬੁੱਧ ਤੋਂ ਇਹਨਾਂ ਨੂੰ ਮੱਧਮ ਰਾਜੇ ਕਰਕੇ ਵੀ ਜਾਣਿਆ ਜਾਂਦਾ ਹੈ । ਪਰ ਇਸ ਬੰਸ ਦਾ ਅਗਲਾ ਰਾਜਾ ਦੰਡ ਪ੍ਰਦਿਉਤ ਬੜਾ ਪ੍ਰਤਾਪੀ ਰਾਜਾ ਹੋਇਆ । ਰਾਜ ਭਾਗ ਸੰਭਾਲਣ ਸਾਰ ਹੀ ਇਸਨੇ ਆਪਣੇ ਰਾਜ ਭਾਗ ਦੀਆਂ ਜੜ੍ਹਾਂ ਦੂਰ-ਦੂਰ ਤੱਕ ਵਧਾਉਣੀਆਂ ਸ਼ੁਰੂ ਕਰ ਦਿੱਤੀਆਂ ਸਨ । ਇਸਨੇ ਆਪਣੇ ਨੇੜੇ-ਤੇੜੇ ਦੇ ਰਾਜਿਆਂ ਨੂੰ ਹਰਾ ਕੇ ਗਣ ਰਾਜਾਂ ਨੂੰ ਆਪਣੇ ਵਿੱਚ ਕਰਕੇ ਉਜੈਨੀ ਵਿੱਚ ਆਪਣਾ ਰਾਜ ਕਾਇਮ ਕਰ ਲਿਆ ਸੀ ।

ਇਸਦੀ ਡਿਕਟੇਟਰਸ਼ਿਪ ਤੋਂ ਸ਼ਾਕਾ ਦੀਪ ਦੀਆਂ ਕੌਮਾਂ ਨੇ ਆਪਣਾ ਏਕੀਕਰਨ ਕਾਇਮ ਕਰਕੇ ਉਜੈਨੀ ਤੇ ਹਮਲਾ ਕਰ ਦਿੱਤਾ ਅਤੇ ਉਜੈਨੀ ਆਪਣੇ ਕਬਜ਼ੇ ਵਿੱਚ ਕਰ ਲਈ ਸੀ । ਇਸ ਤੋਂ ਅਗਲਾ ਰਾਜਾ ਮਹਿੰਦਰਦੱਤ ਹੋਇਆ । ਇਸਨੇ ਥੋੜ੍ਹਾ ਸਮਾਂ ਰਾਜ ਕੀਤਾ । ਇਹ ਸਨਿਆਸੀ ਰਾਜਾ ਸੀ ਅਤੇ ਸਨਿਆਸੀ ਮੱਤ ਦੇ ਸਾਧੂਆਂ ਦੀ ਪੂਜਾ ਪਾਠ ਕਰਦਾ ਸੀ । ਇਸ ਕਰਕੇ ਇਹ ਆਪਣੇ ਰਾਜ ਦੀਆਂ ਜੜ੍ਹਾਂ ਬਹੁਤੀਆਂ ਵਧਾ ਨਹੀਂ ਸਕਿਆ । ਇਸ ਬੰਸ ਦਾ ਅਗਲਾ ਰਾਜਾ ਬਿਕ੍ਰਮ ਸਿੰਘ ਹੋਇਆ । ਇਹ ਰਾਜਾ ਜੈਪੁਰ ਦੇ ਪਾਸ ਕਰਕੋਟ ਨਗਰ ਵਰਗੇ ਪ੍ਰਦੇਸਾਂ ਦਾ ਵੀ ਰਾਜਾ ਸੀ । ਆਪਣੇ ਰਾਜ ਭਾਗ ਦੇ ਨਾਲ-ਨਾਲ ਇਹ ਤਕਰੀਬਨ ਸੌ ਗਣਾਂ ਦੀ ਪ੍ਰਧਾਨਗੀ ਵੀ ਕਰਦਾ ਸੀ ।

ਇਸ ਬੰਸ ਦਾ ਅਗਲਾ ਰਾਜਾ ਬਿਕ੍ਰਮਾ ਦਿੱਤ ਸੀ । ਉਜੈਨੀ ਦੀ ਜਿੱਤ ਸਮੇਂ ਇਸ

ਰਾਜੇ ਦੀ ਉਮਰ 38 ਸਾਲ ਸੀ। ਇਸ ਰਾਜੇ ਨੇ 60 ਸਾਲ ਦੀ ਉਮਰ ਤੱਕ ਰਾਜ ਕੀਤਾ। ਇਸ ਤੋਂ ਉਪਰੰਤ ਇਸ ਦੇ ਪੁੱਤਰ ਧਰਮਾਦੱਤ ਨੇ 40 ਸਾਲ ਰਾਜ ਕੀਤਾ। ਇਸਦੇ ਰਾਜ ਵਿੱਚ ਪਰਜਾ ਬਹੁਤ ਸੁਖੀ ਸੀ। ਇਸ ਰਾਜੇ 374 ਬਿ: ਤੋਂ 414 ਬਿ: ਤੱਕ ਰਾਜ ਕੀਤਾ। ਇਸ ਬਲਵਾਨ ਰਾਜੇ ਨੇ 528 ਬਿ: ਵਿੱਚ ਹੂਨ ਕੌਮ ਨੂੰ ਬੜੀ ਬਹਾਦਰੀ ਨਾਲ ਹਾਰ ਦਿੱਤੀ।

ਇਸ ਬਿਕਰਮ ਬੰਸ ਦਾ ਆਖ਼ਰੀ ਰਾਜਾ ਸੀਲਦੱਤ ਸੀ। ਜਿਸਦੇ ਬ੍ਰਾਹਮਣ ਮੰਤਰੀ ਹੰਸ ਰਾਜ ਨੇ ਗੁਜਰਾਤ 'ਤੇ ਚੜ੍ਹਾਈ ਕਰ ਦਿੱਤੀ ਸੀ ਅਤੇ ਰਾਜ ਪੁਤਾਨੇ ਕਸ਼ਮੀਰ ਉੱਤੇ ਕਬਜਾ ਕਰ ਲਿਆ ਸੀ। ਆਪਣੇ ਪਿਤਾ ਪੁਰਖੀ ਹੱਕਾਂ ਨੂੰ ਪੱਕੇ ਪੈਰੀਂ ਕਰਦੀ ਇਹ ਬਿਕ੍ਰਮ ਬੰਸ ਸੈਂਕੜੇ ਉਚਾਣਾਂ ਨਿਵਾਣਾਂ ਵਿੱਚ ਦੀ ਲੰਘਦੀ ਹੋਰ ਅਨੇਕਾਂ ਸ਼ਾਖਾਵਾਂ ਦੇ ਰੂਪ ਵਿੱਚ ਇਸਨੇ ਆਪਣਾ ਰਾਜ ਕਾਇਮ ਕੀਤਾ।

ਇਸ ਹੀ ਬਿਕਰਮ ਬੰਸ ਵਿੱਚੋਂ ਇੱਕ ਤੂਰ (ਤੰਵਾਰ) ਕਬੀਲਾ ਹੋਂਦ ਵਿੱਚ ਆਇਆ। ਇਸ ਕਬੀਲੇ ਦਾ ਰਾਜ ਕਨੌਜ 'ਤੇ ਸੀ। ਇਸਨੇ ਬਾਦ ਵਿੱਚ ਦਿੱਲੀ 'ਤੇ ਵੀ ਰਾਜ ਕੀਤਾ। ਅਗਨੀਪਾਲ ਇਸ ਬੰਸ ਦਾ ਆਖ਼ਰੀ ਰਾਜਾ ਹੋਇਆ। ਇਸ ਅਗਨੀਪਾਲ ਰਾਜੇ ਨੇ ਨੌਂਵੀ ਸਦੀ ਵਿੱਚ ਦਿੱਲੀ ਨੂੰ ਨਵੇਂ ਸਿਰੇ ਤੋਂ ਨੌਂਵੀ ਵਾਰ ਦੁਬਾਰਾ ਆਬਾਦ ਕੀਤਾ ਸੀ। ਇਸ ਬੰਸ ਵਿੱਚ 19 ਰਾਜੇ ਹੋਏ ਹਨ। ਉਂਨੀਵਾਂ ਰਾਜਾ ਅਗਨੀਪਾਲ ਪੁੱਤਰਹੀਣ ਸੀ। ਇਸ ਅਗਨੀਪਾਲ ਰਾਜੇ ਨੇ 1070 ਈ: ਵਿੱਚ ਆਪਣੇ ਦੋਹਤੇ ਪ੍ਰਿਥੀ ਰਾਜ ਨੂੰ ਰਾਜ ਭਾਗ ਸੌਂਪ ਦਿੱਤਾ ਸੀ।

ਲੁਧਿਆਣਾ ਗਜ਼ਟ ਸਫ਼ਾ 148 ਅਨੁਸਾਰ ਇਸ ਕਰਕੇ ਹੀ ਗਿੱਲ ਗੋਤੀ ਆਪਣਾ ਪਿੱਛਾਰਾਜਾ ਪ੍ਰਿਥੀਪੱਤ ਨਾਲ ਜੋੜਦੇ ਹਨ। ਇਸ ਸੈਮੇਸਵਰ ਦੇਵ ਚੌਹਾਨ ਦੇ ਪੁੱਤਰ ਪ੍ਰਿਥਵੀ ਰਾਜ ਨੇ ਆਪਣੇ ਗੁਣਾਂ ਕਰਕੇ ਪਰਮਾਰ ਚੰਦੇਲਾਂ ਨੂੰ ਕਈ ਵਾਰ ਹਾਰ ਦਿੱਤੀ ਸੀ। ਇਸਦੇ ਰਾਜ ਵਿੱਚ ਗੜ੍ਹ, ਦਰੇੜ੍ਹਾ, ਲਉਹਾਰ, ਰਹਿਤਾਖ, ਹੰਸਾਰ ਅਤੇ ਸਰਸਾ ਪ੍ਰਸਿੱਧ ਨਗਰ ਕਈ ਉਪਰਾਜਧਾਨੀਆਂ ਸਨ। ਇਹ ਚੌਹਾਨ ਰਾਜਾ 1193 ਈ: ਵਿੱਚ ਤਰਾਵੜੀ ਜ਼ਿਲ੍ਹਾ ਕਰਨਾਲ ਦੇ ਮੈਦਾਨ ਵਿੱਚ ਮੁਹੰਮਦ ਗੌਰੀ ਤੋਂ ਹਾਰ ਗਿਆ ਸੀ ਅਤੇ ਇਸਦੀ ਮੌਤ ਹੋ ਗਈ ਸੀ।

## ਤੰਵਰ ਬੰਸ ਦੀ ਰਾਜਉਲੀ

ਅਨੰਗਪ੍ਰਾਲ, ਬਾਸਦੇਵ, ਘੰਗਨਵ, ਪ੍ਰਿਥੀਮੱਲ, ਜੈਦੇਵ, ਨਰਪਾਲ, ਅਵਧ, ਵਤਸਰਾਜ, ਬੀਕ, ਰਘੁਪਾਲ, ਨੇਕਪਾਲ, ਗੋਪਾਲ, ਸੁਲੱਖਣ, ਜੈਪਾਲ, ਕੰਵਰਪਾਲ, ਅਨੇਕਪਾਲ, ਵਿਜੇਪਾਲ, ਰਾਮਪਾਲ ਅਤੇ ਅਗਨੀਪਾਲ ਰਾਜਾ ਹੋਏ ਹਨ।

ਮਾਲਵਾ ਇਤਿਹਾਸ ਦੀ ਭੂਮਿਕਾ ਅਨੁਸਾਰ ਇਹਨਾਂ ਦੇ ਰਾਜ ਦਾ ਸਮਾਂ 361 ਸਾਲ 5 ਮਹੀਨੇ 17 ਦਿਨ ਲਿਖਿਆ ਹੈ।

ਇਸ ਬਸੰਾਵਲੀ ਵਿੱਚ ਅਗਲੀ ਰਾਜਾਸ਼ਾਹੀ ਬੰਸ-ਵਰਧਨ ਬੰਸ ਨਾਲ ਉਜਾਗਰ ਹੋਈ



। ਇਹਨਾਂ ਨੇ ਪਹਿਲਾਂ ਨਗਰ ਕੋਟ, ਜਲੰਧਰ ਨਵੇਂ ਸਿਰੇ ਤੋਂ ਬਸਾ ਕੇ ਹੁਸ਼ਿਆਰਪੁਰ-ਲੁਧਿਆਣਾ ਦੇ ਰਸਤੇ ਕਰਨਾਲ ਰੋਹਤਕ ਤੋਂ ਪਰ੍ਹੇ ਤੱਕ ਆਪਣੀ ਚੌਧਰ ਕਾਇਮ ਕੀਤੀ। ਇਹਨਾਂ ਨੇ ਬੜੇ ਨਗਰ ਥਨੇਸਰ, ਕਿਲ੍ਹਾ ਪ੍ਰੀਛਤ ਗੜ੍ਹ, ਸਹਾਰਨਪੁਰ ਵਿੱਚ ਆਪਣੇ ਕਿਲ੍ਹੇ ਬਣਵਾਏ ਅਤੇ ਗੁਜਰਾਤ ਕਾਠੀਆਵਾੜ ਨੂੰ ਜਿੱਤ ਕੇ ਆਪਣੀਆਂ ਚੌਧਰਾਂ ਚਲਾਈਆਂ

ਪ੍ਰਸੰਗ ਹਿਸਟਰੀ ਅਨੁਸਾਰ ਇਹ ਦੱਸਣਾ ਜਰੂਰੀ ਹੈ ਕਿ ਬਿਕ੍ਰਮ ਬੰਸ ਦਾ ਰਾਜ ਖ਼ਤਮ ਹੋਣ 'ਤੇ ਰਾਜ ਭਾਗ ਰਾਜੇ ਸਲਬਾਹਨ ਕੋਲ ਆ ਗਿਆ ਸੀ। ਪਰ ਰਾਜੇ ਸਲਬਾਹਨ ਦੀ ਰਾਜਨੀਤੀ ਨਿਰਾਲੀ ਸੀ। ਉਸਨੇ ਬਿਕ੍ਰਮ ਬੰਸ ਦੇ ਰਾਜ ਭਾਗ 'ਤੇ ਕਬਜਾ ਜਰੂਰ ਕਰ ਲਿਆ ਪਰ ਇਸ ਬੰਸ ਨੂੰ ਖ਼ਤਮ ਕਰਨ ਦੀ ਜਾਂ ਇਸ ਨੂੰ ਹਜ਼ਮ ਕਰਨ ਦੀ ਉਸ ਦੀ ਯੋਜਨਾ ਨਹੀਂ ਸੀ। 70 ਸਾਲ ਦੇ ਲਗਭਗ ਇਸਨੇ ਰਾਜ ਕੀਤਾ।

ਵਰਧਨ ਬੰਸ ਗੁਜਰਾਤੀ ਓਲਿਕਰ ਸਾਖ਼ ਜੋ ਆਪਣੇ ਆਪ ਨੂੰ ਸੂਰਜ ਬੰਸੀ ਅਖਵਾਉਂਦੇ ਸਨ ਤੇ ਸੂਰਜ ਦੀ ਪੂਜਾ ਕਰਦੇ ਸਨ, ਇਹਨਾਂ ਵਿੱਚੋਂ ਦੁਰਲਭ ਵਰਧਨ ਦਾ ਪੁੱਤਰ ਯਸੋਧਰਸਨ ਮਹਾਂਯੋਧਾ ਬੜਾ ਪ੍ਰਤਾਪੀ ਰਾਜਾ ਹੋਇਆ। ਇਸਨੇ ਗੁਜਰਾਤ ਤੋਂ ਉੱਠ ਕੇ ਉਜੈਨ, ਰਾਜਸਥਾਨ, ਮੁਲਤਾਨ ਤੱਕ ਆਪਣਾ ਪੱਕਾ ਰਾਜ ਕਾਇਮ ਕੀਤਾ।

ਜਦੋਂ 528 ਵਿੱਚ ਹੂੰਨ ਕੌਮ ਤੀਜੀ ਵਾਰ ਭਾਰਤ 'ਤੇ ਫਿਰ ਚੜ੍ਹ ਕੇ ਆਏ ਤਾਂ ਇਸ ਰਾਜੇ ਨੇ ਮੁਲਤਾਨ ਕੋਲਹੂਨਾਂ ਅਤੇ ਮਾਨਾਂ ਨੂੰ ਭਾਰੀ ਹਾਰ ਦਿੱਤੀ ਅਤੇ ਸੁਕਾਈ ਦੀ ਉਪਾਧੀ ਪ੍ਰਾਪਤ ਕੀਤੀ ਸੀ।

532 ਈ: ਵਿੱਚ ਇਸ ਰਾਜੇ ਨੇ ਕਨੌਜ 'ਤੇ ਚੜ੍ਹਾਈ ਕੀਤੀ ਅਤੇ ਉਸਤੇ ਕਬਜਾ ਕਰਕੇ ਆਪਣੀ ਰਾਜਧਾਨੀ ਸਥਾਪਿਤ ਕੀਤੀ ਅਤੇ ਇੱਥੇ ਸੰਮਤ ਵਿਸ਼ਨੂੰ ਵਰਧਨ ਨੂੰ ਆਪਣਾ ਪ੍ਰਤੀਨਿਧ ਥਾਪ ਕੇ ਉਸਨੂੰ ਰਾਜ ਅਧਿਕਾਰ ਦਿੱਤੇ ਸਨ।

ਵਿਸ਼ਨੂੰ ਵਰਧਨ ਦੀ ਪਰਮਾਰ ਰਾਜਾ ਨਾਲ ਥਾਨੇਸਰ ਦੇ ਸਥਾਨ 'ਤੇ ਘਮਸਾਨ ਦੀ ਲੜਾਈ ਹੋਈ ਅਤੇ ਵਿਸ਼ਨੂੰ ਵਰਧਨ ਲੜਾਈ ਵਿੱਚ ਮਾਰਿਆ ਗਿਆ। ਇਹ ਘਟਨਾ 560 ਈ: ਦੀ ਹੈ।

ਇਸ ਤੋਂ ਅਗਲਾ ਰਾਜਾ ਪ੍ਰਭਾਕਰ ਵਰਧਨ ਵਿਸ਼ਨੂੰ ਵਰਧਨ ਦਾ ਪੁੱਤਰ ਰਾਜਾ ਹੋਇਆ। ਹੂੰਨਾ ਮਾਨਾਂ ਨੂੰ ਪ੍ਰਭਾਕਰ ਵਰਧਨ ਤੋਂ ਬਹੁਤ ਦੁੱਖ ਪਾਉਣਾ ਪਿਆ। ਇਸ ਰਾਜੇ ਨੂੰ ਪਰਜਾ ਨੇ ਆਪਣੇ ਬਚਾਉ ਲਈ ਆਪਣਾ 'ਰਾਜਧਿਰਾਜ' ਵੀ ਸਵੀਕਾਰ ਕਰ ਲਿਆ ਸੀ। ਇਸ ਪ੍ਰਤਾਪੀ ਰਾਜੇ ਨੂੰ ਦੇਵੀ ਤੋਂ ਕ੍ਰਿਪਾਨ ਅਤੇ ਵਰ ਪ੍ਰਾਪਤ ਹੋਇਆ ਸੀ ਕਿ ਤੁਹਾਡੀ ਬੰਸ ਵਿੱਚੋਂ ਪ੍ਰਤਾਪੀ ਰਾਜੇ ਪੈਦਾ ਹੋਣਗੇ। ਇਹ ਵਾਣਭੱਟ ਦੇ 'ਹਰਸ ਚਰਿੱਤਰ' ਵਿੱਚ ਲਿਖਿਆ ਹੋਇਆ ਹੈ।

ਇਸ ਬੰਸ ਨੇ ਗੁਜਰਾਤ ਵਿੱਚ ਬਹੁਤ ਚਿਰ ਰਾਜ ਕੀਤਾ ਹੈ। ਗੁਜਰਾਤ ਵਿੱਚ ਰਹਿਣ ਕਰਕੇ ਇਸਨੂੰ ਗੁੱਜਰ ਆਖਿਆ ਜਾਂਦਾ ਹੈ। ਇਹ ਗੁੱਜਰ ਕੌਮ ਸੂਰਜ ਵੰਸ਼ ਤੋਂ ਵੱਖਰੀ ਨਹੀਂ ਹੈ। ਜਿਵੇਂ ਕੋਈ ਜੱਟ ਪੰਜਾਬੀ ਹੋਰ ਕਿਸੇ ਪ੍ਰਾਂਤ ਵਿੱਚ ਰਹਿਣ ਕਰਕੇ ਕੋਈ ਹੋਰ ਨਹੀਂ ਬਣ ਜਾਂਦਾ, ਉਸ ਤਰ੍ਹਾਂ ਹੀ ਗੁਰਜਾਤ ਦੇਸ ਤੋਂ ਆਏ ਹੋਣ ਕਰਕੇ ਗੁਜਰਾਤੀ ਵਰਧਨ ਸੂਰਜਬੰਸੀ ਹੀ ਹਨ। ਵਰਧਨ ਇਹਨਾਂ ਦੇ ਪਹਿਲੇ ਰਾਜੇ ਦੇ ਨਾਮ 'ਤੇ ਹੀ ਪਿਆ ਹੈ। ਇਹ ਮਨੁੱਖੀ ਨਾਮ ਹੀ ਹਨ। ਸੰਘਿਆ ਦੇਸ ਕ੍ਰਿਤ ਹੈ, ਬੰਸ ਕ੍ਰਿਤ ਨਹੀਂ।

ਉਂਜ ਵੀ ਜੇਕਰ ਗੁੱਜਰ ਸ਼ਬਦ ਦਾ ਸੰਧੀ ਸ਼ੇਦ ਕਰੀਏ ਤਾਂ ਗੁ+ਜਰ, ਗੁ ਭਾਵ ਪ੍ਰਿਥਵੀ ਜਾਂ ਗਊ, ਜਰ ਭਾਵ ਸ਼ਿੰਗਾਰਨਾ ਜਾਂ ਗਊ ਨੂੰ ਸ਼ਿਗਾਰਨ ਵਾਲੀ ਕੌਮ, ਗਊ ਭਾਵ ਧਰਤੀ ਜਾਂ ਧਰਤੀ ਨੂੰ ਸੰਵਾਰਨ ਵਾਲੀ ਕੌਮ।

ਜਿਵੇਂ ਗਿੱਲ ਵਰਯਾਹ ਰਾਜਪੂਤ ਵੰਸ਼ ਹੈ ਪਰ ਇਸ ਵਿੱਚ ਗਿੱਲ, ਗੰਡੂ, ਝੱਜ, ਜੋਜੀ ਬਿਨੈਪਾਲ ਹਨ।

ਇਸ ਵਰਧਨ ਬੰਸ ਵਿੱਚੋਂ ਇੱਕ ਹੋਰ ਪ੍ਰਤਾਪੀ ਰਾਜਾ ਹਰਸ਼ਵਰਧਨ ਹੋਇਆ। ਉਸ ਸਮੇਂ ਦੇ ਲਿਖਾਰੀਆਂ ਨੇ ਹਰਸ਼ਵਰਧਨ ਦੇ ਰਾਜ ਭਾਗ ਦੀ ਤੁਲਨਾ ਰਾਜਾ ਹਰੀਚੰਦ ਨਾਲ ਕੀਤੀ ਹੈ। ਇਸ ਰਾਜੇ ਨੇ ਆਪਣੇ ਰਾਜ ਦੀਆਂ ਹੱਦਾਂ ਗੁਜਰਾਤ, ਰਾਜਸਥਾਨ, ਉਜੈਨ ਨਾਟ ਤੱਕ ਵਧਾਈਆਂ ਸਨ। ਹਰਸ਼ਵਰਧਨ ਨੇ 16 ਸਾਲ ਦੀ ਉਮਰ ਵਿੱਚ ਰਾਜ ਗੱਦੀ ਪ੍ਰਾਪਤ ਕੀਤੀ ਸੀ। ਇਹ ਬੋਧੀ ਰਾਜਾ ਹੋਇਆ ਹੈ। ਵਾਣ ਭੱਟ ਦੀ ਲਿਖਤ ਅਨੁਸਾਰ ਬੋਧੀ ਰਾਜੇ ਦੇ ਰਾਜ ਭਾਗ ਵਿੱਚ ਬ੍ਰਾਹਮਣੀ ਮੱਤ ਵੀ ਬੜੀ ਸੁੱਖ ਸ਼ਾਂਤੀ ਨਾਲ ਰਹਿੰਦੀ ਸੀ। ਸੁੱਖ ਸੰਪੱਤੀ ਦੀ ਵਿਸ਼ੇਸ਼ ਬ੍ਰਿਧੀ ਵਾਲੇ ਰਾਜੇ ਨੇ ਆਪ ਸੰਸਕ੍ਰਿਤ ਵਿੱਚ ਤਿੰਨ ਨਾਟਕਾਂ ਦੀ ਰਚਨਾ ਕੀਤੀ ਸੀ: ਰਤਨਾਵਲੀ, ਪ੍ਰਿਯਦਰਸ਼ਿਕਾ ਅਤੇ ਨਾਗਾਨੰਦ।

ਇਸ ਤੋਂ ਅੱਗੇ ਸੂਰਜ ਬੰਸ ਵਿੱਚੋਂ ਹੀ ਵਰਯਾਹ ਬੰਸ ਚੱਲੀ। ਜਿਸ ਦਾ ਰਾਜਾ ਵਰਯਾਹ ਬੜਾ ਸੂਰਬੀਰ ਰਾਜਾ ਸੀ। ਇਸ ਦੇ ਅਧੀਨ ਪਿਸ਼ੌਰ ਤੱਕ ਦਾ ਸਾਰਾ ਪੰਜਾਬ ਸੀ।

ਇਸ ਬੰਸ ਦਾ ਅਗਲਾ ਰਾਜਾ ਤਾਸ਼ਕਮਾਸ ਵਰਯਾਹ ਹੋਇਆ। ਇਹ ਰਾਜਾ ਬਿਕ੍ਰਮਾਦਿੱਤ ਦੀ 26ਵੀਂ ਪੀੜ੍ਹੀ ਵਿੱਚੋਂ ਸੀ (ਬਾਕੀ ਰਾਜਿਆਂ ਦਾ ਹਾਲ ਲੱਭਣ 'ਤੇ ਪ੍ਰਾਪਤ ਨਹੀਂ ਹੋਇਆ)। ਇਸ ਵਰਯਾਹ ਬੰਸ ਦੀਆਂ ਪ੍ਰਾਪਤੀਆਂ ਕਰਕੇ ਹੀ ਅੱਗੇ ਇਸ ਵਿੱਚੋਂ ਪਾਲ ਬੰਸ ਚੱਲੀ, ਜਿਸ ਦੀਆਂ ਜਿੱਤਾਂ ਪ੍ਰਾਪਤੀਆਂ ਦਾ ਬੁਹਤ ਵੱਡਾ ਇਤਿਹਾਸ ਹੈ। ਇਸਦੀਆਂ ਸਰਹੱਦਾਂ ਉਜੈਨ, ਜੋਧਪੁਰ, ਕਾਠੀਆਵਾੜ ਬੀਕਾਨੇਰ ਨੂੰ ਜਾ ਮਿਲਦੀਆਂ ਸਨ।

ਇਸ ਤੋਂ ਅੱਗੇ ਇਸੇ ਸੂਰਜ ਬੰਸ ਦੀ ਪਾਲ ਬੰਸਾਵਲੀ ਸ਼ੁਰੂ ਹੁੰਦੀ ਹੈ। ਇਸ ਬੰਸ ਦਾ ਰਾਜਾ ਅਜੇਪਾਲ ਹੋਇਆ। ਇਸਨੇ ਚੜ੍ਹਦੇ ਸੂਰਜ ਵਾਂਗ ਆਪਣੀ ਰੌਸ਼ਨੀ ਖਿਲਾਰੀ ਸੀ।



ਆਪਣਾ ਸ਼ਾਹੀ ਸੰਗਠਨ ਮਜ਼ਬੂਤ ਕੀਤਾ ਅਤੇ ਆਪਣੇ ਰਾਜ ਦੀਆਂ ਹੱਦਾਂ ਨੂੰ ਨਾ ਇਸਨੇ ਵਧਾਇਆ ਅਤੇ ਨਾ ਹੀ ਦੁਸ਼ਮਣ ਨੂੰ ਆਪਣੀਆਂ ਹੱਦਾਂ ਅੰਦਰ ਆਉਣ ਦਿੱਤਾ।

ਇਸ ਤੋਂ ਅਗਲਾ ਰਾਜਾ ਅਭੈਪਾਲ ਹੋਇਆ। ਇਸ ਦੀਆਂ ਜਿੱਤਾਂ ਪ੍ਰਾਪਤੀਆਂ ਦਾ ਵਰਨਣ ਕੋਈ ਜ਼ਿਆਦਾ ਨਹੀਂ ਹੈ।

ਇਸ ਬੰਸ ਦਾ ਅਗਲਾ ਰਾਜਾ ਬਿਨੇਪਾਲ ਹੋਇਆ। ਇਸਨੂੰ ਗਜਨੀ ਦਾ ਹਿੰਦੂ ਰਾਜਾ ਵੀ ਆਖਿਆ ਜਾਂਦਾ ਹੈ। ਬਿਨੇਪਾਲ ਨੇ ਪੰਜਾਬ 'ਤੇ ਹਮਲਾ ਕਰਕੇ ਦੂਰ-ਦੂਰ ਤੱਕ ਦੇ ਇਲਾਕਿਆਂ ਨੂੰ ਆਪਣੇ ਕਬਜੇ ਵਿੱਚ ਕੀਤਾ। ਸੂਬਾ ਭਟਨੇਰ ਨੂੰ ਆਪਣੀ ਰਾਜਧਾਨੀ ਬਣਾ ਕੇ ਇੱਕ ਕਿਲ੍ਹਾ ਤਿਆਰ ਕਰਵਾਇਆ। ਇਸ ਦਾ ਰਾਜ ਪਿਸ਼ੌਰ ਤੱਕ ਦੀਆਂ ਹੱਦਾਂ ਵਾਲਾ ਵਿਸ਼ਾਲ ਪੰਜਾਬ ਰਾਜ ਸੀ। ਇਸ ਬਿਨੈਪਾਲ ਦੇ ਰਾਜ ਵਿੱਚ ਸਰਹਿੰਦ ਅਤੇ ਮਾਂਡਲਿਕ ਛੋਟੇ ਰਾਜੇ ਅਠੂਰ ਲਿੱਛ ਬੇਦੀ, ਥਾਨੇਸਰ, ਪਾਇਲ, ਅਤੇ ਲਾਹੌਰ ਵਿੱਚ ਇੱਕ ਸ਼ਾਹੀ ਕਿਲ੍ਹਾ ਵੀ ਸੀ ਜਿਸਨੂੰ ਇਸ ਬਿਨੇਪਾਲ ਨੇ ਪ੍ਰਤੀਨਿਧ ਰਾਜਧਾਨੀ ਬਣਾਇਆ ਹੋਇਆ ਸੀ। ਰਾਜਾ ਬਿਨੇਪਾਲ ਦੇ ਪੰਜਾਬ ਦੇ ਹਮਲਿਆਂ ਵਿੱਚ ਬਠਿੰਡੇ ਦੇ ਹਮਲੇ ਦਾ ਖ਼ਾਸ ਜ਼ਿਕਰ ਹੈ। ਇਸ ਹਮਲੇ ਵਿੱਚ ਰਾਜਾ ਬਿਨੇਪਾਲ ਦੀ ਭੱਟੀਆਂ ਨਾਲ ਪੂਰੀ ਖਹਿ ਕੇ ਲੜਾਈ ਹੋਈ ਅਤੇ ਇਸ ਰਾਜੇ ਨੇ ਭੱਟੀਆਂ ਨੂੰ ਬਠਿੰਡੇ ਵਿੱਚੋਂ ਭਜਾ ਦਿੱਤਾ ਸੀ।

ਭੱਟੀਆਂ ਨੇ ਬਠਿੰਡੇ ਨੂੰ 600 ਈ: ਵਿੱਚ ਵਸਾਇਆ ਸੀ। ਇਹਨਾਂ ਭੱਟੀਆਂ ਨੇ ਬਠਿੰਡੇ ਵਿੱਚ ਸਤਲੁਜ ਦਰਿਆ ਦੇ ਕਿਨਾਰੇ ਇੱਕ ਕਿਲ੍ਹੇ ਦੀ ਨੀਂਹ ਰੱਖੀ ਸੀ। ਜਿਸਦੀ ਪਹਿਲੀ ਇੱਟ ਬਾਲਾਨੰਦ ਭੱਟੀਆਣ ਨੇ ਰੱਖੀ ਸੀ। ਪਰ ਇਹ ਭੱਟੀ ਲੜਾਈਆਂ ਭੜਾਈਆਂ ਵਿੱਚ ਉਲਝੇ ਰਹੇ ਅਤੇ ਇਸ ਕਿਲ੍ਹੇ ਨੂੰ ਪੂਰਨ ਮੁਕੰਮਲ ਨਾ ਕਰਾ ਸਕੇ। 644 ਈ: ਵਿੱਚ ਇਹ ਬਠਿੰਡਾ ਰਾਜ ਬਿਨੇਪਾਲ ਦੇ ਕਬਜੇ ਵਿੱਚ ਆ ਗਿਆ। ਇਸ ਰਾਜਾ ਬਿਨੇਪਾਲ ਨੇ ਬਠਿੰਡੇ ਨੂੰ ਕਬਜੇ ਵਿੱਚ ਲੈ ਕੇ ਇਸਤੋਂ ਦੂਰ ਤੱਕ ਦੇ ਖਿੱਤੇ ਨੂੰ ਵੀ ਆਪਣੇ ਅਧੀਨ ਕੀਤਾ ਅਤੇ ਇਸ ਬਠਿੰਡੇ ਨੂੰ ਆਪਣੀ ਰਾਜਧਾਨੀ ਬਣਾਇਆ। ਬਠਿੰਡੇ ਵਾਲੇ ਕਿਲ੍ਹੇ ਨੂੰ ਮੁਕੰਮਲ ਕਰਕੇ ਇਸਦਾ ਨਾਂ ਆਪਣੇ ਬਜ਼ੁਰਗਾਂ ਦੇ ਨਾਮ 'ਤੇ 'ਬਿਕ੍ਰਮ ਗੜ੍ਹ' ਰੱਖਿਆ ਅਤੇ ਮਾਲਵੇ 'ਤੇ ਵੀ ਆਪਣਾ ਰਾਜ ਕਾਇਮ ਕੀਤਾ। ਬਿਕ੍ਰਮ ਗੜ੍ਹ ਕਿਲ੍ਹੇ ਦੀ ਉਚਾਈ 118 ਫੁੱਟ ਹੈ (ਇਹ ਭਾਈ ਕਾਹਨ ਸਿੰਘ ਨਾਭਾ ਦੇ ਮਹਾਨ ਕੋਸ਼ ਅਨੁਸਾਰ ਹੈ) ਇਹ ਕਿਲ੍ਹਾ ਅਜੇ ਵੀ ਖ਼ਸਤਾ ਹਾਲਤ ਵਿੱਚ ਖੜ੍ਹਾ ਹੈ।

ਰਾਜਾ ਬਿਨੇਪਾਲ ਦੇ ਪੁੱਤਰਾਂ ਦੀ ਗਿਣਤੀ ਬਾਰੇ ਪੂਰਾ ਰਿਕਾਰਡ ਮਿਲ ਨਹੀਂ ਰਿਹਾ ਪਰ ਛੇ ਪੁੱਤਰਾਂ ਦੇ ਨਾਮ ਇਸ ਪ੍ਰਕਾਰ ਹਨ: ਲਖਨਪਾਲ, ਪਰਮਾ, ਸੁੰਧਰ, ਮੋੜ, ਨਈ ਤੇ ਉਦਾਸੀ।

ਬਿਨੇਪਾਲ ਦੇ ਪੁੱਤਰਾਂ ਵਿੱਚੋਂ ਰਾਜ ਸੱਤਾ ਲਖਨਪਾਲ ਦੇ ਹੱਥ ਆਈ। ਲਖਨਪਾਲ ਦਾ ਪੁੱਤਰ ਰਤਨਪਾਲ ਤੇ ਉਸਦਾ ਨਯਪਾਲ ਤੇ ਉਸ ਦਾ ਵਿਜੇਪਾਲ ਤੇ ਉਸਦਾ ਪੁੱਤਰ ਜਸਪਾਲ ਤੇ ਉਸਦਾ ਸੱਤਪਾਲ ਅਤੇ ਉਸਦਾ ਪੁੱਤਰ ਗਣਪਾਲ ਅਤੇ ਇਸ ਦਾ ਪੁੱਤਰ ਗਿੱਲਪਾਲ ਹੋਇਆ। ਇਸ ਬੰਸ ਦੇ ਪਿਛੇਤਰ 'ਪਾਲ' ਲੱਗਦਾ ਹੈ ਜੋ ਪਿਤਾ ਪੁਰਖੀ ਗੋਤ ਦਾ ਨਾਮ ਹੈ। ਇਸ ਗਿੱਲ ਤੋਂ ਹੀ ਗਿੱਲ ਗੋਤ ਸ਼ੁਰੂ ਹੋਇਆ ਜੋ ਆਪਣੀ ਸ਼ਾਨੋ-ਸ਼ੌਕਤ ਨਾਲ ਆਪਣੇ ਪੂਰੇ ਜਾਹੋ ਜਲਾਲ ਵਿੱਚ ਹੈ।

ਇਸ ਗਿੱਲਪਾਲ ਰਾਜੇ ਦੇ ਜਨਮ ਸਬੰਧੀ ਅਤੇ ਇਸ ਗੋਤ ਗਿੱਲ ਸਬੰਧੀ ਲੇਖਕਾਂ, ਬੁੱਧੀਜੀਵੀਆਂ, ਖੋਜਕਾਰਾਂ ਦੀਆਂ ਅਨੇਕਾਂ ਹੀ ਦਲੀਲਾਂ, ਵਿਚਾਰਾਂ ਸਾਖੀਆਂ ਹਨ। ਕਈ ਆਪਣੇ ਇਤਿਹਾਸਕ ਤੱਥਾਂ ਨਾਲ ਮੁਕੰਮਲ ਹਨ ਤੇ ਕਈ ਸੁਣੀਆਂ ਸੁਣਾਈਆਂ ਸਹਿੰਸੀ ਮਰਾਸੀਆਂ ਦੀ ਜ਼ੁਬਾਨੀ ਹਨ। ਪਹਿਲਾਂ ਅਸੀਂ ਗਿੱਲ ਗੋਤ ਬਾਰੇ ਵਿਚਾਰ ਕਰਾਂਗੇ ਕਿ ਇਸਦਾ ਪੁਰਾਤਨ ਪਿਛੋਕੜ ਕਿਸ ਹਕੀਕਤ ਨਾਲ ਜੁੜਿਆ ਹੋਇਆ ਹੈ।

ਜਦ ਅਸੀਂ ਗਿੱਲ ਬਾਰੇ ਆਪਣੀ ਖੋਜ ਨੂੰ ਅੱਗੇ ਤੋਰਦੇ ਹਾਂ ਤਾਂ ਸਾਨੂੰ ਇਹ ਗਿੱਲ ਸ਼ਬਦ ਦੁਨੀਆ ਦੇ ਅਨੇਕਾਂ ਭਾਗਾਂ ਨਾਲ ਜੁੜਿਆ ਮਿਲਦਾ ਹੈ। ਇਸਦੀ ਵਿਸ਼ਾਲਤਾ ਦੁਨੀਆਂ ਦੇ ਅਨੇਕਾਂ ਦੇਸ਼ਾਂ ਨੂੰ ਆਪਣੀ ਜਕੜ ਵਿੱਚ ਲੈ ਲੈਂਦੀ ਹੈ।

ਗਲੋਸਰੀ ਆਫ ਦੀ ਟਰਾਈਬਜ਼ ਐਂਡ ਕਾਸਟਸ ਵਾਲਿਓਮ – 1 ਪੇਜ 30 ਅਨੁਸਾਰ ਕੈਸਪੀਅਨ ਸਾਗਰ ਜਿਸਦਾ ਪਹਿਲਾ ਨਾਮ 'ਸੀ-ਆਫ ਗਿਲਨ' ਸੀ ਅਤੇ ਬਾਦ ਵਿੱਚ 'ਸੀ ਆਫ ਵਿਰਕਾਂ' ਪੈ ਗਿਆ। ਇਸ ਤੋਂ ਬਦਲ ਕੇ ਕੈਸਪੀਅਨ ਸਾਗਰ ਪਿਆ। ਇਸ ਸਾਗਰ ਦੇ ਆਸ ਪਾਸ ਗਿੱਲ ਜੱਟ ਆਬਾਦ ਸਨ।

ਗਲੋਸਰੀ ਆਫ ਦੀ ਟਰਾਈਬਜ਼ ਐਂਡ ਕਾਸਟਸ ਵਾਲਿਓਮ 10 ਪੇਜ 420 ਅਤੇ 421 ਅਨੁਸਾਰ ਯੂਰਪ ਵਿੱਚ ਵਿਗਸੇ ਪ੍ਰਸਿੱਧ ਗਿੱਲਾਂ ਬਾਰੇ ਲਿਖਿਆ ਮਿਲਦਾ ਹੈ ਕਿ ਗਿੱਲ ਪੋਲੋਗਾਸਟਰ ਸਪੇਨ ਦਾ ਕਵੀ ਸੀ। ਜੋਸ ਮੋਰੀਆ, ਗਿੱਲ ਰੋਬਨਸ ਆਦਿ ਵੀ ਸਪੇਨ ਦਾ ਗਿੱਲ ਸਿਆਸਤ ਦਾਨ ਸੀ। ਜੈਮਜ ਗਿੱਲ ਰੇ ਇਕ ਅੰਗਰੇਜੀ ਕਾਰਟੂਨਿਸਟ ਸਨ। ਏਰਕ ਗਿੱਲ ਇੰਗਲਿਸ਼ ਬੁੱਤਘਾੜਾ ਅਤੇ ਗਿੱਲ ਮੋਰ ਇੱਕ ਯੂਰਪੀ ਲਿਖਾਰੀ ਸੀ।

ਯੂ.ਐਸ.ਏ ਵਿੱਚ ਇੱਕ ਦਰਿਆ ਦਾ ਨਾਮ ਗਿੱਲ ਗਾਲ ਹੈ। ਪੂਰਬੀ ਏਸ਼ੀਆਂ ਵਿੱਚ ਅਜੇ ਵੀ ਗਿੱਲ ਯਾਕ ਲੋਕ ਆਬਾਦ ਹਨ।

ਇੱਕ ਥਾਂ ਇਹ ਵੀ ਲਿਖਿਆ ਮਿਲਦਾ ਹੈ ਕਿ ਗਿੱਲਾਂ ਦੀਆਂ ਮੂਹੀਆਂ ਤਾਂ ਇਸ ਗਿੱਲ ਗੋਤ ਤੋਂ ਪਹਿਲਾਂ ਹੀ ਪ੍ਰਚਲਿਤ ਹੋ ਚੁੱਕੀਆਂ ਸਨ। ਗਿੱਲ ਦੇ ਪਿਤਾ ਗਣਪਾਲ ਨੇ ਇਸ ਗਿੱਲ ਪੁੱਤਰ ਦਾ ਨਾਮ ਆਪਣੇ ਪੁਰਾਤਨ ਗਿੱਲ ਗਿੱਟ ਕਬੀਲੇ ਦੀਆਂ ਕੁਰਬਾਨੀਆਂ ਨੂੰ



ਮੁੱਖ ਰੱਖ ਕੇ ਹੀ ਰੱਖਿਆ ਸੀ।

ਇਹਨਾਂ ਗਿੱਲ ਗਿੱਟਾਂ ਦੀਆਂ ਪੁਰਾਣੀਆਂ ਬਹਾਦਰੀਆਂ ਵਰਨਣਯੋਗ ਹਨ। ਕਰਬਲਾਂ ਦੀ ਲੜਾਈ 680 ਈ: ਵਿੱਚ ਹੋਈ ਸੀ। ਉਦੋਂ ਗਿੱਲ ਕਬੀਲੇ 'ਕੋਸਰੇਵਾਂ' ਦੇ ਬਾਪ 'ਕੇ-ਕਾਸ' ਦੀ ਫੌਜ ਵਿੱਚ ਭਰਤੀ ਸਨ। ਗਿੱਲ ਗਿੱਟਾਂ ਦੀ ਬਹਾਦਰੀ ਵੇਖ ਕੇ ਰਾਜਾ ਕੇ-ਕਾਸ ਨੇ ਇਹਨਾਂ ਨੂੰ ਪਹਾੜੀ ਇਲਾਕੇ ਵਿੱਚ ਵਸਣ ਲਈ ਥਾਂ ਦੇ ਦਿੱਤੀ। ਗਿੱਲ ਗਿੱਟਾਂ ਨੇ ਆਪਣੀ ਬਹਾਦਰੀ ਦੀ ਐਸੀ ਧਾਂਕ ਜਮਾਈ ਸੀ ਕਿ ਅਤੇ ਗਿੱਲ ਗਿੱਟਾਂ ਨੇ ਪਹਾੜੀ ਇਲਾਕੇ ਨੂੰ ਆਪਣਾ ਨਾਮ ਗਿੱਲ ਗਿੱਟ ਕਰਕੇ ਮਸ਼ਹੂਰ ਕਰ ਲਿਆ ਸੀ।

ਇਸ ਗਿੱਲ ਦੇ ਜਨਮ ਸਬੰਧੀ ਵੀ ਅਨੇਕਾਂ ਕਥਾ-ਕਹਾਣੀਆਂ ਹਨ। ਜੋ ਪਿਛਾਂਹ ਖਿੱਚੂ ਹੋਣ ਦੇ ਨਾਲ-ਨਾਲ ਪੁਰਾਤਨ ਸਮੇਂ ਦੇ ਰਾਜਿਆਂ ਅਤੇ ਲਾਗੀਆਂ ਦੀ ਸੋਚ ਤੋਂ ਵੀ ਸਾਨੂੰ ਜਾਣੂ ਕਰਾਉਂਦੀਆਂ ਹਨ।

ਰਾਜਾ ਗਣਪਾਲ ਦੇ ਕੋਈ ਔਲਾਦ ਨਹੀਂ ਸੀ। ਉਸਨੇ ਜੋਤਸ਼ੀਆਂ ਨੂੰ ਆਪਣੇ ਦਰਬਾਰ ਵਿੱਚ ਬੁਲਾਇਆ ਅਤੇ ਉਹਨਾਂ ਦੀ ਆਓ-ਭਗਤ ਕੀਤੀ। ਉਹਨਾਂ ਜੋਤਸ਼ੀਆਂ ਤੋਂ ਰਾਜੇ ਗਣਪਾਲ ਨੇ ਪੁੱਛਿਆ ਕਿ ਮੈਂ ਲੱਖ ਯਤਨ ਕੀਤੇ ਹਨ ਪਰ ਮੇਰੀ ਅੰਸ਼ ਅੱਗੇ ਨਹੀਂ ਵਧ ਰਹੀ। ਜੋਤਸ਼ੀਆਂ ਨੇ ਰਾਜੇ ਨੂੰ ਆਪਣੀ ਵਿਦਿਆ ਅਨੁਸਾਰ ਵਿਚਾਰ ਕੇ ਦੱਸਿਆ ਕਿ ਰਾਜਨ ਆਪ ਕਿਸੇ ਗਰੀਬ ਕੌਮ ਵਿੱਚ ਸ਼ਾਦੀ ਕਰਵਾਓ। ਵੱਖੋ-ਵੱਖਰੀਆਂ ਕੌਮਾਂ ਦੇ ਪੰਜ ਲਾਗੀ ਇੱਕਠੇ ਕਰਕੇ ਉਹਨਾਂ ਨੂੰ ਆਪਣਾ ਪ੍ਰਯੋਜਨ ਸਮਝਾਓ। ਉਹ ਜਨਤਾ ਵਿੱਚ ਜਾਣ ਅਤੇ ਆਪ ਦੇ ਵਾਸਤੇ ਇਸਤਰੀ ਦੀ ਚੋਣ ਕਰਕੇ ਆਉਣ।

ਰਾਜੇ ਗਣਪਾਲ ਨੇ ਸਦਰ ਗੋਤ ਦੇ ਨਾਈ ਨੂੰ ਬੁਲਾਇਆ, ਘਾਰੂ ਮਜ਼ਬੀ, ਤਰੰਜਣੀ ਬ੍ਰਾਹਮਣ, ਜੰਡੂ ਮਰਾਸੀ ਅਤੇ ਸਹਿਸਰ ਬਾਹੂ ਦੀ ਬੰਸ ਵਿੱਚੋਂ ਸਾਹਸੀ ਨੂੰ ਬੁਲਾਇਆ।

ਇਹ ਪੰਜੇ ਲਾਗੀ ਰਾਜੇ ਵਾਸਤੇ ਰਾਣੀ ਦੀ ਭਾਲ ਕਰਦੇ-ਕਰਦੇ ਪਿੰਡ ਹਠੂਰ ਦੀ ਜੂਹ ਵਿੱਚ ਪਹੁੰਚੇ। ਜਦ ਪਿੰਡ ਦੇ ਨੇੜੇ ਗਏ ਤਾਂ ਕੁਝ ਕੁੜੀਆਂ ਖੂਹ ਤੋਂ ਪਾਣੀ ਭਰ ਰਹੀਆਂ ਸਨ। ਉਹਨਾਂ ਨੇ ਸਾਰੀਆਂ ਲੜਕੀਆਂ ਨੂੰ ਨਿਹਾਰਿਆ ਅਤੇ ਉਹਨਾਂ ਦੀ ਨਜ਼ਰ ਇੱਕ ਲੜਕੀ 'ਤੇ ਪਈ ਜਿਸ ਨੇ ਇੱਕ ਘੜਾ ਸਿਰ 'ਤੇ ਚੁੱਕਿਆ ਹੋਇਆ ਸੀ ਅਤੇ ਦੋ ਘੜੇ ਬਗਲਾਂ ਵਿੱਚ ਫੜੇ ਹੋਏ ਸਨ।

ਲਾਗੀ ਕੁੜੀ ਦਾ ਕੱਦ ਕਾਠ ਅਤੇ ਭਰਿਆ ਜੋਬਨ ਵੇਖ ਕੇ ਹੈਰਾਨ ਰਹਿ ਗਏ। ਪੰਜੇ ਲਾਗੀ ਹੌਲੀ ਹੌਲੀ ਲੜਕੀ ਮਗਰ ਚੱਲ ਪਏ ਅਤੇ ਗਰੀਬ ਭੁੱਲਰ ਦੇ ਘਰ ਪਹੁੰਚ ਗਏ। ਇਹਨਾਂ ਨੇ ਗਰੀਬ ਭੁੱਲਰ ਨੂੰ ਆਪਣੇ ਆਉਣ ਦਾ ਪ੍ਰਯੋਜਨ ਦੱਸਿਆ ਤਾਂ ਗਰੀਬ ਭੁੱਲਰ ਨੇ ਆਪਣੀ ਆਰਥਿਕ ਹਾਲਤ ਦੱਸ ਕੇ ਇਨਕਾਰ ਕਰ ਦਿੱਤਾ। ਸ਼ਾਮ ਦਾ ਵੇਲਾ ਸੀ

ਗਰੀਬ ਭੁੱਲਰ ਨੇ ਆਏ ਲਾਗੀਆਂ ਦੀ ਸੇਵਾ ਲਈ ਆਪਣੀ ਮੱਝ ਚੋਣ ਲਈ ਕੱਟਾ ਛੱਡਿਆ । ਮੱਝ ਪਸਮਾ ਕੇ ਉਹ ਧਾਰ ਚੋਣ ਲੱਗ ਪਿਆ । ਕੱਟੇ ਨੇ ਦੁੱਧ ਚੁੰਘਣ ਦੀ ਲਾਲਸਾ ਵਿੱਚ ਰੱਸਾ ਤੁੜਵਾ ਲਿਆ । ਉਦੋਂ ਹੀ ਗਰੀਬੂ ਦੀ ਕੁੜੀ ਤਿੰਨੇ ਤੌੜੇ ਪਾਣੀ ਦੇ ਭਰ ਕੇ ਮੌਕੇ 'ਤੇ ਹੀ ਆ ਗਈ । ਕੁੜੀ ਨੇ ਤਿੰਨੇ ਤੌੜਿਆਂ ਸਮੇਤ ਹੀ ਕੱਟੇ ਦੇ ਰੱਸੇ ਨੂੰ ਪੈਰਾਂ ਦੀਆਂ ਉਂਗਲਾਂ ਵਿੱਚ ਫਸਾ ਕੇ ਫੜੀ ਰੱਖਿਆ, ਜਿੰਨਾਂ ਚਿਰ ਉਸਦੇ ਬਾਪੂ ਨੇ ਧਾਰ ਨਹੀਂ ਕੱਢ ਲਈ ਸੀ ।

ਜਦ ਧਾਰ ਕੱਢ ਲਈ ਤਾਂ ਉਸਨੇ ਕੱਟੇ ਨੂੰ ਛੱਡ ਕੇ ਫੇਰ ਹੀ ਤਿੰਨੇ ਤੌੜੇ ਸਿਰ ਅਤੇ ਬਗਲਾਂ ਵਿੱਚੋਂ ਉਤਾਰੇ । ਇਸ ਜੋਰ ਅਤੇ ਸਿਆਣਪ ਵਾਲੀ ਘਟਨਾ ਨੂੰ ਤੱਕ ਕੇ ਲਾਗੀਆਂ ਨੇ ਪੱਕੀ ਧਾਰ ਲਈ ਸੀ ਕਿ ਉਹ ਰਿਸ਼ਤਾ ਲੈ ਕੇ ਹੀ ਜਾਣਗੇ । ਚਾਹ ਪਾਣੀ ਤੋਂ ਬਾਦ ਫੇਰ ਗੱਲ ਨੂੰ ਦੁਹਰਾਇਆ ਗਿਆ ਤਾਂ ਗਰੀਬੂ ਭੁੱਲਰ ਨੇ ਆਪਣੀ ਪੁੱਤਰੀ ਦੀ ਸਲਾਹ ਲੈਣ ਲਈ ਉਸਨੂੰ ਪੁੱਛਿਆ ਤਾਂ ਲੜਕੀ ਨੇ ਹਾਂ ਜਰੂਰ ਕਰ ਦਿੱਤੀ ਪਰ ਆਪਣੀਆਂ ਤਿੰਨ ਸ਼ਰਤਾਂ ਰੱਖੀਆਂ । ਬਰਾਤ ਆਵੇ ਪਰ ਨਾ ਪੈਦਲ ਨਾ ਸਵਾਰ, ਬਰਾਤ ਆਵੇ ਪਰ ਨਾ ਧੁੱਪੇ ਨਾ ਛਾਂਵੇਂ, ਬਰਾਤ ਆਵੇ ਨਾ ਭੁੱਖੀ ਨਾ ਰੱਜੀ ।

ਪੰਜੇ ਲਾਗੀ ਵਾਪਿਸ ਰਾਜੇ ਗਣਪਾਲ ਦੇ ਦਰਬਾਰ ਵਿੱਚ ਜਾ ਹਾਜ਼ਰ ਹੋਏ ਅਤੇ ਸਾਰੀ ਬੀਤੀ ਵਿਥਿਆ ਸੁਣਾਈ ਅਤੇ ਸ਼ਰਤਾਂ ਦੱਸ ਦਿੱਤੀਆਂ । ਰਾਜੇ ਗਣਪਾਲ ਨੇ ਢਿੰਡੋਰਾ ਫੇਰ ਦਿੱਤਾ ਕਿ ਜੋ ਇਹਨਾਂ ਸ਼ਰਤਾਂ ਨੂੰ ਹੱਲ ਕਰਨ ਬਾਰੇ ਦੱਸੇਗਾ ਉਸਨੂੰ ਮੂੰਹ ਮੰਗਿਆ ਇਨਾਮ ਦਿੱਤਾ ਜਾਵੇਗਾ ।

ਇਹ ਸ਼ਰਤਾਂ ਪੂਰੀਆਂ ਕਰਨ ਲਈ ਇੱਕ ਸਿੱਕਰੀਵਾਸ ਸ਼ਾਂਹਸੀ ਆਇਆ । ਉਸ ਨੇ ਤਿੰਨੇ ਸ਼ਰਤਾਂ ਪੂਰੀਆਂ ਕਰਨ ਦਾ ਭੇਦ ਰਾਜੇ ਨੂੰ ਦੱਸ ਦਿੱਤਾ ।

ਜਦ ਰਾਜੇ ਨੇ ਕਿਹਾ ਕਿ ਜੋ ਮੰਗੋਗੇ ਉਹੀ ਪ੍ਰਾਪਤ ਹੋਵੇਗਾ ਤਾਂ ਉਸ ਸਾਹਸੀ ਨੇ ਮਾਣ-ਤਾਣ ਮੰਗਿਆ ਸੀ । ਰਾਜੇ ਨੇ ਉਸਦਾ ਬਚਨ ਪੂਰਾ ਕੀਤਾ । ਉਦੋਂ ਤੋਂ ਲੈ ਕੇ ਹੁਣ ਤੱਕ ਜਦ ਵੀ ਸਾਂਹਸੀ ਮਰਾਸੀ ਗਿੱਲ ਖਾਨ ਦੇ ਘਰਾਂ ਵਿੱਚ ਜਾਂਦੇ ਹਨ ਇਹਨਾਂ ਦਾ ਮਾਣ-ਤਾਣ ਪੂਰਾ ਹੁੰਦਾ ਹੈ । ਉਹ ਬਚਨ ਚੱਲ ਰਿਹਾ ਹੈ ।

ਸਾਂਹਸੀ ਮਰਾਸੀ ਨੇ ਸ਼ਰਤਾਂ ਇਸ ਪ੍ਰਕਾਰ ਪੂਰੀਆਂ ਕੀਤੀਆਂ ਸਨ । ਇਹ ਉਸ ਸਮੇਂ ਦੀ ਗੱਲ ਹੈ ਜਦੋਂ ਸਮੁੰਦਰ ਬਠਿੰਡੇ ਵਾਲੇ ਕਿਲ੍ਹੇ ਦੇ ਨਾਲ ਦੀ ਵਗਦਾ ਹੁੰਦਾ ਸੀ ਅਤੇ ਹਠੂਰ ਕੋਲ ਦੀ ਲੰਘ ਕੇ ਅੱਗੇ ਲੁਧਿਆਣੇ ਕੋਲ ਦੀ ਵਗਦਾ ਸੀ ।

ਰਾਜਾ ਪਹਿਲੀ ਸ਼ਰਤ – ਜੰਨ ਲੱਕੜ ਦੀਆਂ ਬੇੜੀਆਂ ਵਿੱਚ ਜਾਵੇ । ਇਹ ਨਾ ਪੈਦਲ ਹੋਵੇਗੀ ਅਤੇ ਨਾ ਹੀ ਸਵਾਰ (ਯਾਨੀ ਨਾ ਹਾਥੀ ਨਾ ਘੋੜਾ)

ਦੂਜੀ ਸ਼ਰਤ – ਬੇੜੀਆਂ ਉੱਪਰ ਛਾਨਣੀਆਂ ਦੀ ਤਰ੍ਹਾਂ ਛੱਤ ਪਾ ਲਈ ਜਾਵੇ ਤਾਂ ਉਸ



ਵਿੱਚ ਨਾਂ ਤਾਂ ਪੂਰੀ ਧੁੱਪ ਲੱਗੇਗੀ ਅਤੇ ਨਾ ਹੀ ਪੂਰੀ ਛਾਂ ।

ਤੀਜੀ ਸ਼ਰਤ – ਫੋਕੀਆਂ ਫੁੱਲੀਆਂ ਨਾਲ ਲੈ ਲਵੋ । ਇਹ ਖਾਣ ਨਾਲ ਨਾ ਆਦਮੀ ਰੱਜਦਾ ਹੈ ਤੇ ਨਾ ਹੀ ਭੁੱਖਾ ਰਹਿੰਦਾ ਹੈ ।

ਇਸ ਤਰ੍ਹਾਂ ਇਹਨਾਂ ਸ਼ਰਤਾਂ ਨੂੰ ਪੂਰਾ ਕਰਕੇ ਰਾਜੇ ਗਣਪਾਲ ਨੇ ਭੁੱਲਰਾਂ ਦੀ ਧੀ ਬੀਬੀ ਧੱਖੀ ਨਾਲ ਵਿਆਹ ਕਰਵਾਇਆ । ਜਿਸ ਦੇ ਪੇਟੋਂ ਗਿੱਲ ਪਾਲ ਨੇ ਜਨਮ ਲਿਆ ਸੀ ।

ਗਿੱਲ ਪਾਲ ਦੇ ਜਨਮ ਸਬੰਧੀ ਸਾਂਸੀ ਮਰਾਸੀਆਂ ਦੀਆਂ ਵੱਖ-ਵੱਖ ਕਾਲਪਨਿਕ ਕਥਾ ਕਹਾਣੀਆਂ ਹਨ । ਪੁਰਾਤਨ ਦੇ ਅਨਪੜ੍ਹ ਲੋਕਾਂ ਨੂੰ ਸੱਚੀਆਂ ਵੀ ਜਾਪਦੀਆਂ ਸਨ । ਪਰ ਅੱਜ ਦੇ ਵਿਗਿਆਨਿਕ ਯੁੱਗ ਵਿੱਚ ਇਹ ਬੋਦੀਆਂ ਥੋਥੀਆਂ ਹੀ ਜਾਪਦੀਆਂ ਹਨ ।

ਇੱਕ ਹੋਰ ਕਾਲਪਨਿਕ ਰਵਾਇਤ ਅਨੁਸਾਰ ਰਾਜਾ ਗਣਪਾਲ ਦੇ ਪੁੱਤਰ ਨਹੀਂ ਸੀ । ਰਾਜਾ ਗਣਪਾਲ ਨੇ ਆਪਣੇ ਰਾਜ ਭਾਗ ਦੀ ਵਾਗਡੋਰ ਸੰਭਾਲਣ ਲਈ ਭੁੱਲਰ ਕਬੀਲੇ ਦੀ ਜੱਟੀ ਨਾਲ ਵਿਆਹ ਕਰਵਾ ਲਿਆ । ਜਦ ਉਸ ਭੁੱਲਰ ਜੱਟੀ ਦੇ ਪੇਟੋਂ ਬੱਚਾ ਪੈਦਾ ਹੋਣ ਦੀ ਆਸ ਰਾਜਾ ਗਣਪਾਲ ਨੂੰ ਬੱਝੀ ਤਾਂ ਰਾਜ ਮਹਿਲ ਵਿੱਚ ਖ਼ੁਸ਼ੀ ਦੇ ਜਸ਼ਨ ਕੀਤੇ ਗਏ । ਇਹਨਾਂ ਜਸ਼ਨਾਂ ਵਿੱਚ ਸਾਰੀਆਂ ਰਾਜਪੂਤ ਰਾਣੀਆਂ ਦਾ ਸਤਿਕਾਰ ਕੀਤਾ ਗਿਆ ਪਰ ਭੁੱਲਰ ਜੱਟੀ ਨੂੰ ਇੱਕ ਵੱਖਰਾ ਸਨਮਾਨ ਪ੍ਰਾਪਤ ਹੋਇਆ । ਜਿਸ ਤੋਂ ਦੂਜੀਆਂ ਰਾਜਪੂਤ ਰਾਣੀਆਂ ਉਸ ਨਾਲ ਈਰਖਾ ਰੱਖਣ ਲੱਗ ਪਈਆਂ ਸਨ । ਜਦ ਉਸ ਭੁੱਲਰ ਜੱਟੀ ਦੇ ਪੇਟੋਂ ਬੱਚਾ ਪੈਦਾ ਹੋਇਆ ਤਾਂ ਰਾਜਾ ਗਣਪਾਲ ਉਸ ਸਮੇਂ ਜੰਗੇ ਮੈਦਾਨ ਵਿੱਚ ਸੀ । ਰਾਜਪੂਤ ਰਾਣੀਆਂ ਨੇ ਈਰਖਾ ਵੱਸ ਹੋ ਕੇ ਉਸ ਨਵ ਜੰਮੇ ਬਾਲ ਨੂੰ ਜੰਗਲ ਵਿੱਚ ਸੁਟਵਾ ਦਿੱਤਾ ਸੀ । ਇਸ ਸਾਜਿਸ਼ ਵਿੱਚ ਰਾਜੇ ਦਾ ਵਜ਼ੀਰ ਰਤਨ ਲਾਲ ਮੁੱਖ ਸੀ ।

ਸ਼ਿਕਾਰ ਦੀ ਭਾਲ ਵਿੱਚ ਫਿਰਦੇ ਜੰਗਲੀ ਵਸ਼ਿੰਦਿਆਂ ਨੇ ਉਸ ਬਾਲ ਨੂੰ ਚੁੱਕ ਲਿਆ ਅਤੇ ਉਸਦਾ ਪਾਲਣ ਪੋਸ਼ਣ ਕਰਨ ਲੱਗੇ ।

ਕੁਝ ਸਮੇਂ ਬਾਦ ਰਾਜਾ ਜੰਗ ਤੋਂ ਵਿਹਲਾ ਹੋ ਕੇ ਜਦ ਵਾਪਿਸ ਆਇਆ ਤਾਂ ਵਜ਼ੀਰ ਰਤਨ ਪਾਲ ਨੇ ਮ੍ਰਿਤਕ ਬੱਚਾ ਪੈਦਾ ਹੋਣ ਦੀ ਸਾਰੀ ਘਟਨਾ ਰਾਜੇ ਨੂੰ ਦੱਸੀ । ਉਸ ਦਿਨ ਤੋਂ ਹੀ ਰਾਜਾ ਗਮਗੀਣ ਹਾਲਤ ਵਿੱਚ ਰਹਿਣ ਲੱਗ ਪਿਆ ਸੀ । ਇੱਕ ਰੋਜ਼ ਰਾਜਾ ਸ਼ਿਕਾਰ ਕਰਨ ਲਈ ਜੰਗਲਾਂ ਵਿੱਚ ਗਿਆ । ਉੱਧਰ ਜੰਗਲੀ ਵਸ਼ਿੰਦੇ ਵੀ ਸ਼ਿਕਰ ਕਰਨ ਲਈ ਜੰਗਲ ਵਿੱਚ ਆਏ ਤਾਂ ਉਹਨਾਂ ਜੰਗਲੀ ਵਸ਼ਿੰਦਿਆਂ ਨੇ ਰਾਜੇ ਨੂੰ ਜੰਗਲ ਵਿੱਚੋਂ ਬੱਚਾ ਲੱਭਣ ਦੀ ਸਾਰੀ ਕਹਾਣੀ ਸੁਣਾਈ ਅਤੇ ਨਾਲ ਹੀ ਉਹਨਾਂ ਨੇ ਦੱਸਿਆ ਕਿ ਇਹ ਬੱਚਾ ਸ਼ਾਹੀ ਦੁਸ਼ਾਲੇ ਵਿੱਚ ਲਪੇਟਿਆ ਹੋਇਆ ਸੀ । ਰਾਜੇ ਨੇ ਆਪਣੇ ਅਹਿਲਕਾਰਾਂ ਰਾਹੀਂ ਉਸ ਬੱਚੇ ਨੂੰ ਮੰਗਵਾਇਆ । ਪੁੱਤਰ ਹੀਣ ਹੋਣ ਕਰਕੇ ਉਸਨੂੰ ਪੁੱਤਰ ਲਾਲਸਾ ਜਾਗ ਪਈ ਸੀ ।

ਜਦ ਉਸ ਦੇ ਅਹਿਲਕਾਰ ਉਸ ਬੱਚੇ ਨੂੰ ਰਾਜੇ ਕੋਲ ਲੈ ਕੇ ਆਏ ਤਾਂ ਰਾਜਾ ਬੱਚੇ 'ਤੇ ਇੱਕੋ ਨਜ਼ਰ ਪਾ ਕੇ ਹੀ ਅਨੰਦ ਪ੍ਰਸੰਨ ਹੋ ਗਿਆ। ਜਦ ਰਾਜੇ ਨੇ ਸ਼ਾਹੀ ਦੁਸ਼ਾਲੇ ਦਾ ਨਿਰੀਖਣ ਕੀਤਾ ਤਾਂ ਰਾਜੇ ਨੂੰ ਇਹ ਬੱਚਾ ਕਿਸੇ ਸ਼ਾਹੀ ਘਰਾਣੇ ਦਾ ਜਾਪਿਆ। ਰਾਜੇ ਨੇ ਉਹਨਾਂ ਜੰਗਲੀ ਵਾਸ਼ਿੰਦਿਆਂ ਤੋਂ ਬੱਚਾ ਪ੍ਰਾਪਤ ਕਰਕੇ ਰਾਜ ਮਹਿਲਾਂ ਵਿੱਚ ਲੈ ਆਂਦਾ। ਰਾਜ ਮਹਿਲਾਂ ਵਿੱਚ ਪਹੁੰਚ ਕੇ ਰਾਜ਼ੇ ਨੇ ਉਸ ਸ਼ਾਹੀ ਦੁਸ਼ਾਲੇ ਦਾ ਪੂਰਾ ਨਿਰੀਖਣ ਕੀਤਾ ਤਾਂ ਉਸ ਬੱਚੇ ਦੇ ਨੈਣ-ਨਕਸ਼ ਰਾਜੇ ਦੀ ਅੰਦਰੂਨੀ ਖਿੱਚ ਜਿਹੀ ਬਣ ਗਏ ਸਨ। ਰਾਜੇ ਨੇ ਸੋਚਿਆ ਕਿ ਇਹ ਬੱਚਾ ਕਿਸੇ ਈਰਖਾ ਦਾ ਸ਼ਿਕਾਰ ਹੋਇਆ ਹੈ। ਹੌਲੀ ਹੌਲੀ ਰਾਜੇ ਨੂੰ ਇਸ ਰਚੀ ਗਈ ਸਾਜ਼ਿਸ਼ ਦਾ ਪਤਾ ਲੱਗ ਗਿਆ ਕਿ ਉਸਦੇ ਰਤਨ ਲਾਲ ਵਜ਼ੀਰ ਨੇ ਲਾਲਚ ਵੱਸ ਹੋ ਕੇ ਇਸ ਬੱਚੇ ਨੂੰ ਮਾਰਨ ਦੀ ਸਾਜ਼ਿਸ਼ ਰਚੀ ਸੀ।

ਵਜ਼ੀਰ ਰਤਨ ਲਾਲ ਮੌਤ ਤੋਂ ਡਰਦਾ ਬਠਿੰਡਾ ਛੱਡ ਕੇ ਭੱਜ ਗਿਆ। ਬਗਦਾਦ ਜਾ ਕੇ ਮੁਸਲਮਾਨ ਧਰਮ ਧਾਰਣ ਕੀਤਾ ਅਤੇ ਮੱਕੇ ਦਾ ਹੱਜ ਕਰਕੇ ਹਾਜੀ ਰਤਨ ਕਰਕੇ ਮਸ਼ਹੂਰ ਹੋ ਗਿਆ।

ਜੰਗਲੀ ਵਾਸ਼ਿੰਦਿਆਂ ਦੇ ਦੱਸਣ ਮੁਤਾਬਿਕ ਇਹ ਬੱਚਾ ਗਿੱਲੇ ਦੁਸ਼ਾਲੇ ਵਿੱਚ ਮਿਲਿਆ ਸੀ। ਰਾਜੇ ਨੇ ਇਸ ਵਿਚਾਰ ਨੂੰ ਹੀ ਮੁੱਖ ਰੱਖ ਕੇ ਬੱਚੇ ਦਾ ਨਾਮ ਗਿੱਲ ਪਾਲ ਰੱਖਿਆ ਜੋ ਵੱਡਾ ਹੋ ਕੇ ਗਿੱਲ ਪਾਲ ਦੇ ਨਾਂ ਨਾਲ ਮਸ਼ਹੂਰ ਹੋਇਆ।

ਇਸ ਹਾਜੀ ਰਤਨ ਨੇ ਬਗਦਾਦ ਦੇ ਖਲੀਫੇ ਨਾਲ ਮਿਲ ਕੇ ਭਟਨੇਟ ਅਤੇ ਗੜ੍ਹ ਬੀਠਲੀ ਨੂੰ ਤਬਾਹ ਕਰ ਦਿੱਤਾ। ਇਸ ਨਾਲ ਬਠਿੰਡਾ ਰਾਜ ਦੀਆਂ ਜੜ੍ਹਾਂ ਪੋਲੀਆਂ ਹੋ ਗਈਆਂ। ਇਸ ਲੜਾਈ ਵਿੱਚ ਭੱਟੀਆਂ ਨੇ ਆਪਣਾ ਬਦਲਾ ਲੈਣ ਲਈ ਹਾਜੀ ਰਤਨ ਦੀ ਮਦਦ ਕੀਤੀ ਸੀ। ਬਠਿੰਡੇ ਵਿੱਚ ਹਾਜ਼ੀ ਰਤਨ ਨੇ ਆਪਣਾ ਛਾਇਆ ਸਿੱਕਾ ਚਲਾਇਆ ਤੇ ਫਕੀਰ ਬਣ ਕੇ ਬੈਠ ਗਿਆ। ਰਾਜਾ ਗਣਪਾਲ ਨੇ ਲਾਹੌਰ, ਜਿਹੜੀ ਉਸਦੀ ਪ੍ਰਤੀਨਿਧ ਰਾਜਧਾਨੀ ਸੀ ਉਸ ਨੂੰ ਆਪਣੀ ਪੱਕੀ ਰਾਜਧਾਨੀ ਬਣਵਾ ਲਿਆ ਅਤੇ ਰਾਜ ਕਰਨ ਲੱਗਾ। ਇਸ ਬੰਸ ਦੇ ਰਾਜਿਆਂ ਦੀ ਰਾਜਧਾਨੀ ਬਠਿੰਡਾ ਤੋਂ ਬਦਲ ਕੇ ਲਾਹੌਰ ਚਲੀ ਗਈ ਅਤੇ ਇਹ ਸਤਲੁਜ ਵੱਲ ਦੇ ਮਾਲਵੇ 'ਤੇ ਰਾਜ ਕਰਨ ਲੱਗੇ। ਇਸ ਬੰਸ ਦਾ ਆਖ਼ਰੀ ਰਾਜਾ ਜੈਪਾਲ ਹੋਇਆ ਹੈ। ਇਹ ਮਹਿਮੂਦ ਸਮੇਂ ਦਾ ਬਾਦਸ਼ਾਹ ਸੀ। ਇਹ ਮਹਿਮੂਦ ਨਾਲ 1008 ਈ: ਵਿੱਚ ਲੜਿਆ ਸੀ।

ਬਠਿੰਡੇ ਦੀ ਜਿੱਤ ਨਾਲ ਲੱਖੀ ਭੱਟੀ ਜੋ ਮੰਗਲ ਰਾਓ ਦਾ ਭਤੀਜਾ ਸੀ ਤੇ ਲੱਖੀ ਜੰਗਲ ਦੇ ਸੌ ਪਿੰਡਾਂ ਦੀ ਚੌਧਰ ਕਰਦਾ ਸੀ 'ਰਤਨ ਹਾਜੀ' ਦੀ ਪ੍ਰੇਰਨਾ ਨਾਲ ਮੁਸਲਮਾਨ ਬਣਿਆ ਸੀ।



ਰੌਸ਼ਨ ਅਲੀ ਨੇ ਵੀ ਗਿੱਲਾਂ ਦੀ ਸ਼ਕਤੀ ਨੂੰ ਬਹੁਤ ਢਾਹ ਲਾਈ ਸੀ। ਬਠਿੰਡੇ ਤੋਂ ਉਜੱੜ ਕੇ ਗਿੱਲ ਖਾਨਦਾਨ ਅਨੇਕਾਂ ਜਗ੍ਹਾ ਜਾ ਵਸਿਆ। ਜਿਵੇਂ ਸਰੋਈਆ, ਅੰਬਾਲਾ, ਮਾਝਾ, ਸਭਰਾਵਾਂ, ਤਲਵੰਡੀਆਂ ਇਲਾਕਾ ਫਿਰੋਜ਼ਪੁਰ ਆਦਿ ਵਿੱਚ ਜਾ ਵਸੇ।

ਇਸ ਲੜਾਈ ਵਿੱਚ ਗਿੱਲ ਕਿਆਂ ਦੀ ਮਦਦ ਨੱਥੂ ਸਿੱਧ ਨੇ ਕੀਤੀ ਸੀ। ਗਿੱਲ ਆਪਣੇ ਪੁੱਤਰਾਂ ਸਮੇਤ ਨਥਾਣੇ ਚਲਾ ਗਿਆ ਸੀ। ਨਥਾਣੇ ਤੋਂ ਚੱਲ ਕੇ ਇਹ ਕੌਮ 'ਟਾਂਡੇ ਮੀਂਡੇ' ਪਿੰਡ ਵਸਾ ਕੇ ਰਹਿਣ ਲੱਗੀ। (ਜਿਸ ਦਾ ਥੇਹ ਵੈਰੋਕਿਆਂ ਕੋਲ ਜ਼ਿਲ੍ਹਾ ਮੋਗਾ ਵਿਖੇ ਹੈ)

ਰਤਨ ਲਾਲ, ਰਤਨ ਹਾਜੀ ਅਖਵਾ ਕੇ ਫਕੀਰ ਦਾ ਰੂਪ ਧਾਰ ਕੇ ਬਠਿੰਡੇ ਏਰੀਏ ਨੂੰ ਆ ਣ: ਗੜ੍ਹ ਕਹਿੰਦਾ ਸੀ। ਇਹ ਸਿੱਧਾਂ ਨਾਲ ਹਮੇਸ਼ਾ ਈਰਖਾ ਰੱਖਦਾ ਸੀ। ਜੋ ਵੀ ਕੌਮਾਂ ਇਹਨਾਂ ਸਿੱਧਾਂ ਦੀਆਂ ਉਪਾਸ਼ਕ ਸਨ, ਉਹਨਾਂ ਨੂੰ ਬਰਬਾਦ ਕਰਨ ਲਈ ਇਹ ਖ਼ਲੀਫਿਆਂ ਨੂੰ ਉਕਸਾਉਂਦਾ ਰਹਿੰਦਾ ਸੀ।

'ਟਾਂਡੇ ਮੀਂਡੇ' ਵਿਖੇ ਗਿੱਲਾਂ ਦੀ ਹੋਈ ਚੜ੍ਹਤ ਰਤਨ ਹਾਜੀ ਤੋਂ ਜਰੀ ਨਾ ਗਈ। ਰਤਨ ਹਾਜੀ ਨੇ ਲੱਖੀ ਭੱਟੀ ਕਿਆਂ ਨੂੰ ਇਸ ਟਾਂਡੇ ਮੀਂਡੇ ਦੀ ਚੌਧਰ ਦੇਣ ਦਾ ਲਾਰਾ ਲਾ ਕੇ ਅਤੇ ਖ਼ਲੀਫੇ ਨੂੰ ਜਾ ਭੜਕਾਇਆ ਕਿ ਇਹ ਗਿੱਲ ਸਿੱਧਾਂ ਦੇ ਉਪਾਸ਼ਕ ਬਣ ਕੇ ਇਸਲਾਮੀ ਸ਼ਰ੍ਹਾ ਦੀ ਨਿੰਦਿਆ ਕਰਦੇ ਹਨ।

ਇਸ ਟਾਂਡੇ ਮੀਂਡੇ ਦੇ ਅਸਥਾਨ 'ਤੇ ਬੜੀ ਘਮਸਾਨ ਦੀ ਲੜਾਈ ਹੋਈ। ਜਿਸ ਵਿੱਚ ਬੈਰਾੜਾਂ ਭੱਟੀਆਂ ਨੇ ਖ਼ਲੀਫੇ ਦੀ ਮਦਦ ਕੀਤੀ ਸੀ। ਗਿੱਲਾਂ ਦੀ ਮਦਦ ਧਾਲੀਵਾਲਾਂ ਨੇ ਕੀਤੀ ਸੀ। ਗਿੱਲ ਫਿਰ ਇੱਥੋਂ ਉੱਜੜ ਗਏ ਅਤੇ ਦੱਖਣ-ਪੱਛਮ ਦੀ ਕੁੱਤਰ ਵੱਲ ਨੂੰ ਇਹਨਾਂ ਦਾ ਨਿਕਾਸ ਹੋਇਆ।

ਗਿੱਲ ਪਾਲ ਦੇ ਬਾਰਾਂ ਪੁੱਤਰ ਸੀ। ਇਸ ਦੂਹਰੀ ਤਬਾਹੀ ਨੇ ਇਹਨਾਂ ਨੂੰ ਜੂਹਾਂ ਦਿਸ਼ਾਵਾਂ ਵੱਲ ਖਿਲਾਰ ਦਿੱਤਾ।

ਗਿੱਲ ਦਾ ਸੋਭਰਾ ਪੁੱਤਰ ਦਰਿਆ ਸਤਲੁਜ ਵੱਲ ਚਲਾ ਗਿਆ। ਉਸਦੀ ਔਲਾਦ ਲੌਂਗੋਦੇਵਾ, ਜ਼ੀਰਾ, ਪੰਜਗਰਾਈਆਂ ਵਿੱਚ ਆਬਾਦ ਹੈ।

ਤ੍ਰਿਲੋਕਾ ਪੁੱਤਰ ਦੇ ਇਲਾਕੇ ਫਰੀਦਕੋਟ ਵਿੱਚ ਪਿੱਪਲੀ, ਸ਼ਕੂਰ ਹਸਨ ਪੱਟੀ ਆਦਿ ਪਿੰਡ ਆਬਾਦ ਹਨ।

ਪੁੱਤਰ ਸ਼ੇਰਗਿੱਲ, ਸ਼ਾਹੀ ਗਿੱਲ, ਕੁੱਕ ਗਿੱਲ ਅਤੇ ਰਘ ਗਿੱਲ। ਇਹਨਾਂ ਦੀ ਬੰਸ ਮਾਝੇ ਵਿੱਚ ਆਬਾਦ ਹਨ।

ਕੇਸਰਾ ਅਤੇ ਬਹਾਦਰਾ ਲਾਵਦ ਗਏ। ਇਹਨਾਂ ਦੀ ਕੋਈ ਵੰਸ਼ ਨਹੀਂ।

ਧਰਮਪਾਲ ਦੀ ਔਲਾਦ ਛੋਟੀਆਂ ਜਾਤਾਂ ਵਿੱਚ ਚਲੀ ਗਈ । ਇਹ ਜ਼ਿਆਦਾ ਨਾਈ ਦਾ ਕੰਮ ਕਰਦੇ ਹਨ ।

ਸਪਰਾ ਗਿੱਲ ਦੀ ਔਲਾਦ ਚਨਾਬ ਦੇ ਹੇਠਲੇ ਹਿੱਸੇ ਵਿੱਚ ਆਬਾਦ ਹਨ ।

ਗਿੱਲ ਪਾਲ ਦੇ ਤਿੰਨ ਭਰਾਵਾਂ ਦੀ ਅੰਸ਼ ਵੀ ਬਹੁਤ ਵਧੀ । ਇਹ ਸ਼ੇਰਗੜ ਗਿੱਲ ਕਰਕੇ ਬਹੁਤ ਮਸ਼ਹੂਰ ਹਨ ।

ਗਿੱਲ ਪਾਲ ਦੇ ਬਾਹਰਵੇਂ ਪੁੱਤਰ ਦੀ ਵੰਸ਼ ਜੱਜ ਗਿੱਲ ਕਰਕੇ ਬਹੁਤ ਵਧੀ ਜਿਸ ਨੂੰ ਵਧਣ ਗਿੱਲ ਕਿਹਾ ਜਾਂਦਾ ਹੈ ।.ਇਸ ਵਿੱਚੋਂ 42 ਪਿੰਡ ਆਬਾਦ ਹੋਏ ।

ਅੱਗੇ ਗਿੱਲ ਪਾਲ ਦਾ ਜੱਜ ਪੁੱਤਰ ਚੌਧਰੀ ਹੋਇਆ । ਇਸ ਬਾਰੇ ਸੁਣਿਆ ਕਿ ਇਹ ਛੋਟਾ ਹੁੰਦਾ ਬੜਾ ਦਿਮਾਗੀ ਸੀ । ਛੋਟੀ ਉਮਰ ਵਿੱਚ ਹੀ ਵੱਡੇ ਬਜ਼ੁਰਗਾਂ ਵਾਲੀਆਂ ਗੱਲਾਂ ਕਰਿਆ ਕਰਦਾ ਸੀ । ਜਦ ਗਿੱਲਪਾਲ ਆਪਣੇ ਫੈਸਲੇ ਕਰਦਾ ਹੁੰਦਾ ਸੀ ਤਾਂ ਜੱਜ ਨਿੱਕਾ ਹੁੰਦਾ ਹੀ ਆਪਣੇ ਪਿਤਾ ਨਾਲ ਦਰਬਾਰ ਵਿੱਚ ਜਾਂਦਾ ਹੁੰਦਾ ਸੀ । ਇਸ ਦਾ ਨਾਮ ਕੋਈ ਹੋਰ ਸੀ ਪਰ ਪਿਤਾ ਨੇ ਇਸ ਨੂੰ ਜੱਜ ਕਹਿ ਕੇ ਪੁਕਾਰਨਾ, ਇਸ ਕਰਕੇ ਇਸ ਦਾ ਨਾਂਅ ਜੱਜ ਪੁੱਤਰ ਗਿੱਲ ਮਸ਼ਹੂਰ ਹੋਇਆ । ਬੰਸਾਵਲੀ ਦੀ ਚੌਧਰ ਵੀ ਇਸ ਨੂੰ ਹੀ ਪ੍ਰਾਪਤ ਹੋਈ ।

ਜੱਜ ਦਾ ਪੁੱਤਰ ਅੱਗੇ ਭੇਖ ਹੋਇਆ । ਜਿਸਨੂੰ ਪਿਤਾ ਪੁਰਖੀ ਚੌਧਰ ਪ੍ਰਾਪਤ ਹੋਈ ।ਇਹ ਭੇਖ ਸਾਧੂ ਸੁਭਾਅ ਵਾਲਾ ਦਿਆਲੂ ਧਰਮਾਤਮਾ ਪੁਰਖ ਸੀ । ਇਸ ਨੇ ਆਪਣਾ ਸਮਾਂ ਸਾਧੂ ਸੰਤਾਂ, ਸਿੱਧਾਂ ਕੋਲ ਹੀ ਗੁਜਾਰਿਆ । ਚੌਧਰ ਦੀ ਦਸਤਾਰ ਪ੍ਰਾਪਤ ਕੀਤੀ ਪਰ ਚੌਧਰੀਆਂ ਵਾਂਗੂ ਅਧਿਕਾਰ ਨਹੀਂ ਵਰਤੇ, ਭਗਤੀ ਭਾਵਨਾ ਵਿੱਚ ਹੀ ਮਸਤ ਰਿਹਾ ।

ਭੇਖ ਦਾ ਅੱਗੇ ਪੁੱਤਰ ਮਹੱਲ ਹੋਇਆ । ਜਿਸਨੂੰ ਚੌਧਰ ਪ੍ਰਾਪਤ ਹੋਈ । ਇਸ ਚੌਧਰੀ ਦਾ ਕੱਦ ਸੱਤ ਫੁੱਟ ਤੋਂ ਵੀ ਜ਼ਿਆਦਾ ਸੀ । ਨਿੱਗਰ ਨਰੋਆ ਸਰੀਰ ਹੋਣ ਕਰਕੇ ਇਹ ਦੂਰ-ਦੂਰ ਤੱਕ ਮਸ਼ਹੂਰ ਸੀ । ਇਸ ਨੇ ਸ਼ਾਹੀ ਮਹਿਲਾਂ ਵਾਂਗੂੰ ਆਪਣੀ ਦਿੱਖ ਵੱਖਰੀ ਹੀ ਰੱਖੀ ਸੀ । ਇਸਨੇ ਸ਼ਾਹੀ ਦੁਸ਼ਾਲੇ ਪਹਿਨ ਕੇ ਆਪਣੇ ਵੱਡਿਆਂ ਦੀ ਰੀਸ ਕੀਤੀ । ਆਪਣੀ ਚੌਧਰ ਦੀ ਧਾਂਕ ਦੂਰ-ਦੂਰ ਤੱਕ ਫੈਲਾਈ ।

ਇਸ ਦਾ ਅੱਗੇ ਪੁੱਤਰ ਵਧਣ ਹੋਇਆ । ਜਿਸਨੂੰ ਪਿਤਾ ਪੁਰਖੀ ਚੌਧਰ ਪ੍ਰਾਪਤ ਹੋਈ । ਇਸ ਦੀ ਚੌਧਰ ਸੂਰਬੀਰਤਾ ਵਿੱਚ ਬਦਲ ਗਈ ਜਦੋਂ ਇਸਨੇ ਦੂਰ-ਦੂਰ ਤੱਕ ਆਪਣੀ ਧਾਂਕ ਜਮਾਈ । ਇਸਦੀ ਸਿੱਧੂ ਭੱਟੀਆਂ ਦੇ ਚੌਧਰੀਆਂ ਨਾਲ ਸਦਾ ਲੜਾਈ ਹੀ ਰਹਿੰਦੀ ਸੀ ।.ਇਹ ਆਪਣੇ ਬਜ਼ੁਰਗਾਂ ਨਾਲ ਭੱਟੀਆਂ, ਸਿੱਧੂਆਂ ਦੀਆਂ ਹੋਈਆਂ ਲੜਾਈਆਂ ਦਾ ਬਦਲਾ ਲੈਣ ਲਈ ਇਹਨਾਂ ਨਾਲ ਇੱਟ ਖੜਿੱਕਾ ਲੈਂਦਾ ਹੀ ਰਹਿੰਦਾ ਸੀ । ਇਸ ਵਧਣ ਗਿੱਲ ਨੇ ਆਪਣੀ ਪੁਰਾਣੀ ਸ਼ਾਹੀ ਸਲਤਨਤ ਵਾਂਗੂੰ ਆਪਣੀ ਧਾਂਕ ਜਮਾਈ ਅਤੇ ਆਪਣੀ ਚੌਧਰ ਦਾ ਸਿੱਕਾ



ਚਲਾਇਆ । ਇਸ ਚੌਧਰੀ ਦੀ ਧਾਂਕ ਅੱਜ ਤੱਕ ਬਰਕਰਾਰ ਹੈ । ਅੱਜ ਵੀ ਮੋਗੇ ਜ਼ਿਲ੍ਹੇ ਵਿੱਚ ਵਧਣ ਗਿੱਲ ਆਪਣੇ ਜਾਹੋ ਜਲਾਲ ਵਿੱਚ ਹਨ । ਵਧਣ ਗਿੱਲਾਂ ਨੇ ਆਪਣੀ ਚੌਧਰ ਨੂੰ ਦੂਰ-ਦੂਰ ਤੱਕ ਫੈਲਾਇਆ ।

ਇਹ ਵਧਣ ਗਿੱਲ ਮੋਗੇ ਦੇ ਇਲਾਕੇ ਵਿੱਚ ਸੋਲ੍ਹਵੀਂ ਸਦੀ ਦੇ ਇਰਦ ਗਿਰਦ ਵਸੇ ਸਨ । ਇਹਨਾਂ ਦੀਆਂ ਮੁੱਖ ਰਹਾਇਸ਼ਗਾਹਾਂ ਟਾਂਡਾ ਮੀਂਡਾ ਅਤੇ ਰਾਜਿਆਣਾ ਸਨ । ਗਿੱਲਾਂ ਅਤੇ ਸੰਘਰ ਬੈਰਾੜ ਕਿਆਂ ਦੀਆਂ ਨਿੱਤ ਦਿਨ ਲੜਾਈਆਂ ਹੁੰਦੀਆਂ ਰਹਿੰਦੀਆਂ ਸਨ । ਟਾਂਡੇ ਮੀਂਡੇ ਦੀ ਲੜਾਈ ਵਿੱਚ ਬੈਰਾੜ ਕੇ ਇਹਨਾਂ ਦੇ ਖਿਲਾਫ ਲੜੇ ਸਨ ।

ਇਹ ਵਧਣ ਗਿੱਲ ਵਰਯਾਹ ਰਾਜਪੂਤਾਂ ਨਾਲ ਵੀ ਸਬੰਧ ਰਖਦੇ ਹਨ ਅਤੇ ਵਧਣ ਸਰੋਆ ਰ.ਾਪੂਤਾਂ ਨਾਲ ਵੀ । ਇਹ ਗੋਤ ਬਹੁਤ ਪ੍ਰਸਿੱਧੀ ਪ੍ਰਾਪਤ ਗੋਤ ਹੈ । ਇਸ ਗੋਤ ਵਿੱਚ ਦਲਿਤ ਜਾਤੀਆਂ ਵੀ ਹਨ । ਇਸ ਗੋਤ ਦੇ ਜੱਟ + ਮਜ਼ੁਬੀ ਸਿੱਖ ਪੰਜਾਬ ਦੇ ਦੋ ਵੱਡੇ ਭਾਈਚਾਰੇ ਹਨ ।

ਇਸਦੇ ਅੱਗੇ ਪ੍ਰਚੰਦ ਵਧਣ ਗਿੱਲ ਅਤੇ ਕੁੱਲ ਚੰਦ ਵਧਣ ਗਿੱਲ ਹੋਏ ਹਨ । ਪਿਤਾ ਪੁਰਖੀ ਚੌਧਰ ਪ੍ਰਚੰਦ ਵਧਣ ਨੂੰ ਹੀ ਮਿਲੀ । ਪ੍ਰਚੰਦ ਸੀਤਲ ਸੁਭਾਅ ਕਰਕੇ ਮਸ਼ਹੂਰ ਸੀ । ਇਸਦੇ ਸੀਤਲ ਸੁਭਾਅ ਨੇ ਇਸਨੂੰ ਆਪਣੀ ਬੰਸ ਵਿੱਚ ਮਸ਼ਹੂਰ ਕੀਤਾ ਤੇ ਪ੍ਰਫੁਲਤਾ ਕਰਨ ਵਿੱਚ ਸਹਾਈ ਹੋਇਆ । ਪ੍ਰਚੰਦ ਦਾ ਇੱਕ ਭਾਈ ਕੁੱਲਚੰਦ ਸੀ । ਇਸਦੀ ਬੰਸ ਕਿੰਨੀ ਵਧੀ, ਕਿੱਧਰ ਗਏ ਇਸ ਬਾਰੇ ਕੋਈ ਪਤਾ ਨਹੀਂ ਚੱਲਿਆ ।

ਮੋਕਲ ਰਾਇ ਇਸ ਬੰਸ ਦਾ ਅਗਲਾ ਚੌਧਰੀ ਹੋਇਆ । ਜਿਸਨੂੰ ਚੌਧਰ ਦੀ ਦਸਤਾਰ ਪ੍ਰਾਪਤ ਹੋਈ । ਇਹ ਗਿੱਲ ਘਰਾਣਾ ਸਦੀਆਂ ਤੋਂ ਸ਼ਾਹੀ ਘਰਾਣਾ ਚੱਲਿਆ ਆਉਂਦਾ ਸੀ । 1010 ਤੱਕ ਇਸ ਘਰਾਣੇ ਦਾ ਬਠਿੰਡੇ 'ਤੇ ਰਾਜ ਰਿਹਾ । ਇਸ ਬੰਸ ਦਾ ਆਖ਼ਰੀ ਰਾਜਾ ਜੈਪਾਲ ਹੋਇਆ । ਜਿਸਨੂੰ ਮਹਿਮੂਦ ਨੇ ਲੜਾਈ ਵਿਚ ਮਾਰ ਦਿੱਤਾ ਸੀ । ਬਠਿੰਡੇ ਤੋਂ ਉੱਜੜ ਕੇ ਇਹ ਗਿੱਲ ਖਾਨਦਾਨ ਨਿਵਾਣਾਂ ਵੱਲ ਵਧਿਆ ਅਤੇ ਬਾਦਸ਼ਾਹੀ ਤੋਂ ਫਿਰ ਚੌਧਰਾਂ ਦੀ ਦਸਤਾਰ ਇਸਨੇ ਬਰਕਰਾਰ ਹੀ ਰੱਖੀ । ਬੇਸ਼ਕ ਬਾਦਸ਼ਾਹੀ ਇਸਦੇ ਹੱਥੋਂ ਨਿੱਕਲ ਗਈ ਪਰ ਇਸਦੀ ਸ਼ਾਨੋ-ਸ਼ੌਕਤ, ਧੜੱਲੇਦਾਰੀ ਅਤੇ ਸੂਰਬੀਰਤਾ ਦੀ ਧਾਂਕ ਅਜੇ ਵੀ ਚਲਦੀ ਸੀ । ਇਸ ਮੋਕਲ ਰਾਇ ਨੇ ਆਪਣੇ ਗੋਤ ਗਿੱਲ ਨਾਲ ਰਾਇ ਸ਼ਬਦ ਨਵਾਂ ਜੋੜਿਆ ਜਿਹੜਾ ਇਸਨੂੰ ਸਿੱਧ ਪੁਰਸ਼ਾਂ ਤੋਂ ਪ੍ਰਾਪਤ ਹੋਇਆ ਸੀ ।

ਇਸ ਚੌਧਰੀ ਦੀ ਵਿਸ਼ੇਸ਼ਤਾ ਸੀ ਕਿ ਇਹ ਹਰ ਸਾਲ ਭੰਡਾਰਾ ਕਰਦਾ ਹੁੰਦਾ ਸੀ । ਭੰਡਾਰੇ ਉੱਪਰ ਸਿੱਧ ਸਾਧੂਆਂ ਨੂੰ ਬੁਲਾਕੇ ਸੇਵਾ ਕਰਕੇ ਦਾਨ ਕਰਦਾ ਸੀ । ਇਹਨਾਂ ਸਾਧੂਆਂ ਨੇ ਖ਼ੁਸ਼ ਹੋ ਕੇ ਇਸਨੂੰ ਰਾਇ ਦੀ ਪਦਵੀ ਦਿਤੀ ਸੀ ਜੋ ਅੱਗੇ ਵੀ ਇਸ ਦਾ ਬੰਸ ਵਿੱਚ ਚੱਲੀ

ਅੱਗੇ ਇਸਦਾ ਪੁੱਤਰ ਥਰੀਰਾਇ ਹੋਇਆ । ਜਿਸਨੇ ਆਪਣੇ ਪਿਤਾ ਦੀ ਰਾਇ ਪਦਵੀ ਨੂੰ ਹੋਰ ਅੱਗੇ ਤੋਰਿਆ ਅਤੇ ਆਪਣੇ ਪਿਤਾ ਵਾਂਗ ਸਾਧੂਆਂ, ਸਿੱਧ ਪੁਰਸ਼ਾਂ ਨਾਲ ਪਿਆਰ ਸਤਿਕਾਰ ਉਵੇਂ ਹੀ ਬਰਕਰਾਰ ਰੱਖਿਆ । ਇਸ ਚੋਧਰੀ ਨੇ ਕਈ ਲੜਾਈਆਂ ਭੱਟੀਆਂ ਅਤੇ ਹੋਰ ਤਪੇਦਾਰਾਂ ਨਾਲ ਲੜੀਆਂ ਅਤੇ ਆਪਣੀ ਪਿਤਾ ਪੁਰਖੀ ਚੌਧਰ ਦਾ ਘੇਰਾ ਹੋਰ ਵਿਸ਼ਾਲ ਕੀਤਾ । ਥਰੀਰਾਇ ਵੱਡੀ ਉਮਰ ਤੱਕ ਬੇ-ਔਲਾਦ ਹੀ ਰਿਹਾ । ਇਸਨੇ ਵੀ ਆਪਣੇ ਪਿਤਾ ਵਾਂਗ ਸਾਧੂ ਸਿੱਧਾਂ ਨੂੰ ਭੰਡਾਰੇ ਕੀਤੇ ਅਤੇ ਆਪਣੀ ਕੁੱਲ ਨੂੰ ਅੱਗੇ ਤੋਰਨ ਲਈ ਸਿੱਧ ਪੁਰਖਾਂ ਤੋਂ ਅਸ਼ੀਰਵਾਦ ਮੰਗਿਆ ।

ਸਿੱਧਾਂ ਨੇ ਖ਼ੁਸ਼ ਹੋ ਕੇ ਥਰੀਰਾਇ ਨੂੰ ਵਰ ਦਿੱਤਾ ਸੀ । ਚੋਧਰੀ ਤੁਹਾਡੀ ਬੰਸ ਵਿੱਚ ਫਿਰ ਰਾਜਾ ਪੈਦਾ ਹੋਵੇਗਾ । ਇਹ ਰਾਜਾ ਸ਼ਾਹੀ ਵਸਤਰ ਧਾਰਣ ਨਹੀਂ ਕਰੇਗਾ ਪਰ ਉਸਦੇ ਬਚਨ ਹੀ ਸ਼ਾਸਤਰਾਂ ਵਾਂਗ ਚੱਲਣਗੇ । ਇਸਤੋਂ ਅਗਲਾ ਸਮਾਂ ਤੁਹਾਡੀ ਬੰਸ ਵਾਸਤੇ ਘਮਸਾਨ ਦੀਆਂ ਲੜਾਈਆਂ ਜੰਗਾਂ ਯੁੱਧਾਂ ਭਰਿਆ ਹੋਵੇਗਾ । ਫਿਰ ਵੀ ਆਪ ਦੀ ਬੰਸ ਹੋਰ ਅੱਗੇ ਵਧੇਗੀ ।

ਇਸ ਬੰਸ ਵਿੱਚ ਅੱਗੇ ਇੱਕ ਮਹਾਂਪੁਰਸ਼ ਪੈਦਾ ਹੋਇਆ ਜਿਸ ਦੇ ਜਨਮ ਬਾਰੇ ਸਾਂਹਸੀ ਮਰਾਸੀਆਂ ਨੇ ਦੱਸਿਆ ਹੈ ਕਿ ਇਸ ਦਾ ਜਨਮ ਪੂਰਨਮਾਸ਼ੀ ਵਾਲੇ ਦਿਨ ਅੰਮ੍ਰਿਤ ਵੇਲੇ ਹੋਇਆ ਸੀ । ਜਿਸ ਸਮੇਂ ਇਸਦਾ ਜਨਮ ਹੋਇਆ ਸੀ (ਉਸ ਸਮੇਂ ਇਹ ਜੰਗਲੀ ਏਰੀਆ ਸੀ ਜੰਗਲਾਂ ਵਿੱਚ ਮਾਰੂ ਜਾਨਵਰ ਸ਼ੇਰ ਬਗੇਰੇ ਆਮ ਸਨ ) ਜੰਗਲ ਵਿੱਚੋਂ ਸ਼ੇਰ ਦੀ ਭਵਕ ਦੀ ਆਵਾਜ਼ ਆਈ ਸੀ ਜੋ ਬਹੁਤ ਹੀ ਡਰਾਉਣੀ ਸੀ ਤੇ ਨਾਲ ਹੀ ਮੋਰਾਂ ਦੇ ਕੂਕਣ ਦੀ ਆਵਾਜ਼ ਵੀ ਆਈ ਸੀ । ਪਿਤਾ ਪਰਿਵਾਰ ਇਹਨਾਂ ਅਵਾਜਾਂ ਤੋਂ ਡਾਢੇ ਪ੍ਰੇਸ਼ਾਨ ਸਨ । ਉਹ ਆਪਣੀ ਵਿਚਾਰ ਅਨੁਸਾਰ ਡਰਾਉਣੀਆਂ ਅਵਾਜਾਂ ਨੂੰ ਬਦਸ਼ਗਨ ਸਮਝਦੇ ਸਨ ।

ਪਿਤਾ ਥਰੀਰਾਇ ਨੇ ਫਿਰ ਸਾਧੂ ਪੁਰਖਾਂ ਨੂੰ ਆਪਣੇ ਘਰ ਬੁਲਾਇਆ ਤੇ ਜਨਮ ਸਮੇਂ ਦੀ ਸਾਰੀ ਘਟਨਾ ਬਾਰੇ ਦੱਸਿਆ ਤਾਂ ਸਾਧੂ ਮਹਾਪੁਰਸ਼ਾਂ ਨੇ ਕਿਹਾ ਭਾਈ ਇਸ ਵਿੱਚ ਪਰੇਸ਼ਾਨ ਹੋਣ ਵਾਲੀ ਕੋਈ ਗੱਲ ਨਹੀਂ । ਇਹ ਤਾਂ ਖ਼ੁਸ਼ੀ ਦੀਆਂ ਘੜੀਆਂ ਸਨ । ਤੁਸੀਂ ਪੁੱਤਰ ਜਨਮੇ ਦੀ ਖ਼ੁਸ਼ੀ ਮਨਾਈ ਹੈ । ਸ਼ੇਰਾਂ ਨੇ ਆਪਣੀ ਆਵਾਜ ਰਾਹੀਂ ਇਸ ਦੇ ਬਹਾਦਰ ਹੋਣ ਦਾ ਸੰਕੇਤ ਦਿੱਤਾ ਹੈ ਅਤੇ ਮੋਰਾਂ ਦੇ ਕੂਕਣ ਦੀ ਆਵਾਜ ਇੱਕ ਖ਼ੁਸ਼ੀ ਦਾ ਇਜ਼ਹਾਰ ਸੀ । ਮੋਰ ਨੂੰ ਸਭ ਤੋਂ ਵੱਧ ਖ਼ੁਸ਼ੀ ਕਾਲੇ-ਕਾਲੇ ਬੱਦਲਾਂ ਨੂੰ ਵੇਖ ਕੇ ਹੁੰਦੀ ਹੈ ਕਿ ਹੁਣ ਬਾਰਿਸ਼ ਦੀ ਬੂੰਦਾ ਬਾਂਦੀ ਹੋਵੇਗੀ । ਬੱਸ ਇਸ ਬਾਲਕ ਦੇ ਜਨਮ ਦੀ ਵੀ ਇਹਨਾਂ ਨੂੰ ਇਤਨੀ ਹੀ ਖ਼ੁਸ਼ੀ ਹੋਈ ਹੈ । ਕਿ ਹੁਣ ਜੰਗਲ ਵਿੱਚ ਭਗਤੀ ਭਾਵਨਾ ਦੀ ਬੂੰਦਾ ਬਾਂਦੀ ਹੋਵੇਗੀ । ਇਹ ਉਹਨਾਂ ਦੀ ਖ਼ੁਸ਼ੀ ਦਾ ਇਜ਼ਹਾਰ ਸੀ ।



ਰਾਜਾ ਪੀਰ ਜਵਾਨ ਹੋਇਆ । ਇਸ ਨੇ ਸ਼ੇਰਾਂ ਵਰਗੀ ਭਵਕ ਗਜਾਈ ਤਾਂ ਇਹਨਾਂ ਦੇ ਦੋਖੀ ਭੱਟੀ, ਬੈਰਾੜ, ਆਪੋ ਆਪਣੇ ਤੱਪਿਆਂ ਵਿੱਚ ਸੁੰਗੜ ਗਏ । ਅਨੇਕਾਂ ਲੜਾਈਆਂ ਇਸ ਸ਼ੇਰ ਰਾਜੇ ਨੇ ਲੜੀਆਂ ਅਤੇ ਮੈਦਾਨ ਵਿੱਚੋਂ ਫਤਿਹ ਹੀ ਪ੍ਰਾਪਤ ਹੋਈ ।

ਟਾਂਡਾ ਮੀਂਡਾ ਪਿੰਡ ਬਰਬਾਦ ਹੋਣ 'ਤੇ ਬੇਸ਼ਕ ਗਿੱਲ ਦੱਖਣ ਦੀ ਕਤਰ ਵੱਲ ਨੂੰ ਧੱਕੇ ਗਏ ਸਨ ਪਰ ਪਾਣੀ ਵਾਲੀਆਂ ਢਾਬਾਂ ਤੋਂ ਇਹਨਾਂ ਨੇ ਆਪਣਾ ਕਬਜਾ ਨਹੀਂ ਛੱਡਿਆ ਸੀ ।

ਜਿਵੇਂ ਕਿ (ਅੱਜ ਦੇ ਰਾਜਿਆਣੇ ਵਾਲੀ ਢਾਬ) ਰਾਜਿਆਣੇ ਵਾਲੀ ਢਾਬ ਜਿਸ ਤੋਂ ਇਹ ਲੋਗ ਪਾਣੀ ਦੀ ਲੋੜ ਪੂਰੀ ਕਰਦੇ ਸਨ ।

ਰਾਜਾ ਪੀਰ ਦੇ ਅੱਠ ਪੁੱਤਰ ਸਨ । ਇਸਨੇ ਆਪਣੇ ਪੁੱਤਰਾਂ ਨੂੰ ਆਪਣੀ ਮਲਕੀਅਤ ਦੇ ਵਾਰਿਸ ਬਣਾ ਕੇ ਆਪ ਨੂੰ ਭਗਤੀ ਜੀਵਨ ਵੱਲ ਤੋਰ ਲਿਆ ਅਤੇ ਢਾਬ 'ਤੇ ਬੈਠ ਕੇ ਸਿੱਧ ਸਾਧੂਆਂ ਨਾਲ ਵਿਚਾਰਾਂ ਗੋਸ਼ਟੀਆਂ ਕਰਨ ਲੱਗਾ ।

ਸੰਗਰ ਬੈਰਾੜ ਆਪਣੇ ਪੁੱਤਰਾਂ ਸਮੇਤ ਪੰਜ ਗਰਾਈਂ ਟਿਕਿਆ ਹੋਇਆ ਸੀ । ਸੰਗਰ ਬਹੁਤ ਸਿਆਣਾ ਦੂਰਦਰਸ਼ੀ ਵਿਅਕਤੀ ਸੀ । ਇਸਨੇ ਚੜ੍ਹਦੇ ਸੂਰਜ ਨੂੰ ਹੀ ਸਲਾਮ ਕੀਤੀ ਸੀ । ਇਸਨੇ ਮੁਗਲ ਸ਼ਾਹੀ ਘਰਾਣਿਆਂ ਨਾਲ ਬੜੀ ਨੇੜਤਾ ਰੱਖੀ ਸੀ । ਇਹ ਬੈਰਾੜ ਚੋਧਰੀ ਆਪਣੀਆਂ ਫੌਜਾਂ ਲੈ ਕੇ ਬਾਬਰ ਨੂੰ ਲਾਹੌਰ ਦੇ ਮੁਕਾਮ ਜਾ ਮਿਲਿਆ ਸੀ ਅਤੇ ਪਾਣੀਪਤ ਦੇ ਮੈਦਾਨ ਵਿੱਚ 1526 ਈ: ਵਿੱਚ ਬਾਬਰ ਨਾਲ ਹੋ ਕੇ ਇਬਰਾਹੀਮ ਲੋਧੀ ਦੇ ਉਲਟ ਲੜਿਆ ਸੀ । ਇਹ ਦੂਰ ਅੰਦੇਸ਼ੀ ਚੌਧਰੀ ਜਿਸ ਕੋਲ ਉਸ ਸਮੇਂ ਦੀ ਲੜਾਈ ਵਿੱਚ ਕੰਮ ਆਉਣ ਵਾਲਾ ਹਰ ਹਥਿਆਰ ਅਤੇ ਲੜਾਕੂ ਸਨ, ਹਜਾਰਾਂ ਵਿੱਚ ਇਸ ਕੋਲ ਮਾਲ ਡੰਗਰ ਉਸ ਸਮੇਂ ਦੀ ਜਾਇਦਾਦ ਸੀ ।

ਬਾਬਰ ਤੋਂ ਬਾਦ ਸੰਗਰ ਬੈਰਾੜ ਹਿਮਾਯੂੰ ਦੇ ਵੀ ਨੇੜੇ ਰਿਹਾ । ਪਰ ਜਦ ਹਿਮਾਯੂੰ ਕੋਲੋਂ ਰਾਜ ਭਾਗ ਖੁੱਸ ਗਿਆ ਸੀ । ਉਸ ਸਮੇਂ ਵੀ ਸੰਗਰ ਨੇ ਮੁਗਲਾਂ ਨਾਲ ਦੋਸਤੀ ਨਹੀਂ ਤੋੜੀ ਸੀ ਪਰ ਸੰਗਰ ਹਿਮਾਯੂੰ ਦੀ ਤਰਫੋਂ ਸ਼ੇਰ ਸ਼ਾਹ ਸੂਰੀ ਨਾਲ ਲੜਿਆ ਸੀ । ਇਸ ਦੂਰ ਅੰਦੇਸ਼ੀ ਨਾਲ ਹੀ ਸੰਘਰ ਨੇ ਲੱਖੀ ਜੰਗਲ ਦੇ ਪੱਛਮੀ ਸਿਰੇ 'ਤੇ ਪੁਰਾਣੇ ਪਿੰਡ ਕਿਉਲ ਦੇ ਸਥਾਨ 'ਤੇ 'ਚੱਕਰਾਨ' ਪਿੰਡ ਆਬਾਦ ਕੀਤਾ ਸੀ ।

ਗਲੌਸਰੀ ਆਫ ਦੀ ਟਰਾਈਬਜ਼ ਐਂਡ ਕਾਸਟਸ ਵਾਲੀਅਮ – ॥ ਪੇਜ 360 ਅਨੁਸਾਰ ਪੁਰਾਣੇ ਕਿਉਲ ਪਿੰਡ ਦਾ ਫਤਿਹ ਖਾਨ ਇੱਕ ਮਸ਼ਹੂਰ ਜੱਟ ਸੀ । ਜੋ ਸ਼ੇਰ ਸ਼ਾਹ ਸੂਰੀ ਸਮੇਂ ਹੋਇਆ ਸੀ । ਇਹ ਹੈ ਤਾਂ ਜੱਟ ਬਿਰਾਦਰੀ ਵਿੱਚੋਂ ਸੀ ਪਰ ਇਸ ਨੂੰ ਲੁੱਟਾਂ ਮਾਰਾਂ ਕਰਨ ਕਰਕੇ ਸਮੇਂ ਦੇ ਹਾਕਮਾਂ ਨੇ ਕੈਦ ਕਰ ਲਿਆ ਸੀ ਪਰ ਇਹ ਏਨਾ ਚੁਸਤ ਚਲਾਕ ਸੀ ਕਿ ਇਸਨੇ ਸਮੇਂ ਦੇ ਹਾਕਮ ਨਾਲ ਗੱਲਬਾਤ ਕਰਕੇ ਧਰਮ ਤਬਦੀਲ ਕਰ ਲਿਆ ਸੀ ਅਤੇ

ਫਤਿਹ ਖਾਨ ਬਣ ਗਿਆ ਸੀ।

ਸੰਗਰ ਫੱਤੂ ਬੈਰਾੜ ਦਾ ਪੁੱਤਰ ਸੀ। ਫੱਤੂ ਬੈਰਾੜ ਬਾਰੇ ਵੀ ਬੜਾ ਲਿਖਿਆ ਮਿਲਦਾ ਹੈ ਕਿ ਇਹ ਖੁਰਾਸਨੀ ਪਠਾਣਾਂ ਦਾ ਚੰਗਾ ਦੋਸਤ ਸੀ। ਗਜ਼ਟੀਅਰ ਆਫ ਇੰਡੀਆ ਵਾਲੀਅਮ – II ਪੇਜ 367 'ਤੇ ਲਿਖਿਆ ਹੈ ਕਿ ਬਾਦਸ਼ਾਹ ਇਬਰਾਹੀਮ ਇਸਦੀ ਬਹੁਤ ਇੱਜ਼ਤ ਕਰਦਾ ਸੀ। ਇਸ ਬੈਰਾੜ ਦਾ ਨਾਂ ਤਾਂ ਫੱਤੂ ਸੀ ਪਰ ਚੌਧਰ ਮਿਲਣ ਤੇ ਇਹ ਫੱਤੂ ਰਾਓ ਹੋ ਗਿਆ। ਪਰ ਬਾਦਸ਼ਾਹ ਇਬਰਾਹੀਮ ਇਸਨੂੰ ਆਦਰ ਨਾਲ ਫਤਿਹ ਖਾਨ ਆਖਦਾ ਸੀ।

ਸੰਘਰ ਬੈਰਾੜ ਦੀਆਂ ਦੋ ਰਾਣੀਆਂ ਸਨ। ਸੰਘਰ ਦਾ ਇੱਕ ਭਾਈ ਲੰਗਰ ਸੀ ਜੋ ਇੱਕ ਮੁਹਿੰਮ ਵਿੱਚ ਸ਼ਹੀਦ ਹੋ ਗਿਆ ਸੀ।

ਆਇਨਾ ਏ ਬੈਰਾੜ ਬੰਸ ਅਨੁਸਾਰ ਸੰਘਰ ਨੇ ਲੰਗਰ ਦੀ ਵਿਧਵਾ ਨਾਲ ਉਸ ਸਮੇਂ ਦੇ ਰਿਵਾਜ ਅਨੁਸ਼ਾਰ ਕਰੇਵਾ ਕਰ ਲਿਆ ਸੀ। ਸੰਗਰ ਦੇ ਚੌਦਾਂ ਪੁੱਤਰ ਸਨ। ਅੱਠ ਪਹਿਲੀ ਰਾਣੀ ਅਤੇ ਛੇ ਦੂਜੀ ਰਾਣੀ ਦੇ ਪੇਟੋਂ ਸਨ। ਇਸਦੀ ਇੱਕ ਸਪੁੱਤਰੀ ਬੀਬੀ ਚਾਇਆ ਵੀ ਸੀ। ਜਿਸਦੇ ਵਿਆਹ ਦੀ ਅਲੌਕਿਕ ਕਹਾਣੀ ਅੱਗੇ ਲਿਖੀ ਜਾਵੇਗੀ। ਕਿਉਂਕਿ ਇਹ ਸੰਘਰ ਬੈਰਾੜ ਦੀ ਸਪੁੱਤਰੀ ਸਿੰਘੂ ਗਿੱਲ ਜੋ ਵੈਰਸੀ ਸੀ ਗਿੱਲਾਂ ਨਾਲ ਸਬੰਧਿਤ ਹੈ, ਨਾਲ ਵਿਆਹੀ ਹੋਈ ਸੀ।

ਸੰਘਰ ਦੇ ਚੌਦਾਂ ਪੁੱਤਰਾਂ ਵਿੱਚੋਂ ਭੱਲਣ ਦੀ ਬੰਸ ਕੋਈ ਨਹੀਂ। ਇਹ ਜੰਗੇ ਮੈਦਾਨ ਵਿੱਚ ਸ਼ਹੀਦ ਹੋ ਗਿਆ ਸੀ। ਭੱਲਣ, ਯੱਕੋ, ਪੈਰੋ ਅਤੇ ਵਰਜਾਰ ਇਹ ਚਾਰੇ ਭਰਾ ਹੀ ਸੰਘਰ ਬੈਰਾੜ ਨਾਲ ਲੜਾਈਆਂ ਵਿੱਚ ਹਾਜ਼ਰ ਰਹਿੰਦੇ ਸਨ।

ਭੱਲਣ ਦਾ ਦੂਜਾ ਭਾਈ ਲਾਲਾ ਸੀ। ਜਿਸਦੀ ਬੰਸ ਚੌਧਰੀ ਕਪੂਰਾ ਹੋਇਆ। ਯੱਕੋ ਪੈਰੋ ਦੀ ਔਲਾਦ ਜਮਨਾ ਕਿਨਾਰੇ ਵਸਦੀ ਹੈ, ਜ਼ਿਲ੍ਹਾ ਕਰਨਾਲ ਵਿੱਚ। ਸੂਰਤੀਆ ਦੀ ਔਲਾਦ ਪਿੰਡ ਮੰਗੇਵਾਲਾ, ਵੱਡਾ ਘਰ, ਬਘੇਲੇ ਵਾਲਾ ਵਿੱਚ ਰਹਿ ਰਹੀ ਹੈ। ਗਿਆਨਾ ਦੀ ਔਲਾਦ ਭਲੂਰ, ਜਿਉਣ ਵਾਲਾ, ਹੱਸਨ ਭੱਟੀ, ਨਾਥੇ ਵਾਲਾ ਵਿੱਚ ਆਬਾਦ ਹੈ। ਉਗਰਾ ਦੀ ਬੰਸ ਦੋਨੋ ਚੰਦ, ਦੋਨੋ ਲੰਗਿਆਣੇ, ਦੋਨੋ ਆਲਮ ਵਾਲੇ, ਚੋਟੀਆਂ, ਬਾਘਾ ਪੁਰਾਣਾ ਵਿੱਚ ਆਬਾਦ ਹੈ। ਧੁਨੀ ਦੀ ਬੰਸ ਮਾਝੇ ਵਿੱਚ ਅਤੇ ਦਾਰਾਪੁਰ ਆਦਿ ਪਿੰਡਾਂ ਵਿੱਚ ਵਸਦੀ ਹੈ। ਰਾਮਲ ਦੀ ਔਲਾਦ ਘੁਦੂ ਵਾਲਾ, ਮਹਿਮੂਵਾਲਾ, ਖਾਰਾ, ਮੱਲਣ, ਮਾਨੀਵਾਲਾ, ਉਦੇਕਰਨ, ਕੋਟਲੀ, ਸੋਭਾ ਸਿੰਘ ਅਤੇ ਬੀਕਾਨੇਰ ਦੇ ਇਲਾਕੇ ਵਿੱਚ ਵੀ ਆਬਾਦ ਹੈ।

ਜੋਧਾ ਦੀ ਔਲਾਦ ਛੋਟੀਆਂ ਪੰਜ ਗਰਾਈਆਂ, ਰੋਡੇ, ਲੰਡੇ, ਥਰਾਜ, ਸਮਾਲਸਰ, ਰਾਜਿਆਣਾ, ਦਾਤੇਵਾਲਾ, ਕੋਟਲਾ, ਚੱਨੂੰਵਾਲਾ, ਬੁੱਧ ਸਿੰਘ ਵਾਲਾ, ਵੈਰੋਕੇ, ਘਣੀਏ ਵਾਲਾ



ਆਦਿ ਪਿੰਡਾਂ ਵਿੱਚ ਵਸਦੀ ਹੈ। ਇਹ ਜੋਧਾ ਸਾਰੇ ਭਰਾਵਾਂ ਤੋਂ ਛੋਟਾ ਸੀ। ਸੂਝਵਾਨ, ਸਿਆਣਾ ਅਤੇ ਗਿਆਨਵਾਨ ਹੋਣ ਕਰਕੇ ਇਹ ਜੰਗਲ ਖਿੱਤੇ ਵਿੱਚ ਮਾਲ ਡੰਗਰ ਚਾਰਿਆ ਕਰਦਾ ਸੀ। ਇਸ ਜੋਧੇ ਨੂੰ ਪੈੜ ਕੱਢਣ ਦਾ ਬਹੁਤ ਗਿਆਨ ਸੀ। ਇਸੇ ਕਰਕੇ ਇਹ ਜੰਗਲ ਵਿੱਚ ਮਾਲ ਚਾਰਦਾ ਹੁੰਦਾ ਸੀ। ਜੇ ਕੋਈ ਪਸ਼ੂ ਔਟਲ ਜਾਵੇ ਤਾਂ ਇਹ ਭਾਲ ਲੈਂਦਾ ਸੀ। ਇਸੇ ਤਰ੍ਹਾਂ ਹੀ ਇੱਕ ਦਿਨ ਘਟਨਾ ਵਾਪਰੀ। ਜੋਧਾ ਪਸ਼ੂਆਂ ਦੇ ਵੱਗ ਨੂੰ ਦੂਰ ਜੰਗਲ ਵਿਚ ਲੈ ਗਿਆ। ਸ਼ਾਮ ਨੂੰ ਜਦ ਪਸ਼ੂਆਂ ਦੀ ਗਿਣਤੀ ਕੀਤੀ ਤਾਂ ਕਈ ਪਸ਼ੂ ਘੱਟ ਸਨ। ਜੋਧਾ ਪੈੜਾਂ ਮਗਰ ਲੱਗ ਕੇ ਪਸ਼ੂਆਂ ਦੀ ਭਾਲ ਕਰਨ ਲੱਗਾ। ਪੈੜ ਚੱਲਦੀ ਚੱਲਦੀ ਅੱਜ ਦੇ ਰਾਜਿਆਣਾ ਵੱਲ ਨੂੰ ਆ ਗਈ ਅਤੇ ਇੱਕ ਢਾਬ ਤੋਂ ਅੱਗੇ ਪੈੜ ਨਾ ਤੁਰੀ। ਜੋਧੇ ਨੇ ਢਾਬ ਤੋਂ ਪਾਣੀ ਪੀਤਾ ਅਤੇ ਢਾਬ ਵਾਲੇ ਸੰਤਾਂ ਤੋਂ ਪਸ਼ੂਆਂ ਬਾਰੇ ਪੁੱਛਿਆ ਤਾਂ ਸਿੱਧ ਪੁਰਖਾਂ ਨੇ ਕਿਹਾ ਕਿ ਭਾਈ ਜੰਗਲ ਵਿੱਚ ਸ਼ੇਰ ਬਘੇਰੇ ਫਿਰਦੇ ਹਨ ਕੋਈ ਘਟਨਾ ਵਾਪਰ ਗਈ ਹੋਵੇਗੀ।

ਪਸ਼ੂ ਨਾ ਮਿਲਣ ਦੇ ਗ਼ਮ ਵਿੱਚ ਬਾਬਾ ਜੋਧਾ ਮਾਲ ਡੰਗਰ ਲੈ ਘਰ ਆ ਗਿਆ ਅਤੇ ਪਸ਼ੂ ਗਵਾਚਣ ਦੀ ਸਾਰੀ ਕਹਾਣੀ ਭਰਾਵਾਂ ਨੂੰ ਦੱਸੀ। ਪਸ਼ੂ ਨਾ ਮਿਲਣ 'ਤੇ ਭਾਲ ਵਿੱਚ ਇੱਕ ਢਾਬ ਦੇ ਮਿਲਣ ਬਾਰੇ ਵੀ ਦੱਸਿਆ ਅਤੇ ਉਸ ਢਾਬ 'ਤੇ ਗਿੱਲਾਂ ਦੇ ਕਬਜ਼ੇ ਬਾਰੇ ਵੀ ਵਿਚਾਰਾਂ ਹੋਈਆਂ।

ਪਸ਼ੂਆਂ ਦੇ ਗਵਾਚਣ ਨੇ ਭਰਾਵਾਂ ਵਿੱਚ ਫੁੱਟ ਦਾ ਬੀਜ ਬੀਜ਼ ਦਿੱਤਾ। ਫਸਲ ਵਿਚਲੇ ਕੱਖਾਂ ਵਾਂਗੂੰ ਉਪਰੋਂ ਦੀ ਪਈ ਫੁੱਟ ਭਰਾਵੀਂ ਪਿਆਰ ਸਿੱਧ ਕੇ ਈਰਖਾ ਵਿੱਚ ਉੱਤਰ ਆਈ।

ਚੋਰੀ ਹੋਏ ਪਸ਼ੂ ਬਾਬੇ ਜੋਧੇ ਦੇ ਹਿੱਸੇ ਪਾ ਦਿੱਤੇ ਗਏ। ਕਿਹਾ ਕਿ ਇਹ ਤੇਰੀਆਂ ਅਣਗਹਿਲੀਆਂ ਕਾਰਨ ਹੀ ਗਵਾਚੇ ਹਨ। ਪਿਤਾ ਦਾ ਸਾਇਆ ਸਿਰ ਤੇ ਨਾ ਹੋਣ ਕਰਕੇ ਭਰਾਵਾਂ ਨੇ ਕਹਿ ਦਿੱਤਾ ਕਿ ਇਹ ਹਾੜਾ ਤਾਂ ਝੱਲਣਾ ਹੀ ਪਵੇਗਾ। ਜੇ ਇੱਕਠ ਵਿੱਚ ਨਹੀਂ ਰਹਿਣਾ ਤਾਂ ਆਪਣਾ ਵੱਖਰਾ ਪਿੰਡ ਬੰਨ੍ਹ ਲਵੇ। ਸਾਰੇ ਭਰਾਵਾਂ ਤੋਂ ਛੋਟਾ ਹੋਣ ਕਰਕੇ ਇਹ ਵੀ ਇੱਕ ਤਾਹਨਾ ਹੀ ਸੀ। ਇਹ ਭਲਾ ਕਿੱਥੇ ਜਾਵੇਗਾ?

ਇਸ ਜੋਧੇ ਨੇ ਭਰਾਵੀਂ ਵੰਡ ਕਰਵਾਈ। ਜੋ ਵੀ ਮਾਲ ਡੰਗਰ ਹਿੱਸੇ ਆਇਆ ਲੈ ਕੇ ਜੰਗਲ ਵੱਲ ਤੁਰ ਪਿਆ। ਇਸ ਜੰਗਲੀ ਪੰਧ ਨੂੰ ਤਾਂ ਇਹ ਨਿੱਤ ਹੀ ਨਾਪਦਾ ਸੀ। ਫਰਕ ਸਿਰਫ ਏਨਾ ਸੀ ਕਿ ਅੱਜ ਇਹ ਆਪਣੀ ਵੱਖਰੀ ਹੋਂਦ ਲੈ ਕੇ ਇੱਕ ਵੱਖਰੀ ਬਸਤੀ ਵਸਾਉਣ ਨਿੱਕਲਿਆ ਸੀ।

ਇੱਕ ਦਿਨ ਹੀ ਪਹਿਲਾਂ ਦੇਖੀ ਢਾਬ ਉਸਨੂੰ ਬਾਰ ਬਾਰ ਯਾਦ ਆ ਰਹੀ ਸੀ ਤੇ ਉਸ ਢਾਬ ਤੇ ਬੈਠੇ ਸਿੱਧ ਬਾਰੇ ਵੀ ਉਹ ਡੂੰਘੀ ਸੋਚ ਵਿੱਚ ਸੀ। ਦੇਖੀ ਭਾਲੀ ਢਾਬ ਦੇ ਪੰਧ ਨੂੰ ਮੁਕਾ ਬਾਬਾ ਜੋਧਾ ਢਾਬ ਦੇ ਇੱਕ ਪਾਸੇ ਦੂਰ ਹੀ ਰੁਕ ਗਿਆ। ਪੁੱਤ ਪਰਿਵਾਰ ਬੈਲ ਗੱਡੀਆਂ

ਕੋਲ ਰੁਕ ਗਏ । ਬਾਬਾ ਜੋਧਾ ਨੇ ਢਾਬ 'ਤੇ ਪਹੁੰਚ ਕੇ ਕੁਝ ਰਾਹਤ ਮਹਿਸੂਸ ਕੀਤੀ । ਢਾਬ ਤੋਂ ਪਾਣੀ ਧਾਣੀ ਪੀਤਾ ਅਤੇ ਇੱਕ ਆਸ ਲੈ ਕੇ ਸੰਤ ਦੀ ਕੁਟੀਆ ਵੱਲ ਹੋ ਤੁਰਿਆ । ਸਿੱਧ ਪੁਰਸ਼ਾਂ ਤੋਂ ਆਪਣੇ ਪ੍ਰਯੋਜਨ ਬਾਰੇ ਆਸ਼ੀਰਵਾਦ ਲੈਣ ਲਈ ਕੁਟੀਆ ਦੇ ਦਰ ਤੇ ਜਾ ਫਰਿਆਦ ਬੁਲਾਈ ਤੇ ਬੈਠ ਗਿਆ । ਕੁਝ ਸਮਾਂ ਬੈਠਣ ਤੇ ਸਿੱਧ ਪੁਰਸ਼ ਨੇ ਬਚਨ ਕੀਤਾ ਕਿ ਭਾਈ ਕੀ ਪ੍ਰਯੋਜਨ ਹੈ ਤੁਹਾਡਾ ਸੁਣਾਓ । ਬਾਬਾ ਜੋਧਾ ਸਿੱਧ ਪਰਸ਼ ਦੇ ਹੋਰ ਨੇੜੇ ਹੋ ਗਿਆ ਅਤੇ ਆਪਣੀ ਬੀਤੀ ਗਾਥਾ ਸਿੱਧ ਪੁਰਸ਼ ਕੋਲ ਗਲੋਟੇ ਦੇ ਉਧੇੜ ਵਾਂਗ ਸੁਣਾ ਦਿੱਤੀ । ਜਿਸਨੂੰ ਸੁਣ ਕੇ ਸਿੱਧ ਪੁਰਸ਼ ਅੱਗ ਬਬੂਲਾ ਹੋ ਗਿਆ ਅਤੇ ਬੋਲਿਆ ਕਿ ਉਹ ਇਸ ਢਾਬ ਕਿਨਾਰੇ ਪਿੰਡ ਨਹੀਂ ਬੱਝਣ ਦੇਵੇਗਾ । ਇਹ ਨਿਰੀ ਢਾਬ ਹੀ ਨਹੀਂ ਇਹ ਸਾਡੀ ਗਿੱਲਾਂ ਦੀ ਆਪਣੀ ਵਿਰਾਸਤ ਵੀ ਹੈ । ਤੁਸੀਂ ਲੋਕ ਜਿੱਧਰੋਂ ਆਏ ਹੋ ਉੱਧਰ ਹੀ ਚਲੇ ਜਾਓ । ਬਾਬਾ ਜੋਧਾ ਆਪਣੀ ਬੈਰਾੜ ਜੱਟ ਅੜੀ ਕਰੀ ਖੜ੍ਹਾ ਸੀ । ਤੇ ਸਿੱਧ ਪੁਰਸ਼ ਇਹ ਸਾਰਾ ਕੁਝ ਦੇਖ ਕੇ 'ਵਰ' ਸਰਾਪ ਵਾਲੀ ਪਾਲਿਸੀ ਲਾਗੂ ਕਰਨ ਲਈ ਕਹਿ ਰਿਹਾ ਸੀ ।

ਬਾਬੇ ਜੋਧੇ ਨੇ ਫਿਰ ਸਿੱਧ ਪੁਰਸ਼ ਨੂੰ ਕਹਿ ਹੀ ਦਿੱਤਾ ਕਿ ਬਾਬਾ ਸਿੱਧ ਜੀ ਵਰ ਦੇਵੋ ਜਾਂ ਸਰਾਪ ਪੁੱਤ ਪਰਿਵਾਰ ਨੇੜੇ ਹੀ ਖੜ੍ਹਾ ਹੈ । ਭਾਈਆਂ ਨੇ ਘਰੋਂ ਕੱਢ ਦਿੱਤਾ ਹੈ ਤੇ ਆਪ ਸਾਡੇ 'ਤੇ ਦਇਆ ਕਰੋ । ਅਸੀਂ ਆਪਦੇ ਅਹਿਸਾਨਮੰਦ ਰਹਾਂਗੇ ਅਤੇ ਆਪਦੀ ਖਿਦਮਤ ਵੀ ਕਰਦੇ ਰਹਾਂਗੇ । ਇਸ ਤਰ੍ਹਾਂ ਵਾਦ ਵਿਵਾਦ ਚਲਦਾ ਰਿਹਾ । ਦੂਜੀ ਰਾਤ ਨੂੰ ਸਿੱਧ ਪੁਰਸ਼ ਇੱਥੋਂ ਚਲਾ ਗਿਆ ਅਤੇ ਬੈਰਾੜ ਪਰਿਵਾਰ ਨੇ ਖ਼ੁਸ਼ੀ ਮਨਾਈ । ਸਾਰਾ ਟੋਲਾ ਢਾਬ ਕਿਨਾਰੇ ਡੇਰਾ ਜਮਾ ਕੇ ਬੈਠ ਗਿਆ ।

ਅਗਲੇ ਦਿਨ ਸਿੱਧ ਪੁਰਸ਼ ਵਾਪਿਸ ਆਇਆ । ਉਦੋਂ ਉਹ ਸਿੱਧ ਪੁਰਸ਼ ਨਹੀਂ ਸੀ. ਉਸਦੀ ਆਵਾਜ ਕਿਸੇ ਡਰਾਉਣੇ ਪਸ਼ੂ ਵਾਂਗ ਖਰ੍ਹਵੀਂ ਅਤੇ ਕੁੜੱਤਣ ਵਾਲੀ ਸੀ । ਸਿੱਧ ਪੁਰਸ਼ ਬਾਰ ਬਾਰ ਕਹਿ ਰਿਹਾ ਸੀ ਕਿ ਤੁਸੀਂ ਇੱਥੋਂ ਚਲੇ ਜਾਓ ਨਹੀਂ ਤਾਂ ਕੋਈ ਮੰਦਭਾਗਾ ਸਮਾਂ ਆ ਸਕਦਾ ਹੈ ।

ਬੈਰਾੜ ਟੋਲਾ ਚੁੱਪ ਸੀ । ਪਰ ਸਿੱਧ ਦੀ ਖਰ੍ਹਵੀਂ ਆਵਾਜ ਹੋਰ ਖਰ੍ਹਵੀਂ ਹੋ ਕੇ ਅੱਗ ਬਰਸਾਉਣ ਵੱਲ ਵਧ ਰਹੀ ਸੀ । ਆਖ਼ਰ ਇਸ ਆਵਾਜ ਨਾਲ ਹੋਰ ਆਵਾਜਾਂ ਰਲ ਗਈਆਂ । ਆਵਾਜਾਂ ਦਾ ਇੱਕਠ ਲੜਾਈ ਕਰਨ ਲਈ ਤਿਆਰ ਸੀ । ਬੱਸ ਇੱਕ ਹੀ ਰਟ ਸੀ ਕਿ ਜਾਂ ਢਾਬ ਛੱਡ ਜਾਓ ਜਾਂ ਮਰਨ ਲਈ ਤਿਆਰ ਹੋ ਜਾਵੋ । ਬੈਰਾੜਾਂ ਨੇ ਹੱਥੋਂ ਬਾਜੀ ਜਾਂਦੀ ਵੇਖ ਲੜਨਾ ਹੀ ਠੀਕ ਸਮਝਿਆ । ਜਿਸ ਦੇ ਫਲਸਰੂਪ ਇਸ ਢਾਬ 'ਤੇ ਘਮਸਾਨ ਦੀ ਲੜਾਈ ਹੋਈ ਸੀ । ਚਲਦੀ ਲੜਾਈ ਵਿੱਚ ਪੰਜ ਗਰਾਈਂ ਵਾਲੇ ਬੈਰਾੜ ਭਰਾ ਵੀ ਆ ਗਏ ਸਨ ।

ਇਸ ਮਾਰ ਮਰਾਈ ਦੀ ਲੜਾਈ ਵਿੱਚ ਗਿੱਲਾਂ ਅਤੇ ਬੈਰਾੜਾਂ ਦਾ ਬਹੁਤ ਨੁਕਸਾਨ


ਪਰਮਦੀਪ ਸਿੰਘ ਗਿੱਲ ਆਈ.ਪੀ.ਐਸ
ਏ.ਡੀ.ਜੀ.ਪੀ. ਜੰਮੂ ਕਸ਼ਮੀਰ


ਰਾਜਦੀਪ ਸਿੰਘ ਗਿੱਲ ਆਈ.ਪੀ.ਐਸ
ਏ.ਡੀ.ਜੀ.ਪੀ. ਪੰਜਾਬ
ਕੰਪਿਊਟਰ ਅਤੇ ਵਾਇਰਲੈਸ


ਸੁਖਬੀਰ ਸਿੰਘ ਬਰਾੜ (ਭਗਤਾ ਭਾਈ ਕਾ)
ਤਹਿਸੀਲਦਾਰ ਬਾਘਾ ਪੁਰਾਣਾ


ਹਰਚਰਨ ਸਿੰਘ ਸੰਧੂ ਪੀ.ਸੀ.ਐਸ
ਐਸ.ਡੀ.ਐਮ. ਬਾਘਾ ਪੁਰਾਣਾ


ਗੁਰਜੰਟ ਸਿੰਘ ਭੁੱਟੋ
ਸਰਪੰਚ ਰੋਡੇ ਖੁਰਦ


ਰਣਜੀਤ ਸਿੰਘ ਗਿੱਲ ਰੋਡੇ (ਕਨੇਡਾ)


ਜਗਦੀਪ ਸਿੰਘ ਐਡਵੋਕੇਟ (ਰੋਡੇ)


ਦਰਸ਼ਨ ਸਿੰਘ ਬਰਾੜ
ਰੋਡੇ ਖੁਰਦ

ਹੋਇਆ ਸੀ । ਬਾਬਾ ਸਿੱਧ ਰਾਜਾ ਇਸ ਲੜਾਈ ਵਿੱਚ ਸਖ਼ਤ ਜ਼ਖ਼ਮੀ ਹੋ ਗਿਆ ਸੀ ।

ਗੰਭੀਰ ਰੂਪ ਵਿੱਚ ਜ਼ਖ਼ਮੀ ਹੋਏ ਰਾਜਾ ਸਿੱਧ ਪੀਰ ਨੂੰ ਦੇਖ ਕੇ ਬੈਰਾੜ ਖਾੜਕੂ ਟੋਲੀ ਸੋਚੀਂ ਪੈ ਗਈ । ਦੂਜੀ ਗਿੱਲ ਢਾਣੀ ਖਿੱਲਰ ਗਈ ਸੀ । ਜਦ ਬੈਰਾੜਾਂ ਨੂੰ ਮੈਦਾਨ ਖਾਲੀ ਦਿਸਿਆ ਤਾਂ ਸਾਰੇ ਬੈਰਾੜ ਜ਼ਖ਼ਮੀ ਹੋਏ ਰਾਜਾ ਪੀਰ ਦੇ ਪੈਰਾਂ ਵੱਲ ਹੋ ਕੇ ਖੜ੍ਹ ਗਏ ਕਿ ਸਿੱਧ ਦੇ ਮੂੰਹੋਂ ਕੋਈ ਭੈੜੀ ਬਦਦੁਆਂ ਨਾ ਨਿੱਕਲ ਜਾਵੇ । ਜ਼ਖ਼ਮੀ ਰਾਜਾ ਪੀਰ ਨੇ ਸਾਰੇ ਬੈਰਾੜਾਂ ਨੂੰ ਚਰਨਾਂ ਵੱਲ ਖੜ੍ਹੇ ਤੱਕਿਆ ਤੇ ਆਪਣੇ ਮੂੰਹੋਂ ਬਚਨ ਬੋਲੇ ਤੁਸੀਂ ਜਿਸ ਪ੍ਰਯੋਜਨ ਲਈ ਇੱਧਰ ਆਏ ਸੀ ਉਹ ਪੂਰਾ ਹੋ ਜਾਵੇਗਾ ਪਰ ਇਹ ਪਿੰਡ ਮੇਰੇ ਨਾਂ ਤੇ ਬੰਨ੍ਹਿਆ ਜਾਵੇ । ਮੇਰੇ ਸਰੀਰ ਨੂੰ ਸਾੜਿਆ ਨਾ ਜਾਵੇ, ਇੱਥੇ ਹੀ ਦਫਨਾਇਆ ਜਾਵੇ । ਇੱਥੇ ਮੇਰੀ ਮਾਨਤਾ ਹੋਵੇ । ਗਿੱਲਾਂ ਦੀਆਂ ਨੂੰਹਾਂ ਇੱਥੇ ਮੇਰੀ ਮਿੱਟੀ ਕੱਢਣਗੀਆਂ । ਸੋ ਅੱਜ ਤੱਕ ਸਿੱਧ ਰਾਜਾ ਦੇ ਕਹੇ ਬਚਨਾਂ ਅਨੁਸਾਰ ਇਸ ਜਗ੍ਹਾ ਤੇ ਵਿਸਾਖ ਦੇ ਮਹੀਨੇ ਬੜਾ ਭਾਰੀ ਮੇਲਾ ਲਗਦਾ ਹੈ । ਗਿੱਲਾਂ ਦੀਆਂ ਨੂੰਹਾਂ ਇੱਥੇ ਆ ਕੇ ਰਾਜਾ ਦੀ ਢਾਬ ਵਿੱਚੋਂ ਮਿੱਟੀ ਕਢਦੀਆਂ ਹਨ ਅਤੇ ਇੱਥੇ ਸੀਸ ਝੁਕਾਉਂਦੀਆਂ ਅਤੇ ਮਨ ਦੀਆਂ ਮੁਰਾਦਾਂ ਪਾਉਂਦੀਆਂ ਹਨ ।

ਰਾਜਾ ਸਿੱਧ ਦੇ ਬਚਨਾਂ ਨੂੰ ਮੰਨ ਕੇ ਬੈਰਾੜਾਂ ਨੇ ਇਸ ਨਵੇਂ ਪਿੰਡ ਦਾ ਨਾਂ 'ਰਾਜੇਆਣਾ' ਰੱਖਿਆ (ਪਿਛੇਤਰ ਵਿੱਚ ਆਣਾ ਸ਼ਬਦ ਤੋਂ ਭਾਵ ਹੈ - ਮਲਕੀਅਤ । ਜ਼ਿਆਦਾਤਰ ਜਿੰਨ੍ਹਾਂ ਪਿੰਡਾਂ ਦੇ ਪਿਛੇਤਰ ਵਿੱਚ ਆਲਾ ਜਾਂ ਵਾਲਾ, ਆਣਾ ਸ਼ਬਦ ਲਗਦਾ ਹੈ ਇਹ ਬਜ਼ੁਰਗਾਂ ਦੀ ਮਲਕੀਅਤ ਕਬਜੇ ਨੂੰ ਦਰਸਾਉਂਦਾ ਹੈ ।

ਇਸ ਰਾਜਾ ਸਿੱਧ ਪੀਰ ਦੀ ਢਾਬ ਵਾਲੀ ਜਗ੍ਹਾ ਕਈ ਏਕੜਾਂ ਵਿੱਚ ਸੀ ਅਤੇ ਅੱਜ ਵੀ ਹੈ । ਗਿੱਲ ਖਾਨਦਾਨ ਕਿਆਂ ਨੇ ਵੀਹਵੀਂ ਸਦੀ ਦੇ ਅਖ਼ੀਰਲੇ ਸਾਲਾਂ ਵਿੱਚ ਇਸ ਜਗ੍ਹਾ 'ਤੇ ਜਾਇਦਾਦ 'ਤੇ ਆਪਣਾ ਹੱਕ ਜਤਾਇਆ ਸੀ ਤੇ ਕਿਹਾ ਸੀ ਗਿੱਲ ਰਾਜਾ ਸਿੱਧ ਪੀਰ ਸਾਡਾ ਸੀ ਇਸ ਦੀ ਜਾਇਦਾਦ ਤੇ ਜਾਂ ਤਾਂ ਸਕੂਲ ਬਣਾ ਦਿੱਤਾ ਜਾਵੇ, ਨਹੀਂ 1887 ਦੇ ਰਿਕਾਰਡ ਮੁਤਾਬਿਕ 'ਜ਼ਮੀਨ ਕਬਜਾ ਮਾਲਕ ਵਾਹਦ ਰਾਜਾ' ਅਨੁਸਾਰ ਅਸੀਂ ਕਬਜਾ ਕਰਾਂਗੇ । ਪਰ ਪਿੰਡ ਵਾਸੀਆਂ ਨੇ ਹਕੀਕਤ ਨੂੰ ਮੰਨ ਕੇ ਇਸ ਥਾਂ 'ਤੇ 1994 ਵਿੱਚ ਇੱਕ ਸਕੂਲ ਬਣਾ ਦਿੱਤਾ ਹੈ ।

## ਗਿੱਲ ਰਾਜਾ ਪੀਰ ਦੀ ਬੰਸ

ਗਿੱਲ ਰਾਜਾ ਪੀਰ ਦੇ ਅੱਠ ਪੁੱਤਰ ਸਨ । ਵੱਡਾ ਸ਼ਾਹਨੀ ਸੀ ਅਤੇ ਛੋਟਾ ਢੁੰਡੀ ਸੀ । ਔਂਗੜ ਦੀ ਔਲਾਦ ਪਿੰਡ ਔਂਗੜ ਵਿੱਚ ਆਬਾਦ ਹੈ । ਇਸ ਦੀ ਬੰਸ ਥੋੜ੍ਹੀ ਵਧੀ ਹੈ । ਬਿੰਨੀ ਅਤੇ ਮੋਪਾਲ ਦੋਨੋ ਲਾਵਲਦ ਸਨ । ਕਾਂਗ ਪੁੱਤਰ ਰਾਜਾ ਦੀ ਬੰਸ ਕਾਵਾਂ ਵਾਲੇ ਪੱਤਣ ਦੇ ਇਰਦ ਗਿਰਦ ਬਾਰਾਂ ਪਿੰਡ ਆਬਾਦ ਵਿੱਚ ਹਨ । ਕਾਲੂ ਦੀ ਔਲਾਦ ਵੀ ਕਾਵਾਂ ਵਾਲੇ ਪੱਤਣ

ਦੇ ਪਿੰਡਾਂ ਵਿੱਚ ਹੀ ਰਹਿ ਰਹੀ ਹੈ। ਦੋਦਾ ਪੁੱਤਰ ਗਿੱਲ ਦੀ ਔਲਾਦ ਠੇਠਕ ਕਲਾਂ, ਠੇਠਕ ਖ਼ੁਰਦ ਵਿੱਚ ਰਹਿ ਰਹੀ ਹੈ।

ਇਸ ਤਰ੍ਹਾਂ ਢੁੱਡੀ ਅਤੇ ਸ਼ਾਹਣੀ ਦੀ ਬੰਸ ਬਹੁਤ ਵਧੀ। ਸਾਹਸੀ ਬਲਕਾਰ ਸਿੰਘ ਘੱਲ ਕਲਾਂ ਅਨੁਸਾਰ 'ਮੋਗੇ ਨੂੰ ਬਤਾਲੀਆ ਆਖਿਆ ਜਾਂਦਾ ਹੈ ਪਰ ਅਸਲ ਵਿੱਚ ਇਸਦਾ ਨਾਮ 'ਸ਼ਾਹਣੀ ਕਾ ਬਤਾਲੀਆ' ਹੈ। ਜਿਸਦੀ ਬੰਸ ਨੇ ਬਤਾਲੀ ਪਿੰਡ ਆਬਾਦ ਕੀਤੇ ਹਨ। ਇਹ ਬਤਾਲੀ ਪਿੰਡ ਹਨ - ਢੁੱਡੀਕੇ, ਚੂਹੜ ਚੱਕ, ਮੱਦੋਕੇ, ਅਜੀਤ ਵਾਲ, ਨੱਥੂ ਵਾਲਾ ਜਦੀਦ, 7 ਕੋਕਰੀਆਂ , ਹੇਅਰ, ਰੌਲੀ, ਮਹਿਣਾ, ਚੁਗਾਵਾਂ, ਬੁੱਘੀਪੁਰਾ, ਮਹਿਰੋਂ, ਬਹੋਨਾ, ਤਾਰੇ ਵਾਲਾ, ਗੋਧੇ ਵਾਲਾ, ਚੁੱਪ ਕੀਤੀ, ਕੋਠੇ ਮੁਹੱਬਤ ਕੇ , ਦੁੰਨੇ ਕੇ, ਅਬਲ ਖੁਰਾਣਾ, ਲੰਡੇ ਕੇ ਅਤੇ ਕੰਡਿਆਲ।

ਇਸ ਤਰ੍ਹਾਂ ਹੀ ਚਾਰ ਪਿੰਡ ਇਲਾਕਾ ਫਿਰੋਜ਼ਪੁਰ ਵਿੱਚ ਹਨ – ਠੇਠਰ ਕਲਾਂ, ਠੇਠਰ ਖੁਰਦ, ਔਘੜ ਅਤੇ ਵਰੇ।

ਰਾਜਾ ਪੁੱਤਰ ਕਾਂਗ ਦੀ ਸਾਰੀ ਹੀ ਬੰਸ ਕਾਵਾਂ ਵਾਲੇ ਪੱਤਣ 'ਤੇ 12 ਪਿੰਡਾਂ ਵਿੱਚ ਵਸਦੀ ਹੈ।

ਰਾਜਾ ਪੀਰ ਤੋਂ ਅੱਗੇ ਇਹਨਾਂ ਪਿੰਡਾਂ ਨੇ ਬਹੁਤ ਵਿਕਾਸ ਕੀਤਾ। ਰਾਜਾਪੀਰ ਦਾ ਵੱਡਾ ਲੜਕਾ ਸ਼ਾਹਣੀ ਸੀ। ਇਹ ਬਹੁਤ ਗੈਰਤਮੰਦ ਅਤੇ ਅਣਖੀ ਸੂਰਮਾ ਸੀ। ਇਸਨੇ ਬਜ਼ੁਰਗਾਂ ਵਾਲੀ ਧਾਂਕ ਫਿਰ ਬਰਕਰਾਰ ਕਰ ਲਈ ਸੀ। ਇਹ ਇੱਕ ਚੌਧਰੀ ਸੀ ਜਿਸਨੂੰ ਪਿਤਾ ਪੁਰਖੀ ਵਿਰਾਸਤ ਵਿੱਚ ਚੌਧਰ ਮਿਲੀ ਸੀ। ਪਰ ਇਹ ਆਪਣੇ ਚੌਧਰ ਦੇ ਖਿਤਾਬ ਤੋਂ ਉੱਪਰ ਉਠ ਕੇ ਸ਼ਾਹੀ ਘਰਾਣਿਆਂ ਵਾਂਗ ਰਹਿੰਦਾ ਸੀ। ਬਹੁਤੇ ਫੈਸਲੇ ਇਹ ਸਭਾ ਸੱਦ ਕੇ ਆਪ ਰਾਜਿਆਂ ਵਾਂਗ ਬੈਠ ਕੇ ਨਿਬੇੜਦਾ ਹੁੰਦਾ ਸੀ ਤੇ ਕੀਤੇ ਹੋਏ ਫੈਸਲਿਆ ਨੂੰ ਲਾਗੂ ਵੀ ਕਰਦਾ ਸੀ। ਇਸਨੇ ਆਪਣੇ ਬਜ਼ੁਰਗੀ ਖਾਨਦਾਨ ਨੂੰ ਕਈ-ਕਈ ਮੀਲ ਦੂਰ ਤੱਕ ਖਿਲਾਰ ਦਿੱਤਾ ਸੀ। ਉਸ ਸਮੇਂ ਦੇ ਜਿਹੜੇ ਵਿਰੋਧੀ ਤਪੇਦਾਰ ਸਨ, ਉਹਨਾਂ ਨਾਲ ਲੜਾਈਆਂ ਕਰਕੇ ਜਿੱਤਾਂ ਪ੍ਰਾਪਤ ਕਰਕੇ ਇਸਨੇ ਆਪਣੇ ਭਾਈਆਂ ਨੂੰ ਪਿੰਡ ਬੰਨ੍ਹ ਕੇ ਦਿੱਤੇ ਅਤੇ ਆਪ ਉਹਨਾਂ ਪਿੰਡਾਂ ਦੀ ਰਾਖੀ ਵੀ ਕੀਤੀ। ਪਿੰਡ ਬੰਨ੍ਹਣ ਵਿੱਚ ਜੋ ਵੀ ਮੁਸ਼ਕਲਾਂ ਆਉਂਦੀਆਂ ਸਨ ਉਹ ਸ਼ਾਹਣੀ ਆਪ ਹੱਲ ਕਰਦਾ ਸੀ। ਗਿੱਲ ਖਾਨਦਾਨ ਨੂੰ ਸ਼ਾਹਣੀ ਖਾਨਦਾਨ ਵੀ ਕਿਹਾ ਜਾਂਦਾ ਹੈ। ਸ਼ਾਹਣੀ ਤੋਂ ਭਾਵ 'ਸ਼ਾਹੂਕਾਰ' ਯਾਨੀ ਇਹ ਖਾਨਦਾਨ ਮੁੱਢ ਤੋਂ ਹੀ ਸ਼ਾਹੀ ਘਰਾਣਾ ਹੈ। ਬੇਸ਼ਕ ਸਮੇਂ ਦੇ ਗੇੜ ਨੇ ਇਹਨਾਂ ਨੂੰ ਸ਼ਾਹੀ ਤਖ਼ਤਾਂ ਤੋਂ ਲਾਹ ਕੇ ਤੱਪੇਦਾਰ ਜਾਂ ਚੌਧਰੀ ਬਣਾ ਦਿੱਤਾ ਸੀ ਪਰ ਥਿੰਦੇ ਭਾਂਡੇ ਦੀ ਥਿੰਦਿਆਈ ਵਾਂਗ ਇਹਨਾਂ ਵਿੱਚੋਂ ਰਾਜਾਸ਼ਾਹੀ ਮਾਦਾ ਗਿਆ ਨਹੀਂ ਸੀ।

ਇਸ ਸ਼ਾਹਣੀ ਨੇ ਆਪਣੇ ਸਮੇਂ ਬਿਆਲੀ ਪਿੰਡ ਹੋਂਦ ਵਿੱਚ ਲਿਆਂਦੇ ਅਤੇ ਆਪਣੇ



ਭਾਈਆਂ ਨੂੰ ਆਬਾਦ ਕੀਤਾ ਅਤੇ ਆਪ ਇੱਜ਼ਤ ਅਣਖ ਨਾਲ ਜਿੰਦਗੀ ਬਿਤਾਈ ਅਤੇ ਆਪਣੇ ਪਿਤਾ ਅਤੇ ਗਿੱਲ ਖਾਨਦਾਨ ਦਾ ਸਿਰ ਉੱਚਾ ਕੀਤਾ। ਅੱਜ ਇਹਨਾਂ ਗਿੱਲਾਂ ਦੀ ਬੰਸ ਤਾਂ ਬਹੁਤ ਹੈ ਪਰ ਅੱਜ ਮੋਗੇ ਜ਼ਿਲ੍ਹੇ ਵਿੱਚ ਇਹ ਗਿੱਲ 'ਮੋਗਾ ਬਤਾਲੀਆ' ਕਰਕੇ ਮਸ਼ਹੂਰ ਹਨ। ਜੋ ਇਹਨਾਂ ਦੀਆਂ ਲਾਸਾਨੀ ਕੁਰਬਾਨੀਆਂ, ਦੂਰ ਦ੍ਰਿਸ਼ਟੀ ਅਤੇ ਪਿਤਾ ਪੁਰਖੀ ਵਿਸ਼ਾਲ ਸੋਚ ਕਰਕੇ ਹੀ ਹੈ।

ਇਸ ਗਿੱਲ ਬੰਸਾਵਲੀ ਵਿੱਚ ਅਗਲਾ ਚੌਧਰੀ ਸ਼ਾਹਣੀ ਦਾ ਪੁੱਤਰ ਅਤਲਾ ਹੋਇਆ। ਇਹ ਵੀ ਬਹੁਤ ਦੂਰ-ਅੰਦੇਸ਼ੀ ਚੌਧਰੀ ਸੀ। ਇਹ ਪਿਤਾ ਪੁਰਖੀ ਚੌਧਰ ਤੱਕ ਹੀ ਸੀਮਤ ਰਿਹਾ।ਇਸਨੇ ਗੁਆਂਢੀ ਤੱਪੇਦਾਰਾਂ ਨਾਲ ਭਿਆਲੀ ਸਾਂਝਾਂ ਪਾਈਆਂ ਅਤੇ ਉਹਨਾਂ ਨਾਲ ਮੇਲ-ਮਿਲਾਪ ਵਧਾ ਕੇ ਆਪਣੀ ਚੌਧਰ ਬਰਕਰਾਰ ਰੱਖੀ। ਇਸ ਨੇ ਆਪਣੇ ਸਮੇਂ ਵਿੱਚ ਕੋਈ ਵੀ ਲੜਾਈ ਨਹੀਂ ਲੜੀ। ਸਮੇਂ ਦੇ ਹਾਕਮਾਂ ਨਾਲ ਪਿਆਰ ਸਾਂਝਾਂ ਪਾ ਕੇ ਰੱਖੀਆਂ ਅਤੇ ਆਪਣਾ ਮਾਨ-ਸਨਮਾਨ ਬਣਾਈ ਰੱਖਿਆ।

ਅਗਲੀ ਚੌਧਰ ਦਾ ਮਾਲਕ ਇਸਦਾ ਪੁੱਤਰ ਭੋਜ ਹੋਇਆ। ਇਹ ਸਿੱਧ ਪੁਰਸ਼ ਸੀ। ਇਸਨੇ ਚੌਧਰੀ ਦੀ ਪਿਤਾ ਪੁਰਖੀ ਚੌਧਰ ਜਰੂਰ ਪ੍ਰਾਪਤ ਕੀਤੀ ਪਰ ਆਪਣੇ ਆਪ ਨੂੰ ਚੌਧਰੀ ਨਹੀਂ ਅਖਵਾਇਆ। ਸਿੱਧਾਂ ਪੁਰਖਾਂ ਦੀ ਤਰ੍ਹਾਂ ਜਨ-ਸੇਵਕ ਬਣ ਕੇ ਰਿਹਾ। ਜਿਆਦਾ ਸਮਾਂ ਸਾਧੂਆਂ ਸੰਤਾਂ ਕੋਲ ਬਿਤਾਉਂਦਾ ਸੀ। ਸਿੱਧ ਪੁਰਸ਼ਾਂ, ਸਾਧੂ ਮਹਾਤਮਾਂ ਨੂੰ ਭੰਡਾਰੇ ਕਰਨੇ ਅਤੇ ਉਹਨਾਂ ਤੋਂ ਆਸ਼ੀਰਵਾਦ ਪ੍ਰਾਪਤ ਕਰਨ ਵਿੱਚ ਇਹ ਖ਼ੁਸ਼ੀ ਮਹਿਸੂਸ ਕਰਦਾ ਸੀ। ਇਸਦੀ ਬਹੁਮੁੱਲੀ ਸ਼ਖ਼ਸੀਅਤ ਨੂੰ ਵੇਖ ਕੇ ਇਸ ਦੇ ਖਿੱਤੇ ਦੇ ਲੋਕ ਇਸਨੂੰ 'ਰਾਜਾ ਭੋਜ' ਵੀ ਕਹਿੰਦੇ ਸਨ।

ਇਸ ਰਾਜਾ ਭੋਜ ਦੀ ਬੰਸ ਵਿੱਚੋਂ ਅਗਲਾ ਚੌਧਰੀ ਸਲੇਮਾ ਹੋਇਆ। ਜੋ ਆਪਣੀ ਚੁਸਤੀ ਫੁਰਤੀ ਕਰਕੇ ਮਸ਼ਹੂਰ ਸੀ। ਇਸ ਚੌਧਰੀ ਨੇ ਸਮੇਂ ਦੇ ਤੂਰ ਕਬੀਲਿਆਂ ਨਾਲ ਚੰਗੀ ਬਣਾਈ। ਤੂਰ ਕਬੀਲਿਆਂ ਨਾਲ ਮਿਲ ਕੇ ਆਪਣੇ ਮਾਲ ਡੰਗਰ ਲਈ ਦੂਜੇ ਤੱਪੇਦਾਰਾਂ ਦੀਆਂ ਚਰਾਂਦਾਂ 'ਤੇ ਕਬਜੇ ਕੀਤੇ ਅਤੇ ਆਪਣੀ ਧਾਂਕ ਜਮਾਈ। ਇਹ ਆਪਣੇ ਜਮਾਨੇ ਦਾ ਧਾੜਵੂ ਚੌਧਰੀ ਸੀ। ਇਹ ਚਰਾਂਦਾਂ 'ਤੇ ਕਬਜੇ ਤਾਂ ਕਰਦਾ ਹੀ ਸੀ , ਨਾਲ ਹੀ ਇਹ ਦੂਜੇ ਚਾਰੂਆਂ ਦਾ ਮਾਲ ਡੰਗਰ ਵੀ ਧੱਕੇ ਨਾਲ ਹੱਕ ਲਿਆਉਂਦਾ ਸੀ। ਇਸ ਦੀ ਮੌਤ ਵੀ ਕੰਡਿਆਲ ਦੀ ਲੜਾਈ ਵਿੱਚ ਹੋਈ ਸੀ। ਕੰਡਿਆਲ ਦੀ ਢਾਬ ਉਸ ਸਮੇਂ ਬੜੀ ਮਸ਼ਹੂਰ ਸੀ। ਸਾਰੀਆਂ ਢਾਬਾਂ ਤੋਂ ਕਿਸੇ ਨਾ ਕਿਸੇ ਸਮੇਂ ਪਾਣੀ ਦੀ ਕਿੱਲਤ ਆ ਜਾਂਦੀ ਸੀ ਪਰ ਇਸ ਢਾਬ ਵਿੱਚੋਂ ਪਾਣੀ ਨਹੀਂ ਮੁੱਕਦਾ ਸੀ।

ਇਸ ਨਿਰਾਲੀ ਢਾਬ ਦੀ ਪਹਿਚਾਣ ਸੌ-ਸੌ ਕੋਹ ਤੱਕ ਸੀ। ਈਸੇ ਖਾਂ ਤੱਕ ਦੇ ਮਾਲ

ਡੰਗਰ ਚਾਰਨ ਵਾਲੇ ਆਪਣੀ ਹੈਂਕੜ ਅਤੇ ਚੌਧਰ ਜਮਾਉਣ ਲਈ ਇਸ ਤਰ੍ਹਾਂ ਦੀਆਂ ਢਾਬਾਂ 'ਤੇ ਆਉਂਦੇ ਸਨ ਅਤੇ ਬਾਹੂਬਲ ਦੀ ਸ਼ਕਤੀ ਨਾਲ ਧੱਕਾ ਕਰਦੇ ਸਨ। ਸੰਘਰ ਬੈਰਾੜ ਕੇ ਬੈਰਾੜਾਂ ਨੇ ਵੀ ਈਸੇ ਖਾਂ ਕਿਆਂ ਦੀ ਮਦਦ ਨਾਲ ਇਸ ਢਾਬ 'ਤੇ ਕਬਜਾਂ ਕਰਨ ਦੀ ਕੋਸ਼ਿਸ਼ ਕੀਤੀ ਸੀ ਪਰ ਗਿੱਲਾਂ ਨੇ ਇਹਨਾਂ ਨੂੰ ਸਫਲ ਨਹੀਂ ਹੋਣ ਦਿੱਤਾ ਸੀ।

ਸਲੇਮਾ ਚੌਧਰੀ ਬਹੁਤ ਹੀ ਖਾੜਕੂ ਸੁਭਾਅ ਦਾ ਮਾਲਕ ਸੀ। ਲੜਾਈ ਵਾਲੇ ਉਸਦੇ ਖ਼ਿਆਲ ਅਤੇ ਉਬਾਲ ਮਰਨ ਤੱਕ ਵੀ ਠੰਢੇ ਨਹੀਂ ਹੋਏ ਸਨ। ਆਪਣੀ ਚੌਧਰ ਦੇ ਘੇਰੇ ਨੂੰ ਵਿਸ਼ਾਲ ਕਰਨ ਅਤੇ ਜੰਗਲ ਦੇ ਇਲਾਕੇ ਦੀਆਂ ਢਾਬਾਂ ਅਤੇ ਚਰਾਂਦਾਂ ਦੇ ਕਬਜੇ ਕਰਦੇ ਦੀ ਹੀ ਇਸਦੀ ਮੌਤ ਇੱਕ ਲੜਾਈ ਦੇ ਮੈਦਾਨ ਵਿੱਚ ਹੀ ਹੋਈ ਸੀ।

ਇਸ ਸਲੇਮੇ ਚੌਧਰੀ ਦੀ ਅੱਗੇ ਬੰਸ ਬਹੁਤ ਵਧੀ ਸੀ। ਇਸ ਦੇ ਪੰਜ ਪੁੱਤਰ ਸਨ। ਵੱਡਾ ਅਮਰੋ, ਪਿਆਰਾ, ਤਾਰਾ, ਸਿਰੀਆ ਅਤੇ ਲੰਗਰ।

ਟਾਂਡੇ ਮੀਂਡੇ ਦੀ ਲੜਾਈ ਵਿੱਚ ਰਤਨ ਹਾਜੀ, ਲੱਖੀ ਭੱਟੀ ਅਤੇ ਬੈਰਾੜਾਂ ਦਾ ਮੁਕਾਬਲਾ ਗਿੱਲਾਂ ਅਤੇ ਧਾਲੀਵਾਲਾਂ ਨੇ ਡਟ ਕੇ ਕੀਤਾ ਸੀ। ਲੱਖੀ ਮੁਸਲਮਾਨ ਅਤੇ ਰਤਨ ਹਾਜੀ ਦੀ ਚੱਕ ਵਿੱਚ ਆਏ ਖਲੀਫਾ ਬਗਦਾਦ ਨੇ ਰਤਨ ਹਾਜੀ ਕਿਆਂ ਦੀ ਪੂਰੀ ਮਦਦ ਕੀਤੀ ਸੀ। ਜਿਸ ਦੇ ਫਲਸਰੂਪ ਗਿੱਲਾਂ ਅਤੇ ਧਾਲੀਵਾਲਾਂ ਦਾ ਬਹੁਤ ਨੁਕਸਾਨ ਹੋਇਆ ਸੀ। ਜਦ ਗਿੱਲਾਂ ਨੇ ਟਾਂਡਾ ਮੀਂਡਾ ਆਬਾਦ ਕੀਤਾ ਸੀ ਉਦੋਂ ਇੱਥੇ ਗਿੱਲਾਂ ਦੀਆਂ ਹੋਰ ਸ਼ਾਖਾਵਾਂ ਵੀ ਆਬਾਦ ਹੋ ਗਈਆਂ ਸਨ ਜਿਵੇਂ ਚੋਮੋ, ਝੱਲੀ, ਧਮੋਟ ਆਦਿ ਟਾਂਡਾ ਮੀਂਡਾ ਦੀ ਤਬਾਹੀ ਦੇ ਉਜਾੜੇ ਚੋਮੋ, ਝੱਲੀ, ਧਮੋਟ, ਅੰਬਾਲਾ ਵੱਲ ਨੂੰ ਨਿੱਕਲ ਗਏ ਅਤੇ ਬਾਰ੍ਹਵੀਂ ਸਦੀ ਦੇ ਆਰੰਭ ਵਿੱਚਥੋਪੀਆਂ ਦੇ ਪ੍ਰਤਾਪ ਦੇ ਸਮੇਂ ਝੱਲੀ ਗੋਤ ਦੇ ਗਿੱਲਾਂ ਨੇ ਪਾਇਲ ਨੂੰ ਆਪਣਾ ਕੇਂਦਰ ਮੰਨ ਕੇ ਇਸ ਦੇ ਆਸ ਪਾਸ ਆਪਣੇ ਪਿੰਡ ਵਸਾਏ ਸਨ ਅਤੇ ਆਪਣੀ ਚੌਧਰ ਕਾਇਮ ਕੀਤੀ ਸੀ।

ਟਾਂਡੇ ਮੀਂਡੇ ਤੋਂ ਹੀ ਉਜੜ ਕੇ ਚੋਮੋ ਗਿੱਲਾਂ ਨੇ ਅੰਬਾਲੇ ਵਾਲੇ ਪਾਸੇ ਜਾ ਚੋਮੋ ਪਿੰਡ ਵਸਾਇਆ। ਇਹਨਾਂ ਚੋਮੋ ਗਿੱਲਾਂ ਵਿੱਚੋਂ ਹੀ ਰਾਇ ਮੋਖਾ ਦਾ ਵੱਡਾ ਪੁੱਤਰ ਹਰਪਾਲ ਚੌਧਰੀ ਹੋਇਆ। ਇਸਦੇ ਵੱਡੇ ਪੁੱਤਰ 'ਸਹਿਜਾ' ਨੇ 'ਸਿਹੋੜਾ' ਵਸਾਇਆ ਅਤੇ ਛੋਟੇ ਭਾਈ 'ਤ੍ਰੇਹਣ' ਨੇ ਆਪਣੇ ਬਜ਼ੁਰਗ ਦੇ ਨਾਂ 'ਤੇ ਧਮੋਟ ਵਸਾਇਆ।

ਫਿਰੋਜ਼ਸ਼ਾਹ ਤੁਗਲਕ ਸਮੇਂ ਇੱਥੇ ਕੁਦਰਤ ਦੀ ਕਰੋਪੀ ਨਾਲ ਚਾਰ ਸਾਲ ਕਾਲ ਪੈਂਦਾ ਰਿਹਾ ਤਾਂ ਇੱਥੋਂ ਦੇ ਚੌਧਰੀ ਮੋਖੇ ਗਿੱਲ ਨੇ ਸਾਰਾ (ਮਾਵਲਾ) ਹਾਲਾ ਆਪਣੇ ਪੱਲਿਓਂ ਤਾਰ ਦਿੱਤਾ ਸੀ। ਇਸ ਮੋਖੇ ਗਿੱਲ ਦੀਆਂ ਵਾਰਾਂ ਅੱਜ ਤੱਕ ਭੱਟ ਸਾਂਹਸੀ ਗਾਉਂਦੇ ਹਨ।

ਦੋਹੀ ਭਗਲੀ ਵਾਲੀ ਦੀ
ਬੈਠੀ ਜੱਟੀ ਦੁੱਧ ਵਿਲਾਵੇ



ਚਿੰਤਾ ਨਹੀਂ ਹੁਣ 'ਹਾਲੇ' ਦੀ

ਮੋਖਾ ਗਿੱਲ ਨੂੰ ਮੋਖਰਾ ਗਿੱਲ ਵੀ ਲਿਖਿਆ ਮਿਲਦਾ ਹੈ। ਇਸਦੀ ਬੰਸ ਦੇ ਅੰਬਾਲੇ ਵਿੱਚ ਬਾਰਾਂ ਪਿੰਡ ਆਬਾਦ ਹਨ। ਟਾਂਡੇ ਮੀਂਡੇ ਤੋਂ ਉੱਜੜ ਤੇ ਵਧਣ ਗਿੱਲਾਂ ਅਤੇ ਧਾਲੀਵਾਲਾਂ ਨੇ ਆਪਣੀ ਸਾਂਝ ਨਾਲ ਬੱਧਣੀ ਪਿੰਡ ਜਾ ਆਬਾਦ ਕੀਤਾ (ਇਹ ਪਿੰਡ ਮੋਗੇ ਤੋਂ 14 ਮੀਲ ਦੂਰ ਟੱਲੇ ਵਾਲੇ ਰਾਹ ਦੇ ਐਨ ਉੱਤੇ ਹੈ। ਬੱਧਨੀ ਦੀ ਵਿਸ਼ੇਸ਼ਤਾ ਇਹ ਹੈ ਕਿ ਜਦੋਂ ਅੰਗਰੇਜ ਆਏ ਤਾਂ ਇੱਥੋਂ ਦੀ ਜਲਵਾਯੂ ਅਤੇ ਇਹ ਮਾਲਵੇ ਦੇ ਗੱਭੇ ਹੋਣ ਕਰਕੇ ਇਸ ਬੱਧਣੀ ਦੇ ਜ਼ਿਲ੍ਹਾ ਬਨਣ ਦੀ ਆਸ ਬੱਝੀ ਸੀ ਪਰ ਕਿਸੇ ਕਾਰਣ ਇਹ ਤਜਵੀਜ ਸਿਰੇ ਨਹੀਂ ਚੜ੍ਹੀ ਸੀ। ਇੱਥੇ ਮਹਾਰਾਣੀ ਸਦਾ ਕੌਰ ਦਾ ਕਿਲ੍ਹਾ ਵੀ ਹੈ) ਬੱਧਨੀ ਦੇ ਇਰਦ ਗਿਰਦ ਗਿੱਲਾਂ ਨੇ ਹੋਰ ਵੀ ਕਈ ਪਿੰਡ ਆਬਾਦ ਕੀਤੇ ਸਨ।

ਚੋਗਾਵਾਂ ਪਿੰਡ ਵੀ ਬੱਧਣ ਗਿੱਲਾਂ ਦਾ ਹੀ ਆਬਾਦ ਕੀਤਾ ਹੋਇਆ ਹੈ। ਜਿੱਥੇ ਮੋਗੇ ਦੇ ਤਿੰਨ ਚਾਚੇ ਰਹਿੰਦੇ ਸਨ – ਪਿਆਰਾ, ਸਿਰੀਆ, ਲੰਗਰ ਅਤੇ ਤਾਰਾ।

ਚੋਗਾਵਾਂ ਪਿੰਡ ਵਿੱਚ ਸਾਰੇ ਭਰਾ ਇੱਕਠ ਵਿੱਚ ਰਹਿ ਰਹੇ ਸਨ। ਕਿਸੇ ਗੱਲੋਂ ਭਰਾਵਾਂ ਦੀ ਅਣਬਣ ਹੋ ਗਈ ਦੇ ਤਾਰਾ ਭਾਈ ਨੇ ਆਪਣੇ ਨਾਂ 'ਤੇ ਪਿੰਡ ਤਾਰੇ ਵਾਲਾ ਜਾ ਬੰਨ੍ਹਿਆ। ਜਦ ਮੋਗਾ ਬਤਾਲੀਆ ਕਰਕੇ ਮਸ਼ਹੂਰ ਹੋਇਆ ਤਾਂ ਇਹ ਤਾਰੇਵਾਲਾ ਵੀ 'ਤਾਰੇ ਵਾਲਾ ਮੋਗਾ' ਦੇ ਨਾਂ ਨਾਲ ਜਾਣਿਆ ਜਾਣ ਲੱਗਾ। ਜਿਵੇਂ ਗੋਧੇ ਵਾਲਾ ਮੋਗਾ ਆਦਿ।

ਇਹਨਾਂ ਦੇ ਸਿਰੀਏ ਭਾਈ ਨੇ ਰੌਲੀ ਪਿੰਡ ਜਾ ਆਬਾਦ ਕੀਤਾ। ਇਸਦੀ ਅੱਗੇ ਬੰਸ ਕੋਕਰੀਆਂ ਆਦਿ ਵਿੱਚ ਵਸਦੀ ਹੈ।

ਲੰਗਰ ਦੀ ਅੰਸ਼ ਗੋਧੇਵਾਲੇ ਵਿੱਚ ਆਬਾਦ ਹੈ। ਲੰਗਰ ਦਾ ਪੁੱਤਰ ਕਾਲ, ਕੋਲੋ ਅਤੇ ਰਣਧੀਰ ਸਨ। ਕੋਲੋ ਦੇ ਅੱਗੇ ਲੰਕਸੀ, ਗੋਧਾ ਅਤੇ ਕੁਮੀ ਹੋਏ ਹਨ।

ਗਿੱਲ ਘਰਾਣੇ ਵਿੱਚ ਸਲੇਮੇ ਚੌਧਰੀ ਤੋਂ ਅਗਲੀ ਚੌਧਰ ਦੀ ਦਸਤਾਰ ਅਮਰੇ ਨੂੰ ਪ੍ਰਾਪਤ ਹੋਈ। ਇਸ ਸਮੇਂ ਨੂੰ ਭਾਵੇਂ ਮੁਸਲਮਾਨੀ ਰਾਜ ਆਖਿਆ ਜਾਂਦਾ ਸੀ ਪਰ ਅਮਲੀ ਤੌਰ 'ਤੇ ਜੱਟ ਕਬੀਲਿਆਂ ਦੀਆਂ ਹੀ ਚੌਧਰਾਂ ਕਾਇਮ ਸਨ। ਜਿਵੇਂ ਦੱਖਣ ਦੀ ਕਤਰ ਵਿੱਚ ਗਿੱਲ ਅਤੇ ਪੂਰਬ ਵਿੱਚ ਧਾਲੀਵਾਲਾਂ ਦੇ ਤਪੇ ਸਨ ਅਤੇ ਉੱਤਰ ਪੱਛਮ ਵੱਲ ਬੈਰਾੜ ਕੀ ਦੀਆਂ ਚੌਧਰਾਂ ਸਨ।

ਚੌਧਰ ਦੀ ਦਸਤਾਰ ਮਿਲਣ ਸਮੇਂ ਅਮਰਾ ਆਪਣੇ ਭਾਈਆਂ ਨਾਲ ਚੋਗਾਵਾਂ ਪਿੰਡ ਵਿੱਚ ਹੀ ਰਹਿੰਦਾ ਸੀ। ਇਹ ਆਪਣੇ ਭਾਈਆਂ ਤੋਂ ਛੋਟਾ ਸੀ ਅਤੇ ਸਾਰਿਆਂ ਤੋਂ ਵੱਡਾ ਪਿਆਰਾ ਸੀ। ਚੌਧਰ ਦੀ ਦਸਤਾਰ ਮਿਲਣ ਸਮੇਂ ਪਿਆਰੇ ਅਤੇ ਅਮਰੇ ਵਿੱਚ ਤੂੰ-ਤੂੰ ਮੈਂ-ਮੈਂ ਹੋ ਗਈ ਸੀ। ਪਿਆਰਾ ਵੱਡਾ ਹੋਣ ਕਰਕੇ ਪਿਤਾ ਪੁਰਖੀ ਚੌਧਰ ਪ੍ਰਾਪਤ ਕਰਨੀ ਚਾਹੁੰਦਾ ਸੀ ਪਰ

ਕ ਅਮਰੇ ਨੂੰ ਦੇ ਦਿੱਤਾ ਸੀ । ਕਿਉਂਕਿ ਜਦੋਂ ਤੋਂ ਹੀ ਅਮਰੇ ਨੇ ਸੁਰਤ
ਮੁਸ਼ਕਲ ਸਮੇਂ ਪਿਤਾ ਦੇ ਨਾਲ ਰਿਹਾ ਸੀ । ਇੱਕ ਵਾਰ ਗਿੱਲਾਂ ਅਤੇ
ਤੇ ਲੜਾਈ ਹੋਈ ਸੀ ਜਿਸ ਵਿੱਚ ਸਲੇਮੇ ਚੌਧਰੀ ਨਾਲ ਇਹ ਅਮਰਾ
ਕ ਲੜਿਆ ਸੀ। ਇਸਨੇ ਬੈਰਾੜ ਮਾਲ ਚਾਰੂਆਂ ਨੂੰ ਖ਼ੂਬ ਭਜਾਇਆ
ਉਹਨਾਂ ਦਾ ਕੁਝ ਮਾਲ ਵੀ ਹੱਕ ਲਿਆਇਆ ਸੀ । ਪਿਤਾ ਇਸ ਦੀ
ਫ਼ ਕਰਦਾ ਸੀ । ਪਿਤਾ ਨੂੰ ਵਿਸ਼ਵਾਸ ਸੀ ਕਿ ਇਹ ਅਮਰਾ ਕਿਸੇ ਸਮੇਂ
ਨਹੀਂ ਖਾਊਗਾ ਅਤੇ ਸਾਡੀ ਚੌਧਰ ਨੂੰ ਦਾਗ ਨਹੀਂ ਲੱਗਣ ਦੇਵੇਗਾ।
ਇਸਨੂੰ ਚੌਧਰ ਦੀ ਦਸਤਾਰ ਦਿੱਤੀ ਸੀ ।
ਧਰ ਦੀ ਦਸਤਾਰ ਮਿਲਣ ਸਮੇਂ ਅਮਰੇ ਚੌਧਰੀ ਦੇ ਦੋ ਪੁੱਤਰ ਸਨ
ਪਿਆਰਾ ਅਮਰੇ ਨਾਲ ਈਰਖਾ ਰੱਖਣ ਲੱਗ ਪਿਆ । ਘਰ ਵਿੱਚ ਹਰ
ਨੀ । ਮੋਗਾ ਬਹੁਤ ਅਣਖੀ ਅਤੇ ਗੈਰਤ ਵਾਲਾ ਸੀ । ਉਸ ਦੀ ਕਿਸੇ
ਰ ਵਾਲੀ ਨਾਲ ਲੜਾਈ ਹੋ ਗਈ । ਮੋਗਾ ਘਰੋਂ ਨਿੱਕਲ ਗਿਆ ।
ਰਲ ਕੇ ਉਹਨਾਂ ਦੇ ਡੇਰਿਆਂ ਵਿੱਚ ਰਹਿਣ ਲੱਗ ਪਿਆ । ਸਾਰਾ
ਇਸਦੀ ਭਾਲ ਵਿੱਚ ਨਿੱਕਲ ਗਏ । ਕੁਝ ਸਮੇਂ ਦੀ ਭਾਲ ਮਗਰੋਂ ਮੋਗਾ
ਮਾ ਵਿੱਚੋਂ ਮਿਲਿਆ । ਮੋਗੇ ਦੇ ਚਾਚਿਆਂ ਨੇ ਬਹੁਤ ਮਿੰਨਤਾਂ ਕੀਤੀਆਂ
। ਇਹਨਾਂ ਭਾਲੂਆਂ ਨੇ ਸਿੱਧ ਮਹਾਤਮਾ ਨੂੰ ਕਿਹਾ ਕਿ ਸਿੱਧ ਪੁਰਖ ਜੀ
ਕਿ ਪਿੰਡ ਚਲਾ ਜਾਵੇ । ਮਾਤਾ ਪਿਤਾ ਬਹੁਤ ਗ਼ਮਗੀਨ ਹਨ । ਜਦ
ਮੋਗੇ ਨੂੰ ਕਿਹਾ ਭਾਈ ਤੁਹਾਡੇ ਸਾਕ-ਸਬੰਧੀ, ਚਾਚੇ-ਤਾਏ ਆਏ ਹਨ ਤੂੰ
ਜਾਹ । ਤਾਂ ਮੋਗੇ ਨੇ ਕਿਹਾ ਸਿੱਧ ਪੁਰਸ਼ ਜੀ ਮੇਰੇ ਮਾਤਾ ਪਿਤਾ ਆਪ
ਡ ਵੀ ਇਹ ਹੈ । ਬਸ ਮੈਂ ਤਾਂ ਇੱਥੇ ਹੀ ਰਹਿਣਾ ਹੈ । ਮੈਂ ਇੱਥੋਂ ਹੋਰ
ਉਂਗਾ ।
ਦੇ ਕਹਿਣ 'ਤੇ ਵੀ ਮੋਗਾ ਆਪਣੀ ਜਿਦ 'ਤੇ ਰਿਹਾ । ਬੱਸ ਇੱਕ ਹੀ
ਮੇਰਾ ਤਾਂ ਇਹ ਹੀ ਪਿੰਡ ਘਰ ਹੈ । ਪਰਿਵਾਰ ਰਿਸ਼ਤੇਦਾਰਾਂ ਨੇ ਸੰਤਾਂ
ਤੀਆਂ ਕੀਤੀਆਂ ਪਰ ਸੰਤਾਂ ਅਤੇ ਪਰਿਵਾਰ ਦਾ ਮੋਗੇ ਉੱਪਰ ਕੋਈ ਅਸਰ
ਰ ਸੰਤਾਂ ਨੇ ਕਿਹਾ ਭਾਈ ਇੱਕੋ ਹੀ ਰਸਤਾ ਹੈ ਤੁਸੀਂ ਇੱਥੇ ਹੀ ਪਿੰਡ ਬੰਨ੍ਹ
ਦਾ ਪਿੰਡ ਬੱਝ ਜਾਊਗਾ ਅਤੇ ਨਾਲੇ ਤੁਸੀਂ ਆਬਾਦ ਹੋ ਜਾਓਗੇ ।
ਵਾਰ ਸੰਤਾਂ ਸਿੱਧਾਂ ਦੇ ਬਚਨਾਂ ਨੂੰ ਟਾਲ ਨਾ ਸਕਿਆ । ਆਖ਼ਰ ਇਸ
ਫੈਸਲਾ ਕੀਤਾ ਕਿ ਨਾਲੇ ਇੱਥੇ ਉੱਚੀ ਜਗ੍ਹਾ ਹੈ, ਇੱਥੇ ਪਿੰਡ ਬੰਨ੍ਹ ਲਿਆ



ਜਾਵੇ । ਪਾਣੀ ਦੀ ਜਰੂਰਤ ਪੂਰੀ ਕਰਨ ਵਾਸਤੇ ਇਹ ਢਾਬ ਹੈ । ਜਿੰਨਾਂ ਕੁ ਇਹ ਏਰੀਆਂ ਉਜਾੜ ਹੈ, ਰੱਖਿਆ ਵਾਸਤੇ ਸੰਤ ਸਿੱਧਾਂ ਦਾ ਆਸ਼ੀਰਵਾਦ ਵੀ ਸਾਡੇ ਨਾਲ ਹੈ ।

ਗਿੱਲਾਂ ਨੂੰ ਉਹਨਾਂ ਸਮਿਆਂ ਵਿੱਚ ਆਬਾਦ ਹੋਣ ਨਾਲੋਂ ਉਜੜਨ ਦਾ ਡਰ ਬਹੁਤਾ ਰਹਿੰਦਾ ਸੀ । ਹਰ ਸਮੇਂ ਕਿਸੇ ਨਾ ਕਿਸੇ ਪਾਸਿਓਂ ਇਹਨਾਂ 'ਤੇ ਮਾਰ ਪੈਂਦੀ ਹੀ ਰਹਿੰਦੀ ਸੀ ।ਗਿੱਲਾਂ ਦਾ ਹਿੰਦੂ ਸਿੱਧਾਂ ਦਾ ਉਪਾਸ਼ਕ ਹੋਣਾ ਇਹਨਾਂ ਲਈ ਇੱਕ ਕਹਿਰ ਸੀ । ਹਰ ਮੁਸਲਮਾਨ ਹਾਜੀ ਖਲੀਫਾ ਇਹਨਾਂ ਨਾਲ ਈਰਖਾ ਰੱਖਦਾ ਸੀ । ਜਿਸਦੀ ਬਦੌਲਤ ਇਹਨਾਂ ਨੂੰ ਥਾਂ-ਥਾਂ ਤੋਂ ਉਜੜਨਾ ਪੈ ਰਿਹਾ ਸੀ ।

ਮੋਗੇ ਦੀ ਜਿਦ ਅਤੇ ਸੰਤਾਂ ਦੇ ਬਚਨਾਂ ਨੂੰ ਮੰਨ ਕੇ ਗਿੱਲ ਪਰਿਵਾਰ ਨੇ ਕੁਟੀਆ ਵਾਲੇ ਜੰਡ ਵਾਲੇ ਥੇਹ 'ਤੇ ਮੋਗਾ ਨਾਂ ਦਾ ਪਿੰਡ ਬੰਨ੍ਹਿਆ । ਜਿਸ ਦੀ ਮੋਹੜੀ ਵੀ ਉਸ ਸਿੱਧ ਪੁਰਸ਼ ਨੇ ਹੀ ਰੱਖੀ ਸੀ । ਉਹ ਢਾਬ ਜੋ ਸੌ-ਸੌ ਕੋਹ ਤੱਕ ਪਾਣੀ ਕਰਕੇ ਮਸ਼ਹੂਰ ਸੀ, ਜਿਸ ਤੋਂ ਦੂਰ ਤੱਕ ਦੇ ਤਪੇਦਾਰ ਪਾਣੀ ਲੈ ਕੇ ਜਾਂਦੇ ਸਨ, ਉਸ ਢਾਬ ਦਾ ਪੂਰਾ ਅਧਿਕਾਰ ਸਿੱਧ ਪੁਰਸ਼ ਨੇ ਇਸ ਗਿੱਲ ਪਰਿਵਾਰ ਨੂੰ ਦੇ ਦਿੱਤਾ ਅਤੇ ਅਸ਼ੀਰਵਾਦ ਦਿੱਤਾ ਸੀ ਕਿ ਮੈਂ ਆਪਣੇ ਤਨ ਦੀ ਮੁਕਤੀ ਲਈ ਬਿਆਲੀ ਦਿਨ ਨਿਰ-ਆਹਾਰ ਰਹਿ ਕੇ ਤਪ ਕੀਤਾ ਹੈ । ਜੋ ਫਲ ਮੈਨੂੰ ਪ੍ਰਾਪਤ ਹੋਣਾ ਹੈ ਉਹ ਤੁਹਾਡੀ ਝੋਲੀ ਪਾਉਂਦਾ ਹਾਂ । ਤੁਸੀਂ ਇਸ ਤਪ ਅਸਥਾਨ 'ਤੇ ਪਿੰਡ ਬੰਨ੍ਹਿਆ ਹੈ, ਤੁਸੀਂ 'ਚਾਲੀਏ ਬਤਾਲੀਏ' ਹੋ ਜਾਓਗੇ ਭਾਵ ਹੋਰ ਅੱਗੇ ਵਧੋਗੇ ।

ਗਿੱਲ ਪਰਿਵਾਰ ਨੇ ਸੰਤ ਸਿੱਧਾਂ ਦੇ ਬਚਨ ਨੂੰ ਮੰਨ ਕੇ ਤਕਰੀਬਨ ਪਹਿਲੀ ਸਦੀ ਸਮੇਂ ਇਸ ਜੰਡ ਵਾਲੇ ਥੇਹ 'ਤੇ ਮੋਗੇ ਦੇ ਨਾਂ 'ਤੇ ਹੀ ਮੋਗਾ ਪਿੰਡ ਬੰਨ੍ਹਿਆ ਸੀ ।

ਗਿੱਲਾਂ ਦਾ ਪਿਛੋਕੜ ਸ਼ਾਹੀ ਰਾਜਿਆਂ-ਮਹਾਰਾਜਿਆਂ ਦਾ ਹੋਣ ਕਰਕੇ, ਇਹਨਾਂ ਦੀ ਆਪਣੀ ਇਲਾਕੇ ਵਿੱਚ ਚੰਗੀ ਧਾਂਕ ਸੀ । ਬਾਕੀ ਤਪੇਦਾਰ ਧਾਲੀਵਾਲ ਸਨ । ਸਰਾਂ ਇਹਨਾਂ ਦਾ ਚੰਗਾ ਮਾਣ ਕਰਦੇ ਸਨ ।

ਇਹਨਾਂ ਦੀ ਇਸ ਚੜ੍ਹਤ ਨੂੰ ਦੇਖ ਕੇ ਬਾਰੇ ਸਰਾਂ ਨੇ ਆਪਣੀ ਲੜਕੀ ਦਾ ਰਿਸ਼ਤਾ ਮੋਗੇ ਨੂੰ ਕਰਨ ਲਈ ਇਸਦੇ ਪਿਤਾ ਅਮਰੇ ਨਾਲ ਗੱਲ ਕੀਤੀ ਤਾਂ ਅਮਰੇ ਨੇ ਕਿਹਾ ਕਿ ਸਾਡੀ ਲੱਖੀ, ਭੱਟੀਆਂ ਅਤੇ ਬੈਰਾੜਾਂ ਨਾਲ ਗਾਹੇ ਬਗਾਹੇ ਲੜਾਈ ਹੁੰਦੀ ਹੀ ਰਹਿੰਦੀ ਹੈ । ਉਹ ਸਾਡੇ ਇਲਾਕੇ ਵਿੱਚ ਆਕੇ ਚਰਾਂਦਾਂ, ਢਾਬਾਂ 'ਤੇ ਕਬਜੇ ਕਰਦੇ ਹਨ । ਜਿੰਨਾਂ ਚਿਰ ਅਸੀਂ ਮੋਗੇ ਪਿੰਡ ਦੇ ਏਰੀਏ ਦੀ ਚੌਧਰ ਨਹੀਂ ਪੱਕੀ ਕਰ ਲੈਂਦੇ ਉਨਾਂ ਚਿਰ ਮੈਂ ਇਹ ਰਿਸ਼ਤਾ ਲੈ ਨਹੀਂ ਸਕਦਾ । ਤਾਂ ਬਾਰੇ ਸਰਾਂ ਨੇ ਕਿਹਾ ਕਿ ਮੈਂ ਇਸ ਏਰੀਏ ਦੀ ਚੌਧਰ ਤੁਹਾਨੂੰ ਲੈ ਕੇ ਦੇਵਾਂਗਾ । ਤੁਸੀਂ ਮੇਰੀ ਧੀ ਦਾ ਰਿਸ਼ਤਾ ਮਨਜੂਰ ਕਰੋ । ਜਦ ਅਮਰੇ ਚੌਧਰੀ ਨੇ ਰਿਸ਼ਤਾ ਲੈਣ ਲਈ ਹਾਂ ਕਰ ਦਿੱਤੀ ਤਾਂ ਬਾਰੇ ਸਰਾਂ ਨੇ ਕਿਹਾ ਕਿ ਜਿੰਨੇ ਏਰੀਏ ਉੱਤੇ ਤੁਸੀਂ ਚੌਧਰ ਕਰਨੀ

ਜ ਹੀ ਦੱਸ ਦਿਓ, ਚੌਧਰ ਤੁਹਾਡੀ ਪੱਕੀ ।
ਾਰਾ ਸਰਾਂ ਮੁਗਲੀਆ ਦਰਬਾਰ ਵਿੱਚ ਕੋਈ ਉੱਚੇ ਅਹੁਦੇ ਵਾਲਾ ਅਧਿਕਾਰੀ ਸੀ । ਆਪਣੀ ਧੀ ਦਾ ਡੋਲਾ ਤੋਰਨ ਮਗਰੋਂ ਹੀ ਰਾਜਸੀ ਅਤੇ ਪਰਵਾਰਿਕ ਪ੍ਰਭਾਵ ਕਾਰਨ ਇਸ ਖਿੱਤੇ ਦੀ ਚੌਧਰ ਦੁਆ ਦਿੱਤੀ ਸੀ । ਚੌਧਰ ਦੇ ਪਟੇ 'ਤੇ ਲਿਖਵਾ ਦਿੱਤਾ ਸੀ – ਧਰ ਅਧੀਨ ਬਿਆਲੀ ਪਿੰਡ ਜੇ ਆਬਾਦ ਹੋਏ ਹਨ ਤਾਂ ਮਾਲਕੀ ਮੋਗੇ ਗਿੱਲ ਦੀ । ਜੇਕਰ ਇਸ ਚੌਧਰ ਦੇ ਖਿੱਤੇ ਵਿੱਚ ਪੂਰੇ ਬਿਆਲੀ ਪਿੰਡ ਆਬਾਦ ਨਹੀਂ ਹਨ ਤਾਂ ਡ ਆਬਾਦ ਕਰਕੇ ਉਹਨਾਂ ਦੀ ਚੌਧਰ ਪ੍ਰਾਪਤ ਕੀਤੀ ਜਾ ਸਕਦੀ ਹੈ । ਪਟਾ ਪ੍ਰਾਪਤ ਮੋਗਾ ਪਿਤਾ ਦੇ ਹੁੰਦਿਆਂ ਹੀ ਵੱਖਰੇ ਖਿੱਤੇ ਦਾ ਚੌਧਰੀ ਬਣਿਆ ਸੀ ।

ਮੋਗੇ ਦੇ ਬਤਾਲੀਆ ਹੋਣ ਬਾਰੇ ਕਈ ਹੋਰ ਵੀ ਤੱਥ ਹਨ, ਜੋ ਸਾਨੂੰ ਮਿਥਿਹਾਸਿਕ ਵੱਲ ਤੋਰਦੇ ਹਨ । ਉਹਨਾਂ ਸਮਿਆਂ ਵਿੱਚ ਉਹਨਾਂ ਅਨਪੜ੍ਹ ਲੋਕਾਂ ਨੂੰ ਸੱਚੇ ਵੀ ਲਗਦੇ ਪਰ ਅੱਜ ਦੇ ਵਿਗਿਆਨਿਕ ਯੁੱਗ ਵਿੱਚ ਇਹ ਤੱਥ-ਤਰਕ ਦੀ ਕਸੌਟੀ 'ਤੇ ਪੂਰੇ ਨਹੀਂ ਦੇ । ਜਿਵੇਂ ਕਿ ਮੋਗੇ ਦੇ ਬਤਾਲੀਏ ਹੋਣ ਬਾਰੇ ਲਿਖਿਆ ਮਿਲਦਾ ਹੈ ਕਿ ਮੋਗਾ ਹਿੰਦੂ ਦਾ ਉਪਾਸਕ ਸੀ । ਮੋਗੇ ਨੇ ਸਿੱਧ ਪੀਰ ਦੀ ਸੇਵਾ ਕੀਤੀ ਅਤੇ ਉਸਨੇ ਖ਼ੁਸ਼ ਹੋ ਕੇ ਮੋਗੇ ਰ ਦਿੱਤਾ ਕਿ ਤੇਰੇ ਬਿਆਲੀ ਪਿੰਡ ਬੱਝਣਗੇ ।

ਜਿੰਨਾਂ ਚਿਰ ਬਾਰੇ ਸਰਾਂ ਦੀ ਮੁਗਲ ਦਰਬਾਰ ਵਿੱਚ ਪੂਰੀ ਚੜ੍ਹਤ ਰਹੀ, ਉਸਨੇ ਣੀ ਚੋਣੀ ਧੀ ਦੀ ਖ਼ਾਤਰ ਗਿੱਲਾਂ ਦੀ ਪੂਰੀ ਮਦਦ ਕੀਤੀ । ਇਹਨਾਂ ਦੀ ਚੌਧਰ ਨੂੰ -ਦੂਰ ਤੱਕ ਫੈਲਾਇਆ ਅਤੇ ਰੱਖਿਆ ਵੀ ਕੀਤੀ ।

ਮੋਗਾ ਗਿੱਲ ਜਦੋਂ ਦਾ ਚੌਧਰੀ ਬਣਿਆ ਸੀ ਉਸਨੇ ਆਪਣੇ ਸਹੁਰੇ ਬਾਰੇ ਸਰਾਂ ਰਾਹੀਂ ਗਲੀਆ ਹਕੂਮਤ ਵਿੱਚ ਚੰਗਾ ਰਸੂਖ਼ ਬਣਾ ਲਿਆ ਸੀ । ਐਚ.ਜੀ. ਰੋਜ਼ ਵੀ ਇਸ ਤਰ੍ਹਾਂ ਖਦਾ ਹੈ ਕਿ ਮੋਗੇ ਗਿੱਲ ਨੇ ਬਾਰੇ ਸਰਾਂ ਦੀ ਰਹਿਨੁਮਾਈ ਨਾਲ ਮੁਗਲੀਆ ਹਕੂਮਤ ਵਿੱਚ ਬਹੁਤ ਤਰੱਕੀ ਕੀਤੀ ਸੀ । ਅਨੁਸ਼ਾਸਨ ਪੱਖੋਂ ਇਹ ਇਲਾਕਾ ਮੁਗਲੀਆ ਹਕੂਮਤ ਦੇ ਧੀਨ ਸੀ ਪਰ ਇਸ ਖਿੱਤੇ ਦਾ ਸਾਰਾ ਮਾਲੀਆ ਮੋਗੇ ਗਿੱਲ ਕੋਲ ਹੀ ਜਮ੍ਹਾਂ ਹੁੰਦਾ ਸੀ । ਗਲੀਆ ਸਰਕਾਰ ਦੇ ਸ਼ਾਹੀ ਅਫਸਰ ਇਸ ਕੋਲ ਆਉਂਦੇ ਸਨ ਅਤੇ ਇਹ ਮਾਲੀਆ ਅੱਗੇ ਮ੍ਹਾਂ ਹੋ ਜਾਂਦਾ ਸੀ । ਕੁਝ ਚਿਰ ਹੀ ਇਸ ਤਰ੍ਹਾਂ ਰਿਹਾ, ਫਿਰ ਬਾਰੇ ਸਰਾਂ ਨੇ ਮੁਗਲੀਆ ਕੂਮਤ ਤੋਂ ਇਸ ਮੋਗੇ ਗਿੱਲ ਨੂੰ ਚੌਧਰ ਦਾ ਪੱਕਾ ਪਟਾ ਲਿਖਵਾ ਦਿੱਤਾ ਅਤੇ ਮਾਲੀਆ ਮੁਗਲ ਹਕੂਮਤ ਤੋਂ ਮਾਫ ਕਰਵਾ ਦਿੱਤਾ ਸੀ । ਇਸ ਮਾਫ਼ੀ ਨਾਲ ਮੋਗੇ ਦੀ ਹਾਲਤ ਹੋਰ ਵੀ ਚੰਗੀ ਹੋ ਗਈ ।

ਕੁਝ ਸਮੇਂ ਬਾਦ ਬਾਰੇ ਸਰਾਂ ਦੀ ਅਚਾਨਕ ਮੌਤ ਹੋ ਗਈ । ਇਸ ਦੁੱਖਦਾਇਕ



ਘਟਨਾ ਨੇ ਮੋਗੇ ਗਿੱਲ ਦੀ ਚੌਧਰ ਨੂੰ ਹਿਲਾ ਕੇ ਰੱਖ ਦਿੱਤਾ । ਦੁਸ਼ਮਣਾਂ ਨੇ ਚਾਲਾਂ ਚੱਲਣੀਆਂ ਸ਼ੁਰੂ ਕਰ ਦਿੱਤੀਆਂ । ਚੌਧਰ ਦੇ ਘੇਰੇ ਵਿੱਚ ਆਉਂਦੀਆਂ ਚਰਾਂਦਾਂ ਅਤੇ ਛਾਬਾਂ 'ਤੇ ਫਿਰ ਬੈਰਾੜ ਕਬਜੇ ਜਮਾਉਣ ਲੱਗੇ । ਬਾਰੇ ਦੀ ਮੌਤ ਹੋਣ ਕਰਕੇ ਬੈਰਾੜ ਵੀ ਮੁਗਲੀਆ ਹਕੂਮਤ ਦੀ ਤਾਬਿਆਦਾਰੀ ਕਰਨ ਲੱਗੇ । ਇਹਨਾਂ ਨੇ ਨਵਾਬ ਨਾਲ ਗੰਢ-ਤੁੱਪ ਕਰਕੇ ਮੋਗਾ ਗਿੱਲ ਦਾ ਮਾਫ਼ੀ ਵਾਲਾ ਪਟਾ ਰੱਦ ਕਰਵਾ ਦਿੱਤਾ ਅਤੇ ਨਵਾਬ ਤੋਂ ਲਿਖਵਾ ਲਿਆ ਕਿ ਗਿੱਲ ਚੌਧਰੀ ਆਪਣੀ ਚੌਧਰ ਦਾ ਬਣਦਾ ਹੱਕੀ ਮਾਲੀਆ ਰੱਖ ਕੇ ਬਾਕੀ ਮਾਲੀਆ ਬੈਰਾੜਾਂ ਨੂੰ ਜਮ੍ਹਾਂ ਕਰਵਾਉਣਗੇ । ਇਸ ਘਟਨਾ ਨੇ ਮੋਗੇ ਗਿੱਲ ਦੇ ਮਨ 'ਤੇ ਬਹੁਤ ਅਸਰ ਕੀਤਾ । ਉਸਨੇ ਪ੍ਰਣ ਲਿਆ ਕਿ ਉਹ ਜਿਉਂਦੇ ਜੀਅ ਬੈਰਾੜਕਿਆਂ ਦੇ ਚੌਧਰੀਆਂ ਨੂੰ ਮਾਲੀਆ ਨਹੀਂ ਜਮ੍ਹਾਂ ਕਰਵਾਏਗਾ ।

ਇਹ ਹਕੀਕਤ ਹੈ ਕਿ ਮੋਗੇ ਗਿੱਲ ਨੇ ਜਿਉਂਦੇ ਜੀਅ ਆਪਣੇ ਖਿੱਤੇ ਦਾ ਮਾਲੀਆ ਬੈਰਾੜਾਂ ਨੂੰ ਨਹੀਂ ਜਮ੍ਹਾਂ ਕਰਵਾਇਆ ਸੀ ਅਤੇ ਨਾ ਹੀ ਉਸਨੇ ਮੁਗਲੀਆ ਹਕੂਮਤ ਨੂੰ ਮਾਲੀਆ ਜਮ੍ਹਾਂ ਕਰਵਾਇਆ ਸੀ । ਮੁਗਲੀਆ ਹਕੂਮਤ ਨੇ ਗਿੱਲਾਂ 'ਤੇ ਕੋਈ ਵਾਧਾ ਨਹੀਂ ਕੀਤਾ ਪਰ ਬੈਰਾੜਾਂ ਦੀ ਈਰਖਾ ਦਿਨ-ਬ-ਦਿਨ ਵਧ ਰਹੀ ਸੀ । ਉਹ ਮੁਗਲੀਆ ਸਰਕਾਰ ਕੋਲ ਜਾ ਕੇ ਸ਼ਿਕਾਇਤਾਂ ਕਰਦੇ ਸਨ ਕਿ ਗਿੱਲਾਂ ਵੱਲੋਂ ਮਾਲੀਆ ਦੇਣਾ ਤਾਂ ਇੱਕ ਪਾਸੇ ਰਿਹਾ, ਇਹ ਤਾਂ ਆਪਣੀ ਚੌਧਰ ਦਾ ਘੇਰਾ ਵੀ ਵਧਾਈ ਜਾਂਦੇ ਹਨ ।

ਆਖ਼ਰ ਇੱਕ ਦਿਨ ਇਹ ਈਰਖਾ ਲਟ-ਲਟ ਬਲ ਉੱਠੀ । ਜਿਸਨੇ ਗਿੱਲ ਖਾਨਦਾਨ ਦਾ ਬਹੁਤ ਨੁਕਸਾਨ ਕੀਤਾ । ਇੱਕ ਦਿਨ ਗਿੱਲ-ਬੈਰਾੜਾਂ ਦੀ ਬੜੀ ਜਬਰਦਸਤ ਮੁਠਭੇੜ ਹੋਈ । ਜਿਸ ਵਿੱਚ ਮੋਗਾ ਗਿੱਲ ਲੜਦਾ ਹੋਇਆ ਸ਼ਹੀਦ ਹੋ ਗਿਆ । ਮੋਗੇ ਦੇ ਸ਼ਹੀਦ ਹੋਣ ਨਾਲ ਹੀ ਇਹਨਾਂ ਦੇ ਹੌਸਲੇ ਪਸਤ ਹੋ ਗਏ ਅਤੇ ਬੈਰਾੜ ਕੀ ਵਾਲਿਆਂ ਦੇ ਹੌਸਲੇ ਬੁਲੰਦ ਹੋ ਗਏ । ਇਸ ਮੁੱਠਭੇੜ ਵਿੱਚ ਹੋਈ ਹਾਰ ਨੇ ਗਿੱਲਾਂ ਨੂੰ ਫਿਰ ਆਪਣੀ ਜਗ੍ਹਾ ਤੋਂ ਹਿਲਾ ਕੇ ਰੱਖ ਦਿੱਤਾ । ਜਿਸ ਦੇ ਫਲਸਰੂਪ ਗਿੱਲ ਫਿਰ ਇਸ ਥਾਂ ਤੋਂ ਉੱਜੜ ਕੇ ਉੱਤਰ ਵੱਲ ਧੱਕੇ ਗਏ ਅਤੇ ਵਰਤਮਾਨ ਮੋਗੇ ਵਾਲੀ ਥਾਂ 'ਤੇ ਆ ਕੇ ਇਹਨਾਂ ਨੇ ਆਪਣਾ ਟਿਕਾਣਾ ਮੱਲਿਆ ।

'ਮੋਗੇ' ਦੇ ਪੁੱਤਰ ਸਨ ਅਵਲ ਖੈਰ, ਸੰਦਲੀ, ਅਸੰਗ, ਰੂਪਾ ਅਤੇ ਸੂਰਤੀਆ । ਸੂਰਤੀਆ ਲਾ ਵਲਦ ਸੀ । ਬਾਕੀ ਭਰਾਵਾਂ ਦੀ ਅੰਸ਼ ਬਹੁਤ ਵਧੀ ਹੈ । ਇੱਕ ਇਹਨਾਂ ਦਾ ਭਾਈ ਬਾਘਾ ਸੀ । ਇਸਦੀ ਔਲਾਦ ਵੀ ਇਸ ਪਿੰਡ ਵਿੱਚ ਵਸਦੀ ਹੈ ।

ਬੈਰਾੜਾਂ ਨਾਲ ਸਿਰ ਵੱਢਵਾਂ ਵੈਰ ਇਹਨਾਂ ਦਾ ਜਿਵੇਂ ਦਾ ਤਿਵੇਂ ਹੀ ਚੱਲ ਰਿਹਾ ਸੀ । ਬਹੁਤ ਮੁਸ਼ਕਲਾਂ ਵਾਲਾ ਸਮਾਂ ਸੀ । ਆਏ ਦਿਨ ਕਬੀਲੇ ਗਿਰੋਹਾਂ ਦੀਆਂ ਲੜਾਈਆਂ ਹੁੰਦੀਆਂ ਰਹਿੰਦੀਆਂ ਸਨ । ਹਰ ਕਬੀਲੇ ਦੀ ਇਹ ਹੀ ਸੋਚ ਹੁੰਦੀ ਸੀ ਕਿ ਮੈਂ ਇਹਨਾਂ ਨੂੰ

ਇਸ ਇਲਾਕੇ ਵਿੱਚੋਂ ਕੱਢ ਦੇਵਾਂ ਅਤੇ ਕਾਬਜ ਹੋ ਜਾਵਾਂ। ਕਾਰਵਾਈਆਂ ਹੁੰਦੀਆਂ ਰਹਿੰਦੀਆਂ ਸਨ। ਉਹਨਾਂ ਦੀਆਂ ਵਿਰੋਧਤਾਈਆਂ ਵੀ ਹੁੰਦੀਆਂ ਰਹਿੰਦੀਆਂ ਸਨ। ਇਹਨਾਂ ਕਰਵਾਈਆਂ ਵਿੱਚ ਕਬੀਲਿਆਂ ਦਾ ਉਜਾੜ ਅਤੇ ਮਰਨ ਹੀ ਸੀ।

ਇਹਨਾਂ ਬੈਰਾੜਕਿਆਂ ਨੇ ਆਪਣੀ ਤਾਕਤ ਬਹੁਤ ਵਧਾ ਲਈ ਸੀ ਤੇ ਇਹਨਾਂ ਨੇ ਗਿੱਲਾਂ ਦੇ ਨੱਕ ਵਿੱਚ ਦਮ ਕਰ ਦਿੱਤਾ ਸੀ। ਬੈਰਾੜਾ ਦਾ ਦਿੱਲੀ ਸਰਕਾਰ ਨਾਲ ਪੂਰਾ-ਪੂਰਾ ਰਾਬਤਾ ਕਾਇਮ ਹੋ ਗਿਆ ਸੀ। ਘੱਗਰ ਨਦੀ ਦੇ ਵਾਸੀ ਚਤਰਾਲ ਰਾਜਪੂਤ ਜਿਹੜੇ ਆਪਣੇ ਆਪ ਨੂੰ ਯੱਦੂ ਵੰਸ਼ੀ ਕਹਾਉਂਦੇ ਸਨ, ਨੇ ਵੀ ਬੈਰਾੜਾਂ ਦੀ ਚੜ੍ਹਤ ਦੇਖ ਕੇ ਇਹਨਾਂ ਦੀ ਮਦਦ ਕਰਨੀ ਸ਼ੁਰੂ ਕਰ ਦਿੱਤੀ ਸੀ ਅਤੇ ਗਿੱਲਾਂ ਨਾਲ ਈਰਖਾ ਵਧਾ ਲਈ ਸੀ। ਹਾਲਾਂਕਿ ਇਹਨਾਂ ਦਾ ਆਪਸੀ ਸਿਰ ਵੱਢਵਾਂ ਵੈਰ ਸੀ।

ਬੈਰਾੜਾਂ ਨੇ ਆਪਣੀ ਚੜ੍ਹਤ ਹੋਣ ਕਰਕੇ ਪਿੰਡ ਕੰਡਿਆਲ 'ਤੇ ਕਬਜਾ ਕਰਕੇ ਜਿੱਥੇ ਕਿ ਪਹਿਲਾਂ ਗਿੱਲਾਂ ਦੀ ਚੌਧਰ ਹੋਇਆ ਕਰਦੀ ਸੀ ਇੱਥੇ ਇੱਕ ਕਿਲ੍ਹਾ ਬਣਵਾਇਆ ਅਤੇ ਆਪਣੀ ਚੌਧਰ ਦੀ ਹੱਦ ਬੰਦੀ ਇੱਥੋਂ ਤੱਕ ਦਰਸਾਈ।ਬੈਰਾੜ ਪੰਜ ਗਰਾਈਂ ਤੋਂ ਰੋਜ਼ਾਨਾਂ ਮਾਲ-ਡੰਗਰ ਲੈ ਕੇ ਇੱਥੇ ਆਉਂਦੇ ਸਨ।

ਬੈਰਾੜਾਂ ਨੇ ਹਕੂਮਤ ਦੀ ਚਾਕਰਦਾਰੀ ਕਰਕੇ ਦੂਰ ਦੂਰ ਤੱਕ ਚੌਧਰ ਕਾਇਮ ਕੀਤੀ ਅਤੇ ਕੰਡਿਆਲ ਪਿੰਡ ਵਰਗੀਆਂ ਕਈ ਗੜ੍ਹੀਆਂ ਵੀ ਤਿਆਰ ਕੀਤੀਆਂ।

1527 ਈ: ਨੂੰ ਬਾਬਰ ਨੇ ਬੈਰਾੜਕੀ ਨੂੰ ਇਹ ਚੌਧਰ ਦੇ ਦਿੱਤੀ, ਜਿਸ ਅਧੀਨ 125 ਪਿੰਡ ਆਉਂਦੇ ਸਨ। ਸੰਘਰ ਬੈਰਾੜ ਨੇ ਚੌਧਰ ਹੱਥਾਂ ਵਿੱਚ ਆਉਂਦਿਆਂ ਹੀ ਮੁਹਿੰਮਾਂ ਛੇੜ ਲਈਆਂ।

ਬੈਰਾੜਾਂ ਦੇ ਇਸ ਮਹਾਨ ਯੋਧੇ ਦੀ ਬਹਾਦਰੀ ਦੀ ਸਿਫਤਗਿਆਨੀ ਗਿਆਨ ਸਿੰਘ ਨੇ ਪੰਥ ਪ੍ਰਕਾਸ਼ ਪੰਨਾ 1236 'ਤੇ ਕੀਤੀ ਹੈ:

ਸੰਘਰ ਨਾਮ ਚੌਧਰੀ ਭਾਰਾ, ਭਯੋ ਸਭਟ ਇਸ ਕੌਮ ਮਝਾਰਾ।
ਬਾਬਰ ਬਾਦਸ਼ਾਹ ਜਬ ਆਇਓ, ਸੰਘਰ ਮਦਦ ਦਈ ਮਹਾਯੋ।

ਸੰਘਰ ਦੇ ਹੋਰ ਤਿੰਨ ਭਾਈ ਸਨ। ਲੰਗਰ ਇਸਦਾ ਭਾਈ ਮੁਹਿੰਮ ਵਿੱਚ ਮਾਰਿਆ ਗਿਆ ਸੀ। ਆਇਨਾ-ਏ-ਬੈਰਾੜ ਬੰਸ ਅਨੁਸਾਰ ਜੱਟਾਂ ਦੇ ਰਿਵਾਜ ਨੂੰ ਤਰਜ਼ੀਹ ਦਿੰਦਿਆਂ ਸੰਘਰ ਨੇ ਲੰਗਰ ਦੀ ਵਿਧਵਾ ਨਾਲ ਕਰੇਵਾ ਕਰ ਲਿਆ ਸੀ। ਸੰਘਰ ਦੇ ਚੌਦਾਂ ਪੁੱਤਰ ਸਨ ਅਤੇ ਇੱਕ ਪੁੱਤਰੀ ਬੀਬੀ ਚਾਇਆ ਸੀ।

ਸਿੱਧੂ ਬੈਰਾੜਾਂ ਦਾ ਇਤਿਹਾਸ ਪੰਨਾ 42 ਅਨੁਸਾਰ ਸੰਘਰ ਬੈਰਾੜ ਦੀਆਂ ਦੋ ਲੜਕੀਆਂ ਲਿਖੀਆਂ ਪਰ ਦੂਜੀ ਲੜਕੀ ਬਾਰੇ ਕਿਤੋਂ ਵੀ ਹਵਾਲਾ ਨਹੀਂ ਮਿਲਦਾ। ਸੰਘਰ



ਬਹੁਤ ਸਿਆਣਾ ਦੂਰ-ਅੰਦੇਸ਼ੀ ਚੌਧਰੀ ਸੀ। ਇਸਨੇ ਚੜ੍ਹਦੇ ਸੂਰਜ ਨੂੰ ਹੀ ਸਲਾਮ ਕੀਤੀ ਸੀ। ਇਹ ਆਪਣੀਆਂ ਫੌਜਾਂ ਲੈ ਕੇ ਬਾਬਰ ਨੂੰ ਜਾ ਲਾਹੌਰ ਮਿਲਿਆ ਸੀ ਅਤੇ ਪਾਣੀਪਤ ਦੇ ਮੈਦਾਨ ਵਿੱਚ ਇਸਨੇ ਅਲੌਕਿਕ ਜੌਹਰ ਵਿਖਾਏ ਸਨ। ਇਸ ਪਾਣੀਪਤ ਦੀ ਲੜਾਈ ਵਿੱਚ ਹੀ ਇਸਨੇ ਸ਼ਹੀਦੀ ਪਾਈ ਸੀ। ਕਵੀ ਨੇ ਇਸਦੀ ਬਹਾਦਰੀ ਦੀ ਤਾਰੀਫ਼ ਅਤੇ ਕੁਰਬਾਨੀ ਬਾਰੇ ਲਿਖਿਆ ਹੈ:

ਰਾਓ ਸੰਘਰ ਸੀ ਬਲੀ ਬਹਾਦਰ, ਬਡਿ ਜੋਧਾ ਹੈ ਬਲਵਾਨ ਹੋਇਆ।
ਸ਼ਾਹ ਬਾਬਰ ਨੂੰ ਮਦਦ ਦਿੱਤੀ, ਵਿੱਚ ਇਤਿਹਾਸ ਬਿਆਨ ਹੋਇਆ।
ਪਾਣੀਪਤ ਦੀ ਧਰਤੀ ਅੰਦਰ, ਇਸ ਸ਼ਹੀਦੀ ਪਾਈ ਸੀ।
ਕਰ ਕੁਰਬਾਨੀ ਇਸ ਜੋਧੇ ਨੇ, ਕੌਮੀ ਸ਼ਾਨ ਵਧਾਈ ਸੀ।

ਸੰਘਰ ਬੈਰਾੜ ਦੀ ਪੁੱਤਰੀ ਬੀਬੀ ਚਾਇਆ ਘੱਲ ਕਲਾਂ ਸਿੰਘੂ ਗਿੱਲ ਨੂੰ ਵਿਆਹੀ ਹੋਈ ਸੀ।

ਘੱਲ ਕਲਾਂ ਪਿੰਡ ਵੀ ਵੈਰਸੀ ਗਿੱਲਾਂ ਦਾ ਪਿੰਡ ਹੈ। ਇਹ ਘੱਲ ਕਲਾਂ ਪਿੰਡ 1608 ਈ: ਵਿੱਚ ਆਬਾਦ ਹੋਇਆ ਸੀ।ਇਸਦੀ ਮੋਹੜੀ ਗਿੱਲਪਾਲ ਤੋਂ ਚੌਦ੍ਹਵੀ ਪੀੜ੍ਹੀ ਤੇ ਬਹਿਲੋਲ ਹੋਇਆ ਉਸ ਨੇ ਗੱਡੀ ਸੀ।

ਇਹ ਗਿੱਲਪਾਲ ਦੇ ਰਾਜਪਾਲ ਪੁੱਤਰ ਦੀ ਬੰਸ ਹਨ। ਰਾਜਪਾਲ ਦਾ ਪੁੱਤਰ ਸੋਹਣਪਾਲ ਹੋਇਆ। ਇਸਦਾ ਵੈਰਸੀ ਹੋਇਆ, ਜਿੱਥੋਂ ਇਹ ਗਿੱਲ ਵੈਰਸੀ ਗਿੱਲ ਕਹਾਏ। ਵੈਰਸੀ ਦਾ ਪੁੱਤਰ ਮੋਕਲ ਰਾਇ ਅਤੇ ਮੋਕਲ ਰਾਇ ਦਾ ਸਦੀਰ ਤੇ ਇਸਦਾ ਛੱਜਲ, ਇਸ ਦਾ ਵਿਬਲ ਅਤੇ ਇਸ ਦਾ ਪੁੱਤਰ ਧੱਤੋ ਹੋਇਆ। ਇਸਦਾ ਰੱਤੋ ਇਸਦਾ ਬਹਿਰਾਮ ਅਤੇ ਇਸਦਾ ਹਰਦਿੱਤ ਪੁੱਤਰ ਹੋਇਆ। ਇਸ ਦਾ ਜੱਸੋ 'ਤੇ ਜੱਸੋ ਦੇ ਬਹਿਲੋਲ ਅਤੇ ਦੰਦੂ ਦੋ ਪੁੱਤਰ ਹੋਏ ਹਨ

ਬਹਿਲੋਲ ਦੇ ਦੋ ਪੁੱਤਰ ਹੋਏ, ਜੇਠੂ ਅਤੇ ਪੇਰੂ। ਪੇਰੂ ਦੇ ਅੱਗੇ ਸਦੇਅ ਅਤੇ ਸੂਰਤਾ ਹੋਏ। ਸੂਰਤੇ ਦੇ ਅੱਗੇ ਚਾਰ ਪੁੱਤਰ ਹੋਏ – ਅਮਰਾ, ਤਾਰਾ, ਭਾਰਾ ਅਤੇ ਬਲਾਕੀ। ਇਹਨਾਂ ਚਾਰਾਂ ਦੀ ਔਲਾਦ ਪਿੰਡ ਮਾਣੂੰਕਿਆਂ ਵਿੱਚ ਚਾਰਾਂ ਪੱਤੀਆਂ ਵਿੱਚ ਵਸਦੀ ਹੈ।

ਬਹਿਲੋਲ ਜਿਸਨੇ ਘੱਲ ਕਲਾਂ ਪਿੰਡ ਦੀ ਮੋਹੜੀ ਗੱਡੀ ਸੀ ਇਸ ਘੱਲਾਂ ਵਿੱਚੋਂ ਅੱਗੇ ਗਿੱਲਾਂ ਦੇ ਚੌਵੀ ਪਿੰਡ ਆਬਾਦ ਹੋਏ ਜਿੰਨ੍ਹਾਂ ਦਾ ਅੱਗੇ ਜਾ ਕੇ ਵਿਸਤਾਰ ਪੂਰਵਕ ਵੇਰਵਾ ਦਿੱਤਾ ਜਾਵੇਗਾ। ਗਿੱਲਾਂ ਨੂੰ ਛੱਤੀਆ ਚੁਬਾਰਾ ਕਰਕੇ ਵੀ ਜਾਣਿਆ ਜਾਂਦਾ ਹੈ।

ਬਹਿਲੋਲ ਦਾ ਦੂਜਾ ਪੁੱਤਰ ਜੇਠੂ ਹੋਇਆ। ਇਸਦਾ ਲੋਦੂ ਅਤੇ ਇਸਦਾ ਸਿੰਘੂ ਗਿੱਲ ਹੋਇਆ। ਸਿੰਘੂ ਗਿੱਲ ਦੇ ਵਿਆਹ ਦੀ ਕਹਾਣੀ ਵੀ ਬੜੀ ਅਜ਼ੀਬ ਹੈ। ਸਿੰਘੂ ਗਿੱਲ ਸ਼ਕਲ ਸੂਰਤ ਤੋਂ ਬਹੁਤਾ ਸੋਹਣਾ ਨਹੀਂ ਸੀ। ਅੱਖ ਵਿੱਚ ਵੀ ਬੱਜ ਸੀ। ਸੰਘਰ ਬੈਰਾੜ ਦੀ

ਚੌਧਰ ਦੀ ਧਾਂਕ ਬਾਬਰ ਦੇ ਮਹਿਲਾਂ ਤੱਕ ਸੀ ।

ਸੰਘਰ ਬੈਰਾੜ ਨੇ ਆਪਣੀ ਧੀ ਬੀਬੀ ਚਾਇਆ ਦਾ ਰਿਸ਼ਤਾ ਕਰਨ ਲਈ ਲਾਗੀ ਭੇਜਿਆ । ਲਾਗੀ ਪਿੰਡ ਘੱਲ ਕਲਾਂ ਪਹੁੰਚਿਆ ਤਾਂ ਅੱਗੇ ਗਿੱਲ ਮੁੰਡੇ ਖਿੱਦੋ-ਖੂੰਡੀ ਖੇਡ ਰਹੇ ਸਨ । ਜਿੰਨ੍ਹਾਂ ਵਿੱਚ ਸਿੰਘੂ ਵੀ ਖੇਡ ਰਿਹਾ ਸੀ । ਮੁੰਡਿਆਂ ਨੇ ਸਿੰਘੂ ਗਿੱਲ ਨੂੰ ਚੇੜ ਪਾਈ ਹੋਈ ਸੀ ਕਿ ਇਹ ਸੰਘਰ ਬੈਰਾੜ ਦਾ ਜਵਾਈ ਹੈ ।

ਜਦ ਵੀ ਕਿਸੇ ਮੁੰਡੇ ਨੇ ਖਿੱਦੋ ਦੇ ਟੋਣਾਂ ਮਾਰਨਾ ਤਾਂ ਨਾਲ ਹੀ ਆਖ ਦੇਣਾ 'ਖੁੱਦੋ ਆਈ । ਸਿਗੂ ਸੰਘਰ ਦਾ ਜਵਾਈ' ।

ਹਰ ਮੁੰਡਾ ਜਦੋਂ ਵੀ ਖੁੱਦੋ ਦੇ ਟੋਣਾਂ ਮਾਰਦਾ ਸੀ ਤਾਂ ਨਾਲ ਹੀ ਆਖ ਦਿੰਦਾ ਸੀ – ਖੁੱਦੋ ਆਈ । ਸਿਗੂ ਸੰਘਰ ਦਾ ਜਵਾਈ' ।

ਲਾਗੀ ਜਦ ਇੱਥੋਂ ਦੀ ਲੰਘਿਆ ਤਾਂ ਉਸ ਨੇ ਵੀ ਇਹ ਵਾਰਤਾ ਸੁਣੀ । ਸੋਚਿਆ ਸੰਘਰ ਚੌਧਰੀ ਨੇ ਮੈਨੂੰ ਐਵੇਂ ਹੀ ਭੇਜਿਆ ਹੈ । ਲੜਕੀ ਤਾਂ ਚੌਧਰੀ ਨੇ ਪਹਿਲਾਂ ਹੀ ਮੰਗੀ ਹੋਈ ਹੈ ।

ਲਾਗੀ ਵਾਪਸ ਪੰਜਗਰਾਈਂ ਆ ਗਿਆ । ਪਿੰਡ ਘੱਲ ਕਲਾਂ ਵਿੱਚ ਵਾਪਰੀ ਸਾਰੀ ਕਹਾਣੀ ਸੰਘਰ ਚੌਧਰੀ ਨੂੰ ਸੁਣਾਈ । ਸੰਘਰ ਨੇ ਕਿਹਾ ਕਿ ਮੈਂ ਇਹ ਰਿਸ਼ਤਾ ਪਹਿਲਾਂ ਕਿਤੇ ਨਹੀਂ ਕੀਤਾ । ਜੇ ਲੋਕਾਂ ਵਿੱਚ ਇਹ ਗੱਲ ਫੈਲ ਗਈ ਹੈ ਤਾਂ ਮੈਂ ਇਸ ਲੜਕੀ ਦਾ ਰਿਸ਼ਤਾ ਹੋਰ ਕਿਤੇ ਨਹੀਂ ਕਰਾਂਗਾ । ਇਹ ਲੜਕੀ ਘੱਲਾਂ ਵਿੱਚ ਉਸੇ ਲੜਕੇ ਸਿੰਘੂ ਨਾਲ ਹੀ ਵਿਆਹੀ ਜਾਵੇਗੀ ।

ਰਿਸ਼ਤਾ ਤਾਂ ਪੱਕਾ ਹੋ ਗਿਆ ਸੀ । ਚੌਧਰੀ ਨੇ ਭੱਲਣ, ਲਾਲਾ ਅਤੇ ਜੋਧੇ ਤਿੰਨ ਭਰਾਵਾਂ ਨੂੰ ਕਿਹਾ ਕਿ ਉਹ ਘੱਲ ਕਲਾਂ ਜਾਣ ਅਤੇ ਬੀਬੀ ਚਾਇਆ ਦੇ ਵਿਆਹ ਦੇ ਦਿਨ ਬੰਨ੍ਹ ਕੇ ਆਉਣ ।

ਜਦ ਇਹ ਭਾਈ ਲਾਗੀ ਨੂੰ ਨਾਲ ਲੈ ਕੇ ਘੱਲੀਂ ਸਿੰਘੂ ਗਿੱਲ ਦੇ ਘਰ ਪਹੁੰਚੇ ਤਾਂ ਘਰਬਾਰ ਅਤੇ ਸਿੰਘੂ ਗਿੱਲ ਨੂੰ ਦੇਖ ਕੇ ਇਹਨਾਂ ਨੇ ਲਾਗੀ ਨੂੰ ਕਿਹਾ ਕਿ ਆਪ ਕੀ ਦੇਖ ਕੇ ਸਾਨੂੰ ਇੱਥੇ ਲੈ ਕੇ ਆਏ ਹੋ ? ਨਾ ਕੋਈ ਘਰ ਨਾ ਘਾਟ । ਮੁੰਡੇ ਦੀ ਅੱਖ ਵਿੱਚ ਥੱਜ ਹੈ ਤਾਂ ਲਾਗੀ ਨੇ ਸਾਰੀ ਬੀਤੀ ਕਹਾਣੀ ਸੁਣਾ ਦਿੱਤੀ ।

ਆਪਣੀ ਇੱਜ਼ਤ ਅਤੇ ਲਾਗੀ ਦਾ ਮਾਣ ਸਤਿਕਾਰ ਬਹਾਲ ਰੱਖਣ ਖਾਤਰ ਇਹਨਾਂ ਨੇ ਸ਼ਰਮੋ-ਸ਼ਰਮੀ ਸਿੰਘੂ ਗਿੱਲ ਹੱਥ ਸ਼ਗਨ ਤਾਂ ਫੜਾ ਦਿੱਤਾ ਪਰ ਮਨ ਵਿੱਚ ਦੁਖੀ ਹੋਏ ਘਰ ਪਹੁੰਚ ਗਏ । ਘਰ ਆ ਕੇ ਸਾਰੀ ਘਟਨਾ ਬਾਰੇ ਪਿਤਾ ਨੂੰ ਦੱਸਿਆ ਤਾਂ ਪਿਤਾ ਸੰਘਰ ਨੇ ਕਿਹਾ ਕਿ ਜੇ ਗਿੱਲ ਚੌਧਰੀ ਨਹੀਂ ਤਾਂ ਤੁਸੀਂ ਤਾਂ ਚੌਧਰੀ ਹੋ । ਮਾਲ, ਡੰਗਰ, ਘੋੜੀਆਂ,



ਅਸਬਾਬ ਦਿਓ । ਜਦੋਂ ਤਕੜਾ ਹੋ ਗਿਆ ਆਪੇ ਚੌਧਰੀ ਅਖਵਾਉਣ ਲੱਗ ਜਾਵੇਗਾ । ਰਹੀ ਗੱਲ ਖਾਨਦਾਨੀ ਦੀ, ਇਹ ਗਿੱਲ ਸ਼ਾਹੀ ਘਰਾਣੇ ਹਨ । ਦੋ ਬਾਹਾਂ ਦਾ ਬਲ ਤੁਸੀਂ ਉਹਨਾਂ ਨੂੰ ਦਿਓ । ਜਦੋਂ ਚਾਰ ਹੋ ਗਈਆਂ, ਗਲਵੱਕੜੀਆਂ ਪੈ ਗਈਆਂ ਤਾਂ ਪਿਆਰ ਵਧੇਗਾ, ਬਲ ਸ਼ਕਤੀ ਨਾਲ ਖਾਨਦਾਨੀਆਂ ਬਣ ਜਾਂਦੀਆਂ ਹਨ । ਬਿਗਾਨੀ ਜੂਹ ਵਿੱਚ ਸਾਡੀ ਇੱਕ ਹੋਰ ਬਾਂਹ ਪੈਦਾ ਹੋ ਜਾਵੇਗੀ । ਅਸੀਂ ਘੱਲਾਂ ਵਾਲਿਆਂ ਲਈ ਇੱਕ ਹੋਰ ਚੌਧਰ ਵੀ ਬਣਾ ਲਵਾਂਗੇ ।

ਇਸ ਤਰ੍ਹਾਂ ਬੀਬੀ ਚਾਇਆ ਦਾ ਵਿਆਹ ਸਿੰਘੂ ਗਿੱਲ ਨਾਲ ਹੋਇਆ ਸੀ ।

ਜੱਸੋ ਗਿੱਲ ਦੀ ਬੰਸ ਵਿੱਚ ਬਹਿਲੋਲ ਦਾ ਦੂਜਾ ਭਾਈ ਦੰਦੂ ਸੀ । ਇਸ ਦੀ ਭਾਈ ਨਾਲ ਅਣਬਣ ਹੋ ਗਈ, ਇਸਨੇ ਆਪਣੇ ਪਿਤਾ ਦੰਦੂ ਨੂੰ ਕਿਹਾ ਕਿ ਸਾਡੀ ਵੰਡ-ਵੰਡਾਈ ਕਰ ਦੇਵੋ । ਪਿਤਾ ਨੇ ਕਿਹਾ ਕਿ ਪਿੰਡ ਦੀ ਮੋਹੜੀ ਬਹਿਲੋਲ ਨੇ ਗੱਡੀ ਸੀ । ਜਿਸ ਤਰ੍ਹਾਂ ਉਹ ਕਹੇਗਾ ਆਪ ਨੂੰ ਮਨਜ਼ੂਰ ਕਰਨਾ ਹੀ ਹੋਵੇਗਾ । ਪਰ ਦੰਦੂ ਅੱਧੀ ਮਾਲਕੀ ਪਿੱਛੇ ਅੜਿਆ ਰਿਹਾ । ਆਖ਼ਰ ਬਹਿਲੋਲ ਨੇ ਕਹਿ ਹੀ ਦਿੱਤਾ ਕਿ ਮੈਂ ਇਸਦਾ (ਮਹਿਰ) ਹੂੰ । ਮੇਰੀ ਮਰਜੀ ਅਨੁਸਾਰ ਹੀ ਜੋ ਹੋਵੇਗਾ ਆਪ ਨੂੰ ਮਨਜ਼ੂਰ ਕਰਨਾ ਹੋਵੇਗਾ । ਜੇ ਜ਼ਿਆਦਾ ਚੌਧਰ ਦੀ ਲੋੜ ਹੈ ਤਾਂ ਆਪਣਾ ਪਿੰਡ ਬੰਨ੍ਹ ਲਵੇ । ਗੱਲ ਵੱਧਦੀ ਵੱਧਦੀ ਈਰਖਾ ਵਿੱਚ ਬਦਲ ਗਈ । ਇੱਕ ਦਿਨ ਇਹੋ ਜਿਹਾ ਆਇਆ ਕਿ ਦੰਦੂ ਨੂੰ ਪਿੰਡ ਘੱਲ ਛੱਡਣਾ ਪੈ ਗਿਆ ।

ਦੰਦੂ ਗਿੱਲ ਨੇ ਆਪਣੇ ਅੱਠਾਂ ਪੁੱਤਰਾਂ ਨੂੰ ਇੱਕਠੇ ਕੀਤਾ ਅਤੇ ਸਾਰੀ ਕਹਾਣੀ ਤੋਂ ਜਾਣੂ ਕਰਵਾਇਆ । ਚੂਹੜ, ਆਕਲ ਅਤੇ ਬਾਦਲ ਨੇ ਪਿਤਾ ਨੂੰ ਸਾਰੀ ਕਹਾਣੀ ਦੱਸੀ ਕਿ ਉਹ ਵਸਦੇ ਪਿੰਡ ਨੂੰ ਛੱਡ ਕੇ ਕਿੱਧਰ ਜਾਣਗੇ ? ਜੇ ਕਿਤੇ ਰਹਿਣ ਵਾਸਤੇ ਥਾਂ ਮਿਲ ਵੀ ਗਈ ਤਾਂ ਸਾਨੂੰ ਇਹਨਾਂ ਬੈਰਾੜਾਂ ਨੇ ਵਸਣ ਨਹੀਂ ਦੇਣਾ । ਸੁੱਖ ਨਾਲ ਪਰਿਵਾਰ ਜੁੜਿਆ ਹੋਇਆ ਹੈ, ਸਾਰੀਆਂ ਕੌਮਾਂ ਵਾਲੇ ਸਾਡਾ ਸਤਿਕਾਰ ਕਰਦੇ ਹਨ । ਜੇ ਕਿਧਰੇ ਕੋਈ ਹੀਮ ਕੀਮ ਹੋ ਗਈ ਤਾਂ ਵਸਦੇ ਉਜੜਨ ਵਾਲੀ ਗੱਲ ਹੋ ਜਾਵੇਗੀ ।

ਪਿਤਾ ਦੰਦੂ ਆਪਣੀ ਜਿਦ ਲਈ ਖੜ੍ਹਾ ਸੀ । ਆਖ਼ਰ ਪੁੱਤਰ ਚੂਹੜ, ਆਕਲ ਅਤੇ ਬਾਦਲ ਨੇ ਕਿਹਾ ਕਿ ਅਸੀਂ ਇੱਥੇ ਹੀ ਘੱਲਾਂ ਵਿੱਚ ਰਹਾਂਗੇ ।

ਚੂਹੜ ਅਤੇ ਆਕਲ ਦੀ ਬੰਸ ਘੱਲਾਂ ਵਿੱਚ ਹੀ ਆਬਾਦ ਹੈ ਅਤੇ ਬਾਦਲ ਨੂੰ ਇਹਨਾਂ ਭਰਾਵਾਂ ਨੇ ਛੋਟੇ ਘੱਲ ਬੰਨ੍ਹ ਕੇ ਦਿੱਤੇ ਸਨ ।

ਜਦ 1660 ਵਿੱਚ ਫੇਰੂ ਕਿਆਂ ਨੇ ਪਿੰਡ ਮਾਣੂੰਕਿਆਂ ਦੀ ਮੋਹੜੀ ਗੱਡੀ ਸੀ, ਇਹ ਦੰਦੂ ਉਦੋਂ ਫੇਰੂ ਆਪਣੇ ਭਤੀਜੇ ਦੇ ਨਾਲ ਸੀ । ਜਦੋਂ ਮਾਣੂੰਕਿਆਂ ਦੀ ਮੋਹੜੀ ਗੱਡੀ ਸੀ ਤਾਂ ਫੇਰੂ ਨੇ ਆਪਣੇ ਦੰਦੂ ਦਾਦੇ ਨੂੰ ਕਿਹਾ ਸੀ ਕਿ ਤੁਸੀਂ ਜੋ ਸਾਡੇ 'ਤੇ ਅਹਿਸਾਨ ਕੀਤਾ ਹੈ, ਜਦੋਂ ਵੀ ਕਦੇ ਭੀੜ ਪਵੇ ਇੱਥੇ ਆ ਜਾਓ, ਤੁਸੀਂ ਇਸ ਪਿੰਡ ਦੇ ਅੱਧ ਦੇ ਮਾਲਕ ਹੋ ।

ਜਦੋਂ ਇਸ ਗਿੱਲ ਖਾਨਦਾਨ ਦੇ ਵਾਰਸਾਂ ਨੇ ਪਿੰਡ ਮਾਣੂਕੇ ਬੰਨ੍ਹਿਆ ਸੀ ਤਾਂ ਪਿੰਡ ਬੰਨ੍ਹਣ ਵਿੱਚ ਸੰਧੂਆਂ ਦੀ ਮਦਦ ਲਈ ਸੀ । ਕਿਉਂਕਿ ਫੇਰੂ ਸੰਧੂਆਂ ਦੇ ਵਿਆਹਿਆ ਹੋਇਆ ਸੀ । ਜਦ ਗਿੱਲ ਅਤੇ ਸੰਧੂ ਰਲ ਕੇ ਇੱਥੇ ਪਿੰਡ ਬੰਨ੍ਹਣ ਲੱਗੇ ਸਨ ਤਾਂ ਧਾਲੀਵਾਲਾਂ ਨਾਲ ਇਹਨਾਂ ਦੀ ਬੜੀ ਜਬਰਦਸਤ ਲੜਾਈ ਹੋਈ ਸੀ । ਇਸ ਲੜਾਈ ਵਿੱਚ ਫੇਰੂ ਦਾ ਸਹੁਰਾ ਸੰਧੂ ਸ਼ਹੀਦ ਹੋ ਗਿਆ ਸੀ । ਫਿਰ ਵੀ ਇਹਨਾਂ ਗਿੱਲਾਂ ਨੇ ਮੋਹੜੀ ਗੱਡ ਹੀ ਦਿੱਤੀ ਸੀ ।

ਇਸ ਮੁਠਭੇੜ ਦੀ ਸਾਰੀ ਕਹਾਣੀ ਨਵਾਬ ਕੋਲ ਪਹੁੰਚ ਚੁੱਕੀ ਸੀ । ਨਵਾਬ ਨਹੀਂ ਚਾਹੁੰਦਾ ਸੀ ਕਿ ਜੇ ਇਸ ਤਰ੍ਹਾਂ ਹੀ ਕਬੀਲਿਆਂ ਦੀ ਲੜਾਈ ਹੁੰਦੀ ਰਹੀ ਤਾਂ ਮੇਰੀ ਨਵਾਬੀ ਨੂੰ ਖਤਰਾ ਬਣ ਸਕਦਾ ਹੈ । ਇਸ ਨਵਾਬ ਨੇ ਇਸ ਫੈਸਲੇ ਵਿੱਚ ਸਾਲਸ ਬਣ ਕੇ ਫੈਸਲਾ ਕਰਵਾ ਦਿੱਤਾ ਸੀ ।

ਇਸ ਮੁਠਭੇੜ ਵਿੱਚ ਸੰਧੂ ਸ਼ਹੀਦ ਹੋਏ ਸਨ । ਨਵਾਬ ਨੇ ਇਹਨਾਂ ਦੀ ਨਿਸ਼ਕਾਮ ਸੇਵਾ ਨੂੰ ਮੁੱਖ ਰੱਖਕੇ ਇਹਨਾਂ ਸੰਧੂਆਂ ਨੂੰ ਮਾਣ ਬਖ਼ਸ਼ਿਆ ਅਤੇ ਗਿੱਲਾਂ ਨੇ ਪਿੰਡ ਵਸਾਉਣ ਲਈ ਇਹ ਸਾਰਾ ਕੁਝ ਕੀਤਾ ਸੀ ਅਤੇ ਇਹਨਾਂ ਨੂੰ ਪਿੰਡ ਬਖ਼ਸ਼ ਦਿੱਤਾ ਸੀ । ਗਿੱਲਾਂ ਨੂੰ ਮੋਢੀ ਰੱਖ ਕੇ ਸੰਧੂਆਂ ਨੂੰ ਮਾਣ ਬਖ਼ਸ਼ ਕੇ ਨਵਾਬ ਨੇ ਇਸ ਪਿੰਡ ਦਾ ਨਾਂ ਗਿੱਲ ਮਾਣੂਕੇ ਰੱਖਿਆ ਸੀ

ਦੰਦੂ ਦੇ ਚਾਰ ਪੁੰਤਰਾਂ ਦੀ ਬੰਸ ਮਾਣੂੰਕਿਆਂ ਵਿੱਚ ਆਬਾਦ ਹੋ ਗਈ । ਇਹ ਚਾਰ ਪੁੱਤਰ ਮਹਿਮੂ, ਗੁੱਜਰ, ਸੁਖਤਾ ਅਤੇ ਮੁਕਤਾ, ਦੀ ਬੰਸ ਅੱਜ ਵੀ ਮਾਣੂੰਕੇ ਗਿੱਲਾਂ ਵਿੱਚ ਫੇਰੂ ਦੀ ਬੰਸ ਨਾਲੋਂ ਅੱਧ ਵਿੱਚ ਰਹਿ ਰਹੀ ਹੈ।

ਲੋਦੂ ਗਿੱਲ ਦਾ ਪੁੱਤਰ ਸਿੰਘੂ ਗਿੱਲ ਅਤੇ ਇਸ ਦੇ ਚਾਰ ਭਾਈ ਬਾਜਾ ਗਿੱਲ, ਰਘੜਾ ਗਿੱਲ, ਕਮਰਾ ਗਿੱਲ ਅਤੇ ਹੇਤਮ ਸਨ । ਬੈਰਾੜਾਂ ਨਾਲ ਰਿਸ਼ਤੇਦਾਰੀ ਪਾ ਕੇ ਸਿੰਘੂ ਗਿੱਲ ਭਰਾਵਾਂ ਤੋਂ ਆਪਣੇ ਆਪ ਨੂੰ ਉੱਚਾ ਸਮਝਦਾ ਸੀ । ਹਰ ਸਮੇਂ ਉਹਨਾਂ 'ਤੇ ਚੌਧਰ ਕਰਨ ਦੀ ਕੋਸ਼ਿਸ਼ ਕਰਦਾ । ਭਰਾਵਾਂ ਨੂੰ ਸਿੰਘੂ ਗਿੱਲ ਦਾ ਇਸ ਤਰ੍ਹਾਂ ਈਰਖਾ ਕਰਨਾ ਚੰਗਾ ਨਾ ਲੱਗਿਆ ਅਤੇ ਉਹਨਾਂ ਨੇ ਪੁਰਾਣੀ ਗੱਲ ਫਿਰ ਦੁਹਰਾਈ ਅਤੇ ਇਹਨਾਂ ਭਰਾਵਾਂ ਦੀ ਫਿਰ ਤੂੰ-ਤੂੰ ਮੈਂ-ਮੈਂ ਹੋ ਗਈ । ਇਸ ਈਰਖਾ ਨੇ ਭਰਾਵਾਂ ਦੇ ਚਿੱਟੇ ਦੁੱਧ ਵਰਗੇ ਰਿਸ਼ਤੇ ਵਿੱਚ 'ਜਾਗ' ਲਾਉਣ ਵਾਲਾ ਕੰਮ ਕੀਤਾ ਅਤੇ ਭਰਾਵਾਂ ਵਿੱਚ ਫੁੱਟ ਉੱਭਰ ਕੇ ਸਾਮ੍ਹਣੇ ਆ ਗਈ । ਭਰਾਵਾਂ ਨੇ ਸਿੰਘੂ ਗਿੱਲ ਨੂੰ ਤਾਅਨਾ ਮਾਰਿਆ ਕਿ ਜੇ ਬੈਰਾੜਾਂ 'ਤੇ ਤੈਨੂੰ ਏਨਾ ਹੀ ਮਾਣ ਹੈ ਤਾਂ ਆਪਣੇ ਪਿੰਡ ਬੰਨ੍ਹ ਲੈ, ਨਾਲੇ ਤੇਰੀ ਚੌਧਰ ਬਣ ਜਾਵੇਗੀ । ਇਹਨਾਂ ਤਾਅਨਿਆਂ ਮਿਹਣਿਆਂ ਦਾ ਜਦ ਇਸ ਦੀ ਘਰਵਾਲੀ ਚੋਣੀ ਨੂੰ ਪਤਾ ਲੱਗਾ ਤਾਂ ਉਸਨੇ ਸਿੰਘੂ ਗਿੱਲ ਨੂੰ ਕਿਹਾ ਕਿ ਮਾਲ, ਡੰਗਰ, ਘੋੜੀਆਂ, ਬੈਲ ਮੇਰੇ ਪੇਕਿਆਂ ਨੇ ਤੁਹਾਨੂੰ ਦਿੱਤੇ ਸਨ, ਨਾ ਕਿ ਤੇਰੇ ਭਰਾਵਾਂ ਨੂੰ । ਜੇਕਰ ਇਹਨਾਂ ਨੂੰ ਏਨਾ ਹੀ ਮਾਣ ਹੈ ਤਾਂ ਆਪਣੇ ਮਾਲ, ਡੰਗਰ, ਘੋੜੀਆਂ 'ਤੇ ਮਾਣ ਕਰਨ



। ਬਲਦੀ 'ਤੇ ਤੇਲ ਪਾਉਣ ਵਾਲੀ ਇਸ ਗੱਲ ਨੇ ਭਰਾਵਾਂ ਵਿੱਚ ਹੋਰ ਪਾੜਾ ਪਾ ਦਿੱਤਾ । ਭਰਾਵੀਂ ਈਰਖਾ ਹੋਰ ਵਧ ਗਈ ।

ਲੋਦੂ ਗਿੱਲ ਨੇ ਸਾਰੇ ਭਰਾਵਾਂ ਨੂੰ ਇਕੱਠੇ ਕਰਕੇ ਬਹੁਤ ਸਮਝਾਇਆ ਕਿ ਸਦੀਆਂ ਦੀ ਦੁਸ਼ਮਣੀ, ਸਿਰ ਵੱਢਵਾਂ ਵੈਰ, ਇਸ ਰਿਸ਼ਤੇ ਨੇ ਇਸ ਨੂੰ ਪਿਆਰ ਵਿੱਚ ਬਦਲ ਦਿੱਤਾ ਹੈ । ਸਾਡੀ ਸਮਾਜਿਕ ਦ੍ਰਿਸ਼ਟੀ ਵੀ ਬਹੁਤ ਉੱਚੀ ਹੋਈ ਹੈ । ਇਸ ਮਾਣ ਸਤਿਕਾਰ ਨੂੰ ਸਾਂਭਣਾ ਤੁਹਾਡਾ ਫਰਜ਼ ਹੈ । ਪਿਤਾ ਦੀਆਂ ਕਹੀਆਂ ਇਹ ਗੱਲਾਂ ਪੁੱਤਰਾਂ ਦੇ ਦਿਲ ਦਿਮਾਗ ਤੋਂ ਦੂਰ ਹੀ ਰਹੀਆਂ । ਆਖ਼ਰ ਭਰਾਵੀਂ ਫੁੱਟ ਭਰਾਵੀਂ ਦੁਸ਼ਮਣੀ ਵਿੱਚ ਬਦਲਣ ਲੱਗੀ ।

ਇਸ ਆਈ ਹੋਈ ਨੌਬਤ ਨੂੰ ਟਾਲਣ ਲਈ ਲੋਦੂ ਗਿੱਲ ਨੇ ਸਿੰਘੂ ਨੂੰ ਕਿਹਾ ਕਿ ਤੂੰ ਹੀ ਕੁਝ ਟਾਲਾ ਕਰ ਲੈ । ਜਾਹ ਆਪਣੇ ਚਾਚਿਆਂ ਕੋਲ ਮਾਣੂੰਕੇ ਰਹਿ ਆ । ਸਿੰਘੂ ਨੂੰ ਟਾਲਾ ਕਰਨ ਵਾਲੀ ਗੱਲ ਬਹੁਤ ਰੜਕੀ ਅਤੇ ਉਸਨੇ ਘੱਲਾਂ ਨੂੰ ਛੱਡਣਾ ਹੀ ਠੀਕ ਸਮਝਿਆ ।

ਤਕਰੀਬਨ 1614 ਈ: ਨੂੰ ਸਿੰਘੂ ਗਿੱਲ ਨੇ ਘੱਲਾਂ ਨੂੰ ਛੱਡ ਦਿੱਤਾ ਸੀ ਅਤੇ ਅੱਜ ਦੇ ਘੋਲੀਏ ਵਾਲੀ ਥਾਂ 'ਤੇ ਰਹਿਣ ਲੱਗ ਪਿਆ ਸੀ । ਉਸ ਸਮੇਂ ਇਹ ਥਾਂ ਬੇ-ਆਬਾਦ ਅਤੇ ਘਾਹ ਫੂਸ ਵਾਲੀ ਸੀ । ਸਿੰਘੂ ਗਿੱਲ ਇੱਥੇ ਰਹਿਣ ਲੱਗ ਪਿਆ । ਜਦ ਸਿੰਘੂ ਗਿੱਲ ਦੇ ਪਿੰਡ ਬੰਨ੍ਹਣ ਬਾਰੇ ਬੈਰਾੜਾਂ ਨੂੰ ਪਤਾ ਲੱਗਿਆ ਤਾਂ ਬੈਰਾੜ ਲੋਦੀ ਗਿੱਲ ਕੋਲ ਘੱਲੀਂ ਆਏ ਅਤੇ ਉਸ ਨਾਲ ਗੱਲਬਾਤ ਕੀਤੀ । ਲੋਦੀ ਗਿੱਲ ਨੇ ਕਿਹਾ ਕਿ ਭਰਾਵੀਂ ਅਣਬਣ ਹੋਈ ਹੈ । ਜੁੜੇ ਭਾਂਡੇ ਖੜਕਦੇ ਹੀ ਹੁੰਦੇ ਹਨ । ਮੇਰੇ ਕਹਿਣ ਤੇ ਵੀ ਸਿਗੂ ਮੰਨਿਆ ਨਹੀਂ । ਮੈਂ ਤਾਂ ਇਸਨੂੰ ਕਿਹਾ ਸੀ ਕਿ ਕੁਝ ਦਿਨ ਆਪਣੇ ਚਾਚਿਆਂ ਕੋਲ ਜਾ ਆਵੇ, ਭਰਾਵੀਂ ਗਿਲਾ ਮੱਠਾ ਪੈ ਜਾਵੇਗਾ ।

ਬੈਰਾੜ ਅਤੇ ਲੋਦੀ ਗਿੱਲ ਸਿੰਗੂ ਕੋਲ ਉਸਦੀ ਰਿਹਾਇਸ਼ਗਾਹ 'ਤੇ ਗਏ ਤੇ ਉਹਨਾਂ ਨੇ ਸਿੰਗੂ ਗਿੱਲ ਨੂੰ ਪਿਆਰ ਨਾਲ ਸਮਝਾ ਕੇ ਘੱਲੀਂ ਹੀ ਜਾਣ ਲਈ ਕਿਹਾ । ਸਿੰਗੂ ਨੇ ਸੌ ਵਾਰੀ ਕਹਿਣ ਤੇ ਵੀ ਭੋਰਾ ਅਸਰ ਨਾ ਕੀਤਾ । ਆਖ਼ਰ ਬੈਰਾੜਾਂ ਨੇ ਆਪਣੀ ਭੈਣ ਨੂੰ ਲਿਜਾਣ ਦੀ ਜਿਦ ਕੀਤੀ ਕਿ ਤੂੰ ਇਕੱਲਾ ਇੱਥੇ ਬਗੈਰ ਕਿਸੇ ਸੁਰੱਖਿਆ ਦੇ ਰਹਿ ਰਿਹਾ ਹੈ । ਜੇ ਕੋਈ ਹੀਮ ਕੀਮ ਹੋ ਗਈ ਤਾਂ ਬਾਕੀ ਕਬੀਲਿਆਂ, ਤਪੇਦਾਰਾਂ ਨੇ ਸਾਨੂੰ ਹੀ ਕੋਸਣਾ ਹੈ, ਬਈ ਇਹ ਤਾਂ ਨਿਆਣੀ ਮੱਤ ਸੀ, ਤੁਸੀਂ ਤਾਂ ਸਿਆਣੇ ਖਾਨਦਾਨੀ ਸੀ । ਜਦ ਬੈਰਾੜਾਂ ਨੇ ਆਪਣੀ ਭੈਣ ਚੋਣੀ ਨੂੰ ਲਿਜਾਣ ਲਈ ਕਿਹਾ ਤਾਂ ਸਿੰਗੂ ਦੇ ਕੰਨ ਖੁੱਲ੍ਹ ਗਏ ਅਤੇ ਇਸਨੇ ਪਿੰਡ ਜਾਣ ਲਈ ਹਾਂ ਕਰ ਦਿੱਤੀ, ਉਹ ਵੀ ਇੱਕ ਸ਼ਰਤ 'ਤੇ ਕਿ ਜਿਸ ਥਾਂ ਤੇ ਆ ਕੇ ਮੈਂ ਬੈਠਾ ਹਾਂ ਇਸ ਥਾਂ ਮੈਂ ਜਾਂ ਮੇਰੀ ਔਲਾਦ ਹੀ ਵਸੇ । ਅੱਜ ਤੋਂ ਕਬਜਾ ਮਾਲ ਗੁਜਾਰੀ ਮੇਰਾ ਹੀ ਰਹੇਗਾ । ਜੇ ਕੋਈ ਮੁਸੀਬਤ ਆਵੇ ਜਾਂ ਆਬਾਦ ਹੋਈ ਥਾਂ 'ਤੇ ਕੋਈ ਕਬਜਾ ਕਰੇ ਤਾਂ ਬੈਰਾੜ ਮੇਰੀ ਪੂਰੀ ਮਦਦ

ਕਰਨਗੇ ।

ਇਸ ਹਾਂ ਨਾਲ ਸਿੰਗੂ ਗਿੱਲ ਇੱਥੋਂ ਉੱਠ ਕੇ ਫਿਰ ਆਪਣੇ ਪਿੰਡ ਘੱਲੀਂ ਆ ਗਿਆ ਸੀ

ਅੱਗੇ ਸਿੰਗੂ ਗਿੱਲ ਦੇ ਡੱਲਾ, ਦੂੰਨਾ, ਜੈਮਲ, ਫੱਤਾ ਅਤੇ ਝੰਡੂ ਪੁੱਤਰ ਹੋਏ । ਇਹਨਾਂ ਨੇ ਬਹੁਤ ਤਰੱਕੀ ਕੀਤੀ ਅਤੇ ਆਪਣੀ ਬੰਸ ਨੂੰ ਅੱਗੇ ਤੋਰਿਆ । ਸਿੰਗੂ ਦਾ ਵੱਡਾ ਪੁੱਤਰ ਡੱਲਾ ਸੀ । ਜਿਸ ਨੇ ਘੱਲਾਂ ਤੋਂ ਉੱਠ ਕੇ ਰਾਮੂਵਾਲਾ ਆਬਾਦ ਕੀਤਾ । ਉਦੋਂ ਮਾਰਾਂ ਧਾੜਾਂ ਆਮ ਸਨ। ਲੁਟੇਰੇ ਆਉਂਦੇ ਸਨ ਅਤੇ ਮਾਲ ਡੰਗਰ ਚੋਰੀ ਕਰਕੇ ਲੈ ਜਾਂਦੇ ਸਨ । ਡੱਲੇ ਨੇ ਆਪਣੀ ਤਾਕਤ ਮਜ਼ਬੂਤ ਕਰਨ ਲਈ ਅਤੇ ਸੁਰੱਖਿਆ ਲਈ ਆਪਣੇ ਭਾਈ ਨੂੰ ਆਪਣੇ ਕੋਲ ਲੈ ਆਂਦਾ ਸੀ ਇਸ ਜੈਮਲ ਭਾਈ ਨੇ ਕੁਝ ਸਮਾਂ ਆਪਣੇ ਭਾਈ ਡੱਲੇ ਨਾਲ ਰਾਮੂਵਾਲੇ ਬਿਤਾਇਆ । ਦੋਨਾਂ ਭਰਾਵਾਂ ਨੇ ਇਸ ਖਿੱਤੇ ਨੂੰ ਆਬਾਦ ਕੀਤਾ । ਜਦ ਜੈਮਲ ਵਿਆਹਿਆ ਗਿਆ ਤਾਂ ਇਹਨਾਂ ਭਾਈਆਂ ਨੇ ਵਿਚਾਰ ਕੀਤੀ ਕਿ ਸਾਡੀ ਚੜ੍ਹਤ ਕਰਕੇ ਸਾਡੇ ਗੁਆਂਢੀ ਕਬੀਲੇ ਚੁੱਪ ਹਨ । ਅਸੀਂ ਆਪਣਾ ਇੱਕ ਪਿੰਡ ਹੋਰ ਬੰਨ੍ਹ ਲਈਏ ਨਾਲੇ ਜ਼ਮੀਨ ਜਾਇਦਾਦ 'ਤੇ ਕਬਜਾ ਹੋ ਜਾਵੇਗਾ । ਸਾਡੀ ਔਲਾਦ ਦੀ ਵੀ ਮੁੱਖ ਲੋੜ ਹੈ । ਇਹਨਾਂ ਭਰਾਵਾਂ ਨੇ ਪੂਰੇ ਥਬਾਕ ਨਾਲ ਜੈਮਲ ਭਾਈ ਵਾਸਤੇ ਜੈਮਲ ਵਾਲਾ ਬੰਨ੍ਹਿਆ ਜਿਸਤੇ ਕਬਜਾ ਜੈਮਲ ਭਾਈ ਦਾ ਹੋਇਆਂ । [illegible]

ਸਿੰਗੂ ਗਿੱਲ ਦੇ ਦੂਜੇ ਪੁੱਤਰ ਫੱਤਾ ਅਤੇ ਝੰਡੂ ਨੇ ਅੱਗੇ ਆਪਣੀ ਬੰਸ ਨੂੰ ਤੋਰਿਆ । ਝੰਡੂ ਦੇ ਅੱਗੇ ਸਾਹੋ ਹੋਇਆ ਅਤੇ ਫੱਤੇ ਦੀ ਬੰਸ ਵਿੱਚ ਅੱਗੇ ਕੋਰਾ, ਧਰਮਾ, ਰਾਬੇਰਾ, ਮਾਲੂ ਅਤੇ ਪੁਰਾਣਾ ਪੁੱਤਰ ਹੋਏ । ਕੋਰਾ ਦੀ ਬੰਸ ਅੱਗੇ ਝੰਡਿਆਣਾ, ਚੜਿੱਕ, ਬੁਧਸਿੰਘ ਵਾਲਾ ਵਿੱਚ ਰਹਿ ਰਹੀ ਹੈ । ਮਾਲੂ ਪੁਰਾਣਾ ਦੀ ਔਲਾਦ ਅੱਗੇ ਮਹਿਰੋਂ ਆਦਿ ਪਿੰਡਾਂ ਵਿੱਚ ਵਸਦੀ ਹੈ ।

ਜੈਮਲ ਦੀ ਔਲਾਦ ਅੱਗੇ ਰਾਮੂਵਾਲੇ ਵੱਸਦੀ ਹੈ । ਜਿਸ ਤੋਂ ਫੂਲਾ ਅਤੇ ਦਾਤਾ ਦੀ ਔਲਾਦ ਅੱਗੇ ਬਹੁਤ ਵਧੀ । ਜਿੰਨ੍ਹਾਂ ਨੇ ਆਪਣੀ ਵਿਰਾਸਤ ਨੂੰ ਸਾਂਭਿਆ ਅਤੇ ਉਹਨਾਂ ਨੇ ਬਜੁਰਗਾਂ ਦੀਆਂ ਲੀਹਾਂ 'ਤੇ ਚੱਲ ਕੇ ਨਵੇਂ ਪੂਰਨੇ ਪਾਏ । ਆਪਣੀ ਭਰਾਵੀਂ ਤਾਕਤ ਨਾਲ ਹੋਰ ਨਵੇਂ ਪਿੰਡਾਂ ਨੂੰ ਆਬਾਦ ਕੀਤਾ ਅਤੇ ਦੂਜੇ ਕਬੀਲਿਆਂ ਨਾਲ ਆਪਣੀਆਂ ਸਾਂਝਾ ਵਧਾਈਆਂ ਸਨ ।

ਸਭ ਤੋਂ ਮਹੱਤਵਪੂਰਨ ਸਮਾਂ ਇਸ ਗਿੱਲ ਖਾਨਦਾਨ ਦਾ ਉਦੋਂ ਸ਼ੁਰੂ ਹੋਇਆ ਜਦੋਂ ਇਹਨਾਂ ਦੀ ਬੈਰਾੜਾਂ ਨਾਲ ਦੁਸ਼ਮਣੀ ਤੋਂ ਹਟ ਕੇ ਸਾਂਝ ਰਿਸ਼ਤੇਦਾਰੀ ਵਿੱਚ ਬਦਲ ਗਈ । ਉਦੋਂ ਤੋਂ ਇਹ ਗਿੱਲ ਖਾਨਦਾਨ ਦੁਬਾਰਾ ਫਿਰ ਆਪਣੇ ਵਿਕਾਸ ਵੱਲ ਵਧਣ ਲੱਗਾ ਸੀ ।

ਜਦ ਤੋਂ ਇਹਨਾਂ ਗਿੱਲਾਂ ਦੀ ਰਿਸ਼ਤੇਦਾਰੀ ਬੈਰਾੜਾਂ ਨਾਲ ਪਈ ਸੀ ਲੱਖੀ ਭੱਟੀ ਕੇ



ਵੀ ਇਹਨਾਂ ਗਿੱਲਾਂ ਤੋਂ ਕੰਨ ਭੰਨਣ ਲੱਗ ਪਏ ਸਨ । ਧਾਲੀਵਾਲਾਂ ਦਾ ਪਿਆਰ ਇਹਨਾਂ ਨਾਲ ਪਹਿਲਾਂ ਹੀ ਗੂੜ੍ਹਾ ਸੀ ।

ਜਦੋਂ ਤਕਦੀਰ ਦਾ ਫੈਸਲਾ ਇਨਸਾਨ ਦੇ ਹੱਕ ਵਿੱਚ ਹੁੰਦਾ ਹੈ ਤਾਂ ਤਦਬੀਰ ਵੀ ਆਪਣੇ ਰੰਗ ਬਿਰੰਗੇ ਖੇਲਾਂ ਰਾਹੀਂ ਇਨਸਾਨ ਨੂੰ ਖਿਡਾ ਕੇ ਉਸਨੂੰ ਉਸਦੀ ਮੰਜ਼ਿਲ ਵੱਲ ਤੋਰਦੀ ਹੈ । ਸਿਰੜ ਸਿਦਕ ਨਾਲ ਤੁਰਿਆ ਹਰ ਇਨਸਾਨ ਮੰਜ਼ਿਲ 'ਤੇ ਪਹੁੰਚ ਹੀ ਜਾਂਦਾ ਹੈ । ਬੱਸ ਇਸ ਤਰ੍ਹਾਂ ਹੀ ਸਿੰਘੂ ਗਿੱਲ ਦੀ ਅੰਸ਼ ਅੱਗੇ ਵਧੀ । ਜੈਵਲ ਦੇ ਅੱਗੇ ਤਿੰਨ ਪੁੱਤਰ ਹੋਏ – ਕਾਲਾ, ਫੱਤਾ ਅਤੇ ਸੱਫਾ । ਸੱਫੇ ਦੇ ਅੱਗੇ ਫੂਲਾ ਅਤੇ ਨੱਥਾ ਪੁੱਤਰ ਹੋਏ ।

ਪੁਰਾਣੇ ਇਤਿਹਾਸਾਂ, ਤਵਾਰੀਖ਼ਾਂ ਤੋਂ ਸਾਨੂੰ ਆਪਣੇ ਵਡਾਰੂਆਂ, ਰਹਿਬਰਾਂ ਦੀਆਂ ਕੁਰਬਾਨੀਆਂ ਬਾਰੇ ਰੌਸ਼ਨੀ ਪ੍ਰਾਪਤ ਹੁੰਦੀ ਹੈ ਜੋ ਸਾਡੇ ਜੀਵਨ ਮਾਰਗ ਲਈ ਰੋਸ਼ਨ ਮੀਨਾਰ ਹੋ ਨਿਬੜਦੀ ਹੈ । ਇਤਿਹਾਸ ਤੋਂ ਸਾਨੂੰ ਉਹਨਾਂ ਬਜੁਰਗਾਂ ਦੀਆਂ ਪਾਈਆਂ ਲੀਹਾਂ ਦੇ ਨਾਲ ਨਾਲ ਸਾਨੂੰ ਉਹਨਾਂ ਦੇ ਅਧੂਰੇ ਰਹਿ ਗਏ ਕਾਰਜਾਂ ਬਾਰੇ ਵੀ ਜਾਣਕਾਰੀ ਮਿਲਦੀ ਹੈ ਅਤੇ ਸਾਨੂੰ ਉਹ ਰਹਿ ਗਏ ਅਧੂਰੇ ਕਾਰਜ ਸਮੇਂ ਸਮੇਂ ਟੁੰਬਦੇ ਵੀ ਹਨ ।

ਜਿੰਨ੍ਹਾਂ ਕੌਮਾਂ ਦੇ ਵਾਰਿਸ ਇੱਜ਼ਤ, ਅਣਖ ਦੇ ਅਲੰਬਰਦਾਰ ਹੁੰਦੇ ਹਨ, ਉਹ ਆਪਣੀ ਵਿਰਾਸਤ ਨੂੰ ਅੱਖੋਂ ਪਰੋਖੇ ਨਹੀਂ ਕਰਦੇ ਅਤੇ ਵਡਾਰੂਆਂ ਦੇ ਮਹਾਨ ਕਾਰਜ ਜੋ ਸਮੇਂ ਦੀ ਮਹਾਨ ਰਾਣੀ ਮੌਤ ਨੇ ਪੂਰੇ ਨਹੀਂ ਹੋਣ ਦਿੱਤੇ, ਉਹਨਾਂ ਨੂੰ ਪੂਰੇ ਕਰਨ ਲਈ ਅੱਗੇ ਆਉਂਦੇ ਹਨ ।

ਖਾਨਦਾਨੀ ਵਿਰਾਸਤਾਂ ਦੀਆਂ ਤਵਾਰੀਖ਼ਾਂ ਵਿੱਚ ਜੁਝਾਰੂ ਕਾਰਨਾਮਿਆਂ ਦਾ ਜ਼ਿਕਰ ਵੀ ਅੰਕਿਤ ਹੁੰਦਾ ਹੈ ਅਤੇ ਅਧੂਰੇ ਕਰਜਾਂ ਦਾ ਵੀ, ਜਿੰਨਾਂ ਨੂੰ ਵਡਾਰੂ ਮੰਜ਼ਲੇ-ਮਕਸੂਦ ਤੱਕ ਨਹੀਂ ਪਹੁੰਚਾ ਸਕੇ ਅਤੇ ਉਹਨਾਂ ਕਾਰਜਾਂ ਨੂੰ ਅੱਗੇ ਤੋਰਨ ਲਈ ਸਾਨੂੰ ਨਸੀਹਤਾਂ ਵੀ ਦਰਜ ਹੁੰਦੀਆਂ ਹਨ ।

ਸਿੰਘੂ ਗਿੱਲ ਦੀ ਤਕਰੀਬਨ 1614 ਈ: ਵਿੱਚ ਆਪਣੇ ਭਰਾਵਾਂ ਨਾਲ ਅਣਬਣ ਹੋ ਗਈ ਸੀ ਅਤੇ ਉਹ ਪਿੰਡ ਘੱਲ ਕਲਾਂ ਛੱਡ ਕੇ ਅੱਜ ਦੇ ਘੋਲੀਏ ਵਾਲੀ ਥਾਂ 'ਤੇ ਆ ਕੇ ਬੈਠ ਗਿਆ ਸੀ । ਇੱਥੇ ਇਸਨੇ ਕੋਈ ਪਿੰਡ ਵਗੈਰਾ ਆਬਾਦ ਨਹੀਂ ਕੀਤਾ ਸੀ ਪਰ ਆਪਣੀ ਧਾਂਕ ਚਾਰ-ਚੁਫੇਰੇ ਬਣਾ ਲਈ ਸੀ । ਕੁਝ ਸਮੇਂ ਬਾਦ ਹੀ ਸਿੰਘੂ ਨੂੰ ਉਸਦੇ ਪਿਤਾ ਅਤੇ ਸਹੁਰਾ ਪਿੰਡ ਵਾਪਿਸ ਲੈ ਗਏ ਸਨ । ਸੰਘੂ ਗਿੱਲ ਨੇ ਆਪਣੇ ਰਿਸ਼ਤੇਦਾਰਾਂ ਅਤੇ ਸਹੁਰਿਆਂ ਨਾਲ ਉਸ ਸਮੇਂ ਇਕਰਾਰ ਕੀਤਾ ਸੀ ਕਿ ਇਹ ਨਵੀਂ ਵਸਾਈ ਥਾਂ ਮੇਰੀ ਹੈ ਅਤੇ ਮੇਰੀ ਹੀ ਰਹੇਗੀ । ਮੈਂ ਜਾਂ ਮੇਰੀ ਅੰਸ਼ ਜਦੋਂ ਚਾਹੇ ਇੱਥੇ ਆਬਾਦ ਹੋ ਸਕਦੀ ਹੈ । ਇਹ ਲਿਖਤ 'ਤੇ ਪੱਕਾ ਤਾਰੀਖ਼ਨਾਮਾ ਹੋਇਆ ਸੀ ਅਤੇ ਇਹ ਖਾਨਦਾਨੀ ਵਿਰਾਸਤ ਵਿੱਚ ਦਰਜ ਵੀ ਸੀ ।

ਜੈਵਲ ਦੀ ਅੱਗੇ ਔਲਾਦ ਕਾਲਾ, ਫੱਤਾ ਅਤੇ ਸੱਫਾ ਹੋਇਆ । ਕਾਲੇ ਦੀ ਔਲਾਦ ਕਾਲੇ ਕੇ ਵਿੱਚ ਵੱਸਦੀ ਹੈ । ਜੈਵਲ ਦਾ ਦੂਜਾ ਪੁੱਤਰ ਸੱਫਾ ਹੋਇਆ ਹੈ । ਜਿਸਦੀ ਅੱਗੇ ਵੰਸ਼ ਵਿੱਚ ਫੂਲਾ ਅਤੇ ਨਾਥੀ ਉਰਫ ਦਾਤਾ ਹੋਏ ਹਨ ।

ਸਿੰਘੂ ਗਿੱਲ ਵਾਲੀ ਲਿਖਤੀ ਵਿਰਾਸਤ ਨੂੰ ਇਸਦੇ ਪੜੋਤੇ ਫੂਲੇ ਨੇ ਅਮਲ ਵਿੱਚ ਲਿਆਂਦਾ ਸੀ ।

ਇੱਕ ਵਾਰ ਦੀ ਗੱਲ ਹੈ ਕਿ ਚੜਿੱਕ ਕੋਈ ਖ਼ੁਸ਼ੀ ਦਾ ਪ੍ਰੋਗਰਾਮ ਸੀ । ਉਸ ਪ੍ਰੋਗਰਾਮ 'ਤੇ ਬੁੱਟਰ ਅਤੇ ਢਿੱਲੋਂ ਵੀ ਆਏ ਹੋਏ ਸਨ । ਬੁੱਟਰ ਅਤੇ ਢਿੱਲੋਂ ਵੀ ਖਾਨਦਾਨੀ ਕਬੀਲੇ ਹਨ ਪਰ ਇਸ ਇਲਾਕੇ ਵਿੱਚ ਇਹਨਾਂ ਦੀ ਆਪਣੀ ਕੋਈਪੱਕੀ ਚੌਧਰ ਨਹੀਂ ਸੀ । ਜੈਵਲ ਦੇ ਪੋਤਰੇ ਅਜੇ ਕੁਆਰੇ ਹੀ ਸਨ । ਚਲਦੀ ਗੱਲ ਵਿੱਚ ਜੈਵਲ ਗਿੱਲ ਨੇ ਬੁੱਟਰਾਂ ਅਤੇ ਢਿੱਲਵਾਂ ਨੂੰ ਹਾਸੇ ਨਾਲ ਹੀ ਆਖ ਦਿੱਤਾ ਸੀ ਕਿ ਮੇਰੇ ਪੁੱਤਰਾਂ ਨੂੰ ਵੀ 'ਰੋੜੀ ਦਿਵਾ ਦਿਓ ਕਿਤੋਂ' । ਬੁੱਟਰਾਂ ਅਤੇ ਢਿਲਵਾਂ ਨੇ ਇਸ ਗੱਲ ਦਾ ਗੁੱਸਾ ਕੀਤਾ ਕਿ ਸਾਨੂੰ ਭਰੀ ਸਭਾ ਵਿੱਚ ਇਹ ਗੱਲ ਕਿਉਂ ਆਖੀ ? ਇਸ ਗੱਲ ਤੋਂ ਤਕਰਾਰਬਾਜੀ ਹੋ ਗਈ । ਬੁੱਟਰਾਂ ਅਤੇ ਢਿਲਵਾਂ ਨੇ ਜੈਵਲ ਨੂੰ ਗੱਲ ਰੜਕਾਈ ਕਿ ਰਿਸ਼ਤਾ ਤਾਂ ਅਸੀਂ ਕਰ ਦੇਵਾਂਗੇ ਜੇ ਗਿੱਲ ਆਪਣੀ ਵਿਰਾਸਤ ਫਰੋਲਣ ਤੇ ਰਹਿ ਗਈਆਂ ਘਾਟਾਂ ਨੂੰ ਪੂਰਾ ਕਰਨ । ਜੋ ਆਪਣੀ ਵਿਰਾਸਤ ਨਾਲ ਬੇਵਫ਼ਾਈ ਕਰਦੇ ਹਨ ਉਹ ਸਾਡੇ ਨਾਲ ਕੀ ਵਫ਼ਾਈ ਕਰਨਗੇ ।

ਬੁੱਟਰ ਅਤੇ ਢਿਲਵਾਂ ਦੀ ਅੱਗੇ ਵੀ ਇਹਨਾਂ ਨਾਲ ਤਕਰਾਰ ਹੁੰਦੀ ਰਹਿੰਦੀ ਸੀ । ਜੈਵਲ ਗਿੱਲ ਆਪਣੇ ਨਾਲ ਅੱਠ-ਦਸ ਖਾੜਕੂ ਰੱਖਦਾ ਹੁੰਦਾ ਸੀ ਜਦੋਂ ਦਾ ਉਸਨੇ ਨਵਾਂ ਜੈਵਲ ਵਾਲਾ ਵਸਾਇਆ ਸੀ ।

ਇਸ ਤਰ੍ਹਾਂ ਤਕਰਾਰ ਵਿੱਚ ਹੋਈਆਂ ਗੱਲਾਂ ਨੇ ਜੈਵਲ ਅਤੇ ਢਿੱਲਵਾਂ ਬੁੱਟਰਾਂ ਵਿੱਚ ਹੋਰ ਫਰਕ ਪਾ ਦਿੱਤਾ । ਇਹ ਫਰਕ ਜੈਵਲ ਨੂੰ ਅੰਤ ਸਮੇਂ ਤੱਕ ਰੜਕਦਾ ਹੀ ਰਿਹਾ ।

ਇੱਕ ਦਿਨ ਜੈਵਲ ਨੇ ਆਪਣੇ ਪੁੱਤਰਾਂ ਨੂੰ ਕੋਲ ਸੱਦਿਆ ਅਤੇ ਪਿਆਰ ਨਾਲ ਸਾਰੀ ਹਕੀਕਤ ਬਾਰੇ ਦੱਸਿਆ ਅਤੇ ਬਚਨ ਕੀਤਾ ਕਿ ਜੇ ਤੁਸੀਂ ਆਪਣੇ ਪੜਦਾਦੇ ਦੀ ਅੰਸ਼ ਹੋ ਤਾਂ ਤੁਸੀਂ ਆਪਣੀ ਵਿਰਾਸਤ ਨੂੰ ਆਂਚ ਨਾ ਆਉਣ ਦਿਓ । ਤੁਹਾਡੇ ਪੜਦਾਦੇ ਨੇ ਉਸ ਜਗ੍ਹਾ ਤੇ ਇੱਕ ਵਾਰ ਟਿਕਾਣਾ ਕੀਤਾ ਸੀ । ਉਸ ਬਹਿਕ ਦਾ ਮਾਲਕਿਨ ਲਿਖਤੀ ਰੂਪ ਵਿੱਚ ਸਿੰਘੂ ਗਿੱਲ ਹੈ । ਅਸੀਂ ਉਸ ਬਹਿਕ 'ਤੇ ਕਬਜਾ ਕਰਕੇ ਉਸਨੂੰ ਆਬਾਦ ਨਹੀਂ ਕੀਤਾ । ਅੱਜ ਉਹ ਸਾਡੀ ਮਾਲਕਿਨ ਮਲਕੀਅਤ ਬੇ-ਆਬਾਦ ਪਈ ਹੈ । ਉਸ 'ਤੇ ਅਸੀਂ ਨਾ-ਕਾਬਜ ਰਹੇ ਹੋਣ ਕਰਕੇ ਸਰੀਕ ਸਾਨੂੰ ਤਾਹਨੇ ਮਾਰਦੇ ਹਨ ।

ਬੁੱਟਰਾਂ ਢਿੱਲਵਾਂ ਨੇ ਭਰੀ ਸਭਾ ਵਿੱਚ ਸਾਡੀ ਅਣਖ ਨੂੰ ਟੁੰਬਿਆ ਹੈ । ਜੇ ਅਸੀਂ ਇਸ



ਤਰ੍ਹਾਂ ਹੀ ਇਸਨੂੰ ਵਿਸਾਰੀ ਰੱਖਿਆ ਤਾਂ ਇਹ ਸਾਡੇ ਖਾਨਦਾਨ ਨੂੰ ਹੀ ਦਾਗ਼ ਲੱਗ ਜਾਵੇਗਾ ।

ਇਸ ਵੰਗਾਰ ਨੂੰ ਮੰਨ ਕੇ ਜੈਵਲ ਦੀ ਅੰਸ਼ ਨੇ ਇਹ ਪਿੰਡ ਘੋਲੀਆ ਕਲਾਂ ਹੋਂਦ ਵਿੱਚ ਲਿਆਂਦਾ ਸੀ । ਫੂਲਾ ਅਤੇ ਫੱਤਾ ਇਸ ਘੋਲੀਆ ਪਿੰਡ ਦੇ ਮਾਲਕ ਹੋਏ ।

ਮਾਲਵਾ ਮੈਗਜ਼ੀਨ ਉਰਦੂ 13 ਜੁਲਾਈ 1936 ਦੀ ਰਿਪੋਰਟ ਅਨੁਸਾਰ ਸਿੰਘੂ ਦੀ ਔਲਾਦ ਮੇਂ ਫੱਤਾ, ਫੂਲਾ ਹੋਏ ਔਰ ਇਸੀ ਰਕਬਾ ਬਹੱਤਰ ਹਜ਼ਾਰ (72000) ਜ਼ਮੀਨ ਮੇਂ ਗਿੱਲ ਕੌਮ ਕੇ ਲੋਗੋਂ ਕੀ ਔਲਾਦ ਜਾ-ਬਾ-ਜਾ ਮੁਨਤਸ਼ਿਰ ਹੋ ਕਰ ਆਬਾਦ ਹੋ ਗਈ । ਚੁਨਾਂਚਿ 1714 ਈ: ਮੇਂ ਘੋਲੀਆ ਕਲਾਂ ਆਬਾਦ ਕੀਆ ।

ਇਸ ਤਰ੍ਹਾਂ ਹੀ ਘੋਲੀਏ ਤੋਂ ਆਏ ਮੇਹਰ ਚੰਦ ਦੀ ਔਲਾਦ ਨੇ ਪਿੰਡ ਰਣੀਆਂ ਨੂੰ ਹੋਂਦ ਵਿੱਚ ਲਿਆਂਦਾ ਸੀ ।

ਮਿਸਟਰ ਈ.ਬੀ. ਫਰਾਂਸਿਸ, ਮੁਹਤਮਿਮ ਬੰਦੋਬਸਤ ਫਿਰੋਜ਼ਪੁਰ ਦੇ ਸਮੇਂ ਦੀ ਲਿਖਤ ਅਨੁਸਾਰ ਚੌਧਰੀ ਮੇਹਰ ਚੰਦ ਗਿੱਲ ਨਾਲ ਸਬੰਧਿਤ ਬਿਆਨ ਦੇ 'ਬੇ' ਕਾਲਮ ਵਿੱਚ ਦਰਜ ਹੈ । ਮੇਹਰ ਚੰਦ ਦੀ ਔਲਾਦ ਨੇ ਮੁਜ਼ਕੂਰਾ ਬਾਲਾ ਅਰਾਜ਼ੀ ਨੂੰ ਤਕਸੀਮ ਕਰਾ ਕੇ ਸੰਨ 1816 ਵਿੱਚ ਰਣੀਆਂ ਦੀ ਬੁਨਿਆਦ ਰੱਖੀ ਸੀ ।

ਇਸ ਤਰ੍ਹਾਂ ਸਿੰਘੂ ਗਿੱਲ ਦੀ ਅੰਸ਼ ਦੇ ਚੌਵੀ ਪਿੰਡ ਹੋਂਦ ਵਿੱਚ ਆਏ ਜਿਨ੍ਹਾਂ ਨੂੰ ਵੈਰਸੀ ਗਿੱਲ ਵੀ ਆਖਿਆ ਜਾਂਦਾ ਹੈ । ਇਹ ਵੈਰਸੀ ਗਿੱਲ ਛੱਤੀਆ ਚੋਬਾਰਾ ਕਰਕੇ ਵੀ ਜਾਣੇ ਜਾਂਦੇ ਹਨ । ਇਹਨਾਂ ਦਾ ਮੁੱਢਲਾ ਗਰਾਮ ਘੱਲ ਕਲਾਂ ਹੈ । ਇਹਨਾਂ ਦਾ ਸੰਖੇਪ ਰੂਪ ਵਿੱਚ ਇਤਿਹਾਸ ਅੱਗੇ ਦਿੱਤਾ ਜਾਵੇਗਾ ।

ਵੱਧਣ ਗਿੱਲ ਜੋ ਰਾਜਾਪੀਰ ਦੀ ਅੰਸ਼ ਹਨ, ਇਹਨਾਂ ਦਾ ਮੁੱਢਲਾ ਗਰਾਮ ਬੱਧਣੀ ਹੈ । ਇਸ ਤੋਂ ਅੱਗੇ ਚੋਗਾਵਾਂ ਪਿੰਡ ਹੋਂਦ ਵਿੱਚ ਲਿਆਂਦਾ ਅਤੇ ਅੱਗੇ ਇਹਨਾਂ ਦਾ ਵਿਕਾਸ ਹੋਇਆ । ਇਹ ਵੱਧਣ ਗਿੱਲ ਬਤਾਲੀਏ ਕਰਕੇ ਇਸ ਖਿੱਤੇ ਤੋਂ ਅੱਗੇ ਦੂਰ-ਦੂਰ ਤੱਕ ਜਾਣੇ ਜਾਂਦੇ ਹਨ ।

ਗਿੱਲ ਤੋਂ ਪੰਜਵੀਂ ਬੰਸਾਵਲੀ ਤੇ ਵਧਣ ਹੋਇਆ । ਜਿਸ ਤੋਂ ਇਹ ਵੱਧਣ ਗਿੱਲ ਕਰਕੇ ਜਾਣੇ ਜਾਣ ਲੱਗੇ ਅਤੇ ਵੱਧਣ ਤੋਂ ਗਿਆਰ੍ਹਵੀਂ ਬੰਸਾਵਲੀ 'ਤੇ ਮੋਗਾ ਅਤੇ ਜੋਗਾ ਦੋ ਭਾਈ ਹੋਏ । ਪੁਰਾਤਨ ਦੀਆਂ ਕੁਰਬਾਨੀਆਂ ਕਰਕੇ ਜਿੱਥੇ ਇਹ ਕੌਮ ਗਿੱਲ ਤੋਂ ਵੱਧਣ ਗਿੱਲ ਕਰਕੇ ਆਪਣੇ ਬਾਹੂ-ਬਲ ਅਤੇ ਸੀਨੇ ਜ਼ੋਰੀ ਨਾਲ ਮਸ਼ਹੂਰ ਹੋਈ ਅਤੇ ਇਸ ਕੌਮ ਨੇ ਆਪਣੇ ਵਿਕਾਸ ਨੂੰ ਦੂਰ-ਦੂਰ ਤੱਕ ਫੈਲਾਇਆ ਅਤੇ ਆਪਣੇ ਹੱਦਾਂ ਬੰਨਿਆਂ ਨੂੰ ਦੂਰ-ਦੂਰ ਤੱਕ ਬੈਠੇ ਹੋਰ ਤੱਪੇਦਾਰਾਂ ਦੀਆਂ ਹੱਦਾਂ ਅੰਦਰ ਧੱਕਿਆ । ਇਹ ਇਸ ਗਿੱਲ ਖਾਨਦਾਨ ਦੀ ਸ਼ਾਹੀ ਵਿਰਾਸਤ ਕਰਕੇ ਹੀ ਸੀ ।

ਇਹਨਾਂ ਗਿੱਲਾਂ ਦੀਆਂ ਕੁਰਬਾਨੀਆਂ ਸ਼ਹਾਦਤਾਂ ਨਾਲ ਜੋ ਇਸ ਕੌਮ ਦਾ ਮੁੱਢਲਾ ਵਿਕਾਸ ਹੋਇਆਉਸ ਦੀ ਬਦੌਲਤ ਹੀ 'ਮੋਗਾ ਗਿੱਲ' ਅੱਜ ਤੋਂ ਤਕਰੀਬਨ ਚਾਰ ਸਦੀਆਂ ਪਹਿਲਾਂ ਆਪਣੀ ਕੁਰਬਾਨੀ ਦੀ ਇੱਕ ਅਦੁੱਤੀ ਛਾਪ ਛੱਡ ਗਿਆ ਸੀ ਜੋ ਅੱਜ ਆਪਣੇ ਜਾਹੋ-ਜਲਾਲ ਵਿੱਚ ਚਮਕ ਦਮਕ ਰਹੀ ਹੈ।

ਮੋਗੇ ਦਾ ਪੁੱਤਰ ਅਸੰਗ ਹੋਇਆ। ਇਸਦੇ ਨਾਂ 'ਤੇ ਅਸੰਗ ਪੱਤੀ ਹੈ। ਇਸਦਾ ਪੁੱਤਰ ਦਾਨਸ਼ਾਹ ਅਤੇ ਇਸਦਾ ਪੁੱਤਰ ਮਿੱਤਾ ਅਤੇ ਇਸਦੇ ਪੁੱਤਰ ਚੈਨੇ ਨੇ ਇਹ ਮੋਗਾ ਪਿੰਡ ਵਸਾਇਆ ਸੀ।

ਚਰਾਗੋ ਪੁੱਤਰ ਦੀ ਪੱਤੀ ਚਰਾਗਾ ਇਸਦੇ ਨਾਂ 'ਤੇ ਵਸਦੀ ਹੈ। ਸੰਦਲੀ ਪੁੱਤਰ ਦੇ ਨਾਂ 'ਤੇ ਸੰਦਲੀ ਪੱਤੀ ਆਬਾਦ ਹੈ ਅਤੇ ਬਾਘੇ ਪੁੱਤਰ ਦੇਨਾਂ 'ਤੇ ਇਸਦੀ ਪੱਤੀ ਵਸਦੀ ਹੈ ਤੇ ਰੂਪਾ ਪੁੱਤਰ ਦੇ ਨਾਂ 'ਤੇ ਇਸਦੀ ਪੱਤੀ ਆਬਾਦ ਹੈ।

ਇਸ ਮੋਗੇ ਦਾ ਵੱਡਾ ਪੁੱਤਰ ਅਵਲ ਖੈਰ ਸੀ ਜੋ ਸਿੱਧਾਂ ਪੁਰਸ਼ਾਂ ਦੇ ਬੋਲਾਂ ਤੋਂ ਪੈਦਾ ਹੋਇਆ ਸੀ। ਜਦ ਇਹ ਪੈਦਾ ਹੋਇਆ ਸੀ ਤਾਂ ਸਿੱਧ ਪੁਰਸ਼ਾਂ ਦੇ ਬਚਨਾਂ ਅਨੁਸਾਰ ਇਸਨੂੰ ਉਹਨਾਂ ਸਿੱਧ ਪੁਰਸ਼ਾਂ ਦੀ ਹੀ ਝੋਲੀ ਪਾਇਆ ਗਿਆ ਸੀ ਤਾਂ ਸਿੱਧ ਪੁਰਸ਼ਾਂ ਨੇ ਆਸ਼ੀਰਵਾਦ ਦਿੱਤਾ ਸੀ ਕਿ ਇਸ ਦੀਆਂ ਜੜ੍ਹਾਂ ਪਤਾਲ ਵਿੱਚ ਲੱਗਣਗੀਆਂ। ਸਿੱਧ ਪੁਰਸ਼ਾਂ ਦੇ ਬਚਨ ਪੂਰੇ ਹੋਏ। ਅਵੱਲ ਖੈਰ ਨੇ ਆਪਣੇ ਨਾਂ 'ਤੇ ਅਬਲੂ ਖੁਰਾਣਾ ਪਿੰਡ ਵਸਾਇਆ ਅਤੇ ਇਸਦੀ ਅੰਸ਼ ਮਹਿਣੇ, ਲੰਡੇ ਕੇ, ਚੁੱਗੇ, ਧਮੋਟ, ਜਗਰਾਵੋਂ ਕੋਲ ਵੀ ਵਸਦੀ ਹੈ।

ਮੋਗੇ ਗਿੱਲ ਦਾ ਇੱਕ ਭਰਾ ਜੋਗਾ ਸੀ ਜਿਸਦਾ ਵੱਡਾ ਪੁੱਤਰ ਮਹਿਲਾ ਅਤੇ ਦੂਜਾ ਪੁੱਤਰ ਅਜੀਤ ਹੋਇਆ।

ਜੋਗੇ ਗਿੱਲ ਦੇ ਪੁੱਤਰ ਮਹਿਲਾ ਸਿੰਘ ਦੇ ਅਗਵਾੜ ਵੱਖਰੇ ਕਰਕੇ ਜਾਣੇ ਜਾਂਦੇ ਹਨ। ਅਗਵਾੜ ਬੁੱਢੇ ਕਾ ਅਤੇ ਅਗਵਾੜ ਕੁੰਮੀ ਅਤੇ ਰੂਪੇ ਦਾ। ਇਹ ਅਗਵਾੜ ਅੱਗੇ ਪੱਤੀਆਂ ਵਿੱਚ ਵੰਡੇ ਹੋਏ ਹਨ। ਪੱਤੀ ਉਸੰਗ, ਪੱਤੀ ਬਾਜਾ, ਪੱਤੀ ਪੱਲੇ ਕੀ, ਪੱਤੀ ਰੂਪਾ, ਪੱਤੀ ਕੌਲੋ ਅਤੇ ਪੱਤੀ ਮਾਲੋ।

ਜੋਗੇ ਦੇ ਪੁੱਤਰ ਅਜੀਤ ਸਿੰਘ ਦੇ ਵੱਖਰੇ ਅਗਵਾੜ ਹਨ। ਅਗਵਾੜ ਹਾਕਮ ਕਾ, ਅਗਵਾੜ ਢਿੱਲਵਾਂ, ਅਗਵਾੜ ਖੈਹਰਿਆਂ ਦਾ। ਇਹ ਅਗਵਾੜ ਵੀ ਅੱਗੇ ਪੱਤੀਆਂ ਵਿੱਚ ਵੰਡੇ ਹੋਏ ਹਨ। ਪੱਤੀ ਹਾਕਮ, ਪੱਤੀ ਖਾਨਾ, ਪੱਤੀ ਮਾਨਾ, ਸੰਧਵਾਂ, ਬੂਟੀ, ਜੈਦ, ਬੌਰਾ ਆਦਿ ਪੱਤੀਆਂ ਹਨ।

ਜੋਗਾ ਗਿੱਲ ਦੇ ਪੁੱਤਰਾਂ ਦੇ ਦੋ ਵੱਖੋ-ਵੱਖਰੇ ਅਗਵਾੜ ਵੀ ਆਪਣੀ ਵੱਖਰੀ ਹੋਂਦ ਦਰਸਾਉਂਦੇ ਹਨ। ਅੱਜ ਦੀ ਸਥਿਤੀ ਅਨੁਸਾਰ ਇਹਨਾਂ ਦੋਹਾਂ ਪੁੱਤਰਾਂ ਅਤੇ ਮੋਗਾ ਗਿੱਲ



ਦੀਆਂ ਛੇ ਪੱਤੀਆਂ ਵਿੱਚ ਵੀ ਹੋਰਨਾਂ ਗੋਤਾਂ ਦੇ ਲੋਕ ਆਬਾਦ ਹਨ। ਅੱਜ ਤੋਂ ਸਦੀਆਂ ਪਹਿਲਾਂ ਜਦ ਇਹ ਭਾਈ ਵੱਖੋ-ਵੱਖਰੇ ਹੋਏ ਸਨ, ਇਹਨਾਂ ਦੀਆਂ ਵੱਖੋ-ਵੱਖਰੀਆਂ ਪੱਤੀਆਂ ਸਨ। ਪਰ ਅੱਜ ਸਦੀਆਂ ਬੀਤ ਜਾਣ 'ਤੇ ਇਹਨਾਂ ਭਰਾਵਾਂ ਦੀਆਂ ਪੱਤੀਆਂ ਦੇ ਨਾਲ ਨਾਲ ਹੋਰ ਗੋਤ ਵੀ ਜਿਹੜੇ ਇੱਥੇ ਲੰਮੇ ਸਮੇਂ ਤੋਂ ਆਬਾਦ ਹਨ, ਉਹਨਾਂ ਦੀ ਗਿਣਤੀ ਵੀ ਇਹਨਾਂ ਵਾਂਗ ਹੋ ਗਈ ਹੈ ਅਤੇ ਉਹਨਾਂ ਦੇ ਬਜ਼ੁਰਗਾਂ ਦੇ ਨਾਂ 'ਤੇ ਵੀ ਪੱਤੀਆਂ ਹੋਂਦ ਵਿੱਚ ਆਈਆਂ ਹਨ।

ਮੋਗਾ ਅਜੀਤ ਸਿੰਘ ਵਿੱਚ ਅਗਵਾੜ ਢਿੱਲਵਾਂ, ਢਿੱਲੋਂ ਗੋਤ ਦੇ ਲੋਕਾਂ ਦਾ ਅਗਵਾੜ ਹੈ। ਇਹ ਮੋਗਾ ਦੇ ਉੱਤਰਾਧਿਕਾਰੀ ਕਰਕੇ ਜਾਣੇ ਜਾਂਦੇ ਹਨ। ਇਹ ਸਰੋਏ ਰਾਜਪੂਤ ਹਨ। ਸਰਸਾ ਤੋਂ ਉੱਠ ਕੇ ਪੰਜਾਬ ਵਿੱਚ ਆਏ ਹਨ।

ਅਗਵਾੜ ਖਹਿਰਿਆਂ ਦਾ : ਇਸ ਗੋਤ ਦੇ ਲੋਕ ਮੋਗਾ ਆਬਾਦ ਹੋਣ ਉਪਰੰਤ ਹੀ ਇੱਥੇ ਆਏ ਸਨ। ਇੱਥੋਂ ਦੀ ਆਬੋ ਹਵਾ ਇਹਨਾਂ ਨੂੰ ਨਿਰਾਲੀ ਲੱਗੀ। ਇਹ ਪਹਿਲੀਆਂ ਵਿੱਚ ਸਿਰਫ ਚਾਰ ਘਰ ਆਬਾਦ ਹੋਏ ਸਨ। ਅੱਜ ਵਧ ਰਹੀ ਆਬਾਦੀ ਕਰਕੇ ਇਹਨਾਂ ਨੇ ਵੀ ਮੋਗੇ ਵਰਗੇ ਵਿਕਾਸਸ਼ੀਲ ਸ਼ਹਿਰ ਵਿੱਚ ਆਪਣਾ ਇੱਕ ਅਗਵਾੜ ਵਸਾਇਆ ਹੋਇਆ ਹੈ

ਇਸ ਤਰ੍ਹਾਂ ਹੋਰ ਵੀ ਮੋਗੇ ਵਿੱਚ ਜਾਤੀਆਂ ਹਨ, ਜਿੰਨਾਂ ਨੇ ਆਪਣੇ ਮੁਹੱਲੇ ਆਪਣੇ ਵਡੇਰਿਆਂ ਦੇ ਨਾਂ 'ਤੇ ਬਣਾਏ ਹੋਏ ਹਨ। ਕਈ ਬਸਤੀਆਂ ਜਾਤੀ ਜਾਂ ਅੱਲ ਪੈਂਦੀ ਨੂੰ ਵੀ ਜ਼ਾਹਰ ਕਰਦੀਆਂ ਵੇਖੀਆਂ ਜਾਂਦੀਆਂ ਹਨ।

ਇਸ ਤਰ੍ਹਾਂ ਕੁਝ ਬਸਤੀਆਂ ਅਤੇ ਮੁਹੱਲੇ ਨਾਂਵਾਂ ਨਾਲ ਵੀ ਜਾਣੇ ਜਾਂਦੇ ਹਨ। ਜਿਵੇਂ ਗੱਜਾ ਸਿੰਘ ਪੱਤੀ ਖਾਨਾ, ਗਹਿਲ ਸਿੰਘ, ਬੀਹਲਾ ਸਿੰਘ, ਕੇਹਰ ਸਿੰਘ ਅਤੇ ਨੋਧ ਸਿੰਘ ਆਦਿ ਨਾਵਾਂ ਨਾਲ ਇਸ ਮੋਗੇ ਵਿੱਚ ਇਹਨਾਂ ਨੇ ਆਪਣੀ ਪਹਿਚਾਣ ਬਣਾਈ ਹੋਈ ਹੈ।

ਮੋਗੇ ਵਿੱਚ ਹੋਰ ਵੀ ਬਸਤੀਆਂ ਹਨ ਜਿਹੜੀਆਂ ਸਾਡੇ ਰਾਜਨੀਤਿਕ ਲੀਡਰਾਂ, ਗੁਰੂਆਂ ਜਾਂ ਮਹੱਤਵਪੂਰਨ ਵਿਅਕਤੀਆਂ ਦੇ ਨਾਵਾਂ ਉੱਪਰ ਆਪਣੀ ਹੋਂਦ ਦਰਸਾਉਂਦੀਆਂ ਹਨ, ਜਿਵੇਂ ਨਾਨਕ ਨਗਰੀ, ਗੋਬਿੰਦ ਨਗਰ, ਜਵਾਹਰ ਨਗਰ, ਪਟੇਲ ਨਗਰ, ਟੈਗੋਰ ਨਗਰ ਆਦਿ ਬਸਤੀਆਂ ਇਸ ਫੈਲਾਅ ਨੂੰ ਦਰਸਾਉਂਦੀਆਂ ਹਨ।

ਇੱਕ ਸਮਾਂ ਸੀ ਜਦ ਮੋਗਾ ਇੱਕ ਪਿੰਡ ਤੋਂ ਇੱਕ ਕਸਬਾ ਬਣਿਆ (ਕਸਬਾ ਸ਼ਬਦ ਅਰਬੀ ਭਾਸ਼ਾ ਦਾ ਹੈ) ਸੀ ਤਾਂ ਇਹਨਾਂ ਬਸਤੀਆਂ ਵਾਲੇ ਥਾਂ ਖੇਤ ਹੀ ਖੇਤ ਸਨ। ਚਾਰ ਚੁਫੇਰੇ ਉਜਾੜ ਹੀ ਸੀ। ਉਦੋਂ ਬੱਧਨੀ ਅਤੇ ਜੀਰਾ ਆਪਣੇ ਪੂਰੇ ਜਾਹੋ-ਜਲਾਲ ਵਿੱਚ ਸਨ। ਆਮ ਹੀ ਕਹਾਵਤ ਸੀ :

ਜਗਰਾਵਾਂ ਠੰਢੀਆਂ ਛਾਵਾਂ

ਜਸ਼ਨ ਮਨਾਵੇ ਜੀਰੇ ਜੋਗਾ ।
ਬੱਧਣੀ ਪੈਸੇ ਠੱਗਣੀ,
ਮੋਗਾ ਚਾਹ ਜੋਗਾ ।

ਇਹਨਾਂ ਲੋਕ ਕਥਾਵਾਂ ਤੋਂ ਸਾਨੂੰ ਮੋਗੇ ਦੇ ਲੰਮਾ ਸਮਾਂ ਪਹਿਲਾਂ ਪਿਛੜੇ ਰਹਿਣ ਦੀ ਝਲਕ ਨਜ਼ਰ ਆਉਂਦੀ ਹੈ । ਮੋਗੇ ਦਾ ਆਵਾਜਾਈ ਦੇ ਸਾਧਨਾਂ ਅਤੇ ਸੰਚਾਰ ਸਾਧਨਾਂ ਨਾਲ ਨਾਂ ਜੁੜਿਆ ਹੋਣ ਕਰਕੇ ਇਸਦਾ ਵਿਕਾਸ ਪੱਖੋਂ ਪਛੜਨਾ, ਸੰਚਾਰ ਸਾਧਨਾਂ ਨਾਲ ਪਛੜ ਕੇ ਜੁੜਨ ਕਰਕੇ ਹੀ ਹੈ । ਇਸੇ ਕਰਕੇ ਹੀ ਮੋਗੇ ਦੀ ਸੰਸਕ੍ਰਿਤੀ 'ਤੇ ਸੱਭਿਆਚਾਰ ਖਾਲਸ ਰੂਪ ਯਾਨੀ ਬਗੈਰ ਕਿਸੇ ਮਿਲਾਵਟ ਤੋਂ ਹੀ ਨਜ਼ਰੀਂ ਆਉਂਦੇ ਹਨ ।

ਇਹ ਇੱਕ ਹਕੀਕਤ ਹੈ ਕਿ ਮੋਗੇ ਦੇ ਦੱਖਣ-ਪੱਛਮ ਵਿੱਚ ਬੈਰਾੜਾਂ ਨੇ ਆਪਣੀ ਚੌਧਰ ਨੂੰ ਪੱਕੇ ਪੈਰੀਂ ਹੀ ਨਹੀਂ ਕਰ ਲਿਆ ਸੀ । 1644 ਈ: ਵਿੱਚ ਜਦ ਕਪੂਰ ਸਿੰਘ ਚੌਧਰੀ ਬਣਿਆ ਸੀ ਇਸ ਨੇ ਤਾਂ ਨਵਾਬ ਈਸੇ ਖਾਂ ਤੋਂ ਜ਼ਹੀਰਾ, ਗੋਗੋਆਣਾ, ਜੋ ਮੋਗੇ ਦੇ ਉੱਤਰ ਵਾਲੇ ਪਾਸੇ ਹੈ ਨੂੰ ਵੀ ਆਪਣੇ ਕਬਜੇ ਵਿੱਚ ਕਰ ਲਿਆ ਸੀ । ਮਾੜੀ ਪਿੰਡ ਤੋਂ ਇਲਾਵਾ ਜੀਰਾ, ਫਿਰੋਜ਼ਪੁਰ ਸੜਕ 'ਤੇ ਕੁੱਲਗੜ੍ਹੀ ਪਿੰਡ ਵਿੱਚ ਵੀ ਉਸ ਸਮੇਂ ਗੜ੍ਹੀ ਬਣਾਈ ਗਈ ਸੀ

ਮੋਗਾ ਦੇ ਇਲਾਕੇ ਵਿੱਚ ਬੇਸ਼ੱਕ ਗਿੱਲ ਕੌਮ ਦੇ ਵੀ ਪਿੰਡ ਕਾਫੀ ਸਨ । ਇਹ ਆਪਣੀ ਚੌਧਰ ਕਰਦੇ ਸਨ । ਪਰ ਜ਼ਿਆਦਾ ਦਬਦਬਾ ਬੈਰਾੜਾਂ ਨੇ ਕਾਇਮ ਕਰ ਲਿਆ ਸੀ ।

ਮੋਗਾ ਇਲਾਕੇ ਦੇ ਪਿੰਡ ਕੰਡਿਆਲ ਵਿੱਚ ਤਾਂ ਬੈਰਾੜਾਂ ਨੇ ਆਪਣੀ ਸੁਰੱਖਿਆ ਲਈ ਇੱਕ ਕਿਲ੍ਹਾ ਵੀ ਬਣਾਇਆ ਹੋਇਆ ਸੀ । ਇਹਨਾਂ ਚੌਧਰੀਆਂ ਦੀ ਲਿਆਕਤ ਅਤੇ ਕੌਮੀ ਪਿਆਰ ਦੀ ਝਲਕ ਦੂਜਿਆਂ ਕਬੀਲਿਆਂ ਦੇ ਲੋਕਾਂ ਨਾਲ ਪਿਆਰ ਸਤਿਕਾਰ 'ਚੋਂ ਮਿਲਦੀ ਹੈ । ਜਦ ਕਪੂਰ ਸਿੰਘ ਚੌਧਰੀ ਸੀ ਤਾਂ ਮੋਗਾ ਇਲਾਕੇ ਵਿੱਚ ਵਸਦੇ ਪਿੰਡਾਂ ਦੇ ਲੋਕ ਇਸਦੀ ਚੌਧਰ ਵਾਲੇ ਪਿੰਡਾਂ ਵਿੱਚ ਆ ਕੇ ਵੱਸਣੇ ਸ਼ੁਰੂ ਹੋ ਗਏ ਸਨ । ਇਸਦੀ ਜਿਉਂਦੀ ਜਾਗਦੀ ਮਿਸਾਲ ਮੋਗੇ ਦੇ ਨੇੜਲੇ ਪਿੰਡਾਂ ਵਿੱਚੋਂ ਵੱਟੂ ਰਾਜਪੂਤ, ਖੋਸੇ ਜੱਟ, ਅਰਾਈਂ ਜੱਟ, ਸੰਘੇ ਜੱਟ, ਧਾਲੀਵਾਲ, ਢਿੱਲੋਂ, ਸਰਾਂ, ਸੋਢੀ, ਰੰਧਾਵੇ, ਹੁੰਦਲ, ਖੋਸੇ, ਸੰਧੂ, ਚਾਹਿਲ, ਮਾਨ, ਭੁੱਲਰ, ਹੇਅਰ, ਬੁੱਟਰ, ਤੂਰ ਜਾਂ ਤੰਵਾਰ ਅਦਿ ਇੱਥੇ ਆ ਕੇ ਵਸੇ ਹਨ । ਜਿਵੇਂ ਮੋਗਾ ਇੱਕ ਪਿੰਡ ਤੋਂ ਕਸਬਾ ਅਤੇ ਕਸਬੇ ਤੋਂ ਸ਼ਹਿਰ ਬਣਿਆ ਤਾਂ ਇਹ ਲੋਕ ਮੋਗੇ ਵਿੱਚ ਹੀ ਆਬਾਦ ਹੋ ਗਏ ।

ਮੋਗਾ ਇਲਾਕੇ ਦੀ ਇਸ ਸਾਂਝੀਵਾਲਤਾ ਨੇ ਜਿੱਥੇ 'ਇੱਕ ਬੂੰਦ ਤੋਂ ਸਭ ਜਗ ਉਪਜਿਆ ਕੋਣ ਭਲੇ ਕੋ ਮੰਦੇ' ਦੀ ਧਾਰਨਾ ਨੂੰ ਜਿੱਥੇ ਅਮਲੀ ਜਾਮਾ ਪਹਿਨਾਇਆ ਹੈ ਨਾਲ ਹੀ ਦਸਤਕਾਰੀ ਸ੍ਰੇਣੀਆਂ ਨੂੰ ਵੀ ਇਸ ਮੰਡਲ ਵਿੱਚ ਸ਼ਾਮਿਲ ਕੀਤਾ, ਜਿਵੇਂ ਅਰੋੜਾ, ਬਾਣੀਏ, ਸੂਦ, ਰਾਮਗੜ੍ਹੀਏ ਆਦਿ ।



ਤਕਰੀਬਨ 1684 ਇਸ ਮੋਗੇ ਦੇ ਇਲਾਕੇ ਦਾ ਗੁਰਮਤ ਦੇ ਵਿਕਾਸ ਦਾ ਸਮਾਂ ਹੈ । ਗੁਰੂ ਛੇਵੇਂ ਪਾਤਸ਼ਾਹ ਸੱਚੇ ਧਰਮ ਦੀ ਜਗਿਆਸਾ ਲੋਕਾਈ ਤੱਕ ਪਹੁੰਚਾਉਣ ਲਈ ਮਾਲਵੇ ਦੀ ਰਮਤ ਕਰਕੇ ਜਦ ਡਰੋਲੀ ਆਪਣੇ ਸਾਢੂ ਦੇ ਘਰ ਪਹੁੰਚੇ ਤਾਂ ਸੰਘਿਆਂ ਨੇ ਯਥਾਸ਼ਕਤ ਸੇਵਾ ਕੀਤੀ ਤਾਂ ਗੁਰੂ ਜੀ ਆਪਣੇ ਪ੍ਰਚਾਰ ਵਿੱਚ ਭਗਤੀ ਅਤੇ ਸ਼ਕਤੀ ਦੀ ਵੰਡ ਕਰਦਿਆਂ ਡਰੋਲੀ ਦੀ ਸੰਗਤ ਨੂੰ ਵੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਪੋਥੀ ਅਤੇ ਕਟਾਰ ਬਖ਼ਸ਼ੀ ਸੀ । ਪੋਥੀ ਪਰਮੇਸ਼ਰ ਦਾ ਥਾਨ ਹੈ । ਇਹ ਸਰਬ ਕਲਿਆਣ ਹਿੱਤ ਹੈ ਅਤੇ ਕਟਾਰ (ਤਲਵਾਰ) ਜਦ ਜ਼ਾਬਰ ਦੇ ਜ਼ੁਲਮ ਦੀ ਹੱਦ ਵਧ ਜਾਵੇ, ਤਾਂ ਤਲਵਾਰ ਉਠਾ ਕੇ ਆਪਣੀ ਅਤੇ ਮਜ਼ਲੂਮਾਂ ਦੀ ਰੱਚਿਆ ਕਰਨੀ, ਇਹ ਸ਼ਾਸਤਰ ਦੀ ਰਹਿਤ ਮਰਯਾਦਾ ਹੈ । ਪੋਥੀ ਗਿਆਨ ਹਿੱਤ ਅਤੇ ਤਲਵਾਰ ਇਸ ਗਿਆਨ (ਸਿੱਖਿਆ) ਦਾ ਚਮਤਕਾਰ ਹੈ ।

ਸ਼ਮਸ਼ੇਰ ਸਿੰਘ ਅਸ਼ੋਕ ਆਪਣੀ ਪੁਸਤਕ ਲਾਈਫ ਐਂਡ ਕਲਚਰ ਆਫ ਦੀ ਪੰਜਾਬ ਵਿੱਚ ਲਿਖਦੇ ਹਨ ਕਿ ਮੋਗਾ ਇਲਾਕੇ ਦੇ ਸੰਘੇ ਗੁਰੂ ਦੇ ਪੂਰਨ ਸਿੱਖ ਅਤੇ ਸ਼ਰਧਾਲੂ ਹਨ ।ਇਸ ਸੰਘਾ ਖਾਨਦਾਨ ਦੀ ਗੁਰੂ ਘਰ ਨਾਲ ਨੇੜਤਾ ਹੋਣ ਕਰਕੇ ਇਹਨਾਂ ਨੂੰ 'ਭਾਈ ਕਾ ਖਿਤਾਬ' ਮਿਲਿਆ ਅਤੇ ਡਰੋਲੀ ਭਾਈ ਕੀ ਕਰਕੇ ਪ੍ਰਸਿੱਧ ਹੋ ਗਈ । ਇਹ ਵੀ ਮੋਗੇ ਦੇ ਇਲਾਕੇ ਦੀ ਮਹਾਨਤਾ ਹੈ ।

ਮੋਗੇ ਦੇ ਇਲਾਕੇ ਦਾ ਇਤਿਹਾਸਕ ਪਿੰਡ ਡਰੋਲੀ ਭਾਈ ਹੋਰ ਵੀ ਕਈ ਇਤਿਹਾਸਕ ਘਟਨਾਵਾਂ ਨੂੰ ਆਪਣੀ ਹਿੱਕ ਵਿੱਚ ਸਮੋਈ ਬੈਠਾ ਹੈ । ਡਰੋਲੀ ਭਾਈ ਬਾਬਾ ਗੁਰਦਿੱਤੇ ਜੀ ਦਾ ਜਨਮ ਅਸਥਾਨ ਹੈ । ਮਾਤਾ ਦਸੋਧਰੀ ਜੀ ਦੀ ਸਮਾਧ, ਗੁਰੂ ਕਾ ਖੂਹ, ਦਰਬਾਰ ਸਾਹਿਬ, ਜੋ ਗੁਰੂ ਜੀ ਦੇ ਦਰਬਾਰ ਦੀ ਜਗ੍ਹਾ ਹੈ, ਅਤੇ ਗੁਰੂ ਗ੍ਰੰਥ ਸਾਹਿਬ ਜੀ ਜਿਸ ਬਾਰੇ ਦਸ਼ਮ ਗੁਰੂ ਜੀ ਦਾ ਹੁਕਮ ਹੈ ਕਿ ਨੰਦ ਚੰਦ ਦੀ ਔਲਾਦ ਵਿੱਚੋਂ ਜੇ ਕੋਈ ਇਸਨੂੰ ਪੜ੍ਹੇਗਾ ਤਾਂ ਅੰਨ੍ਹਾ ਹੋ ਜਾਵੇਗਾ । ਇਸ ਗੁਰੂ ਗ੍ਰੰਥ ਸਾਹਿਬ ਜੀ ਨੂੰ ਨੰਦ ਚੰਦ ਆਨੰਦਪੁਰੋਂ ਲੈ ਕੇ ਆਏ ਸਨ ।

ਇੱਕ ਵਾਰ ਜਦ ਛੇਵੇਂ ਪਾਤਸ਼ਾਹ ਮਾਲਵੇ ਦੀ ਰਮਤ ਦੌਰਾਨ ਪ੍ਰਚਾਰ ਹਿੱਤ ਡਰੋਲੀ ਆਏ ਸਨ ਤਾਂ ਮੋਗੇ ਦੇ ਗਿੱਲਾਂ ਨੇ ਜਾ ਗੁਰੂ ਜੀ ਨੂੰ ਬੇਨਤੀ ਕੀਤੀ । ਗੁਰੂ ਜੀ ਗਿੱਲਾਂ ਦੀ ਬੇਨਤੀ ਮੰਨ ਕੇ ਮੋਗੇ ਆਏ ਸਨ । ਗੁਰੂ ਜੀ ਨੇ ਜਿਸ ਜਗ੍ਹਾ 'ਤੇ ਬੈਠ ਕੇ ਗੁਰੂ ਪ੍ਰੇਮੀਆਂ ਨੂੰ ਪ੍ਰੇਮ ਵਿੱਚ ਆ ਕੇ ਗੁਰੂ ਬਚਨਾਂ ਨਾਲ ਨਿਹਾਲ ਕੀਤਾ ਸੀ, ਗੁਰੂ ਜੀ ਦੀ ਯਾਦ ਵਿੱਚ ਉਸ ਜਗ੍ਹਾ ਉੱਪਰ ਇੱਕ ਸੁੰਦਰ ਗੁਰੂਦੁਆਰਾ ਗੁਰੂਸਰ ਬਣਿਆ ਹੋਇਆ ਹੈ ।

ਮੋਗੇ ਦਾ ਸਿੱਧਾਂ ਨਾਲ ਪਿਆਰ ਜਾਂ ਉਹਨਾਂ ਦਾ ਉਪਾਸ਼ਕ ਹੋਣਾ, ਮੋਗੇ ਦੇ ਇਤਿਹਾਸ ਵਿੱਚ ਉਸਦੇ ਜੀਵਨ ਨਾਲ ਵਾਪਰੀਆਂ ਘਟਨਾਵਾਂ ਚੜ੍ਹਦੇ ਸੂਰਜ ਵਾਂਗ ਉਜਾਗਰ ਹਨ । ਮੋਗੇ ਗਿੱਲ ਦੀ ਧਾਰਮਿਕ ਪ੍ਰਵਿਰਤੀ ਬਾਰੇ ਇਹ ਉਸਦੇ ਪ੍ਰਵਾਰਕ ਉਦਰੇਵੇਂ ਸਨ ਜਿੰਨ੍ਹਾਂ ਨੇ ਉਸਦੀ

ਨਿੱਜ ਪ੍ਰਾਪਤੀ ਦੇ ਨਾਲ ਨਾਲ ਉਸਨੂੰ ਸਮੇਂ ਦੇ ਜ਼ਾਬਰਾਂ ਜ਼ਰਵਾਣਿਆਂ ਤੋਂ ਵੀ ਸੁਰੱਖਿਅਤ ਰੱਖਿਆ ਸੀ।

ਮੋਗੇ ਦੇ ਦੇਵੀ ਦਾ ਉਪਾਸ਼ਕ ਹੋਣ ਬਾਰੇ ਵਿੱਚ ਕੋਈ ਅਤਕਥਨੀ ਨਹੀਂ। ਚੌਕ ਸ਼ੇਖਾਂ ਵਾਲਾ ਕੋਲ ਦੇਵੀ ਸ਼ਿਵਾਲਾ ਇੱਕ ਪੁਰਾਤਨ ਯਾਦਗਾਰ ਹੈ। ਇਹ ਸ਼ਿਵਾਲਾ ਕਿਸੇ ਸਮੇਂ ਮੋਗੇ ਗਿੱਲ ਦਾ ਸ਼ਰਧਾਪੂਰਨ ਅਸਥਾਨ ਸੀ ਜਿੱਥੋਂ ਉਸਨੂੰ ਆਤਮਿਕ ਸ਼ਕਤੀ ਪ੍ਰਾਪਤ ਹੁੰਦੀ ਸੀ।

ਮੋਗੇ ਦੇ ਉੱਤਰੀ-ਪੂਰਬੀ ਹਿੱਸੇ ਵਿੱਚ ਨਵਾਬ ਈਸੇ ਖਾਂ 17ਵੀਂ ਸਦੀ ਵਿੱਚ ਤਾਕਤ ਹਾਸਿਲ ਕਰ ਚੁੱਕੇ ਸਨ। ਇਹਨਾਂ ਦੀ ਤਾਕਤ ਸਤਾਰ੍ਹਵੀਂ ਸਦੀ ਦੇ ਅਖ਼ੀਰ ਵਿੱਚ ਅਤੇ ਅਠਾਰ੍ਹਵੀਂ ਸਦੀ ਦੇ ਸ਼ੁਰੂ ਵਿੱਚ ਪੂਰੇ ਜੋਬਨ ਉੱਤੇ ਸੀ।

ਗਲੋਸਰੀ ਆਫ ਟਰਾਈਬਜ਼ ਐਂਡ ਕਾਸਟਸ ਵਾਲੀਅਮ – 3, ਪੇਜ 163 ਅਨੁਸਾਰ ਇਹ ਨਿਆਜੀ ਪਠਾਣਾਂ ਦਾ ਇੱਕ ਕਬੀਲਾ ਹੈ। ਇਹ ਪਹਿਲਾਂ ਦੱਖਣ ਵੱਲ ਗਜਨੀ ਦੇ ਨੇੜੇ ਰਹਿੰਦਾ ਸੀ ਤੇ ਫੇਰ ਈਸੇਖਾਂ ਦੇ ਨਾਂ ਨਾਲ ਮਸ਼ਹੂਰ ਹੋਇਆ ਇਹ ਨਿਆਜੀ ਇਬਰਾਹੀਮ ਦੇ ਤੀਜੇ ਪੁੱਤਰ ਦੀ ਔਲਾਦ ਲੋਧੀ ਕਬੀਲੇ ਦੀਆਂ ਮੂਹੀਆਂ ਵਿੱਚੋਂ ਹਨ।

ਮਹਾਨ ਕੋਸ਼ ਭਾਈ ਕਾਹਨ ਸਿੰਘ ਨਾਭਾ ਅਨੁਸਾਰ ਨਿਆਜੀ ਲੋਧੀ ਪਠਾਣਾਂ ਦੀ 'ਮਤੀ' ਸ਼ਾਖ ਦੀ ਕੁੱਲ ਵਿੱਚੋਂ ਹਨ। ਇਹ ਪਸ਼ੂ ਪਾਲਕ ਕਬੀਲੇ ਹਨ। ਇਹਨਾਂ ਦਾ ਉੱਤਰ ਭਾਰਤ 'ਤੇ ਕਿਸੇ ਸਮੇਂ ਬੋਲ ਬਾਲਾ ਹੁੰਦਾ ਸੀ। ਇਹਨਾਂ ਨੂੰ ਇਸ ਸਥਾਨ ਤੋਂ ਨਾਦਰ ਨੇ ਹਮਲੇ ਕਰਕੇ ਭਜਾ ਦਿੱਤਾ ਸੀ। ਇਹਨਾਂ ਦੇ ਵਡੇਰੇ ਇਬਰਾਹੀਮ ਲੋਧੀ ਨੂੰ ਗੁਰੂ ਨਾਨਕ ਦੇਵ ਜੀ ਨੇ ਸੱਤ ਦਾ ਉਪਦੇਸ਼ ਦਿੱਤਾ ਸੀ। 1526 ਵਿੱਚ ਇਬਰਾਹੀਮ ਨੂੰ ਬਾਬਰ ਨੇ ਹਰਾ ਕੇ ਦਿੱਲੀ 'ਤੇ ਕਬਜਾ ਕਰ ਲਿਆ ਸੀ। (ਮੋਗੇ ਦੇ ਦੱਖਣ-ਪੱਛਮ ਦੀ ਚੌਧਰ ਸੰਘਰ ਬੈਰਾੜ ਨੂੰ ਬਾਬਰ ਨੇ ਦਿੱਲੀ ਜਿੱਤਣ ਤੋਂ ਬਾਦ ਹੀ ਦਿੱਤੀ ਸੀ) ਬਾਬਰ ਦੀ ਮੌਤ ਤੋਂ ਬਾਦ ਇਸਦਾ ਪੁੱਤਰ ਹਮਾਯੂੰ ਰਾਜ ਭਾਗ ਦਾ ਮਾਲਕ ਹੋਇਆ। ਉਸਨੇ 1540 ਵਿੱਚ ਸ਼ੇਰ ਸ਼ਾਹ ਸੂਰੀ ਨਾਲ 'ਚਕਸਾ ਦੇ ਮੁਕਾਮ 'ਤੇ ਬੜੀ ਘਮਸਾਨ ਦੀ ਲੜਾਈ ਲੜੀ ਸੀ।

ਸ਼ੇਰ ਸ਼ਾਹ ਸੂਰੀ ਦੇ ਦਰਬਾਰ ਵਿੱਚ ਈਸੇ ਖਾਂ, ਸੂਦੇ ਖਾਂ ਨਿਆਜੀ ਅਤੇ ਜ਼ੈਬਤ ਖਾਂ ਤਿੰਨੇ ਭਾਈ ਬੜੇ ਸਤਿਕਾਰੇ ਜਾਂਦੇ ਸਨ। ਇਹ ਤਿੰਨੇ ਭਾਈ ਉੱਚੇ ਅਹੁਦਿਆਂ 'ਤੇ ਬਿਰਾਜ਼ਮਾਨ ਸਨ।

ਚਕਸਾ ਦੇ ਮੁਕਾਮ 'ਤੇ ਹੋਈ ਲੜਾਈ ਵਿੱਚ ਹੈਬਤ ਖਾਂ ਇੱਕ ਸਿਪਾਹ-ਸਿਲਾਰ ਵਜੋਂ ਲੜਿਆ ਸੀ। ਜਿਸਨੇ ਹਮਾਯੂੰ ਦੀਆਂ ਫੌਜਾਂ ਨੂੰ ਜੰਗੇ ਮੈਦਾਨ ਵਿੱਚ ਭਾਜੜ ਪਾ ਦਿੱਤੀ ਸੀ। ਈਸੇ ਖਾਂ ਨੇ ਹਮਾਯੂੰ ਦੀਆਂ ਭਜਦੀਆਂ ਫੌਜਾਂ ਦਾ ਪਿੱਛਾ ਸਿੰਧ ਤੱਕ ਕੀਤਾ ਸੀ। ਇਸ ਜਿੱਤ ਦੀ ਖ਼ੁਸ਼ੀ ਵਿੱਚ ਸ਼ੇਰ ਸ਼ਾਹ ਸੂਰੀ ਨੇ ਹੈਬਤ ਖਾਂ ਨੂੰ ਗਵਰਨਰ ਪੰਜਾਬ ਥਾਪ ਦਿੱਤਾ ਸੀ ਅਤੇ



ਈਸੇ ਖਾਂ ਨੂੰ ਵੀ ਵੱਧ ਅਧਿਕਾਰਾਂ ਨਾਲ ਸਨਮਾਨਿਆ ਗਿਆ ਸੀ।

ਕੋਟ ਈਸੇ ਖਾਂ ਦਾ 17ਵੀਂ ਸਦੀ ਵਿੱਚ ਆਬਾਦ ਹੋਣਾ ਲਿਖਿਆ ਗਿਆ ਹੈ। ਨਗਰ ਕੋਟ ਈਸੇ ਖਾਂ ਦੇ ਚਾਰ ਚੁਫੇਰੇ ਕੋਟ ਨੁਮਾ ਚੌੜੀ ਕੰਧ, ਚਾਰ ਮੇਨ ਦਰਵਾਜੇ ਅਤੇ ਵਿਚਕਾਰ ਇੱਕ ਚੌਂਕ ਇਸਦੀ ਸੁਰੱਖਿਆ ਦੀ ਆਲ੍ਹਾ ਦਰਜੇ ਦੀ ਵਿਗਿਆਨਕ ਸੋਚ ਸੀ। ਇਸਦੀ ਸੁਰੱਖਿਆ ਦਾ ਕਾਰਣ ਇਹ ਸੀ ਕਿ ਕੋਟ ਈਸੇ ਖਾਂ ਦੇ ਚੌਗਿਰਦੇ ਮੰਜ ਰਾਜਪੂਤਾਂ ਦਾ ਬੋਲਬਾਲਾ ਸੀ। ਸ਼ੇਰ ਸ਼ਾਹ ਦੀ 1545 ਨੂੰ ਮੌਤ ਹੋ ਗਈ, ਇਸ ਦਾ ਵਾਰਸ ਇਸਲਾਮ ਸ਼ਾਹ ਹੋਇਆ। ਇਸ ਵਾਰਸ ਸ਼ਾਹ ਨੇ ਇੰਨ੍ਹਾਂ ਤਿੰਨੇ ਭਰਾਵਾਂ ਨੂੰ ਇਹਨਾਂ ਦੇ ਅਹੁਦਿਆਂ ਤੋਂ ਹਟਾ ਕੇ ਆਪਣੇ ਹੋਰ ਵਫਾਦਾਰਾਂ ਨੂੰ ਇਹ ਅਹੁਦੇ ਦੇ ਦਿੱਤੇ ਸਨ। ਇਹਨਾਂ ਤਿੰਨਾਂ ਭਰਾਵਾਂ ਨੇ ਵਾਰਸ ਾ ਹ ਦੀਆਂ ਵਧੀਕੀਆਂ ਤੋਂ ਤੰਗ ਆ ਕੇ, ਸੈਦ ਖਾਂ ਦੀ ਮਦਦ ਨਾਲ ਵਾਰਸ ਖ਼ਿਲਾਫ ਬਗਾਵਤ ਕਰ ਦਿੱਤੀ ਜੋ ਸਫਲ ਨਾ ਹੋ ਸਕੇ।

ਗਲੋਸਰੀ ਆਫ ਟ੍ਰਾਈਬਜ਼ ਐਂਡ ਕਾਸਟਜ਼ ਵਾਲੀਅਮ–3, ਪੇਜ 168 ਅਨੁਸਾਰ ਇਹ ਭਰਾ ਇੱਥੋਂ ਨਿੱਕਲ ਗਏ। ਪਹਿਲਾਂ ਇਹ 'ਗਖੜਾਂ' ਕੋਲ ਗਏ। ਇੱਥੋਂ ਇਹਨਾਂ ਨੂੰ ਕਸ਼ਮੀਰ ਜਾਣਾ ਪਿਆ। ਇਹ ਚਾਰੇ ਭਾਈ 1550 ਈ: ਵਿੱਚ ਮਾਰੇ ਗਏ।

ਇਤਿਹਾਸਕਾਰਾਂ ਨੇ ਈਸੇ ਖਾਂ ਸਮੇਤ ਇਹਨਾਂ ਭਰਾਵਾਂ ਦੀ ਮੌਤ 1550 ਈ: ਵਿੱਚ ਲਿਖੀ ਹੋਈ ਮਿਲਦੀ ਹੈ ਤੇ ਕੋਟ ਈਸੇ ਖਾਂ ਵਸਾਇਆ ਜਾਂਦਾ ਹੈ 17ਵੀਂ ਸਦੀ ਵਿੱਚ। 150 ਸ਼ਾਲ ਦਾ ਫਰਕ ਹੈ ਇਤਿਹਾਸਕਾਰਾਂ ਦੀਆਂ ਲਿਖਤਾਂ ਵਿੱਚ।

ਫਿਰੋਜ਼ਪੁਰ ਗਜ਼ਟੀਅਰ 1983 ਪੰਨਾ 38 ਅਨੁਸਾਰ ਅਕਬਰ ਬਾਦਸ਼ਾਹ ਸਮੇਂ ਨੇਤ ਅਹਿਮਦ ਖਾਨ ਤੀਰ ਚਲਾਉਣ ਵਿੱਚ ਬੜਾ ਨਿਪੁੰਨ ਸੀ। ਇਸ ਨੂੰ ਪਰਸ਼ੀਆ ਤੋਂ ਆਇਆ ਲਿਖਿਆ ਗਿਆ ਹੈ। ਅਕਬਰ ਬਾਦਸ਼ਾਹ ਨੂੰ ਜਦ ਇਸ ਦੀ ਨਿਪੁੰਨਤਾ ਬਾਰੇ ਪਤਾ ਲੱਗਾ ਤਾਂ ਅਕਬਰ ਨੇ ਇਸਨੂੰ ਈਸੇ ਖਾਂ ਦਾ ਨਵਾਬ ਥਾਪ ਦਿੱਤਾ।

ਗਜਟੀਅਰ ਫਿਰੋਜ਼ਪੁਰ 1983 ਪੇਜ 29 ਅਨੁਸਾਰ 1543 ਈ: 'ਚ ਬਹੁਤ ਭਾਰੀ ਮਹਾਂਮਾਰੀ ਪੈ ਗਈ ਸੀ। ਫਿਰੋਜ਼ਪੁਰ ਤੋਂ ਮਹਾਂਮਾਰੀ ਦੇ ਮਾਰੇ ਭਾਂਬੜੇ ਲੋਕ ਕੋਟ ਈਸੇ ਖਾਂ ਆ ਗਏ ਸਨ। ਇਹਨਾਂ ਤੱਥਾਂ ਦੇ ਆਧਾਰ 'ਤੇ ਕੋਟ ਈਸੇ ਖਾਂ 17ਵੀਂ ਸਦੀ ਤੋਂ ਪਹਿਲਾਂ ਹੀ ਆਬਾਦ ਹੋਇਆ ਹੋਊਗਾ।

ਮੋਗੇ ਦੇ ਇਹ ਉੱਤਰ ਵਾਲਾ ਪਾਸਾ ਅਨੇਕਾਂ ਇਤਿਹਾਸਕ ਘਟਨਾਵਾਂ ਨੂੰ ਆਪਣੀ ਫੌਲਾਦੀ ਧਰਤੀ ਵਿੱਚ ਸਮੋਈ ਬੈਠਾ ਹੈ। ਕੋਟ ਈਸੇ ਖਾਂ ਦਾ ਦਰਵਾਜਾ ਆਪਣੀ ਹੀ ਸ਼ਾਨ ਕਰਕੇ ਕਿਸੇ ਸਮੇਂ ਰਾਜਧਾਨੀ ਬਨਣ ਦੀ ਸ਼ਾਹੀ ਠਾਠ ਦੀ ਝਲਕ ਦਰਸਾਉਂਦਾ ਹੈ। ਅੱਜ ਕੱਲ ਇਸ ਦਰਵਾਜੇ ਦਾ ਇੱਕ ਖਣ ਡਿੱਗਿਆ ਹੋਇਆ ਹੈ। ਇਸ ਦਰਵਾਜੇ 'ਤੇ ਇੱਕ ਲਟੈਣ

ਚੜ੍ਹੀ ਹੋਈ ਹੈ ਜੋ ਉਸ ਸਮੇਂ ਦੀ ਕਲਾ ਦਾ ਇੱਕ ਅਲੌਕਿਕ ਨਮੂਨਾ ਹੈ । ਇਸ 'ਤੇ ਔਰੰਗਸ਼ਾਹ ਬਾਦਸ਼ਾਹ ਦਾ ਨਾਂ ਵੀ ਉੱਕਰਿਆ ਹੋਇਆ ਹੈ ਅਤੇ ਫਾਰਸੀ ਵਿੱਚ ਇੱਕ ਸ਼ੇਅਰ ਵੀ ਲਿਖਿਆ ਹੋਇਆ ਹੈ :

ਐਨ ਕਮਰ ਬੁਲੰਦ ਅਸਤ ਬਸੇ ਇਸਤਵਾਰ
ਦਰ ਹਿਫ਼ਜ਼ ਖੋਇਸ਼ ਖ਼ੁਦਾਇਆ ਬਜ਼ਰ
ਦਰ ਅ਼ਹਿਦ ਔਰੰਗਸ਼ਾਹ, ਬਰਖ਼ੁਰਦਾਰ ਅਸਤ
ਕ਼ੁਦਰਾਨ ਬਰਦਾਰ ..............................
ਗੁਰਦਿੱਤ ਮੱਲ ਅਨ ਕੇ ਸਨ ਗੋ ਤੂ
ਕੇ ਪੰਜ ਵਕਤ ਦੁਆ ਗੋਏ ਤੂੰ

(ਫਾਰਸੀ ਭਾਸ਼ਾ ਵਿੱਚ)

ਮੋਗੇ ਦੇ ਉੱਤਰ ਵੱਲ ਦਾ ਏਰੀਆ ਇੱਕ ਸਮੇਂ ਮਨਸੂਰ ਖਾਂ ਭੱਟੀ ਕੋਲ ਵੀ ਰਿਹਾ । ਉਸਨੇ ਇਸ ਖਿੱਤੇ 'ਤੇ ਆਪਣੀ ਚੌਧਰ ਜਮਾਈ । ਅਕਬਰ ਬਾਦਸ਼ਾਹ ਨੇ ਇਹ ਇਲਾਕਾਮਨਸੂਰ ਖਾਂ ਤੋਂ ਲੈ ਕੇ ਇਸ ਦੀ ਚੌਧਰ ਬੈਰਾੜਾਂ ਨੂੰ ਦੇ ਦਿੱਤੀ ਸੀ ।

ਨਵਾਬ ਈਸੇ ਖਾਂ ਇਸ ਇਲਾਕੇ ਨੂੰ ਆਪਣਾ ਇਲਾਕਾ ਸਮਝਦਾ ਸੀ ਅਤੇ ਕਬਜ਼ਾ ਕਰਨ ਲਈ ਹਮੇਸ਼ਾ ਤਤੱਪਰ ਰਹਿੰਦਾ ਸੀ । ਬੈਰਾੜਾਂ ਨੇ ਈਸੇ ਖਾਂ ਦੀਆਂ ਹਰਕਤਾਂ ਨੂੰ ਵੇਖ ਕੇ ਕੰਡਿਆਲ ਆਪਣੀਆਂ ਸਰਗਰਮੀਆਂ ਦਾ ਕੇਂਦਰ ਬਣਾ ਲਿਆ ਸੀ ।

ਨਵਾਬ ਈਸੇ ਖਾਂ ਬੈਰਾੜਾਂ ਨਾਲ ਹਰ ਸਮੇਂ ਇੱਟ ਖੜੱਕਾ ਰੱਖਦਾ ਸੀ । ਈਸੇ ਖਾਂ ਨੇ 'ਸੱਯਦ ਈਸਾ' ਦੇ ਰਾਹੀ ਕਪੂਰ ਸਿੰਘ ਬੈਰਾੜ ਨੂੰ ਆਪਣੇ ਘਰ ਰੋਟੀ ਵਰਜ ਕੇ ਘਰ ਆਏ ਕਪੂਰੇ ਨੂੰ ਪਕੜ ਕੇ ਗਲੋਟੀ ਵਾਲੇ ਦਰਵਾਜੇ ਸਾਹਪਣੇ ਟੰਗ ਦਿੱਤਾ ਸੀ । ਜਿਸ ਕਰਕੇ ਕਪੂਰੇ ਦੀ 1709 ਵਿੱਚ ਮੌਤ ਹੋ ਗਈ ਸੀ ।

ਇਹਨਾਂ ਬੈਰਾੜਾਂ ਦੀ ਟਕਰਾਓ ਦੀ ਨੀਤੀ ਢਿੱਲੀ ਪੈਣ ਦੀ ਬਿਜਾਏ ਹੋਰ ਸਖ਼ਤ ਹੋ ਗਈ ਤੇ ਚੌਧਰੀ ਕਪੂਰੇ ਦਾ ਪੁੱਤਰ ਸੁਖੀਆ ਬਣ ਗਿਆ ਸੀ । ਬਾਪ ਦਾ ਬਦਲਾ ਲੈਣ ਲਈ ਇਹਨਾਂ ਨੇ ਹਿਸਾਰ ਦੇ ਸੂਬੇਦਾਰ ਸਰਦਾਰ ਖਾਨ ਨਾਲ ਦੋਸਤੀ ਗੰਢ ਲਈ ਸੀ ।

ਹਿਸਟਰੀ ਆਫ ਦੀ ਪੰਜਾਬ ਪੇਜ 278 ਅਨੁਸਾਰ ਫਰਕਸੀਅਰ 1713 ਈ: ਵਿੱਚ ਦਿੱਲੀ ਦਾ ਬਾਦਸ਼ਾਹ ਬਣਿਆ । ਇਸ ਨੇ ਹੁਕਮ ਜਾਰੀ ਕੀਤਾ ਕਿ ਸੂਬਾ ਹਿਸਾਰ ਆਪਣੀਆਂ ਫੌਜਾਂ ਦੀ ਤਿਆਰੀ ਕਰਕੇ ਤੇ ਸੂਬਾ ਲਹੌਰ ਤੋਂ ਵੀ ਲੋੜ ਅਨੁਸਾਰ ਫੌਜ ਮੰਗਵਾ ਕੇ ਈਸੇ ਖਾਂ ਨੂੰ ਕਾਬੂ ਕੀਤਾ ਜਾਵੇ ।

ਸ਼ਾਹਦਾਨ ਖਾਨ ਇਹ ਹੁਕਮ ਲੈ ਕੇ ਹਿਸਾਰ ਹੁੰਦਾ ਹੋਇਆ ਕਪੂਰ ਸਿੰਘ ਦੇ



ਲੜਕਿਆਂ ਪਾਸ ਗਿਆ । ਲੜਾਈ ਲਈ ਤਿਆਰੀ ਕੀਤੀ ਗਈ ।

ਇਸ ਲੜਾਈ ਵਿੱਚ ਬੈਰਾੜਾਂ ਵੱਲੋਂ ਸੇਮਾਂ ਦੀ ਔਲਾਦ, ਸੁਰਤੀਆਂ ਦੀ ਔਲਾਦ, ਰਜਾਦਾ ਦੀ ਔਲਾਦ, ਰਾਜਿਆਣਾ, ਰੋਡੇ ਤੋਂ ਲੈ ਕੇ ਜੋਧੇ ਦੀ ਔਲਾਦ ਚੀਦਾ, ਸੁੱਖਾ ਦੀ ਔਲਾਦ ਸਾਰੇ ਸੂਰਮੇ ਯੋਧੇ ਨਿਆਮੀ ਵਾਲੇ ਇੱਕਠੇ ਹੋਏ ਅਤੇ ਮੀਟਿੰਗਾਂ ਕਰਕੇ ਪਿੰਡ ਕੰਡਿਆਲ ਵਿੱਚ ਪਹੁੰਚ ਗਏ । ਸੂਬਾ ਲਾਹੌਰ ਅਤੇ ਸੂਬਾ ਹਿਸਾਰ ਦੀ ਫੌਜ ਵੀ ਇੱਥੇ ਪਹੁੰਚ ਗਈ ਸੀ ।

ਜੰਗ ਦਾ ਐਲਾਨ ਹੋਣ ਸਾਰ ਹੀ ਬੈਰਾੜਾਂ ਨੇ ਜੰਗ ਵਿੱਚ ਅੱਗੇ ਹੋ ਕੇ ਲੜਨ ਦੀ ਮਨਜ਼ੂਰੀ ਸੂਬਾ ਹਿਸਾਰ ਤੋਂ ਲੈ ਲਈ ਸੀ । ਤਿੰਨ ਦਿਨ ਲੜਾਈ ਹੋਈ ਸੀ । ਹਜ਼ਾਰਾਂ ਦੀ ਗਿਣਤੀ ਵਿੱਚ ਦੋਹਾਂ ਧਿਰਾਂ ਦੇ ਜਵਾਨ ਸ਼ਹੀਦ ਹੋਏ ਸਨ ।

ਇਸ ਲੜਾਈ ਵਿੱਚ ਇੱਕ ਖ਼ਾਸ ਘਟਨਾ ਵਾਪਰੀ ਸੀ । ਈਸੇ ਖਾਂ ਦਾ ਸਾਲਾ ਸਲਾਵਤ ਖਾਂ ਹਲਵਾਰੇ ਵਾਲਾ ਵੀ ਬੈਰਾੜਾਂ ਦੇ ਹੱਕ ਵਿੱਚ ਲੜਿਆ ਸੀ । ਵਜ੍ਹਾ ਇਹ ਸੀ ਕਿ ਈਸੇ ਖਾਂ ਨੇ ਇਸਦੀ ਭੈਣ ਵਿਆਹ ਕੇ ਛੱਡ ਦਿੱਤੀ ਸੀ ।

ਇਸ ਲੜਾਈ ਵਿੱਚ ਈਸੇ ਖਾਂ ਦੀ ਮੌਤ ਕਪੂਰੇ ਬੈਰਾੜ ਦੇ ਪੁੱਤਰ ਸੇਮਾਂ ਦੇ ਵਾਰ ਨਾਲ ਹੋਈ ਸੀ । ਸੱਜੇ ਹੱਥ ਨਾਲ ਤਲਵਾਰ ਚਲਾ ਕੇ ਈਸੇ ਖਾਂ ਦਾ ਸਿਰ ਕਲਮ ਕਰ ਦਿੱਤਾ ਅਤੇ ਖੱਬੇ ਹੱਥ ਨਾਲ ਖ਼ੂਨ ਦੀ ਚੁਲ੍ਹੀ ਭਰੀ ਪਰ ਸਾਥੀਆਂ ਨੇ ਸੇਮੇ ਨੂੰ ਈਸੇ ਖਾਂ ਦਾ ਖ਼ੂਨ ਪੀਣ ਤੋਂ ਵਰਜਿਆ ਸੀ ।

ਉਸ ਸਮੇਂ ਦਾ ਭਿਆਨਕ ਦ੍ਰਿਸ਼, ਮੈਦਾਨ ਵਿੱਚ ਲੋਥਾਂ ਦੇ ਢੇਰ, ਲਹੂ ਮਿੱਝ ਨਾਲ ਘੋੜਿਆਂ ਦੇ ਖੁਰ ਭਿੱਜ ਰਹੇ ਸਨ । ਕਾਂ ਗਿਰਝਾਂ ਅਸਮਾਨ ਵਿੱਚ ਚੱਕਰ ਲਗਾ ਰਹੇ ਸਨ ।

ਆਇਨਾ ਦੇ ਬੈਰਾੜ ਬੰਸ ਅਨੁਸਾਰ ਸ਼ਾਹਦਾਦ ਖਾਨ ਨੇ ਲੋਕਾਂ ਨੂੰ ਹਦਾਇਤ ਕੀਤੀ ਸੀ ਕਿ ਹੁਣ ਇਸ ਖਿੱਤੇ ਵਿੱਚ ਬੈਰਾੜਾਂ ਦੀ ਚੌਧਰ ਹੈ । ਉਹ ਮਾਲੀਆ ਬੈਰਾੜਾਂ ਨੂੰ ਹੀ ਜਮ੍ਹਾਂ ਕਰਵਾਉਣ ।

ਇਸ ਨਵਾਬ ਈਸੇ ਖਾਂ ਦਾ ਅਸਲ ਨਾਂ ਔਰੰਗਸ਼ਾਹ ਸੀ ਪਰ ਮਸ਼ਹੂਰ ਈਸੇ ਖਾਂ ਨਗਰ ਆਪਣੇ ਨਾਂ 'ਤੇ ਵਸਾ ਕੇ ਹੀ ਹੋਇਆ ਸੀ । ਇਸਦਾ ਕੁਰਸੀ ਨਾਮਾ ਗਜ਼ਟੀਅਰ ਫਿਰੋਜ਼ਪੁਰ ਅਨੁਸਾਰ :

ਸ਼ਾਦੀ ਖਾਂ ਇਸ ਦਾ ਪੁੱਤਰ ਨੇਤ ਅਹਿਮਦ ਖਾਂ – ਇਸਦਾ ਮੁਜ਼ੂ ਖਾਂ – ਇਸ ਦਾ ਕਦੀਰ ਬਖ਼ਸ਼ – ਇਸ ਦਾ ਦਾਰੇ ਖਾਂ – ਇਸਦਾ ਮਾਖੇ ਖਾਂ – ਇਸ ਦਾ ਪੁੱਤਰ ਸ਼ਹਿਬਾਜ ਖਾਂ ਹੋਇਆ । ਜੀਰਾ ਨਗਰ ਦਾ ਇਤਿਹਾਸ ਅਤੇ ਸੱਭਿਆਚਾਰ ਦੇ ਲੇਖਕ ਡਾ: ਗੁਰਚਰਨ ਅਨੁਸਾਰ ਮੁਜ਼ੂ ਖਾਂ ਨੂੰ ਮੂਸਾ ਖਾਂ ਵੀ ਆਖਦੇ ਸਨ ।

ਈਸੇ ਖਾਂ ਨੇ ਆਪਣੀ ਨਵਾਬੀ ਸਮੇਂ ਇੱਕ ਪਰੰਪਰਾ ਲਾਗੂ ਕੀਤੀ ਹੋਈ ਸੀ ਕਿ ਜੋ ਲੜਕੀ ਇਸ ਪਿੰਡ ਵਿੱਚ ਵਿਆਹੀ ਆਉਂਦੀ ਸੀ ਉਹ ਇਸ ਨਵਾਬ ਨੂੰ ਇੱਕ ਗੁੜ ਦੀ ਭੇਲੀ ਅਤੇ ਇੱਕ ਰੁਪਿਆ ਮੱਥਾ ਟੇਕਦੀ ਸੀ ।

1760 ਈ: ਵਿੱਚ ਈਸੇ ਖਾਂ ਦਾ ਇਲਾਕਾ ਫਿਰ ਬੈਰਾੜਾਂ ਤੋਂ ਖੁੱਸ ਗਿਆ । ਇਹ ਜੱਸਾ ਸਿੰਘ ਆਹਲੂਵਾਲੀਆ ਦੇ ਕਬਜੇ ਹੇਠ ਆ ਗਿਆ । ਉਸਨੇ ਆਪਣੀ ਮਿਸਲ ਵਿੱਚ ਇਸਨੂੰ ਸ਼ਾਮਿਲ ਕਰ ਲਿਆ ਸੀ ।

ਇਸ ਤਰ੍ਹਾਂ ਇਹ ਮੋਗੇ ਦਾ ਉੱਤਰੀ ਦੱਖਣੀ ਹਿੱਸਾ ਮੁਗਲੀਆ ਹਕੂਮਤ ਦੇ ਸ਼ਿਕੰਜੇ ਵਿੱਚੋਂ ਨਿੱਕਲ ਗਿਆ ਅਤੇ ਫੇਰ ਸਿੱਖਾਂ ਦੀ ਪ੍ਰਭੁਸੱਤਾ ਫੈਲਣ ਲੱਗੀ ਤੇ ਇਸ ਤਰ੍ਹਾਂ ਮੋਗੇ ਦੇ ਉੱਤਰ ਵਾਲੇ ਹਿੱਸੇ 'ਤੇ ਬੜੇ ਸਾਲਾਂ ਦੀ ਲੜਾਈ ਪਿੱਛੋਂ ਸਿੱਖ ਸਰਦਾਰ ਕਾਬਜ ਹੋਏ । ਇਹਨਾਂ ਦੀਆਂ ਆਪਸ ਵਿੱਚ ਵੀ ਮੁੱਠਭੇੜਾਂ ਹੁੰਦੀਆਂ ਰਹੀਆਂ ਸਨ ।

ਹਿਸਟਰੀ ਆਫ ਦੀ ਸਿੱਖ ਦੇ ਪੰਨਾ 286–87 ਅਨੁਸਾਰ 1760 ਤੋਂ 1807 ਤੱਕ ਇਲਾਕਾ ਈਸੇ ਖਾਂ ਅਤੇ ਧਰਮਕੋਟ ਨੇ ਸੰਘਰਸ਼ਮਈ ਜੀਵਨ ਬਤੀਤ ਕੀਤਾ । ਮਾਹੌਲ ਸੁਖਾਵਾਂ ਹੋਣ ਦੀ ਬਿਜਾਏ ਗੜਬੜ ਦਾ ਬੋਲਬਾਲਾ ਵਧਦਾ ਹੀ ਜਾਂਦਾ ਸੀ । ਇਸ ਲਈ ਰਾਜਨੀਤਿਕ ਸ਼ਕਤੀ ਕਿਸੇ ਸਰਦਾਰ (ਚੌਧਰੀ) ਦੀ ਪੱਕੀ ਨਹੀਂ ਰਹੀ ਸੀ । ਮਾਹੌਲ ਹੀ ਅਜਿਹਾ ਪੈਦਾ ਹੋ ਚੁੱਕਾ ਸੀ ਕਿ ਹਰ ਕੌਮ ਕਬੀਲੇ ਨੇ ਆਪਣੇ ਸਰਦਾਰ ਪੈਦਾ ਕਰ ਲਏ ਸਨ । ਇਹ ਮਿਸਲਾਂ ਦੀ ਹੋਂਦ ਕਰਕੇ ਸੀ ।

ਮੋਗੇ ਦੇ ਪੂਰਬ ਵੱਲ ਰਾਏਕੋਟ ਅਤੇ ਸਰਹੰਦ ਵਾਲਾ ਇਲਾਕਾ ਸੀ ਜੋ ਮੁਗਲ ਰਾਜ ਅਧੀਨ ਸੀ ਤੇ ਜੈਰਸੀਆਂ ਦੀ ਰਾਜਧਾਨੀ ਰਾਏਕੋਟ ਸੀ । ਇਹਨਾਂ ਅਧੀਨ ਸਰਹੰਦ ਦੀ ਸੂਬੇਦਾਰੀ ਵੀ ਸੀ । ਜਗਰਾਵਾਂ ਵੀ ਇਹਨਾਂ ਨਵਾਬਾਂ ਦੇ ਅਧੀਨ ਹੀ ਸੀ ਅਤੇ ਫੂਲ ਤੱਕ ਇਹ ਮਾਲ ਗੁਜਾਰੀ ਨਵਾਬ ਹੀ ਇੱਕਠੀ ਕਰਦੇ ਸਨ ।

ਤਵਾਰੀਖ਼ ਖਾਲਸਾ ਪੰਨਾ 547 ਅਨੁਸਾਰ ਇੱਕ ਵਾਰ ਫੂਲ ਨੇ ਨਵਾਬ ਦੇ ਭੇਜੇ ਹੋਏ ਦੌਲਤ ਖਾਂ ਨੂੰ ਖਰਾਜ ਦੇਣ ਦੀ ਬਿਜਾਏ ਇਸ ਨੂੰ ਕੁੱਟ ਮਾਰ ਕੇ ਭਜਾ ਦਿੱਤਾ ਸੀ ਅਤੇ ਮਾਲ ਗੁਜ਼ਾਰੀ ਦੇਣੀ ਬੰਦ ਕਰ ਦਿੱਤੀ ਸੀ । ਰਾਇਸ ਜਗਰਾਵਾਂ ਨੇ ਨਵਾਬ ਕੋਲ ਇਸ ਦੀਆਂ ਵਧੀਕੀਆਂ ਦੀ ਰਿਪੋਰਟ ਕੀਤੀ ਤਾਂ ਸੂਬੇ ਨੇ ਫੂਲ ਨੂੰ ਸੱਦ ਕੇ ਇਸ ਨੂੰ ਕੈਦ ਕਰ ਲਿਆ ਸੀ ਅਤੇ ਇਸਦੀ ਕੈਦ ਵਿੱਚ ਹੀ 1689 ਵਿੱਚ ਮੌਤ ਹੋ ਗਈ ਸੀ ।

ਮੋਗੇ ਦੀ ਦੱਖਣ ਬਾਹੀ ਜਿਸ ਉੱਤੇ ਸਿੱਖ ਸਰਦਾਰੀਆਂ ਦਾ ਬੋਲਬਾਲਾ ਸੀ, ਉਹ ਵੀ 1809 ਦੇ ਅੰਗਰੇਜੀ ਪ੍ਰਸਤਾਵ ਦੇ ਪਾਸ ਹੋ ਜਾਣ ਨਾਲ ਅੰਗਰੇਜੀ ਰਾਜ ਅਧੀਨ ਹੋ ਗਈਆਂ ਸਨ । ਮਹਾਰਾਜਾ ਰਣਜੀਤ ਸਿੰਘ ਮਿਸਲਾਂ ਦੇ ਇਲਾਕੇ ਖੋਹ ਕੇ ਇੱਕੋ ਖਾਲਸਾ ਰਾਜ



ਬਨਾਉਣ ਦੇ ਬਹਾਨੇ ਆਪਣਾ ਸ਼ਕਸੀ ਰਾਜ ਬਨਾਉਣਾ ਚਾਹੁੰਦਾ ਸੀ ਤਾਂ ਇਹਨਾਂ ਰਿਆਸਤੀ ਰਾਜਿਆਂ ਨੇ ਕੈਥਲ ਵਾਲੇ ਲਾਲ ਸਿੰਘ ਦੇ ਰਾਹੀਂ ਆਪਣੇ ਆਪ ਨੂੰ ਅੰਗਰੇਜਾਂ ਦੇ ਅਧੀਨ ਹੋਣ ਲਈ ਸੰਦੇਸ਼ ਭੇਜਿਆ ਜੋ ਕੁਝ ਸ਼ਰਤਾਂ ਦੇ ਮੰਨਣ ਨਾਲ ਇਹ ਰਿਆਸਤਾਂ ਅੰਗਰੇਜੀ ਸਾਮਰਾਜ ਅਧੀਨ ਹੋ ਗਈਆਂ । ਇਸ 1809 ਈ: ਦੇ ਅਹਿਦਨਾਮੇ ਮੁਤਾਬਿਕ ਕੁਝ ਦੇਸੀ ਰਿਆਸਤਾਂ ਦੇ ਇਲਾਕਿਆਂ ਨੂੰ ਛੱਡ ਕੇ ਸਤਲੁਜ ਦਰਿਆ ਦੇ ਪੂਰਬ ਵੱਲ ਦਾ ਸਾਰਾ ਇਲਾਕਾ ਅੰਗਰੇਜੀ ਅਧਿਕਾਰ ਥੱਲੇ ਆ ਗਿਆ ਸੀ ।

ਇਸ ਤਰ੍ਹਾਂ ਇਹ ਅੰਗਰੇਜੀ ਸ਼ਕਤੀ ਦੱਖਣ ਦੀ ਬਾਹੀ ਨੂੰ ਸਰ ਕਰਕੇ ਪੱਛਮ ਵੱਲ ਨੂੰ ਵਧਣੀ ਸ਼ੁਰੂ ਹੋਈ । ਇਸ ਪੱਛਮ ਦੀ ਬਾਹੀ ਵੱਲ ਸਿੱਧੂ ਬੈਰਾੜਾਂ ਦੇ ਧੱਕੇ ਹੋਏ ਗਿੱਲ ਖਾਨਦਾਨ ਦੇ ਲੋਕ ਮੋਗਾ ਅਤੇ ਇਸਦੇ ਪੂਰਬ ਅਤੇ ਉੱਤਰ ਦੀ ਬਾਹੀ ਵਿੱਚ ਅਨੇਕਾਂ ਪਿੰਡਾਂ ਵਿੱਚ ਆਪਣੀ ਚੌਧਰ ਯਾਨੀ 'ਮਿੰਨੀ ਗਿੱਲ ਸਟੇਟ' ਵਾਂਗ ਰਹਿੰਦੇ ਸਨ ।

ਫੂਲ ਮਰਾਝ ਦੀ ਸ਼ਕਤੀ ਜਦ ਅੰਗਰੇਜੀ ਸ਼ਾਸਨ ਅਧੀਨ ਹੋ ਗਈ ਤਾਂ ਮੋਗੇ ਦੇ ਗਿੱਲਾਂ ਨੇ ਵੀ ਅੰਗਰੇਜੀ ਰਾਜ ਦੀ ਸਹਿਮਤੀ ਮੰਨ ਲਈ । ਸਮੁੱਚੀ ਖੋਜ ਦੇ ਆਧਾਰ 'ਤੇ ਜੇ ਮੋਗੇ ਵਿੱਚ ਇਸਾਈ ਮੱਤ ਭਾਵ ਅੰਗਰੇਜੀ ਰਾਜ ਦੀਆਂ ਪਾਈਆਂ ਹੋਈਆਂ ਪਿਰਤਾਂ ਨੂੰ ਪੂਰੇ ਗਹੁ ਦੇਖਿਆ ਖੋਜਿਆ ਜਾਵੇ ਤਾਂ ਸਾਨੂੰ ਉਸ ਸਮੇਂ ਦੀ ਸਮਾਜਿਕ ਤੇ ਵਿਦਿਆਕ ਨੀਤੀ ਤੋਂ ਸਪਸ਼ਟ ਹੀ ਪਤਾ ਲੱਗ ਜਾਵੇਗਾ ਕਿ ਅੰਗਰੇਜੀ ਸ਼ਾਸਨ ਕਾਲ ਵਿੱਚ ਇੱਥੇ ਚੰਗੇ ਵਿਦਵਾਨ, ਸੁਲਝੇ ਹੋਏ ਪਾਦਰੀ ਅਤੇ ਸ਼ਾਸਕ ਵਸਦੇ ਹੋਣਗੇ ।

ਹਰ ਸਮੇਂ ਦੇ ਕਾਬਜ ਹੋਏ ਸ਼ਾਸਕਾਂ ਦਾ ਸਿਰਜਿਆ ਹੋਇਆ ਇਤਿਹਾਸ, ਉਸ ਸਮੇਂ ਦੇ ਲਿਖੇ ਹੋਏ ਕਾਲਮਾਂ ਤੋਂ ਸਾਨੂੰ ਜ਼ਾਹਿਰ ਹੋ ਜਾਂਦਾ ਹੈ । ਜਾਂ ਫਿਰ ਮੂਰਤੀ ਇਤਿਹਾਸ, ਸਰਾਵਾਂ, ਕਿਲ੍ਹੇ, ਬਾਗ, ਉਹਨਾਂ ਦੀ ਸਮਾਜ ਲਈ ਕੀ ਭਾਵਨਾ ਸੀ, ਦਰਸਾਉਂਦੇ ਹਨ ।

ਇਸਾਈ ਮਿਸ਼ਨ ਨੇ ਪਹਿਲਾ ਸਕੂਲ ਲੁਧਿਆਣੇ ਵਿੱਚ ਕੈਪਟਨ ਵੈਡ ਦੇ ਸਹਿਯੋਗ ਨਾਲ ਲੋਰੀ ਸਾਹਿਬ ਨੇ ਚਾਲੂ ਕੀਤਾ ਸੀ ।

1854–55 ਦੀ ਰਿਪੋਰਟ ਅਨੁਸਾਰ ਇਹਨਾਂ ਇਸਾਈ ਮਿਸ਼ਨਰੀਆਂ ਨੇ ਹਰ ਜ਼ਿਲ੍ਹਾ ਅਤੇ ਤਹਿਸੀਲ ਪੱਧਰ 'ਤੇਆਪਣੇ ਸਕੂਲ ਖੋਲ੍ਹ ਦਿੱਤੇ ਸਨ । ਬੇਸ਼ਕ ਅੱਜ ਮੋਗੇ ਨੇ ਵਿਦਿਅਕ ਤੌਰ 'ਤੇ ਬੇਹੱਦ ਤਰੱਕੀ ਕੀਤੀ ਹੋਈ ਹੈ । ਸਕੂਲ ਤੋਂ ਲੈ ਕੇ ਉਚੇਰੀ ਵਿਦਿਆ ਦੇ ਕਾਲਜ, ਇੰਡਸਟਰੀ ਇੰਸਟੀਚਿਊਟ ਵੀ ਬਣਿਆ ਹੋਇਆ ਹੈ ਪਰ ਜੋ ਉੱਨੀਵੀਂ ਸਦੀ ਦੇ ਸਮੇਂ ਇਸ ਨੇ ਵਿਦਿਅਕ ਤੌਰ 'ਤੇ ਤਰੱਕੀ ਕੀਤੀ ਉਸ ਦੀ ਜਿਉਂਦੀ ਜਾਗਦੀ ਮਿਸਾਲ ਜਦ ਅਸੀਂ ਮੋਗੇ ਦੇ ਬੱਤੀਆਂ ਵਾਲੇ ਮੇਨ ਚੌਂਕ ਤੋਂ ਧੱਲੇ ਕਿਆਂ ਵੱਲ ਨੂੰ ਜਾਂਦੇ ਹਾਂ ਤਾਂ ਸਾਨੂੰ ਆਸ ਪਾਸ ਇਸਾਈ ਮਿਸ਼ਨਰੀਆਂ ਦੇ ਘਰ, ਵਸੋਂ, ਗਿਰਜਾਘਰ ਕਈ ਸਦੀਆਂ ਪੁਰਾਣੀਆਂ ਬਿਲਡਿੰਗਾਂ

ਵਾਲੇ ਸਕੂਲ ਸਾਨੂੰ ਉਸ ਸਮੇਂ ਦੀ ਵਿਦਿਅਕ ਤਰੱਕੀ ਦੀ ਯਾਦ ਦਿਵਾਉਂਦੇ ਹਨ।

ਇਹਨਾਂ ਇਸਾਈ ਮਿਸ਼ਨਰੀਆਂ ਅਤੇ ਵਸੋਂ ਦੀ ਘਣਤਾ ਨੂੰ ਦਰਸਾਉਂਦੇ ਇਹਨਾਂ ਦੇ ਕਬਰਸਤਾਨ ਅਤੇ ਇਹਨਾਂ ਕਬਰਸਤਾਨਾਂ ਵਿੱਚ ਕਬਰਾਂ ਉੱਤੇ ਲੱਗੇ ਯਾਦ ਪੱਥਰਾਂ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਮੋਗੇ ਦੀ ਧਰਤੀ 'ਤੇ ਜਦੋਂ ਇੱਥੋਂ ਦੇ ਮੂਲ ਨਿਵਾਸੀਆਂ ਦੀ ਵਸੋਂ ਅੱਜ ਦੇ ਮੁਕਾਬਲੇ ਦਾਲ ਵਿੱਚ ਕੋਕੜੂਆਂ ਵਾਂਗ ਸੀ। ਉਸ ਸਮੇਂ ਵੀ ਮੋਗੇ ਨੇ ਕਿੰਨੀ ਤਰੱਕੀ ਕੀਤੀ ਸੀ ਵਿਦਿਆ ਵਿੱਚ।

ਉਹਨਾਂ ਸਮਿਆਂ ਵਿੱਚ ਮੋਗੇ ਦੇ ਆਸ ਪਾਸ ਵਿਦਿਆ ਦੀ ਪ੍ਰਾਪਤੀ ਵੱਲ ਰੁਚੀ ਬਹੁਤ ਘੱਟ ਸੀ। ਇਹਨਾਂ ਇਸਾਈ ਮਿਸ਼ਨਰੀਆਂ ਨੇ ਆਪਣੇ ਪ੍ਰਚਾਰ ਲਈ ਪਹਿਲਾ ਮਿਸ਼ਨ ਸਕੂਲ ਚਾਲੂ ਕੀਤਾ।ਬਾਦ ਵਿੱਚ ਇਹੀ ਸਕੂਲ 'ਵਿਲੇਜ਼ ਟੀਚਰਜ਼ ਸਕੂਲ' ਦੇ ਨਾਂਅ 'ਤੇ ਪ੍ਰਸਿੱਧ ਹੋਇਆ। ਇਸ ਸਕੂਲ ਵਿੱਚੋਂ ਹਜਾਰਾਂ ਹੀ ਵਿਦਿਆਰਥੀ ਪੜ੍ਹ ਕੇ ਅਧਿਆਪਕ ਬਣੇ। ਇਸ ਮੋਗੇ ਬਾਰੇ ਅਤੇ ਇੱਥੋਂ ਦੀ ਸਮੁੱਚੀ ਸਥਿਤੀ ਬਾਰੇ ਇੱਥੋਂ ਇੱਕ ਮੈਗਜ਼ੀਨ ਵੀ ਨਿੱਕਲਦਾ ਸੀ ਜਿਸ ਦਾ ਨਾਂਅ ਸੀ – ਮੋਗਾ ਗਜ਼ਟੀਅਰ। ਇਸ ਵਿੱਚ ਮੋਗੇ ਬਾਰੇ ਬਹੁਤ ਹੀ ਮਹੱਤਵਪੂਰਨ ਅਤੇ ਦਿਲਚਸਪ ਵੇਰਵੇ ਛਪਦੇ ਸਨ। ਇਹ ਮੈਗਜੀਨ ਮਿਸਟਰ ਥੋਰਪ ਦੀ ਅਗਵਾਈ ਵਿੱਚ ਛਪਦਾ ਸੀ।

1861 ਈ: ਵਿੱਚ ਲਾਹੌਰ ਅਤੇ ਅੰਮ੍ਰਿਤਸਰ ਨੂੰ ਮਿਲਾਉਣ ਵਾਲੀ ਪਹਿਲੀ ਰੇਲਵੇ ਲਾਈਨ ਚਾਲੂ ਕੀਤੀ ਗਈ। ਇਹ ਜਨਤਕ ਆਵਾਜਾਈ ਲਈ ਵੀ ਸੀ ਅਤੇ ਆਪਣੇ ਵਪਾਰ ਲਈ ਵੀ। ਉਦੋਂ ਇਸ ਦੀ ਲੰਬਾਈ 23 ਮੀਲ ਸੀ ਜਦਕਿ 1901 ਈ: ਵਿੱਚ ਪੰਜਾਬ ਦੀਆਂ ਰੇਲਾਂ ਦੀ ਲੰਬਾਈ 3117 ਮੀਲ ਹੋ ਗਈ। ('ਇਹ ਪੰਜਾਬ ਦੀਆਂ ਰੇਲਾਂ' ਸੰਪਾਦਿਤ ਗੰਡਾ ਸਿੰਘ ਪੰਨਾ 356 ਅਨੁਸਾਰ ਹੈ)

1901 ਵਿੱਚ ਜੋ ਬ੍ਰਿਟਿਸ਼ ਸਰਕਾਰ ਵੱਲੋਂ ਰੇਲਾਂ ਦਾ ਜਾਲ ਵਿਛਾਇਆ ਗਿਆ ਸੀ, ਇਸ ਵਿੱਚ ਲੁਧਿਆਣਾ ਅਤੇ ਫਿਰੋਜ਼ਪੁਰ ਨੂੰ ਰੇਲਵੇ ਲਾਈਨ ਨਾਲ ਜੋੜ ਕੇ ਮੋਗੇ ਨੂੰ ਇਸਾਈ ਮੱਤ ਦਾ ਕੇਂਦਰ ਬਣਾਇਆ ਗਿਆ ਸੀ। ਇਸ ਰੇਲਵੇ ਲਾਈਨ ਦਾ ਇੱਕ ਅਜੂਬਾਕੁੰਨ ਵੇਰਵਾ ਵੀ ਹੈ। ਮੋਗੇ ਦੇ ਬਾਈਪਾਸ ਵਾਲੇ ਰੇਲਵੇ ਫਾਟਕ ਦੇ ਵਿੱਚ ਜੋ ਧਰਤੀ ਹੈ ਇਹ ਮਰੀ ਹੋਈ ਹੈ। ਜਦ ਰੇਲ ਗੱਡੀ ਇਸ ਥਾਂ ਵਾਲੀ ਲਾਈਨ ਉੱਤੋਂ ਦੀ ਲੰਘਦੀ ਹੈ ਤਾਂ ਗੱਡੀ ਦਾ ਭੋਰਾ ਵੀ ਖੜਾਕ ਨਹੀਂ ਹੁੰਦਾ। ਦੂਰੋਂ ਗੱਡੀ ਖ਼ਾਮੋਸ਼ ਤੁਰੀ ਆਉਂਦੀ ਜਾਪਦੀ ਹੈ।

ਇਹਨਾਂ ਫੌਲਾਦੀ ਪਹੀਆਂ ਨੇਰਿਆਸਤੀ ਇਲਾਕਿਆਂ ਨੂੰ ਹੜੱਪ ਕੇ ਮੋਗੇ ਤੋਂ ਅੱਗੇ ਪੱਛਮ ਵੱਲ ਨੂੰ ਵਧਣਾਸ਼ੁਰੂ ਕੀਤਾ। ਅੱਗੇ ਇਹਨਾਂ ਦਾ ਨਿਸ਼ਾਨਾ ਸੀ ਫਿਰੋਜ਼ਪੁਰ।

ਪੰਥ ਪ੍ਰਕਾਸ਼ ਪੰਨਾ 1171 ਅਨੁਸਾਰ ਕਿਸੇ ਸਮੇਂ ਇਹ ਫਿਰੋਜ਼ਪੁਰ ਦਾ ਇਲਾਕਾ ਡੋਗਰ



ਸਟੇਟ ਕਰਕੇ ਜਾਣਿਆ ਜਾਂਦਾ ਸੀ। ਇਹ ਡੋਗਰ ਵੀਹ ਮੀਲ ਪੱਛਮ ਵੱਲ ਅਤੇ ਵੀਹ ਮੀਲ ਪੂਰਬ ਵੱਲ ਫੈਲੇ ਹੋਏ ਸਨ। 1781 ਵਿੱਚ ਫਿਰੋਜ਼ਪੁਰ ਦਾ ਏਰੀਆਭੰਗੀਆਂ ਦੀ ਮਿਸਲ ਅਧੀਨ ਵੀ ਰਿਹਾ। ਉਦੋਂ ਦਰਿਆ ਪਹਿਲਾਂ ਫਿਰੋਜ਼ਪੁਰ ਦੇ ਪੂਰਬ ਵੱਲ ਵਗਦਾ ਹੁੰਦਾ ਸੀ।

1823 ਈ: ਵਿੱਚ ਜਦ ਅੰਗਰੇਜ ਫਿਰੋਜ਼ਪੁਰ ਦੇ ਇਲਾਕੇ ਵਿੱਚ ਦਾਖ਼ਲ ਹੋਏ। 1819 ਈ: ਤੋਂ ਪਹਿਲਾਂ ਇੱਥੇ ਧੰਨਾ ਸਿੰਘ ਆਬਾਦ ਸੀ। ਇਹ ਇਸ ਖਿੱਤੇ ਦਾ ਮਾਲਕ ਰਾਇਸ ਸੀ। ਇਸ ਦੀ ਮੌਤ ਤੋਂ ਬਾਦ ਇਸਦਾ ਕਾਰੋਬਾਰ ਇਸ ਦੀ ਰਾਣੀ ਲਛਮਣ ਕੌਰ ਕਰਦੀ ਸੀ। ਇਸ ਰਾਣੀ ਨੇ ਫਿਰੋਜ਼ਪੁਰ ਵਿੱਚ ਇੱਕ ਬਾਰਾਂਦਰੀ ਵੀ ਬਣਾਈ ਸੀ ਜੋ ਸ਼ਹਿਰ ਦੇ ਉੱਤਰ ਵੱਲ ਸੀ। ਇਸ ਰਾਣੀ ਨੂੰ 'ਲੱਛਮੀ' ਵੀ ਕਿਹਾ ਜਾਂਦਾ ਸੀ। 1808 ਤੋਂ ਇਸ ਡੋਗਰ ਸਟੇਟ ਨੂੰ ਅੰਗਰੇਜਾਂ ਨੇ ਮਾਨਤਾ ਦਿੱਤੀ ਹੋਈ ਸੀ।

1823 ਈ: ਵਿੱਚ ਇਸ ਡੋਗਰ ਸਟੇਟ ਫਿਰੋਜ਼ਪੁਰ 'ਤੇ ਬਘੇਲ ਸਿੰਘ ਨੇ ਜ਼ਬਰੀ ਕਬਜਾ ਕਰ ਲਿਆ ਸੀ। ਇਸ ਲਛਮਣ ਕੌਰ ਵੱਲੋਂ ਲਾਰਡ ਆਕਲੈਂਡ ਕੋਲ ਅਪੀਲ ਕੀਤੀ ਗਈ ਸੀ ਤੇ ਅੰਗਰੇਜੀ ਦਖ਼ਲ ਅਤੇ ਲਾਹੌਰ ਦਰਬਾਰ ਦੀ ਰਹਿਮਤ ਨਾਲ ਇਹ ਸਟੇਟ ਸਰਦਾਰਨੀ ਲਛਮਣ ਕੌਰ ਨੂੰ ਮਿਲ ਗਿਆ ਸੀ।

1835 ਈ: ਵਿੱਚ ਇਹ ਲਛਮਣ ਕੌਰ ਔਤ ਹੀ ਮਰ ਗਈ ਤੇ 'ਲਾਰਡ ਐਕਲੈਂਡ' ਨੇ ਜ਼ਬਤ ਕਰਨ ਦੀ ਨੀਤੀ ਨੂੰ ਮੁੱਖ ਰੱਖ ਕੇ 1838 ਈ: ਨੂੰ ਇਹ ਸਟੇਟ ਆਪਣੇ ਕਬਜੇ ਵਿੱਚ ਕਰ ਲਈ ਸੀ।

1869 ਦੇ ਅਹਿਦਨਾਮੇ ਨੂੰ ਲਾਗੂ ਕਰਕੇ ਸਾਰੀਆਂ ਰਿਆਸਤਾਂ ਜੋ ਮੋਗੇ ਦੇ ਦੱਖਣ, ਪੱਛਮ ਵਿੱਚ ਸਨ, ਅੰਗਰੇਜੀ ਹਕੂਮਤ ਨੇ ਹੜੱਪ ਕਰ ਲਈਆਂ ਸਨ। 1845—46 ਦੇ ਸਿੱਖ ਅੰਗਰੇਜ ਯੁੱਧ ਵਿੱਚ ਪਹਾੜਾ ਸਿੰਘ ਦੀਆਂ ਅੰਗਰੇਜਾਂ ਪ੍ਰਤੀ ਸੇਵਾਵਾਂ ਬਦਲੇ ਇਸ ਨੂੰ ਮਮਦੋਟ, ਕਲਸੀਆਂ, ਫਰੀਦਕੋਟ ਦੀਆਂ ਰਿਆਸਤਾਂ ਬਖ਼ਸ਼ ਦਿੱਤੀਆਂ ਗਈਆਂ ਸਨ।

ਮਾਲਵਾ ਇਤਿਹਾਸ ਦੀ ਭੂਮਿਕਾ ਪੰਨਾ 85 ਅਨੁਸਾਰ ਰਾਜਾ ਪਹਾੜਾ ਸਿੰਘ ਨੇ ਸਿੱਖਾਂ ਦੀ ਲੜਾਈ ਵਿੱਚ ਜੋ ਅੰਗਰੇਜਾਂ ਦੀ ਮਦਦ ਕੀਤੀ ਸੀ, ਉਸ ਬਦਲੇ ਇਸਨੂੰ ਕੋਟਕਪੂਰਾ, ਨਾਭੇ ਦਾ ਪੱਖੋ ਵਾਲਾ ਇਲਾਕਾ (ਤਿੰਨ ਲੱਖ ਦਾ) ਇਸਨੂੰ ਇਨਾਮ ਦਿੱਤਾ ਸੀ। ਹੁਣ ਇਹ ਰਿਆਸਤ ਦਾ ਇਲਾਕਾ ਕਰੋੜਾਂ ਵਿੱਚ ਹੈ।

ਸਿੱਧੂ ਬੈਰਾੜਾਂ ਦਾ ਇਤਿਹਾਸ ਪੰਨਾ 127 ਤੇ ਅੰਗਰੇਜੀ ਅਤੇ ਲਾਹੌਰ ਸਰਕਾਰ ਦਾ ਯੁੱਧ ਜੋ 1845 ਈ: ਵਿੱਚ ਹੋਇਆ, ਇਸ ਵਿੱਚ ਪਹਾੜਾ ਸਿੰਘ ਨੇ ਅੰਗਰੇਜੀ ਸਰਕਾਰ ਦੀ ਮਦਦ ਹੀ ਨਹੀਂ ਕੀਤੀ ਸੀ ਸਗੋਂ ਇਸ ਮੈਦਾਨ ਦੀ ਜਿੱਤ ਦਾ ਸਿਹਰਾ ਹੀ ਪਹਾੜਾ ਸਿੰਘ ਨੂੰ ਜਾਂਦਾ ਹੈ। ਇਸ ਮਦਦ ਨੂੰ ਮੁੱਖ ਰੱਖ ਕੇ ਅੰਗਰੇਜੀ ਸਰਕਾਰ ਨੇ ਪਹਾੜਾ ਸਿੰਘ ਨੂੰ ਪੈਂਤੀ

ਹਜ਼ਾਰ ਛੇ ਸੌ ਬਾਰਾਂ ਰੁਪਏ ਸਲਾਨਾ ਆਮਦਨੀ ਦਾ ਅੱਧਾ ਇਲਾਕਾ ਪੱਖੋਵਾਲ ਜੋ ਰਿਆਸਤ ਨਾਭਾ ਦਾ ਜ਼ਬਤ ਕੀਤਾ ਹੋਇਆ ਸੀ, ਪੰਜਾਹ ਹਜ਼ਾਰ ਆਮਦਨੀ ਦਾ ਸਾਰਾ ਇਲਾਕਾ ਕੋਟਕਪੂਰਾ ਦੇ ਕੇ ਰਾਜੇ ਦਾ ਖ਼ਿਤਾਬ ਦਿੱਤਾ ਸੀ। ਇਸ ਤੋਂ ਬਿਨਾਂ ਦੋ ਹਜ਼ਾਰ ਰੁਪਏ ਅੰਗਰੇਜੀ ਸਰਕਾਰ ਵੱਲੋਂ ਰਾਜਾ ਪਹਾੜਾ ਸਿੰਘ ਨੂੰ ਮਿਲਣਾ ਨੀਯਤ ਹੋਇਆ ਸੀ।

ਇਸੇ ਹੀ ਪੇਜ 127 'ਤੇ ਪਹਾੜਾ ਸਿੰਘ ਪ੍ਰਤੀ ਇੱਕ ਨੋਟ ਹੋਰ ਲੇਖਕ ਵੱਲੋਂ ਲਿਖਿਆ ਗਿਆ ਹੈ ਕਿ ਕਈ ਲੋਕ ਕਹਿੰਦੇ ਹਨ ਕਿ ਪਹਾੜਾ ਸਿੰਘ ਸਿੱਖਾਂ ਦਾ ਦੁਸ਼ਮਣ ਸੀ ਉਹਨਾਂ ਦਾ ਇਹ ਕਹਿਣਾ ਗਲਤ ਹੈ। ਪਹਾੜਾ ਸਿੰਘ ਆਪਣੇ ਬਜੁਰਗਾਂ ਵਾਂਗ ਹੀ ਸਿੱਖ ਕੌਮ ਨਾਲ ਪਿਆਰ ਕਰਦਾ ਸੀ। ਇਸਨੇ ਸਤਲੁਜ ਦੀ ਲੜਾਈ ਸਮੇਂ ਲਾਹੌਰ ਸਰਕਾਰ ਦੀ ਜੋ ਵਿਰੋਧਤਾ ਕੀਤੀ ਸੀ। ਉਸਦੀ ਜਿੰਮੇਵਾਰੀ ਉਹਨਾਂ ਸਿੱਖ ਰਾਜ ਦੇ ਦੋਖੀਆਂ ਦੇ ਸਿਰ 'ਤੇ ਹੈ ਜਿੰਨਾਂ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਚੁੱਕ ਕੇ ਰਿਆਸਤ ਫਰੀਦਕੋਟ ਨੂੰ ਜ਼ਬਤ ਕਰਵਾਇਆ ਸੀ। ਰਣਜੀਤ ਸਿੰਘ ਵੱਲੋਂ ਰਿਆਸਤ ਫਰੀਦਕੋਟ ਨੂੰ ਜ਼ਬਰੀ ਜ਼ਬਤ ਕਰਨ ਬਦਲੇ ਪਹਾੜਾ ਸਿੰਘ ਨੇ ਆਪਣੇ ਖਾਨਦਾਨ ਨਾਲ ਸਰਕਾਰ ਲਾਹੌਰ ਵੱਲੋਂ ਕੀਤੇ ਬਦਸਲੂਕ ਨੂੰ ਮੁੱਖ ਰੱਖਕੇ ਸਰਕਾਰ ਲਾਹੌਰ ਦੀ ਵਿਰੋਧਤਾ ਕੀਤੀ ਸੀ।

ਮੋਗੇ ਕੇ ਗਿੱਲਾਂ ਦੀ ਅੰਗਰੇਜ ਸ਼ਕਤੀ ਨਾਲ 1845 ਦੀ ਜੰਗ ਤੋਂ ਪਹਿਲਾਂ ਹੀ ਸਹਿਮਤੀ ਸੀ। 1845—46 ਦੀ ਮੁੱਦਕੀ ਦੀ ਲੜਾਈ ਵਿੱਚ ਇਹਨਾਂ ਗਿੱਲਾਂ ਨੇ ਅੰਗਰੇਜੀ ਸਰਕਾਰ ਦੀ ਹਰ ਤਰ੍ਹਾਂ ਨਾਲ ਮਦਦ ਕੀਤੀ ਸੀ। ਜਿਸ ਦੇ ਇਵਜ ਵਜੋਂ ਇਹਨਾਂ ਨੂੰ ਅੰਗਰੇਜੀ ਸਰਕਾਰ ਵੱਲੋਂ ਵੱਡੇ-ਵੱਡੇ ਫੌਜੀ ਰੁਤਬੇ ਪ੍ਰਾਪਤ ਹੋਏ ਸਨ।

1845—46 ਦੀ ਲੜਾਈ ਵਿੱਚ ਨਵਾਬ ਕੁਤਬਦੀਨ ਨੇ ਵੀ ਅੰਗਰੇਜੀ ਸਰਕਾਰ ਦੀ ਮਦਦ ਕੀਤੀ ਸੀ। ਜੰਗ ਜਿੱਤਣ ਤੋਂ ਬਾਦ ਇਸ ਨੂੰ ਵੀ ਇਸ ਦੀ ਜ਼ਬਤ ਕੀਤੀ ਰਿਆਸਤ ਵਾਪਸ ਕਰ ਦਿੱਤੀ ਗਈ ਸੀ।

1855 ਵਿੱਚ ਗਿੱਲਾਂ ਦੇ ਕਹਿਣ 'ਤੇ ਹੀ ਕਲਸੀਆਂ ਦੀ ਰਿਆਸਤ ਦਾ ਇਲਾਕਾ, ਚੜਿੱਕ ਦੇ ਅੱਠ ਪਿੰਡ ਸੰਘਾ ਗੋਤ ਦੇ ਮਿਲਖਾ ਸਿੰਘ ਨੂੰ ਮਾਲੀਏ 'ਚੋਂ ਅੱਧਾ ਦੇਣ ਦਾ ਸਮਝੌਤਾ ਕਰਕੇ ਵਾਪਸ ਕਰ ਦਿੱਤੇ ਸਨ। ਜੋ ਪੈਪਸੂ ਬਨਣ ਵੇਲੇ ਤੱਕ ਚਲਦੇ ਰਹੇ।

ਇਹ ਹਕੀਕਤ ਹੈ ਕਿ ਸਿੱਖ ਰਾਜ ਵੇਲੇ ਗਿੱਲਾਂ ਦੀ ਸਰਕਾਰੀ ਦਰਬਾਰੇ ਪੂਰੀ ਰਸਾਈ ਰਹੀ ਹੈ। ਸਿੱਖ ਰਾਜ ਵੇਲੇ ਹੀ ਮੋਗੇ ਦਾ ਚੌਧਰੀ ਦੁੱਨਾ ਸਿੰਘ ਸੀ ਜੋ ਛਪਾਰ ਦੀ ਲੜਾਈ ਵਿੱਚ ਸ਼ਹੀਦ ਹੋ ਗਿਆ ਸੀ। ਇਸੇ ਸਮੇਂ ਵਿੱਚ ਹੀ ਇਸ ਇਲਾਕੇ ਦੇ ਜੌਹਲਾਂ ਨਾਲ ਮੋਗੇ ਕੇ ਗਿੱਲਾਂ ਦੀ ਦੁਸ਼ਮਣੀ ਸ਼ੁਰੂ ਹੋ ਗਈ ਸੀ। ਇਸ ਲੜਾਈ ਵਿੱਚ ਗਿੱਲਾਂ ਦੇ ਇੱਕ ਆਗੂ ਮਾਨ ਸਿੰਘ ਅਤੇ ਮਹਿਣੇ ਪਿੰਡ ਦੇ ਵੀਰ ਸਿੰਘ ਨੂੰ ਚਾਰ ਪੁੱਤਰ ਕੁਰਬਾਨ ਕਰਨੇ



ਪਏ ਸਨ।

ਬਾਬਾ ਮਾਨ ਸਿੰਘ ਦੀ ਯਾਦਗਾਰ ਮੋਗੇ, ਅੰਮ੍ਰਿਤਸਰ ਰੋਡ 'ਤੇ ਬਣੀ ਹੋਈ ਹੈ। ਵੀਰ ਸਿੰਘ ਦੇ ਚਾਰ ਪੁੱਤਰਾਂ ਦੀ ਯਾਦਗਾਰ ਮਹਿਣੇ ਪਿੰਡ ਵਿੱਚ ਬਣੀ ਹੋਈ ਹੈ।

ਇਸ ਲੜਾਈ ਵਿੱਚ ਜੌਹਲ ਬੁਰੀ ਤਰ੍ਹਾਂ ਹਾਰ ਗਏ ਸਨ। ਤੰਗ ਆ ਕੇ ਬਧਿਆਣਾ, ਲੁਧਿਆਣਾ ਅਤੇ ਜੰਡਿਆਲਾ ਛੱਡ ਕੇ ਮਾਝੇ ਵਿੱਚ ਚਲੇ ਗਏ ਸਨ ਅਤੇ ਕੁਝ ਦੁਆਬੇ ਵਿੱਚ ਚਲੇ ਗਏ ਸਨ।

ਅੰਗਰੇਜ ਰਾਜ ਸਮੇਂ ਇਹਨਾਂ ਗਿੱਲਾਂ ਦੀ ਮੋਗੇ ਇਲਾਕੇ 'ਚ ਪੂਰੀ ਸਰਦਾਰੀ ਰਹੀ ਹੈ। ਰਣੀਏ, ਚੜਿੱਕ, ਘੱਲ ਕਲਾਂ ਅਤੇ ਮੋਗਾ ਦੇ ਗਿੱਲਾਂ ਦੀਆਂ ਬਰਤਾਨਵੀ ਸਰਕਾਰ ਸਮੇਂ ਉੱਚ ਪਦਵੀਆਂ ਰਹੀਆਂ ਹਨ। ਇਹ ਗਿੱਲ ਮਹਾਰਾਜਾ ਰਣਜੀਤ ਸਿੰਘ ਵੇਲੇ ਮਾਫੀਦਾਰ ਹੋਏ ਅਤੇ ਅੰਗਰੇਜੀ ਸਰਕਾਰ ਸਮੇਂ ਵੀ ਮਾਫੀਦਾਰ ਸਨ। 1857 ਤੋਂ ਬਾਦ ਤਾਂ ਇਹਨਾਂ ਦੀ ਪੂਰੀ ਚੜ੍ਹਦੀ ਕਲਾ ਰਹੀ ਸੀ। ਮਹਿਤਾਬ ਸਿੰਘ, ਦਿਆਲ ਸਿੰਘ, ਬਿਸ਼ਨ ਸਿੰਘ, ਕਿਸ਼ਨ ਸਿੰਘ ਦੀ ਪੂਰੀ ਚੜ੍ਹਤ ਸੀ। ਦਿਆਲ ਸਿੰਘ ਦਾ ਪੁੱਤਰ ਬਸੰਤ ਸਿੰਘ ਜੈਲਦਾਰ ਬਣਿਆ। ਬਿਸ਼ਨ ਸਿੰਘ ਤੇ ਦਲੀਪ ਸਿੰਘ ਰੀਟਾਇਰਡ ਡੀ.ਸੀ. ਅਤੇ ਬਲਵੰਤ ਸਿੰਘ ਰੀਟਾਇਰਡ ਕਰਨਲ ਕਮਾਂਡਰ ਨੂੰ 'ਬਹਾਦਰ' ਦਾ ਖ਼ਿਤਾਬ ਮਿਲਿਆ ਸੀ। ਚੜਿੱਕ ਵਾਲਿਆਂ ਗਿੱਲਾਂ ਵਿੱਚੋਂ ਸ. ਜਗਜੀਤ ਸਿੰਘ ਗਿੱਲ ਅਤੇ ਐਡਵੋਕੇਟ ਤੋਂ ਤਰੱਕੀ ਕਰਕੇ ਗਿੱਲ ਪਰਿਵਾਰ ਨੂੰ ਹੋਰ ਉਚੀਆਂ ਪਦਵੀਆਂ 'ਤੇ ਲਿਜਾਣ ਵਾਲੇ ਸ. ਮਹਿਤਾਬ ਸਿੰਘ ਹੋਰਾਂ ਦੀ ਵੀ ਉਹਨਾਂ ਸਮਿਆਂ ਵਿੱਚ ਪੂਰੀ ਚੜ੍ਹਤ ਸੀ ਅਤੇ ਅੱਜ ਵੀ ਸਰਕਾਰੀ ਦਰਬਾਰੇ ਪੂਰੀ ਚੜ੍ਹਤ ਹੈ।

1181 ਵਿੱਚ ਜਦੋਂ ਗੌਰੀ ਨੇ ਭਟਿਆਣਾ ਸਮੇਤ ਸਾਬੋਕਾ, ਸਰਹੰਦ ਆਪਣੇ ਕਬਜੇ ਵਿੱਚ ਕਰ ਲਏ ਸਨ, ਉਸ ਸਮੇਂ ਵੀ ਗਿੱਲਾਂ ਨੇ ਸਹਾਓਬਦੀਨ ਗੌਰੀ ਨੂੰ ਜੱਫੀਆਂ ਪਾਈਆਂ ਸਨ ਅਤੇ ਰਸਦਾਂ ਆਦਿ ਦੇ ਨਾਲ ਨਿਵਾਜਿਆ ਸੀ। ਜਿਸਤੋਂ ਖ਼ੁਸ਼ ਹੋ ਗੌਰੀ ਨੇ ਇਹਨਾਂ ਨੂੰ ਸਰਸੇ ਹਿਸਾਰ ਵਿੱਚ ਜਗੀਰਾਂ ਦਿੱਤੀਆਂ ਸਨ। ਸਰਸੇ ਹਿਸਾਰ ਵਿੱਚ ਹਿੰਦੂ ਜਾਟ ਜੋ ਆਪਣੇ ਆਪ ਨੂੰ ਗਿੱਲ ਅਖਵਾਉਂਦੇ ਹਨ, ਉਹ ਇਸ ਖਾਨਦਾਨ ਵਿੱਚੋਂ ਹੀ ਹਨ ਅਤੇ ਕੁਝ ਜੱਟ ਗਿੱਲ ਵੀ ਹਨ। ਸ਼ੇਰੜ ਗਿੱਲ ਵੀ ਇਸ ਸਰਸੇ ਹਿਸਾਰ ਵਿੱਚ ਵਸਦੇ ਹਨ।

ਮੋਗੇ ਦੀ ਇਹ ਧਰਤੀ ਗੁਰੂਆਂ, ਰਹਿਬਰਾਂ ਦੀ ਧਰਤੀ ਹੈ। ਇਸਨੇ ਸੂਰਬੀਰ, ਬਹਾਦਰ, ਯੋਧੇ ਪੈਦਾ ਕਰਨ ਦੇ ਨਾਲ ਨਾਲ ਆਪਣੀ ਧਾਰਮਿਕ ਮਹੱਤਤਾ ਨੂੰ ਵੀ ਅੱਖੋਂ ਪਰੋਖੇ ਨਹੀਂ ਕੀਤਾ। ਜਦ ਗੁਰੂ ਛੇਵੇਂ ਪਾਤਸ਼ਾਹ ਧਰਮ ਪ੍ਰਚਾਰ ਮੁਹਿੰਮ ਤਹਿਤ ਡਰੋਲੀ ਆਏ ਹੋਏ ਸਨ ਤਾਂ ਗਿੱਲਾਂ ਨੇ ਬੇਨਤੀ ਕਰਕੇ ਗੁਰੂ ਜੀ ਨੂੰ ਆਪਣੇ ਮੋਗੇ ਲਿਆ ਕੇ ਉਹਨਾਂ ਦੀ ਚਰਨ ਛੂਹ ਨਾਲ ਇਸ ਮੋਗੇ ਗਿੱਲ ਦੀ ਧਰਤੀ ਨੂੰ ਪਵਿੱਤਰ ਕਰਾਇਆ ਸੀ। ਗੁਰੂ ਆਮਦ ਨਾਲ

ਜਿੱਥੇ ਇਹ ਰਹਿਬਰਾਂ ਦੀ ਧਰਤੀ ਪਵਿੱਤਰ ਹੋ ਗਈ ਸੀ, ਗੁਰੂ ਜੀ ਵੱਲੋਂ ਚਲਾਈ ਧਰਮ ਪ੍ਰਚਾਰ ਮੁਹਿੰਮ ਦੌਰਾਨ ਮੋਗੇ ਦੇ ਗਿੱਲਾਂ ਨੇ ਵੀ ਅੰਮ੍ਰਿਤ ਛਕ ਕੇ ਆਪਣੇ ਆਪ ਨੂੰ ਧੰਨਵਾਦੀ ਬਣਾਇਆ ਸੀ।

ਜੋਗੇ ਦੀ ਔਲਾਦ ਮਹਿਲਾ ਸਿੰਘ ਅਤੇ ਅਜੀਤ ਸਿੰਘ ਅਤੇ ਮੋਗਾ ਦੀ ਔਲਾਦ ਅਸੰਗ, ਰੂਪਾ, ਸੂਰਤੀਆ ਆਦਿ ਵੀ ਅੰਮ੍ਰਿਤ ਛਕ ਕੇ ਸਿੰਘ ਸਜੇ ਸਨ। ਮਹਿਰਾਜ ਦੀ ਜੰਗ ਵਿੱਚ ਵੀ ਗਿੱਲਾਂ ਨੇ ਗੁਰੂ ਜੀ ਦਾ ਪੂਰਾ ਸਾਥ ਦਿੱਤਾ ਸੀ ਅਤੇ ਆਪਣੇ ਆਪ ਨੂੰ ਗੁਰੂ ਘਰ ਦੇ ਯੋਧੇ ਅਖਵਾਇਆ ਸੀ।

ਗੁਰੂ ਘਰ ਦਾ ਪਿਆਰ ਤਾਂ ਇਹਨਾਂ ਗਿੱਲਾਂ ਨੂੰ ਵਿਰਾਸਤੀ ਪਿਆਰ ਮਿਲਿਆ ਹੈ। ਇਸ ਵਿਰਾਸਤੀ ਗੁਰੂ ਘਰ ਦੇ ਪਿਆਰ ਨੇ ਹੀ ਇਹਨਾਂ ਨੂੰ ਇਸ ਮੰਜ਼ਿਲ 'ਤੇ ਪਹੁੰਚਾਇਆ ਹੈ। ਜਿਸਦੇ ਫਲਸਰੂਪ ਅੰਮ੍ਰਿਤਸਰ ਜ਼ਿਲ੍ਹੇ ਵਿੱਚ ਇਹਨਾਂ ਗਿੱਲਾਂ ਦੇ ਪੱਚੀ ਪਿੰਡ ਹਨ। ਜਿਵੇਂ ਮਜੀਠਾ ਅਤੇ ਸ਼ੇਰ ਕਲਾਂ ਇਲਾਕੇ ਵਿੱਚ ਤਹਿਸੀਲ ਅੰਮ੍ਰਿਤਸਰ ਅਤੇ ਚੋਟੀਆਂ, ਤਰਨਤਾਰਨ ਤਹਿਸੀਲ ਵਿੱਚ ਇਹਨਾਂ ਦੀਆਂ ਕਈ ਬਸਤੀਆਂ ਹਨ। ਮੋਗਾ ਜ਼ਿਲ੍ਹੇ ਵਿੱਚ ਇਹਨਾਂ ਦੇ ਬਿਆਲੀ ਪਿੰਡ ਹਨ। ਬਠਿੰਡਾ ਜ਼ਿਲ੍ਹੇ ਵਿੱਚ ਵੀ ਗਿੱਲ ਆਬਾਦ ਹਨ।

ਲੁਧਿਆਣਾ ਗਜ਼ਟੀਅਰ ਪੇਜ 148 ਅਨੁਸਾਰ ਲੁਧਿਆਣਾ ਜ਼ਿਲ੍ਹੇ ਦੀ ਜਗਰਾਵਾਂ ਤਹਿਸੀਲ ਵਿੱਚ ਇਹ 40 ਪਿੰਡਾਂ ਵਿੱਚ ਵਸੇ ਹੋਏ ਹਨ। ਗਿੱਲਾਂ ਬਾਰੇ ਲਿਖਿਆ ਹੈ ਕਿ ਇਹ ਗਿੱਲ ਕੋਈ 385 ਸਾਲ ਪਹਿਲਾਂ ਸ਼ਾਹ ਜਹਾਂ ਦੇ ਸਮੇਂ ਆ ਕੇ ਆਬਾਦ ਹੋਏ ਸਨ। ਇਹਨਾਂ ਦਾ ਵਡੇਰਾ 'ਗੜਮ ਬੇਲਾ' ਦਾ ਰਾਜਾ ਸੀ ਅਤੇ ਉਸਦੇ ਪੁੱਤਰ ਨੇ ਕਾਸ਼ਤਕਾਰੀ ਧੰਦੇ ਨੂੰ ਤਰਜੀਹ ਦੇ ਕੇ ਖੇਤੀ ਸ਼ੁਰੂ ਕੀਤੀ ਸੀ। (ਪਰ ਇਹ ਤੱਥ ਗਿੱਲਾਂ ਦੇ ਆਮਦ ਕਾਲ ਨਾਲ ਮੇਲ ਨਹੀਂ ਖਾਂਦਾ)

ਇਸ ਤਰ੍ਹਾਂ ਹੀ ਇਹਨਾਂ ਗਿੱਲਾਂ ਦੇ ਜੀਰਾ ਤਹਿਸੀਲ ਵਿੱਚ ਵੀ ਬਿਆਲੀ ਪਿੰਡ ਹਨ ਜੋ ਆਪਣੇ ਆਪ ਨੂੰ ਸ਼ੇਰਗਿੱਲ ਕਬੀਲਾ ਅਖਵਾਉਂਦੇ ਹਨ। ਇਹ ਗਿੱਲ ਪਾਲ ਦੀ ਹੀ ਔਲਾਦ ਹਨ। ਗਿੱਲਪਾਲ ਦਾ ਪੁੱਤਰ ਸੋਭਰਾ ਹੋਇਆ, ਉਸਦਾ ਪੁੱਤਰ ਹਰਪਾਲ ਸੀ। ਇਸ ਦਾ ਨਿੱਝਰ ਸੀ। ਇਸ ਦੇ ਅੱਗੇ ਸ਼ੇਰ ਅਤੇ ਹਰਫੇਰ ਹੋਏ ਹਨ।

ਇਸ ਸ਼ੇਰ ਪੁੱਤਰ ਤੋਂ ਹੀ ਇਹ ਸ਼ੇਰਗਿੱਲ ਮਸ਼ਹੂਰ ਹੋਏ ਹਨ। ਸ਼ੇਰਗਿੱਲ ਦੇ ਅੱਗੇ ਜੈਪਾਲ ਅਤੇ ਪ੍ਰਿਤਪਾਲ ਪੁੱਤਰ ਹੋਏ ਹਨ। ਜੈਪਾਲ ਦੀ ਅੰਸ਼ ਲੌਂਗੋਦੇਵਾ ਵਿੱਚ ਵਸਦੀ ਹੈ ਅਤੇ ਕੁਝ ਪੰਜਗਰਾਈਂ (ਫਰੀਦਕੋਟ) ਵਿੱਚ ਵਸਦੀ ਹੈ। ਹਰਫੇਰ ਦਾ ਲੜਕਾ ਸਧਰ ਸੀ। ਉਸ ਨੇ ਸਧਰਨਾਈ ਪਿੰਡ ਆਬਾਦ ਕੀਤਾ ਸੀ।

ਸ਼ੇਰ ਸਿੰਘ ਦੇ ਪੁੱਤਰ ਜੈਪਾਲ ਹੋਇਆ। ਉਸਦਾ ਸਿੜੀਆ ਅਤੇ ਉਸਦਾ ਜੋਧਾ ਅਤੇ



ਚੰਦੂ ਹੋਏ ਹਨ। ਚੰਦੂ ਦੀ ਔਲਾਦ ਵੀ ਪੰਜਗਰਾਈਂ ਵਿੱਚ ਵਸਦੀ ਹੈ। ਜੋਧਾ ਦਾ ਅੱਗੇ ਚੌਸ ਸੀ। ਇਸਦਾ ਪੁੱਤਰ ਹੰਦੂ ਹੋਇਆ, ਇਸਦਾ ਬਘੇਲਾ ਅਤੇ ਇਸਦਾ ਮੀਰਾ ਹੋਇਆ। ਮੀਰਾ ਦੇ ਅੱਗੇ ਲੌਂਗੇ ਅਤੇ ਚੈਨਾ ਹੋਏ। ਚੈਨਾ ਦੇ ਅੱਗੇ ਦੋ ਪੁੱਤਰ ਤਾਰਾ ਅਤੇ ਲਖਮੀਰ ਹੋਏ। ਲਖਮੀਰ ਦੀ ਔਲਾਦ ਪਿੰਡ ਪੰਡੋਰੀ ਵਿੱਚ ਵਸਦੀ ਹੈ।

ਇਸ ਤਰ੍ਹਾਂ ਇਹਨਾਂ ਸ਼ੇਰ ਗਿੱਲਾਂ ਦੀ ਔਲਾਦ ਪੰਡੋਰੀ ਅਤਰ ਸਿੰਘ, ਨਿਧਾਂਵਾਲਾ, ਪੰਡੋਰੀ ਖੱਤਰੀਆਂ ਆਦਿ ਵਿੱਚ ਵੀ ਵਸਦੀ ਹੈ।

ਗਿੱਲ ਬੰਸ ਵਿੱਚੋਂ ਜਸਤਰੋ ਹੋਇਆ। ਇਸਦੇ ਦੋ ਪੁੱਤਰ ਸਨ– ਜਾਤੀ ਅਤੇ ਸਭਰੋਂ। ਸਭਰੋਂ ਦੀ ਔਲਾਦ ਸਭਰਾ ਪਿੰਡ ਵਿੱਚ ਵਸਦੀ ਹੈ। ਜਾਤੀ ਦਾ ਪੁੱਤਰ ਜਗਰਾ ਸੀ। ਇਸਦੇ ਪੁੱਤਰ ਘਿਰਾ ਅਤੇ ਫਿਰਨ ਸਨ। ਫਿਰਨ ਦੀ ਔਲਾਦ ਗਾਦੜੀਵਾਲ ਵਿੱਚ ਅਤੇ ਸੰਤੂਵਾਲਾ ਵਿੱਚ ਆਬਾਦ ਹੈ।

ਇਹਨਾਂ ਦੀ ਬੰਸ ਦੀ ਔਲਾਦ ਦੁਗਲੀ ਅਤੇ ਦੁਲਚੀ ਵਿੱਚ ਵੀ ਆਬਾਦ ਹੈ। ਇਹਨਾਂ ਦਾ ਬਜ਼ੁਰਗ ਰਾਹਧਰ ਹੋਇਆ, ਜਿਸ ਦੀ ਬੰਸ ਨੇ ਫਤਿਹਗੜ੍ਹ ਕੋਰੋਟਾਨਾ ਆਬਾਦ ਕੀਤਾ ਸੀ। ਮਰਖਾਈ ਵੀ ਗਿੱਲਾਂ ਦਾ ਪਿੰਡ ਹੈ ਅਤੇ ਬੋਤੀਆਂ ਵਾਲਾ, ਬਘੇਲੇ ਵਾਲਾ ਵੀ ਇਹਨਾਂ ਸ਼ੇਰ ਗਿੱਲਾਂ ਦਾ ਆਬਾਦ ਕੀਤਾ ਹੋਇਆ ਹੈ।

ਗਿੱਲਾਂ ਵਿੱਚੋਂ ਇੱਕ ਰਾ-ਦਾਦੂ ਹੋਇਆ। ਇਸਨੇ ਆਪਣੇ ਸਮੇਂ ਵਿੱਚ ਬਹੁਤ ਪ੍ਰਸਿੱਧੀ ਹਾਸਿਲ ਕੀਤੀ ਸੀ। ਇਸਨੇ ਆਪਣਾ ਕੇਂਦਰ ਮੱਲਾਂਵਾਲਾ ਬਣਾਇਆ ਅਤੇ ਆਸੇ ਪਾਸੇ ਵੀ ਇਸਨੇ ਕਬਜਾ ਕੀਤਾ ਹੋਇਆ ਸੀ।

ਇਹ ਰਾ-ਦਾਦੂ ਸ਼ਕਤੀ ਵਾਲਾ ਪੁਰਸ਼ ਹੋਇਆ। ਉਹਨਾਂ ਸਮਿਆਂ ਵਿੱਚ ਪਾਣੀ ਦੀ ਕਿੱਲਤ ਆਮ ਸੀ। ਜੇ ਬਾਰਸ਼ ਪੈ ਗਈ ਤਾਂ ਫਸਲਾਂ ਆਮ ਨਹੀਂ ਤਾਂ ਔਖੇ ਹੀ ਡੰਗ ਟੱਪਦੇ ਸਨ। ਇੱਕ ਵਾਰੀ ਮਰਾਸੀ ਮੱਲਾਂ ਵਾਲੇ ਆਇਆ ਤਾਂ ਉਸਨੇ ਇਹਨਾਂ ਸ਼ੇਰਗਿੱਲਾਂ ਤੋਂ ਅਸ਼ੀਸ਼ ਦੇ ਕੇ ਖੈਰ ਮੰਗੀ ਪਰ ਹਾਲਾਤ ਮਾੜੇ ਹੋਣ ਕਰਕੇ ਮਰਾਸੀ ਖਾਲੀ ਹੀ ਮੁੜ ਆਇਆ ਸੀ। ਰਾ-ਦਾਦੂ ਸਖੀ ਸੁਭਾਅ ਦਾ ਵਿਅਕਤੀ ਦਰਵੇਸ਼ ਸੀ।

ਜਦ ਮਰਾਸੀ ਮੁੜਿਆ ਜਾਂਦਾ ਸੀ ਤਾਂ ਉਸ ਦੀ ਨਿਗਾਹ ਰਾ-ਦਾਦੂ 'ਤੇ ਪਈ ਜੋ ਦਰਿਆ ਸਤਲੁਜ ਵਿੱਚ ਅਸ਼ਨਾਨ ਕਰੀ ਜਾਂਦਾ ਸੀ। ਮਰਾਸੀ ਨੇ ਜਾ ਰਾ-ਦਾਦੂ ਨੂੰ ਅਸੀਸ ਦਿੱਤੀ। ਰਾ-ਦਾਦੂ ਨੇ ਮਰਾਸੀ ਨੂੰ ਦਰਿਆ ਵਿੱਚੋਂ ਪਾਣੀ ਦਾ ਬੁੱਕ ਭਰ ਕੇ ਖੈਰ ਪਾਈ। ਜਦ ਮਰਾਸੀ ਨੇ ਖੈਰ ਪੁਆ ਕੇ ਦੋਨੋਂ ਹੱਥ ਮੱਥੇ ਨੂੰ ਛੁਹਾਏ ਤਾਂ ਇਹ ਕੀਮਤੀ ਵਸਤਾਂ ਬਣ ਗਈਆਂ ਤਾਂ ਮਰਾਸੀ ਨੇ ਕਿਹਾ :

ਇੱਕੋ ਦਾਦੂ ਬਾਝੋਂ

ਖੇਹ ਉੱਡੀ ਮੱਲਾਂਵਾਲੇ
ਰਾ ਚੰਦ ਗਾਹਲੀ ਕੱਢੀਆਂ
ਅਕਬਰ ਦੇ ਸਾਲੇ,

ਉਦੋਂ ਸਤਲੁਜ ਦਰਿਆ ਮੱਲਾਂਵਾਲੇ ਦੇ ਉਤਲੇ ਪਾਸੇ ਵਗਦਾ ਹੁੰਦਾ ਸੀ। ਇੱਥੇ ਹੀ ਇਹਨਾਂ ਨੇ ਕੋਟ ਬੁੱਢਾ ਪਿੰਡ ਆਬਾਦ ਕੀਤਾ ਅਤੇ ਇੱਥੇ ਵੀ ਸ਼ੇਰਗਿੱਲ ਆਬਾਦ ਹੋ ਗਏ।

ਜੀਵਨੀ ਮਹਾਰਾਜਾ ਰਣਜੀਤ ਸਿੰਘ ਪੇਜ 13 ਅਨੁਸਾਰ ਰਾ-ਦਾਦੂ ਦੇ ਪੜੋਤੇ ਦੇ ਪੁੱਤਰ ਸੁਰਤੀਆਂ ਦੇ ਸਮੇਂ 1749 ਈ: ਨੂੰ ਇਸ ਸਥਾਨ 'ਤੇ ਮੀਰ ਮੰਨੂੰ ਅਤੇ ਸਿੱਖਾਂ ਦੀ ਜੋ ਘਮਸਾਨ ਦੀ ਲੜਾਈ ਹੋਈ ਸੀ, ਕੋਟ ਬੁੱਢਾ ਦੇ ਸਥਾਨ 'ਤੇ ਹੀ ਹੋਈ ਸੀ। ਲੜਾਈ ਵਿੱਚ ਸਿੱਖਾਂ ਦੀ ਅਗਵਾਈਨਵਾਬ ਕਪੂਰ ਸਿੰਘ ਕਰ ਰਿਹਾ ਸੀ। ਰਣਜੀਤ ਸਿੰਘ ਦਾ ਦਾਦਾ ਚੜ੍ਹਤ ਸਿੰਘ ਵੀ ਇਸ ਲੜਾਈ ਵਿੱਚ ਸ਼ਾਮਿਲ ਸੀ। ਸ਼ੇਰਗਿੱਲਾਂ ਦੀ ਬਹੁਤੀ ਵਸੋਂ ਉੱਤਰ-ਪੱਛਮ ਵੱਲ ਹੀ ਵਸੀ ਸੀ।

ਮਿਸ਼ਨ ਨਿਸ਼ਾਨਾ ਵਾਲੀ ਦੇ ਮੁਖੀਏ ਸ. ਸੁੱਖਾ ਸਿੰਘ ਅਤੇ ਸ. ਮੇਹਰ ਸਿੰਘ ਵੀ ਸ਼ੇਰ ਗਿੱਲਾਂ ਵਿੱਚੋਂ ਹੀ ਸਨ।

ਏਸੇ ਬੰਸ ਦੇ ਦਾਦੂ ਗਿੱਲ ਨੇ ਮਹਿਰ ਮਿੱਠੇ ਦੀ ਪੋਤੀ ਦਾ ਰਿਸ਼ਤਾ ਅਕਬਰ ਬਾਦਸ਼ਾਹ ਨੂੰ ਕਰਵਾਇਆ ਸੀ। ਇਸ ਮਿੱਠੇ ਮਹਿਰ ਦੀ ਪੋਤੀ ਦਾਦੂ ਗਿੱਲ ਦੇ ਪੁੱਤਰ ਮਥਰੇ ਨੂੰ ਵਿਆਹੀ ਹੋਈ ਸੀ। ਅਕਬਰ ਬਾਦਸ਼ਾਹ ਵੱਲੋਂ ਇਹਨਾਂ ਨੂੰ ਖ਼ਿਤਾਬ ਮਿਲੇ ਸਨ।

ਟਿੱਕਾ ਧਾਲੀਵਾਲਾਂ ਦਾ
ਚੌਧਰ ਗਰੇਵਾਲਾਂ ਦੀ
ਬਜ਼ੁਰਗੀ ਦਾ ਦੁਸ਼ਾਲਾ ਗਿੱਲਾਂ ਨੂੰ

ਗਰੇਵਾਲਾਂ ਨੇ ਵੀ ਅਕਬਰ ਬਾਦਸ਼ਾਹ ਨੂੰ ਮਹਿਰ ਮਿੱਠੇ ਦੀ ਪੋਤੀ ਦਾ ਰਿਸ਼ਤਾ ਕਰਾਉਣ ਵਿੱਚ ਅਹਿਮ ਰੋਲ ਅਦਾ ਕੀਤਾ ਸੀ। ਇਸ ਕਰਕੇ ਅਕਬਰ ਬਾਦਸ਼ਾਹ ਨੇ ਗਰੇਵਾਲਾਂ ਨੂੰ ਗੁੱਜਰਵਾਲ ਦੇ 40 ਪਿੰਡਾਂ ਦੀ ਚੌਧਰ ਦਿੱਤੀ ਸੀ। ਮਹਿਰ ਮਿੱਠਾ ਜਿਸਨੇ ਆਪਣੀ ਪੋਤੀ ਭਾਗਭਰੀ ਦਾ ਰਿਸ਼ਤਾ ਅਕਬਰ ਨੂੰ ਕੀਤਾ ਸੀ, ਇਸਨੂੰ ਅਕਬਰ ਬਾਦਸ਼ਾਹ ਨੇ ਮੀਂਏ ਦਾ ਖ਼ਿਤਾਬ ਦਿੱਤਾ ਸੀ।

ਮਾਲਵਾ ਇਤਿਹਾਸ ਦੇ ਪੰਨਾ 281 ਅਨੁਸਾਰ ਇਸ ਮਹਿਰ ਮਿੱਠੇ ਨੇ ਅਕਬਰ ਬਾਦਸ਼ਾਹ ਨੂੰ ਇਹ ਰਿਸ਼ਤਾ ਦੇਣ ਤੋਂ ਇਨਕਾਰ ਕਰ ਦਿੱਤਾ ਸੀ। ਲਿਖਿਆ ਹੈ ਕਿ ਮਹਿਰ ਮਿੱਠੇ ਨੇ ਕਿਹਾ ਸੀ ਕਿ ਮੈਂ ਜੱਟ ਜਾਤੀ ਹਾਂ ਅਤੇ ਆਪ ਮੁਸਲਮਾਨ ਹੋ। ਮੈਂ ਜੰਗੇ ਮੈਦਾਨ



ਵਿੱਚ ਆ ਕੇ ਜੰਗ ਕਰਕੇ ਮਰ ਸਕਦਾ ਹਾਂ ਪਰ ਇਹ ਰਿਸ਼ਤਾ ਨਹੀਂ ਕਰਾਂਗਾ। ਅਕਬਰ ਬਾਦਸ਼ਾਹ ਨੇ ਸਾਰੇ ਗੋਤਾਂ ਦਾ ਮੰਝੂ ਬਣਾ ਕੇ ਮਹਿਰ ਮਿੱਠੇ ਕੋਲ ਭੇਜਿਆ ਪਰ ਮਹਿਰ ਮਿੱਠਾ ਨਹੀਂ ਮੰਨਿਆ ਸੀ। ਆਪਣੀ ਜੱਟ ਜਾਤੀ ਨੂੰ ਦਾਗ਼ ਨਾ ਲੱਗਣ ਦਿੱਤਾ। ਉਸ ਵੇਲੇ ਦੇ ਢਾਡੀਆਂ ਭੱਟਾਂ ਦੀਆਂ ਵਾਰਾਂ ਹਨ :

ਅਕਬਰ ਜਿਹਾ ਸ਼ਾਹ ਨਾ ਕੋਈ, ਮਿੱਠੇ ਜਿਹਾ ਨਾ ਬਾਠ।
ਜੱਟਾਂ ਜਿਹਾ ਬਲੀ ਨਾ ਕੋਈ, ਰਾਜਪੂਤਾਂ ਜਿਹੀ ਨਾ ਠਾਠ।

ਕਾਂਗੜ ਵਿਖੇ ਇਸ ਮਹਿਰ ਮਿੱਠੇ ਦੀ ਸਮਾਧ ਬਣੀ ਹੋਈ ਹੈ। ਇਸ ਉ ਪਰ ਇੱਕ ਚਿੱਤਰ ਬਣਿਆ ਹੋਇਆ ਹੈ ਜਿਸ ਵਿੱਚ ਮਹਿਰ ਮਿੱਠਾ ਇੱਕ ਮਰਾਸੀ ਨੂੰ ਦਾਨ ਦੇ ਰਿਹਾ ਹੈ।

ਇਸ ਤਰ੍ਹਾਂ ਇਹ ਗਿੱਲਾਂ ਦਾ ਮੋਗਾ ਵੱਖ-ਵੱਖ ਦਿਸ਼ਾਵਾਂ ਦੇ ਵਿੱਚ ਆਪਣੇ ਸਹਿਯੋਗੀਆਂ ਅਤੇ ਈਰਖਾ ਭਾਵਨਾ ਰੱਖਣ ਵਾਲਿਆਂ ਨਾਲ ਘਿਰਿਆ ਹੋਇਆ ਆਪਣੀ ਸ਼ਾਨੋ-ਸ਼ੌਕਤ ਅਤੇ ਆਪਣੀ ਹੋਂਦ ਨਾਲ ਵਿਕਾਸ ਦੀਆਂ ਮੰਜ਼ਿਲਾਂ ਵੱਲ ਵਧਦਾ ਹੋਇਆ ਕਸਬੇ ਦੇ ਰੂਪ ਵਿੱਚ ਹੀ ਇਸਨੇ ਆਪਣੀ ਅਲੌਕਿਕ ਪਹਿਚਾਣ ਬਣਾਈ ਸੀ। ਮੋਗੇ ਦਾ ਮੁੱਢਲਾ ਇਤਿਹਾਸ ਕੁਰਬਾਨੀਆਂ ਨਾਲ ਪੂਰੇ ਦਾ ਪੂਰਾ ਗੜੁੱਚ ਹੋਇਆ ਪਿਆ ਹੈ। ਪਰ ਇਸਦੀ ਹਰਿਆਲੀ ਧਰਤੀ 'ਤੇ ਵਸਦੇ ਦਾਰਸ਼ਨਿਕ ਜਿੰਨ੍ਹਾਂ ਕੁਰਬਾਨੀਆਂ ਦੀ ਕਤਾਰ ਵਿੱਚ ਅਗੇਰੇ ਰਹੇ ਹਨ, ਉਨਾਂ ਇਹ ਉਨਤੀ ਪੱਖੋਂ ਪਛੜਿਆ ਹੀ ਰਿਹਾ ਹੈ।

ਇਸ ਦੇ ਮੂਰਤੀਮਾਨ ਇਤਿਹਾਸ ਨੂੰ ਜਿੰਨਾ ਵੀ ਖੋਜਿਆ ਜਾਵੇ, ਇਸਦੀ ਗਹਿਰੀ ਪਰਤ ਵਿੱਚੋਂ ਬਹਾਦਰੀ ਕਾਰਨਾਮੇ, ਮਲਵਈ ਸਿਦਕ ਅਤੇ ਜਜ਼ਬਿਆਂ ਭਰਿਆ ਸਿਰੜ ਸਾਨੂੰ ਦਿਖਾਈ ਦਿੰਦਾ ਹੈ। ਇਸਦੀ ਗਹਿਰੀ ਪੜਚੋਲ ਵਿੱਚੋਂ ਮੁੱਢਲੇ ਇਤਿਹਾਸਕ ਕੌਤਕ ਜੋ ਸੰਖੇਪ ਜਿਹੇ ਰੂਪ ਵਿੱਚ ਦਰਸਾਏ ਗਏ ਹਨ। ਜਿੰਨਾ ਜ਼ਿਕਰ ਕੀਤਾ ਗਿਆ ਹੈ, ਇਹ ਹੋਰ ਖੋਜ ਪੜਚੋਲ ਦੀ ਮੰਗ ਕਰਦਾ ਹੈ। ਜਿਸ ਲਈ ਕਿਸੇ ਵੱਡੇ ਬ੍ਰਹਮ ਪ੍ਰਕਾਸ਼ ਦਿਮਾਗ ਦੀ ਲੋੜ ਹੈ। ਮੈਂ ਜਿੰਨਾਂ ਵੀ ਇਸਦੇ ਮੁੱਢਲੇ ਬਾਰੇ ਜਾਣ ਸਕਿਆ ਹਾਂ, ਉਸਨੂੰ ਸਿਲਸਿਲੇਵਾਰ ਦਰਸਾਉਣ ਦਾ ਯਤਨ ਕੀਤਾ ਹੈ।

'ਪਿਓ ਦਾਦੇ ਦਾ ਡਿੱਠਾ ਖੋਲ ਖਜਾਨਾ
ਤਾਂ ਮੇਰੇ ਮਨ ਪਿਆ ਨਿਧਾਨਾ'

ਗੁਰਵਾਕ ਅਨੁਸਾਰ ਸਮੇਂ ਦੀ ਕਾਲੀ ਚਾਦਰ ਹੇਠ ਅਲੋਪ ਹੁੰਦੇ ਜਾ ਰਹੇ ਅਤੇ ਜਨਤਾ ਦੇ ਦਿਲੋਂ ਭੁਲਦੇ ਜਾ ਰਹੇ ਸਮਾਚਾਰਾਂ ਨੂੰ ਜੋ ਕਲਮ ਬੰਦ ਕੀਤਾ ਹੈ, ਇਹ ਇੱਕ ਪਹਿਲਾ ਕਾਂਡ ਹੀ ਹੈ। ਬੱਸ ਮੋਗੇ ਦੇ ਕਸਬਾ ਬਨਣ ਤੱਕ।

ਅੱਗੇ ਇਸ ਮੋਗੇ ਰਹਿਬਰ ਦੀ ਨਿਰਾਲੀ, ਹਰਿਆਲੀ ਧਰਤੀ 'ਤੇ ਅਨੇਕਾਂ ਬਦਲ

ਆਏ । ਇਸ ਦੀਆਂ ਪੁਲਾਂਘਾਂ ਹਰ ਦਿਸ਼ਾ ਵਿੱਚ ਵਧੀਆਂ । ਇਸ ਦੇ ਪਸਾਰ ਵਿੱਚ ਭਿੰਨਤਾ ਆਈ ਅਤੇ ਵਿਚਾਰਾਂ ਵਿੱਚ ਨਵੀਨਤਾ ਲਿਆ ਇਹ ਵਿਕਾਸ ਵੱਲ ਵਧਣ ਲੱਗਾ । ਇਸ ਤੋਂ ਅਗਲਾ ਕਾਂਡ ਮੋਗੇ ਦੇ ਰਹਿਬਰਾਂ, ਜੋਧਿਆਂ, ਸੂਰਮਿਆਂ, ਬਹਾਦਰਾਂ, ਲਿਖਾਰੀਆਂ, ਦੇਸ਼ ਸੇਵਕਾਂ ਅਤੇ ਦਾਨਸ਼ਵੰਦਾਂ ਦੇ ਇਸ ਮੋਗੇ ਦੇ ਵਿਕਾਸ ਪ੍ਰਤੀ ਕੀ ਵਲਵਲੇ ਦਰਸਾਉਣ ਦਾ ਮੇਰਾ ਇੱਕ ਨਿਮਾਣਾ ਜਿਹਾ ਉੱਦਮ ਹੈ । ਉਂਝ ਵੀ ਸਾਡੇ ਰਹਿਬਰਾਂ ਦੀ ਲਿਖਤ ਦੱਸਦੀ ਹੈ ਕਿ ਮੋਗਾ ਵੀਹਵੀਂ ਸਦੀ ਵਿੱਚ ਹੀ ਆਪਣੇ ਵਿਕਾਸ ਵੱਲ ਵਧਿਆ ਸੀ । ਭਾਵ ਪੁਰਾਤਨਤਾ ਤੋਂ ਨਵੀਨਤਾ ਵੱਲ । ਅਗਲਾ ਸਮਾਂ ਜੋ ਇਸਦੇ ਵਿਕਾਸ ਦੇ ਨਾਲ ਨਾਲ ਇੱਕ ਗਦਰ ਦਾ ਸਮਾਂ ਵੀ ਹੈ , ਇਸ ਵਿੱਚ ਇਸਨੇ ਕਿਹੜੇ-ਕਿਹੜੇ ਸੂਹੇ ਹਰਿਆਲੀ ਭਰੇ ਰੰਗ ਹੰਢਾਏ ਜਾਂ ਵਟਾਏ ।

ਔਹ ਦੇਖਣਾ ਸਾਹਮਣੇ ਬੀਰ ਮਾਤਾ, ਹੱਥ ਨਾਲ ਜਲਾਦ ਨੂੰ ਦਸਦੀ ਏ ।

ਵੇ ਜਲਾਦ ਛੋਟੇ ਟੋਟੇ ਕਰੀਂ ਇਸਦੇ, ਪੁੱਤਰ ਕੋਹੀਦਾ ਦੇਖ ਕੇ ਹੱਸਦੀ ਏ ।

ਸ਼ੁਕਰ ਸ਼ੁਕਰ ਕਰਦੀ ਜਦੋਂ ਲਹੂ ਡੁਲਦਾ, ਪਿਉਂਦ ਪੈਂਦੀ ਵੇਖ ਕੌਮੀ ਰਸਦੀ ਏ ।

ਪਰ ਉਹਨਾਂ ਨੂੰ ਔਖਾ ਕੀ ਖਾਲਸਾ ਜੀ, ਸਿੱਖੀ ਜਿੰਨ੍ਹਾਂ ਦੇ ਮਨਾਂ ਵਿੱਚ ਵਸਦੀ ਏ ।

# ਅਧਿਆਇ - ਦੂਜਾ
## ਮੋਗੇ ਦਾ ਸੱਭਿਆਚਾਰ ਅਤੇ ਸੰਸਕ੍ਰਿਤਕ ਪ੍ਰਿਸ਼ਟਭੂਮੀ
## (ਧਰਮ)

ਭਾਰਤ ਨੂੰ ਸਭ ਤੋਂ ਵੱਧ ਬਹੁ-ਧਰਮ ਪ੍ਰਧਾਨ ਦੇਸ਼ ਸਮਝਿਆ ਜਾਂਦਾ ਹੈ । ਸਿੱਖ, ਹਿੰਦੂ, ਮੁਸਲਮਾਨ, ਇਸਾਈ ਆਦਿ ਇਹ ਸਾਰੇ ਹੀ ਆਪੋ ਆਪਣੇ ਧਰਮਾਂ 'ਤੇ ਫ਼ਖ਼ਰ ਮਹਿਸੂਸ ਕਰਦੇ ਹਨ । ਆਪਣੇ ਧਰਮ ਦੀ ਸੰਗਠਤਾ ਦੇ ਨਾਂ 'ਤੇ ਇਹ ਲੋਕ ਆਪਣੀਆਂ ਜਾਨਾਂ ਵੀ ਲਾ ਦਿੰਦੇ ਹਨ । ਧਰਮ ਦਾ ਸਿਧਾਂਤਵਾਦ ਹਮੇਸ਼ਾ ਹੀ ਕੱਟੜਤਾ ਦੀ ਹਾਮੀ ਭਰਦਾ ਹੈ ਤੇ ਨਾਲ ਹੀ ਨਾਲ ਇਹ ਮਨੁੱਖ ਜਾਤੀ ਦੀ ਡੂੰਘੀ ਮਨੋ-ਅਭਿਲਾਸ਼ਾ ਵੀ ਪੂਰੀ ਕਰਦਾ ਹੈ । ਤਾਂ ਹੀ ਤਾਂ ਇਹ ਮਹਾਨ ਸ਼ਕਤੀ ਹੋ ਨਿਬੜਦਾ ਹੈ ।

ਆਰੀਆ ਗ੍ਰੰਥਾਂ ਵਿੱਚ ਇਹਨਾਂ ਦੇ ਧਾਰਮਿਕ ਪੈਰੋਕਾਰਾਂ ਨੇ ਅੰਕਿਤ ਕੀਤਾ ਹੋਇਆ ਹੈ ਕਿ ਜਦੋਂ ਜਦੋਂ ਵੀ ਲੋਕਾਈ 'ਤੇ ਕੋਈ ਭੀੜ ਆਈ ਤਾਂ ਆਤਮਾਵਾਂ ਨੂੰ ਸੁੱਖ ਅਤੇ ਸ਼ਾਂਤੀ ਧਰਮ ਤੋਂ ਹੀ ਪ੍ਰਾਪਤ ਹੋਈ । ਧਰਮ ਤੋਂ ਸ਼ਾਂਤੀ ਤਾਂ ਹੀ ਪ੍ਰਾਪਤ ਹੋ ਸਕਦੀ ਹੈ ਜੇ ਸ਼ੰਕਿਆਂ ਦੀ ਪੰਡ ਨੂੰ ਲਾਂਭੇ ਕਰਕੇ ਇਸਦੀ ਹੋਂਦ ਨੂੰ ਤਨ ਅਤੇ ਮਨ ਮੰਨ ਲਵੇ ਤਾਂ । ਧਰਮ ਦਾ ਬਲ ਅਤੇ ਸਕੂਨ ਇਹੋ ਜਿਹਾ ਹੈ ਕਿ ਖੁੱਲ੍ਹੇ ਸਮੁੰਦਰਾਂ ਦੇ ਤੁਫਾਨਾ ਨੂੰ ਭੁੱਲ ਬੰਦਰਗਾਹਾਂ ਵਿੱਚ ਵਿਸ਼ਵਾਸ ਕਰਕੇ ਬੈਠਣਾ, ਇਹ ਧਰਮ ਦੀ ਨਿਰਸੰਦੇਹ ਹੀ ਕੱਟੜਤਾ ਹੈ । ਜੋ ਇਨਸਾਨ ਨੂੰ ਮੰਜ਼ਿਲ ਦੀ ਪ੍ਰਾਪਤੀ ਵੱਲ ਤੋਰਦੀ ਹੈ ।

ਸੰਗਠਤ ਧਰਮ ਦਾ ਅਤੀਤ ਦਿਸ਼ਾਵਾਂ ਨਾਲ ਨੱਕੋ-ਨੱਕ ਭਰਿਆ ਹੁੰਦਾ ਹੈ । ਇਸਦੀ ਪ੍ਰਾਪਤੀ ਸਾਂਝੀਵਾਲਤਾ ਸਰਬ ਧਰਮਾਂ ਦੀ ਉਪਮਾ ਨਾਲ ਹੀ ਪ੍ਰਾਪਤ ਹੁੰਦੀ ਹੈ । ਜੇ ਇਹ ਤੱਤ ਅਸੀਂ ਆਪਣੇ ਵਿੱਚ ਭਰ ਲਈਏ ਤਾਂ ਸਾਡੇ ਵਿੱਚ ਦੈਵੀ ਗੁਣ ਉਤਪੰਨ ਹੋ ਜਾਂਦੇ ਹਨ । ਹਾਂ, ਇਹ ਸੱਚ ਹੈ ਕਿ ਸਾਡੇ ਸਰਬ ਸ੍ਰੇਸ਼ਟ ਧਰਮਾਂ ਵਿੱਚ ਉਦੋਂ ਵੀ ਸੀ ਅਤੇ ਹੁਣ ਵੀ ਹੈ ।

ਇਸਦੀ ਸਰਬ ਸ੍ਰੇਸ਼ਟ ਸਚਾਈ ਸਾਡੇ ਸਾਹਮਣੇ ਉਦੋਂ ਆਉਂਦੀ ਹੈ ਜਦੋਂ ਅਸੀਂ ਪੱਛਮ ਦੇ ਧਰਮਾਂ ਦੇ ਗ੍ਰੰਥਾਂ ਨੂੰ ਵਾਚਦੇ ਹਾਂ ਅਤੇ ਪੂਰਬ ਦੇ ਧਰਮਾਂ ਵਿੱਚ ਉਹਨਾਂ ਦੀਆਂ ਆਰਤੀਆਂ, ਅਰਦਾਸਾਂ, ਜੋਦੜੀਆਂ ਵਿੱਚ ਉਹਨਾਂ ਦੇ ਸ਼ਹੀਦਾਂ ਦੀਆਂ ਕੁਰਬਾਨੀਆਂ ਮਾਲਾ ਦੇ ਮਣਕਿਆਂ ਵਾਂਗ ਪ੍ਰੋਈਆਂ ਸਾਡੀ ਨਜ਼ਰ ਗੋਚਰੇ ਆਉਂਦੀਆਂ ਹਨ ।

ਧਰਮ ਦੀ ਵਿਵੇਕੀ ਵਿਚਾਰਧਾਰਾ ਜੇ ਨਜ਼ਾਮ 'ਤੇ ਪ੍ਰਤਿਗਿਆ ਰੂਪ ਧਾਰ ਕੇ ਲਾਗੂ ਹੋ ਜਾਵੇ ਤਾਂ ਸਮਾਜਿਕ ਢਾਂਚੇ ਵਿੱਚ ਐਨਾ ਬਦਲਾਅ ਆ ਜਾਂਦਾ ਹੈ ਕਿ ਲਾਲ ਕਿਲ੍ਹੇ ਦੀ 'ਮਹਿਮਾਨੇ ਖ਼ਾਸ' 'ਤੇ ਅਰਬੀ ਭਾਸ਼ਾ ਵਿੱਚ ਪੰਗਤੀਆਂ ਅੰਕਿਤ ਹਨ 'ਜੇਸ ਸੁਰਗ ਹੈ ਤਾਂ ਇੱਥੇ ਹੀ ਹੈ, ਇੱਥੇ ਹੀ ਹੈ' । ਇਹ ਧਰਮ ਦੀ ਪਰਿਭਾਸ਼ਾ ਜਿਸ ਨਾਲ ਧਾਰਮਿਕ ਔਲੀਏ ਹੀ ਨਹੀਂ ਸਹਿਮਤ ਹੋਣਗੇ ਸਗੋਂ ਧਰਮ ਵਿੱਚ ਵਿਸ਼ਵਾਸ ਰੱਖਣ ਵਾਲੇ ਵੀ ਇੱਕ ਡਿਊਟੀ ਰੂਪ ਵਿੱਚ

ਇਸ ਲਈ ਆਪਣਾ ਆਪ ਅਰਪਣ ਕਰ ਦੇਣਗੇ ।

ਸੱਚ ਪਤੀ ਸ਼ਰਧਾ ਇਨਸਾਨ ਨੂੰ ਧਰਮ ਨਾਲ ਜੋੜਦੀ ਹੈ ਤੇ ਉਹ ਬੇਝਿਜਕ ਹੋ ਕੇ ਬੁੱਧੀ ਦੇ ਘਮੰਡ ਨੂੰ ਤਿਆਗ ਕੇ , ਨੀਵਾਂ ਹੋ ਕੇ, ਨਿਮਰਤਾ ਵਾਲੀ ਸੱਚ ਪ੍ਰੀਤੀ ਨੂੰ ਧਾਰਨ ਕਰ ਲੈਂਦਾ ਹੈ । ਕੋਈ ਧਾਰਮਿਕ ਗ੍ਰੰਥ ਉਸ ਧਰਮ ਦੇ ਅਨਿਆਈਆਂ ਲਈ ਚੇਤਨ ਸਰੂਪ ਦੇ ਨਿਆਈਂ ਹੁੰਦਾ ਹੈ ।

ਵੈਦਿਕ ਯੁੱਗ ਵਿੱਚ ਆਰੀਆਂ ਦਾ ਧਾਰਮਿਕ ਗ੍ਰੰਥ ਰਿਗਵੇਦ ਸੀ । ਪ੍ਰੋਹਿਤ ਹਿੰਦੂ ਧਰਮ ਦਾ ਆਗੂ ਵੀ ਸੀ ਅਤੇ ਸਿਪਾਹ-ਸਲਾਰ ਵੀ ਸੀ । ਇਸ ਬ੍ਰਾਹਮਣੀ ਧਰਮ ਨੇ ਰਾਜਨੈਤਿਕ ਉਨਤੀ ਦੇ ਨਾਲ ਨਾਲ ਵੈਦਿਕ ਦੇਵਤਿਆਂ ਦੀ ਪ੍ਰਤੀਨਿਧਤਾ ਵੀ ਕੀਤੀ ਸੀ । ਉਸ ਸਮੇਂ ਨੂੰ ਹਿੰਦੂ ਧਾਰਮਿਕਤਾ ਦੇ ਕੱਟੜਤਾ ਦਾ ਸਮਾਂ ਕਹਿ ਲਿਆ ਜਾਵੇ ਤਾਂ ਕੋਈ ਅਤਿਕਥਨੀ ਨਹੀਂ ਹੋਵੇਗੀ । ਉਸ ਸਮੇਂ ਦੀ ਉਪਾਸਨਾ ਦੇ ਚਿੰਨ੍ਹ ਮੱਧ ਯੁੱਗ ਤੱਕ ਆਪਣੀ ਪੂਰੀ ਸ਼ਾਨੋ-ਸ਼ੌਕਤ ਵਿੱਚ ਰਹੇ ਅਤੇ ਅੱਜ ਵੀ ਉਹ ਧਾਰਮਿਕ ਚਿੰਨ੍ਹ ਵੇਦਿਕ ਸਮੇਂ ਦੀ ਸਭਿਅਤਾ ਨੂੰ ਦਰਸਾਉਂਦੇ ਹਨ ।

ਜੈਨ ਅਤੇ ਬੁੱਧ ਧਰਮ ਦੇ ਆਗਮਨ ਤੋਂ ਪਹਿਲਾਂ ਵੈਦਿਕ ਧਰਮ ਦੇ ਕਰਮ ਕਾਂਡਾਂ ਤੋਂ ਸਧਾਰਨ ਲੋਕਾਂ ਵਿੱਚ ਥੋੜ੍ਹੀ ਵਿਮੁਖਤਾ ਆ ਗਈ ਸੀ ਪਰ ਜੈਨੀਆਂ ਦੇ ਸਾਧਨਾਂ ਅਤੇ ਬੋਧੀਆਂ ਦੇ ਤਪ ਅਤੇ ਤਿਆਗ ਦੇ ਸਦਕਾ ਬੋਧੀਆਂ ਦੇ ਬੋਧ ਧਰਮ ਦਾ ਝੰਡਾ ਭਿਕਸ਼ੂਆਂ ਦੁਆਰਾ ਝੁਲਾਇਆ ਹੀ ਗਿਆ ਸੀ ।

ਜੱਟ ਜਾਤੀਆਂ ਦਾ ਧਰਮ ਭਾਵੇਂ ਪੂਰਵਤ ਸਭ ਪ੍ਰਕਾਰ ਦੇ ਧਰਮਾਂ ਤੋਂ ਵੱਖਰਾ ਸੀ ਪਰ ਹਿੰਦੂ ਧਰਮ ਦਾ ਖ਼ਾਸ ਅੰਗ ਅੰਧ ਵਿਸ਼ਵਾਸੀ ਪ੍ਰਥਾ ਫਿਰ ਵੀ ਥੋੜ੍ਹੀ ਬਹੁਤੀ ਲਾਗੂ ਸੀ, ਜੋ ਮਾਲਕ ਗਣ ਤੱਕ ਵੀ ਲਾਗੂ ਰਹੀ । ਇਸ ਮੁਸਲਮਾਨੀ ਰਾਜ ਸਮੇਂ ਜੋ ਮੁਸਲਮਾਨੀ ਧਰਮ ਨੀਤੀ ਜਿਵੇਂ ਇੱਥੇ ਲਾਗੂ ਹੋਈ ਸ਼ਾਇਦ ਇਸ ਤੋਂ ਵੱਧ ਇੱਥੇ ਕੋਈ ਹੋਰ ਦਮਨ ਵਾਲੀ ਨੀਤੀ ਲਾਗੂ ਨਹੀਂ ਹੋਈ ਸੀ । ਜੇ ਮੁਸਲਮਾਨੀ ਧਰਮ ਦੀ ਕੱਟੜਤਾ ਵਾਲੀ ਨੀਤੀ ਲਾਗੂ ਹੋਈ ਤਾਂ ਅਮੀਰ ਖੁਸਰੋ, ਮੁਹੰਮਦ ਤੁਗਲਕ ਬਾਦਸ਼ਾਹ ਦੇ ਬਾਬਤ ਲਿਖਦਾ ਹੈ ਕਿ ਇਸ ਬਾਦਸ਼ਾਹ ਵਰਗਾ ਧਰਮ ਵਿੱਚ ਕੱਟੜ ਹੋਰ ਕੋਈ ਨਹੀਂ ਹੋਇਆ । ਇਸਦੇ ਕਿਲ੍ਹੇ ਮੂਹਰੇ ਹਰ ਰੋਜ਼ ਇੱਕ ਹਜ਼ਾਰ ਹਿੰਦੂ ਦੀ ਲੋਥ ਅਤੇ 200 ਜਲਾਦ ਹਮੇਸ਼ਾ ਹਾਜ਼ਰ ਰਹਿੰਦੇ ਸਨ । ਚਾਰ ਪਹਿਰ ਤੋਂ ਬਾਦ ਪੁਰਾਣੇ ਮੁਰਦੇ ਉਠਾ ਕੇ ਨਵੇਂ ਉਸ ਜਗ੍ਹਾ ਸੁੱਟ ਦਿੱਤੇ ਜਾਂਦੇ ਸਨ ।

ਤਾਰੀਖ਼ ਫਰਿਸ਼ਤਾ ਲਿਖਦਾ ਹੈ ਕਿ ਜਦ ਮੁਸਲਮਾਨੀ ਧਰਮ ਦੇ ਕੱਟੜਾਂ ਨੇ ਕਾਂਗੜਾ ਫਤਿਹ ਕੀਤਾ ਤਾਂ ਮੰਦਰਾਂ ਵਿਚਲੀਆਂ ਮੂਰਤੀਆਂ ਨੂੰ ਤੋੜ ਕੇ ਗਊ ਦੇ ਕੱਚੇ ਮਾਸ ਵਿੱਚ ਮੜ੍ਹ ਦਿੱਤੀਆਂ ਗਈਆਂ । ਦਸ ਹਜ਼ਾਰ ਹਿੰਦੂਆਂ ਨੂੰ ਜ਼ਬਰੀ ਗਊ ਦਾ ਮਾਸ ਖੁਆਇਆ ਗਿਆ ਸੀ



ਬਾਬਰ ਸ਼ਾਹ ਤੋਜ਼ਕ ਬਾਬਰੀ ਵਿੱਚ ਲਿਖਦਾ ਹੈ ਕਿ ਮੈਂ ਆਪਣੇ ਧਰਮ ਦੀ ਫਤਿਹ ਵਾਸਤੇ ਕਾਫਰਾਂ ਦੇ ਪਿੰਡਾਂ ਨੂੰ ਅੱਗਾਂ ਲਾਉਂਦਾ ਹਾਂ । ਜੋ ਕਾਫਰ ਫੜਦਾ ਹਾਂ ਉਹਨਾਂ ਨੂੰ ਕਤਲ ਕਰਦਾ ਹਾਂ ਅਤੇ ਬਹਿਸ਼ਤ ਦਾ ਉਮੀਦਵਾਰ ਬਣਦਾ ਹਾਂ ।

ਤਵਾਰੀਖ ਸਿੰਧ ਵਿੱਚ ਮੁਹੰਮਦ ਮੂਸਾ ਲਿਖਦਾ ਹੈ ਕਿ ਜਦ ਮੁਹੰਮਦ ਕਾਸਮ ਨੇ ਬ੍ਰਾਹਮਣਵਾਦ ਨੂੰ ਬਰਬਾਦ ਕਰਕੇ ਆਪਣੇ ਧਰਮ ਦੇ ਝੰਡੇ ਝੁਲਾਏ ਸਨ ਤਾਂ ਦਸ ਹਜ਼ਾਰ ਹਿੰਦੂਆਂ ਦਾ ਕਤਲ ਕੀਤਾ ਗਿਆ ਸੀ । ਮੀਰ ਮਸੂਮ ਤਬਕਾਤ ਨਾਸਰੀ ਵਿੱਚ ਲਿਖਦਾ ਹੈ ਕਿ ਇਹ ਸਾਰਾ ਕੁਝ ਸਾਡੇ ਧਰਮ ਦੀ ਪਕਿਆਈ ਅਤੇ ਸ਼ਰ੍ਹਾ ਦੇ ਅਸੂਲ ਹਨ ।

ਸਿੰਕਦਰ ਲੋਧੀ ਲਿਖਦਾ ਹੈ ਕਿ ਮੈਂ ਆਪਣੇ ਧਰਮ ਦੀ ਪਕਿਆਈ ਅਤੇ ਆਪਣੀ ਸ਼ਰ੍ਹਾ ਨੂੰ ਲਾਗੂ ਕਰਨ ਲਈ ਚਾਰ ਲੱਖ ਬੱਤੀ ਹਜ਼ਾਰ ਮੋਮਨ ਅਤੇ ਦੋ ਲੱਖ ਤ੍ਰਿਪਨ ਹਜ਼ਾਰ ਹਿੰਦੂਆਂ ਨੂੰ ਕਤਲ ਕੀਤਾ ਸੀ । ਮੁਸਲਮਾਨ ਧਰਮ ਦੇ ਪੈਰੋਕਾਰ ਧਰਮ ਤੋਂ ਹੀਣ ਪਰਜਾ ਨੂੰ ਦੁੱਖ ਦੇਣ ਤੋਂ ਇਲਾਵਾ ਜਗਿਆਸੂ ਭਗਤਾਂ ਦੀ ਆਤਮਿਕ ਜਗਿਆਸਾ ਨੂੰ ਵੀ ਵੰਗਾਰਦੇ ਰਹੇ ਹਨ । ਮੁਸਲਮਾਨੀ ਧਰਮ ਦਾ ਸਮਾਂ ਇੱਕ ਦਮਨਕਾਰੀ ਨੀਤੀ ਦਾ ਸਮਾਂ ਸੀ । ਇੱਕ ਧਰਮ ਨੂੰ ਲਾਗੂ ਕੀਤਾ ਜਾ ਰਿਹਾ ਸੀ ਅਤੇ ਦੂਜੇ ਧਰਮ ਨੂੰ ਖ਼ਤਮ ਕੀਤਾ ਜਾ ਰਿਹਾ ਸੀ । ਧਰਮ ਰੂਪਧਾਰੀ ਜ਼ਬਰੀ ਅਧਰਮ ਨੂੰ ਸਵੀਕਾਰ ਕਰ ਰਹੇ ਸਨ ।

ਜੈਨ ਅਤੇ ਬੁੱਧ ਧਰਮ ਨੇ ਹਿੰਦੂ ਅਤੇ ਮੁਸਲਮਾਨੀ ਧਰਮ ਦੇ ਅੰਧ ਵਿਸ਼ਵਾਸ ਦੀ ਧਾਰਾ ਨੂੰ ਆਪਣੇ ਉਪਦੇਸ਼ਾਂ ਰਾਹੀਂ ਬਹੁਤ ਨਿਕਾਰਾ ਕੀਤਾ । ਲੰਮਾਂ ਸਮਾਂ ਹੰਢਾਈਆਂ ਤਾਰੀਖ਼ਾਂ ਆਪਣੀ ਛਾਪ ਜਰੂਰ ਛੱਡਦੀਆਂ ਹਨ ਇਸੇ ਕਰਕੇ ਧਰਮ ਦੀ ਕੱਟੜਤਾ ਤੇ ਇਸ ਧਰਮ ਦੇ ਅਨਿਆਈਆਂ ਦੇ ਪਾਏ ਪੂਰਨੇ ਇਤਿਹਾਸ ਦੀਆਂ ਤਾਰੀਖ਼ਾਂ ਵਿੱਚ ਦਰਜ਼ ਹਨ । ਇਹਨਾਂ ਦੇ ਪਾਏ ਪੂਰਨੇ ਜ਼ਬਰ ਦੇ ਨਾਲ ਨਾਲ ਇਸਦੀ ਪੁਰਾਤਨਤਾ ਵੀ ਦਰਸਾਉਂਦੇ ਹਨ । ਮੋਗੇ ਇਲਾਕੇ ਵਿੱਚ ਸਖੀ ਸਰਵਰ, ਲਾਲਾਂ ਵਾਲਾ, ਨਿਗਾਹੇ ਵਾਲਾ ਇਸ ਧਰਮ ਦੀ ਪੁਰਾਤਨ ਪਕਿਆਈ ਦਰਸਾਉਂਦੇ ਹਨ ।

ਮਲੇਰਕੋਟਲਾ ਸੁੰਨੀ ਮੁਸਲਮਾਨਾਂ ਦਾ ਘਰ ਹੈ । ਇਹ ਸਾਰੇ ਹਜ਼ਰਤ ਮੁਹੰਮਦ ਸਾਹਿਬ ਨੂੰ ਆਪਣਾ ਪੈਗੰਬਰ ਮੰਨਦੇ ਹਨ । 'ਕੁਰਾਨ ਸ਼ਰੀਫ' ਇਹਨਾਂ ਦਾ ਧਾਰਮਿਕ ਗ੍ਰੰਥ ਹੈ

ਜੈਨ ਧਰਮ ਦੇ ਲੋਕਾਂ ਦੀ ਗਿਣਤੀ ਆਮ ਕਰਕੇ ਸ਼ਹਿਰਾਂ ਵਿੱਚ ਹੀ ਹੈ । ਇਹ ਵਧੇਰੇ ਕਰਕੇ ਭਾਪੜੇ ਹੁੰਦੇ ਹਨ । ਇਹ ਚੰਗੇ ਅਮੀਰ ਹੁੰਦੇ ਹਨ । ਇਹ ਆਪਣੇ ਗੁਰੂ 'ਪੂਜ' ਦੀ ਪੂਜਾ ਕਰਦੇ ਹਨ । ਮੋਗੇ ਇਲਾਕੇ ਵਿੱਚ ਇਹਨਾਂ ਦੀ ਗਿਣਤੀ ਕੋਈ ਜ਼ਿਆਦਾ ਨਹੀਂ ।

ਬੁੱਧ ਧਰਮ 256 ਪੂਰਬ ਈ: ਦੇ ਇਰਦ ਗਿਰਦ ਪ੍ਰਫੁਲਤ ਹੋਇਆ । ਇਸਦਾ ਮੌਲਿਕ ਰੂਪ ਪਾਲੀ ਹੈ । ਬੁੱਧ ਧਰਮ ਦੇ ਅਠਾਰਾਂ ਮੱਤ ਸਨ ਜਿੰਨ੍ਹਾਂ ਨੂੰ ਅਚਾਰੀਆ ਵਾਦ ਕਿਹਾ ਜਾਂਦਾ

ਸੀ। ਪੰਜਾਬ ਵਿੱਚ ਬੁੱਧ ਧਰਮ ਬਾਰਾਂ ਕੁ ਸੌ ਸਾਲ ਪਹਿਲਾਂ ਮਹਾਰਾਜਾ ਅਸ਼ੋਕ ਦੇ ਸਮੇਂ ਤੋਂ ਲੈ ਕੇ ਮੁਸਲਮਾਨਾਂ ਦੀ ਮਾਰ ਧਾੜ ਤੱਕ ਰਿਹਾ। ਇਹ ਬੁੱਧ ਧਰਮ ਦੀ ਲਹਿਰ ਭਿਕਸ਼ੂਆਂ ਸਾਧੂਆਂ ਤੱਕ ਹੀ ਸੀਮਤ ਰਹੀ। ਇਹਨਾਂ ਨੇ ਆਪਣੇ ਪ੍ਰਚਾਰ ਲਈ ਸਤੰਭ ਗਡਵਾਏ ਸਨ। ਪੁਰਾਣੇ ਪੰਜਾਬ ਵਿੱਚ ਵੀ ਇਹਨਾਂ ਦਾ ਇੱਕ ਸਤੰਭ ਸੀ। ਇਹ ਅੰਬਾਲੇ ਦੇ ਪਾਸ ਟੋਪਰਾ ਪਿੰਡ 'ਚ ਦਿੱਲੀ ਤੋਂ ਨੱਬੇ ਕੋਹ 'ਤੇ ਇੱਕ ਪਾਸੇ ਸੀ। ਇਹ ਮਥਰਾ ਤੋਂ ਲੈ ਕੇ ਕਸ਼ਮੀਰ ਤੱਕ ਫੈਲਿਆ ਸੀ। ਕਸ਼ਮੀਰੀ ਲੋਕ ਆਪਣੇ ਆਪ ਨੂੰ ਮੂਲ ਸਰਸਵਤੀ ਅਤੇ ਆਪਣੇ ਆਪ ਨੂੰ ਇਸ ਧਰਮ ਦੇ ਪਹਿਲੇ ਸੰਚਾਲਕ ਕਹਿੰਦੇ ਹਨ। ਗੰਧਾਰ ਇਸ ਧਰਮ ਦਾ ਪਵਿੱਤਰ ਸਥਾਨ ਰਿਹਾ ਹੈ। ਮੋਗੇ ਦੇ ਖੇਤਰ ਵਿੱਚ ਇਹ ਨਾਮਾਤਰ ਹੀ ਹੈ।

ਜਿਸ ਤਰ੍ਹਾਂ ਸੰਸਾਰ ਦੇ ਦੂਜੇ ਧਰਮਾਂ ਦੇ ਅਨੁਆਈਆਂ, ਸੰਚਾਲਕਾਂ, ਪ੍ਰਚਾਰਕਾਂ ਨੇ ਆਪਣੇ ਆਪਣੇ ਧਰਮ ਨੂੰ ਵੱਖ-ਵੱਖ ਭਾਗਾਂ, ਦੇਸ਼ਾਂ-ਵਿਦੇਸ਼ਾਂ ਵਿੱਚ ਫੈਲਾਇਆ ਹੈ। ਇਸ ਤਰ੍ਹਾਂ ਹੀ ਜਦ ਇਸਾਈ ਮਤ ਹੋਂਦ ਵਿੱਚ ਆਇਆ ਤਾਂ ਜਿੰਨ੍ਹਾਂ ਬਾਹਰਲੇ ਦੇਸ਼ਾਂ ਵਿੱਚ ਈਸਾ ਦਾ ਨਾਂ ਇਹਨਾਂ ਪਹੁੰਚਾਇਆ ਓਨਾ ਸੰਸਾਰ ਦੇ ਕਿਸੇ ਵੀ ਹੋਰ ਧਾਰਮਿਕ ਆਗੂ ਦਾ ਨਹੀਂ ਪਹੁੰਚਿਆ। ਈਸਾਈ ਮਤ ਦਾ ਧਾਰਮਿਕ ਗ੍ਰੰਥ ਬਾਈਬਲ ਇੱਕ ਹਜ਼ਾਰ ਭਾਸ਼ਾਵਾਂ, ਉਪ-ਭਾਸ਼ਾਵਾਂ ਵਿੱਚ ਇਸਦੇ ਅਨੁਵਾਦ ਹਨ। ਇਸ ਬਾਈਬਲ ਦਾ ਪੰਜਾਬੀ ਅਨੁਵਾਦ 1807 ਤੋਂ ਸ਼ੁਰੂ ਹੋ ਕੇ 1811 ਵਿੱਚ ਤਿਆਰ ਹੋ ਗਿਆ ਸੀ। ਇਹ ਭਾਰਤ ਦੀਆਂ ਪੈਂਤੀ ਭਾਸ਼ਾਵਾਂ ਵਿੱਚ ਅਨੁਵਾਦ ਹੋ ਕੇ ਛਪ ਚੁੱਕਿਆ ਹੈ। ਪੰਜਾਬ ਵਿੱਚ ਪਹਿਲੇ ਪਹਿਲ ਇਸਾਈ ਧਰਮ ਦੀ ਬਾਕਾਇਦਾ ਸਥਾਪਨਾ 1837 ਈ: ਵਿੱਚ ਹੋਈ ਸੀ।

ਪੰਡਤ ਜਵਾਹਰ ਲਾਲ ਨਹਿਰੂ ਇਸਾਈ ਧਰਮ ਪ੍ਰਚਾਰਕਾਂ ਦਾ ਵਿਸ਼ਲੇਸ਼ਣ ਕਰਦੇ ਹੋਏ ਲਿਖਦੇ ਹਨ ਕਿ ਇਸਾਈ ਧਰਮ ਹਾਕਮ ਸ਼੍ਰੇਣੀ ਦਾ ਧਰਮ ਹੋਣ ਕਰਕੇ ਉਸ ਦੱਬੀ ਕੁਚਲੀ ਜਨਤਾ ਲਈ ਕਈ ਖੁੱਲ੍ਹਾਂ ਪ੍ਰਦਾਨ ਕਰਦਾ ਹੈ। ਜਿੰਨ੍ਹਾਂ ਨੂੰ ਹਿੰਦੂ ਕੱਟੜਤਾ ਖੁੱਲ੍ਹ ਕੇ ਸਾਹ ਵੀ ਨਹੀਂ ਲੈਣ ਦਿੰਦੀ ਸੀ। ਜਦ ਉਹਨਾਂ ਨੇ ਇਸਾਈ ਧਰਮ ਧਾਰਣ ਕਰ ਲਿਆ ਤਾਂ ਉਹ ਉੱਚਤਾ ਅਤੇ ਬਰਾਬਰੀ ਦਾ ਅਹਿਸਾਸ ਅਨੁਭਵ ਕਰਦੀਆਂ ਸਨ। ਨਿੱਜੀ ਹਿੱਤਾਂ ਨੂੰ ਮੁੱਖ ਰੱਖਕੇ ਉੱਚੀਆਂ ਜਾਤਾਂ ਨੇ ਵੀ ਇਸਾਈ ਧਰਮ ਨੂੰ ਧਾਰਣ ਕੀਤਾ ਸੀ।

ਬੇਸ਼ਕ 1947 ਨੂੰ ਅੰਗਰੇਜ਼ ਇੱਥੋਂ ਚਲੇ ਗਏ ਪਰ ਜੋ ਉਹਨਾਂ ਦੀ ਆਪਣੇ ਇਸਾਈ ਧਰਮ ਨੂੰ ਦੇਣ ਹੈ, ਇਸ ਤੋਂ ਹੋਰਾਂ ਧਾਰਮਿਕ ਅਨੁਆਈਆਂ ਨੂੰ ਵੀ ਸੇਧ ਲੈਣੀ ਚਾਹੀਦੀ ਹੈ। ਹਿੰਦੋਸਤਾਨ, ਪੰਜਾਬ ਦਾ ਕੋਈ ਵੀ ਉਸ ਸਮੇਂ ਦਾ ਕਸਬਾ ਸ਼ਹਿਰ ਇਹੋ ਜਿਹਾ ਨਹੀਂ ਹੋਵੇਗਾ, ਜਿੱਥੇ ਇਸਾਈਆਂ ਦਾ ਧਾਰਮਿਕ ਅਸਥਾਨ 'ਚਰਚ' ਅਤੇ ਇਸ ਮਿਸ਼ਨ ਦਾ ਸਕੂਲ ਨਾ ਹੋਵੇ। ਮੋਗੇ ਜੋਗਿੰਦਰ ਸਿੰਘ ਚੌਕ ਤੋਂ ਧੱਲੇ ਕੇ ਵੱਲ ਥੋੜ੍ਹਾ ਕੁ ਅੱਗੇ ਨੂੰ ਤੁਰੋ, ਤੁਹਾਨੂੰ ਆਸ ਪਾਸ



ਇਸਾਈ ਵਸੋਂ ਗਿਰਜਾਘਰ, ਸਕੂਲ ਅਤੇ ਕਬਰਸਤਾਨ ਇਸਾਈਆਂ ਦੀ ਹੋਂਦ ਦਰਸਾਉਣਗੇ। ਕਬਰਸਤਾਨ ਵਿੱਚ ਲੱਗੇ ਯਾਦ ਪੱਥਰ ਸਪਸ਼ਟ ਵਿੱਚ ਇਹ ਦਰਸਾਉਂਦੇ ਹਨ ਕਿ ਕਿਸੇ ਸਮੇਂ ਮੋਗੇ ਵਿੱਚ ਚੰਗੇ ਪਾਦਰੀ, ਵਿਦਵਾਨ ਸ਼ਾਸਕ ਵਸਦੇ ਸਨ।

ਇਹਨਾਂ ਦਾ ਮੁੱਖ ਧਰਮ ਅਸਥਾਨ ਗਿਰਜਾਘਰ ਅਤੇ ਧਾਰਮਿਕ ਗਰੰਥ 'ਬਾਈਬਲ' ਹੈ।

ਸਿੱਖ ਧਰਮ ਨੂੰ ਮੰਨਣ ਵਾਲੇ ਲੋਕ ਜ਼ਿਆਦਾਤਰ ਪਿੰਡਾਂ ਵਿੱਚ ਹੀ ਵਸਦੇ ਹਨ। ਖੇਤੀ ਦਾ ਧੰਦਾ ਇਹਨਾਂ ਦਾ ਪਿਤਾ ਪੁਰਖੀ ਕਿੱਤਾ ਹੈ। ਇਹਨਾਂ ਦੀ ਗਿਣਤੀ ਵੀ ਹੋਰ ਧਰਮਾਂ ਨਾਲੋਂ ਇਸ ਖਿੱਤੇ ਵਿੱਚ ਜ਼ਿਆਦਾ ਹੈ। ਇਹ ਗੁਰੂ ਨਾਨਕ ਦੇਵ ਜੀ ਦੇ ਮਿਸ਼ਨ ਦੇ ਅਨੁਆਈ ਸਿੱਖਿਆਰਥੀ ਹਨ। ਇਸ ਮਿਸ਼ਨ ਤੋਂ ਇਹਨਾਂ ਨੇ ਸਤ, ਸੰਤੋਖ, ਦਇਆ, ਧਰਮ ਆਦਿ ਸਿੱਖਿਆਵਾਂ ਪ੍ਰਾਪਤ ਕੀਤੀਆਂ ਅਤੇ ਆਪਣੇ ਆਪ ਨੂੰ ਗੁਰੂ ਜੀ ਦੇ ਸਿਖਿਆਰਥੀ ਅਖਵਾਇਆ ਭਾਵ ਸਿੱਖ ਅਖਵਾਇਆ ਅਤੇ ਉਪਦੇਸ਼ ਅਤੇ ਸਮਾਜ ਸੁਧਾਰ ਦੀ ਲਹਿਰ, ਜੋ ਗੁਰੂ ਨਾਨਕ ਸਾਹਿਬ ਨੇ ਤੋਰੀ ਸੀ, ਇਸ ਨੂੰ ਹੋਰ ਅੱਗੇ ਗੁਰੂ ਅੰਗਦ ਸਾਹਿਬ ਆਦਿ ਨੇ ਤੋਰਿਆ ਅਤੇ ਧਾਰਮਿਕ ਸਿੱਖਿਆਵਾਂ ਨੂੰ ਪ੍ਰਚਾਰਿਆ ਅਤੇ ਝੂਠੀਆਂ ਕੁਰੀਤੀਆਂ ਨੂੰ ਭੰਡਿਆ।

ਇਸ ਤਰ੍ਹਾਂ ਹੀ ਗੁਰੂ ਅਮਰਦਾਸ ਨੇ ਇਸ ਸਮਾਜ ਸੁਧਾਰ ਦੀ ਲਹਿਰ ਨੂੰ ਅੱਗੇ ਪੱਕੇ ਪੈਰੀਂ ਤੋਰਿਆ। ਝੂਠ-ਫਰੇਬ-ਕਪਟ-ਵਹਿਮਾਂ ਨੂੰ ਖ਼ਤਮ ਕਰਨ ਲਈ ਸਿੱਖ ਸ਼ਕਤੀ ਵਿੱਚ ਵਾਧਾ ਕੀਤਾ। ਚੌਥੇ ਗੁਰੂ ਰਾਮਦਾਸ ਜੀ ਨੇ ਇਸ ਸਿੱਖ ਰਹਿਤ ਮਰਯਾਦਾ ਦੀ ਲੜੀ ਨੂੰ ਹੋਰ ਅੱਗੇ ਤੋਰਿਆ ਅਤੇ ਗੁਰੂ ਚੱਕ ਵਿਖੇ ਆਹਿਲੇ ਸਰੋਵਰ ਬਣਾ ਕੇ ਅਹਿਲੇ ਪਵਿੱਤਰ ਧਾਮ ਦੀ ਸਥਾਪਨਾ ਕੀਤੀ।

ਸਮਾਜ ਸੁਧਾਰ ਦੀ ਲਹਿਰ ਜਦੋਂ ਪੰਜਵੇਂ ਪਾਤਸ਼ਾਹ ਦੇ ਹੱਥ ਆਈ ਤਾਂ ਇਹਨਾਂ ਨੇ ਅਹਿਲੇ ਗਰੰਥ ਦੀ ਤਿਆਰੀ ਕਰਵਾਕੇ ਇੱਕ ਵਿਲੱਖਣ ਕਾਰਜ ਕੀਤਾ ਅਤੇ ਸਿੱਖ ਸ਼ਕਤੀ ਨੂੰ ਇੱਕ ਨਿੱਗਰ ਸੋਚ ਨਾਲ ਸ਼ਿੰਗਾਰਿਆ। ਮੁਗਲ ਬਾਦਸ਼ਾਹਾਂ ਦੀਆਂ ਜ਼ੁਲਮੀ ਕਰੀਤੀਆਂ ਵਿਰੁੱਧ ਇੱਕ 'ਨਾਦ' ਵਰਗੀ ਆਵਾਜ਼ ਉਠਾਈ, ਜਿਸ ਦੇ ਇਵਜਾਨੇ ਵਜੋਂ ਸਿੱਖ ਅਗੰਮੀ ਸ਼ਕਤੀ ਨੂੰ ਤੱਤੀਆਂ ਤਵੀਆਂ 'ਤੇ ਬੈਠ ਕੇ ਇੱਕ ਅਦੁੱਤੀ ਕੁਰਬਾਨੀ ਦੇਣੀ ਪਈ।

ਭਗਤੀ ਦੀ ਭਾਵਨਾ ਪੰਜਵੇਂ ਪਾਤਸ਼ਾਹ ਤੱਕ ਇੱਕ ਮੀਨਾਰ ਰੂਪ ਵਿੱਚ ਲੋਕਾਈ ਦੇ ਰੂ-ਬਰੂ ਹੋ ਚੁੱਕੀ ਸੀ ਅਤੇ ਮੁਗਲੀਆ ਸਰਕਾਰ ਦੀਆਂ ਅੱਖਾਂ ਨੂੰ ਵੀ ਚੁੰਧਿਆਉਂਦੀ ਸੀ। ਇਸ ਮੀਨਾਰ ਸ਼ਕਤੀ ਦੀ ਰੌਸ਼ਨੀ ਜਹਾਂਗੀਰ ਤੋਂ ਵੀ ਸਹਾਰੀ ਨਾ ਗਈ ਅਤੇ ਉਸ ਨੇ ਗੁਰੂ ਜੀ ਨੂੰ ਤਸੀਹੇ ਦੇ ਕੇ ਮਾਰਨ ਦਾ ਹੁਕਮ ਦਿੱਤਾ।

ਤੁਜਕੇ ਜਹਾਂਗੀਰ ਵਿੱਚ ਲਿਖਿਆ ਹੈ ਕਿ ਜਦ ਜਹਾਂਗੀਰ ਨੇ ਗੁਰੂ ਜੀ ਨੂੰ ਮੌਤ ਦੀ

ਸਜ਼ਾ ਸੁਣਾ ਦਿੱਤੀ ਸੀ ਤਾਂ ਇੱਕ ਮੁਸਲਮਾਨ ਫਕੀਰ ਨੇ (ਲਾਹੌਰ ਦੇ ਮੀਆਂਮੀਰ) ਇਸ ਮੌਤ ਦੀ ਸਜ਼ਾ ਨੂੰ ਦੋ ਲੱਖ ਜੁਰਮਾਨੇ ਵਿੱਚ ਬਦਲ ਦਿੱਤਾ ਸੀ। ਜਦ ਸਿੱਖ ਧਨ ਇੱਕਠਾ ਕਰਨ ਲੱਗੇ ਤਾਂ ਗੁਰੂ ਜੀ ਨੇ ਉਹਨਾਂ ਨੂੰ ਮਨਾ ਕਰ ਦਿੱਤਾ ਸੀ।

ਜਹਾਂਗੀਰ ਬਾਦਸ਼ਾਹ ਦਾ ਭਗਤੀ ਦੇ ਵਿਰੁੱਧ ਉੱਠਿਆ ਜਹਾਦ ਛੇਵੇਂ ਇਲਾਹੀ ਨੂਰ ਨੇ ਮੱਠਾ ਪਾ ਦਿੱਤਾ ਸੀ। ਜਦੋਂ ਭਗਤੀ ਅਤੇ ਸ਼ਕਤੀ ਦਾ ਸੁਮੇਲ ਹੋ ਗਿਆ, ਮੀਰੀ ਅਤੇ ਪੀਰੀ ਦੀਆਂ ਦੋ ਤਲਵਾਰਾਂ ਨੇ ਆਪਣੇ ਦੋ ਨਿਸ਼ਾਨਿਆਂ ਨੂੰ ਮੁੱਖ ਰੱਖ ਕੇ ਧਰਮ ਅਤੇ ਰਾਜਨੀਤੀ ਦੇ ਅਨੋਖੇ ਫਲਸਫੇ ਨੂੰ ਜ਼ਾਰੀ ਕੀਤਾ। ਭਗਤੀ ਦਾ ਕੇਂਦਰ ਦਰਬਾਰ ਸਾਹਿਬ ਅਤੇ ਸ਼ਕਤੀ ਦਾ ਕੇਂਦਰ ਅਕਾਲ ਤਖ਼ਤ ਬਣਾ ਕੇ ਸਿੱਖ ਕੌਮ ਨੂੰ ਸਿਰੜ, ਸਿਦਕ, ਕੁਰਬਾਨੀ, ਜ਼ਬਰ, ਜ਼ੁਲਮ ਵਿਰੁੱਧ ਤੋਰਿਆ ਤਾਂ ਦਮਨ ਸ਼ਕਤੀ ਕੰਬ ਉੱਠੀ ਸੀ।

ਇਸ ਤਰ੍ਹਾਂ ਹੀ ਸਿੱਖ ਧਰਮ ਦੀ ਪਰੰਪਰਾ ਸੱਤਵੇਂ ਅਤੇ ਅੱਠਵੇਂ ਗੁਰੂਆਂ ਨੇ ਵੀ ਆਪਣੇ ਸਮਿਆਂ ਵਿਚ ਚਾਲੂ ਰੱਖੀ। ਨੌਵੇਂ ਪਾਤਸ਼ਾਹ ਨੇ ਜ਼ਬਰ ਜ਼ੁਲਮ ਦੀ ਰੀਤ ਜੋ ਮੁਗਲੀਆ ਸਰਕਾਰ ਲਾਗੂ ਕਰ ਰਹੀ ਸੀ ਉਸਨੂੰ ਠੱਲ ਪਾਉਣ ਲਈ ਗੁਰੂ ਤੇਗ ਬਹਾਦਰ ਵੱਲੋਂ ਚਾਂਦਨੀ ਚੌਕ ਵਿੱਚ ਆਪਣਾ ਸੀਸ ਵੀ ਵਾਰਨਾ ਪਿਆ। ਜ਼ੁਲਮ ਅਤਿਆਚਾਰ ਫਿਰ ਵੀ ਆਪਣੀ ਚਾਲੇ ਚਲਦਾ ਰਿਹਾ।

ਕਨਿੰਘਮ ਸਿੱਖ ਇਤਿਹਾਸ (ਅਨੁਵਾਦ ਪੰਜਾਬੀ) 1851 ਪੰਨਾ 38 ਇਸ ਸਿੱਖ ਧਰਮ ਬਾਰੇ ਲਿਖਦਾ ਹੈ ਕਿ ਸਿੱਖ ਧਰਮ ਜੰਗਜੂ ਹੈ ਅਤੇ ਫੈਲਣ ਵਾਲਾ ਵੀ ਹੈ। ਗੁਰੂ ਤੇਗਬਹਾਦਰ ਨੇ ਗੋਬਿੰਦ ਰਾਏ ਨੂੰ ਆਪਣੇ ਤੋਂ ਵਿਦਾ ਕਰਨ ਸਮੇਂ ਪਹਿਲਾਂ ਉਹਨਾਂ ਨੂੰ ਆਪਣਾ ਵਾਰਿਸ ਨਿਯੁਕਤ ਕੀਤਾ ਅਤੇ ਉਹਨਾਂ ਦਾ ਫੁਰਮਾਨ ਸੀ ਕਿ ਅਕਾਲ ਪੁਰਖ ਦੀ ਰਜ਼ਾ ਅਨੁਸਾਰ ਮੈਂ ਧਰਮ ਲਈ ਸੀਸ ਦੇਣ ਚੱਲਿਆ ਹਾਂ। ਤੁਸੀਂ ਇਸ ਕਾਰਜ ਦੀ ਸਫਲਤਾ ਲਈ ਆਪਣੀ ਜਾਨ ਵੀ ਦੇ ਦੇਣੀ ਅਤੇ ਇਸ ਕਾਰਜ ਨੂੰ ਸਫਲਤਾ ਪੂਰਵਕ ਨੇਪਰੇ ਚਾੜ੍ਹਨਾ।

ਬੱਸ ਪਿਤਾ ਦੀ ਇੱਛਾ ਪੂਰੀ ਕਰਨ ਲਈ ਅਤੇ ਜ਼ਾਲਮ ਦਾ ਜ਼ੁਲਮ ਖ਼ਤਮ ਕਰਨ ਲਈ ਗੁਰੂ ਗੋਬਿੰਦ ਸਿੰਘ ਨੇ ਇੱਕ ਨਵੀਂ ਪਿਰਤ ਪਰੰਪਰਾ ਨੂੰ ਜਨਮ ਦੇ ਕੇ ਸਿੱਖ ਜਿੰਨ੍ਹਾਂ ਨੇ ਨੌਂ ਗੁਰੂਆਂ ਦੇ ਜੀਵਨ ਕਾਲ ਵਿਚ ਪੱਕੇ (ਸਿੱਖ) ਸਿਖਿਆਰਥੀ ਬਣਕੇ ਜ਼ਬਰ ਜ਼ੁਲਮ ਅਤੇ ਅਤਿਆਚਾਰ ਨੂੰ ਆਪਣੇ ਪਿੰਡਿਆਂ 'ਤੇ ਹੰਢਾਇਆ ਸੀ ਤੇ ਰੂਹਾਂ 'ਚੋਂ ਨਿੱਕਲ ਕੇ ਇੱਕ ਨਵਾਂ ਜੀਵਨ ਪਾਇਆ ਸੀ। ਕੇਸ ਗੜ੍ਹ ਦੇ ਮੈਦਾਨ ਵਿੱਚ ਪੰਜ ਪਿਆਰਿਆਂ ਦੇ ਰੂਪ ਵਿੱਚ ਅੰਮ੍ਰਿਤ ਛਕ ਕੇ ਸਿੱਖਾਂ ਤੋਂ ਸਿੰਘ (ਸ਼ੇਰ) ਰੂਪ ਧਾਰਿਆ। ਉੱਚੇ ਅਤੇ ਸੁੱਚੇ ਅਸੂਲਾਂ ਵਾਲੀ ਆਪਣੀ ਵੱਖਰੀ ਪਹਿਚਾਣ ਬਣਾ ਕੇ ਜ਼ਾਲਮਾਂ ਦੇ ਜੰਗਲੀ ਰਾਜ ਨੂੰ ਖ਼ਤਮ ਕਰਨ ਲਈ ਖਾਲਸੀ ਰੂਪ ਧਾਰਿਆ ਜਿਸਨੇ ਹਰ ਦਬਾਅ ਤੋਂ ਉੱਪਰ ਉਠ ਕੇ ਇੱਕ ਲਹਿਰ ਦਾ ਰੂਪ ਧਾਰਨ ਕੀਤਾ।



ਸਰ ਰਿਚਰਡ ਟੈਂਪਲ ਨੇ ਆਪਣੀ ਪੁਸਤਕ 'ਇੰਡੀਆ' ਵਿੱਚ 1880–81 ਦੇ ਪੰਨਾ 120 'ਤੇ ਲਿਖਿਆ ਹੈ ਕਿ ਸਿੱਖ ਇੱਕ ਅਜਿਹੀ ਭੜਕੀਲੀ ਕੌਮ ਹੈ, ਜਿਸ ਦਾ ਇੱਕ ਚੰਗਿਆੜਾ ਵੀ ਭੰਬੂਕਾ ਬਣ ਸਕਦਾ ਹੈ। ਜੇ ਇਸਨੂੰ ਦਬਾਇਆ ਗਿਆ ਤਾਂ ਇਹ ਮੁੜ ਆਪਣਾ ਆਪ ਦਿਖਾ ਕੇ ਕਿਸੇ ਕੌਮੀ ਲਹਿਰ ਦੀ ਅਗਵਾਈ ਕਰਨ ਦੇ ਸਮਰੱਥ ਹੋਵੇਗੀ।

ਇਹ ਗੁਰੂ ਨਾਨਕ ਦੇ ਸਿੱਖ ਅਤੇ ਦਸਵੇਂ ਗੁਰੂ ਗੋਬਿੰਦ ਸਿੰਘ ਦੇ ਸਿੰਘ ਆਪਣੇ ਧਾਰਮਿਕ ਗਰੰਥ 'ਗੁਰੂ ਗਰੰਥ ਸਾਹਿਬ' ਦਾ ਪੂਜਨ ਸਤਿਕਾਰ ਕਰਦੇ ਹਨ।

1661 ਈ: ਨੂੰ ਗੁਰੂ ਗਰੰਥ ਸਾਹਿਬ ਦੀ ਬੀੜ ਬੰਨ੍ਹੀ ਗਈ। ਬੇਸ਼ਕ ਇਸ ਵਿਚਲੀ ਬਾਣੀ ਵਿੱਚ ਅਨੇਕਾਂ ਬੋਲੀਆਂ ਵਿੱਚ ਸ਼ਬਦ ਹਨ ਪਰ ਇਹ ਗੁਰਬਾਣੀ ਗੁਰਮੁਖੀ ਭਾਸ਼ਾ ਵਿਚ ਹੀ ਲਿਖੀ ਗਈ ਹੈ। ਇਹ ਗੁਰੂ ਕਾਲ ਦੀ ਪ੍ਰਚਲਿਤ ਭਾਸ਼ਾ ਵੀ ਹੋ ਸਕਦੀ ਹੈ। ਇਸ ਕਰਕੇ ਹੀ ਗੁਰੂ ਸਾਹਿਬਾਂ ਨੇ ਗੁਰਮੁਖੀ ਅੱਖਰਾਂ ਨੂੰ ਪਹਿਲ ਦਿੱਤੀ ਸੀ।

ਬੁੱਧ ਧਰਮ ਦਾ ਸਮਾਂ 256 ਪੂਰਬ ਈ: ਤੋਂ 1000 ਈ: ਤੱਕ ਦਾ ਹੈ। ਬੁੱਧ ਧਰਮ ਦੇ ਗਰੰਥਾਂ ਦੀ ਮੌਲਿਕ ਭਾਸ਼ਾ ਪਾਲੀ ਹੈ। ਬੁੱਧ ਦੇ ਸਮੇਂ ਵੀ ਆਰੀਆ ਸਨ ਤੇ ਇਹਨਾਂ ਦੀ ਭਾਸ਼ਾ ਸੰਸਕ੍ਰਿਤ ਸੀ ਪਰ ਬੁੱਧ ਨੇ ਆਰੀਆ ਲੋਕਾਂ ਦੀ ਭਾਸ਼ਾ ਨੂੰ ਨਹੀਂ ਅਪਨਾਇਆ। ਬੁੱਧ ਦੇ ਸਾਹਿਤ ਵਿੱਚ ਸੋਲਾਂ ਪ੍ਰਦੇਸਾਂ ਦਾ ਜ਼ਿਕਰ ਆਉਂਦਾ ਹੈ। ਇਸ ਕਰਕੇ ਇਸਨੇ ਪਾਲੀ ਭਾਸ਼ਾ ਵਿੱਚ ਆਪਣਾ ਸਾਹਿਤ ਰਚਿਆ ਅਤੇ ਇਸ ਦੇ ਭਿਖ਼ਸ਼ੂਆਂ ਨੇ ਇਸਨੂੰ ਅਪਣਾਇਆ ਤੇ ਅਸਲੀ ਜਾਮਾ ਪਹਿਨਾਇਆ।

ਈਸਾ ਮਸੀਹ ਦਾ ਸਮਾਂ ਹੈ। ਈਸਾ ਤੋਂ ਹੀ ਇਸਾਈ ਧਰਮ ਅਥਵਾ ਇਸਾਈ ਮਿਸ਼ਨ ਹੋਂਦ ਵਿੱਚ ਆਇਆ। ਇਹਨਾਂ ਦੀ ਆਪਣੀ ਭਾਸ਼ਾ ਵੀ ਇੰਗਲਿਸ਼ ਹੈ ਤੇ ਬਾਈਬਲ ਦੀ ਮੂਲ ਭਾਸ਼ਾ ਵੀ ਇੰਗਲਿਸ਼ ਹੈ। ਬਾਈਬਲ ਦੇ ਕਰਤਾ ਨੇ ਆਪਣੀ ਭਾਸ਼ਾ ਵਿੱਚ ਲਿਖ ਕੇ ਆਪਣੇ ਮਿਸ਼ਨ ਨੂੰ ਅੱਗੇ ਤੋਰਿਆ। ਬੇਸ਼ਕ ਅੱਜ ਇਹ ਬਾਈਬਲ ਤਕਰੀਬਨ ਇੱਕ ਹਜ਼ਾਰ ਭਾਸ਼ਾਵਾਂ ਵਿੱਚ ਅਨੁਵਾਦ ਹੋ ਚੁੱਕੀ ਹੈ।

ਇਸ ਤਰ੍ਹਾਂ ਹੀ ਵੇਦਾਂ ਦਾ ਸੰਸਕ੍ਰਿਤ ਵਿੱਚ ਲਿਖਣਾ ਹੋਇਆ ਹੈ। ਆਰੀਆ ਦੀ ਮਾਤ ਭਾਸ਼ਾ ਸੰਸਕ੍ਰਿਤ ਸੀ। ਆਰੀਆ ਕੌਮ ਦੇ ਸਾਹਿਤਕਾਰਾਂ ਨੇ ਆਪਣੀ ਮਾਤ ਭਾਸ਼ਾ ਸੰਸਕ੍ਰਿਤ ਵਿੱਚ ਹੀ ਵੇਦ, ਉਪਵੇਦ, ਪੁਰਾਣ ਆਦਿ ਦੀ ਰਚਨਾ ਕੀਤੀ ਸੀ।

ਇਹ ਪੁਰਾਣਾ ਸਮਾਂ ਸੰਸਕ੍ਰਿਤ ਸਾਹਿਤ ਦਾ ਸੀ। ਜੋ ਵੀ ਇਸ ਸਮੇਂ ਲਿਖਿਆ ਗਿਆ, ਉਸਦੀ ਭਾਸ਼ਾ ਸੰਸਕ੍ਰਿਤ ਸੀ। ਜਦੋਂ ਅਸੀਂ ਇਸ ਸਮੇਂ ਦੇ ਪੁਰਾਣੇ ਸਾਹਿਤ ਦੇ ਪੱਤਰੇ ਪਲਟਦੇ ਹਾਂ ਤਾਂ ਸਾਨੂੰ ਰਮਾਇਣ ਅਤੇ ਮਹਾਂਭਾਰਤ ਵੀ ਇਸੇ ਭਾਸ਼ਾ ਵਿੱਚ ਲਿਖੀਆਂ ਮਿਲਦੀਆਂ ਹਨ।

ਵੈਸੇ ਇਸ ਸੂਰਜਬੰਸੀ ਗਿੱਲ ਖਾਨਦਾਨ ਦਾ ਮੁੱਢਲਾ ਇਤਿਹਾਸ ਹੀ ਰਾਜਾਸ਼ਾਹੀ ਹੈ, ਪਰ ਇਸ ਖਾਨਦਾਨ ਦੀ ਸ਼ੁਹਰਤ ਨੂੰ ਬਹੁਪੱਖੀ ਸੋਚ ਨਾਲ ਇਸਦੇ ਹੱਦਾਂ ਬੰਨਿਆਂ ਨੂੰ ਦੂਰ ਦੂਰ ਤੱਕ ਫੈਲਾਉਣ ਦਾ ਸਿਹਰਾ ਰਾਜਾ ਬਿਨੇਪਾਲ ਸਿਰ ਹੀ ਜਾਂਦਾ ਹੈ। ਬਿਨੇਪਾਲ ਨੇ ਆਪਣੀ ਬਹਾਦਰੀ ਨਾਲ 'ਗਜਨੀ' ਆਪਣੇ ਕਬਜੇ ਵਿੱਚ ਕੀਤੀ ਅਤੇ ਇਸਨੂੰ ਗਜਨੀ ਦਾ ਹਿੰਦੂ ਰਾਜਾ ਵੀ ਆਖਿਆ ਜਾਂਦਾ ਸੀ। ਇਸ ਰਾਜਾ ਨੇ 650 ਈ: ਵਿੱਚ ਪੰਜਾਬ 'ਤੇ ਹਮਲਾ ਕੀਤਾ ਅਤੇ ਬਠਿੰਡੇ ਨੂੰ ਆਪਣੇ ਕਬਜੇ ਵਿੱਚ ਕਰਕੇ ਦਰਿਆ ਸਤਲੁਜ ਦੇ ਕਿਨਾਰੇ ਇੱਕ ਕਿਲ੍ਹਾ ਬਣਵਾਇਆ ਜਿਸ ਦਾ ਨਾਂਅ ਆਪਣੇ ਬਜ਼ੁਰਗਾਂ ਦੇ ਨਾਂ 'ਤੇ ਬਿਕਰਮ ਗੜ੍ਹ ਰੱਖਿਆ ਕਿ ਉਹ ਆਪਣਾ ਪਿਛੋਕੜ ਮਾਲਵਾ ਦੇਸ਼ ਦੱਸ ਸਕੇ।

ਬਿਕ੍ਰਮੀ ਸੰਨ ਨੂੰ ਜਨਮ ਦੇਣ ਵਾਲੇ ਵਰਧਣ ਯੋਧੇ ਅਤੇ ਵਰਜਾਹ ਰਾਜਪੂਤ, ਗਿੱਲ ਪਾਲ ਰਾਜੇ ਅਤੇ ਗਿੱਲ ਗੋਤ ਦੇ ਦੁਸ਼ਾਲਿਆਂ ਵਾਲੇ ਚੌਧਰੀ ਇਸੇ ਸੂਰਜ ਬੰਸ ਵਿੱਚੋਂ ਹੀ ਹਨ। ਇਹਨਾਂ ਸੂਰਜ ਬੰਸੀ ਰਾਜਿਆਂ ਨੇ ਗਿੱਲ ਗਿੱਟ ਦੀਆਂ ਪਹਾੜੀਆਂ, ਓਕਸਸ ਦਰਿਆ ਅਤੇ ਗੜ੍ਹ ਗਜਨੀ ਬਠਿੰਡੇ ਦਾ ਕਿਲ੍ਹਾਪਿਸ਼ੌਰ ਤੱਕ ਦੇ ਇਲਾਕਿਆਂ 'ਤੇ ਆਪਣੇ ਕਬਜੇ ਜਮਾਏ। ਅਮਲੋਹ, ਝਨੇਰ, ਪੰਜਗਰਾਈਆਂ, ਲਿੱਛਾ ਬਦੀ, ਭਦੌੜ, ਕਾਂਗੜ, ਹਠੂਰ, ਡਾਂਗੋ, ਗੜਦਰੇੜਾ, ਸਰਸਾ, ਹਿਸਾਰ, ਥਾਨੇਸਰ, ਜੀਂਦ ਆਦਿ ਦੇ ਇਲਾਕਿਆਂ 'ਤੇ ਇਹਨਾਂ ਨੇ ਚੌਧਰਾਂ ਕੀਤੀਆਂ ਸਨ।

650 ਈ: ਤੋਂ ਲੈ ਕੇ ਇਹਨਾਂ ਨੇ 1250 ਈ: ਤੱਕ ਬਠਿੰਡੇ 'ਤੇ ਆਪਣਾ ਰਾਜ ਕਾਇਮ ਕੀਤਾ। ਭੱਟੀਆਂ ਦੀਆਂ ਇਹਨਾਂ ਨਾਲ ਲਗਾਤਾਰ ਲੜਾਈਆਂ, ਜਿਹਨਾਂ ਵਿੱਚ ਬਗਦਾਦ ਦੇ ਖ਼ਲੀਫੇ ਇਹਨਾਂ ਦੇ ਮੁੱਖ ਦੁਸ਼ਮਣ ਸਨ ਕਿਉਂਕਿ ਇਹ ਖਾਨਦਾਨ ਹਿੰਦੂ ਮੱਤ ਦਾ ਉਪਾਸ਼ਕ ਸੀ। ਖ਼ਲੀਫੇ ਹਿੰਦੂ ਮੱਤ ਦੇ ਪਰਸਪਰ ਵਿਰੋਧੀ ਸਨ। ਇਸ ਕਰਕੇ ਇਹ ਖਲੀਫੇ ਇਹਨਾਂ ਨਾਲ ਈਰਖਾ ਵਿਰੋਧ ਕਰਦੇ ਸਨ।

ਇਸ ਇਲਾਕੇ ਦੇ ਗਿੱਲ, ਵੈਰਸੀ ਗਿੱਲ, ਬੱਧਣ ਗਿੱਲ ਆਦਿ ਨਾਵਾਂ ਨਾਲ ਮਸ਼ਹੂਰ ਹਨ। ਇਸ ਇਲਾਕੇ ਦੇ ਗਿੱਲਾਂ ਦਾ ਮੁੱਢ ਵੀ ਗਿੱਲ ਬੰਸ ਦੇ ਚੌਧਰੀਆਂ ਦੇ ਕਾਰਨਾਮਿਆਂ ਕਰਕੇ ਹੀ ਬੱਝਿਆ ਹੈ। ਇਸ ਬੰਸ ਵਿੱਚ ਸੰਤਾਲ੍ਹੀਵੀਂ ਪੁਸ਼ਤ 'ਤੇ ਗਿੱਲ ਹੋਇਆ, ਜਿਸਦੇ ਨਾਂ 'ਤੇ ਗਿੱਲ ਗੋਤ ਮਸ਼ਹੂਰ ਹੋਇਆ। ਇਸਦੇ ਬਾਰਾਂ ਪੁੱਤਰਾਂ ਦੀ ਬੰਸ ਵਿੱਚੋਂ 'ਸ਼ੇਰ ਗਿੱਲ' ਨਾਂਅ ਨਾਲ ਜਾਣੇ ਜਾਂਦੇ ਅੰਮ੍ਰਿਤਸਰ ਵਿੱਚ ਬਹੁਤ ਪਿੰਡ ਹਨ ਜਿਵੇਂ ਮਜੀਠਾ, ਲੋਹੀਆਂ ਕਲਾਂ ਅਤੇ ਤਰਨਤਾਰਨ ਤਹਿਸੀਲ ਵਿੱਚ ਇਹਨਾਂ ਦੀਆਂ ਬਸਤੀਆਂ ਵੀ ਹਨ।

ਇਸ ਮੋਗਾ ਗਿੱਲ ਦੀ ਪੁਰਾਤਨ ਬੰਸਾਵਲੀ ਬਾਰੇ ਜਿੱਥੋਂ ਸਾਨੂੰ ਗਿਆਨ ਮਿਲਦਾ ਹੈ, ਉਹ ਲਿਖਤਾਂ ਮਹਾਂਭਾਰਤ ਅਤੇ ਰਮਾਇਣ ਹੀ ਹਨ। ਮਹਾਂਭਾਰਤ ਬਿਆਸ ਦੀ ਲਿਖੀ ਹੋਈ



ਹੈ ਅਤੇ ਰਮਾਇਣ ਸਤਗੁਰੂ ਬਾਲਮੀਕ ਦੀ। ਇਹਨਾਂ ਦੋਹਾਂ ਪੁਰਾਤਨ ਲਿਖਤਾਂ ਤੋਂ ਸਾਨੂੰ ਚੰਦਰ ਬੰਸ ਅਤੇ ਸੂਰਜ ਬੰਸ ਬਾਰੇ ਪਤਾ ਲਗਦਾ ਹੈ। ਚੰਦਰ ਬੰਸ ਦੀ ਸੂਹ ਮਹਾਂਭਾਰਤ ਤੋਂ ਮਿਲਦੀ ਹੈ ਅਤੇ ਸੂਰਜ ਬੰਸ ਦੀ ਪ੍ਰਸਿੱਧਤਾ ਦੀ ਸਾਖੀ ਰਮਾਇਣ ਭਰਦੀ ਹੈ। ਇਸ ਗਿੱਲ ਖਾਨਦਾਨ ਦਾ ਸਿੱਜਰਾ ਇਸ ਪ੍ਰਕਾਰ ਹੈ :




ਇਕਸਵਾਕੂ ਰਿਯਾਤ (8) ਇਸ ਦੇ ਸੋ ਪੁੱਤਰ ਸਨ।




| (1) | (2) | (3) | (4) | (5) | (6) | (7) | (8) | (9) | (10) | (11) | (12) |
|---|---|---|---|---|---|---|---|---|---|---|---|
| ਸੋਭਰਾ | ਸ੍ਰਾਹੀ | ਰਾਣਾ | ਰਘ | ਕੇਸਰਾ | ਜਿਊਣਾ | ਸਧਰਪਾਲ | ਮੇਖਰਾ | ਤ੍ਰਿਲੋਕਾ | ਜੱਜ | ਬਹਾਦਰ | ਰਾਜਪਾਲ |

ਨੋਟ : ਬਲਕਾਰ ਸਿੰਘ ਸਾਹਸੀ ਘੱਲ ਕਲਾਂ ਦੇ ਰਿਕਾਰਡ ਵਿੱਚੋਂ ਮਿਤੀ 5.8.2003

# ਮੋਗੇ ਖੇਤਰ ਦੀ ਰਹਿਣੀ ਬਹਿਣੀ ਅਤੇ ਵਹਿਮ ਭਰਮ

ਅਮੀਰ ਵਿਰਸੇ ਕੌਮਾਂ ਲਈ ਰੌਸ਼ਨ ਮੀਨਾਰ ਹੁੰਦੇ ਹਨ । ਰਹਿਣੀ ਬਹਿਣੀ ਉਸ ਕਬੀਲੇ ਦੀ ਅਮੀਰੀ ਗਰੀਬੀ ਨੂੰ ਦਰਸਾਉਂਦੀ ਹੈ । ਮੋਗੇ ਇਲਾਕੇ ਦਾ ਸਭਿਆਚਾਰਕ ਵਿਰਸਾ ਆਪਣੀ ਬੁੱਕਲ ਵਿੱਚ ਆਪਣੀ ਹੋਂਦ ਨੂੰ ਸਜਾਏ ਪੁੱਤ ਵਾਂਗ ਸਾਂਭੀ ਬੈਠਾ ਹੈ । ਸਮੇਂ ਦੇ ਬਦਲਾਅ ਨਾਲ ਮੋਗੇ ਅਤੇ ਇਸਦੇ ਇਲਾਕੇ ਵਿੱਚ ਢੇਰ ਸਾਰਾ ਬਦਲਾਅ ਆਇਆ ਹੈ । ਰਹਿਣੀ ਬਹਿਣੀ ਚੱਜ ਆਚਾਰ ਲੋਹੜੇ ਦੇ ਬਦਲ ਗਏ ਹਨ । ਇਹ ਇਸ ਮੋਗੇ ਇਲਾਕੇ ਦੀ ਵਿਕਾਸ ਨਾਲ ਹੋਈ ਤਰੱਕੀ ਕਰਕੇ ਹੀ ਹੈ । ਰਹੁ-ਰੀਤਾਂ, ਗੀਤ ਅਤੇ ਇਹਨਾਂ ਦੀਆਂ ਸੁਰਾਂ ਵਿੱਚ ਬਦਲਾਅ ਵੀ ਜ਼ਰੂਰ ਆਇਆ ਹੈ । ਪਹਿਰਾਵਾ, ਹਾਰ-ਸ਼ਿੰਗਾਰ, ਮੇਲੇ-ਤਿਉਹਾਰ ਇਹਨਾਂ ਦੀ ਅਨਿੱਖੜਵੀਂ ਹੋਂਦ ਹੀ ਹਨ । ਜਿਵੇਂ ਅੱਜ ਤੋਂ ਕਈ ਸਦੀਆਂ ਪਹਿਲਾਂ ਗੁਲਾਬ ਇੱਕ ਜੰਗਲੀ ਬੂਟਾ ਸੀ ਪਰ ਸਮੇਂ ਦੇ ਬਦਲਾਅ ਨਾਲ ਇਹ ਇੱਥੋਂ ਦੇ ਲੋਕਾਂ ਦੀਆਂ ਬਗੀਚੀਆਂ, ਗਮਲਿਆਂ ਦਾ ਸ਼ਿੰਗਾਰ ਬਣ ਗਿਆ ਪਰ ਰਿਹਾ ਤਾਂ ਗੁਲਾਬ ਹੀ । ਇਸਦੀ ਹੋਂਦ ਵਿੱਚ ਤਬਦੀਲੀ ਨਹੀਂ ਆਈ, ਰਹਿਣੀ ਬਹਿਣੀ ਵਿੱਚ ਜ਼ਰੂਰ ਆ ਗਈ । ਇਸੇ ਤਰ੍ਹਾਂ ਹੀ ਇਸ ਮੋਗੇ ਦੇ ਇਲਾਕੇ ਦੇ ਲੋਕਾਂ ਵਿੱਚ ਰਹਿਣ ਦੀ ਤਬਦੀਲੀ ਆਈ ਅਤੇ ਬਹਿਣ ਵਿੱਚ ਵੀ ਬਦਲਾਅ ਆ ਗਿਆ ।

ਇੱਕ ਸਮਾਂ ਸੀ ਇਸ ਮੋਗੇ ਇਲਾਕੇ ਦੇ ਲੋਕਾਂ ਦੇ ਮਕਾਨ ਕੱਚੀਆਂ ਇੱਟਾਂ ਦੇ ਬਣੇ ਹੋਏ ਸਨ । ਮਿੱਟੀ ਪੱਟੀ, ਵਿੱਚ ਤੂੜੀ ਕੱਖ ਰਲਾਇਆ ਅਤੇ ਕੱਚੀਆਂ ਇੱਟਾਂ ਦੇ ਘਰਾਂ ਨੂੰ ਲਿੱਪ ਪੋਚ ਲਿਆ । ਆਮ ਕਰਕੇ ਇੱਕ ਹੀ ਕਮਰਾ ਹੁੰਦਾ ਸੀ ਜਿਸ ਵਿੱਚ ਸਾਰਾ ਸਮਾਨ ਤੇ ਉਸ ਵਿੱਚ ਹੀ ਉੱਠਦੇ ਬਹਿੰਦੇ ਅਤੇ ਸੌਂਦੇ ਸਨ ਜਾਂ ਫਿਰ ਮਾਲ ਡੰਗਰ ਲਈ ਸਿਆਲ ਵਾਸਤੇ ਕਮਰਾ ਜਾਂ ਸਰਵਾੜ ਦੇ ਛੋਟੇ-ਛੋਟੇ ਪੂਲੇ ਬੰਨ੍ਹ ਕੇ ਝੌਂਪੜੀਨੁਮਾ ਛਪਰੀ । ਕਈ ਸਕੀਮੀ ਟੱਬਰ ਕਮਰੇ ਮੂਹਰੇ ਖੁੱਲ੍ਹੇ ਬਾਰਾਂ ਵਾਲਾ ਵਰਾਂਡਾ ਛੱਤ ਲੈਂਦੇ ਸਨ ਤੇ ਵਰਾਂਡਿਆਂ ਦੇ ਗੋਲ ਬਾਰਾਂ ਵਾਲੀਆਂ ਡਾਟਾਂ ਮੇਲ ਲੈਂਦੇ ਸਨ । ਉਸ ਵਰਾਂਡੇ ਵਿੱਚ ਮੀਂਹ ਅਨੇਰੀ ਸਮੇਂ ਦਾਲ ਰੋਟੀ ਦਾ ਪ੍ਰਬੰਧ ਵੀ ਹੋ ਜਾਂਦਾ ਸੀ । ਕੰਧਾਂ ਦੀਆਂ ਨੀਹਾਂ ਡੂੰਘੀਆਂ, ਉੱਪਰ ਕਿੱਕਰ ਟਾਹਲੀ ਦੀਆਂ ਲਟੈਣਾਂ ਤੇ ਲਟੈਣਾਂ ਉੱਪਰ ਛੋਟੀਆਂ ਮੋਟੀਆਂ ਟਾਹਣੀਆਂ ਦੀਆਂ ਛਾਂਗ ਕੇ ਬਣਾਈਆਂ ਕੜੀਆਂ ਪਾ ਲਈਆਂ ਜਾਂਦੀਆਂ ਸਨ । ਸਾਡੇ ਰਹਿਣ ਦੇ ਢੰਗ ਤਰੀਕਿਆਂ ਵਿੱਚ ਆਜਾਦੀ ਤੋਂ ਬਾਦ ਹੀ ਢੇਰ ਸਾਰਾ ਬਦਲਾਅ ਆਇਆ ਤੇ ਸੁਧਾਰ ਹੋਇਆ ਹੈ ਕੱਚੀਆਂ ਇੱਟਾਂ ਦੀ ਥਾਂ ਪੱਕੀਆਂ ਇੱਟਾਂ ਭੱਠਿਆਂ ਵਿੱਚ ਪੱਕਣ ਲੱਗੀਆਂ । ਸਮੇਂ ਦੇ ਬਦਲਾਅ ਨਾਲ ਇਹਨਾਂ ਪੱਕੀਆਂ ਇੱਟਾਂ ਵਿੱਚ ਵੀ ਫਰਕ ਨਜ਼ਰ ਆਉਣ ਲੱਗ ਪਏ ਜਿਵੇਂ ਭਦੌੜੀ ਇੱਟ ਅਤੇ ਲਹੌਰੀ ਇੱਟ ਜੋ ਉਹਨਾਂ ਸਮਿਆਂ ਵਿੱਚ ਇਹ ਬੜੀਆਂ ਮਸ਼ਹੂਰ ਹੋਈਆਂ ਸਨ । ਭਗਤੇ ਦਾ ਖੂਹ, ਕਹਿੰਦੇ ਹਨ ਲਹੌਰੀ ਇੱਟਾਂ ਦਾ ਬਣਿਆ ਹੋਇਆ ਹੈ । ਇਹਨਾਂ ਪੱਕੀਆਂ ਇੱਟਾਂ ਨਾਲ ਚੰਗੇ ਮਕਾਨ ਬਣਣ



ਲੱਗ ਪਏ । ਟਾਇਲ ਬੱਤੇ ਦਾ ਉਦੋਂ ਰਿਵਾਜ ਘੱਟ ਸੀ । ਸਦੂਖੀ ਛੱਤ ਆਪਣੇ ਜ਼ਮਾਨੇ ਵਿੱਚ ਤਕੜੇ ਘਰਾਂ ਦੀ ਨਿਸ਼ਾਨੀ ਸੀ ਅਤੇ ਮਜ਼ਬੂਤ ਵੀ ਸੀ । ਪੁਰਾਣੇ ਰਾਜੇ ਮਹਾਰਾਜੇ ਆਪਣੇ ਮਹਿਲਾਂ ਜਾਂ ਕਿਲ੍ਹਿਆਂ ਦੀਆਂ ਛੱਤਾਂ ਸਦੂਖੀ ਬਣਾਉਂਦੇ ਸਨ । ਸਦੂਖੀ ਛੱਤ, ਜਿਸ ਤਰ੍ਹਾਂ ਸਾਡੀਆਂ ਦਾਦੀਆਂ, ਪੜਦਾਦੀਆਂ ਦੇ ਸਦੂਖਾਂ ਦੀ ਬਣਤਰ ਹੁੰਦੀ ਸੀ । ਇਸ ਤਰ੍ਹਾਂ ਦੀ ਲੱਕੜ ਦੀ ਛੱਤ ਨੂੰ ਸਦੂਖੀ ਛੱਤ ਕਹਿੰਦੇ ਸਨ । ਅੱਜ ਵੀ ਜਿਹੜੇ ਪੁਰਾਣੇ ਕਿਲ੍ਹੇ ਖੜ੍ਹੇ ਹਨ, ਸਦੀਆਂ ਬੀਤ ਗਈਆਂ ਉਹਨਾਂ ਦੀਆਂ ਸਦੂਖੀ ਛੱਤਾਂ ਅਜੇ ਵੀ ਠੀਕ-ਠਾਕ ਹਨ । ਛੱਤ ਵਿੱਚੋਂ ਪਾਣੀ ਦੀ ਭੋਰਾ ਵੀ ਬੂੰਦ ਅੰਦਰ ਆਈ ਨਹੀਂ ਦਿਸਦੀ ।

ਪਰ ਅੱਜ ਮਕਾਨ ਵੀ ਪੱਕੇ, ਛੱਤਾਂ 'ਤੇ ਲੋਹੇ ਦੇ ਜਾਲ ਵਾਲੇ ਲੈਂਟਰ ਮਕਾਨਾਂ ਦੀ ਥਾਂ ਕੋਠੀਆਂ ਬਣਨ ਲੱਗ ਪਈਆਂ ਹਨ । ਆਮ ਹੀ ਸ਼ਹਿਰਾਂ ਵਿੱਚ ਪੰਜ ਮੰਜਲੀ ਤੋਂ ਲੈ ਕੇ ਦਸ ਮੰਜਲੀ ਕੋਠੀਆਂ ਦੇਖੀਆਂ ਜਾ ਸਕਦੀਆਂ ਹਨ । ਘਰਾਂ ਵਿੱਚ ਅੱਗੇ ਮੂੜ੍ਹੇ, ਪੀੜ੍ਹੀਆਂ ਬੈਠਣ ਲਈ ਵਰਤੇ ਜਾਂਦੇ ਸਨ ਪਰ ਹੁਣ ਤਾਂ ਨਵੇਂ-ਨਵੇਂ ਡਿਜ਼ਾਈਨਾਂ ਵਿੱਚ ਕੁਰਸੀਆਂ, ਪੀੜ੍ਹੇ ਸੈਟ, ਸੋਫੇ ਸੈਟਾਂ ਦੀ ਵਰਤੋਂ ਆਮ ਹੋਣ ਲੱਗ ਪਈ ਹੈ । ਹੋਰ ਤਾਂ ਹੋਰ ਕਈ ਸਰਦੇ ਪੁੱਜਦੇ ਘਰਾਂ ਵਿੱਚ ਤਾਂ ਹੁਣ ਮੁੰਝ ਜਾਂ ਖੋਪੇ ਦੇ ਵਾਣ ਵਾਲਾ ਮੰਜਾ ਘੱਟ ਹੀ ਦਿਸਦਾ ਹੈ । ਕੋਠੀਆਂ ਦੇ ਹਰ ਕਮਰੇ ਵਿੱਚ ਬੈਡ ਲੱਗਾ ਹੋਇਆ ਹੈ । ਰਸੋਈ ਨਾਲ ਬਣੀ ਕੰਧੋਲੀ ਹਟਦੀ ਜਾ ਰਹੀ ਹੈ । ਕਈ ਘਰਾਂ ਵਿੱਚ ਤਾਂ ਮਿੱਟੀ ਇੱਟਾਂ ਨਾਲ ਬਣਾਏ ਚੁੱਲ੍ਹੇ ਵੀ ਨਜ਼ਰੀਂ ਆਉਣੋਂ ਹਟ ਗਏ ਹਨ । ਬੱਸ ਰਸੋਈ (ਕਿਚਨ) ਦੇ ਵਿੱਚ ਗੈਸ ਚੁੱਲ੍ਹੇ ਹਨ, ਬਟਨ ਦਬਾਓ ਅਤੇ ਮਿੰਟਾਂ ਦਾ ਕੰਮ ਸਕਿੰਟਾਂ ਵਿੱਚ ਹੋਣ ਲੱਗ ਪਿਆ ਹੈ । ਇੱਕ ਸਮਾਂ ਸੀ ਜਦੋਂ ਰਾਹੀ ਪਾਂਧੀ ਧੂਆਂ ਧੁਖਦਾ ਵੇਖ ਕੇ ਘਰੇ ਆ ਜਾਂਦਾ ਸੀ ਅਤੇ ਆਪਣੀ ਭੁੱਖ-ਪਿਆਸ ਬੁਝਾ ਲੈਂਦਾ ਸੀ । ਇਸ ਸਮੇਂ ਦੀ ਤਰੱਕੀ ਨੇ ਇਨਸਾਨ ਨੂੰ ਸਮੇਂ ਦਾ ਪਾਬੰਦ ਵੀ ਕਰ ਦਿੱਤਾ ਹੈ ਤੇ ਸਮੇਂ ਦੀ ਕਦਰ ਵੀ ਹੋ ਗਈ ਹੈ । ਕਿਸੇ ਕਵੀ ਦੇ ਵਿਚਾਰ ਸਨ : ਸਮਾਂ ਉਸਦੀ ਕਦੇ ਨਹੀਂ ਕਦਰ ਕਰਦਾ, ਜਿਹੜਾ ਸਮੇਂ ਦੀ ਕਦਰ ਪਛਾਣਦਾ ਨਹੀਂ ।

ਰਹਿਣੀ ਦੇ ਨਾਲ ਹੀ ਇਸ ਤਰੱਕੀ ਯਾਫਤਾ ਮਨੁੱਖ ਦੇ ਕੰਮ ਧੰਦਿਆਂ ਵਿੱਚ ਵੀ ਫਰਕ ਆ ਗਿਆ ਹੈ । ਅੱਗੇ ਕਿਸਾਨ ਜਿਸ ਜ਼ਮੀਨ ਵਿੱਚ ਹਾੜ੍ਹੀ ਬੀਜ ਲੈਂਦੇ ਸਨ, ਉਸ ਵਿੱਚ ਸਾਉਣੀ ਨਹੀਂ ਬੀਜਦੇ ਸਨ, ਪੈਲੀ ਨੂੰ ਸਾਨਵੀ ਰੱਖਿਆ ਜਾਂਦਾ ਸੀ । ਕਣਕ ਛੋਲੇ ਜਾਂ ਫਿਰ ਵੇਝੜ ਮੁੱਖ ਫਸਲਾਂ ਸਨ । ਚੰਗੀ ਬਾਰਿਸ਼ ਹੋ ਗਈ ਤਾਂ ਫਸਲ ਵੀ ਚੰਗੀ ਹੋ ਜਾਂਦੀ ਸੀ । ਸਾਉਣੀ ਦੀ ਫਸਲ, ਮੱਕੀ ਬਾਜਰਾ ਜਾਂ ਫਿਰ ਕਪਾਹ ਇਹ ਫਸਲਾਂ ਵੀ ਕੁਦਰਤ ਦੀ ਮਿਹਰ 'ਤੇ ਹੀ ਨਿਰਭਰ ਸਨ । ਕਿਸਾਨਾਂ ਮਜਦੂਰਾਂ ਕੋਲ ਬਹੁਤ ਸਮਾਂ ਵਿਹਲਾ ਹੁੰਦਾ ਸੀ ਜਿਸਨੂੰ ਇਹ ਲੋਕ ਸੱਥਾਂ, ਪਰ੍ਹਿਆਂ ਵਿੱਚ ਬੈਠ ਕੇ ਲੰਘਾਉਂਦੇ ਸਨ । ਮੁੰਡੇ-ਖੁੰਡੇ ਹੱਟੀਆਂ ਭੱਠੀਆਂ

ਲਾਗੇ ਬੈਠ ਕੇ ਵਿਹਲ ਨੂੰ ਮਾਣਦੇ ਸਨ।

ਅੱਜ ਸਮਾਂ ਬਦਲ ਗਿਆ ਹੈ। ਸੱਥਾਂ ਪਰ੍ਹਿਆਂ ਦਾ ਨਾਮੋ-ਨਿਸ਼ਾਨ ਹੀ ਮਿਟਦਾ ਜਾ ਰਿਹਾ ਹੈ। ਸਮੇਂ ਦੀ ਵਿਹਲ ਕਿੱਥੇ ? ਬਿਜਲੀਕਰਨ ਨਾਲ ਹਰ ਕਿੱਲੇ ਤੇ ਬਿਜਲੀ ਨਾਲ ਚੱਲਣ ਵਾਲੀ ਮੋਟਰ ਲੱਗ ਗਈ। ਫਸਲੀ ਚੱਕਰ ਨਾਲ ਖੇਤੀਂ ਝੋਨਾ ਲੱਗਣ ਲੱਗ ਪਿਆ ਹੈ। ਪਾਣੀ ਵਾਲੀਆਂ ਫਸਲਾਂ ਹਰ ਵਕਤ ਪਾਣੀ ਭਾਲਦੀਆਂ ਹਨ। ਬੱਸ ਮਜ਼ਦੂਰ ਕਿਸਾਨ ਦਿਨ ਰਾਤ ਖੇਤੀਂ ਮੋਟਰਾਂ 'ਤੇ ਹੀ ਰਹਿੰਦੇ ਹਨ। ਤਰੱਕੀ ਹੋਣ ਕਰਕੇ ਰਹਿਣ ਦੇ ਨਾਲ ਬਹਿਣ ਦੇ ਵਿੱਚ ਵੀ ਤਬਦੀਲੀ ਆਈ ਹੈ। ਅੱਗੇ ਵਿਹਲਾ ਸਮਾਂ ਸੱਥਾਂ ਪਰ੍ਹਿਆਂ ਵਿੱਚ ਗੱਪਾਂ ਮਾਰਕੇ ਗੁਜਰਦਾ ਸੀ। ਹੁਣ ਜੇ ਸਮਾਂ ਮਿਲਦਾ ਹੈ ਤਾਂ ਘਰ-ਘਰ ਟੈਲੀਵੀਜ਼ਨ ਲੱਗੇ ਹੋਏ ਹਨ। ਰੀਮੋਟ ਨਾਲ ਵੱਖੋ-ਵੱਖਰੇ ਚੈਨਲ ਬਦਲ ਕੇ ਨੱਚਦੀਆਂ ਗਾਉਂਦੀਆਂ ਤਸਵੀਰਾਂ ਵੇਖ ਕੇ ਮਨ ਪਰਚਾ ਲਿਆ ਜਾਂਦਾ ਹੈ।

### ਖਾਧ-ਖੁਰਾਕ (ਖਾਣਾ-ਪੀਣਾ)

ਇਤਿਹਾਸਕ ਤੱਥ ਹਨ ਕਿ ਮੋਗਾ ਜੱਟਾਂ ਦਾ ਵਸਾਇਆ ਹੋਇਆ ਹੈ। ਇਸ ਦੀ ਹੋਰ ਵੱਡਪਣਤਾ ਇਹ ਹੈ ਕਿ ਮੋਗੇ ਦੇ ਇਲਾਕੇ ਵਿੱਚ ਚਾਰ ਚੁਫੇਰੇ ਜ਼ਿਆਦਾ ਵਸੋਂ ਵਿੱਚ ਜੱਟ ਹੀ ਵਸਦੇ ਹਨ। ਮੋਗੇ ਦਾ ਇਲਾਕਾ ਸਿੱਖ ਗੁਰੂਆਂ ਦੀ ਪੈੜਚਾਲ ਥੱਲੇ ਬੇਸ਼ਕ ਵਧੇਰੇ ਰਿਹਾ ਹੈ ਪਰ ਫਿਰ ਵੀ ਮੋਗੇ ਦੇ ਇਲਾਕੇ ਦੇ ਲੋਕਾਂ ਦੀ ਖ਼ੁਰਾਕ ਵਿੱਚ ਮਾਸ ਸ਼ਰਾਬ ਆਮ ਹੀ ਰਿਹਾ ਹੈ। ਇਹ ਹਕੀਕਤ ਹੈ ਕਿ ਜਿੱਥੇ ਜਿੱਥੇ ਵੀ ਜੱਟ ਲੋਕ ਵਸਦੇ ਹਨ ਉੱਥੇ ਦੁੱਧ ਘਿਓ ਦੀਆਂ ਕਮੀਆਂ ਵੀ ਨਹੀਂ ਰਹਿੰਦੀਆਂ। (ਇਸ ਦੀ ਪੱਕੀ ਉਦਾਹਰਣ ਨੈਸਲੇ ਇੰਡੀਆ ਨੂੰ ਪ੍ਰਫੁਲਤ ਕਰਨ ਵਿੱਚ ਮੋਗੇ ਇਲਾਕੇ ਦੇ ਵਾਸੀਆਂ ਦੀ ਮਹਾਨ ਦੇਣ ਹੈ)

ਬੇਸ਼ਕ ਅੱਜ ਪੰਜਾਬ ਕਣਕ ਦੀ ਪੈਦਾਵਾਰ ਕਰਨ ਵਿੱਚ ਪ੍ਰਧਾਨ ਸੂਬਾ ਹੈ ਤੇ ਮੋਗਾ ਜ਼ਿਲ੍ਹਾਂ ਵੀ ਕਈ ਜ਼ਿਲ੍ਹਿਆਂ ਨਾਲੋਂ ਵੱਧ ਕਣਕ ਪੈਦਾ ਕਰਦਾ ਹੈ। ਪਰ ਵੈਦਿਕ ਸਮੇਂ ਵਿੱਚ ਇਸ ਕਣਕ ਦਾ ਜ਼ਿਕਰ ਕਿਸੇ ਵੀ ਗਰੰਥ ਵਿੱਚ ਨਹੀਂ ਆਉਂਦਾ। ਇਸਨੂੰ ਯੂਨਾਨ ਦੇਸ਼ ਵਿੱਚੋਂ ਆਈ ਮੰਨਿਆ ਜਾਂਦਾ ਸੀ। ਵਿਸ਼ੇਸ਼ ਕਰਕੇ ਮੋਗੇ ਦੇ ਇਲਾਕੇ ਦੀ ਪੁਰਾਣੇ ਸਮਿਆਂ ਵਿੱਚ ਜੁਆਰ, ਮੱਕੀ, ਬਾਜਰਾ ਹੀ ਵਧੇਰੇ ਪੈਦਾਵਾਰ ਸੀ ਅਤੇ ਬਰਾਨੀ ਜ਼ਮੀਨਾਂ ਵਿੱਚ ਮੋਠ ਬਾਜਰੀ ਹੋ ਜਾਂਦੀ ਸੀ। ਇਹਨਾਂ ਜੱਟਾਂ ਦੀ ਵਧੇਰੇ ਖ਼ੁਰਾਕ ਮੱਕੀ ਦੀ ਰੋਟੀ, ਸਰ੍ਹੋਂ ਦਾ ਸਾਗ, ਲਵੇਰੇ ਹੋਣ ਕਰਕੇ ਘਿਉ, ਮਖਣੀ ਆਮ ਮਿਲਦੀ ਸੀ। ਲੋਹੜੀ ਦੇ ਤਿਓਹਾਰ ਵਾਲੇ ਦਿਨ ਬਾਜਰੇ ਦੀਆਂ ਬੱਕਲੀਆਂ ਇੱਕ ਵੱਖਰਾ ਹੀ ਨਜ਼ਾਰਾ ਦਿੰਦੀਆਂ ਸਨ। ਮੋਠ ਬਾਜਰੀ ਦੀ ਖਿਚੜੀ ਇਹਨਾਂ ਲੋਕਾਂ ਦੀ ਆਮ ਖੁਰਾਕ ਸੀ।

ਮੋਗੇ ਇਲਾਕੇ ਦੇ ਲੋਕ ਕਰੜੀ ਮਿਹਨਤ-ਮਸ਼ੱਕਤ ਕਰਨ ਵਾਲੇ ਹਨ। ਇਹ ਖੇਤੀ



ਕੰਮ ਧੰਦਾ ਕਰਦੇ ਹੋਣ ਕਰਕੇ ਦਿਹਾੜੀ ਵਿੱਚ ਤਿੰਨ ਵਾਰੀ ਰੋਟੀ ਖਾਂਦੇ ਹਨ। ਸਵੇਰ ਦੀ ਰੋਟੀ ਨਾਲ ਰੱਜ ਕੇ ਲੱਸੀ ਇਹਨਾਂ ਦੀ ਮਨਭਾਉਂਦੀ ਖ਼ੁਰਾਕ ਹੈ। ਦੁਪਹਿਰੇ ਚਾਹ ਵੇਲੇ ਵੀ ਇਹ ਰੋਟੀ ਖਾਂਦੇ ਹਨ ਅਤੇ ਸ਼ਾਮ ਦੀ ਰੋਟੀ ਮਗਰੋਂ ਦੁੱਧ ਦਾ ਛੰਨਾ ਇਹ ਜ਼ਰੂਰ ਪੀਂਦੇ ਹਨ।

ਇੱਕ ਸਮਾਂ ਇਹ ਵੀ ਸੀ ਕਿ ਇਹ ਲੋਕ ਬਾਹਰੋਂ ਆਏ ਪ੍ਰਾਹੁਣੇ ਨੂੰ ਸ਼ੱਕਰ ਘਿਉ ਜ਼ਰੂਰ ਪਾਉਂਦੇ ਸਨ ਪਰ ਸਮੇਂ ਵਿੱਚ ਆਏ ਬਦਲਾਅ ਕਰਕੇ ਹੁਣ ਬਾਹਰੋਂ ਆਏ ਰਿਸ਼ਤੇਦਾਰ ਤੋਂ ਇਹ ਦੁੱਧ ਵਾਲੀਆਂ ਸੇਵੀਆਂ ਜਾਂ ਕੋਈ ਮਿੱਠੀ ਚੀਜ਼ ਜ਼ਰੂਰ ਬਣਾਉਂਦੇ ਹਨ। ਬੇਸ਼ਕ ਪੁਰਾਣੇ ਬਜ਼ੁਰਗ ਅੱਜ ਵੀ ਆਖ ਦਿੰਦੇ ਹਨ ਕਿ ਸਾਲਾ ਕਿੰਨਾ ਜਮਾਨਾ ਚੰਗਾ ਸੀ। ਸੁਬ੍ਹਾ ਉੱਠਣਾ, ਹੱਥ ਮੂੰਹ ਧੋਕੇ ਰਾਤ ਦੀ ਤਿਉਂਤੀ ਹੋਈ ਸ਼ੱਕਰ ਵਾਲਾ ਸ਼ਰਬਤ ਰੱਜ ਕੇ ਪੀ ਲੈਣਾ। ਸਾਰੀ ਦਿਹਾੜੀ ਹੱਡ ਭੰਨਵੀਂ ਮਿਹਨਤ ਕਰੀ ਜਾਣੀ , ਜਾਹ ਖਾਂ ਭੋਰਾ ਵੀ ਥਕੇਵਾਂ ਆ ਜਾਵੇ। ਹੁਣ ਤਾਂ ਇਸ ਸੌਹਰੀ ਚੰਦਰੀ ਚਾਹ ਨੇ ਘਰ ਹੀ ਪੱਟ ਦਿੱਤੇ।

ਹੁਣ ਤਾਂ ਆਏ ਰਿਸ਼ਤੇਦਾਰ ਦੀ ਪਹਿਲੀ ਸੇਵਾ ਚਾਹ ਹੈ ਤੇ ਰਾਤ ਵੇਲੇ ਘਰ ਦੀ ਤਿਆਰ ਮਿਲ ਜਾਵੇ ਤਾਂ ਬਿਹਤਰ ਨਹੀਂ ਤਾਂ ਠੇਕੇ ਵਾਲੀ ਮੋਟੇ ਸੰਤਰੇ ਦੀ ਦੋ ਪਿਗ-ਸ਼ਿਗ ਜ਼ਰੂਰ ਚਲਦੇ ਹਨ।

ਮੋਗੇ ਦੇ ਇਲਾਕੇ ਵਿੱਚ ਉਹਨਾਂ ਸਮਿਆਂ ਵਿੱਚ ਮੱਕੀ, ਛੋਲੇ ਆਮ ਹੁੰਦੇ ਸਨ। ਹਰ ਮੁਹੱਲੇ ਵਿੱਚ ਭੱਠੀ ਵੀ ਜ਼ਰੂਰ ਹੁੰਦੀ ਸੀ। ਭੱਠੀ ਤੋਂ ਦਾਣੇ ਭੁਨਾ ਕੇ ਸੱਥਾਂ ਵਿੱਚ ਬਹਿ ਕੇ ਨਾਲੇ ਗੱਪਾਂ ਮਾਰ ਲੈਣੀਆਂ ਅਤੇ ਨਾਲੇ ਦਾਣੇ ਚੱਬਣੇ ਇਹ ਇਸ ਇਲਾਕੇ ਦਾ ਪਿਤਾ ਪੁਰਖੀ ਸ਼ੌਕ ਸੀ। ਉਹਨਾਂ ਸਮਿਆਂ ਵਿੱਚ ਮੋਟਰਕਾਰਾਂ ਨਹੀਂ ਸਨ। ਜ਼ਿਆਦਾ ਲੋਕੀ ਪੈਦਲ ਹੀ ਸਫਰ ਕਰਦੇ ਸਨ। ਕਿਸੇ ਸੱਜਣ ਦੀ ਦੂਰ ਦੀ ਵਾਟ ਨੂੰ ਦੇਖ ਕੇ ਕਿਹਾ – 'ਲੈ ਜਾ ਛੱਲੀਆਂ ਭੁਨਾ ਲਈਂ ਦਾਣੇ, ਵੇ ਸੱਜਣਾਂ ਦੂਰ ਦਿਆ।' ਸਾਉਣ ਮਹੀਨੇ ਵਿੱਚ ਇਹ ਲੋਕ ਪੂੜੇ, ਮੱਠੀਆਂ, ਗੁਲਗਲੇ, ਜ਼ਰੂਰ ਪਕਾਉਂਦੇ ਸਨ। ਇਹਨਾਂ ਦੀਆਂ ਸੁਆਣੀਆਂ ਦਾ ਵੀ ਵਿਸ਼ਵਾਸ ਸੀ ਕਿ ਸਾਉਣ ਮਹੀਨੇ ਤੇਲ ਸਾੜਿਆ ਚੰਗਾ ਹੁੰਦਾ ਹੈ। ਇਸ ਇਲਾਕੇ ਵਿੱਚ ਪੁਰਾਣੇ ਸਮੇਂ ਫੀਮ ਦੀ ਵਰਤੋਂ ਆਮ ਹੀ ਸੀ। ਇਸ ਨਸ਼ੇ ਨੂੰ ਬਹੁਤਾ ਕੰਮ ਕਰਨ ਲਈ ਵਰਤਦੇ ਸਨ। ਅਫੀਮ ਨੂੰ ਡੱਬੀ ਵਿੱਚ ਰੱਖਣ ਦਾ ਰਿਵਾਜ ਵੀ ਸੀ। ਸਾਡੇ ਪੁਰਾਣੇ ਗੀਤ ਵੀ ਸਾਡੇ ਉਸ ਸਮੇਂ ਦੇ ਸਭਿਆਚਾਰ ਨੂੰ ਦਰ ਸਾਉਂਦੇ ਹਨ। ਜੇ ਅਮਲੀ ਦੀ ਡੱਬੀ ਵਿੱਚੋਂ ਅਫੀਮ ਮੁੱਕ ਜਾਵੇ ਤਾਂ ਉਸ ਦੀ ਜ਼ੁਬਾਨ ਵਿੱਚੋਂ ਕਿਹੋ ਜਿਹੀ ਦਰਦ ਭਰੀ ਆਵਾਜ ਨਿੱਕਲਦੀ ਹੈ –

ਮੁੱਕ ਗਈ ਫੀਮ ਡੱਬੀ 'ਚੋਂ ਯਾਰੋ,
ਅੱਜ ਕੋਈ ਅਮਲੀ ਦਾ ਡੰਗ ਸਾਰੋ,
ਸਾਡੀ ਰੁੱਸੀ ਫਿਰੇ ਕਰਤਾਰੋ, ਕੌਣ ਮਨਾਵੇ ਪੀਰ ਨੂੰ.

ਹਾਏ ! ਜਿੰਦ ਨਿੱਕਲ ਚੱਲੀ ਲੱਗੀ ਤੋੜ ਸਰੀਰ ਨੂੰ ।

ਇਹ ਨਸ਼ੇ ਚੰਗੇ ਨਹੀਂ ਹਨ ਪਰ ਇਸ ਅਫੀਮ ਨੂੰ ਵਧੇਰੇ ਕੰਮ ਕਰਨ ਲਈ ਵਰਤਦੇ ਸਨ । ਉਹਨਾਂ ਸਮਿਆਂ ਵਿੱਚ ਹੱਥੀਂ ਕੰਮ ਕਰਨਾ ਪੈਂਦਾ ਸੀ । ਪਰ ਅੱਜ ਦੀ ਨੌਜਵਾਨ ਪੀੜ੍ਹੀ ਮਸ਼ੀਨੀ ਔਜਾਰਾਂ ਨਾਲ ਕਈ ਕਈ ਦਿਨਾਂ ਦੇ ਕੰਮ ਘੰਟਿਆਂ ਵਿੱਚ ਕਰਕੇ ਵੀ ਜਵਾਨੀ ਨੂੰ ਬਰਬਾਦ ਕਰਨ ਵਾਲੇ ਨਸ਼ਿਆਂ ਦੀ ਆਦੀ ਹੋ ਗਈ ਹੈ । ਡੋਡੇ, ਕੈਪਸੂਲ, ਗੋਲੀਆਂ ਦੀ ਵਰਤੋਂ ਆਮ ਹੋ ਗਈ ਹੈ । ਜਰਦਾ ਹਾਥੀ ਛਾਪ ਵੀ ਵਰਤਿਆ ਜਾਂਦਾ ਹੈ ।

## ਪਹਿਰਾਵਾ

ਵੈਦਿਕ ਸਮੇਂ ਵਿੱਚ ਵੀ ਪਗੜੀ ਅਤੇ ਜੁੱਤਾ ਪਹਿਨਣ ਦਾ ਰਿਵਾਜ ਸੀ । ਇਹ ਉਸ ਸਮੇਂ ਦੇ ਵੇਦ ਮੰਤਰਾਂ ਤੋਂ ਸਿੱਧ ਹੁੰਦਾ ਹੈ । ਅਜਾਇਬਘਰਾਂ ਵਿੱਚ ਅਨੇਕਾਂ ਮੂਰਤੀਆਂ ਦੇਖਣ ਨੂੰ ਮਿਲ ਜਾਂਦੀਆਂ ਹਨ, ਜਿੰਨ੍ਹਾਂ ਦੇ ਸਿਰ 'ਤੇ ਟੋਪਨੁਮਾ ਪਗੜੀ, ਲੱਕ ਤੋਂ ਉੱਪਰ ਸਰੀਰ ਨੰਗਾ, ਗਲ ਵਿੱਚ ਲੰਬਾ ਪਰਨਾ ਅਤੇ ਤੇੜ ਧੋਤੀ ਬੰਨ੍ਹੀ ਹੋਈ ਹੈ । ਔਰਤਾਂ ਦੀ ਛਾਤੀ 'ਤੇ ਛੋਟੀ ਜਿਹੀ ਚੋਲੀ ਅਤੇ ਤੇੜ ਘੱਗਰੀ । ਇਹ ਰਿਵਾਜ ਕੋਈ ਬਹੁਤਾ ਪੁਰਾਣਾ ਨਹੀਂ, ਤਕਰੀਬਨ ਸਦੀ ਕੁ ਪੁਰਾਣਾ ਹੀ ਹੈ ।

ਤਕਰੀਬਨ ਚਾਰ ਕੁ ਦਹਾਕੇ ਪਹਿਲਾਂ ਦੀ ਗੱਲ ਹੈ ਕਿ ਵਿਆਂਦੜ ਦੇ ਸਿਰ 'ਤੇ ਚੀਰਾ, ਤੇੜ ਚਿੱਟਾ ਚਾਦਰਾ ਅਤੇ ਗਲ ਕੁੜਤਾ ਮਸ਼ਹੂਰ ਸੀ । ਉਹ ਵੀ ਸੂਤੀ ਹੀ ਹੁੰਦਾ ਸੀ । ਹਮਾਤੜ ਤਾਂ ਖੱਦਰ ਨਾਲ ਹੀ ਸਾਰ ਲੈਂਦੇ ਸਨ । ਜੇ ਬਾਹਲਾ ਹੁੰਦਾ ਸੀ ਤਾਂ ਚਿੱਟੇ ਖੱਦਰ ਵਿੱਚ ਘਰ ਦੀ ਖਾਕੀ ਕਪਾਹ ਦਾ ਕੱਤਿਆ ਸੂਤ ਵਗਾ ਲਿਆ ਜਾਂਦਾ ਸੀ ਅਤੇ ਇਹ ਬੋਸਕੀ ਬਣ ਜਾਂਦੀ ਸੀ । ਉਸ ਨਾਲ ਹੀ ਸ਼ੌਕ ਪੂਰਾ ਕਰ ਲਿਆ ਜਾਂਦਾ ਸੀ ।

ਪਹਿਲਾਂ ਪਹਿਲ ਵਿਆਹ ਸ਼ਾਦੀ ਸਮੇਂ ਸਰਦੇ ਪੁੱਜਦੇ ਘਰ ਹੀ ਬਜਾਰੋਂ ਕੱਪੜਾ ਮੁੱਲ ਲੈਂਦੇ ਸਨ, ਬਾਕੀ ਤਾਂ ਘਰ ਦਾ ਕੱਤਿਆ ਬਣਾਇਆ ਖੱਦਰ ਪਾ ਕੇ ਹੀ ਸਾਰ ਲੈਂਦੇ ਸਨ । ਕੱਪੜੇ ਧੋਣ ਲਈ, ਸੁਆਣੀਆਂ ਤੰਦੂਰ ਦੀ ਸੁਆਹ ਜਾਂ ਗਊ ਪੇਸ਼ਾਬ ਨੂੰ ਪਾਣੀ ਵਿੱਚ ਮਿਲਾਕੇ ਹੀ ਸਾਰ ਲੈਂਦੀਆਂ ਸਨ । ਸਾਬਣ ਤਾਂ ਸਰਦੇ ਪੁੱਜਦੇ ਘਰਾਂ ਦੇ ਲੋਕ ਜਾਂ ਕੋਈ ਫੌਜੀ ਛੁੱਟੀ ਆਇਆ ਨਾਲ ਲੈ ਕੇ ਆਉਂਦਾ ਸੀ ਤਾਂ ਉਹ ਵਰਤਦਾ ਸੀ । ਜਮਾਨੇ ਦੇ ਬਦਲਾਅ ਨਾਲ ਸਾਇੰਸ ਨੇ ਨਵੀਆਂ ਕਾਢਾਂ ਕੱਢੀਆਂ । ਨਾਂ ਤਾਂ ਹੁਣ ਪਿੰਡਾਂ ਵਿੱਚ ਖੱਡੀਆਂ ਹੀ ਰਹੀਆਂ ਅਤੇ ਨਾਂ ਹੀ ਖੱਦਰ ਬਨਾਉਣ ਵਾਲੇ ਜੁਲਾਹੇ ।

ਇਸ ਇਲਾਕੇ ਦੇ ਲੋਕ ਮੇਲਿਆਂ, ਮਸਾਵਿਆਂ 'ਤੇ ਜਾਣ ਤੋਂ ਪਹਿਲਾਂ ਚੌਲਾਂ ਦੀ ਪਿੱਛ ਕੱਢ ਕੇ ਪੇਠੇ ਰੰਗੀ ਪੱਗ ਨੂੰ ਮਾਇਆ ਲਾਉਂਦੇ ਸਨ । ਮੇਲੇ 'ਤੇ ਜਾਣ ਲੱਗੇ ਪੱਗ ਬੰਨ੍ਹ ਕੇ ਉੱਪਰ ਟੋਰਾ ਛੱਡਣਾ ਉਸ ਸਮੇਂ ਦਾ ਰਿਵਾਜ ਸੀ । ਹੁਣ ਇਹ ਰਿਵਾਜ ਕਾਫੀ ਘਟ ਗਿਆ ਪਰ



ਇਸ ਪੁਰਾਤਨ ਰਿਵਾਜ ਨੂੰ ਭੰਗੜੇ ਦੇ ਸ਼ੁਕੀਨ ਹਾਲੇ ਵੀ ਸਾਂਭੀ ਬੈਠੇ ਹਨ । ਹੁਣ ਤਾਂ ਪੜ੍ਹੇ ਲਿਖੇ ਗੱਭਰੂ ਅੱਠ ਅੱਠ ਮੀਟਰ ਪੱਗਾਂ ਲੈ ਕੇ ਪੂਣੀ ਕਰਕੇ ਸਿੱਧੀ ਨੋਕ ਵਾਲੀਆਂ ਪਟਿਆਲਾ ਸ਼ਾਹੀ ਪੱਗਾਂ ਬੰਨ੍ਹਦੇ ਹਨ । ਪੁਰਾਣੇ ਬਜ਼ੁਰਗ ਜ਼ਿਆਦਾ ਚਿੱਟਾ ਰੰਗ ਹੀ ਪਹਿਨਦੇ ਸਨ ਪਰ ਗੱਭਰੂ ਮਹਿਰੂਮਰੰਗਾਂ ਨੂੰ ਜ਼ਿਆਦਾ ਪਸੰਦ ਕਰਦੇ ਸਨ ।

1947 ਨੂੰ ਦੇਸ਼ ਆਜਾਦ ਹੋਇਆ । ਕੁੜਤਾ ਪਜਾਮਾ ਆਜਾਦੀ ਤੋਂ ਬਾਦ ਦਾ ਹੀ ਰਿਵਾਜ ਹੈ । ਖੇਤੀ ਕਾਮੇ ਜਿਆਦਾਤਰ ਅੱਧੀਆਂ ਬਾਹਾਂ ਵਾਲੀਖੱਦਰ ਦੀ ਝੱਗੀ ਪਾਉਂਦੇ ਸਨ । ਲਾਹਮ ਨੂੰ ਜਾਣ ਲੱਗੇ ਇਸ ਹੇਠਲੀ ਝੱਗੀ ਵਿੱਚ ਪੈਸੇ ਵੀ ਸੁਰੱਖਿਅਤ ਰਹਿੰਦੇ ਸਨ ਤੇ ਇਸ ਦੇ ਪਾਉਣ ਨਾਲ ਉਪਰਲੇ ਕੱਪੜੇ ਖ਼ਰਾਬ ਵੀ ਘੱਟ ਹੁੰਦੇ ਸਨ । ਉਸ ਸਮੇਂ ਦੇ ਪਹਿਰਾਵੇ ਨੂੰ ਪੰਜਾਬੀ ਬੋਲੀ ਵਿਚਲੇ ਗੀਤਾਂ ਨੇ ਸਾਂਭਿਆ ਹੋਇਆ ਹੈ :

ਘਰ ਦੀ ਵੇਲੀ ਕੱਤੀ ਤੇ ਫੇਰ ਬਣਾਇਆ ਸੂਤ ।
ਤਣ ਜੁਲਾਹੇ ਖੇਸ ਬਣਾਇਆ, ਪਾਲਾ ਆਇਆ ਸੂਤ ।

ਮੋਗੇ ਖੇਤਰ ਦੀਆਂ ਸੁਆਣੀਆਂ ਵਿਹਲੇ ਸਮੇਂ ਜਾਂ ਫਿਰ ਤ੍ਰਿੰਞਣਾਂ ਵਿੱਚ ਇੱਕਠੀਆਂ ਬੈਠ ਕੇ ਰੂੰ ਤੋਂ ਸੂਤ ਕੱਤ ਲੈਂਦੀਆਂ ਸਨ ਅਤੇ ਅਟੇਰਨੇ ਨਾਲ ਅਟੇਰ ਕੇ ਛਿੱਬਾ ਬਣਾਕੇ ਜੁਲਾਹਿਆਂ ਨੂੰ ਦੇ ਦੇਣਾ । ਜੁਲਾਹਿਆਂ ਨੇ ਉਸਦਾ ਖੱਦਰ ਵੀ ਅਤੇ ਖੇਸ-ਖੇਸੀਆਂ ਵੀ ਬਣਾ ਦੇਣੇ ਜੋ ਇਹ ਲੋਕ ਪੋਹ ਮਾਘ ਦੀਆਂ ਠੰਢਾਂ ਵਿੱਚ ਪਾਲੇ ਤੋਂ ਬਚਾਅ ਲਈ ਵਰਤਦੇ ਸਨ । ਕਈ ਸੁਆਣੀਆਂ ਇਸ ਚਿੱਟੇ ਸੂਤ ਨੂੰ ਨੀਲਵੜੀ ਵੀ ਦੇ ਲੈਂਦੀਆਂ ਸਨ । ਇਹ ਨੀਲਵੜੀ ਸੂਤ ਇਹਨਾਂ ਚਿੱਟੇ ਖੇਸਾਂ ਵਿੱਚ ਵਗਾ ਦਿੱਤਾ ਜਾਂਦਾ ਸੀ । ਇਸ ਨੂੰ ਇਹ ਸੁਆਣੀਆਂ 'ਬੁਸ ਭੰਨਣੀ' ਆਖਦੀਆਂ ਸਨ ।

ਗੁਰ ਇਤਿਹਾਸ ਵਿੱਚ ਲਿਖਿਆ ਹੈ ਕਿ ਜਦ ਗੁਰੂ ਗੋਬਿੰਦ ਸਿੰਘ ਜੀ ਇਸ ਇਲਾਕੇ ਵਿੱਚ ਆਏ ਸਨ ਤਾਂ ਇਹਨਾਂ ਲੋਕਾਂ ਨੇ ਗੁਰੂ ਜੀ ਨੂੰ ਸਤਿਕਾਰ ਵਜੋਂ ਲੂੰਗੀ ਅਤੇ ਖੇਸ ਭੇਂਟ ਕੀਤੇ ਸਨ ਤਾਂ ਗੁਰੂ ਜੀ ਨੇ ਲੂੰਗੀ ਤੇੜ ਬੰਨ੍ਹ ਲਈ ਅਤੇ ਖੇਸ ਮੋਢੇ ਉੱਪਰ ਰੱਖ ਲਿਆ ਸੀ । ਕਿਸੇ ਸਿੱਖ ਨੇ ਜਦ ਗੁਰੂ ਜੀ ਤੋਂ ਇਸ ਪਹਿਰਾਵੇ ਬਾਰੇ ਪੁੱਛਿਆ ਤਾਂ ਉਹਨਾਂ ਨੇ ਫਰਮਾਇਆ :

'ਜੈਸਾ ਦੇਸ, ਵੈਸਾ ਭੇਸ, ਤੇੜ ਲੂੰਗੀ ਮੋਢੇ ਖੇਸ'

ਇਸ ਇਲਾਕੇ ਦੀਆਂ ਜਨਾਨੀਆਂ ਦਾ ਉਸ ਸਮੇਂ ਦਾ ਪਹਿਰਾਵਾ, ਕੁੜਤੀ ਮੂਹਰੇ ਫੱਟੀ ਵਾਲੀ ਅਤੇ ਸੁੱਥਣ ਜਾਂ ਕੋਈ ਔਰਤ ਜ਼ਿਆਦਾ ਧਾਰਮਿਕ ਖ਼ਿਆਲਾਂ ਵਾਲੀ ਹੁੰਦੀ ਤਾਂ ਉਹ ਰੇਬ ਪਜਾਮੀ ਪਹਿਨਦੀ ਸੀ । ਮੁਟਿਆਰ ਕੁੜੀਆਂ ਪਲੋਈਆਂ ਵਾਲੀ ਜੈਂਪਰ ਅਤੇ ਸਲਵਾਰ ਪਾਉਂਦੀਆਂ ਸਨ । ਵੱਡੀ ਉਮਰ ਦੀਆਂ ਔਰਤਾਂ ਸਿਰ ਨੂੰ ਕੱਜਣ ਲਈ 'ਦੋਸਰਾ' ਵਰਤਦੀਆਂ ਸਨ ਅਤੇ ਮੁਟਿਆਰਾਂ ਹੱਥੀਂ ਕੱਢੀ ਫੁਲਕਾਰੀ ਅਤੇ ਵਿਆਹ ਸਮੇਂ ਰੀਝਾਂ ਨਾਲ

ਰੇਸ਼ਮੀ ਪੱਟ ਨਾਲ ਕੱਢਿਆ 'ਬਾਗ' ਲੈਂਦੀਆਂ ਸਨ । ਬਾਬੂ ਰਜ਼ਬ ਅਲੀ ਨੇ 'ਮਾਲਵੇ ਦਾ ਸ਼ਿੰਗਾਰ ਰੂਪ' ਆਪਣੀ ਕਵਿਤਾ ਵਿੱਚ ਲਿਖਿਆ ਹੈ :

ਕੱਢਣ ਕਸੀਦਾ ਕਾਕੀਆਂ, ਪਟਵਾਰਨ ਦੇ ਬਾਰ ।
ਪੱਟ ਖਰੀਦਣ ਜਾਂਦੀਆਂ, ਵਧਣੀ ਸ਼ਹਰ ਬਜ਼ਾਰ ।

ਔਰਤ ਦਾ ਸ਼ਿੰਗਾਰ ਮਰਦ ਦੀ ਚੰਗੀ ਮਾੜੀ ਹਾਲਤ ਨੂੰ ਦਰਸਾਉਂਦਾ ਹੈ । ਮੋਗੇ ਇਲਾਕੇ ਦੀਆਂ ਸੁਆਣੀਆਂ ਦੇ ਹਾਰ ਸ਼ਿੰਗਾਰ ਬਾਰੇ ਰਿਵਾਜ ਅੱਜ ਅਤੇ ਉਦੋਂ ਦਾ ਥੋੜ੍ਹਾ ਹੀ ਫਰਕ ਹੈ । ਸਦੀਆਂ ਪਹਿਲਾਂ ਵੀ ਇਹ ਔਰਤਾਂ ਸੋਨੇ ਚਾਂਦੀ ਦੇ ਗਹਿਣੇ ਪਹਿਨਦੀਆਂ ਸਨ ਅਤੇ ਅੱਜ ਵੀ ਔਰਤਾਂ ਦੇ ਸ਼ਿੰਗਾਰ ਵਿੱਚ ਸੋਨੇ ਚਾਂਦੀ ਦੇ ਜੇਵਰ ਹਨ । ਪੁਰਾਣੇ ਸਮਿਆਂ ਵਿੱਚ ਇਹ ਜੇਵਰ ਕੋਕਰੂ, ਝੁਮਕੇ, ਡੰਡੀਆਂ, ਮਾਮੇ ਮੁਰਕੀਆਂ, ਪਿੱਪਲ ਪੱਤੀਆਂ ਆਦਿ ਸਨ । ਵਜ਼ਨ ਬਹੁਤ ਭਾਰਾ ਹੁੰਦਾ ਸੀ ।

ਸਮੇਂ ਦੇ ਬਦਲਾਅ ਕਰਕੇ ਨਵੇਂ ਨਮੂਨੇ ਨਵੀਆਂ ਘੜਤਾਂ ਵਾਲੇ ਜੇਵਰ ਬਨਣ ਲੱਗ ਪਏ । ਇਹ ਜੇਵਰ ਹੌਲੇ ਵਜ਼ਨ ਦੇ ਹਨ, ਜਿਵੇਂ ਕਾਂਟੇ, ਕੰਨਾਂ ਦੀਆਂ ਪੱਟੀਆਂ ਨੂੰ ਛੇ ਛੇ ਥਾਵਾਂ ਤੋਂ ਵਿੰਨ੍ਹ ਕੇ ਵਿੱਚ ਮੁੰਦਰੀਆਂ ਪਾਉਣੀਆਂ ਇਹ ਅੱਜ ਆਮ ਰਿਵਾਜ ਹੈ ।

ਨੱਕ ਦੇ ਸ਼ਿੰਗਾਰ ਲਈ ਔਰਤਾਂ ਉਦੋਂ ਵੀ ਤੀਲੀ, ਲੌਂਗ, ਕੋਕਾ ਪਹਿਨਦੀਆਂ ਸਨ ਅਤੇ ਅੱਜ ਵੀ ਇਹ ਜੇਵਰ ਔਰਤ ਦੇ ਸ਼ਿੰਗਾਰ ਵਿੱਚ ਹਨ । ਪੁਰਾਤਨ ਤੋਂ ਹੀ ਔਰਤਾਂ ਹੱਥ, ਨੱਕ, ਕੰਨਾਂ ਨੂੰ ਸ਼ਿੰਗਾਰ ਕੇ ਆਪਣੇ ਸੁਹਾਗ ਦੀ ਵੱਡੀ ਉਮਰ ਦੀ ਕਾਮਨਾ ਕਰਦੀਆਂ ਹਨ ।

ਗਲ ਵਿੱਚ ਪਾਉਣ ਲਈ ਪਹਿਲਾਂ ਹੱਸ, ਕੰਡੀ, ਗੁਲੂਬੰਦ, ਤੱਗਾ ਸਿੰਘ ਤਵੀਤ ਆਦਿ ਤੇ ਸਿਰ ਦੇ ਸ਼ਿੰਗਾਰ ਲਈ ਪਹਿਲਾਂ ਸੱਗੀ ਫੁੱਲ ਮਸ਼ਹੂਰ ਸਨ ਤੇ ਫੇਰ ਝੱਬਰ ਸੂਈ । ਫਿਰ ਟਿੱਕਾ ਵੀ ਇਸ ਸ਼ਿੰਗਾਰ ਵਿੱਚ ਆਇਆ । ਹੁਣ ਨਵੇਂ-ਨਵੇਂ ਡਿਜ਼ਇਨਾਂ ਵਿੱਚ ਸੈਟ ਤਿਆਰ ਹੁੰਦੇ ਹਨ । ਜਿਸ ਵਿੱਚ ਗਲ ਦਾ ਹਾਰ, ਕੰਨਾਂ ਦੇ ਕਾਂਟੇ, ਮੱਥੇ 'ਤੇ ਲਾਉਣ ਵਾਲਾ ਟਿੱਕਾ ਅਤੇ ਸੋਨੇ ਦੀਆਂ ਚੂੜੀਆਂ ਵੀ ਸਰਦੇ ਘਰਾਂ ਦੀਆਂ ਸੁਆਣੀਆਂ ਪਹਿਨਦੀਆਂ ਹਨ ।

ਹੱਥਾਂ ਦੇ ਸ਼ਿੰਗਾਰ ਲਈ ਉਸ ਸਮੇਂ ਔਰਤਾਂ ਪੋਚਾ ਮਾਰ ਮਹਿੰਦੀ ਲਾਉਂਦੀਆਂ ਸਨ । ਜਿਹੜੀ ਕਈ ਕਈ ਘੰਟੇ ਲਾ ਕੇ ਸੁਕਾਉਣੀ ਪੈਂਦੀ ਸੀ । ਪਰ ਉਸ ਪੋਚਾ ਮਾਰ ਮਹਿੰਦੀ ਲਾਉਣ ਦਾ ਰਿਵਾਜ ਹੁਣ ਹਟ ਗਿਆ ਹੈ । ਥਾਂ ਥਾਂ ਬਿਊਟੀ ਪਾਰਲਰ ਖੁੱਲ੍ਹ ਗਏ ਹਨ । ਹੱਥਾਂ 'ਤੇ ਮਹਿੰਦੀ ਨਵੇਂ ਨਵੇਂ ਡਿਜ਼ਾਈਨਾਂ ਵਿੱਚ ਵੇਲ ਬੂਟੇ ਪਾ ਕੇ ਲਾਈ ਜਾਂਦੀ ਹੈ । ਇਸ ਇਲਾਕੇ ਦੀ ਪੁਰਾਤਨ ਰਵਾਇਤ ਸੀ ਕਿ ਵਿਆਹ ਵਾਲੀ ਕੁੜੀ ਨੂੰ ਤਿਆਰ ਕਰਨਾ ਨੈਣ ਦਾ ਮੁੱਖ ਕੰਮ ਸੀ ਅਤੇ ਨੈਣ ਹੀ ਕੁੜੀ ਦੇ ਨਾਲ ਜਾਂਦੀ ਸੀ । ਅੱਜ ਸਮਾਂ ਬਦਲ ਗਿਆ ਹੈ । ਅੱਜ ਕੁੜੀ 'ਵਿਆਂਦੜ) ਨੂੰ ਤਿਆਰ ਕਰਨ ਲਈ ਬਿਊਟੀ ਪਾਰਲਰ ਵਾਲੀਆਂ ਆਉਂਦੀਆਂ



ਹਨ ਜੋ ਪੱਛਮੀ ਢੰਗ ਦੇ ਹਾਰ ਸ਼ਿੰਗਾਰ ਲਾ ਕੇ ਕੁੜੀ ਨੂੰ ਤਿਆਰ ਕਰਦੀਆਂ ਹਨ । ਇਹ ਸਾਰਾ ਕੁਝ ਦੇਸ਼ ਦੀ ਤਰੱਕੀ ਕਰਕੇ ਹੀ ਹੈ ਪਰ ਸਾਡੀ ਫਿਜ਼ੂਲ ਖ਼ਰਚੀ ਵੀ ਹੈ । ਔਰਤ ਦੇ ਗੁੱਟ ਦੇ ਸ਼ਿੰਗਾਰ ਲਈ ਪਹਿਲਾਂ ਘੜੀ ਚੂੜੀ ਹੁੰਦੀ ਸੀ ਜਿਸਦਾ ਰਿਵਾਜ ਅਸਲੋਂ ਹੀ ਘਟ ਗਿਆ ਹੈ । ਔਰਤ ਦੇ ਪੈਰ ਦੇ ਸ਼ਿੰਗਾਰ ਲਈ ਪਹਿਲਾਂ ਪਟੜੀਆਂ ਹੁੰਦੀਆਂ ਸਨ, ਪਰ ਹੁਣ ਇਹ ਨਹੀਂ ਬਣਦੀਆਂ । ਇਹਨਾਂ ਦੀ ਥਾਂ ਸ਼ਕੁੰਤਲਾ ਅਤੇ ਘੜੀ ਚੂੜੀ ਦੀ ਥਾਂ ਕੰਗਣੀਆਂ ਆ ਗਈਆਂ ਹਨ ।

ਵੈਦਿਕ ਸਮੇਂ ਤੋਂ ਪਹਿਲਾਂ ਵੀ ਅਤੇ ਹੁਣ ਵੀ ਮਰਦ ਆਪਣੇ ਸ਼ਿੰਗਾਰ ਲਈ ਕਈ ਸੋਨੇ, ਚਾਂਦੀ ਦੇ ਜੇਵਰਾਤ ਪਹਿਨਦਾ ਹੈ । ਕੁਝ ਜੇਵਰ ਇਸ ਤਰ੍ਹਾਂ ਦੇ ਸਨ ਜਿਹਨਾਂ ਨੂੰ ਇਹ ਸਦਾ ਹੀ ਪਾਈ ਰੱਖਦਾ ਸੀ ਅਤੇ ਕੁਝ ਜੇਵਰ ਦਿਨ-ਦਿਹਾਰ ਖ਼ੁਸ਼ੀ ਸਮੇਂ ਪਾਏ ਜਾਂਦੇ ਸਨ । ਪਹਿਲੇ ਸਮੇਂ ਮਰਦ ਦੇ ਗਲ ਦਾ ਸ਼ਿੰਗਾਰ ਕੈਂਠਾ, ਕੰਨ ਵਿੱਚ ਤੁੰਗਲ, ਸੋਨੇ ਦੇ ਬਟਨ, ਕੋਈ ਕੋਈ ਸ਼ੌਕੀਨ ਗਭੱਰੂ ਦੰਦਾਂ ਵਿੱਚ ਸੋਨੇ ਦੀਆਂ ਮੇਖਾਂ ਤੇ ਦੰਦ ਵੀ ਲਗਵਾ ਲੈਂਦਾ ਸੀ । ਅੱਜ ਦੀ ਨੌਜਵਾਨ ਪੀੜ੍ਹੀ ਆਪਣੇ ਸ਼ਿੰਗਾਰ ਵਿੱਚ ਇੱਕ ਕੰਨ ਵਿੱਚ ਨੱਤੀ ਅਤੇ ਗਲ ਵਿੱਚ ਨਵੇਂ ਡਿਜ਼ਾਈਨ ਦੀ ਚੈਨੀ ਪਾ ਕੇ ਆਪਣੀ ਜਵਾਨੀ ਮਸਤਾਨੀ ਦਾ ਵਿਖਾਵਾ ਕਰਦੀ ਹੈ । ਉਸ ਸਮੇਂ ਦਾ ਸਾਹਿਤ ਸੱਭਿਆਚਾਰ ਨੂੰ ਜਰੂਰ ਸਾਂਭਦਾ ਹੈ :

ਚੜ੍ਹੀ ਜਵਾਨੀ, ਅੱਖ ਮਸਤਾਨੀ,
ਕੰਨ ਵਿੱਚ ਨੱਤੀ ਗਲ ਵਿੱਚ ਗਾਨੀ,
ਸੱਜਣਾਂ ਤੇਰੇ ਪਿਆਰ ਦੀ ।

## ਕੇਸ਼

ਵੈਦਿਕ ਯੁੱਗ ਤੋਂ ਹੀ ਮਨੁੱਖ ਦਾ ਦਾੜ੍ਹੀ ਕੇਸਾਂ ਨਾਲ ਬਹੁਤ ਪ੍ਰੇਮ ਪਿਆਰ ਚੱਲਿਆ ਆਉਂਦਾ ਹੈ । ਵੇਦਾਂ ਵਿੱਚ ਵੀ ਈਸ਼ਵਰ ਨੂੰ ਸੁੰਦਰ ਕੇਸਾਂ ਵਾਲਾ ਲਿਖਿਆ ਗਿਆ ਹੈ । ਕਹਿੰਦੇ ਹਨ ਕਿ ਜਦ ਅਕਾਲ ਪੁਰਖ ਨੇ ਮਨੁੱਖ ਦੀ ਸਿਰਜਣਾ ਕੀਤੀ ਤਾਂ 280 ਸਾਲ ਮਨੁੱਖ ਦੀ ਘਾੜਤ ਤੇ ਸਰਫ ਕੀਤੇ ਅਤੇ ਅਜਿਹਾ ਮਨੁੱਖ ਸਾਜਿਆ ਕਿ ਜਿਹੜਾ ਸਭ ਨੂੰ ਬੇਹੱਦ ਪਿਆਰਾ ਲੱਗੇ । ਕੁਦਰਤ ਨੇ ਇਸ ਦੇ ਸਰੀਰ 'ਤੇ ਕੋਈ ਵੀ ਚੀਜ਼ ਅਜਿਹੀ ਨਹੀਂ ਲਗਵਾਈ ਜਿਹੜੀ ਫਜ਼ੂਲ ਹੋਵੇ ।

ਜੰਬੂਰ, ਤੌਰੇਤ, ਅਜੀਲ ਵਿੱਚ ਵੀ ਇਸ ਤਰ੍ਹਾਂ ਦੇ ਹਵਾਲੇ ਮਿਲਦੇ ਹਨ ਕਿ ਅਕਾਲ ਪੁਰਖ ਨੇ ਬੰਦੇ ਨੂੰ ਆਪਣੀ ਹੀ ਸ਼ਕਲ ਸੂਰਤ ਵਰਗਾ ਬਣਾਇਆ ਹੈ । ਇਤਿਹਾਸ ਵੀ ਸਾਖੀ ਭਰਦੇ ਹਨ ਕਿ ਰਿਸ਼ੀਆਂ ਮੁਨੀਆਂ ਅਤੇ ਪੀਰਾਂ ਫਕੀਰਾਂ ਨੇ ਕੇਸ ਰੱਖੇ ਸਨ ।

ਬੇਸ਼ਕ ਪੱਛਮੀ ਖੇਤਰ ਦੇ ਲੋਕ ਜ਼ਿਆਦਾ ਕਲੀਨ ਸ਼ੇਵ ਹੀ ਹਨ ਪਰ ਕੇਸਾਂ 'ਤੇ ਤਾਜਾ

ਹੋਈ ਖੋਜ ਵਿੱਚ ਇਹ ਨਿਰਣਾ ਲਿਆ ਗਿਆ ਹੈ ਕਿ ਕੇਸ਼ ਮਨੁੱਖੀ ਸਰੀਰ ਵਿੱਚ ਵਿਟਾਮਿਨ ਡੀ ਪੈਦਾ ਕਰਦੇ ਹਨ, ਜਿਹੜਾ ਮਨੁੱਖੀ ਸਰੀਰ ਲਈ ਦੁਰਲੱਭ ਹੈ । ਇਸ ਲਈ ਵਾਲ ਰੱਖਣਾ ਸਿਹਤ ਅਤੇ ਮਾਨਸਿਕ ਅਵੱਸਥਾ ਲਈ ਜ਼ਰੂਰੀ ਹੈ । ਮਨੁੱਖ ਦੇ ਸਿਰ ਤੇ ਔਸਤਨ ਸਾਢੇ ਇੱਕੀ ਹਜ਼ਾਰ ਵਾਲ ਹੁੰਦੇ ਹਨ । ਇਹਨਾਂ ਨੂੰ ਕਟਵਾਉਣ ਨਾਲ ਜੋ ਨੁਕਸਾਨ ਮੰਨਿਆ ਗਿਆ ਹੈ ਕਿ ਜਿਹੜੀ ਸ਼ਕਤੀ ਵਾਲਾਂ ਰਾਹੀਂ ਸਾਨੂੰ ਸੂਰਜ ਤੋਂ ਪ੍ਰਾਪਤ ਹੁੰਦੀ ਹੈ, ਉਸ ਦਾ ਸਰੋਤ ਹੀ ਖ਼ਤਮ ਹੋ ਜਾਂਦਾ ਹੈ । ਕੇਸ਼ ਉੱਤੇ ਖੋਜ ਕਰਨ ਵਾਲਿਆਂ ਨੇ ਇਹ ਤੱਥ ਵੀ ਸਵੀਕਾਰ ਕੀਤਾ ਹੈ ਕਿ ਕੇਸ਼ ਇੱਕ ਅਜਿਹੇ ਮਟੀਰੀਅਲ ਦੇ ਬਣੇ ਹੁੰਦੇ ਹਨ ਜਿਸ ਦੀ ਹੋਂਦ ਨਾਲ ਸਰੀਰ ਨੂੰ ਗਰਮੀ ਅਤੇ ਸਰਦੀ, ਦੋਹਾਂ ਤੋਂ ਹੀ ਬਚਾਅ ਰਹਿੰਦਾ ਹੈ । ਇਹ ਮੌਸਮ ਦੇ ਹਿਸਾਬ ਨਾਲ ਆਪਣੇ ਆਪ ਤਬਦੀਲ ਹੋ ਜਾਂਦੇ ਹਨ ।

ਇਸ ਤਰ੍ਹਾਂ ਕੇਸਾਂ ਦੀ ਮਹੱਤਤਾ ਬਾਰੇ ਸਿੱਖ ਧਰਮ ਦੇ ਗਰੰਥ ਜਨਮ ਸਾਖੀ ਦੀਆਂ ਪੰਗਤੀਆਂ ਇਸ ਤਰ੍ਹਾਂ ਹਨ :

ਸੱਚੀ ਸੁੰਨਤ ਰੱਬ ਦੀ ਮੁਇ ਕੇਸ ਲੈ ਆਇਆ ਨਾਲ ।
ਜੇ ਰਖੇ ਮੁਇ ਅਮਾਨਤੀ ਸੋ ਖਾਸਾ ਬੰਦਾ ਭਾਲ ।

ਗੁਰਬਾਣੀ ਵਿੱਚ ਕੇਸ਼ਾਂ ਦਾ ਹਵਾਲਾ ਹੋਰ ਵੀ ਕਈ ਥਾਈਂ ਆਇਆ ਹੈ :

ਕੇਸ ਸੰਗਿ ਦਾਸ ਪਗ ਝਾਰਉ
ਇਹੈ ਮਨੋਰਥ ਮੋਰ (ਗੁਜਰੀ ਮਹੱਲਾ 5)
ਕੇਸ ਕਾ ਕਰਿ ਚਵਰੁ ਢੁਲਾਵਾ
ਚਰਨ ਧੂੜਿ ਮੁਖਿ ਲਾਈ (ਸੂਹੀ ਮ: 5)
ਕੇਸਾਂ ਕਾ ਕਰਿ ਬੀਜਨਾ,
ਸੰਤ ਚਉਰ ਢੁਲਾਵਉ (ਸੂਹੀ ਮ: 5)

ਆਦਿ ਪੰਗਤੀਆਂ ਵਿੱਚ ਕੇਸ਼ਾਂ ਨੂੰ ਇਤਨਾ ਪਵਿੱਤਰ, ਉੱਤਮ, ਬਹੁਮੁੱਲਾ ਦਰਸਾਇਆ ਗਿਆ ਹੈ ਕਿ ਇਹਨਾਂ ਨਾਲ ਅਕਾਲ ਪੁਰਖ ਨੂੰ ਚੌਉਰ ਕਰਨਾ ਸੋਭਦਾ ਹੈ ।

ਜ਼ਿਲ੍ਹਾ ਮੋਗਾ ਦੇ ਇਲਾਕੇ ਦੀ ਧਾਰਮਿਕ ਮਹੱਤਤਾ ਵੀ ਇਹ ਸਿੱਧ ਕਰਦੀ ਹੈ ਕਿ ਇਸ ਖੇਤਰ ਦੇ ਲੋਕ ਸਿੱਖ ਰਹਿਤ ਮਰਯਾਦਾ ਨਾਲ ਕਿੰਨੇ ਪ੍ਰੇਮ ਨਾਲ ਬੱਝੇ ਹੋਏ ਹਨ । ਸੰਤ ਵਿਸਾਖਾ ਸਿੰਘ ਕਰਤਾ ਮਾਲਵਾ ਇਤਿਹਾਸ ਦੇ ਅਨੁਸਾਰ ਇਹ ਪ੍ਰਮਾਣ ਮਿਲਦੇ ਹਨ ਕਿ ਮੋਗੇ ਦਾ ਇਲਾਕਾ ਗੁਰੂ ਘਰ ਦਾ ਬਹੁਤ ਪ੍ਰੇਮੀ ਸੀ । ਗੁਰੂ ਪਿਆਰ ਕਰਕੇ ਹੀ ਇਸ ਇਲਾਕੇ ਦੇ ਰਹਿਤ ਮਰਯਾਦਾ ਵਾਲੇ ਸਿੱਖਾਂ ਨੂੰ ਭਾਈ ਦਾ ਖ਼ਿਤਾਬ ਮਿਲਿਆ ਸੀ ।

ਅੱਜ ਦੇ ਜ਼ਮਾਨੇ ਦੇ ਬਦਲਾਅ ਨੇ ਜਿੱਥੇ ਹਰ ਚੀਜ਼, ਥਾਂ, ਵਸਤੂ ਨੂੰ ਪ੍ਰਭਾਵਿਤ ਕੀਤਾ



ਹੈ, ਉੱਥੇ ਸਿੱਖ ਧਰਮ ਦੀ ਰਹਿਤ ਮਰਯਾਦਾ ਨੂੰ ਧਾਰਨ ਕਰਨ ਵਾਲਿਆਂ 'ਤੇ ਵੀ ਇਸਨੇ ਆਪਣਾ ਅਸਰ ਪਾਇਆ ਹੈ । ਨਵੇਂ ਮੀਡੀਏ ਟੈਲੀਵੀਜ਼ਨ ਨੇ ਪੱਛਮੀ ਸਭਿਅਤਾ ਦਾ ਏਨਾਂ ਅਸਰ ਪਾਇਆ ਹੈ ਕਿ ਅੱਜ ਨੌਜਵਾਨ ਪੀੜ੍ਹੀ ਕੇਸ ਕਟਵਾਉਣ ਨੂੰ ਇੱਕ ਫੈਸ਼ਨ ਦੇ ਰੂਪ ਵਿੱਚ ਅਪਣਾ ਰਹੀ ਹੈ । ਸਕੂਲਾਂ ਕਾਲਜਾਂ ਵਿੱਚ ਦਾੜ੍ਹੀ ਕੇਸ ਵਾਲਾ ਨੌਜਵਾਨ ਲੱਭਿਆਂ ਵੀ ਨਹੀਂ ਲੱਭਦਾ । ਪ੍ਰਾਇਮਰੀ ਸਕੂਲ ਜਿੱਥੇ ਸਿੱਖ ਕੌਮ ਦੀ ਵਾਰਿਸ ਪੜ੍ਹ ਰਹੀ ਹੈ, ਉੱਥੇ ਸੈਂਕੜਿਆਂ ਦੀ ਗਿਣਤੀ ਵਿੱਚੋਂ ਇੱਕ ਵੀ ਬੱਚਾ ਅਜਿਹਾ ਨਹੀਂ ਲੱਭਦਾ ਜਿਸ ਦੇ ਸਿਰ 'ਤੇ ਜੂੜਾ ਹੋਵੇ ।

## ਮੇਲੇ ਅਤੇ ਤਿਉਹਾਰ

ਤਿੱਥਾਂ ਤਿਉਹਾਰਾਂ ਅਤੇ ਖ਼ਾਸ ਮੰਨਤਾਂ ਵਾਲੀਆਂ ਥਾਵਾਂ 'ਤੇ ਮੇਲੇ ਲੱਗਦੇ ਹਨ । ਮੇਲੇ ਤਿ੍ਉਹਾਰ ਮਨ ਪ੍ਰਚਾਵੇ ਦੇ ਨਾਲ ਨਾਲ ਸਾਡੇ ਸੱਭਿਆਚਾਰ ਦਾ ਸ਼ੀਸ਼ਾ ਵੀ ਹੁੰਦੇ ਹਨ । ਪੰਜਾਬ ਵਿੱਚ ਲੱਗਦੇ ਮੇਲਿਆਂ ਵਾਂਗ ਇਸ ਮੋਗੇ ਦੇ ਖੇਤਰ ਵਿੱਚ ਵੀ ਸਾਧ-ਸੰਤਾਂ, ਪੀਰਾਂ-ਫਕੀਰਾਂ ਦੀਆਂ ਖਾਨਗਾਹਾਂ, ਮਜ਼ਾਰਾਂ ਜਾਂ ਧਾਰਮਿਕ ਅਸਥਾਨਾਂ 'ਤੇ ਮੇਲੇ ਲੱਗਦੇ ਹਨ । ਕਈ ਮੇਲੇ ਸਥਾਨਕ ਲੋਕਾਂ ਲਈ ਮਨੋਰੰਜਨ ਦਾ ਸਾਧਨ ਅਤੇ ਦੂਰੋਂ-ਦੂਰੋਂ ਆਏ ਸ਼ਰਧਾਵਾਨ ਲੋਕਾਂ ਲਈ ਇਹ ਪੂਜਣਯੋਗ ਅਸਥਾਨ ਹੁੰਦੇ ਹਨ । 1947 ਤੋਂ ਪਹਿਲਾਂ ਜਦ ਹਿੰਦ ਪਾਕ ਦਾ ਕੋਈ ਫਰਕ ਨਹੀਂ ਸੀ, ਹਿੰਦੂ ਸਿੱਖ ਭਾਈਆਂ ਵਾਗ ਇੱਕਠੇ ਹੋ ਕੇ ਖ਼ੁਸ਼ੀਆਂ ਮਨਾਉਂਦੇ ਸਨ । ਜੇ ਮੁਸਲਮਾਨ ਫਕੀਰ ਦੀ ਯਾਦ ਵਿੱਚ ਮੇਲਾ ਹੈ ਤਾਂ ਇਹ ਸਾਰਿਆਂ ਲਈ ਖ਼ੁਸ਼ੀ ਸੀ ਅਤੇ ਜੇ ਸਿੱਖਾਂ ਦੇ ਧਾਰਮਿਕ ਅਸਥਾਨ 'ਤੇ ਕੋਈ ਪੁਰਬ ਹੈ ਤਾਂ ਵੀ ਸਾਰਿਆਂ ਲਈ ਖ਼ੁਸ਼ੀ ਹੁੰਦੀ ਸੀ । ਪਾਕਿਸਤਾਨ ਬਨਣ ਨਾਲ ਮੁਸਲਮਾਨ ਭਾਈਚਾਰਾ ਇੱਥੋਂ ਚਲਾ ਗਿਆ ਪਰ ਉਸਦੇ ਮੋਹ ਦੀਆਂ ਤੰਦਾਂ ਅਜੇ ਵੀ ਸਾਡੇ ਕੋਲ ਹਨ । ਸਾਡੇ ਪਿੰਡਾਂ ਸ਼ਹਿਰਾਂ ਵਿੱਚ ਕਾਫੀ ਗਿਣਤੀ ਇਸ ਭਾਈਚਾਰੇ ਦੀ ਵਸਦੀ ਹੈ ਜੋ ਸਾਡੀਆਂ ਖ਼ੁਸ਼ੀਆਂ ਵਿੱਚ ਖ਼ੁਸ਼ ਹੋ ਕੇ ਹਰ ਰੰਗਣ ਵਿੱਚ ਰੰਗ ਮਾਣਦੀ ਹੈ ।

ਮੋਗੇ ਦੇ ਇਲਾਕੇ ਵਿੱਚ ਦੁਸਹਿਰਾ ਬੜੀ ਧੂਮ ਧਾਮ ਨਾਲ ਮਨਾਇਆ ਜਾਂਦਾ ਹੈ । ਦੁਸਹਿਰੇ ਤੋਂ ਕੁਝ ਦਿਨ ਪਹਿਲਾਂ 'ਰਾਮਲੀਲਾ' ਵੀ ਇਸ ਇਲਾਕੇ ਵਿੱਚ ਹੁੰਦੀ ਹੈ । ਇਹ ਜ਼ਿਆਦਾਤਰ ਸ਼ਹਿਰਾਂ ਵਿੱਚ ਹੀ ਖੇਡੀ ਜਾਂਦੀ ਹੈ । ਮੋਗੇ ਜ਼ਿਲ੍ਹੇ ਦਾ ਦੌਧਰ ਪਿੰਡ ਹੀ ਹੈ ਜਿੱਥੇ ਲੰਮੇ ਸਮੇਂ ਤੋਂ ਰਾਮਲੀਲਾ ਖੇਡੀ ਜਾਂਦੀ ਹੈ । ਦੀਵਾਲੀ, ਲੋਹੜੀ, ਵਿਸਾਖੀ ਹੁਣ ਇਹ ਤਿਉਹਾਰ ਕੌਮਾਂਤਰੀ ਹੋ ਗਏ ਹਨ ਕਿਉਂਕਿ ਹਿੰਦੂ ਸਿੱਖ ਲੋਕ ਹਰ ਬਾਹਰਲੇ ਦੇਸ਼ ਵਿੱਚ ਆਪਣੀ ਪ੍ਰਭੂਸੱਤਾ ਬਣਾਈ ਬੈਠੇ ਹਨ । ਕਈ ਦੇਸ਼ਾਂ ਵਿੱਚ ਤਾਂ ਇਹ ਗੜ੍ਹ ਰੂਪ ਵਿੱਚ ਵਸਦੇ ਹਨ । ਉੱਥੇ ਇਹ ਆਪਣੇ ਮੇਲੇ ਤਿਉਹਾਰਾਂ ਨੂੰ ਭੁੱਲੇ ਨਹੀਂ, ਮਨਾਉਂਦੇ ਹਨ ।

ਵਿਸਾਖੀ ਦਾ ਮੇਲਾ ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਵਿੱਚ ਛਿਲਵਾਂ ਆਦਿ ਵਿੱਚ

ਮਨਾਇਆ ਜਾਂਦਾ ਹੈ। ਇਹ ਤਿਉਹਾਰ ਸਾਰੇ ਹੀ ਧਰਮਾਂ ਦੇ ਲੋਕ ਆਪੋ-ਆਪਣੀ ਵਿਧਾ ਅਨੁਸਾਰ ਮਨਾਉਂਦੇ ਹਨ। ਕਿਸਾਨ ਨੂੰ ਫਸਲ ਆਉਣ ਦੀ ਖ਼ੁਸ਼ੀ ਹੁੰਦੀ ਹੈ , ਸ਼ਾਹੂਕਾਰ ਲੋਕਾਂ ਨੂੰ ਖ਼ੁਸ਼ੀ ਹੁੰਦੀ ਹੈ ਕਿ ਜੱਟਾਂ ਦੀ ਫਸਲ ਮੰਡੀ ਵਿੱਚ ਆਵੇਗੀ ਤਾਂ ਛਿਮਾਹੀ ਦਾ ਲੈਣਾ ਉਹ ਲੈਣਗੇ। ਮਜ਼ਦੂਰ ਕਮਾਈ ਕਰਕੇ ਆਪਣੀ ਰੋਜ਼ੀ ਕਮਾ ਲੈਂਦਾ ਹੈ। ਮੋਗਾ ਇਲਾਕੇ ਵਿਚ ਉਂਝ ਤਾਂ ਵਿਸਾਖੀ ਦਾ ਤਿਉਹਾਰ ਹਰ ਪਿੰਡ ਨਗਰ ਵਿਚ ਮਨਾਇਆ ਜਾਂਦਾ ਹੈ, ਪਰ ਕੁਝ ਖ਼ਾਸ ਥਾਵਾਂ 'ਤੇ ਵਿਸਾਖੀ ਬੜੀ ਭਾਰੀ ਲੱਗਦੀ ਹੈ। ਮੋਗਾ-ਕੋਟਕਪੂਰਾ ਰੋਡ 'ਤੇ ਰਾਜਿਆਣਾ ਪਿੰਡ ਵਿਚ ਰਾਜਾ ਪੀਰ (ਗਿੱਲ) ਦੀ ਸਮਾਧ ਹੈ। ਇੱਥੇ ਪਹਿਲੀ ਵਿਸਾਖ਼ ਨੂੰ ਬੜਾ ਭਾਰੀ ਮੇਲਾ ਲੱਗਦਾ ਹੈ। ਇਲਾਕੇ ਦਾ ਗਿੱਲ ਖਾਨਦਾਨ ਇੱਥੇ ਇੱਕਠਾ ਹੁੰਦਾ ਹੈ। ਨਵੇਂ ਵਿਆਹੇ ਜੋੜੇ ਇੱਥੇ ਮਿੱਟੀ ਕੱਢਦੇ ਹਨ ਅਤੇ ਹੋਰ ਵੀ ਮਾਨਤਾ ਹੁੰਦੀ ਹੈ।

ਚੇਤ ਚੌਦੇਂ ਨੂੰ ਮਾੜੀ ਮੁਸਤਫਾ ਵਿਖੇ ਬੜਾ ਭਾਰੀ ਮੇਲਾ ਲੱਗਦਾ ਹੈ। ਇੱਥੇ ਸਿੱਧ ਬਾਬਾ ਲਛਮਣ ਦੀ ਮੜ੍ਹੀ ਬਣੀ ਹੋਈ ਹੈ ਜਿੱਥੇ ਇਸ ਸਿੱਧ ਬਾਬਾ ਲਛਮਣ ਸਿੰਘ ਦੇ ਉਪਾਸ਼ਕ ਆਪਣੀ ਸ਼ਰਧਾ ਅਨੁਸਾਰ ਪੂਜਾ ਕਰਦੇ ਹਨ ਅਤੇ ਮੁਰਾਦਾਂ ਪਾਉਂਦੇ ਹਨ। ਸਮੇਂ ਦੀ ਤਰੱਕੀ ਨਾਲ ਹੁਣ ਇੱਥੇ ਛਿੰਝਾਂ, ਘੋਲ, ਕੱਬਡੀ ਦੇ ਮੈਚ ਵੀ ਕਰਵਾਏ ਜਾਂਦੇ ਹਨ।

ਚੇਤ ਚੌਦੇਂ ਨੂੰ ਹੀ ਪਿੰਡ ਚੰਦ ਪੁਰਾਣਾਂ ਕੋਲ ਬਾਬਾ ਤੇਗਾ ਸਿੰਘ ਸ਼ਹੀਦ ਦੀ ਯਾਦ ਵਿਚ ਗੁਰਦੁਆਰਾ ਸ਼ਹੀਦ ਬਾਬਾ ਤੇਗਾ ਸਿੰਘ ਵਿਖੇ ਬੜੀ ਧੂਮਧਾਮ ਨਾਲ ਸ਼ਹੀਦੀ ਜੋੜ ਮੇਲਾ ਮਨਾਇਆ ਜਾਂਦਾ ਹੈ। ਇਸ ਮੇਲੇ 'ਤੇ ਬਾਬਾ ਨੱਛਤਰ ਸਿੰਘ ਦੀ ਰਹਿਨੁਮਾਈ ਵਿਚ ਨਗਰ ਕੀਰਤਨ ਵੀ ਸਜਾਇਆ ਜਾਂਦਾ ਹੈ। ਸ਼ਾਇਦ ਪੰਜਾਬ ਵਿੱਚ ਵੱਖੋ-ਵੱਖਰੇ ਸਮੇਂ ਸਜਾਏ ਜਾਂਦੇ ਨਗਰ ਕੀਰਤਨਾਂ ਤੋਂ ਇਸ ਮਹਾਨ ਨਗਰ ਕੀਰਤਨ ਦੀ ਦਿੱਖ ਵੱਖਰੀ ਹੀ ਹੁੰਦੀ ਹੈ।

ਚੇਤ ਚੌਦੇਂ ਨੂੰ ਹੀ ਬਾਬਾ ਕਾਲਾ ਮਹਿਰ ਦੀ ਯਾਦ ਵਿੱਚ ਮੋਗਾ ਇਲਾਕੇ ਵਿੱਚ ਪਿੰਡ ਮਹੇਸਰੀ ਸੰਧੂਆਂ ਵਿਖੇ ਵੀ ਮੇਲਾ ਲੱਗਦਾ ਹੈ। ਇੱਥੇ ਸੰਧੂ ਗੋਤ ਦੇ ਲੋਕ ਉਸ ਦਿਨ ਮਿੱਟੀ ਕੱਢਦੇ ਹਨ ਅਤੇ ਸੁੱਖਾਂ ਸੁੱਖਦੇ ਹਨ।

ਸ਼ਰਧਾਵਾਨ ਲੋਕ ਇਹਨਾਂ ਮੇਲਿਆਂ 'ਤੇ ਆਪਣੀਆਂ ਸੁੱਖਾਂ ਲਾਹੁਣ ਲਈ ਜਾਂਦੇ ਹਨ। ਹੋਰ ਵੀ ਲੋਕ ਇਹਨਾਂ ਮੇਲਿਆਂ ਵਿੱਚ ਸ਼ਿਰਕਤ ਕਰਦੇ ਹਨ। ਉਹਨਾਂ ਦਾ ਨਜ਼ਰੀਆ ਆਪੋ ਆਪਣਾ ਹੁੰਦਾ ਹੈ। ਕਈ ਗਭੱਰੂਆਂ ਦਾ ਵਿਚਾਰ ਹੁੰਦਾ ਹੈ ਕਿ ਮੇਲਾ ਮੇਲੀਆਂ ਦੇ ਮਿਲਾਪ ਲਈ ਹੁੰਦਾ ਹੈ। ਇਹਨਾਂ ਪਿਆਰੇ ਸੱਜਣਾਂ ਦੇ ਮਿਲਣ ਦੀ ਤਾਂਘ ਬਾਰੇ ਗੀਤ ਵੀ ਬੋਲਦੇ ਹਨ :

ਆਜੀਂ ਮੇਲੇ 'ਚ ਸੰਧੂਰੀ ਪੱਗ ਬੰਨ੍ਹ ਕੇ,
ਮੈਂ ਦੂਰੋਂ ਹੀ ਪਛਾਣੂ ਸੱਜਣਾਂ।



ਇੱਕ ਸਮਾਂ ਸੀ ਜਦ ਇਹਨਾਂ ਮੇਲਿਆਂ 'ਤੇ ਸ਼ੌਕੀਨ ਲੋਕ ਆਪਣੀਆਂ ਘੋੜੀਆਂ ਸ਼ਿੰਗਾਰ ਕੇ ਅਤੇ ਬੋਤਿਆਂ 'ਤੇ ਰੰਗ ਬਿਰੰਗੇ ਛਾੜ-ਕਾਠੀਆਂ ਸਜਾ ਕੇ ਆਪਣੀ ਠਾਠ ਅਤੇ ਸ਼ੌਕ ਦਾ ਇਜ਼ਹਾਰ ਕਰਦੇ ਸਨ। ਪਰ ਸਮਾਂ ਬਦਲ ਗਿਆ ਹੈ, ਸਾਇੰਸ ਨੇ ਢੇਰ ਤਰੱਕੀ ਕਰ ਲਈ ਹੈ। ਅੱਜ ਇਹਨਾਂ ਮੇਲਿਆਂ ਮਸਾਵਿਆਂ 'ਤੇ ਨਵੇਂ ਨਵੇਂ ਮਾਡਲਾਂ ਦੀਆਂ ਗੱਡੀਆਂ, ਮੋਟਰਾਂ ਦੀ ਭੀੜ ਹੁੰਦੀ ਹੈ ਅਤੇ ਪ੍ਰੈਸ਼ਰ ਹਾਰਨ ਕੰਨ ਪਈ ਨਹੀਂ ਸੁਣਣ ਦਿੰਦੇ।

ਇਹਨਾਂ ਤੋਂ ਬਿਨਾਂ ਹੋਰ ਵੀ ਇਸ ਇਲਾਕੇ ਵਿੱਚ ਤਿੱਥਾਂ ਤਿਉਹਾਰ ਮਨਾਏ ਜਾਂਦੇ ਹਨ ਜੋ ਆਪੋ ਆਪਣੇ ਧਰਮਾਂ ਦੀ ਮਰਯਾਦਾ ਨਾਲ ਬੱਝੇ-ਰੁੱਝੇ ਹਨ। ਜਿਵੇਂ ਪੰਚਮੀ, ਦਸਵੀਂ, ਸੱਤੇਂ, ਗਿਆਰ੍ਹਵੀਂ, ਪੁੰਨਿਆ, ਇਕਾਦਸ਼ੀ, ਮੱਸਿਆ ਆਦਿ। ਜਾਂ ਫਿਰ ਗੁਰਪੁਰਬ, ਨੁਮਾਣੀ, ਗੁੱਗਾ, ਸਤਾਧ, ਬਾਸੜੀਆ, ਤੀਆਂ ਆਦਿ। ਇਹ ਮੇਲੇ ਮਸਾਵੇ ਸਾਡੇ ਜੀਵਨ ਲਈ ਵਿਸ਼ੇਸ਼ ਮਨਰੰਜਨ ਦੇ ਸਾਧਨ ਹੁੰਦੇ ਹਨ ਅਤੇ ਸਾਨੂੰ ਸਾਡਾ ਵਿਰਸਾ ਵਿਰਾਸਤ ਯਾਦ ਕਰਾਉਂਦੇ ਰਹਿੰਦੇ ਹਨ।

## ਮੋਗਾ ਇਲਾਕੇ ਦੇ ਰਸਮੋ-ਰਿਵਾਜ਼

ਕਿਸੇ ਵੀ ਦੇਸ਼ ਇਲਾਕੇ ਦੇ ਖੇਤਰ ਦਾ ਇਤਿਹਾਸ ਲਿਖਣ ਵਿਚ ਉਸ ਇਲਾਕੇ ਖੇਤਰ ਦੇ ਰਸਮੋ ਰਿਵਾਜ ਦਾ ਉਸ ਵਿੱਚ ਕਥਨ ਕਰਨਾ ਅਤਿ ਜਰੂਰੀ ਹੁੰਦਾ ਹੈ। ਇਹ ਰਸਮੋ ਰਿਵਾਜ਼ ਹੀ ਕਿਸੇ ਖਿੱਤੇ ਖੇਤਰ ਦੀ ਵਡੱਪਣ, ਵਿਲੱਖਣਤਾ ਨੂੰ ਦਰਸਾਉਂਦੇ ਹਨ। ਇਹ ਰਸਮੋ-ਰਿਵਾਜ ਉਹਨਾਂ ਲੋਕਾਂ ਦੀਆਂ ਭਾਈਚਾਰਕ ਸਾਂਝਾਂ, ਸੱਧਰਾਂ, ਅਰਮਾਨਾਂ, ਜਜ਼ਬਿਆਂ ਦੀ ਤਰਜ਼ਮਾਨੀ ਵੀ ਕਰਦੇ ਹਨ। ਮੋਗਾ ਇਲਾਕੇ ਦੇ ਖੇਤਰ ਵਿੱਚ ਤਕਰੀਬਨ ਸੱਤ ਕੁ ਹੀ ਸ਼ਹਿਰ ਹਨ, ਬਾਕੀ ਸਾਰੀ ਪੇਂਡੂ ਆਬਾਦੀ ਹੀ ਹੈ। ਪੇਂਡੂ ਆਬਾਦੀ ਵਿੱਚ ਬਹੁਤਾਤ ਸਿੱਖ ਧਰਮ ਦੀ ਪੈਰੋਕਾਰਾਂ ਦੀ ਹੈ। ਸ਼ਹਿਰਾਂ ਵਿੱਚ ਹਿੰਦੂ ਧਰਮ ਅਤੇ ਟਾਂਵੇਂ-ਟਿੱਲੇ ਮੁਸਲਮਾਨ ਜਾਂ ਈਸਾ ਮਸੀਹ ਦੇ ਉਪਾਸ਼ਕ ਹਨ। ਸਿੱਖ ਧਰਮ ਦੇ ਪੈਰੋਕਾਰ ਤਾਂ ਜੋ ਵੀ ਇਹਨਾਂ ਨੂੰ ਵਿਰਸੇ ਵਿੱਚੋਂ ਰਸਮੋ-ਰਿਵਾਜ ਮਿਲੇ ਸਨ, ਉਹਨਾਂ ਨਾਲ ਜਿਉਂ ਦੇ ਤਿਉਂ ਚਿੰਬੜੇ ਹੋਏ ਹਨ।

ਜਦ ਕਿਸੇ ਘਰ ਪੁੱਤਰ ਪੈਦਾ ਹੁੰਦਾ ਹੈ ਤਾਂ ਘਰ ਵਾਲੇ ਨਾਈ, ਮਰਾਸੀ, ਲਾਗੀ ਨੂੰ ਬੁਲਾਉਂਦੇ ਹਨ। ਉਹ ਲਾਗੀ ਘਰ ਦੇ ਮੁੱਖ ਗੇਟ 'ਤੇ ਸ਼ਰੀਂਹ ਦੇ ਪੱਤਿਆਂ ਨੂੰ ਰੱਸੀ ਦੀਆਂ ਗੰਢਾਂ ਬੰਨ੍ਹ ਕੇ ਲਟਕਾ ਦਿੰਦਾ ਹੈ। ਫਿਰ ਲਾਗੀ ਨੂੰ ਖ਼ੁਸ਼ੀ ਵਿੱਚ ਲੀੜਾ, ਕੱਪੜਾ, ਮਾਇਆ ਦਾਨ ਵਿੱਚ ਦਿੱਤੀ ਜਾਂਦੀ ਹੈ। ਜਿੱਥੇ ਇਹ ਸ਼ਰੀਂਹ ਦੀ ਨਿਸ਼ਾਨੀ ਪੁੱਤਰ ਖ਼ੁਸ਼ੀ ਨੂੰ ਦਰਸਾਉਂਦੀ ਹੈ ਨਾਲ ਨਾਲ ਹੀ ਕਿਸੇ ਓਪਰੇ ਮਰਦ ਔਰਤ ਨੂੰ ਬਿਨਾਂ ਪੁੱਛੇ ਅੰਦਰ ਨਾ ਆਉਣ ਦਾ ਸੰਕੇਤ ਵੀ ਹੈ। ਇਹ ਹਿੰਦੂ ਸਿੱਖਾਂ ਦਾ ਸਾਂਝਾ ਰਿਵਾਜ ਹੈ।

ਪੁਰਾਤਨ ਤੋਂ ਲੈ ਕੇ ਅੱਜ ਤੱਕ ਵੀ ਜਿਸ ਘਰ ਵਿੱਚ ਕੁੜੀ ਪੈਦਾ ਹੋ ਜਾਂਦੀ ਹੈ ਉਸਨੂੰ

ਸੁਭਾਗਾ ਨਹੀਂ ਮੰਨਿਆ ਜਾਂਦਾ। ਘਰ ਦਾ ਸਾਰਾ ਹੀ ਮਾਹੌਲ ਨਿਰਾਸ਼ਾਵਾਦੀ ਹੋ ਜਾਂਦਾ ਹੈ। ਦੋ-ਚਾਰ ਦਿਨਾਂ ਬਾਦ ਘਰ ਦੇ ਦਰਵਾਜੇ ਮੂਹਰੇ ਨਿੰਮ ਦੀ ਟਾਹਣੀ ਲਟਕਾ ਦਿੱਤੀ ਜਾਂਦੀ ਹੈ। ਇਹ ਪੁਰਾਤਨ ਤੋਂ ਚੱਲਿਆ ਆਉਂਦਾ ਰਿਵਾਜ ਅੱਜ ਵੀ ਪ੍ਰਚਲਿਤ ਹੈ। ਹਿੰਦੂ ਮਤ ਵਿੱਚ ਸਿੱਖਾਂ ਨਾਲੋਂ ਜ਼ਿਆਦਾ, ਲੜਕੀ ਦਾ ਜੰਮਣਾ ਮਾੜਾ ਸਮਝਿਆ ਜਾਂਦਾ ਹੈ।

ਪਹਿਲੇ ਬੱਚੇ ਦੇ ਜਣੇਪੇ ਸਮੇਂ ਲੜਕੀ ਨੂੰ ਪੇਕੇ ਘਰ ਭੇਜਿਆ ਜਾਂਦਾ ਹੈ। ਲੜਕਾ ਪੈਦਾ ਹੋਣ 'ਤੇ ਦਾਦਕੇ ਘਰ ਦਾ ਮਾਹੌਲਵਿਆਹ ਵਰਗੀਆਂ ਖ਼ੁਸ਼ੀਆਂ ਵਰਗਾ ਹੋ ਜਾਂਦਾ ਹੈ। ਘਰ ਦੇ ਦਰਵਾਜੇ ਮੂਹਰੇ ਸਿਹਰੇ ਬੰਨ੍ਹੇ ਜਾਂਦੇ ਹਨ। ਲਾਗੀ-ਵਾਗੀ ਸਕੇ ਸਬੰਧੀ ਆ ਕੇ ਵਧਾਈਆਂ ਦਿੰਦੇ ਹਨ। ਸਭ ਦਾ ਮੂੰਹ ਮਿੱਠਾ ਕਰਾਇਆ ਜਾਂਦਾ ਹੈ। ਲਾਗੀਆਂ-ਵਾਗੀਆਂ ਨੂੰ ਖ਼ੁਸ਼ੀ ਵਿੱਚ ਲੀੜਾ ਕੱਪੜਾ ਅਤੇ ਮਾਇਆ ਦਿੱਤੀ ਜਾਂਦੀ ਹੈ। ਸਹੁਰੇ ਘਰ ਵੱਲੋਂ ਇੱਕੀਵੇਂ ਦਿਨ 'ਤੇ ਜਣੇਪੇ ਵਾਲੀ ਔਰਤ ਲਈ (ਰੋਟੀ) ਪੰਜੀਰੀ ਬਲਟੋਹੀ ਆਦਿ ਭਰ ਕੇ ਲਿਆਂਦੀ ਜਾਂਦੀ ਹੈ। ਇਸ ਇਲਾਕੇ ਦੀ ਰਸਮ ਅਨੁਸਾਰ ਪੰਜੀਰੀ ਨਾਲ ਨਾਈ ਜਾਂ ਮਰਾਸੀ ਜਰੂਰ ਜਾਂਦਾ ਹੈ।

ਲੜਕਾ ਜਦ ਸਵਾ ਮਹੀਨੇ ਦਾ ਹੋ ਜਾਂਦਾ ਹੈ ਤਾਂ ਉਸਨੂੰ ਦਾਦਕੇ ਘਰ ਵਾਲੇ ਖ਼ੁਸ਼ੀ-ਖ਼ੁਸ਼ੀ ਮਿੱਥੇ ਦਿਨ ਲੈਣ ਆਉਂਦੇ ਹਨ। ਕੁੜੀ ਵਾਲੇ ਦੋਹਤੇ ਦੀ ਖ਼ੁਸ਼ੀ ਵਿੱਚ ਆਪਨੇ ਵੱਲੋਂ 'ਛੂਛਕ' ਦਿੰਦੇ ਹਨ ਜਿਸ ਵਿੱਚ ਸੱਸ, ਸਹੁਰੇ, ਦਰਾਣੀਆਂ, ਜੇਠਾਣੀਆਂ ਦੇ ਸੂਟ, ਨਨਾਣ ਲਈ ਵੱਖਰਾ ਤੋਹਫਾ ਅਤੇ ਸਰਦੇ ਪੁੱਜਦੇ ਘਰ ਦੋਹਤੇ ਨੂੰ ਕੜਾ ਆਦਿ ਵੀ ਪਾਉਂਦੇ ਹਨ। ਪਰ ਅੱਜ ਕੱਲ ਕੜੇ ਦੀ ਥਾਂ ਚੈਨੀਆਂ ਨੇ ਲੈ ਲਈ ਹੈ।

ਲੜਕਾ ਜੰਮਣ ਦੀ ਖ਼ੁਸ਼ੀ ਨੂੰ ਮਨਾਉਣ ਲਈ 'ਛਟੀ' ਵੀ ਕੀਤੀ ਜਾਂਦੀ ਹੈ। ਇਹ ਲੜਕੇ ਦੇ ਦੋ ਕੁ ਸਾਲ ਦਾ ਹੋਣ 'ਤੇ ਹੀ ਕੀਤੀ ਜਾਂਦੀ ਹੈ। ਘਰ ਵਿੱਚ ਆਦਿ ਗਰੰਥ ਦਾ ਪਾਠ ਕਰਾਕੇ ਭੋਗ ਪਾਇਆ ਜਾਂਦਾ ਹੈ। ਉਪਰੰਤ ਪੈਗ-ਸ਼ੈਗ ਵੀ ਚਲਦੇ ਹਨ। ਖ਼ੁਸ਼ੀ ਵਿੱਚ ਗਿੱਧਾ, ਭੰਗੜਾ ਪਾ ਕੇ ਪਰਿਵਾਰ ਨਾਲ ਖ਼ੁਸ਼ੀ ਸਾਂਝੀ ਕੀਤੀ ਜਾਂਦੀ ਹੈ। ਰਿਸ਼ਤੇਦਾਰਾਂ, ਮਿੱਤਰਾਂ ਨੂੰ ਮਠਿਆਈ ਭਰੇ ਡੱਬੇ ਵੰਡੇ ਜਾਂਦੇ ਹਨ। ਲਾਗੀਆਂ ਨੂੰ ਪੁੰਨ ਦਾਨ ਕੀਤਾ ਜਾਂਦਾ ਹੈ। ਉਹ ਪਰਿਵਾਰ ਦੇ ਵਾਧੇ ਦੀਆਂ ਵਧਾਈਆਂ ਦਿੰਦੇ ਹਨ।

ਇੱਕ ਸਮਾਂ ਸੀ ਕਿ ਲੋਕ ਆਪੋ-ਆਪਣੇ ਧਰਮਾਂ ਦੇ ਪੈਰੋਕਾਰਾਂ, ਰਹਿਬਰਾਂ ਦੀ ਤਾਬਿਆ ਵਿੱਚ ਬੈਠ ਕੇ ਵਿਆਹਾਂ ਦੀਆਂ ਰਸਮਾਂ ਕਰ ਲੈਂਦੇ ਸਨ। ਹੌਲੀ ਹੌਲੀ ਹਿੰਦੂ ਧਰਮ ਦੇ ਪੈਰੋਕਾਰਾਂ ਨੇ ਵੇਦਾਂ ਦੀ ਵਿਧੀ ਲਾਗੂ ਕੀਤੀ ਜਿਸ ਨੂੰ 'ਬੇਦੀ' ਕਿਹਾ ਜਾਂਦਾ ਸੀ। ਇਸ ਦੇ ਉਦਾਲੇ ਪਰਕਰਮਾ ਕਰਕੇ ਇਸ ਰਸਮ ਨੂੰ ਪੂਰਾ ਕੀਤਾ ਜਾਂਦਾ ਸੀ। ਜਦ ਸਿੱਖ ਧਰਮ ਦਾ ਫਲਸਫਾ ਹੋਂਦ ਵਿੱਚ ਆਇਆ ਤਾਂ ਇਸ ਧਰਮ ਦੀ ਮਰਯਾਦਾ ਅਨੰਦ ਕਾਰਜ ਦੀ ਰਸਮ ਨਾਲ ਵਿਆਹ ਦੀ ਰਸਮ ਪੂਰੀ ਹੋਣ ਲੱਗੀ। ਮੁਸਲਮਾਨ ਕਾਜ਼ੀ ਦੀ ਰਜਾ ਵਿੱਚ ਇਹ ਰਸਮ



ਨਿਕਾਹ ਕਰਕੇ ਪੂਰੀ ਕਰਦੇ ਹਨ। ਅੱਜ ਦੇ ਸਮੇਂ ਵਿੱਚ ਗੁਰੂਆਂ ਦੀ ਮਰਯਾਦਾ ਨੂੰ ਹੀ ਇਸ ਇਲਾਕੇ ਦੇ ਲੋਕ ਮੰਨਦੇ ਹਨ। ਜ਼ਿਆਦਾ ਲੋਕ ਗੁਰੂ ਗਰੰਥ ਸਾਹਿਬ ਦੀ ਹਜ਼ੂਰੀ ਵਿੱਚ ਹੀ ਅਨੰਦ ਕਾਰਜ ਕਰਦੇ ਹਨ।

ਵਿਆਹ ਦੀ ਰਸਮ ਤੋਂ ਪਹਿਲਾਂ ਸ਼ਗਨ ਦੀ ਰਸਮ ਹੁੰਦੀ ਹੈ। ਇਸ ਨੂੰ ਪਹਿਲਾਂ ਪਹਿਲ 'ਰੋਪਨਾ' ਕਿਹਾ ਜਾਂਦਾ ਸੀ। ਪੁਰਾਣੇ ਜਮਾਨੇ ਵਿੱਚ ਮੰਗਣੇ ਦੀ ਰਸਮ ਇੱਕ ਨਵੀਨ ਰਸਮ ਸੀ ਜਿਹੜੀ 'ਬਚਨ ਵਿਆਹ' ਤੋਂ ਬਾਦ ਵਿੱਚ ਪ੍ਰਚਲਿਤ ਹੋਈ। ਮੰਗਣੇ ਦੀ ਰਸਮ ਵਿੱਚ ਪਹਿਲਾਂ ਨਾਈ (ਰਾਜੇ) ਰਾਹੀਂ ਵਰ ਲੱਭਣਾ ਤੇ ਫਿਰ ਦੋਨਾਂ ਧਿਰਾਂ ਦੀ ਸਹਿਮਤੀ ਨਾਲ ਲਾਗੀ ਦਿਨ ਮਿੱਥਦਾ ਸੀ। ਮਿਥੇ ਦਿਨ 'ਤੇ ਮੁੰਡੇ ਨੂੰ 'ਸ਼ਗਨ' ਲਾਇਆ ਜਾਂਦਾ ਸੀ। ਇਹ ਸ਼ਗਨ ਪਿਤਾ ਲੜਕੇ ਦੀ ਝੋਲੀ ਵਿੱਚ ਸੱਤ ਮੁੱਠੀਆਂ ਪਤਾਸੇ ਪਾ ਕੇ 'ਛੁਹਾਰਾ' ਮੁੰਡੇ ਦੇ ਮੂੰਹ ਵਿੱਚ ਪਾ ਦਿੰਦਾ ਸੀ ਅਤੇ ਇੱਕ ਰੁਪਿਆ ਝੋਲੀ ਪਾ ਕੇ ਇਹ ਰਸਮ ਪੂਰੀ ਹੋ ਜਾਂਦੀ ਸੀ। ਫਿਰ ਰਿਸ਼ਤੇਦਾਰ, ਸਾਕ-ਸਬੰਧੀ ਆਪਨੀ ਹੈਸੀਅਤ ਅਨੁਸਾਰ ਲੜਕੇ ਨੂੰ ਸ਼ਗਨ ਦਿੰਦੇ ਸਨ। ਇਹ ਮੰਗਣੇ ਦੀ ਰਸਮ ਇਸ ਇਲਾਕੇ ਦੇ ਲੋਕ ਬਾਰਾਂ ਦੇ ਸਮੇਂ ਤੋਂ ਬਾਦ ਕਰਦੇ ਸਨ।

ਅੱਜ ਸਮਾਂ ਬਦਲ ਗਿਆ ਹੈ। ਦੁਨੀਆ ਦੇ ਕੰਮਾਂ ਕਾਰਾਂ ਵਿੱਚ ਸਾਇੰਸ ਨੇ ਤੇਜੀ ਲੈ ਆਂਦੀ ਹੈ। ਹੁਣ ਇਸ ਖੇਤਰ ਵਿੱਚ ਇਹ ਰਸਮ ਵਿਆਹ ਤੋਂ ਇੱਕ ਦਿਨ ਪਹਿਲਾਂ ਹੀ ਕੀਤੀ ਜਾਂਦੀ ਹੈ। ਇਸ ਰਸਮ ਦੇ ਨਾਂ ਵਿੱਚ ਵੀ ਬਦਲਾਅ ਆ ਗਿਆ ਹੈ। ਇਸ ਨੂੰ 'ਸ਼ਗਨ' ਕਿਹਾ ਜਾਂਦਾ ਹੈ। ਇਹ ਰਸਮ ਗੁਰੂ ਗਰੰਥ ਸਾਹਿਬ ਦੀ ਹਜ਼ੂਰੀ ਵਿੱਚ ਹੁਣ ਬਾਰਾਂ ਵਜੇ ਤੋਂ ਪਹਿਲਾਂ ਹੀ ਖ਼ਤਮ ਹੋ ਜਾਂਦੀ ਹੈ।

ਪਹਿਲੇ ਸਮਿਆਂ ਵਿੱਚ ਜਦੋਂ 'ਰੋਪਨਾ' ਪੈਂਦੀ ਸੀ ਤਾਂ ਪਿਤਾ ਵੱਲੋਂ ਲੜਕੇ ਦੀ ਝੋਲੀ, ਹੋਰ ਵਸਤਾਂ ਦੇ ਨਾਲ ਸਿਰਫ ਇੱਕ ਰੁਪਿਆ ਹੀ ਪਾਇਆ ਜਾਂਦਾ ਸੀ। ਪਰ ਅੱਜਕਲ ਵੀ ਲੜਕੇ ਦੀ ਝੋਲੀ ਵਿੱਚ ਸ਼ਗਨ ਪਾਇਆ ਜਾਂਦਾ ਹੈ। ਹੁਣ ਇਹ ਸ਼ਗਨ ਹੋਰ ਵਸਤਾਂ ਦੇ ਨਾਲ ਨਾਲ ਇੱਕ-ਇੱਕ ਲੱਖ ਵੀ ਪਾਇਆ ਜਾਂਦਾ ਹੈ। ਸ਼ਗਨ ਵਿੱਚ ਮੋਟਰ ਕਾਰਾਂ, ਟੀ.ਵੀ., ਫਰਿੱਜਾਂ ਆਦਿ ਹੋਰ ਵੀ ਕੀਮਤੀ ਸਮਾਨ ਦਿੱਤਾ ਜਾਂਦਾ ਹੈ। ਅੱਜ ਦੇ ਜਮਾਨੇ ਵਿੱਚ ਵਿਆਹ ਪਿਆਰ ਬੰਧਨ ਹੀ ਨਹੀਂ ਰਹੇ, ਨਾਲ-ਨਾਲ ਸੌਦੇਬਾਜੀ ਰਸਮਾਂ ਵੀ ਚਲਦੀਆਂ ਹਨ, ਜੋ ਸਮਾਜ ਲਈ ਕੋਹੜ ਬਣਦੀਆਂ ਜਾ ਰਹੀਆਂ ਹਨ। ਅੱਜ ਦੇ ਵਿਆਹਾਂ ਵਿੱਚ ਦਾਜ-ਦਹੇਜ ਦਾ ਬੋਲਬਾਲਾ ਹੈ।

## ਮੌਤ ਸਮੇਂ ਦੇ ਰਿਵਾਜ

ਇਲਾਕਾ ਮੋਗਾ, ਸਾਰੀਆਂ ਕੌਮਾਂ ਦੇ ਸੁਮੇਲ ਵਾਲਾ ਖੇਤਰ ਹੈ। ਇੱਥੇ ਜੰਮਣ ਤੋਂ ਲੈ ਕੇ ਮਰਨ ਤੱਕ ਦੇ ਰੀਤੀ ਰਿਵਾਜ ਵੱਖੋ-ਵੱਖਰੇ ਵੀ ਹਨ, ਪਰ ਸਿੱਖ ਮੱਤ ਦਾ ਇਸ ਇਲਾਕੇ

ਵਿੱਚ ਭਾਰੂ ਹੋਣ ਕਰਕੇ ਹੋਰਨਾਂ ਰੀਤੀ-ਰਿਵਾਜਾਂ ਤੋਂ ਇਸ ਮੱਤ ਦੇ ਰੀਤੀ ਰਿਵਾਜ ਜ਼ਿਆਦਾ ਮਕਬੂਲ ਹਨ। ਮਿਤ੍ਰਕ ਤੋਂ ਲੈ ਕੇ ਉਸ ਦੀ ਕਿਰਿਆ ਕਰਮ ਤੱਕ ਰਿਵਾਜ ਪਹਿਲਾਂ ਇੱਥੇ ਹਿੰਦੂ ਮਤ ਦੇ ਹੀ ਲਾਗੂ ਸਨ। ਹਿੰਦੂ ਮਤ ਅਜੇ ਵੀ ਆਪਣੇ ਹੀ ਸੰਸਕਾਰ ਕਰਦਾ ਹੈ। ਪਿੰਡ ਭਰਨੇ, ਦੀਵਾ ਬਾਲਣਾ, ਗਇਆ, ਪਰਾਗ ਜਾ ਕੇ ਮਿਤ੍ਰਕ ਦੀ ਗਤੀ ਕਰਾਉਣੀ ਆਦਿ। ਹਿੰਦੂ ਮਤ ਵਾਲੇ ਮਿਤ੍ਰਕ ਦਾ ਸਸਕਾਰ ਕਰਕੇ ਆਪਣੀ ਰੀਤ ਅਨੁਸਾਰ ਗਰੁੜ ਪੁਰਾਣ ਦਾ ਪਾਠ ਕਰਾਉਂਦੇ ਹਨ। ਇਸ ਤਰ੍ਹਾਂ ਸਾਰੇ ਹਿੰਦੂ ਹੁਣ ਨਹੀਂ ਕਰਦੇ। ਕੁਝ ਗਰੰਥ ਸਾਹਿਬ ਦਾ ਪਾਠ ਹੀ ਕਰਾਉਣ ਲੱਗ ਪਏ ਹਨ।

ਸਿੱਖ ਮਤ ਅਨੁਸਾਰ ਜਦ ਪ੍ਰਾਣੀ ਦੇ ਬਚਣ ਦੀ ਆਸ ਖ਼ਤਮ ਹੋ ਜਾਂਦੀ ਹੈ ਤਾਂ ਉਸਨੂੰਜਪਜੀ ਜਾਂ ਸੁਖਮਨੀ ਦਾ ਪਾਠ ਸੁਣਾਇਆ ਜਾਂਦਾ ਹੈ, ਉਸਦੀ ਆਤਮਾ ਦੀ ਸ਼ਾਂਤੀ ਲਈ। ਮੌਤ ਤੋਂ ਬਾਦ ਆਖ਼ਰੀ ਇਸ਼ਨਾਨ ਸਿਰ ਵਿੱਚ ਦਹੀਂ ਵਗੈਰਾ ਪਾਈ ਜਾਂਦੀ ਹੈ। ਜੇ ਪ੍ਰਾਣੀ ਜਵਾਨ ਉਮਰ ਵਿੱਚ ਹੈ ਤਾਂ ਕਿਸੇ ਰੰਗ ਵਾਲੇ ਕੱਪੜੇ (ਖੱਫਨ) ਪਾਏ ਜਾਂਦੇ ਹਨ। ਵੱਡੀ ਉਮਰ ਦੇ ਬਜ਼ੁਰਗ ਦੇ ਆਮ ਕਰਕੇ ਚਿੱਟੇ ਕੱਪੜੇ ਹੀ ਪਾਏ ਜਾਂਦੇ ਹਨ। ਅਰਥੀ ਚੁੱਕਣ ਤੋਂ ਪਹਿਲਾਂ ਮਿਤ੍ਰਕ ਦੇ ਪੈਰਾਂ ਵੱਲ ਖੜ੍ਹਕੇ ਉਸਨੂੰ ਆਏ ਰਿਸ਼ਤੇਦਾਰ, ਸਾਕ-ਸਬੰਧੀ ਮੱਥਾ ਟੇਕਦੇ ਹਨ। ਇਹ ਰਸਮ ਆਮ ਹੀ ਹੈ। ਆਏ ਰਿਸ਼ਤੇਦਾਰ, ਸਾਕ-ਸਬੰਧੀ ਮਿਤ੍ਰਕ ਉੱਪਰ ਕੰਬਲ, ਖੇਸ ਆਦਿ ਵੀ ਪਾਉਂਦੇ ਹਨ। ਇਸਨੂੰ ਪੁੰਨ ਗਿਣਿਆ ਜਾਂਦਾ ਹੈ ਅਤੇ ਆਖ਼ਰੀ ਸਤਿਕਾਰ ਵੀ। ਅਰਥੀ ਦੇ ਮਗਰ ਸਾਕ-ਸਬੰਧੀ, ਰਿਸ਼ਤੇਦਾਰ ਚਲਦੇ ਹਨ। ਜੇ ਗਰੰਥੀ ਸਿੰਘ ਨਾਲ ਹੀ ਹੋਵੇ ਤਾਂ ਉਹ ਸਤਿਨਾਮ ਦਾ ਸ਼ਬਦ ਉਚਾਰਦਾ ਹੈ ਅਤੇ ਦੂਜੀ ਸੰਗਤ ਵਾਹਿਗੁਰੂ ਸ਼ਬਦ ਬੋਲਦੀ ਹੈ। ਜੇ ਹਿੰਦੂ ਦੀ ਮੌਤ ਹੋਈ ਹੋਵੇ ਤਾਂ ਅਰਥੀ ਦੇ ਮਗਰਲੇ ਰਾਮ ਨਾਮ ਸਤ ਹੈ ਦਾ ਸ਼ਬਦ ਬੋਲਦੇ ਹਨ।

ਅਰਥੀ ਸ਼ਮਸ਼ਾਨ ਘਾਟ ਤੋਂ ਥੋੜ੍ਹਾ ਪਿੱਛੇ ਲਾਹ ਲਈ ਜਾਂਦੀ ਹੈ। ਔਰਤਾਂ ਮਿਤ੍ਰਕ ਦਾ ਅਖ਼ੀਰ ਵਾਰ ਮੂੰਹ ਦੇਖ ਕੇ ਉੱਥੇ ਹੀ ਬੈਠ ਜਾਂਦੀਆਂ ਹਨ। ਆਦਮੀ ਅਰਥੀ ਅੱਗੇ ਸ਼ਮਸ਼ਾਨ ਘਾਟ ਲੈ ਜਾਂਦੇ ਹਨ। ਪੁਰਾਤਨ ਵਿੱਚ ਘੜੀ ਭੰਨਣ ਦੀ ਰਸਮ ਸੀ, ਜੋ ਨਾ ਹੁਣ ਹਿੰਦੂ ਮਤ ਹੀ ਕਰਦੀ ਹੈ ਅਤੇ ਨਾਂ ਸਿੱਖ ਮਤ ਹੀ।

ਚਿਖਾ ਉੱਪਰ ਮਿਤ੍ਰਕ ਦਾ ਸਰੀਰ ਦੱਖਣ ਵੱਲ ਨੂੰ ਪੈਰ ਕਰਕੇ ਹੀ ਪਾਇਆ ਜਾਂਦਾ ਹੈ। ਮੂੰਹ ਨੂੰ ਨੰਗਾ ਕਰਕੇ ਵਿੱਚ ਦੇਸੀ ਘਿਉ ਪਾਇਆ ਜਾਂਦਾ ਹੈ। ਪਹਿਲਾਂ ਸਰਦੇ ਵਰਦੇ ਘਰ ਪੁਰਾਤਨ ਰੀਤ ਅਨੁਸਾਰ ਮਿਤ੍ਰਕ ਦੇ ਮੂੰਹ ਵਿੱਚ ਦੇਸੀ ਘਿਉ ਦੇ ਨਾਲ ਚਾਂਦੀ ਦੇ ਪੈਸੇ ਜਾਂ ਸੋਨੇ ਦੀ ਡਲੀ ਪਾਉਂਦੇ ਸੀ। ਇਹ ਰੀਤ ਹੁਣ ਇਸ ਇਲਾਕੇ ਵਿੱਚ ਮੂਲੋਂ ਹੀ ਨਹੀਂ ਹੈ। ਵੱਡਾ ਪੁੱਤਰ ਚਿਖਾ ਨੂੰ ਅਗਨੀ ਦਿੰਦਾ ਹੈ। ਆਮ ਸ਼ਹਿਰਾਂ ਵਿੱਚ ਚਿਖਾ ਨੂੰ ਅਗਨੀ ਦੇਣ ਤੋਂ ਪਹਿਲਾਂ



ਉੱਪਰ ਸਮੱਗਰੀ ਪਾਈ ਜਾਂਦੀ ਹੈ। ਇਹ ਇੱਕ ਵਿਗਿਆਨਕ ਯੁੱਗ ਦੀ ਨਵੀਂ ਰਸਮ ਹੈ। ਜਦ ਮਿਤ੍ਰਕ ਦਾ ਸਰੀਰ ਅੱਗ ਨਾਲ ਸੜਦਾ ਹੈ ਤਾਂ ਇਸ ਵਿੱਚੋਂ ਕਈ ਬਦਬੋਦਾਰ ਗੈਸਾਂ ਨਿੱਲਦੀਆਂ ਹਨ, ਜੋ ਨੁਕਸਾਨਦੇਹ ਵੀ ਹੁੰਦੀਆਂ ਹਨ। ਇਹ ਸਮੱਗਰੀ ਜਦ ਸਰੀਰ ਦੇ ਨਾਲ ਸੜਦੀ ਹੈ ਤਾਂ ਇਹ ਬਦਬੋਦਾਰ ਗੈਸਾਂ ਦੀ ਗੰਧ ਨੂੰ ਆਪਣੀ ਖ਼ੁਸ਼ਬੋ ਵਿੱਚ ਬਦਲ ਦਿੰਦੀ ਹੈ। ਅੱਗ ਲੱਗਣ 'ਤੇ ਸਾਰੇ ਲੋਕ ਦੂਰ ਬੈਠ ਜਾਂਦੇ ਹਨ। ਭਾਈ ਕੀਰਤਨ ਸੋਹਲੇ ਦਾ ਪਾਠ ਸ਼ੁਰੂ ਕਰ ਦਿੰਦਾ ਹੈ। ਫਿਰ ਅਰਦਾਸ ਕੀਤੀ ਜਾਂਦੀ ਹੈ। ਪੁਰਾਤਨ ਲੋਕ ਅਰਦਾਸ ਤੋਂ ਬਾਦ 'ਕਪਾਲ ਕਿਰਿਆ' ਜਾਂ ਚਿਖਾ ਉੱਪਰ ਡੱਕੇ ਸੁੱਟਦੇ ਸਨ। ਅੱਜ ਇਹ ਰਸਮਾਂ ਖ਼ਤਮ ਹੋ ਗਈਆਂ ਹਨ।

ਅਰਦਾਸ ਤੋਂ ਬਾਦ ਕਿਸੇ ਨਲਕੇ ਵਗੈਰਾ ਤੋਂ ਹੱਥ-ਮੂੰਹ ਧੋ ਕੇ ਨਾਲ ਆਏ ਸਾਕ-ਸਬੰਧੀ ਗੁਰਦੁਆਰੇ ਪਹੁੰਚ ਜਾਂਦੇ ਹਨ। ਉੱਥੇ ਭਾਈ ਵੱਲੋਂ ਅਲਾਣੀਆਂ ਦਾ ਪਾਠ ਕੀਤਾ ਜਾਂਦਾ ਹੈ। ਅਰਦਾਸ ਤੋਂ ਬਾਦ ਦੇਗ ਵਰਤਾਈ ਜਾਂਦੀ ਹੈ।

ਤੀਜੇ ਦਿਨ ਮੁਰਦੇ ਦੇ ਫੁੱਲ ਚੁਗੇ ਜਾਂਦੇ ਹਨ। ਜੇ ਸਸਕਾਰ ਤੋਂ ਅਗਲੇ ਦਿਨ ਐਤਵਾਰ ਹੋਵੇ ਤਾਂ ਦੂਜੇ ਦਿਨ ਹੀ ਫੁੱਲ ਚੁਗ ਲਏ ਜਾਂਦੇ ਹਨ। ਐਤਵਾਰ ਲੰਘਾਇਆ ਨਹੀਂ ਜਾਂਦਾ। ਫੁੱਲਾਂ ਵਿੱਚ ਮੱਥੇ ਦੀ ਹੱਡੀ, ਹੱਥਾਂ ਪੈਰਾਂ ਅਤੇ ਉਂਗਲੀਆਂ ਆਦਿ ਦੀਆਂ ਹੱਡੀਆਂ ਚੁਗੀਆਂ ਜਾਂਦੀਆਂ ਹਨ। ਇਹਨਾਂ ਫੁੱਲਾਂ ਨੂੰ ਪਹਿਲਾਂ ਕਿਸੇ ਕੁੱਜੇ ਵਿੱਚ ਪਾ ਕੇ ਸ਼ਮਸ਼ਾਨ ਘਾਟ ਵਿੱਚ ਹੀ ਦੱਬ ਦਿੱਤਾ ਜਾਂਦਾ ਸੀ ਪਰ ਹੁਣ ਕਿਸੇ ਗੁਥਲੀ ਵਿੱਚ ਪਾ ਕੇ ਘਰ ਹੀ ਲਿਆਂਦੇ ਜਾਂਦੇ ਹਨ। ਜਦ ਗਰੰਥ ਸਾਹਿਬ ਪ੍ਰਕਾਸ਼ ਕਰਵਾਇਆ ਜਾਂਦਾ ਹੈ ਤਾਂ ਗਰੰਥ ਸਾਹਿਬ ਦੀ ਮੰਜੀ ਥੱਲੇ ਹੀ ਇਹ ਫੁੱਲ ਰੱਖ ਲਏ ਜਾਂਦੇ ਹਨ।

ਕਾਣਾ-ਮਕਾਣਾਂ ਦਾ ਰਿਵਾਜ ਪਹਿਲਾਂ ਇਸ ਇਲਾਕੇ ਵਿੱਚ ਬਹੁਤ ਸੀ ਪਰ ਹੁਣ ਘਟ ਕੇ ਨਾਮਾਤਰ ਹੀ ਰਹਿ ਗਿਆ ਹੈ। ਦੁੱਖ ਵਿੱਚ ਸ਼ਰੀਕ ਹੋਣ ਵਾਲੇ ਜਾਂ ਤਾਂ ਫੁੱਲਾਂ 'ਤੇ ਆ ਜਾਂਦੇ ਹਨ ਤੇ ਜਾਂ ਫਿਰ ਦਸਿਹਰੇ ਦੇ ਭੋਗ 'ਤੇ ਆਉਂਦੇ ਹਨ।

ਪੁੱਤ, ਪੋਤਰਿਆਂ ਵਾਲੇ ਬਜ਼ੁਰਗ ਨੂੰ ਸਰਦੇ ਵਰਦੇ ਘਰ 'ਵੱਡਾ' ਕਰਦੇ ਹਨ। ਇਸ ਨੂੰ ਮਰਨਾ ਵੀ ਕਿਹਾ ਜਾਂਦਾ ਹੈ। ਵਿਆਹ ਵਾਂਗ ਖ਼ੁਸ਼ੀ ਮਨਈ ਜਾਂਦੀ ਹੈ। ਮਠਿਆਈਆਂ ਵਗੈਰਾ ਬਣਾਈਆਂ ਜਾਂਦੀਆਂ ਹਨ। ਮਿਤ੍ਰਕ ਦੇ ਦੂਰੋਂ ਨੇੜਿਓਂ ਆਏ ਰਿਸ਼ਤੇਦਾਰ ਅਤੇ ਅੰਤਿਮ ਅਰਦਾਸ ਵਿੱਚ ਸਕੇ-ਸਬੰਧੀਆਂ ਨੂੰ ਮਠਿਆਈ ਦਿੱਤੀ ਜਾਂਦੀ ਹੈ। ਇਹ ਰਸਮ ਤਕਰੀਬਨ ਸਾਰੇ ਹੀ ਕਰਦੇ ਹਨ।

ਸਰਦੇ ਵਰਦੇ ਘਰ ਵੱਲੋਂ ਆਪਣੀ ਸ਼ਾਨੋ-ਸ਼ੌਕਤ ਨੂੰ ਉੱਚਾ ਦਿਖਾਉਣ ਲਈ ਭੋਗ ਵਾਲੇ ਦਿਨ ਪਿੰਡ ਵਿੱਚ ਇੱਕ ਸੇਰ ਘਿਉ ਵਿੱਚ ਖੰਡ ਪਾ ਕੇ ਫੇਰੀ ਜਾਂਦੀ ਸੀ। ਜਿਸ ਨੂੰ ਉਹ

ਲੋਕ ਗਦੌੜਾ ਆਖਦੇ ਸਨ। ਅੱਜ ਦੀ ਨਵੀਂ ਪੀੜ੍ਹੀ ਤਾਂ ਗਦੌੜੇ ਬਾਰੇ ਉੱਕਾ ਹੀ ਨਹੀਂ ਜਾਣਦੀ।

ਭੋਗ ਤੋਂ ਉਪਰੰਤ ਹੀ ਦਸਤਾਰ ਬੰਦੀ ਦੀ ਰਸਮ ਹੁੰਦੀ ਹੈ। ਇਸ ਵਿੱਚ ਸਹੁਰਿਆਂ ਵੱਲੋਂ ਲਿਆਂਦੀ ਪੱਗ ਵੱਡੇ ਪੁੱਤਰ ਦੇ ਸਿਰ ਬੰਨ੍ਹੀ ਜਾਂਦੀ ਹੈ। ਇਸ ਦਿਨ ਤੋਂ ਪਿਤਾ ਵਾਲੀ ਕਬੀਲਦਾਰੀ ਦਾ ਮੋਢੀ ਪੁੱਤਰ ਨੂੰ ਬਣਾਇਆ ਜਾਂਦਾ ਹੈ। ਦਸਤਾਰ ਬੰਦੀ ਸਮੇਂ ਹੁਣ ਤਾਂ ਸੋਨੇ ਦੀਆਂ ਟੂਮਾਂ ਵੀ ਪਾਈਆਂ ਜਾਂਦੀਆਂ ਹਨ। ਘਰ ਵਾਲਿਆਂ ਵੱਲੋਂ ਆਏ ਰਿਸ਼ਤੇਦਾਰ ਸਬੰਧੀਆਂ ਨੂੰ ਨਿਸ਼ਾਨੀ ਵਜੋਂ ਗਲਾਸ ਜਾਂ ਗੜਵੀ ਦਿੱਤੀ ਜਾਂਦੀ ਹੈ।

ਜੰਮਣਾ ਅਤੇ ਮਰਨਾ ਦੋ ਇਤਿਹਾਸਕ ਘਟਨਾਵਾਂ ਹਨ, ਜਿਹੜੀਆਂ ਵੱਖੋ-ਵੱਖਰੇ ਖਿੱਤਿਆਂ ਵਿਚ ਇਹਨਾਂ ਦਾ ਥੋੜ੍ਹਾ ਜ਼ਿਆਦਾ ਜਰੂਰ ਹੀ ਅੰਤਰ ਹੈ। ਇਲਾਕਿਆਂ ਖਿੱਤਿਆਂ ਵਿੱਚ ਰਹਿੰਦੇ ਲੋਕ ਇੱਕ ਦੂਜੇ ਦੇ ਦੁੱਖ-ਸੁੱਖ ਵਿਚ ਸ਼ਰੀਕ ਹੁੰਦੇ ਹਨ। ਇਹ ਰਸਮਾਂ ਸਿੱਖਦੇ ਵੀ ਹਨ ਅਤੇ ਤਿਆਗਦੇ ਵੀ ਹਨ। ਮੋਗੇ ਜ਼ਿਲ੍ਹੇ ਦੇ ਇਲਾਕੇ ਦੇ ਵਾਸ਼ਿੰਦੇ ਤਕਰੀਬਨ ਸਾਂਝੀਵਾਲਤਾ ਵਿੱਚ ਰਹਿੰਦੇ ਹਨ। ਇਹਨਾਂ ਦੇ ਰਸਮੋ-ਰਿਵਾਜ ਥੋੜ੍ਹੇ ਬਹੁਤੇ ਫਰਕ ਨਾਲ ਤਕਰੀਬਨ ਇੱਕੋ ਜਿਹੇ ਹਨ। ਇਹ ਰਸਮੋ ਰਿਵਾਜ ਸਾਡਾ ਸੱਭਿਆਚਾਰਕ ਵਿਰਸਾ ਵਿਰਾਸਤ ਹਨ।

## ਵਹਿਮ-ਭਰਮ

ਕਿਸੇ ਅਣਡਿੱਠੀ ਸ਼ਕਤੀ ਨੂੰ ਮੰਨ ਲੈਣਾ ਅਤੇ ਇਸ ਦੀ ਹੋਂਦ ਦੇ ਚੰਗੇ ਮਾੜੇ ਪ੍ਰਭਾਵ ਨੂੰ ਕਬੂਲ ਲੈਣਾ, ਹਰ ਮਾੜੇ ਹੋਏ ਕੰਮ ਵਿੱਚ ਉਸ ਦੀ ਕਰੋਪੀ ਅਤੇ ਚੰਗੇ ਹੋਏ ਵਿੱਚ ਉਸਦੀ ਦਇਆ ਮੰਨ ਲੈਣੀ, ਹਰ ਸਮੇਂ ਕਿਸੇ ਅਣਡਿੱਠੀ ਗੈਬੀ ਸ਼ਕਤੀ ਨੂੰ ਮੰਨ ਕੇ ਮਨ ਉਤੇ ਉਸਦਾ ਦਬਾਅ ਪਾਈ ਰੱਖਣਾ, ਇਹ ਸਾਰੇ ਵਹਿਮ ਹੀ ਹਨ। ਇਸ ਤਰ੍ਹਾਂ ਹੀ ਭਰਮ ਹੈ। ਜਿਸ ਵੀ ਚੰਗੇ ਮਾੜੇ ਅਣਡਿੱਠੇ ਸਰੂਪ ਨੂੰ ਤੁਸੀਂ ਮਨ ਵਿੱਚ ਬਿਠਾ ਲਿਆ, ਤੁਹਾਡੀ ਸੋਚ ਉਸ ਨਾਲ ਜੁੜ ਗਈ ਅਤੇ ਤੁਸੀਂ ਉਸਦਾ ਚਿਹਰਾ ਆਪਣੀ ਕਲਪਨਾ ਰਾਹੀਂ ਉਲੀਕ ਲਿਆ। ਉਹ ਕਾਲਪਨਿਕ ਚਿਹਰਾ ਜਿਹੜਾ ਤੁਸੀਂ ਉਲੀਕਿਆਂ ਹੈ, ਤੁਹਾਡੇ ਦਿਮਾਗ 'ਤੇ ਛਪ ਗਿਆ ਹੈ। ਇੱਕ ਨੈਗਟਿਵ ਤਿਆਰ ਹੋ ਗਿਆ। ਜਦ ਵੀ ਤੁਸੀਂ ਅਚੇਤ ਮਨ ਵਿੱਚ ਹੋਵੋਗੇ ਤਾਂ ਤੁਹਾਡੇ ਮਨ ਦਾ ਉਲੀਕਿਆ ਚਿਹਰਾ ਮਨ ਦੀਆਂ ਤਰੰਗਾਂ ਰਾਹੀਂ ਦਿਮਾਗ 'ਤੇ ਕਿਰਿਆ ਕਰੇਗਾ ਤਾਂ ਦਿਮਾਗ ਵਿੱਜ ਛਪਿਆ ਨੈਗਟਿਵ, ਪਾਜਿਟਿਵ ਹੋ ਕੇ ਮਨ ਦੇ ਸ਼ੀਸ਼ੇ ਵਿੱਚ ਉਹ ਚਿਹਰਾ ਦਿਸੇਗਾ ਤਾਂ ਤੁਸੀਂ ਅਚੇਤ ਮਨ ਵਿੱਚ ਪਏ ਉਸ ਚਿਹਰੇ ਤੋਂ ਡਰ ਜਾਵੋਗੇ। ਸੁਪਨ ਅਵਸਥਾ ਵਿੱਚ ਦੇਖੇ ਚਿਹਰੇ ਸਾਡੇ ਲਈ ਭੂਤ-ਪ੍ਰੇਤ ਅਤੇ ਦੈਵੀ ਸ਼ਕਤੀ ਬਣ ਜਾਂਦੇ ਹਨ। ਇਹਨਾਂ ਤੋਂ ਸਾਨੂੰ ਸੁਚੇਤ ਰੂਪ ਵਿੱਚ ਹੁਦੇ ਹੋਏ ਵੀ ਡਰ ਆਉਂਦਾ ਹੈ। ਜਿੰਨਾਂ ਚਿਰ ਸਾਡੇ ਦਿਮਾਗ ਵਿੱਚ



ਉਹ ਨੇਗਟਿਵ ਹੈ, ਓਨਾ ਚਿਰ ਮਨ ਦੀਆਂ ਤਰੰਗਾਂ ਕਿਸੇ ਸਮੇਂ ਵੀ ਕਿਰਿਆ ਕਰਕੇ ਉਸ ਨੇਗੇਟਿਵ ਨੂੰ ਪਾਜੇਟਿਵ ਕਰ ਸਕਦੀਆਂ ਹਨ ਅਤੇ ਸਾਨੂੰ ਸੁਪਨ ਅਵਸਥਾ ਦੀ ਬਿਜਾਏ ਜਾਗਣ ਅਵਸਥਾ ਵਿੱਚ ਵੀ ਡਰ ਲੱਗ ਸਕਦਾ ਹੈ। ਇਹ ਏਨਾ ਕੁਝ ਸਾਡੇ ਕੀਤੇ ਹੋਏ ਭਰਮਾਂ ਵਿੱਚੋਂ ਹੀ ਉਤਪੰਨ ਹੋਇਆ ਹੈ। ਵਹਿਮ ਅਤੇ ਭਰਮ ਦੋਨੋਂ ਚੀਜ਼ਾਂ ਹੀ ਇਨਸਾਨ ਦੇ ਜੀਵਨ ਨੂੰ ਨਰਕ ਬਣਾ ਸਕਦੀਆਂ ਹਨ।

ਜਿੱਥੇ ਇਹ ਵਹਿਮ ਭਰਮ ਸਾਡੇ ਜੀਵਨ ਨੂੰ ਗਰੀਬੀ ਦੀਆਂ ਭਿਆਨਕ ਖੱਡਾਂ ਵਿੱਚ ਮੂੰਹ ਭਾਰ ਸੁੱਟਦੇ ਹਨ, ਉੱਥੇ ਸਾਡੇ ਜੀਵਨ ਦੀਆਂ ਤਰੱਕੀਆਂ ਵਿੱਚ ਵੀ ਇਹ ਰੋੜਾ ਹਨ। ਸਾਡੇ ਪੁਰਾਣੇ ਸਭਿਆਚਾਰ ਵਿੱਚ ਇਹ ਸਾਰਾ ਕੁਝ ਅੰਕਿਤ ਹੈ। ਸਾਡੇ ਪੂਰਵਜਾਂ ਨੇ ਇਹਨਾਂ ਨੂੰ ਹੰਢਾਇਆ ਹੈ। ਉਸ ਸਮੇਂ ਦੇ ਸਾਹਿਤ ਵਿੱਚ ਇਹ ਸਾਰਾ ਕੁਝ ਘੁਲਿਆ ਹੋਣ ਕਰਕੇ ਸਾਡੇ 'ਤੇ ਵੀ ਇਸ ਦਾ ਥੋੜ੍ਹਾ-ਬਹੁਤਾ ਅਸਰ ਹੋਇਆ ਹੈ। ਬੇਸ਼ਕ ਸਾਡੀ ਇਨਸਾਨੀਅਤ ਨੂੰ ਇਹਨਾਂ ਵਹਿਮਾਂ ਭਰਮਾਂ ਨੇ ਪੂਰਾ ਮਧੋਲਿਆ ਹੈ, ਪਰ ਫਿਰ ਵੀ ਅਸੀਂ ਇਹਨਾਂ ਨੂੰ ਅਪਣਾਇਆ ਹੋਇਆ ਹੈ। ਇਹ ਸਾਡੇ ਪੂਰਵਜਾਂ ਤੋਂ ਸਾਨੂੰ ਵਿਰਾਸਤ ਵਿੱਚ ਮਿਲੇ ਹੋਏ ਹਨ।

ਇਹਨਾਂ ਵਹਿਮਾਂ ਭਰਮਾਂ ਦੀ ਕੱਟੜਤਾ ਵਿੱਚੋਂ ਹੀ ਤਰਕ ਦਾ ਵਿਸ਼ਾ ਉਪਜਿਆ ਹੈ। ਤਰਕ ਦਾ ਭਾਵ ਹੀ ਸਚਾਈ ਨੂੰ ਖੋਜਣਾ ਲੱਭਣਾ ਹੈ। ਜਦੋਂ ਵੀ ਕਿਸੇ ਸੰਸਥਾ, ਮਿਸ਼ਨ ਦੇ ਬੋਲਚਾਲ, ਰਹਿਣ-ਬਹਿਣ ਵਿੱਚ ਕੱਟੜਤਾ ਆਉਂਦੀ ਹੈ ਤਾਂ ਦਬਾਅ ਵਧਦਾ ਹੈ। ਦਬਾਅ ਦੇ ਕਾਰਨ ਕੋਈ ਨਵੀਂ ਚੀਜ਼ ਪੈਦਾ ਹੁੰਦੀ ਹੈ। ਨਵੀਨਤਾ ਆਪਣੇ ਗੁਣਾਂ ਨਾਲ ਜਦੋਂ ਉਸਦੀ ਸਧਾਈ ਕਰਦੀ ਹੈ ਤਾਂ ਇੱਕ ਚੰਗਾ ਵਿਰਸਾ ਪੈਦਾ ਹੁੰਦਾ ਹੈ। ਵਿਰਸਾ ਵਿਰਾਸਤ ਚੰਗੇ ਵੀ ਹੋ ਸਕਦੇ ਹਨ ਅਤੇ ਮਾੜੇ ਵੀ।

ਚਿਖਾ ਵਿੱਚੋਂ ਹੱਡੀ ਪਾਸੇ ਕਰਨੀ ਜਾਂ ਚੁਗੇ ਹੋਏ ਫੁੱਲਾਂ ਨੂੰ ਹਰਦੁਆਰ ਜਾਂ ਹੋਰ ਤੀਰਥਾਂ 'ਤੇ ਜਾ ਕੇ ਵਗਦੇ ਪਾਣੀ ਵਿੱਚ ਤਾਰ ਕੇ ਪ੍ਰਾਣੀ ਦੀ ਆਤਮਾ ਨੂੰ ਸੁਰਗ ਬੈਕੁੰਠ ਵਿੱਚ ਭੇਜਣਾ, ਇਹ ਸਾਡੇ ਮਨ ਦੇ ਵਹਿਮ ਹੀ ਹਨ ਜੋ ਸਾਨੂੰ ਸਾਡੇ ਪੂਰਵਜਾਂ ਤੋਂ ਹੀ ਮਿਲੇ ਹਨ।

ਮੋਗੇ ਦੇ ਇਲਾਕੇ ਵਿੱਚ ਨਜ਼ਰ ਟਪਾਰ ਲੱਗਣ ਵਰਗੇ ਵਹਿਮ-ਭਰਮ ਬਹੁਤ ਹਨ ਜੋ ਸਾਡੀ ਰਹੁ-ਰੀਤ ਅਨੁਸਾਰ ਪੁਰਾਤਨ ਤੋਂ ਹੀ ਚਲੇ ਆਉਂਦੇ ਹਨ। ਸਾਡੀਆਂ ਮਾਤਾਵਾਂ ਜਦ ਬੱਚੇ ਨੂੰ ਨਹਾ ਕੇ ਤਿਆਰ ਕਰਦੀਆਂ ਹਨ ਤਾਂ ਕੰਨ ਦੇ ਪਿਛਲੇ ਪਾਸੇ ਇੱਕ ਟਿੱਕਾ ਜਿਹਾ ਲਗਾ ਦਿੰਦੀਆਂ ਹਨ, ਇਹ ਨਜ਼ਰ ਤੋਂ ਬਚਾਅ ਲਈ ਹੈ। ਨਜ਼ਰ ਟਪਾਰ ਲੱਗਣ 'ਤੇ ਮਿਰਚਾਂ ਵਾਰ ਕੇ ਬਲਦੀ ਅੱਗ ਵਿੱਚ ਸੁੱਟਣੀਆਂ, ਜੇ ਨਜ਼ਰ ਲਾਉਣ ਵਾਲੇ ਬਾਰੇ ਪਤਾ ਲੱਗ ਜਾਵੇ ਤਾਂ ਉਸ ਦੇ ਪੈਰਾਂ ਦੀ ਮਿੱਟੀ ਚੱਕ ਕੇ ਅੱਗ ਵਿੱਚ ਸੁੱਟਣੀ, ਇਹ ਵੀ ਇਸ ਖੇਤਰ ਦੇ ਲੋਕਾਂ ਦੀ ਮਨੌਤ ਹੈ।

ਬਨੇਰੇ ਉੱਤੇ ਕਾਂ ਬੋਲੇ ਜਾਂ ਆਟਾ ਗੁੰਨ੍ਹਦੀ ਸੁਆਣੀ ਦੀ ਪਰਾਂਤ ਵਿੱਚੋਂ ਆਟਾ ਬੁੜ੍ਹਕ ਕੇ ਬਾਹਰ ਡਿੱਗ ਪਵੇ ਤਾਂ ਇਸ ਖੇਤਰ ਦੀਆਂ ਔਰਤਾਂ ਕਿਸੇ ਰਿਸ਼ਤੇਦਾਰ ਦੇ ਆਉਣ ਦੀ ਸੂਚਨਾ ਸਮਝਦੀਆਂ ਹਨ। ਘਰ ਤੋਂ ਬਾਹਰ ਜਾਣ ਲੱਗਿਆਂ ਨਿੱਛ ਵੱਜਣੀ, ਕੁੱਤੇ ਨੇ ਕੰਨ ਫੜਕਣੇ, ਇਹਨਾਂ ਨੂੰ ਇਹ ਲੋਕ ਕੁਸ਼ੱਗਨ ਮੰਨਦੇ ਹਨ। ਇਸ ਤਰ੍ਹਾਂ ਹੀ ਖਾਲੀ ਘੜਾ ਮੱਥੇ ਲੱਗਣਾ ਅਤੇ ਨੰਬਰਦਾਰ ਦਾ ਮੱਥੇ ਲੱਗਣਾ, ਕੰਮ ਵਿੱਚ ਵਿਘਨ ਪੈਣ ਦੀ ਨਿਸ਼ਾਨੀ ਮੰਨੇ ਜਾਂਦੇ ਹਨ।

ਅੱਜ ਤੋਂ ਕੁਝ ਸਮਾਂ ਪਹਿਲਾਂ ਚੱਪਣੀ ਟੂਣੇ ਕਰਕੇ ਇਹ ਲੋਕ ਆਪਣੇ ਮਾਲ ਡੰਗਰ ਨੂੰ ਸੁਰੱਖਿਅਤ ਸਮਝਦੇ ਸਨ। ਇਹ ਟੂਣਾ ਸਵੇਰ ਸਾਰ ਹੀ ਸ਼ੁਰੂ ਕੀਤਾ ਜਾਂਦਾ ਸੀ। ਜਿਸ ਦਿਨ ਇਹ ਟੂਣਾ ਕਰਨਾ ਹੁੰਦਾ ਸੀ ਉਸ ਦਿਨ ਸੁਆਣੀਆਂ ਚੁੱਲ੍ਹੇ ਅੱਗ ਨਹੀਂ ਪਾਉਂਦੀਆਂ ਸਨ। ਖ਼ਤਮ ਹੋਣ 'ਤੇ ਹੀ ਚੁੱਲ੍ਹੇ ਤਪਦੇ ਹਨ। ਇਸ ਖੇਤਰ ਵਿੱਚ ਵੱਡੇ ਵਡੇਰਿਆਂ ਦੀ ਪੂਜਾ ਕਰਨ ਲਈ ਮਟੀਆਂ ਬਣਾਈਆਂ ਜਾਂਦੀਆਂ ਹਨ। ਇਸ ਨੂੰ ਇਹ ਲੋਕ ਬਖੂਹਾ ਜਾਂ ਵਕੂਹਾ ਆਖਦੇ ਹਨ। ਲੋਹੜੀ ਦੀਵਾਲੀ ਇਹਨਾਂ ਨੂੰ ਕਲੀ ਕੀਤੀ ਜਾਂਦੀ ਹੈ। ਸੱਜਰ ਗਾਂ, ਮੱਝ ਸੂਈ ਤੋਂ ਜਿੰਨ੍ਹਾਂ ਚਿਰ ਥੇਈਂ ਨਹੀਂ ਰੱਖੀ ਜਾਂਦੀ, ਕਿਸੇ ਓਪਰੇ ਨੂੰ ਉਸ ਦੁਧਾਰੂ ਦਾ ਦੁੱਧ ਨਹੀਂ ਦਿੰਦੇ। ਇਹ ਕੁਝ ਸਾਨੂੰ ਵਿਰਸੇ ਵਿੱਚੋਂ ਹੀ ਮਿਲਿਆ ਹੋਇਆ ਹੈ ਜਾਂ ਫਿਰ ਦੂਜੇ ਸੂਬਿਆਂ ਵਿੱਚੋਂ ਸਾਡੀ ਆਪਸੀ ਭਿਆਲੀ ਸਾਂਝਾਂ ਰਾਹੀਂ। 1947 ਤੋਂ ਬਾਦ ਜਿਸ ਤਰ੍ਹਾਂ ਵਿਦਿਆ ਪ੍ਰਣਾਲੀ ਵਿੱਚ ਤਰੱਕੀ ਹੋਈ ਹੈ, ਲੋਕਾਂ ਦੀ ਸੂਝ-ਬੂਝ ਵਿੱਚ ਵਾਧਾ ਹੋਇਆ ਹੈ। ਬਹੁਤੇ ਵਹਿਮਾਂ ਭਰਮਾਂ ਨੂੰ ਤਾਂ ਇਹਨਾਂ ਨੇ ਤਿਲਾਂਜਲੀ ਦੇ ਦਿੱਤੀ ਹੈ।

## ਇਸ ਇਲਾਕੇ ਦੇ ਮਨੋਰੰਜਨ

ਖੇਡਾ ਮਨ ਪ੍ਰਚਾਵੇ ਦਾ ਇੱਕ ਵਧੀਆ ਸਾਧਨ ਹਨ। ਮਨ ਪਰਚਾਵਾ ਮਨੁੱਖੀ ਸਰੀਰ ਲਈ ਓਨਾ ਹੀ ਜਰੂਰੀ ਹੈ, ਜਿੰਨਾਂ ਸਾਡੇ ਸਰੀਰ ਨੂੰ ਚੱਲਣ-ਫਿਰਨ ਲਈ ਖਾਧ ਖ਼ੁਰਾਕ। ਮਨੋਰੰਜਨ ਮਨੁੱਖ ਦੇ ਰੂਹ ਦੀ ਖ਼ੁਰਾਕ ਹੈ। ਜੇਕਰ ਇਨਸਾਨ ਨੇ ਚੰਗਾ ਖਾ-ਪੀ ਲਿਆ ਪਰ ਅੰਦਰਲੀ ਰੂਹ-ਆਤਮਾ ਖ਼ੁਸ਼ ਨਹੀਂ ਤਾਂ ਸਮਝੋ ਇਨਸਾਨ ਅੱਧਾ ਬਿਮਾਰ ਹੈ। ਖਾਧ-ਖ਼ੁਰਾਕ ਸਾਡੇ ਸਰੀਰ ਵਿੱਚ ਐਨਰਜੀ ਪੈਦਾ ਕਰਦੀ ਹੈ ਅਤੇ ਸਾਡੇ ਸਰੀਰ ਨੂੰ ਤਾਕਤ ਮਿਲਦੀ ਹੈ। ਇਸ ਤਰ੍ਹਾਂ ਹੀ ਮਨੋਰੰਜਨ ਕਰਨ ਨਾਲ ਸਾਡੀ ਆਤਮਾ ਨੂੰ ਖ਼ੁਰਾਕ ਮਿਲਦੀ ਹੈ ਅਤੇ ਸਾਡੀ ਆਤਮਾ ਬਲਵਾਨ ਹੁੰਦੀ ਹੈ ਭਾਵ ਮਨੋਰੰਜਨ ਸਾਡੀ ਆਤਮਾ ਨੂੰ ਬਲ ਦਿੰਦਾ ਹੈ।

ਦਿਨ ਰਾਤ ਮਿਹਨਤ ਕਰਨ ਵਾਲੇ ਕਾਮਿਆਂ ਨੂੰ ਥਕਾਵਟ ਦੂਰ ਕਰਨ ਲਈ ਜਾਂ ਕੁਝ ਸਮਾਂ ਘਰੇਲੂ ਰੁਝੇਵਿਆਂ ਤੋਂ ਮਨ ਦੂਰ ਕਰਨ ਲਈ ਸਾਨੂੰ ਕੋਈ ਨਾ ਕੋਈ ਚਸਕਾ ਅਪਨਾਉਣਾ ਪੈਂਦਾ ਹੈ। ਪੁਰਾਣੇ ਜਮਾਨੇ ਵਿੱਚ ਪੁਰਾਣੇ ਲੋਕ ਕੰਮ ਕਰਦੇ ਹੋਏ ਵੀ ਮਨ ਦੀ ਖ਼ੁਸ਼ੀ ਭਾਵ



ਮਨੋਰੰਜਨ ਕਰ ਲੈਂਦੇ ਸਨ। ਕਿਸਾਨਾਂ ਨੇ ਹਲ ਵਾਹੁੰਦਿਆਂ, ਹਲਟ ਜੋੜਦਿਆਂ ਆਪ ਮੁਹਾਰੇ ਹੀ ਗਾਉਣ ਲੱਗ ਜਾਣਾ, ਬੀਤੇ ਸਮੇਂ ਵਿੱਚ ਹਾਲੀਆਂ ਨੇ ਪਹਿਰ ਰਾਤ ਰਹਿੰਦੀ ਹਲ ਜੋੜ ਲੈਣਾ। ਟਿਕੀ ਰਾਤ ਵਿੱਚ ਲੰਬੀ ਹੇਕ ਨਾਲ ਵਾਜਾਂ ਲਾਉਣੀਆਂ ਜੋ ਆਮ ਹੀ ਪਿੰਡ ਸੁਣਦੀਆਂ ਸਨ। ਕਈ ਹਮਾਤੜ ਤਾਂ ਰਾਤ ਨੂੰ ਲੰਮੀ ਹੇਕ ਨਾਲ ਵਾਜ਼ ਲਾਉਣ ਵਾਲੇ ਦਾ ਬੋਲ ਵੀ ਪਛਾਣ ਲੈਂਦੇ ਸਨ। ਇਹ ਵਾਜਾਂ ਪੁਰਾਤਨ ਪ੍ਰੀਤ ਕਿੱਸਿਆਂ ਨਾਲ ਸਬੰਧਿਤ ਸਨ ਜਿਵੇਂ :

ਚੜ੍ਹਦੇ ਮਿਰਜੇ ਖਾਨ ਨੂੰ
ਜੱਟ ਵੰਝਲ ਦਿੰਦਾ ਮੱਤ
ਭੱਠ ਰੰਨਾਂ ਦੀ ਦੋਸਤੀ
ਬੁਰੀ ਜਿੰਨ੍ਹਾਂ ਦੀ ਮੱਤ।

ਕੁਝ ਇਹੋ ਜਿਹੇ ਵੀ ਮਨਪ੍ਰਚਾਵੇ ਵਾਲੇ ਟੋਟਕੇ ਸਨ ਜਿੰਨ੍ਹਾਂ ਨੂੰ ਇਹ ਲੋਕ ਇਕੱਲੇ ਹੀ ਗੁਣਗਾਣ ਕਰਕੇ ਆਪਣਾ ਮਨੋਰੰਜਨ ਕਰ ਲੈਂਦੇ ਸਨ। ਆਪ ਮੁਹਾਰੇ ਨਿਕਲੀਆਂ ਹੇਕਾਂ ਦੇ ਬੋਲ ਸਨ :

ਪਰ੍ਹੇ ਹੋ ਜਾਹ ਕਪਾਹ ਦੀਏ ਛਟੀਏ ਨੀ, ਪਤਲੋ ਨੂੰ ਲੰਘ ਜਾਣ ਦੇ।
ਜਾਂ
ਮੇਰੀ ਭਲਕੇ ਕਪਾਹ ਦੀ ਵਾਰੀ, ਵੇ ਬੰਨੇ-ਬੰਨੇ ਆਜੀਂ ਮਿੱਤਰਾ।

ਇਹਨਾਂ ਟੋਟਕਿਆਂ ਤੋਂ ਇਲਾਵਾ ਪਿੰਡਾਂ ਦੀਆਂ ਸੱਥਾਂ ਵਿੱਚ ਖੁੱਲ੍ਹੇ ਅਖਾੜੇ ਲਗਦੇ ਸਨ। ਤੂੰਬਿਆਂ, (ਜਿਹਨਾਂ ਨੂੰ ਦੋ-ਤਾਰਾ ਵੀ ਕਿਹਾ ਜਾਂਦਾ ਹੈ) ਨਾਲ ਜਾਂ ਢੱਡ ਸਾਰੰਗੀਆਂ ਨਾਲ ਗਾਉਣ ਵਾਲੇ ਉੱਚੀਆਂ ਸੁਰਾਂ ਕੱਢ ਕੇ, ਲੰਬੀਆਂ ਹੇਕਾਂ ਰਾਹੀਂ ਗੋਲ ਘੇਰਿਆਂ ਵਿੱਚ ਬੈਠੇਕਿਰਤੀਆਂ ਕਿਸਾਨਾਂ ਦਾ ਮਨੋਰੰਜਨ ਕਰਦੇ ਸਨ। ਇਹ ਸਾਰਾ ਕੁਝ ਜੀਵਨ ਵਿੱਚ ਇੱਕਸਾਰਤਾ ਨੂੰ ਤੋੜਨ ਲਈ ਮਨਪ੍ਰਚਾਵਾ ਸੀ।

ਪਿੰਡਾਂ ਸ਼ਹਿਰਾਂ ਵਿੱਚ ਰਾਮ ਲੀਲਾ ਆਮ ਹੁੰਦੀਆਂ ਸਨ। ਪੇਂਡੂ ਲੋਕ ਮਨਪ੍ਰਚਾਵੇ ਲਈ ਕਈ ਕਈ ਕੋਹਾਂ ਚੱਲ ਕੇ ਜਾਂਦੇ ਸਨ। ਪਿੰਡਾਂ ਵਿੱਚ ਬਾਜੀ ਪਾਉਣੀ ਵੀ ਇੱਕ ਮਨਪ੍ਰਚਾਵੇ ਦਾ ਹੀ ਸਾਧਨ ਸੀ। ਵਿਆਹ ਜਾਂ ਖ਼ੁਸ਼ੀ ਮੌਕੇ ਇਸ ਇਲਾਕੇ ਵਿੱਚ ਨਕਲੀਆਂ ਦੀ ਬੜੀ ਆਮਦ ਹੈ। ਮਰਾਸੀ ਨਕਲੀਏ ਮਖੌਲ ਕਰਨ ਵਿੱਚ ਬੜੇ ਪ੍ਰਸਿੱਧ ਹਨ। ਇਹ ਆਮ ਲੋਕਾਂ ਤੋਂ ਲੈ ਕੇ ਬਾਦਸ਼ਾਹ ਤੱਕ ਦੀਆਂ ਕਮਜੋਰੀਆਂ ਨੂੰ ਵਿਅੰਗ ਰਾਹੀਂ ਦਰਸਾਉਂਦੇ ਹਨ ਅਤੇ ਲੋਕਾਂ ਦਾ ਮਨੋਰੰਜਨ ਕਰਦੇ ਸਨ।

ਮੁੰਡਾ ਜੰਮਣ ਤੋਂ ਮਹੀਨਾ, ਸਵਾ ਮਹੀਨਾ ਬਾਦ ਇਸ ਇਲਾਕੇ ਵਿੱਚ ਖੁਸਰੇ ਵਧਾਈ

ਲੈਣ ਆਉਂਦੇ ਹਨ। ਇਹ ਵੀ ਲੋਕਾਂ ਦਾ ਮਨੋਰੰਜਨ ਕਰਦੇ ਹਨ ਅਤੇ ਵੱਖੀ ਤੋੜ ਹਾਸਿਆਂ ਵਾਲੀਆਂ ਹਰਕਤਾਂ ਕਰਕੇ ਬੱਚਿਆਂ ਦਾ ਮਨੋਰੰਜਨ ਵੀ ਕਰਦੇ ਹਨ। ਪਹਿਲੇ ਸਮਿਆਂ ਵਿੱਚ ਵਿਆਹ ਮੰਗਣੇ ਦੀ ਰਸਮ ਤੋਂ ਚਾਰ ਪੰਜ ਦਿਨ ਪਹਿਲਾਂ ਹੀ ਲਾਊਡ ਸਪੀਕਰ ਘਰੇ ਲਾ ਲੈਣਾ ਵੀ ਮਨੋਰੰਜਨ ਦਾ ਇੱਕ ਸਾਧਨ ਹੀ ਸੀ।

ਅੱਜ ਜਮਾਨਾ ਬਦਲ ਗਿਆ ਹੈ ਅਤੇ ਜਮਾਨੇ ਦੇ ਨਾਲ ਲੋਕ ਵੀ ਬਦਲ ਗਏ ਹਨ। ਉਹਨਾਂ ਸਮਿਆਂ ਵਿੱਚ ਪੈਸਾ 'ਲੱਕ ਦੀਆਂ ਘਾਈਆਂ' ਵਿੱਚ ਹੀ ਸੀ। ਲੋਕਾਂ ਦੇ ਮਨੋਰੰਜਨ ਦੇ ਢੰਗ ਮੁਫਤ ਵਾਲੇ ਸਨ। ਹੁਣ ਪੈਸੇ ਦਾ ਯੁੱਗ ਹੈ। ਲੋਕਾਂ ਦੇ ਮਨੋਰੰਜਨ ਦੇ ਸਾਧਨ, ਖ਼ੁਸ਼ੀ ਸਮੇਂ ਕੋਈ ਗਾਉਣ ਵਾਲੀ ਜੋੜੀ ਜਾਂ ਕੋਈ ਫਿਲਮ ਸਟਾਰ ਵੀ ਬੁਲਾ ਲਿਆ ਜਾਂਦਾ ਹੈ। ਮੋਗੇ ਇਲਾਕੇ ਵਿੱਚ ਕਈ ਧਰਮਾਂ, ਜਾਤਾਂ ਗੋਤਾਂ ਦੇ ਲੋਕ ਵਸਦੇ ਹਨ। ਮਨੋਰੰਜਨ ਪ੍ਰਵਿਰਤੀਆਂ ਲੱਗਭਗ ਬਗੈਰ ਅੰਤਰ ਤੋਂ ਹੀ ਹਨ। ਹਰ ਮਨੋਰੰਜਨ ਸਾਂਝੀਵਾਲਤਾ ਵਿੱਚ ਨਿਭਦਾ ਹੈ। ਜਮਾਨੇ ਦੇ ਬਦਲਾਅ ਅਤੇ ਦੇਸ ਦੀ ਤਰੱਕੀ ਨਾਲ ਸਾਇੰਸ ਦੀਆਂ ਨਵੀਆਂ ਨਵੀਆਂ ਕਾਢਾਂ ਆ ਗਈਆਂ ਹਨ। ਤਕਰੀਬਨ 1950 ਤੋਂ ਬਾਦ ਰੇਡੀਓ, ਟਰਾਂਜਿਸਟਰ ਫੇਰ ਟੈਲੀਵੀਜ਼ਨ, ਟੇਪਰਿਕਾਰਡਰ, ਡੈਕ, ਸੀ.ਡੀ. ਆ ਗਏ ਹਨ। ਹੁਣ ਤਾਂ ਹਰ ਸਮੇਂ ਹਰ ਘਰ ਵਿੱਚ ਆਪਣੀ ਹੈਸੀਅਤ ਮੁਤਾਬਿਕ ਮਨੋਰੰਜਨ ਦੇ ਸਾਧਨ ਉਪਲਬਧ ਹਨ। ਇਹ ਸਾਇੰਸੀ ਯੁੱਗ ਦੀਆਂ ਕਾਢਾਂ ਹਨ।

## ਇਸ ਖੇਤਰ ਦੀਆਂ ਖੇਡਾਂ

ਜੋਰ ਅਜ਼ਮਾਈ ਕਰਨਾ ਵੀ ਇਸ ਖਿੱਤੇ ਦੇ ਲੋਕਾਂ ਦਾ ਸ਼ੌਕ ਹੈ। ਆਪੋ-ਆਪਣੇ ਇਲਾਕਿਆਂ ਦੀਆਂ ਆਪੋ-ਆਪਣੀਆਂ ਖੇਡਾਂ ਹੁੰਦੀਆਂ ਹਨ। ਕੁਝ ਖੇਡਾਂ ਅਜਿਹੀਆਂ ਵੀ ਹੁੰਦੀਆਂ ਹਨ ਜਿਹੜੀਆਂ ਅਸੀਂ ਦੂਸਰਿਆਂ ਖੇਤਰਾਂ ਦੇ ਲੋਕਾਂ ਨਾਲ ਮਿਲ ਕੇ ਵੀ ਖੇਡਦੇ ਹਾਂ। ਇਹ ਖੇਡਾਂ ਮਨੁੱਖੀ ਜੀਵਨ ਦਾ ਇੱਕ ਅੰਗ ਹਨ। ਇਹ ਖੇਡਾਂ ਜਿੱਥੇ ਸਾਡੇ ਤਨ ਅਤੇ ਮਨ ਨੂੰ ਨਵਾਂ ਰੂਪ ਪ੍ਰਦਾਨ ਕਰਦੀਆਂ ਹਨ ਅਤੇ ਸਾਡੇ 'ਤੇ ਸ਼ੈਤਾਨ ਨੂੰ ਭਾਰੂ ਹੋਣ ਤੋਂ ਬਚਾਉਂਦੀਆਂ ਹਨ, ਉੱਥੇ ਸਾਡੇ ਆਪਸੀ ਪਿਆਰ ਨੂੰ ਵੀ ਵਧਾਉਂਦੀਆਂ ਹਨ। ਖੇਡਾਂ ਖੇਡਣ ਨਾਲ ਇਨਸਾਨ ਦੀ ਬਲ ਸ਼ਕਤੀ ਅਤੇ ਦਿਮਾਗੀ ਸ਼ਕਤੀ ਵਿੱਚ ਵੀ ਵਿਕਾਸ ਹੁੰਦਾ ਹੈ। ਖੇਡ ਅਤੇ ਇਨਸਾਨ ਦਾ ਰਿਸ਼ਤਾ ਮੁੱਢ ਤੋਂ ਹੀ ਗੂੜ੍ਹਾ ਬਣਿਆ ਹੋਇਆ ਹੈ। ਮੋਗਾ ਇਲਾਕਾ ਖੇਤੀ ਪ੍ਰਧਾਨ ਹੋਣ ਕਰਕੇ ਇੱਥੋਂ ਦੇ ਲੋਕ ਮਿਹਨਤੀ ਹਨ। ਇਹਨਾਂ ਨੂੰ ਖੇਤੀ ਰੁਝੇਵਿਆਂ ਤੋਂ ਜਦੋਂ ਵੀ ਸਮਾਂ ਮਿਲਦਾ ਹੈ ਇਹ ਉਸ ਸਮੇਂ ਮੁਤਾਬਿਕ ਹੀ ਖੇਡਾਂ ਖੇਡ ਕੇ ਆਪਣਾ ਸਮਾਂ ਪੂਰਾ ਕਰ ਲੈਂਦੇ ਹਨ। ਪੁਰਾਣੇ ਸਮੇਂ ਪਿੰਡ ਦੇ ਬਾਹਰਵਾਰ ਖੁੱਲ੍ਹੇ ਪਿੜ ਆਮ ਹੁੰਦੇ ਸਨ। ਗਭਰੂ ਮੁੰਡੇ ਗੁੱਲੀ ਡੰਡਾ, ਖਿੱਦੋ-ਖੂੰਡੀ, ਸ਼ੱਕਰ ਭਿੱਜੀ, ਵਾਝੀਂ ਆਦਿ ਖੇਡਾਂ ਖੇਡਦੇ ਸਨ।



ਕੁਝ ਜ਼ੋਰ ਅਜ਼ਮਾਈ ਦੀਆਂ ਖੇਡਾਂ ਵੀ ਇਸ ਖੇਤਰ ਵਿੱਚ ਖੇਡੀਆਂ ਜਾਂਦੀਆਂ ਸਨ। ਕਬੱਡੀ ਓਪਨ, ਸੌਂਚੀ, ਕੁਸ਼ਤੀ, ਮੁਗਦਰ, ਗੋਲਾ ਜਾਂ ਪਸੇਰਾ ਸੁੱਟਣਾ ਆਦਿ ਇਹਨਾਂ ਜ਼ੋਰ ਅਜ਼ਮਾਈ ਵਾਲੀਆਂ ਖੇਡਾਂ ਵਿੱਚੋਂ ਕੁਝ ਖੇਡਾਂ ਅਲੋਪ ਹੋ ਗਈਆਂ ਹਨ, ਜਿਵੇਂ ਸੌਂਚੀ ਖੇਡਣਾ, ਮੂਲ੍ਹੀਆਂ ਫੇਰਨਾ, ਪਸੇਰਾ ਸੁੱਟਣਾ, ਬੋਰੀ ਚੁੱਕਣਾ, ਅਹਿਰਨ ਚੁੱਕਣਾ ਆਦਿ।

ਵਡੇਰੀ ਉਮਰ ਕੋਲ ਵਿਹਲ ਜ਼ਿਆਦਾ ਹੁੰਦੀ ਹੈ। ਇਹ ਆਪਣੇ ਜੀਵਨ ਨੂੰ ਕੁਝ ਪਲ ਸੁਹਾਵਨਾ ਬਣਾਉਣ ਲਈ ਆਪਣੇ ਬਲ, ਸਮਝ ਅਨੁਸਾਰ ਖੇਡਾਂ ਖੇਡਦੇ ਹਨ ਜਿਵੇਂ ਬਾਰਾਂ ਟਾਹਣੀ, ਪਾਸਾ ਆਦਿ। ਕੁਝ ਖੇਡਾਂ ਹੋਰ ਵੀ ਹਨ ਜਿਹੜੀਆਂ ਥੋੜ੍ਹੇ ਥਾਂ 'ਤੇ ਬੈਠ ਕੇ ਖੇਡੀਆਂ ਜਾਂਦੀਆਂ ਹਨ ਜਿਵੇਂ ਬਾਦਸ਼ਾਹ ਕੁੱਟ, ਪੱਤਾ ਚੁੱਕਣਾ, ਦਿਉਰ ਭਾਬੀ, ਸੀਪ ਲਾਉਣੀ ਇਹ ਤਾਸ਼ ਦੀਆਂ ਖੇਡਾਂ ਹਨ।

ਸਮੇਂ ਦੀ ਤਰੱਕੀ ਹਰ ਖੇਤਰ ਵਿੱਚ ਬਦਲਾਅ ਲਿਆਉਂਦੀ ਹੈ। ਸਾਡੇ ਵਿੱਚ ਪੱਛਮੀ ਪ੍ਰਭਾਵ ਦੇ ਆਉਣ ਨਾਲ ਕਾਫੀ ਬਦਲਾਅ ਆ ਗਿਆ ਹੈ। ਸਕੂਲਾਂ, ਕਾਲਜਾਂ ਵਿੱਚ ਪਹਿਲਾਂ ਵਾਲੀਬਾਲ, ਫੁੱਟਬਾਲ, ਹਾਕੀ ਆਦਿ ਹੀ ਜ਼ਿਆਦਾ ਖੇਡਾਂ ਹੁੰਦੀਆਂ ਸਨ। ਹੁਣ ਅਸੀਂ ਪੱਛਮੀ ਪ੍ਰਭਾਵ ਦੀਆਂ ਖੇਡਾਂ ਨੂੰ ਸਕੂਲਾਂ ਕਾਲਜਾਂ ਵਿੱਚ ਵੀ ਅਪਣਾਇਆ ਹੋਇਆ ਹੈ। ਜਿਵੇਂ ਕ੍ਰਿਕਟ, ਟੇਬਲ ਟੈਨਿਸ, ਬੈਡਮਿੰਟਨ ਆਦਿ।

ਸਾਡੀਆਂ ਦੇਸੀ ਖੇਡਾਂ, ਜੋ ਬਗੈਰ ਕਿਸੇ ਖਰਚ ਤੋਂ ਖੇਡੀਆਂ ਜਾਂਦੀਆ ਸਨ, ਹਰ ਇਨਸਾਨ ਇਹਨਾਂ ਨੂੰ ਖੇਡ ਕੇ ਆਪਣਾ ਮਨ ਪਰਚਾ ਲੈਂਦਾ ਸੀ। ਜ਼ਿਆਦਾ ਸ਼ੌਕੀ ਲੋਕ ਹੋਰ ਅੱਗੇ ਜਾ ਕੇ ਵੀ ਮੱਲਾਂ ਮਾਰਦੇ ਸਨ। ਆਪਣੇ ਪਿੰਡ ਖੇਤਰ ਦਾ ਨਾਂ ਉੱਚਾ ਕਰਦੇ ਸਨ। ਪਰ ਅੱਜ ਇਕੱਲੇ ਮੋਗੇ ਦੇ ਖੇਤਰ ਵਿੱਚ ਹੀ ਨਹੀਂ ਹਰ ਖੇਤਰ, ਇਲਾਕੇ ਪਿੰਡ ਦੇ ਗਭਰੂਆਂ ਨੇ ਪੱਛਮੀ ਪ੍ਰਭਾਵ ਦੀਆਂ ਖੇਡਾਂ ਨੂੰ ਧੜਾਧੜ ਅਪਣਾ ਲਿਆ ਹੈ। ਇਹ ਖੇਡਾਂ ਇੰਨੀਆਂ ਮਹਿੰਗੀਆਂ ਹਨ ਕਿ ਆਮ ਗਭਰੂ ਤਾਂ ਦੂਰੋਂ ਖੜ੍ਹ ਕੇ ਹੀ ਇਹਨਾਂ ਨੂੰ ਵੇਖ ਸਕਦਾ ਹੈ। ਖੇਡ ਭਾਵਨਾ ਉਸ ਦੇ ਅੰਦਰ ਹੀ ਉਬਾਲੇ ਖਾ ਖਾ ਕੇ ਮੱਧਮ ਪੈ ਜਾਂਦੀ ਹੈ।



## ਖੇਡ ਪ੍ਰਾਪਤੀਆਂ ਵਿੱਚ ਮੋਗੇ ਇਲਾਕੇ ਦੀ ਚਮਕਦੀ ਤਸਵੀਰ

ਮੋਗੇ ਦੇ ਸਭਿਆਚਾਰਕ ਵਿਰਸੇ ਵਿਰਾਸਤ ਦੀ ਜੋ ਮਹੱਤਤਾ ਹੈ, ਇਸ ਤੇ ਇਸ ਇਲਾਕੇ ਨੂੰ ਪੂਰਨ ਗਰਬ ਹੈ ਅਤੇ ਇਸ ਦੀ ਸ਼ਾਨੋਂ-ਸ਼ੌਕਤ 'ਤੇ ਪੂਰਾ ਮਾਣ ਹੈ। ਇਸ ਮਲਵਈ ਇਲਾਕੇ ਦੇ ਇਤਿਹਾਸ ਵਿੱਚੋਂ ਮਿਲੇ ਹਵਾਲਿਆਂ ਤੋਂ ਜੋ ਜਾਣਕਾਰੀ ਮਿਲਦੀ ਹੈ, ਇਸਨੂੰ ਪੜ੍ਹ ਕੇ ਤਨ ਨੂੰ ਇੱਕ ਸਰੂਰ ਜਿਹਾ ਚੜ੍ਹ ਜਾਂਦਾ ਹੈ। ਮਨ ਕਿਸੇ ਸ਼ਰਧਾ ਵਿੱਚ ਐਨਾ ਲੀਨ ਹੋ ਜਾਂਦਾ ਹੈ ਕਿ ਇਸ ਸੂਹੀ ਧਰਤੀ ਨੂੰ ਸੀਸ ਝੁਕਾਏ ਬਗੈਰ ਰਿਹਾ ਨਹੀਂ ਜਾਂਦਾ। ਇਸ ਰੰਗਲੀ ਧਰਤੀ ਨੂੰ ਗੁਰੂ ਰਹਿਬਰਾਂ ਦੀ ਚਰਨ ਧੂੜ ਪ੍ਰਾਪਤ ਹੈ ਅਤੇ ਇਸ ਸੂਹੀ ਧਰਤੀ ਨੇ ਅਨੇਕਾਂ ਸੂਰਬੀਰ, ਬਹਾਦਰ ਯੋਧੇ ਪੈਦਾ ਕੀਤੇ ਹਨ। ਜਿਨ੍ਹਾਂ ਨੇ ਦੇਸ਼ ਕੌਮ ਲਈ ਕੁਰਬਾਨ ਹੋਣ ਲੱਗਿਆਂ ਭੋਰਾ ਵੀ ਸੀਅ ਨਹੀਂ ਕੀਤੀ ਸੀ। ਉਸ ਜ਼ਰਖ਼ੇਜ਼ ਧਰਤੀ ਦੀ ਕੁੱਖ ਵਿੱਚੋਂ ਅਨੇਕਾਂ ਖਿਡਾਰੀ ਵੀ ਪੈਦਾ ਹੋਏ ਜਿਨ੍ਹਾਂ ਨੇ ਇਸ ਮਾਂ ਧਰਤੀ ਦੀ ਲਾਜ ਰੱਖੀ। ਇਸ ਦੀ ਪਵਿੱਤਰ ਮਿੱਟੀ ਨੂੰ ਜਦੋਂ ਵੀ ਮੱਥੇ ਨਾਲ ਲਾ ਕੇ ਮੰਜ਼ਿਲ ਨੂੰ ਆਰੰਭਿਆ ਤਾਂ ਹਰ ਮੰਜ਼ਿਲ ਨੇ ਇੱਥੋਂ ਦੇ ਜੁਝਾਰੂਆਂ ਦਾ ਮੱਥਾ ਚੁੰਮਿਆ।

ਐਨੀਆਂ ਸਾਰੀਆਂ ਪ੍ਰਾਪਤੀਆਂ ਨੂੰ ਮਾਨਣ ਵਾਲਾ ਇਹ ਮੋਗਾ ਇਲਾਕਾ ਖੇਡ ਮੈਦਾਨ ਵਿੱਚ ਵੀ ਆਪਣੀ ਸਰਦਾਰੀ ਬਣਾਈ ਬੈਠਾ ਹੈ। ਜੋ ਜੋ ਵੀ ਇਸ ਮੋਗੇ ਇਲਾਕੇ ਦੇ ਖੇਡ ਜੁਝਾਰੂਆਂ ਨੇ ਮੱਲਾਂ ਮਾਰੀਆਂ ਹਨ, ਉਹਨਾਂ ਦਾ ਵਿਵਰਣ ਇੱਕ ਗੌਰਵ ਭਰਿਆ ਹੈ। ਜਿੱਥੇ-ਜਿੱਥੇ ਵੀ ਇਸ ਗੌਰਵ ਦੇ ਅੱਖਰ ਉੱਕਰੇ ਹਨ, ਉਹ ਸੁਨਹਿਰੀ ਲਾਈਨਾਂ ਸਾਡੇ ਇਤਿਹਾਸ ਦਾ ਮਾਣ ਹਨ। ਉਹਨਾਂ ਸੁਨਹਿਰੀ ਲਾਈਨਾਂ ਕਰਕੇ ਹੀ ਸਾਡਾ ਇਹ ਇਤਿਹਾਸ ਪਰਮ ਪਵਿੱਤਰ ਹੈ।

ਮੋਗੇ ਇਲਾਕੇ ਦੇ ਹਾਕੀ ਖਿਡਾਰੀ ਤਾਂ ਏਸ਼ੀਆਂ ਜਿਹੀਆਂ ਖੇਡਾਂ ਖੇਡਣ ਦੇ ਨਾਲ-ਨਾਲ ਉਲੰਪਿਕ ਵਿੱਚ ਵੀ ਹਾਕੀ ਖੇਡ ਕੇ ਆਪਣੀ ਧਾਂਕ ਜਮਾ ਚੁੱਕੇ ਹਨ ਅਤੇ ਵਧੀਆ ਸਥਾਨਾਂ 'ਤੇ ਰਹਿ ਕੇ ਨਾਮਣਾ ਖੱਟਿਆ ਹੈ। ਰਣਜੀਤ ਟਾਈਗਰ ਨੇ ਤਾਂ ਢੇਰ ਸਾਰੇ ਇਨਾਮ ਜਿੱਤ ਕੇ ਮੋਗੇ ਇਲਾਕੇ ਨੂੰ ਮਾਣ ਦਿਵਾਇਆ ਹੈ। ਪੂਰੇ ਛੱਬੀ ਇਨਾਮ ਪ੍ਰਾਪਤ ਕੀਤੇ ਸਨ। 1928 ਤੋਂ ਲੈ ਕੇ ਇਹ ਖੇਡ ਸਿਤਾਰਾ 1935 ਤੱਕ ਹਰ ਖਿੱਤੇ ਦੇ ਖੇਡ ਮੈਦਾਨ ਵਿੱਚੋਂ ਮੱਲਾਂ ਮਾਰਦਾ ਰਿਹਾ ਹੈ। ਇਸਦੀ ਇੱਕ ਲੋਹ ਖਿਡਾਰੀ ਕਰਕੇ ਧਾਂਕ ਰਹੀ ਹੈ। ਉਹਨਾਂ ਸਮਿਆਂ ਵਿੱਚ ਜੋ ਸ਼ੁਹਰਤ ਮੋਗੇ ਨੂੰ ਪ੍ਰਾਪਤ ਸੀ, ਉਹ ਇੱਕ ਨਿਰਾਲੀ ਹੀ ਸ਼ਾਨੋਂ-ਸ਼ੌਕਤ ਵਾਲੀ ਸੀ, ਜੋ ਇਤਿਹਾਸ ਵਿੱਚ ਇੱਕ ਰੌਸ਼ਨ ਮੀਨਾਰ ਹੈ। ਇਸ ਰੌਸ਼ਨੀ ਦੇ ਮੀਨਾਰ ਤੋਂ ਜੋ ਸੇਧ ਪ੍ਰਾਪਤ ਹੋਈ ਹੈ, ਉਹਨਾਂ ਸਦਕਾ ਹੀ ਅੱਜ ਮੋਗਾ ਇਲਾਕਾ ਆਪਣੇ ਪੂਰੇ ਜਾਹੋ-ਜਲਾਲ ਵਿੱਚ ਹੈ।

ਪੰਜਾਬ ਦੀ ਹਾਕੀ ਟੀਮ ਵਿੱਚ ਲੰਬਾ ਸਮਾਂ ਮੋਗੇ ਇਲਾਕੇ ਦੇ ਖਿਡਾਰੀਆਂ ਦੀ ਧਾਂਕ ਰਹੀ। ਇਹ ਵੀ ਮੋਗੇ ਇਲਾਕੇ ਲਈ ਮਾਣ ਵਾਲੀ ਗੱਲ ਹੀ ਹੈ। ਮੁਹੰਮਦ ਆਜ਼ਮ, ਜੋ



ਪਾਕਿਸਤਾਨੀ ਟੀਮ ਦਾ ਕਾਮਯਾਬ ਲਿਫਟ ਆਊਟ ਖਿਡਾਰੀ ਹੈ, ਉਹ ਵੀ ਮੋਗੇ ਇਲਾਕੇ ਦਾ ਹੀ ਸੀ। ਕੁਲਵੰਤ ਅਰੋੜਾ, ਕਰਮ ਸਿੰਘ, ਗੁਰਮੇਲ ਸਿੰਘ, ਵਿਨੋਦ ਕੁਮਾਰ, ਮੇਜਰ ਸਿੰਘ, ਵਿਜੇ ਕੁਮਾਰ ਕਾਲੀਆ, ਚਰਨਜੀਤ ਸਿੰਘ, ਦੀਪਕ ਜੈਦਕਾ, ਕਰਮ ਸਿੰਘ ਆਦਿ ਪ੍ਰਸਿੱਧ ਹਾਕੀ ਖਿਡਾਰੀ ਹੋਏ ਹਨ ਜਿੰਨ੍ਹਾਂ ਨੇ ਇਸ ਇਲਾਕੇ ਨੂੰ ਮਾਣ ਸਤਿਕਾਰ ਦਿਵਾਇਆ ਹੈ। ਇਸ ਤਰ੍ਹਾਂ ਹਾਕੀ ਦੀ ਜੋਖ਼ਮਾਂ ਭਰੀ ਖੇਡ ਵਿੱਚ ਪ੍ਰਾਪਤੀਆਂ ਕਰਨ ਵਿੱਚ ਜਿੱਥੇ ਇਹ ਇਲਾਕਾ ਮੋਹਰੀ ਰਿਹਾ ਹੈ, ਉੱਥੇ ਇਸ ਇਲਾਕੇ ਦੇ ਗਭਰੂਆਂ ਨੇ ਅਥਲੈਟਿਕਸ ਵਿੱਚ ਵੀ ਚੰਗਾ ਨਾਮਣਾ ਖੱਟਿਆ ਹੈ। ਅਰਵਿੰਦਰ ਕੁਮਾਰ, ਰੋਹਿਤ, ਗੁਰਚਰਨ ਸਿੰਘ ਗਿੱਲ, ਪ੍ਰਿੰ: ਪਾਲੀ, ਅਨਿਲ ਕੁਮਾਰ ਗੁਪਤਾ ਆਦਿ ਅਥਲੈਟਿਕਸ ਦੇ ਪ੍ਰਸਿੱਧ ਖਿਡਾਰੀ ਰਹਿ ਚੁੱਕੇ ਹਨ।

ਸ. ਕਰਨੈਲ ਸਿੰਘ 'ਤਪਲਾ' ਪਿੰਡ ਬੁੱਧ ਸਿੰਘ ਵਾਲਾ ਆਰਮੀ ਵਿੱਚ ਰਹਿ ਕੇ ਜਿੱਥੇ ਅਥਲੈਟਿਕਸ ਦੇ ਪ੍ਰਸਿੱਧ ਖਿਡਾਰੀ ਸਨ, ਨਾਲ ਹੀ ਨਾਲ ਆਰਮੀ ਸਪੋਰਟਸ ਦੇ ਕੰਟਰੋਲਰ ਵੀ ਸਨ। ਉਪਰੋਕਤ ਪ੍ਰਾਪਤੀਆਂ ਨੂੰ ਜਦੋਂ ਪੜ੍ਹਿਆ ਜਾਂਦਾ ਹੈ ਤਾਂ ਦਿਲ ਦੀਆਂ ਗਹਿਰਾਈਆਂ ਵਿੱਚੋਂ ਸੰਦਲੀ ਜਿਹੇ ਬੋਲ ਨਿੱਕਲਦੇ ਹਨ :

ਖੇਡ ਦੇ ਮੈਦਾਨ ਵਿੱਚ ਸਦਾ ਹੀ ਅਮਰ ਰਹਿੰਦੇ,  
ਦਾਤਾ ਤੇ ਭਗਤ ਜਿਵੇਂ ਰਹਿੰਦੇ ਨੇ ਜਹਾਨ 'ਤੇ।  
ਬਲ ਨਾਲ ਜਿਹੜੇ ਪੈੜਾਂ ਪਾਉਂਦੇ ਨੇ ਮੈਦਾਨ ਵਿੱਚ,  
ਰਹਿੰਦੀਆਂ ਨੇ ਯਾਦਾਂ ਸਦਾ ਤਾਜ਼ਾ ਹੀ ਜਹਾਨ 'ਤੇ।  
ਭਗਤੀ ਐ ਖੇਡਣਾ ਮੈਦਾਨ ਵਿੱਚ ਸੂਰਾ ਬਣ,  
ਨਿੱਤ ਨਿੱਤ ਜੰਮਣਾ ਐ ਕਿਹੜਾ ਬਈ ਜਹਾਨ 'ਤੇ।  
ਰੱਖਦੇ ਨੀ ਲਾਜ ਜਿਹੜੇ ਖੇਡ ਦੇ ਮੈਦਾਨ ਦੀ,  
ਪੈਣ ਫਿਟਕਾਰਾਂ ਝੂਠੇ ਦੋਖੀਆਂ ਦੀ ਸ਼ਾਨ 'ਤੇ।

ਮੋਗੇ ਇਲਾਕੇ ਦੀਆਂ ਇਹਨਾਂ ਵਿਲੱਖਣ ਪ੍ਰਾਪਤੀਆਂ ਅਤੇ ਤਰੱਕੀ ਨੂੰ ਦੇਖ ਕੇ ਮਨ ਇੱਕ ਅਗੰਮੀ ਖ਼ੁਸ਼ੀ ਵਿੱਚ ਝੂੰਮਣ ਜਿਹਾ ਲੱਗ ਜਾਂਦਾ ਹੈ। ਇਹ ਉਹ ਇਲਾਕਾ ਹੈ ਜਿੱਥੇ ਕਦੇ ਖੇਤੀ ਤੋਂ ਸਿਵਾ ਕਿਸੇ ਨੂੰ ਕੋਈ ਹੋਰ ਸੋਝੀ ਵੀ ਨਹੀਂ ਸੀ। ਪਰ ਅੱਜ ਇਹ ਮਲਵਈ ਮੋਗੇ ਦੀ ਸੂਹੀ ਧਰਤੀ 'ਤੇ ਜੰਮਪਲ ਹਰ ਪਾਸੇ ਹੀ ਆਪਣੀ ਧਾਂਕ ਜਮਾਈ ਬੈਠੇ ਹਨ।

ਕਬੱਡੀ ਪੰਜਾਬੀਆਂ ਦੀ ਮਾਂ ਖੇਡ ਹੈ। ਕਿਸੇ ਸਮੇਂ ਇਹ ਖੇਡ ਕਿਸੇ ਸੀਮਤ ਜਿਹੇ ਘੇਰੇ ਵਿੱਚ ਹੀ ਸੀ ਪਰ ਅੱਜ ਇਹ ਕੌਮਾਂਤਰੀ ਹੱਦਾਂ ਬੰਨੇ ਪਾਰ ਕਰ ਚੁੱਕੀ ਹੈ। ਜੇਕਰ ਇਸ ਮਾਂ ਖੇਡ ਦੇ ਜਠੇਰੇ ਪੁੱਤਰਾਂ ਦੀ ਗਹੁ ਨਾਲ ਭਾਲ ਕਰਨੀ ਹੋਵੇ ਜਾਂ ਅਨਮੁੱਲੇ ਹੀਰੇ ਲੱਭਣੇ ਹੋਣ ਤਾਂ ਸਾਡਾ ਰੰਗਲਾ ਪੰਜਾਬ ਇਹਨਾਂ ਹੀਰਿਆਂ ਦੀ ਖਾਣ ਹੈ। ਜੇ ਇਹਨਾਂ ਹੀਰਿਆਂ ਦੀ

ਕਿਸੇ ਖ਼ਾਸ ਇਕਾਈ ਦੀ ਗੱਲ ਦੀ ਚਰਚਾ ਹੋਈ ਤਾਂ ਉਹ ਚਰਚਿਤ ਇਕਾਈ ਹੈ ਮੋਗਾ ਇਲਾਕਾ। ਜਿਸ ਨੂੰ ਮਾਣ ਹੈ ਆਪਣੇ ਕਬੱਡੀ ਖਿਡਾਰੀਆਂ 'ਤੇ ਅਤੇ ਜਿੰਨ੍ਹਾਂ ਨੇ ਦੇਸ਼ ਵਿਚ ਹੀ ਨਹੀਂ ਸਗੋਂ ਮੁਲਕ ਭਰ ਦੇ ਦੇਸ਼ਾਂ ਵਿਚ ਕਬੱਡੀ ਦੇ ਮੈਦਾਨ ਵਿੱਚੋਂ ਜਿੱਤਾਂ ਪ੍ਰਾਪਤ ਕਰਕੇ ਆਪਣੇ ਮੋਗੇ ਇਲਾਕੇ ਦਾ ਸਿਰ ਉੱਚਾ ਕੀਤਾ ਹੈ। ਉਹਨਾਂ ਉੱਚ ਕੋਟੀ ਦੇ ਖਿਡਾਰੀਆਂ ਵਿੱਚੋਂ ਇੱਕ ਦਾ ਨਾਮ ਹੈ ਬਿੱਲੂ ਰਾਜਿਆਣਾ। ਉਹ ਖਿਡਾਰੀ ਅੱਜ ਉਨਾਸੀ ਸਾਲ ਦੀ ਉਮਰ ਨੂੰ ਢੁੱਕਿਆ ਹੋਇਆ ਹੈ। ਜਿਸ ਦੀ ਟੀਮ ਨੇ ਕਿਲ੍ਹਾ ਰਾਇਪੁਰ, ਰੋਡੇ ਕਾਲਜ ਜਿਹੀਆਂ ਪੰਜਾਬ ਦੀਆਂ ਮਸ਼ਹੂਰ ਕਬੱਡੀ ਗਰਾਊਂਡਾਂ ਵਿੱਚੋਂ ਜਿੱਤਾਂ ਪ੍ਰਾਪਤ ਕੀਤੀਆਂ ਸਨ। ਇਹਨਾਂ ਨੂੰ ਉਹਨਾਂ ਸਮਿਆਂ ਵਿਚ ਮਹਾਰਾਜਾ ਫਰੀਦਕੋਟ ਵੱਲੋਂ ਸੋਨੇ ਦੇ ਤਮਗੇ ਨਾਲ ਸਨਮਾਨਿਆ ਗਿਆ ਸੀ।

ਬਾਬਾ ਮੇਹਰ ਸਿੰਘ 'ਮੋਹਲਾ' ਰੋਡੇ, ਜਿਹੜਾ ਕਿਲ੍ਹਾ ਰਾਇਪੁਰ ਵਰਗੀਆਂ ਕਬੱਡੀ ਦੀਆਂ ਮਸ਼ਹੂਰ ਗਰਾਊਂਡਾਂ ਵਿਚ ਮੰਨਿਆਂ ਪ੍ਰਮੰਨਿਆ ਮੋਰਚਾ ਫੜਨ ਵਿਚ ਚੁੰਬਕੀ ਸ਼ਕਤੀ ਰੱਖਦਾ ਸੀ। ਇਹਨਾਂ ਦਾ ਰਿਕਾਰਡ ਸੀ ਕਿ ਮੋਰਚਾ ਫੜ੍ਹ ਕੇ ਕਿਸੇ ਨੂੰ ਛੱਡਿਆ ਨਹੀਂ ਸੀ। ਅਨੇਕਾਂ ਹੀ ਮਾਨ ਸਨਮਾਨ ਪ੍ਰਾਪਤ ਕੀਤੇ ਸਨ ਇਹਨਾਂ ਨੇ।

ਕਬੱਡੀ ਪੰਜਾਬੀਆਂ ਲਈ ਕੋਈ ਨਵੀ ਖੇਡ ਨਹੀਂ। ਇਹ ਖੇਡ ਇਹਨਾਂ ਨੂੰ ਵਿਰਸੇ ਵਿੱਚੋਂ ਹੀ ਮਿਲੀ ਹੈ। ਜਦ ਵੀ ਕਦੇ ਇਹਨਾਂ ਨੂੰ ਵਿਹਲ ਮਿਲਦੀ ਹੈ ਤਾਂ ਇਹ ਧਰਤੀ ਮਾਂ ਦੀ ਪੋਲੀ ਜਿਹੀ ਹਿੱਕ 'ਤੇ ਵਰਜ਼ਿਸ਼ਾਂ ਕਰਕੇ, ਖੇਡਾਂ ਖੇਡ ਕੇ ਜੁਆਨ ਹੋਏ ਹਨ। ਅੱਜ ਭਲਾਂ ਇਸ ਖੇਡ ਨੂੰ ਅੰਤਰਰਾਸ਼ਟਰੀ ਪੱਧਰ 'ਤੇ ਖੇਡਿਆ ਜਾਂਦਾ ਹੈ ਪਰ ਮੋਗੇ ਇਲਾਕੇ ਦੇ ਗਭਰੂਆਂ ਦੀ ਤਾਂ ਇਹ ਜ਼ੋਰ ਅਜ਼ਮਾਉਣ ਵਾਲੀ ਪਿਤਾ ਪੁਰਖੀ ਖੇਡ ਹੈ। ਮੋਗੇ ਇਲਾਕੇ ਨੂੰ ਮਾਣ ਹੈ ਉਹਨਾਂ ਖਿਡਾਰੀਆਂ 'ਤੇ, ਜਿਹਨਾਂ ਦੀਆਂ ਪਾਈਆਂ ਪੈੜਾਂ 'ਤੇ ਚੱਲ ਕੇ ਅੱਜ ਦੇ ਕਬੱਡੀ ਖਿਡਾਰੀਆਂ ਨੇ ਨਾਮਣਾ ਖੱਟਿਆ ਹੈ ਅਤੇ ਮਾਣ ਵਧਾਇਆ ਹੈ। ਉਹ ਪੈੜਾਂ ਪਾਉਣ ਵਾਲੇ ਖਿਡਾਰੀ ਨੰਜੀ ਵੈਰੋਕੇ, ਮੱਖਣ ਚੜਿੱਕ, ਸ. ਸਾਧੂ ਸਿੰਘ ਬੈਰਾੜ।

ਇਹਨਾਂ ਮਹਾਨ ਰਹਿਬਰਾਂ ਦੀਆਂ ਪੈੜਾਂ 'ਤੇ ਚੱਲਣ ਵਾਲੇ ਸਾਡੇ ਮੋਗੇ ਜ਼ਿਲ੍ਹੇ ਦੇ ਅੰਤਰਰਾਸ਼ਟਰੀ ਪੱਧਰ ਦੇ ਖਿਡਾਰੀ ਹਨ। ਸੇਵੀ ਨਾਥੇਵਾਲੀਆ, ਜਿੰਨ੍ਹਾਂ ਨੇ ਜੈਵਲਿਨ ਥਰੋ, ਵਾਲੀਬਾਲ, ਅਥਲੈਟਿਕਸ ਵਰਗੀਆਂ ਖੇਡਾਂ ਵੀ ਖੇਡੀਆਂ, ਪਰ ਕਬੱਡੀ ਵਿੱਚ ਜੋ ਨਾਮਣਾ ਖੱਟਿਆ ਹੈ, ਉਸ 'ਤੇ ਸਾਨੂੰ ਮਾਣ ਹੈ। ਇਹਨਾਂ ਨੇ ਆਪਣੀ ਟੀਮ ਵੀਰੂ ਵੱਡਾ ਘਰ, ਬਿੰਦਰ ਕੰਡਿਆਲ, ਸੀਰਾ ਭਿੰਡਰ, ਮੰਦਰ ਲੰਡੇ, ਮੱਖਣ ਚੜਿੱਕ ਆਦਿ ਸਾਥੀ ਖਿਡਾਰੀਆਂ ਨਾਲ ਜਿੱਥੇ 1980 ਵਿੱਚ ਪੀ.ਏ.ਪੀ. ਨਾਲ ਇੱਕ ਵਧੀਆ ਖੇਡ ਪ੍ਰਦਰਸ਼ਨ ਕਰਕੇ ਇੱਕ ਚੈਂਪੀਅਨਸ਼ਿਪ ਜਿੱਤੀ ਸੀ, ਉੱਥੇ ਆਪਣੇ ਕੋਚ ਸੰਤੋਖ ਸਿੰਘ ਦੀ ਕੋਚਿੰਗ ਨਾਲ ਕਨੇਡਾ ਅਮਰੀਕਾ ਵਿੱਚ ਜਾ ਕੇ ਵੀ ਵਧੀਆ ਖੇਡ ਪ੍ਰਦਰਸ਼ਨ ਕੀਤੇ ਹਨ।



ਮੋਗਾ ਇਲਾਕਾ ਖਿਡਾਰੀਆਂ ਦਾ ਘਰ ਹੈ ਅਤੇ ਹਰ ਖੇਡ ਵਿੱਚ ਸਿਰਫ ਖੇਡਣ ਵਾਲੇ ਖਿਡਾਰੀ ਹੀ ਨਹੀਂ ਹਨ ਸਗੋਂ ਹਰ ਖੇਡ ਇੱਕ ਸੰਸਥਾ ਰੂਪ ਵਿੱਚ ਹੈ ਜਿਸ ਵਿੱਚ ਖਿਡਾਰੀਆਂ ਦੀ ਗਿਣਤੀ ਅਣਗਿਣਤ ਹੀ ਹੈ। ਇਹਨਾਂ ਖਿਡਾਰੀਆਂ ਦੀ ਚੋਟੀ ਦੀ ਕਤਾਰ ਵਿੱਚ ਰਹੇ ਹਨ 'ਤਾਰੀ ਕੋਟਲੇ ਵਾਲਾ'। ਜਿੰਨ੍ਹਾਂ ਨੇ 1972–73 ਤੋਂ ਕਬੱਡੀ ਖੇਡਣੀ ਸ਼ੁਰੂ ਕੀਤੀ ਅਤੇ 1979–80 ਤੱਥ ਅਨੇਕਾਂ ਚੈਂਪੀਅਨ ਮੈਚਾਂ ਵਿੱਚ ਖੇਡ ਕੇ ਵਾਹ-ਵਾਹ ਖੱਟੀ। ਉਹ ਅੱਜਕਲ ਟੂਰਨਾਮੈਂਟਾਂ ਵਿੱਚ ਅੰਪਾਇਰ ਦੀ ਸੇਵਾ ਨਿਭਾਉਂਦੇ ਹਨ।

ਕਲਾ ਭਾਵੇਂ ਕੋਈ ਵੀ ਹੋਵੇ, ਜੇਕਰ ਅਸੀਂ ਉਸ ਕਲਾ ਨੂੰ ਸਮਰਪਿਤ ਹੋ ਜਾਈਏ ਤਾਂ ਉਹ ਕਲਾ ਇਲਸਾਨ ਨੂੰ ਇੱਕ ਇਹੋ ਜਿਹੀ ਬੁਲੰਦੀ 'ਤੇ ਲੈ ਜਾਂਦੀ ਹੈ ਕਿ ਉਹ ਕਲਾਕਾਰ ਕੁਦਰਤ ਦਾ ਇੱਕ ਕ੍ਰਿਸ਼ਮਾ ਬਣ ਕੇ ਇਲਾਹੀ ਨੂਰ ਨਾਲ ਆਪ ਵੀ ਚਮਕਦਾ ਹੈ ਅਤੇ ਆਪਣੇ ਚੌਗਿਰਦੇ ਨੂੰ ਵੀ ਚਮਕਾ ਦਿੰਦਾ ਹੈ। ਇਸ ਤਰ੍ਹਾਂ ਹੀ ਕਬੱਡੀ ਦੀ ਕਲਾ ਨੂੰ ਸਮਰਪਿਤ ਹੈ 'ਕਾਲਾ ਗਾਜੀਆਣਾ'। ਜੋ ਇੱਕ ਮਸ਼ਹੂਰ ਕਬੱਡੀ ਖਿਡਾਰੀ ਹੋਣ ਦੇ ਨਾਤੇ ਇੱਕ ਵਧੀਆ ਇਨਸਾਨ ਵੀ ਹੈ। ਜਿਸਨੇ ਇਸ ਕਲਾ ਨਾਲ ਦੇਸ਼ ਵਿੱਚੋਂ ਹੀ ਨਹੀਂ ਵਿਦੇਸ਼ਾਂ ਵਿੱਚ ਵੀ ਆਪਣੀ ਕਲਾ ਦਾ ਪ੍ਰਦਰਸ਼ਨ ਕਰਕੇ ਨਾਮਣਾ ਖੱਟਿਆ ਹੈ। 24 ਮਈ 1969 ਨੂੰ ਇਸ ਸੂਹੀ ਧਰਤੀ 'ਤੇ ਜਨਮੇ ਇਸ ਕਾਲੇ ਨੇ ਗੁਰੂ ਨਾਨਕ ਕਾਲਜ ਤੋਂ ਬੀ.ਏ. ਕਰਕੇ 1990 ਵਿੱਚ ਪਹਿਲੀ ਵਾਰ ਇਗਲੈਂਡ, 1996 ਵਿੱਚ ਟੋਰਾਂਟੋ ਕੈਨੇਡਾ ਤੋਂ ਲਗਾਤਾਰ ਤਿੰਨ ਵਾਰ ਵਰਡ ਕੱਪ ਜਿੱਤ ਕੇ ਜਿੱਥੇ ਭਾਰਤ ਦੀ ਝੋਲੀ ਪਾਇਆ, ਨਾਲ ਹੀ ਪੰਜਾਬ ਸਰਕਲ ਸਟਾਈਲ ਕਬੱਡੀ ਜਰਨੈਲ ਬਣ ਕੇ ਆਪਣੀ ਜੰਮਪਲ ਧਰਤੀ ਮੋਗੇ ਨੂੰ ਵੀ ਭਾਗ ਵੀ ਲਾਏ ਹਨ।

ਮਾਲਵੇ ਦੀ ਇਸ ਧਰਤੀ ਨੂੰ ਸ਼ਹੀਦਾਂ ਰਹਿਬਰਾਂ ਦੀ ਧਰਤੀ ਹੋਣ ਦਾ ਮਾਣ ਹਾਸਲ ਹੈ। ਗੁਰੂ ਚਰਨਾਂ ਦੀ ਛੂਹ ਪ੍ਰਾਪਤ ਧਰਤੀ ਨੇ ਜੋ ਲਾਲ ਪੈਦਾ ਕੀਤੇ ਹਨ, ਇਹਨਾਂ ਦੀ ਸੂਹੀ ਸੂਹੀ ਰੌਸ਼ਨੀ ਨੇ ਜੋ ਚਾਨਣ ਖਿਲਾਰਿਆ ਹੈ, ਉਹ ਰਾਤਾਂ ਨੂੰ ਪੁੰਨਿਆ ਦੀ ਰਾਤ ਵਰਗੀ ਰੋਸ਼ਨੀ ਬਖ਼ਸ਼ਦਾ ਹੈ ਸਾਡੇ ਕਬੱਡੀ ਰੰਗਰੂਟਾਂ ਨੂੰ ਅਤੇ ਦਿਨ ਨੂੰ ਅੱਸੂ ਕੱਤਕ ਦੀ ਖਿੜੀ ਦੁਪਹਿਰ ਵਰਗਾ ਨਿੱਘ। ਇਸ ਤਰ੍ਹਾ ਦੀਆਂ ਰੁਸ਼ਨਾਈਆਂ ਨਾਲ ਜਗਮਗ ਕਰਦੀ ਧਰਤੀ ਹੈ ਦੀਨਾ ਸਾਹਿਬ। ਜਿਸ ਇਤਿਹਾਸਕ ਧਰਤੀ 'ਤੇ ਪੈਦਾ ਹੋਇਆ ਹੈ – ਗੁਰਮੀਤ ਗਾਗੋ। ਉਸ ਨੇ ਪੜ੍ਹਾਈ ਦੇ ਨਾਲ ਨਾਲ ਕਬੱਡੀ ਵਿੱਚ ਵੀ ਬਹੁਤ ਨਾਮਣਾ ਖੱਟਿਆ ਹੈ। 19 ਦਸੰਬਰ 1972 ਨੂੰ ਜਨਮੇ ਗਾਗੋ ਨੇ ਦੇਸ਼-ਵਿਦੇਸ਼ ਵਿੱਚ ਕਬੱਡੀ ਖੇਡ ਕੇ ਅਨੇਕਾਂ ਹੀ ਇਨਾਮ ਪ੍ਰਾਪਤ ਕੀਤੇ ਹਨ ਅਤੇ ਸਾਊਥਹਾਲ, ਗਰੇਵਜਿੰਟ, ਗਰਡਸਪੀਟ ਜਿਹੇ ਕੱਪ ਜਿੱਤਣ ਦਾ ਵੀ ਮਾਣ ਹਾਸਲ ਹੈ।

ਇਤਿਹਾਸ ਗਵਾਹ ਹੈ ਕਿ ਮੋਗੇ ਦੀ ਧਰਤੀ ਦਾ ਜ਼ਰਾ ਜ਼ਰਾ ਗੁਰੂ ਚਰਨਾਂ ਦੀ ਛੋਹ ਨਾਲ ਪਵਿੱਤਰ ਹੋਇਆ ਹੈ। ਛੇਵੇਂ ਪਾਤਸ਼ਾਹ ਨੇ ਜਦੋਂ ਜਦੋਂ ਵੀ ਮਾਲਵੇ ਦੀ ਰਮਤ ਕੀਤੀ

ਉਦੋਂ ਉਦੋਂ ਹੀ ਡਰੋਲੀ ਪਿੰਡ ਉਹਨਾਂ ਦੇ ਪ੍ਰਚਾਰ ਦਾ ਕੇਂਦਰ ਰਿਹਾ । ਇਸ ਡਰੋਲੀ ਦੇ ਚੋਗਿਰਦੇ ਨੂੰ ਜੋ ਗੁਰੂ ਸਾਹਿਬਾਂ ਨੇ ਭਾਗ ਲਾਏ ਹਨ, ਉਹਨਾਂ ਭਾਗਾਂ ਦੀ ਬਦੌਲਤ ਹੀ ਪਿੰਡ ਗੱਜਣ ਵਾਲਾ ਦੀ ਧਰਤੀ 'ਤੇ ਪੈਦਾ ਹੋਇਆ – ਪ੍ਰਮਜੀਤ ਸਿੰਘ ਗੀਚਾ । ਜਿਸ ਨੇ ਗੁਰੂ ਵਰੋਸਾਈ ਮਾਤਾ ਕੁਲਵੰਤ ਕੌਰ ਦੀ ਕੁੱਖੋਂ ਪੈਦਾ ਹੋ ਕੇ ਪੜ੍ਹਾਈ ਦੇ ਨਾਲ ਨਾਲ ਅੰਤਰਰਾਸ਼ਟਰੀ ਕਬੱਡੀ ਖਿਡਾਰੀ ਹੋਣ ਦਾ ਮਾਣ ਪ੍ਰਾਪਤ ਕੀਤਾ । ਦੇਸ਼ਾਂ ਵਿਦੇਸ਼ਾਂ ਵਿੱਚ ਕਬੱਡੀ ਦੇ ਮੈਦਾਨਾਂ ਵਿੱਚ ਧੁੰਮਾਂ ਪਾਉਣ ਵਾਲੇ ਗੀਚੇ ਨੇ ਅਨੇਕਾਂ ਹੀ ਮਾਨ ਸਨਮਾਨ ਪ੍ਰਾਪਤ ਕੀਤੇ ਹਨ । 2001 ਵਿੱਚ ਕੈਨੇਡਾ ਵੈਨਕੂਵਰ ਵਿੱਚ ਕਬੱਡੀ ਵਰਡ ਕੱਪ ਵਿੱਚ ਖੇਡਿਆ ਸੀ ਅਤੇ ਇਸਨੂੰ ਬੈਸਟ ਸਟਾਪਰ ਹੋਣ ਦਾ ਮਾਣ ਹਾਸਿਲ ਹੋਇਆ ਸੀ ।

ਮਾਲਵੇ ਦੇ ਪੇਂਡੂ ਖੇਡ ਮੇਲਿਆਂ ਵਿੱਚ ਜੇ ਮੋਹਰੀ ਰਹਿਣ ਵਾਲੇ ਚਮਕਦੇ ਕਬੱਡੀ ਸਿਤਾਰਿਆਂ ਦੀ ਭਾਲ ਕਰਨੀ ਹੋਵੇ ਤਾਂ ਇੱਕਦਮ ਹੀ ਮੋਗੇ ਇਲਾਕੇ ਦੇ ਗਭਰੂਆਂ ਦੀ ਲਿਸਟ ਸਾਡੀਆਂ ਅੱਖਾਂ ਸਾਹਮਣੇ ਆ ਜਾਂਦੀ ਹੈ । ਉਸ ਲਿਸਟ ਵਿੱਚ ਪ੍ਰੀਤ ਦੀਦਾਰੇ ਵਾਲੇ ਦਾ ਨਾਂ ਵੀ ਰੌਸ਼ਨ ਮੀਨਾਰ ਵਾਂਗ ਚਮਕਦਾ ਹੈ । ਪੂਰਾ ਨਾਮ ਜਸਪ੍ਰੀਤ ਸਿੰਘ, ਪਿਤਾ ਸ. ਦਰਸ਼ਨ ਸਿੰਘ ਦੇ ਘਰ ਦਾ ਇਹ ਸਿਤਾਰਾ 1978 ਨੂੰ ਚਮਕਿਆ ਸੀ ਅਤੇ ਇਸ ਸਿਤਾਰੇ ਨੇ ਪੜ੍ਹਾਈ ਦੇ ਨਾਲ ਪੰਜਾਬੀਆਂ ਦੀ ਮਾਂ ਵਰਗੀ ਖੇਡ ਵਿੱਚ ਵੀ ਆਪਣੀ ਰੌਸ਼ਨੀ ਖਿਲਾਰਨੀ ਸ਼ੁਰੂ ਕਰ ਦਿੱਤੀ । ਆਪਣੀ ਖੇਡ ਨੂੰ ਅੰਤਰਰਾਸ਼ਟਰੀ ਪੱਧਰ 'ਤੇ ਲਿਜਾਣ ਦੀ ਸੋਚ ਰੱਖਦਾ ਹੈ ਇਹ ਪ੍ਰੀਤ ਦੀਦਾਰੇਵਾਲੀਆ । ਸ਼ਾਲਾ ! ਇਹ ਮੋਗੇ ਇਲਾਕੇ ਦੇ ਮਾਣ ਇਸ ਤਰ੍ਹਾਂ ਹੀ ਆਪਣੀਆਂ ਮੰਜ਼ਿਲਾਂ ਵੱਲ ਵਧਦੇ ਰਹਿਣ ਅਤੇ ਮੰਜ਼ਿਲਾਂ ਇਹਨਾਂ ਨੂੰ ਆਪਣੀਆਂ ਕਲਾਵਾਂ ਖੁੱਲ੍ਹੀਆਂ ਰੱਖ ਕੇ ਆਉਣ ਦੀ ਤਾਂਘ ਵਿੱਚ ਉਡੀਕਦੀਆਂ ਰਹਿਣ ਅਤੇ ਇਹਨਾਂ ਦੇ ਸੁਪਨਿਆਂ ਨੂੰ ਸਾਕਾਰ ਹੋਣ ਦੀ ਦੀਦ ਪ੍ਰਾਪਤ ਹੋਵੇ ।

ਖੇਡਾਂ ਮਨੁੱਖੀ ਜੀਵਨ ਨੂੰ ਅਰੋਗ ਰੱਖਣ ਲਈ ਮਨੁੱਖੀ ਜੀਵਨ ਦਾ ਇੱਕ ਜ਼ਰੂਰੀ ਅੰਗ ਹਨ । ਸਰੀਰ ਨੂੰ ਅਰੋਗ ਰੱਖਣ ਲਈ ਜਿੱਥੇ ਇਹ ਸਹਾਈ ਹਨ, ਨਾਲ ਹੀ ਨਾਲ ਇਹ ਸਾਡਾ ਵਿਹਲਾ ਸਮਾਂ ਮਨੋਰੰਜਨ ਅਤੇ ਸੁਆਦਲਾ ਬਨਾਉਣ ਵਿੱਚ ਵੀ ਸਹਾਈ ਹਨ । ਇਹ ਮਨਪ੍ਰਚਾਵਾ ਮਨੁੱਖੀ ਸਰੀਰ ਲਈ ਓਨਾ ਹੀ ਜ਼ਰੂਰੀ ਹੈ ਜਿੰਨ੍ਹਾਂ ਕਿ ਅੰਨ-ਪਾਣੀ ਅਤੇ ਹਵਾ । ਇਸ ਨਾਲ ਸਾਡੀ ਆਤਮਾ ਨੂੰ ਨਰੋਆ ਜਿਹਾ ਬਲ ਵੀ ਮਿਲਦਾ ਹੈ।

ਇਸ ਤਰ੍ਹਾਂ ਹੀ ਸਰੀਰਕ ਬਲ-ਸ਼ਕਤੀ ਨਾਲ ਖੇਡਣ ਵਾਲੀ ਹੈ ਇੱਕ ਹੋਰ ਖੇਡ ਹੈ ਘੋਲ । ਇਹ ਖੇਡ ਖੇਡਣ ਵਾਲਿਆਂ ਨੂੰ ਭਲਵਾਨ ਕਿਹਾ ਜਾਂਦਾ ਹੈ । ਇਸ ਭਲਵਾਨੀ ਦੇ ਖੇਤਰ ਵਿੱਚ ਮੋਗੇ ਇਲਾਕੇ ਨੇ ਅਨੇਕਾਂ ਹੀ ਮੱਲਾਂ ਮਾਰੀਆਂ ਹਨ । ਇਸ ਮੋਗੇ ਇਲਾਕੇ ਦੇ ਪਹਿਲਵਾਨਾਂ ਦਾ ਕੋਈ ਸਾਨੀ ਨਹੀਂ ।



ਪਿੰਡ ਦੌਧਰ ਮੋਗੇ ਇਲਾਕੇ ਦਾ ਇੱਕ ਇਤਿਹਾਸਕ ਨਗਰ ਹੈ । ਜਿਸਦੀ ਧਰਤੀ ਨੂੰ ਗੁਰੂ ਪਾਤਸ਼ਾਹ ਦੇ ਚਰਨਾਂ ਦੀ ਪਵਿੱਤਰ ਛੂਹ ਪ੍ਰਾਪਤ ਹੈ । ਇੱਕ ਸਮਾਂ ਸੀ ਜਦ ਭਾਰਤ ਦੇਸ਼ ਲਾਹੌਰ ਤੋਂ ਦਿੱਲੀ ਤੱਕ ਫੈਲਿਆ ਹੋਇਆ ਸੀ । ਇਸ ਵਿਸ਼ਾਲ ਖਿੱਤੇ ਵਾਲੀ ਭਾਰਤ ਮਾਂ ਦੀ ਹਿੱਕ 'ਤੇ ਕੋਈ ਵੀ ਵੰਡ ਵਾਲੀ ਲਕੀਰ ਨਹੀਂ ਸੀ । ਉਸ ਸਮੇਂ ਹੀ ਇਸ ਦੌਧਰ ਪਿੰਡ ਦੀ ਧਰਤੀ 'ਤੇ ਸ. ਗੁਰਬਖ਼ਸ਼ ਸਿੰਘ ਪਹਿਲਵਾਨ ਹੋਇਆ । ਜਿਸਨੇ ਆਪਣੀ ਪਹਿਚਾਨ ਲਾਹੌਰ ਦੀਆਂ ਕੰਧਾਂ ਤੱਕ ਬਣਾਈ ਹੋਈ ਸੀ । ਉਹ ਸਮਾਂ ਚਾਂਦੀ ਦੇ ਰੁਪਏ ਦਾ ਸੀ । ਗੁਰਬਖ਼ਸ਼ ਸਿੰਘ ਨੇ ਜਿੱਥੇ ਜਿੱਥੇ ਆਪਣੇ ਘੋਲ ਦੇ ਜੌਹਰ ਦਿਖਾਏ, ਕਹਿੰਦੇ ਹਨ ਕਿ ਚਾਂਦੀ ਦੇ ਰੁਪਿਆਂ ਦਾ ਮੀਂਹ ਹੀ ਵਰ ਜਾਂਦਾ ਸੀ ।

ਪਿੰਡ ਗਾਜੀਆਣਾ ਬਾਰੇ ਕੌਣ ਨਹੀਂ ਜਾਣਦਾ । ਸਮੁੱਚੇ ਇਲਾਕੇ ਤੋਂ ਇਲਾਵਾ ਇਸ ਪਿੰਡ ਨੂੰ ਤਾਂ ਅੰਗਰੇਜੀ ਹਕੂਮਤ ਵੀ ਆਪਣੇ ਰਿਕਾਰਡ ਦੇ ਪਹਿਲੇ ਪੰਨਿਆਂ 'ਤੇ ਚੜ੍ਹਾਈ ਫਿਰਦੀ ਸੀ । ਇਸ ਸਾਰੇ ਕੁਝ ਦੀ ਹਕੀਕਤ ਸੀ, ਗਾਜੀਆਣੇ ਵਾਲਾ ਕੰਢਾ । ਬੇਸ਼ਕ ਸਮੁੱਚੇ ਭਾਰਤ ਨੂੰ ਅੰਗਰੇਜੀ ਸਾਮਰਾਜਾਂ ਨੇ ਆਪਣੇ ਕਬਜੇ ਵਿੱਚ ਲੈ ਲਿਆ ਸੀ ਪਰ ਇਸ ਕੰਢੇ ਵਰਗੇ ਬਹਾਦਰਾਂ ਨੇ ਅੰਗਰੇਜੀ ਹਕੂਮਤ ਦੀ ਈਨ ਨਹੀਂ ਮੰਨੀ ਸੀ । ਇਹਨਾਂ ਸਮਿਆਂ ਵਿੱਚ ਹੀ ਗਾਜੀਆਣੇ ਦੀ ਧਰਤੀ 'ਤੇ ਪਹਿਲਵਾਨ ਮੋਹਣ ਸਿੰਘ ਗਾਜੀਆਣਾ ਹੋਇਆ । ਉਸਨੇ ਆਪਣੀ ਪਹਿਲਵਾਨੀ ਦੀ ਕਲਾ ਨਾਲ ਇਸ ਪਿੰਡ ਦਾ ਹੀ ਨਹੀਂ ਸਗੋਂ ਮੋਗਾ ਤਹਿਸੀਲ ਦਾ ਨਾਮ ਦੇਸ਼ ਦੀ ਹਰ ਦਿਸ਼ਾ ਵਿੱਚ ਪਹੁੰਚਾ ਦਿੱਤਾ ਸੀ । ਇਸ ਤਰ੍ਹਾਂ ਹੀ 1955–56 ਦੇ ਸਮੇਂ ਅਜੈਬ ਸਿੰਘ ਭਲੂਰ ਪਹਿਲਵਾਨੀ ਦੇ ਖੇਤਰ ਵਿੱਚ ਚੰਗਾ ਮਸ਼ਹੂਰ ਰਿਹਾ ਸੀ ।

ਇਸ ਤਰ੍ਹਾਂ ਹੀ ਮੋਗੇ ਇਲਾਕੇ ਨੂੰ ਦੇਸ਼ ਦੀਆਂ ਹੋਰ ਦਿਸ਼ਾਵਾਂ ਵਿੱਚ ਫੈਲਾਉਣ ਵਾਲੇ ਸ. ਸੁਰਜੀਤ ਸਿੰਘ ਸੈਦੋ, ਸ. ਬੀਘੜ ਸਿੰਘ ਸੈਦੋ, ਸ. ਰੋਧ ਸਿੰਘ ਅਤੇ ਚਰਨਜੀਤ ਸਿੰਘ ਧੂੜਕੋਟ, ਭਾਈ ਪਹਿਲਵਾਨ ਮਧੇਅਵਾਲਾ ਆਦਿ ਹੋਏ ਹਨ, ਜਿੰਨ੍ਹਾਂ ਨੇ ਇਸ ਪਹਿਲਵਾਨੀ ਦੇ ਖੇਤਰ ਵਿੱਚ ਮੱਲਾਂ ਮਾਰ ਕੇ ਆਪਣਾ ਅਤੇ ਆਪਣੇ ਪਿੰਡ ਇਲਾਕੇ ਦਾ ਨਾਂ ਰੌਸ਼ਨ ਕੀਤਾ ।

ਇਸ ਤਰ੍ਹਾਂ ਦੇ ਮਹਾਨ ਖਿਡਾਰੀਆਂ ਦੇ ਜੀਵਨ ਦਰਸ਼ਨ ਸਾਡੇ ਲਈ ਰਾਹ ਹਕੀਕਤਾਂ ਹਨ । ਜਿੰਨ੍ਹਾਂ ਰਾਹ ਹਕੀਕਤਾਂ ਨੂੰ ਪੜ੍ਹ ਘੋਖ ਕੇ ਅਸੀਂ ਆਪਣੇ ਇਲਾਕੇ ਦੀ ਸਰਦਾਰੀ 'ਤੇ ਮਾਣ ਕਰ ਸਕਦੇ ਹਾਂ । ਇਹਨਾਂ ਸਰਦਾਰੀਆਂ ਨਾਲ ਹੀ ਕੌਮਾਂ ਦੇਸਾਂ ਦੇ ਇਤਿਹਾਸਾਂ ਦੀ ਸਿਰਜਨਾ ਹੁੰਦੀ ਹੈ । ਇਹ ਇਤਿਹਾਸ ਸਦਾ ਹੀ ਜਿੰਦਾ ਰਹਿੰਦੇ ਹਨ । ਕਿਉਂਕਿ ਇਹਨਾਂ ਵਿੱਚ ਦੇਸ਼ ਪ੍ਰਵਾਨਿਆਂ ਦੇ ਨਾਲ-ਨਾਲ ਦੇਸ਼ ਕੌਮ, ਸਮਾਜ ਦੇ ਖੇਡ ਜਗਤ ਦੇ ਹੀਰਿਆਂ ਦੀਆਂ ਰੂਹਾਂ ਦੇ ਪਾਏ ਪੂਰਨੇ ਜੋ ਸਮੋਏ ਹੁੰਦੇ ਹਨ ।

ਇਤਿਹਾਸ ਦੀ ਸੱਚਾਈ ਹੀ ਜਵਾਨੀ ਨੂੰ ਜਵਾਲਾ ਬਖ਼ਸ਼ਦੀ ਹੈ । ਜਿਸ ਜਵਾਲਾ ਦੀ

ਤਪਸ਼ ਨਾਲ ਠੰਢੇ ਹੋਏ ਤਨ ਵੀ ਗਰਮਾਇਸ਼ ਵਿੱਚ ਆ ਜਾਂਦੇ ਹਨ ਅਤੇ ਉਹ ਲੱਭਦੇ ਹਨ ਆਪਣੇ ਪੁਰਖਿਆਂ ਦੀਆਂ ਪੈੜਾਂ ਜਿੰਨ੍ਹਾਂ ਵਿੱਚੋਂ ਕੌਡੀ, ਸੌਂਚੀ, ਕੁਸ਼ਤੀ, ਮੁਗਦਰ ਆਦਿ ਦੀ ਮਿੰਨੀ ਮਿੰਨੀ ਖ਼ੁਸ਼ਬੋ ਆਉਂਦੀ ਹੈ ਅਤੇ ਉਹ ਪ੍ਰੇਰਦੀ ਹੈ ਜਵਾਨੀ ਨੂੰ ਆਪਣੇ ਪੁਰਖਿਆਂ ਦੇ ਪਾਏ ਪੂਰਨਿਆਂ 'ਤੇ ਚੱਲਣ ਲਈ।

ਚਾਨਣ ਨੂੰ ਅਪਨਾਉਣ ਲਈ ਤੂੰ ਤੁਰਦਾ ਜਾ ਰਾਹੀ।
ਮੁੱਕ ਜਾਣਾ ਹੈ ਪੰਧ ਸਵੇਰਾ ਹੁੰਦਾ ਜਾਂਦਾ ਏ।
ਨੀਵਾਂ ਹੋ ਕੇ ਲਾਓ ਨਿਸ਼ਾਨਾ ਆਪਣੇ ਦੁਸ਼ਮਣ 'ਤੇ।
ਕਾਫਲਿਆਂ ਵਿੱਚ ਤੁਰੋ, ਅਵੇਰਾ ਹੁੰਦਾ ਜਾਂਦਾ ਏ।
ਦਿਲ ਦੇ ਮਹਿਰਮ ਲਈ ਤੂੰ ਰੱਖਿਆ ਸੀਸ ਤਲੀ ਉੱਤੇ।
ਸੱਚ ਦਾ ਪਰਚਮ ਦੇਖ ਉਚੇਰਾ ਹੁੰਦਾ ਜਾਂਦਾ ਏ।
ਕੁੱਲੀਆਂ ਵਿੱਚੋਂ ਗੂੰਜੀ ਆਵਾਜ਼ ਹੈ ਹੱਕਦਾਰਾਂ ਦੀ।
ਮਹਿਲਾਂ ਦੇ ਵਿੱਚ ਚੁੱਪ ਲਟੇਰਾ ਹੁੰਦਾ ਜਾਂਦਾ ਏ।
ਹੱਕ ਹਿਫ਼ਾਜ਼ਤ ਲਈ ਤਾਂ ਵਾਰੋ ਸੀਸ ਤਲੀ ਧਰ ਕੇ।
ਕੁਰਬਾਨੀ ਨਾਲ ਦੂਰ ਹਨੇਰਾ ਹੁੰਦਾ ਜਾਂਦਾ ਏ।
ਤੁਰਿਆ ਜਾਹ 'ਹਰਨੇਕ' ਇਹ ਮੰਜਲ ਆ ਹੀ ਜਾਣੀ ਏ।
ਕਦਮ ਕਦਮ ਨਾਲ ਤੂੰ ਅਗੇਰਾ ਹੁੰਦਾ ਜਾਂਦਾ ਏ।
ਕਦਮ ਕਦਮ ਨਾਲ ਤੂੰ ਅਗੇਰਾ ਹੁੰਦਾ ਜਾਂਦਾ ਏ।

## ਮੋਗੇ ਇਲਾਕੇ ਦੇ ਲੋਕਾਂ ਦਾ ਸੁਭਾਅ

ਇਨਸਾਨ ਦਾ ਸੁਭਾਅ ਉਸਦੀ ਰਹਿਣੀ-ਬਹਿਣੀ ਕੰਮਕਾਰ ਦੇ ਨਾਲ-ਨਾਲ ਉਸਦੇ ਚੁਗਿਰਦੇ ਖੇਤਰ 'ਤੇ ਵੀ ਨਿਰਭਰ ਕਰਦਾ ਹੈ। ਮੋਗੇ ਇਲਾਕੇ ਵਿੱਚ ਅਨੇਕਾਂ ਜਾਤਾਂ, ਗੋਤਾਂ, ਧਰਮਾਂ ਦੇ ਲੋਕ ਵਸਦੇ ਹਨ। ਇਹਨਾਂ ਦੇ ਇੱਕ ਖਿੱਤੇ ਇਲਾਕੇ ਵਿੱਚ ਵਸਦੇ ਹੋਣ 'ਤੇ ਵੀ ਇਹਨਾਂ ਦੇ ਆਪਸੀ ਸੁਭਾਅ ਵਿੱਚ ਕਾਫੀ ਅੰਤਰ ਹੈ। ਇੱਕ ਆਮ ਹੀ ਕਹਾਵਤ ਹੈ ਕਿ ਜੇ ਬਾਣੀਏ ਨਾਲ ਹੱਟੀ ਵਿੱਚ ਕੋਈ ਲੜ ਪਵੇ ਤਾਂ ਬੱਸ ਏਨਾ ਹੀ ਆਖੇਗਾ – 'ਮੈਂ ਛਟਾਂਕੀ ਮਾਰੂੰਗਾ, ਦੇਵੀ ਦੀ ਸੌਂਹ। ਦੁਕਾਨੋਂ ਬਾਹਰ ਹੋ ਜਾ।' ਇਹ ਸ਼ਾਹੂਕਾਰਾ ਕਰਦੇ ਕਰਕੇ ਛੇਤੀ ਕਿਸੇ ਨਾਲ ਲੜਦੇ ਭਿੜਦੇ ਨਹੀਂ ਭਾਵ ਠੰਢੇ ਸੁਭਾਅ ਦੇ ਹੁੰਦੇ ਹਨ। ਪੰਡਤ, ਨਾਈ, ਮਰਾਸੀ, ਝਿਊਰ ਇਹਨਾਂ ਨੂੰ ਵਗਾਰੀਏ ਕਿਹਾ ਜਾਂਦਾ ਹੈ। ਇਹ ਪਿੰਡ ਵਾਸ਼ਿੰਦਿਆਂ ਦੀ ਖ਼ੁਸ਼ੀ ਗ਼ਮੀ ਵਿੱਚ ਪਹਿਲਾਂ ਸ਼ਰੀਕ ਹੁੰਦੇ ਹਨ। ਇਹ ਕੌਮਾਂ ਛੇਤੀ ਕੀਤੇ ਕਿਸੇ ਦੇ ਸਿਰੇ ਨਹੀਂ ਆਉਂਦੀਆਂ।

ਇਸ ਇਲਾਕੇ ਦੇ ਦਲਿਤਾਂ ਅਤੇ ਜੱਟਾਂ ਦੇ ਸੁਭਾਅ ਵਿੱਚ ਕੋਈ ਜ਼ਿਆਦਾ ਅੰਤਰ ਨਹੀਂ ਹੈ। ਇਹਨਾਂ ਦੀ ਮਿਹਨਤ ਤੋਂ ਸਾਰੀ ਦੁਨੀਆਂ ਹੀ ਭਲੀ-ਭਾਂਤ ਜਾਣੂ ਹੈ। ਇਹ ਸਾਰੀਆਂ ਹੀ ਕੌਮਾਂ ਤੋਂ ਵੱਧ ਸੰਘਰਸ਼ਸ਼ੀਲ ਹਨ। ਇਹਨਾਂ ਦਾ ਮੁੱਢਲਾ ਜੀਵਨ ਰੋਜ਼ੀ-ਰੋਟੀ ਦੀ ਭਾਲ ਲਈ ਅਤੇ ਮਾਲ ਡੰਗਰਾਂ ਦੀਆਂ ਚਰਾਂਦਾਂ ਲਈ ਛੋਟੀਆਂ-ਛੋਟੀਆਂ ਮੁਹਿੰਮਾਂ ਲੜਦਿਆਂ ਬੀਤਿਆ ਹੈ। ਇਸ ਕਰਕੇ ਇਹਨਾਂ ਦੇ ਸੁਭਾਅ ਵਿੱਚ ਗਰਮਜੋਸ਼ੀ ਆਉਣੀ ਸੁਭਾਵਿਕ ਹੀ ਹੈ। ਹਰ ਵੇਲੇ ਮਾਲ ਡੰਗਰ, ਗਾਵਾਂ ਮੱਝਾਂ ਬਲਦ ਬੋਤਿਆਂ ਨਾ ਰਹਿਣ ਖਹਿਣ ਕਰਕੇ ਇਹਨਾਂ ਦੇ ਸੁਭਾਅ ਵਿੱਚ ਕੁੜੱਤਣ, ਅੜੀਅਲਪੁਣਾ, ਕਰਾਰਾਪਣ ਅਤੇ ਬੇਪਰਵਾਹੀ ਦੇ ਨਾਲ-ਨਾਲ ਦਿਆਲੂਪਣ, ਤਰਸ ਭਾਵਨਾ ਅਤੇ ਖੁੱਲ੍ਹਦਿਲੀ ਆਦਿ ਤੱਤ ਪੱਕੇ ਤੌਰ ਤੇ ਭਰੇ ਹੋਏ ਹਨ।

ਵੱਧ ਮਿਹਨਤ ਕਰਕੇ ਅੱਗੇ ਵਧਣ ਦੀ ਭਾਵਨਾ ਇਨਸਾਨ ਵਿੱਚ ਜਿੱਥੇ ਪੂਣ ਦੀ ਲਗਨ ਪੈਦਾ ਕਰਦੀ ਹੈ, ਉੱਥੇ ਅਗਾਂਹ ਵਧੂ ਈਰਖਾ ਵੀ ਪੈਦਾ ਹੁੰਦੀ ਹੈ। ਇਹ ਅਗਾਂਹ ਵਧੂ ਈਰਖਾ ਭਾਵਨਾ ਇਸ ਇਲਾਕੇ ਦੇ ਲੋਕਾਂ ਵਿੱਚ ਜਿੰਨੀ ਵੀ ਕਹਿ ਲਈਏ ਓਨੀ ਹੀ ਹੈ। ਇਸ ਅਗਾਂਹ ਵਧੂ ਭਾਵਨਾ ਕਰਕੇ ਹੀ ਮੋਗਾ ਇਲਾਕਾ ਅੱਜ ਹਰ ਖੇਤਰ ਵਿੱਚ ਮੱਲਾਂ ਮਾਰੀ ਬੈਠਾ ਹੈ।

ਕਰੜਾਪਣ ਵੀ ਸੁਭਾਓ ਦੀ ਇੱਕ ਨੀਤੀ ਹੈ ਇਸ ਇਲਾਕੇ ਦੇ ਲੋਕਾਂ ਦੇ ਕਰੜੇਪਣ ਦੇ ਸੁਭਾਅ ਨੇ ਹੀ ਜੰਡ ਕਰੀਰਾਂ ਨਾਲ ਲੱਥ ਪੱਥ ਹੋਏ ਅਤੇ ਸਦੀਆਂ ਤੋਂ ਸੁੱਤੀ ਜ਼ਮੀਨ, ਜਿਸ ਨੂੰ ਬੰਜਰ ਹੋਣ ਦਾ ਕਲੰਕ ਲੱਗਾ ਹੋਇਆ ਸੀ। ਟਿੱਬੇ ਧੌੜਿਆਂ, ਤੇ ਮੌਸਮੀ ਬਾਰਸ਼ਾਂ ਨਾਲ ਕੱਖ ਕਾਨਾ ਉੱਗਦਾ ਸੀ ਅਤੇ ਤਪਦੀਆਂ ਧੁੱਪਾਂ ਦੀ ਲੋਅ ਨਾਲ ਮੁਰਝਾ ਜਾਂਦਾ ਸੀ। ਇਹਨਾਂ ਪੌਦਿਆਂ ਦੀ ਹੋਰ ਵਧਣ ਦੀ ਆਸ਼ਾ ਅਧੂਰੀ ਹੀ ਰਹਿ ਜਾਂਦੀ ਸੀ। ਇਹਨਾਂ ਉੱਚਿਆਂ ਟਿੱਬਿਆਂ 'ਤੇ ਤਾਂ ਪਸ਼ੂ ਵੀ ਨਹੀਂ ਚੜ੍ਹਦੇ ਸਨ। ਪਰ ਇਸ ਇਲਾਕੇ ਦੇ ਜੱਟ ਸੁਭਾਅ ਲੋਕਾਂ ਨੇ

ਆਪਣੇ ਮੂਲਿਆਂ ਵਰਗੇ ਡੌਲਿਆਂ ਨਾਲ ਇਸ ਧਰਤੀ ਨੂੰ ਹਲੂਣਿਆ । ਆਪਣੇ ਨਿਮਾਣੇ ਸੁਭਾਅ ਨਾਲ ਇਸਨੂੰ ਮਾਤਾ ਦਾ ਖ਼ਿਤਾਬ ਦੇ ਕੇ ਸਤਿਕਾਰ ਸਹਿਤ ਇਸਦੇ ਸੂਹੇ ਪਿੰਡੇ 'ਤੇ ਉੱਗੇ ਜੰਡ ਕਰੀਰਾਂ ਨੂੰ ਪੁੱਟਿਆ । ਸਖ਼ਤ ਮਿਹਨਤ ਨਾਲ ਵਗਦੇ ਪਸੀਨੇ ਨੇ ਇਸਦੇ ਚਰਨਾਂ ਨੂੰ ਧੋਤਾ । ਅੜਬ ਅਤੇ ਖ਼ੂੰਖਾਰ ਸੁਭਾਅ ਵਾਲੇ ਜੰਗਲੀ ਜਾਨਵਰਾਂ ਨਾਲ ਇਹ ਆਪਣੇ ਅਣਖੀਲੇ ਸੁਭਾਅ ਨਾਲ ਪੇਸ਼ ਆਏ ਤਾਂ ਅੱਜ ਉਹ ਜੰਡ ਕਰੀਰਾਂ ਵਾਲੀ ਬੰਜਰ ਧਰਤੀ ਇਹਨਾਂ ਦੇ ਮਿਹਨਤੀ ਸੁਭਾਅ ਕਰਕੇ ਉਪਜਾਊ ਕਰਕੇ ਮਸ਼ਹੂਰ ਹੈ । ਜਦ ਕਦੇ ਕੋਈ ਖ਼ਰੀਦਦਾਰ ਮਾਲਕ ਨਾਲ ਇਸ ਦੇ ਸੌਦੇ ਵੱਟੇ ਦੀ ਗੱਲ ਕਰਦਾ ਹੈ ਤਾਂ ਮਾਲਕ ਸਰਸਰੀ ਹੀ ਆਖ ਦਿੰਦਾ ਹੈ ਕਿ ਇਸ ਵਿੱਚ ਤਾਂ ਸੋਨਾ ਉੱਗਦਾ ਹੈ ਸੋਨਾ ।

ਦੀ ਏਸ਼ੀਅਟਿਕ ਐਨੂਅਲ ਰਜਿਸਟਰ XI 1809 ਦੀ ਲਿਖਤ ਵਿੱਚ ਇੱਕ ਫੌਜੀ ਬੰਗਾਲੀ ਅਫਸਰ ਨੇ ਲਿਖਿਆ ਹੈ ਕਿ ਇਹਨਾਂ ਜੱਟਾਂ ਦਾ ਸੁਭਾਅ ਏਨਾ ਅਣਖੀਲਾ ਅਤੇ ਪ੍ਰਪੱਕਤਾ ਵਾਲਾ ਹੈ ਕਿ ਇਹ ਅੰਮ੍ਰਿਤ ਛਕ ਕੇ ਸਿੰਘ ਸਜਣਗੇ ਅਤੇ ਗੁਰੂ ਨੂੰ ਆਪਣਾ ਆਪ ਅਰਪਨ ਕਰਨਗੇ । ਇਹਨਾਂ ਦਾ ਸਭਾਅ ਬੜਾ ਖਰਾ ਹੈ । ਇਹ ਝੂਠ ਨਹੀਂ ਬੋਲਦੇ, ਠੱਗੀ ਨਹੀਂ ਮਾਰਦੇ । ਦੋਸਤੀ ਹੋ ਗਈ ਤਾਂ ਨਿਰਾਸ਼ ਨਹੀਂ ਕਰਦੇ । ਦੁਸ਼ਮਣੀ ਦਾ ਸ਼ਰੇਆਮ ਐਲਾਨ ਕਰਦੇ ਹਨ । ਇਹ ਗਊਮਾਸ ਤੋਂ ਸਿਵਾ ਮੀਟ, ਸ਼ਰਾਬ ਦੇ ਸ਼ੌਕੀਨ ਹਨ । ਇਹ ਇਹਨਾਂ ਦਾ ਮੁੱਢਲਾ ਸੁਭਾਅ ਹੀ ਹੈ । ਇਹ ਰਹਿਮ ਦਿਲ, ਸਿੱਧੇ ਸਾਦੇ, ਉੱਤਮ ਸ਼ਖ਼ਸੀਅਤ ਅਤੇ ਵਫਾਦਾਰ ਜ਼ੁਬਾਨ ਦੇ ਅਤੇ ਪਕਿਆਈ ਇਹਨਾਂ ਦਾ ਮੁੱਢਲਾ ਸੁਭਾਅ ਹੈ ।

ਉਸ ਨੇ ਅੱਗੇ ਬੜੀ ਖੁੱਲਦਿਲੀ ਨਾਲ ਲਿਖਿਆ ਹੈ ਕਿ ਇਹਨਾਂ ਦੀਆਂ ਬਦਾਮੀ ਰੰਗ ਦੀਆਂ ਜੱਟੀਆਂ ਜਿੰਨੀਆਂ ਸੁਹਣੀਆਂ, ਸੁਨੱਖੀਆਂ ਅਤੇ ਖ਼ੂਬਸੂਰਤ ਹਨ, ਓਨਾ ਹੀ ਇਹਨਾਂ ਦੇ ਸੁਭਾਅ ਵਿੱਚ ਵੀ ਸਲੀਕਾ, ਸਤਿਕਾਰ ਅਤੇ ਉੱਤਮਤਾ ਹੈ ।

ਇੱਕ ਕਹਾਵਤ ਹੈ ਕਿ ਬੁੜੀ ਪੁੱਤਾਂ ਨਾਲ ਨਹੀਂ ਰੱਜਦੀ ਅਤੇ ਚੁੱਲ੍ਹਾ ਸੁਆਹ ਨਾਲ ਨਹੀਂ ਰੱਜਦਾ । ਇਸੇ ਤਰ੍ਹਾਂ ਇਸ ਇਲਾਕੇ ਦੇ ਲੋਕਾਂ ਦਾ ਸੁਭਾਅ ਬੜਾ ਲੋਭੀ ਅਤੇ ਲਾਲਚੀ ਹੈ । ਇਹ ਲੋਕ ਆਪਣੇ ਕਬਜੇ ਕਾਸ਼ਤ ਹੇਠ ਵੱਧ ਤੋਂ ਵੱਧ ਰਕਬਾ ਲਿਆਉਣ ਦੀ ਰੁਚੀ ਵਾਲੇ ਹਨ । ਜਿਸ ਦੇ ਸਿੱਟੇ ਵਜੋਂ ਇਹ ਆਪਣੇ ਆਂਢ-ਗੁਆਂਢ ਵਿੱਚ ਨਾਲ ਲਗਦੀਆਂ ਜ਼ਮੀਨਾਂ ਨੂੰ ਸਿੱਧੇ ਜਾਂ ਅਸਿੱਧੇ ਢੰਗ ਨਾਲ ਆਪਣੇ ਖੇਤ ਵਿੱਚ ਰਲਾਉਣ ਲੱਗ ਪਏ ਹਨ । ਇਹ ਲੋਭੀ ਸੁਭਾਅ ਕਰਕੇ ਆਪਣੇ ਨਾਲ ਲੱਗਦੀਆਂ ਵੱਟਾਂ ਵੱਢਣਾ, ਖਾਲਾਂ ਪਹੀਆਂ ਨੂੰ ਆਪਣੇ ਖੇਤ ਵਿੱਚ ਰਲਾਉਣਾ, ਇਹ ਲੋਭ ਵਾਲਾ ਸੁਭਾਅ ਸਾਰੇ ਜੱਟਾਂ ਵਿੱਚ ਹੀ ਹੈ । ਇਸ ਪੁੱਠੀ ਬਾਨ ਦੇ ਇਹ ਮੁੱਢਲੇ ਆਦੀ ਹਨ ।

ਇਸ ਇਲਾਕੇ ਦੇ ਜੱਟਾਂ ਵਿੱਚ ਜਿੱਥੇ ਅਣਖ ਗੈਰਤ ਕੁੱਟ-ਕੁੱਟ ਕੇ ਭਰੀ ਹੋਈ ਹੈ,



ਉੱਥੇ ਇਹਨਾਂ ਦੀ ਜ਼ੁਬਾਨ ਦੀ ਕੁੜੱਤਣ ਅਤੇ ਅੜੀਅਲ ਸੁਭਾਅ ਵੀ ਕਿਸੇ ਤੋਂ ਲੁਕਿਆ ਛਿਪਿਆ ਨਹੀਂ । ਆਮ ਹੀ ਕਹਾਵਤ ਹੈ ਕਿ ਜੱਟ ਗੰਨਾ ਨਹੀਂ ਦਿੰਦਾ, ਭੇਲੀ ਦੇ ਦਿੰਦਾ ਹੈ । ਇਹਨਾਂ ਦੇ ਪੁੱਛੇ ਤੋਂ ਬਗੈਰ ਕੋਈ ਗੰਨਾ ਵੀ ਪੱਟ ਲਵੇ ਤਾਂ ਇਹ ਦੂਰੋਂ ਹੀ ਆਵਾਜ ਦਿੰਦੇ ਹਨ – ਓਏ ਤੂੰ ਕਿਹੜਾ ਐਂ, ਇਹ ਤੇਰੇ ਪਿਉ ਦਾ ਬੀਜਿਐ । ਕਈ ਵਾਰ ਤਾਂ ਗਾਲ੍ਹਾਂ ਦੀ ਸੂੜ ਵੀ ਵਗ੍ਹਾ ਦਿੰਦਾ ਹੈ ਅਤੇ ਧੌਲ ਧੱਫਾ ਵੀ ਹੋ ਜਾਂਦਾ ਹੈ । ਇਹਲਾਂ ਦੇ ਸੁਭਾਅ ਵਿੱਚ ਗਾਲ੍ਹਾਂ ਸਰਸਰੀ ਜਿਹਾ ਹੀ ਕਰਮ ਹੈ । ਬਿਗਾਨੇ ਨੂੰ ਗਾਲ੍ਹਾਂ ਕੱਢਣ ਦੇ ਨਾਲ ਨਾਲ ਆਪਣੇ ਆਪ ਨੂੰ ਵੀ ਇਹ ਮੰਦਾ ਚੰਗਾ ਆਖ ਜਾਂਦਾ ਹੈ । ਆਪਣੇ ਹੀ ਪਸ਼ੂ ਨੂੰ ਸੰਬੋਧਨ ਕਰਕੇ ਗਾਲ੍ਹ ਕੱਢਦੇ ਹਨ – ਐ ਤੇਰੇ ਰੱਖਦੇ .............. ਇਹ ਆਦਤ ਸੁਭਾਅ ਬਣ ਜਾਂਦਾ ਹੈ । ਇਹਨਾਂ ਗਾਲ੍ਹਾਂ ਦੀ ਜੇ ਕੋਈ ਰੜਕ ਮੰਨ ਜਾਵੇ ਤਾਂ ਲੜਾਈ ਝਗੜੇ ਵੀ ਹੋ ਜਾਂਦੇ ਹਨ । ਥਾਣੇ ਕਚਿਹਰੀ ਤੱਕ ਵੀ ਨੌਬਤ ਪਹੁੰਚ ਜਾਂਦੀ ਹੈ । ਅਦਾਲਤਾਂ ਵਿੱਚ ਹੋਰਨਾਂ ਮੁਕੱਦਮਿਆਂ ਦੀ ਬਿਜਾਏ ਲੜਾਈਆਂ ਝਗੜਿਆਂ ਦੇ ਕੇਸ ਜ਼ਿਆਦਾ ਚਲਦੇ ਹਨ । ਇਹ ਲੋਕ ਕਰਕੇ, ਫਿਰ ਭਰ ਕੇ ਫਿਰ ਵੀ ਸਿੱਖਦੇ ਨਹੀਂ ਅਤੇ ਨਾ ਹੀ ਆਪਣਾ ਭੈੜਾ ਸੁਭਾਅ ਬਦਲਦੇ ਹਨ । ਪਤਾ ਨਹੀਂ ਇੱਕ ਗੰਨੇ ਦੀ ਲੜਾਈ ਪਿੱਛੇ ਕਿੰਨੀਆਂ ਕੁ ਭੇਲੀਆਂ ਗੁਆ ਬੈਠਦੇ ਹਨ ।

ਇਸ ਇਲਾਕੇ ਦੇ ਲੋਕਾਂ ਵਿੱਚ ਪ੍ਰਾਹੁਣਚਾਰੀ ਕਰਨ ਦਾ ਇੱਕ ਵੱਖਰਾ ਹੀ ਸੁਭਾਅ ਹੈ । ਇਹ ਦੋਸਤ , ਮਿੱਤਰ, ਰਿਸ਼ਤੇਦਾਰ ਦੀ ਸੇਵਾ ਵੱਧ ਤੋਂ ਵੱਧ ਕਰਦੇ ਹਨ । ਇਸ ਉਪਰੰਤ ਕੋਈ ਰਾਹੀ-ਪਾਂਧੀ ਰਾਤ ਬਰਾਤੇ ਇਹਨਾਂ ਦੇ ਘਰ ਆ ਜਾਵੇ ਤਾਂ ਇਹ ਆਪਣੇ ਦਿਆਲੂ ਸੁਭਾਅ ਅਨੁਸਾਰ ਰੋਟੀ-ਪਾਣੀ, ਮੰਜਾ-ਬਿਸਤਰਾ ਖ਼ੁਸ਼ ਹੋ ਕੇ ਦੇਣਗੇ । ਮਹਿਮਾਨ ਸਮਝ ਕੇ ਸੇਵਾ ਕਰਨੀ ਇਸ ਇਲਾਕੇ ਦੇ ਲੋਕ ਆਪਣੀ ਵਡਿਆਈ ਸਮਝਦੇ ਹਨ । ਇੱਕ ਮਨੌਤ ਹੈ ਕਿ ਪਟਵਾਰੀ ਨੇ ਸਭ ਤੋਂ ਵੱਧ ਜੱਟਾਂ ਦੇ ਸੁਭਾਅ ਨੂੰ ਜਾਣਿਆ ਬੁੱਝਿਆ ਹੈ । ਪਟਵਾਰੀ ਇਹਨਾਂ ਦੇ ਹਰ ਕੰਮ ਨੂੰ ਪੜਾਵਾਰ ਕਰਦਾ ਹੈ । ਜਿੰਨੀ ਇੱਕ ਵਾਰ ਇਹਨਾਂ ਤੋਂ ............ ਵਗੈਰਾ ਲੈਣੀ ਹੁੰਦੀ ਹੈ, ਉਹ ਕਈ ਵਾਰ ਲੈ ਜਾਂਦਾ ਹੈ । ਇਹਨਾਂ ਦਾ ਸੁਭਾਅ ਹੈ ਕੰਮ ਕਰਕੇ ਅਵੇਸਲੇ ਹੋ ਜਾਣਾ । ਕਈ ਵਾਰ ਤਾਂ ਇਹ ਘੌਲੀ ਸੁਭਾਅ ਕਰਕੇ ਕਾਫੀ ਨੁਕਸਾਨ ਵੀ ਉਠਾ ਲੈਂਦੇ ਹਨ ।

ਇਹਨਾਂ ਲੋਕਾਂ ਦਾ ਸਾਰਾ ਬਿਜਨੈਸ ਹੀ ਅਸਮਾਨ ਦੀ ਖੁੱਲੀ ਛੱਤ ਥੱਲੇ ਹੈ । ਮੀਂਹ, ਹਨੇਰੀਆਂ, ਗੜੇ ਤੂਫਾਨਾਂ ਤੋਂ ਬਚਾਅ ਲਈ ਇਹ ਧਾਰਮਿਕ ਪ੍ਰਵਿਰਤੀਆਂ ਦਾ ਵੀ ਸਹਾਰਾ ਲੈਂਦਾ ਹੈ । ਫਸਲ ਠੀਕ ਠਾਕ ਘਰ ਆ ਜਾਵੇ ਤਾਂ ਇਹ ਲੋਕ ਆਪਣੇ ਸੁਭਾਅ ਅਨੁਸਾਰ ਧਾਰਮਿਕ ਅਸਥਾਨ ਗੁਰਦੁਆਰੇ ਆਦਿ 'ਤੇ ਦਸਵਾਂ ਦਸੌਂਧ ਜਰੂਰ ਦਿੰਦੇ ਹਨ । ਜ਼ਿਆਦਾ ਔੜ ਲੱਗ ਜਾਵੇ ਤਾਂ ਇਸ ਇਲਾਕੇ ਦੇ ਲੋਕ ਇੰਦਰ ਦੇਵਤਾ ਨੂੰ ਖ਼ੁਸ਼ ਕਰਨ ਲਈ ਆਪਣੀ

ਰਹੁ-ਰੀਤ ਅਤੇ ਸੁਭਾਅ ਅਨੁਸਾਰ ਚੋਲਾਂ ਦਾ ਯੱਗ ਕਰਦੇ ਹਨ।

ਇਸ ਇਲਾਕੇ ਵਿੱਚ ਬਹੁਤੇ ਲੋਕਾਂ ਦੀ ਗਿਣਤੀ ਅਰਜੋਈ ਸੁਭਾਅ ਦੀ ਹੈ। ਜਿਸ ਦੀ ਉਦਾਹਰਣ ਹਰ ਪਿੰਡ ਵਿੱਚ ਹੀ ਇਹਨਾਂ ਦੇ ਪੂਜਣ ਅਸਥਾਨ ਬਖੂਹੇ ਬਣੇ ਹੋਏ ਹਨ। ਇਹਨਾਂ ਧਾਰਮਿਕ ਪ੍ਰਵਿਰਤੀਆਂ ਦਾ ਇਹਨਾਂ ਦੀਆਂ ਸੁਆਣੀਆਂ 'ਤੇ ਹੋਰ ਵੀ ਜ਼ਿਆਦਾ ਅਸਰ ਹੈ। ਇਹ ਘਰ ਆਏ ਮੰਗਤੇ ਨੂੰ ਖਾਲੀ ਨਹੀਂ ਮੋੜਦੀਆਂ। ਇਹ ਆਪਣੇ ਦਿਆਲੂ ਸੁਭਾਅ ਅਨੁਸਾਰ ਉਸਨੂੰ ਅੰਨ ਦਾਣਾ ਜਰੂਰ ਦਿੰਦੀਆਂ ਹਨ। ਕਿਸੇ ਕਵੀ ਦੀ ਕਲਮ ਨੇ ਇਹਨਾਂ ਦੇ ਸੁਭਾਅ ਬਾਰੇ ਲਿਖਿਆ ਹੈ :

ਕੈਸਾ ਤੂੰ ਬਣਾਇਆ ਰੱਬਾ ਜੱਟ ਦਾ ਸੁਭਾਅ।
ਨੀਵਾਂ, ਨੇਕ ਅਤੇ ਅੜਬ ਵਿੱਚ ਗੁਣ ਇਹਦੇ।
ਨਰਮ ਫੁੱਲ ਜਿਹਾ, ਗਰਮ ਫੌਲਾਦ ਭੱਠੀ।
ਤਿੱਖਾ ਜਾਪਦਾ ਤਕੱਲੇ ਵਾਂਗ ਸਿਹ ਦੇ।

ਸਾਂਝੀਵਾਲਤਾ ਵਾਲਾ ਸੁਭਾਅ ਇਸਨੂੰ ਗੁਰੂਆਂ, ਪੀਰਾਂ, ਰਹਿਬਰਾਂ ਤੋਂ ਮਿਲਿਆ ਹੈ। ਮੋਗੇ ਦਾ ਇਲਾਕਾ ਪਹਿਲੀ, ਦੂਜੀ, ਛੇਵੀਂ ਅਤੇ ਦਸਵੀਂ ਪਾਤਸ਼ਾਹੀ ਦੇ ਚਰਨਾਂ ਦੀ ਧੂੜ ਨਾਲ ਪਵਿੱਤਰ ਹੈ। ਸਮੇਂ ਸਮੇਂ ਇਸ ਇਲਾਕੇ ਨੂੰ ਗੁਰੂ ਬਖ਼ਸ਼ਿਸ਼ਾਂ ਹੋਈਆਂ ਹਨ। ਇਹ ਦਸਾਂ ਨਹੁੰਆਂ ਦੀ ਕਿਰਤ ਵਾਲਾ ਇਲਾਕਾ ਬੇਸ਼ਕ ਰੁੱਖੀ, ਕੋਰੀ ਬੋਲੀ ਜਰੂਰ ਬੋਲਦਾ ਹੈ, ਪਰ ਇਹਨੇ ਦਿਲ ਦੀਆਂ ਡੂੰਘਿਆਈਆਂ ਤੋਂ ਇਹ ਸੱਚੀ ਸੁੱਚੀ ਹੁੰਦੀ ਹੈ।

ਇਸ ਇਲਾਕੇ ਵਿੱਚ ਵੱਖੋ-ਵੱਖਰੇ ਵਰਗਾਂ ਵਿੱਚੋਂ ਮੁਲਾਜਮਤ ਵਿੱਚ ਆਏ ਪਾੜ੍ਹਿਆਂ ਦੀ ਗਿਣਤੀ ਵੀ ਹੈ। ਹਰ ਜਾਤ ਧਰਮ ਵਿੱਚ ਕਿਸੇ ਥਾਂ ਇਹਨਾਂ ਦੀ ਗਿਣਤੀ ਜ਼ਿਆਦਾ ਹੈ ਅਤੇ ਕਿਤੇ ਘੱਟ ਵੀ ਹੈ। ਇਹਨਾਂ ਮੁਲਾਜਮਤ ਲੋਕਾਂ ਦਾ ਪਿੰਡਾਂ ਜਾਂ ਸ਼ਹਿਰਾਂ ਵਿੱਚ ਵਸਦੇ ਆਮ ਲੋਕਾਂ ਲਈ ਰੱਵਈਆ ਐਨਾ ਜ਼ਿਆਦਾ ਚੰਗਾ ਨਹੀਂ। ਜੇ ਕੋਈ ਆਮ ਪੇਂਡੂ-ਸ਼ਹਿਰੀ ਇਹਨਾਂ ਤੋਂ ਕੰਮ ਧੰਦੇ ਦੀ ਗੱਲ ਪੁੱਛਣ ਜਾਂਦਾ ਹੈ ਤਾਂ ਇਹ ਟੇਢਾ-ਵਿੰਗਾ ਜਾਂ ਅਧੂਰਾ ਜਿਹਾ ਉੱਤਰ ਹੀ ਦਿੰਦੇ ਹਨ।

ਬਹੁਤ ਕਰਕੇ ਅਜਿਹੇ ਵੀ ਅਫਸਰ ਲੋਕ ਇਸ ਖੇਤਰ ਵਿੱਚ ਹਨ ਜਿਹੜੇ ਇਹਨਾਂ ਲੋਕਾਂ ਦੀ ਤਰਾਸਦੀ ਦਾ ਅਹਿਸਾਸ ਕਰਕੇ ਇਹਨਾਂ ਨੂੰ ਪਿਆਰ ਨਾਲ ਕੋਲ ਬਿਠਾਉਂਦੇ ਹਨ ਅਤੇ ਕੰਮ ਵਿੱਚ ਮਦਦ ਕਰਦੇ ਹਨ। ਉਹਨਾਂ ਨੂੰ ਪਤਾ ਹੁੰਦਾ ਹੈ ਕਿ ਰੱਬ ਦੀ ਅਸਲੀ ਇਬਾਦਤ ਤਾਂ ਇਨਸਾਨ ਦੀਆਂ ਮੁਸ਼ਕਲਾਂ ਵਿੱਚ ਸਹਾਈ ਹੋਣਾ ਹੀ ਹੈ। ਜਿਵੇਂ ਬੰਗਾਲੀ ਕਵੀ ਰਬਿੰਦਰ ਨਾਥ ਟੈਗੋਰ ਨੇ ਲਿਖਿਆ ਹੈ ਕਿ ਪ੍ਰਮਾਤਮਾ ਮਾਲਾ ਮਣਕੇ ਫੇਰਨ ਨਾਲ ਅਤੇ ਮੰਦਰਾਂ ਦੀਆਂ ਹਨੇਰੀਆਂ ਕੋਠੜੀਆਂ ਵਿੱਚ ਪੂਜਾ ਕਰਨ ਨਾਲ ਨਹੀਂ ਮਿਲਦਾ। ਉਹ ਤਾਂ



ਸੜਕ ਉੱਤੇ ਰੋੜੀ ਕੁੱਟ ਰਹੇ ਮਜਦੂਰਾਂ ਅਤੇ ਖੇਤੀਂ ਕੰਮ ਕਰ ਰਹੇ ਕਿਸਾਨਾਂ ਨਾਲ ਰਹਿੰਦਾ ਹੈ।

ਅੰਗਰੇਜੀ ਰਾਜ ਸਮੇਂ ਤੋਂ ਹੀ ਇਸ ਇਲਾਕੇ ਦੇ ਜੱਟ ਜ਼ਮੀਨਾਂ ਦੇ ਮਾਲਕ ਹਨ। ਦੇਸ਼ ਆਜਾਦ ਹੋ ਗਿਆ। ਸਵਰਾਜ ਸਥਾਪਤ ਹੋਣ ਨਾਲ ਲੋਕਾਂ ਦੀਆਂ ਚੁਣੀਆਂ ਸਰਕਾਰਾਂ ਆਈਆਂ ਪਰ ਮੋਗੇ ਦਾ ਇਲਾਕਾ ਅਣਗੌਲਿਆ ਹੀ ਰਿਹਾ। ਭ੍ਰਿਸ਼ਟਾਚਾਰ, ਲੁੱਟ-ਖਸੁੱਟ ਤੋਂ ਰਾਹਤ ਤਾਂ ਕੀ ਮਿਲਣੀ ਸੀ, ਖੇਤੀ ਨੂੰ ਵੀ ਕੀਮਤ ਸੂਚਕ ਅੰਕ ਨਾਲ ਨਹੀਂ ਜੋੜਿਆ ਗਿਆ।

## ਮੋਗੇ ਦੀ ਖੇਤਰੀ ਬੋਲੀ

ਬੋਲੀ ਕਿਸੇ ਸਥਾਨ ਦੀ ਜੀਵਨ ਜਾਚ ਦੇ ਨਾਲ ਨਾਲ ਉੱਥੋਂ ਦੇ ਵਸਦਿਆਂ ਦੇ ਉਚੇਰੇ ਪ੍ਰਭਾਵ ਨੂੰ ਵੀ ਦਰਸਾਉਂਦੀ ਹੈ। ਪੰਜਾਬ ਪ੍ਰਦੇਸ਼ ਦੀ ਮਾਂ-ਬੋਲੀ ਪੰਜਾਬੀ ਹੈ। ਪੰਜਾਬੀ ਦਾ ਇਹ ਅਖਾਣ ਪ੍ਰਸਿੱਧ ਹੈ ਕਿ ਬੋਲੀ ਬਾਰਾਂ ਕੋਹਾਂ ਤੇ ਜਾ ਕੇ ਬਦਲ ਜਾਂਦੀ ਹੈ। ਮਿ: ਜਨਬੀਨਜ਼ ਏਰੀਅਨ ਲੈਂਗੋਜ਼ ਆਫ ਇੰਡੀਆ ਆਪਣੀ ਪੁਸਤਕ ਪੰਨਾ 98 'ਤੇ ਲਿਖਦੇ ਹਨ ਕਿ ਪੰਜਾਬੀ ਦੀਆਂ ਐਨੀਆਂ ਉਪ-ਬੋਲੀਆਂ ਹਨ ਕਿ ਉਹਨਾਂ ਦੀ ਗਿਣਤੀ ਕਰਨਾ ਅਸੰਭਵ ਹੈ। ਗ੍ਰੀਅਰਸਨ ਦਾ ਵਿਚਾਰ ਸੀ ਕਿ ਪੰਜਾਬੀ ਬੋਲੀ ਪੰਜਾਬ ਅਤੇ ਲਹਿੰਦੀ ਦੇ ਖੇਤਰ ਤੱਕ ਵੀ ਬੋਲੀ ਜਾਂਦੀ ਸੀ।

ਡਾ: ਗ੍ਰੀਅਰਸਨ, ਜ਼ਿਲ੍ਹਾ ਫਿਰੋਜ਼ਪੁਰ, ਲੁਧਿਆਣਾ, ਰਿਆਸਤ ਫਰੀਦਕੋਟ, ਕਲਸੀਆ ਰਿਆਸਤ ਦੀ ਤਹਿਸੀਲ ਚੜ੍ਹਿਕ, ਮੋਗਾ ਪਟਿਆਲਾ ਆਦਿ ਨੂੰ ਮਾਲਵਾ ਮੰਨਦਾ ਹੋਇਆ ਇਸ ਖੇਤਰ ਦੀ ਬੋਲੀ ਨੂੰ ਹੀ ਪੰਜਾਬੀ ਹੀ ਮੰਨਦਾ ਹੈ। ਇਸ ਮਾਲਵੇ ਖੇਤਰ ਦੀ ਬੋਲੀ ਨੂੰ ਮਲਵਈ ਬੋਲੀ ਵੀ ਆਖਿਆ ਜਾਂਦਾ ਸੀ। ਮਲਵਈ ਪੰਜਾਬੀ ਦੀ ਹੀ ਇੱਕ ਉਪਬੋਲੀ ਹੈ ਜਾਂ ਪੰਜਾਬੀ ਦਾ ਹੀ ਇੱਕ ਥੋੜ੍ਹਾ ਜਿਹਾ ਬਦਲਿਆ ਰੂਪ ਹੈ।

ਡਾ: ਗ੍ਰੀਅਰਸਨ ਇਹ ਵੀ ਮੰਨਦੇ ਹਨ ਕਿ ਲਹਿੰਦੀ ਅਤੇ ਪੋਠੋਹਾਰੀ ਪੰਜਾਬੀ ਇਹ ਭੈਣਾਂ ਹਨ। ਲਹਿੰਦੀ ਪੋਠੋਹਾਰੀ ਅਤੇ ਪੰਜਾਬੀ ਦਾ ਸਾਥਣਾਂ ਮੰਨਣਾ ਉਹਨਾਂ ਦੇ ਇੱਕੋ ਜਿਹੇ ਸ਼ਬਦਾਂ ਦੀ ਬਹੁਤਾਤ ਹੈ। ਪੰਜਾਬੀ ਭਾਸ਼ਾ ਜਾਂ ਲਹਿੰਦੀ ਭਾਸ਼ਾ ਕੋਈ ਵੱਖਰੀਆਂ ਭਾਸ਼ਾਵਾਂ ਨਹੀਂ ਭਾਵ ਸੂਰਜ ਜਿੱਧਰ ਨੂੰ ਲਹਿੰਦਾ ਹੈ ਉਧਰ ਦੇ ਪੰਜਾਬੀਆਂ ਦੀ ਭਾਸ਼ਾ ਬੋਲੀ ਲਹਿੰਦੀ ਹੈ।

ਮਲਵਈ ਭਾਸ਼ਾ ਵੀ ਪੰਜਾਬੀ ਦੀ ਉਪਬੋਲੀ ਹੀ ਹੈ। ਪ੍ਰੋਫੈਸਰ ਪਿਆਰਾ ਸਿੰਘ ਪਦਮ ਵੀ ਮਲਵਈ ਬੋਲੀ ਨੂੰ ਪੰਜਾਬੀ ਦੀ ਉਪਬੋਲੀ ਹੀ ਮੰਨਦੇ ਹਨ।

ਭਾਈ ਮੋਧਾ ਸਿੰਘ ਨੇ ਆਪਣੀ ਪੰਜਾਬੀ ਡਿਕਸ਼ਨਰੀ ਵਿੱਚ ਲਹਿੰਦੇ ਨੂੰ ਪੱਛਮੀ ਇਲਾਕਾ ਮੰਨਿਆ ਹੈ। ਲਹਿੰਦੇ ਭਾਵ ਪੱਛਮੀ ਪੰਜਾਬ ਦੇ ਪੰਜਾਬੀ ਬੋਲਣ ਵਾਲੇ। ਗ੍ਰੀਅਰਸਨ ਸਾਹਿਬ ਨੇ ਤਾਂ ਲਹਿੰਦੀ ਪੰਜਾਬੀ ਬੋਲੀ ਬਾਰੇ ਤਾਂ ਇੱਥੋਂ ਤੱਕ ਲਿਖ ਦਿੱਤਾ ਹੈ ਕਿ ਲਹਿੰਦੀ ਸੁਰਸਤੀ ਤੱਕ ਫੈਲੀ ਹੋਈ ਸੀ। ਇਹਨਾਂ ਬੋਲੀਆਂ ਦੀਆਂ ਹੱਦਬੰਦੀਆਂ ਨੂੰ ਰਵਾਇਤੀ ਹੱਦਾਂ

ਹੀ ਮੰਨਣਾ ਚਾਹੀਦਾ ਹੈ । ਭਾਸ਼ਾ ਵਿਗਿਆਨੀਆਂ ਨੇ ਮਲਵਈ ਦੀ ਅਜਿਹੀ ਹੱਦਬੰਦੀ ਨਿਸ਼ਚਿਤ ਕਰਨ ਦਾ ਯਤਨ ਕੀਤਾ ਹੈ ।

ਪੰਜਾਬ ਦੇ ਰਾਜਨੀਤਿਕ ਪਰਿਵਰਤਨ ਕਰਕੇ ਇਸ ਦੀਆਂ ਹੱਦਾਂ ਵਿੱਚ ਬਹੁਤ ਤਬਦੀਲੀ ਆਈ ਹੈ । ਪਹਿਲਾਂ ਦੇਸੀ ਰਿਆਸਤਾਂ ਪਜਾਬ ਤੋਂ ਬਾਹਰ ਸਨ । ਆਜਾਦੀ ਤੋਂ ਬਾਦ ਇਹਨਾਂ ਨੂੰ ਫਿਰ ਵਿੱਚ ਹੀ ਮਿਲਾ ਲਿਆ ਗਿਆ । ਇਸ ਤਰ੍ਹਾਂ ਨਾਲ ਭਾਸ਼ਾ ਬੋਲੀ ਦੀਆਂ ਹੱਦਾਂ ਨਹੀਂ ਮਾਪੀਆਂ ਜਾਂਦੀਆਂ । ਸ਼ਬਦਾਂ ਦਾ ਰਲਵਾਂਪਣ ਵੀ ਇਸਦੇ ਖੇਤਰ ਨੂੰ ਵਿਸ਼ਾਲ ਕਰਦਾ ਹੈ ਅਤੇ ਸਮੇਂ ਸਮੇਂ ਹੋਏ ਬਦਲਵੇਂ ਰਾਜਨੀਤਿਕ ਪ੍ਰਬੰਧ ਨੂੰ ਦਰਸਾਉਂਦਾ ਹੈ । ਗਿਆਰ੍ਹਵੀਂ ਸਦੀ ਤੋਂ ਲੈ ਕੇ ਸੱਤ ਸਦੀਆਂ ਪੰਜਾਬ ਮੁਸਲਮਾਨ ਸ਼ਕਤੀ ਅਧੀਨ ਰਿਹਾ । ਐਨੇ ਲੰਬੇ ਸਮੇਂ ਵਿੱਚ ਅਨੇਕਾਂ ਸ਼ਬਦ ਵਿਦੇਸ਼ੀ ਹੁੰਦੇ ਹੋਏ ਵੀ ਇਸ ਵਿਸ਼ਾਲ ਹਿਰਦੇ ਵਾਲੀ ਪੰਜਾਬੀ ਵਿੱਚ ਸਮਾ ਗਏ । ਇਸ ਮਾਂ ਪੰਜਾਬੀ ਬੋਲੀ ਦਾ ਹਾਜ਼ਮਾ ਬੜਾ ਸ਼ਕਤੀ ਵਾਲਾ ਹੈ ।

ਫਿਰੋਜ਼ਪੁਰ ਜ਼ਿਲ੍ਹੇ ਦੀ ਤਹਿਸੀਲ ਜ਼ੀਰਾ ਦਾ ਉਤਾੜ ਮਲਵਈ ਖਿੱਤਾ ਸੀ । ਪਰ ਮੁਸਲਮਾਨੀ ਹਕੂਮਤ ਦਾ ਇਸ ਇਲਾਕੇ 'ਤੇ ਪੂਰਾ ਪ੍ਰਭਾਵ ਰਿਹਾ । ਪਰ ਜੱਟ ਖਿੱਤਾ ਹੋਣ ਕਰਕੇ ਪੰਜਾਬੀ ਬੋਲੀ ਇਹਨਾਂ ਦੇ ਮਨਾਂ ਤੋਂ ਵਿਸਰੀ ਨਹੀਂ। ਮੋਗੇ ਦੇ ਚੜ੍ਹਦੇ ਪਾਸੇ ਧਾਲੀਵਾਲਾਂ ਦਾ ਤਪਾ ਸੀ । ਇਹਨਾਂ ਜੱਟਾਂ ਨੇ ਵਿਦੇਸ਼ੀ ਹਕੂਮਤਾਂ ਦੇ ਰਾਜ ਪ੍ਰਬੰਧ ਨੂੰ ਆਪਣੇ ਪਿੰਡੇ 'ਤੇ ਹੰਢਾਇਆ ਪਰ ਆਪਣੀ ਵਿਰਾਸਤ ਮਾਂ-ਬੋਲੀ ਪੰਜਾਬੀ ਨੂੰ ਦਿਲ ਦੀਆਂ ਗਹਿਰਾਈਆਂ ਤੱਕ ਸਾਂਭੀ ਰੱਖਿਆ । ਦੱਖਣ ਵੱਲ ਸਿੱਧੂ ਬੈਰਾੜਾਂ ਦਾ ਰਾਜ ਪ੍ਰਬੰਧ, ਚੌਧਰਾਂ ਰਹੀਆਂ । ਇਹਨਾਂ ਨੇ ਸਮੇਂ ਸਮੇਂ ਮੁਗਲੀਆ ਹਕੂਮਤ ਨਾਲ ਭਿਆਲੀਆਂ ਪਾਈਆਂ । ਪਰ ਆਪਣੀ ਬੋਲੀ ਪੰਜਾਬੀ ਅਤੇ ਸਭਿਆਚਾਰ ਨੂੰ ਇਹਨਾਂ ਨੇ ਅਪਨਾਈ ਰੱਖਿਆ । ਮੋਗਾ ਖ਼ਾਸ ਵੀ ਜੱਟਾਂ ਦਾ ਵਸਾਇਆ ਹੋਇਆ ਹੈ । ਇਸ ਮੋਗੇ ਤੇ ਵੀ ਸਮੇਂ ਸਮੇਂ ਦੀਆਂ ਹਕੂਮਤਾਂ ਦਾ ਵਾਰਾ ਪਹਿਰਾ ਰਿਹਾ । ਇਸਾਈ ਰਾਜ ਸਮੇਂ ਦੀਆਂ ਤਾਂ ਇੱਥੇ ਜੜ੍ਹਾਂ ਲਾਈਆਂ ਹੁਣ ਵੀ ਦੇਖੀਆਂ ਜਾ ਸਕਦੀਆਂ ਹਨ ।ਮੋਗੇ ਦਾ ਏਰੀਆ ਪੰਜਾਬੀ ਜੱਟਾਂ ਦੇ ਖੇਤਰ ਹੈ । ਹੋਰ ਵੀ ਭਾਸ਼ਾਈ ਕੌਮਾਂ ਇਸ ਦੇ ਖਿੱਤੇ ਵਿੱਚ ਵਸਦੀਆਂ ਹਨ । ਪਰ ਜਦ ਵੀ ਤੁਸੀਂ ਇਹਨਾਂ ਨਾਲ ਗੱਲਬਾਤ ਕਰੋਗੇ ਤਾਂ ਤੁਸੀਂ ਸੋਚੋਗੇ ਕਿ ਮੋਗਾ ਵਸਦਾ ਹੀ ਪੰਜਾਬੀ ਮਾਂ-ਬੋਲੀ ਦੀ ਛਤਰ ਛਾਇਆ ਹੇਠ ਹੈ ।

ਮਲਵਈ ਬੋਲੀ ਜਿਸ ਨੂੰ ਪੰਜਾਬੀ ਦੀ ਉਪਭਾਸ਼ਾ ਹੋਣ ਦਾ ਮਾਣ ਹਾਸਿਲ ਹੈ । ਇਹ ਕਿੱਸਾ ਸਾਹਿਤ ਵਿੱਚ ਆਪਣੇ ਠੇਠ ਰੂਪਾਂ ਵਿੱਚ ਇੱਥੇ ਉਪਲਬਧ ਹੈ ਅਤੇ ਇਹ ਵਿਗਿਆਨਿਕ ਭਾਸ਼ਾਈ ਖੋਜ ਲਈ ਬੇਹੱਦ ਸੁੱਚਾ ਅਤੇ ਸ਼ੁੱਧ ਭੰਡਾਰ ਹੈ । ਇਹ ਪੰਜਾਬੀ ਬੋਲੀ ਦੇ ਸ਼ਬਦ ਭੰਡਾਰ ਸਾਡੇ ਲਈ ਮਲਵਈ ਕੋਸ਼ ਵੀ ਹਨ ਅਤੇ ਨਾਲ ਹੀ ਨਾਲ ਇਹ ਸੈਂਕੜੇ ਪ੍ਰਕਿਰਿਆਵਾਂ ਲਈ ਨਿਰੋਲ ਮੌਲਿਕ ਤੇ ਸਹੀ ਸ਼ਬਦ ਦੇ ਕੇ ਇਸਦੀ ਸੰਚਾਰ ਸਮਰਥਾ ਨੂੰ ਵੀ ਵਧਾਉਂਦੇ



ਹਨ । ਮਾਲਵੇ ਦੇ ਪੰਜਾਬੀ ਕਿੱਸਾਕਾਰਾਂ ਨੇ ਬੜੀ ਚੇਤਨਤਾ ਨਾਲ ਰਚਨਾ ਕੀਤੀ ਹੈ ਕਿ ਉਹ ਜਾਣਦੇ ਵੀ ਸਨ ਕਿ ਉਹ ਖ਼ਾਸ ਮਾਲਵੇ ਦੀ ਪੰਜਾਬੀ ਬੋਲੀ ਵਿੱਚ ਹੀ ਰਚਨਾ ਕਰ ਰਹੇ ਹਨ ਨਾ ਕਿ ਕੇਂਦਰੀ ਪੰਜਾਬੀ ਵਿੱਚ । ਨਰਾਇਣ ਸਿੰਘ ਤਾਜਪੁਰੀਆ ਕਿੱਸਾਕਾਰ ਲਿਖਦਾ ਹੈ :

ਬੋਲੀ ਜੱਟ ਮਾਲਵੇ ਦੀ ਬੋਲਣੀ ਜੋ ਆਵਦੀ ਹੈ,
ਹਮ ਤੁਮ ਵਾਲਾ ਕੋਈ ਹਰਫ਼ ਨਾ ਰਲਾਇਆ ਮੈਂ ।

ਮਲਵਈ ਕਿੱਸਾ ਸਾਹਿਤ ਲਿਖਣ ਵਾਲਿਆਂ ਨੇ ਸੁੱਤੇ-ਸਿੱਧ ਹੀ ਨਹੀਂ ਸਗੋਂ ਐਲਾਨੀਆ ਮਲਵਈ ਬੋਲੀ ਵਰਤੀ ਹੈ । ਭਗਵਾਨ ਸਿੰਘ ਕਿੱਸਾਕਾਰ ਲਿਖਦਾ ਹੈ :

ਬੋਲੀ ਖ਼ਾਸ ਮਾਲਵੇ ਦੀ ਭਗਵਾਨ ਸਿੰਘਾ,
ਇਲਮਾਂ-ਬੇਇਲਮਾਂ ਨੂੰ ਖ਼ੂਬ ਸਮਝਾਇਆ ਮੈਂ ।

ਇਸ ਵਿੱਚ ਕੋਈ ਸੰਦੇਹ ਨਹੀਂ ਕਿ ਮੋਗੇ ਦਾ ਇਲਾਕਾ ਪੂਰੇ ਰੂਪ ਵਿੱਚ ਖੇਤੀ ਨਾਲ ਜੁੜਿਆ ਹੋਇਆ ਹੈ । ਇਸ ਇਲਾਕੇ ਦੇ ਖੇਤੀ ਪ੍ਰਧਾਨ ਜੱਟ ਹਨ । ਇਹਨਾਂ ਜੱਟਾਂ ਦੀ ਵੀ ਇੱਕ ਨਿਰਾਲੀ ਬੋਲੀ ਹੈ । ਜਿਸਨੂੰ ਇਹ ਸੁੱਤੇ-ਸਿੱਧ ਹੀ ਬੋਲਦੇ ਹਨ । ਗਾਲ੍ਹਾਂ ਉਹ ਵੀ ਠੇਠ ਪੰਜਾਬੀ ਵਿੱਚ । ਗਾਲ੍ਹਾਂ ਕੱਢਣ ਸਮੇਂ ਇਹ ਸੋਚਦੇ ਨਹੀਂ ਕਿ ਗਾਲ੍ਹ ਕਿਸਨੂੰ ਕੱਢ ਰਹੇ ਹਨ । ਕਈ ਵਾਰ ਆਪ ਨੂੰ ਗਾਲ੍ਹ ਕੱਢ ਜਾਂਦੇ ਹਨ । ਜਦੋਂ ਇਹ ਕਿਸੇ ਪਸ਼ੂ ਨੂੰ ਸੰਬੋਧਨ ਕਰਕੇ ਗਾਲ੍ਹ ਕੱਢਦੇ ਹਨ : ਤੇਰੇ ਰੱਖਦੇ ਦੀ ............ ਉਹ ਪਸ਼ੂ ਰੱਖਿਆ ਕਿਸਦਾ ਹੁੰਦਾ ਹੈ, ਆਪਣਾ ਹੀ ਇਹਨਾਂ ਦਾ । ਕਵੀ ਦੀ ਇਸ ਪੰਜਾਬੀ ਜੱਟ ਬਾਰੇ ਵੰਨਗੀ :

ਕੈਸਾ ਤੂੰ ਬਣਾਇਆ ਰੱਬਾ ਜੱਟ ਇਹ ਪੰਜਾਬੀ ।
ਅਕਲ ਦੇ ਨਾਲ ਇਹਨੇ ਜੋਤ ਲੀ ਜਮੀਨ ਸਾਰੀ ।
ਗਾਲ੍ਹ ਤੇ ਸ਼ਰਾਬ ਦਾ ਇਹ ਮੁੱਢੋਂ-ਮੁੱਢੀ ਆਦੀ ।

ਜਿਵੇਂ ਮਲਵਈ ਭਾਸ਼ਾ ਬੋਲੀ ਪੰਜਾਬ ਦੀ ਹੀ ਇੱਕ ਉਪਬੋਲੀ ਹੈ । ਇਸ ਤਰ੍ਹਾ ਮੋਗਾ ਇਲਾਕਾ ਵੀ ਮਾਲਵੇ ਦਾ ਇੱਕ ਅਟੁੱਟ ਅੰਗ ਹੈ । ਮਾਲਵੇ ਦਾ ਇੱਕ ਵਿਸ਼ਾਲ ਖੇਤਰ ਹੋਣ ਕਰਕੇ ਮਲਵਈ ਬੋਲੀ ਇਸਦੇ ਕਣ ਕਣ ਵਿੱਚ ਸਮੋਈ ਹੋਈ ਹੈ । ਇਸ ਬੋਲੀ ਦੀ ਵਿਸ਼ਾਲਤਾ ਹੋਣ ਕਰਕੇ ਮੋਗੇ ਇਲਾਕੇ ਵਿੱਚ ਬੋਲੀ ਜਾਣ ਵਾਲੀ ਪੰਜਾਬੀ ਕੇਂਦਰੀ ਪੰਜਾਬੀ ਨਾਲੋਂ ਇਸਦੇ ਕੁਝ ਲੱਛਣ ਵੱਖਰੇ ਹਨ । ਇਸ ਇਲਾਕੇ ਵਿੱਚ ਕਈ ਸ਼ਬਦਾਂ ਦੇ ਮੁੱਢਲੇ ਸਵਰ ਘੱਟ ਬੋਲੇ ਜਾਂਦੇ ਹਨ :

| | | |
|---|---|---|
| ਅਖੰਡ ਪਾਠ | = | ਖੰਡ ਪਾਠ |
| ਅਨੰਦ ਕਾਰਜ | = | ਨੰਦ ਕਾਰਜ |
| ਇਕਾਦਸ਼ੀ | = | ਕਾਦਸ਼ੀ |

1947 ਤੋਂ ਬਾਦ ਦੇਸ਼ ਦਾ ਬਟਵਾਰਾ ਹੋ ਗਿਆ। ਲਹਿੰਦੀ ਬੋਲਣ ਵਾਲੇ ਉੱਜੜ ਕੇ ਪੰਜਾਬੀ ਬੋਲਣ ਵਾਲਿਆਂ ਵਿੱਚ ਆ ਕੇ ਵਸ ਗਏ। ਲਹਿੰਦੀ ਦਾ ਸ਼ਬਦ ਥੱਲੇ ਅਤੇ ਪੂਰਬੀ ਦਾ ਸ਼ਬਦ ਹੇਠਾਂ। ਇਹਨਾਂ ਦੇ ਬੋਲਣ ਭਾਵ ਵਿੱਚ ਅੰਤਰ ਹੈ। ਪਰ ਅਰਥ ਭਾਵ ਵਿੱਚ ਨਹੀਂ। ਇਸ ਤਰ੍ਹਾਂ ਹੀ :

| ਪੂਰਬੀ | ਲਹਿੰਦੀ |
|---|---|
| ਮਗਰੋਂ | ਪਿਛੋਂ |
| ਮਹਿੰ | ਮੱਝ |
| ਤਾਂਹ | ਉੱਤੇ |
| ਥਾਂ | ਜਗ੍ਹਾ |
| ਐਧਰ | ਇੱਧਰ |
| ਲੀੜੇ | ਕੱਪੜੇ |
| ਹਿੱਕ | ਛਾਤੀ |
| ਪੋਤਰਾ | ਪੋਤਾ |

ਮੋਗੇ ਦੇ ਇਲਾਕੇ ਵਿੱਚ ਲਹਿੰਦੀ ਵਾਲਿਆਂ ਨੇ ਅਤੇ ਪੂਰਬੀ ਪੰਜਾਬੀ ਵਾਲਿਆਂ ਨੇ ਇਹਨਾਂ ਸ਼ਬਦਾਂ ਦੇ ਅਰਥ ਭਾਵ ਨੂੰ ਸਮ ਮੰਨ ਕੇ ਦੋਨਾਂ ਨੂੰ ਹੀ ਅਪਨਾ ਲਿਆ ਹੈ।



# ਅਧਿਆਇ - ਤੀਜਾ

## ਮੋਗੇ ਖੇਤਰ ਦੀ ਆਰਥਿਕ ਪ੍ਰਿਸ਼ਟਭੂਮੀ

ਮੋਗਾ ਖੇਤਰ ਦੀ ਜ਼ਿਆਦਾ ਵਸੋਂ ਪਿੰਡਾਂ ਵਿੱਚ ਹੀ ਵਸਦੀ ਹੈ। ਇਹ ਸਿੱਧੇ ਰੂਪ ਵਿੱਚ ਖੇਤੀਬਾੜੀ ਨਾਲ ਸਬੰਧਿਤ ਹੈ। ਇਹਨਾਂ ਦੀ ਆਮਦਨ ਦਾ ਮੁੱਖ ਜਰੀਆ ਹੀ ਖੇਤੀਬਾੜੀ ਹੈ। ਪੁਰਾਣੇ ਸਮਿਆਂ ਵਿੱਚ ਇਹ ਲੋਕ ਖੇਤੀ ਕਰਕੇ ਪੇਟ ਭਰਨ ਲਈ ਅੰਨ ਪੈਦਾ ਕਰਦੇ ਸਨ ਅਤੇ ਪਸ਼ੂ ਇਹਨਾਂ ਦਾ ਧੰਨ ਸਰਮਾਇਆ ਹੁੰਦਾ ਸੀ। ਜਿਸ ਜੱਟ ਕੋਲ ਪਸ਼ੂ ਧਨ ਵੱਧ ਹੁੰਦਾ ਸੀ ਉਹ ਹੀ ਆਪਣੇ ਖਿੱਤੇ ਦਾ ਮੁਖੀਆ ਚੌਧਰੀ ਹੁੰਦਾ ਸੀ।

ਇਸ ਖੇਤਰ ਦੇ ਜੱਟ ਹਲ ਅਤੇ ਤਲਵਾਰ ਦੇ ਮਾਹਿਰ ਗਿਣੇ ਜਾਂਦੇ ਹਨ। ਹਲ ਤੋਂ ਭਾਵ ਇਹ ਖੇਤੀਬਾੜੀ ਕਰਨ ਵਿੱਚ ਇਹ ਜੋਰ ਵਾਲੇ ਹਨ ਅਤੇ ਤਲਵਾਰ ਚਲਾਉਣ ਵਿੱਚ ਇਹ ਜੱਥੇ ਵਾਲੇ ਹਨ। ਭਾਵ ਜੋਰ ਜੱਥੇ ਵਿੱਚ ਇਹ ਪ੍ਰਧਾਨ ਹਨ। ਖੇਤੀਬਾੜੀ ਦੇ ਕਿੱਤੇ ਵਿੱਚ ਇੱਥੋਂ ਦੇ ਮਿਹਨਤੀ ਜੱਟ ਪ੍ਰਾਚੀਨ ਸਮੇਂ ਵਿੱਚ ਵੀ ਬੰਜਰ ਜਮੀਨਾਂ, ਬੇਆਬਾਦ ਜ਼ਮੀਨਾਂ, ਉੱਚੇ-ਨੀਵੇਂ ਥਾਵਾਂ ਵਾਲੀਆਂ ਧਰਤੀਆਂ ਨੂੰ ਇਹਨਾਂ ਨੇ ਆਪਣੇ ਬਾਹੂ-ਬਲ ਨਾਲ ਆਪਣੇ ਮੌਕੇ ਦੇ ਸੰਦਾਂ ਗੈਂਤੀਆਂ, ਗੰਧਾਲੇ, ਕਹੀਆਂ, ਖੁਰਪੇ ਅਤੇ ਕੁਹਾੜੀਆਂ ਦੀ ਵਰਤੋਂ ਕਰਕੇ ਧਰਤੀ ਦੇ ਟੁਕੜੇ ਜਿਹੜੇ ਝਾੜ ਬੂਟਿਆਂ ਨਾਲ ਲੱਥਪਥ ਹੋਏ ਸਨ, ਅਣਲੋੜੀਂਦੇ ਇਹਨਾਂ ਪੌਦਿਆਂ ਦੀ ਕਟਾਈ ਕਰਕੇ ਸਿੰਜਾਈ ਫੇਰ ਬਿਜਾਈ ਦੇ ਇਹਨਾਂ ਨੇ ਉਪਰਾਲੇ ਕੀਤੇ। ਹੋਰ ਵੀ ਜਿੱਥੇ ਕਿਤੇ ਨਾਲਿਆਂ, ਦਰਿਆਵਾਂ ਦੇ ਵਹਿਣ ਨੇ ਝਾੜ, ਬੂਟਿਆਂ ਨੂੰ ਪੱਟ ਆਪਣੇ ਨਾਲ ਤੋਰ ਲਿਆ। ਪਿੱਛੋਂ ਥਾਵਾਂ ਪੱਧਰੀਆਂ ਹੋ ਗਈਆਂ। ਉਹਨਾਂ ਥਾਵਾਂ ਨੂੰ ਵੀ ਇਹਨਾਂ ਬਹਾਦਰਾਂ ਨੇ ਕਾਸ਼ਤ ਅਧੀਨ ਲਿਆਂਦਾ ਹੈ। ਇਸ ਵਿੱਚ ਦੋ ਰਾਵਾਂ ਨਹੀਂ ਕਿ ਇਸ ਇਲਾਕੇ ਦੇ ਜੱਟਾਂ ਦਾ ਧਰਮ ਸਿੱਖ ਹੈ। ਇਹ ਜਦ ਵੀ ਸੀਜਨ ਦੀਆਂ ਫਸਲਾਂ ਬੀਜਦੇ ਹਨ, ਆਪਣੇ ਗੁਰੂ ਇਸ਼ਟ ਨੂੰ ਧਿਆਉਂਦੇ ਹਨ ਅਤੇ ਇਹ ਵੀ ਬੋਲਦੇ ਹਨ ਕਿ ਗਊ, ਗਰੀਬ, ਚਿੜੀ ਜਨੌਰ ਰਾਹੀ, ਪਾਂਧੀ ਦੇ ਭਾਗੀ ਇਹ ਜੱਟ ਕਿਸਾਨ ਤਾਂ ਵਿਸ਼ਨੂੰ ਦਾ ਰੂਪ ਹਨ। ਜੋ ਸਾਰੀ ਸ੍ਰਿਸ਼ਟੀ ਨੂੰ ਪਾਲਦੇ ਹਨ।

ਇਸ ਖਿੱਤੇ ਵਿੱਚ ਅਠਾਰ੍ਹਵੀਂ ਸਦੀ ਦੀ ਖੇਤੀ ਕਠਿਨ ਧੰਦੇ ਵਾਲੀ ਸੀ। ਡੂੰਘੀਆਂ ਥਾਵਾਂ 'ਤੇ ਪਾਣੀ ਇੱਕਠਾ ਕਰ ਲੈਣਾ। ਉਸ ਪਾਣੀ ਨੂੰ ਲੋੜ ਸਮੇਂ ਬਾਲਟੀਆਂ, ਪੀਪਿਆਂ ਨਾਲ ਖੇਤੀ ਨੂੰ ਸਿੰਜ ਲੈਣਾ। ਹੌਲੀ ਹੌਲੀ 'ਝੱਟਾ' ਲਾ ਕੇ ਵੀ ਪੈਲੀਆਂ ਨੂੰ ਸਿੰਜਿਆ ਜਾਂਦਾ ਰਿਹਾ ਇਹ ਸਾਧਨ ਕੁਝ ਸੌਖਾ ਸੀ। ਊਠਾਂ, ਝੋਟਿਆਂ, ਬਲਦਾਂ ਦੇ ਗਲ ਪੰਜਾਲੀਆਂ ਪਾ ਕੇ ਪੈਲੀ ਨੂੰ ਜੋਤ ਲਿਆ ਜਾਂਦਾ ਸੀ। ਅਠਾਰ੍ਹਵੀਂ ਸਦੀ ਦੇ ਪੂਰਬ ਭਾਗ ਵਿੱਚ ਹੜ੍ਹਾਂ ਦੀ ਆਮਦ ਬਹੁਤ ਰਹੀ। ਜਿਸਨੇ ਪਾਣੀ ਦੀ ਸਤ੍ਹਾ ਨੂੰ ਉੱਪਰ ਲਿਆਂਦਾ। ਇਸ ਇਲਾਕੇ ਦੇ ਕਿਸਾਨਾਂ ਨੇ ਨਵੀਂ

ਤਕਨੀਕ ਅਪਣਾਈ । ਪਾਣੀ ਹਾਂਡੇ ਤੱਕ ਕੱਚੀਆਂ ਘੁਹਾਰਾਂ ਪੱਟੀਆਂ ਪਾਸਿਓਂ ਸੇਮਿਆਂ ਰਾਹੀਂ ਉਸ ਵਿੱਚ ਪਾਣੀ ਇੱਕਠਾ ਹੋ ਜਾਂਦਾ ਸੀ । ਉਸ ਪਾਣੀ ਨੂੰ ਬੋਕਿਆਂ ਚਰਸਾਂ ਦੁਆਰਾ ਕੱਢ ਕੇ ਖੇਤੀ ਨੂੰ ਸਿੰਜਿਆ ਜਾਂਦਾ ਸੀ । ਇਸੇ ਸਦੀ ਵਿੱਚ ਹੀ ਲੱਕੜੀ ਦੇ ਸੁਹਾਗੇ, ਕੁਰਾਹੇ ਆਏ ਜਿੰਨਾਂ ਨਾਲ ਉੱਚੀ ਨੀਵੀਂ ਜ਼ਮੀਨ ਨੂੰ ਸੁਆਰਿਆ ਜਾਣ ਲੱਗਾ । ਅਠਹਰਵੀਂ ਸਦੀ ਦੀ ਖੇਤੀ ਇੱਕਲੇ-ਦੁਕੱਲੇ ਦਾ ਕੰਮ ਨਹੀਂ ਸੀ । ਜਿੰਡਾ ਪਰਿਵਾਰ ਵੱਡਾ, ਕੰਮ ਕਰਨ ਵਾਲੇ ਜ਼ਿਆਦਾ, ਓਨੀ ਹੀ ਪੈਦਾਵਾਰ ਜ਼ਿਆਦਾ ਹੁੰਦੀ ਸੀ ।

ਥੋਰਬਰਨ 2 ਐਸ 'ਪੰਜਾਬ ਇੰਨ ਪੀਸ ਐਂਡ ਵਾਰ, ਪੀ. 186' ਦੇ ਕਥਨ ਅਨੁਸਾਰ 1854 ਦੀ ਪਹਿਲੀ ਮਰਦਮਸ਼ੁਮਾਰੀ ਸਮੇਂ ਇਸ ਪੰਜਾਬ ਦੀ ਵਸੋਂ ਇੱਕ ਕਰੋੜ ਇਕਵੰਜਾ ਲੱਖ ਇਕਾਹਠ ਹਜ਼ਾਰ ਤਿੰਨ ਸੌ ਇੱਕ ਸੀ । ਕੇਵਲ ਚਾਰ ਸ਼ਹਿਰਾਂ ਦਾ ਹੀ ਹਵਾਲਾ ਹੈ । ਭਾਵ ਜ਼ਿਆਦਾ ਆਬਾਦੀ ਪੇਂਡੂ ਹੀ ਸੀ । ਅਤੇ ਪਿੰਡਾਂ ਵਿੱਚ ਜ਼ਿਆਦਾ ਜੱਟ + ਮਜ਼ਦੂਰ ਹੀ ਸਨ । ਉਸ ਸਮੇਂ ਖੇਤੀ ਦੀ ਪੈਦਾਵਾਰ ਵਧਾਉਣ ਲਈ ਬੰਦਿਆਂ ਦੀ ਲੋੜ ਸੀ । ਇਹ ਹਕੀਕਤ ਹੈ ਕਿ ਅਠਾਰ੍ਹਵੀਂ ਸਦੀ ਵਿੱਚ ਇੱਕ ਜੱਟ ਜਾਂ ਮਜਦੂਰ ਦੇ ਛੇ ਜਾਂ ਸੱਤ ਪੁੱਤਰ ਹੁੰਦੇ ਸਨ । ਹੋਰ ਪੁਰਾਤਨ ਨੂੰ ਖੋਜਿਆ ਜਾਵੇ ਤਾਂ ਮੋਗੇ ਦੇ ਇਲਾਕੇ ਵਿੱਚ ਵਸਦੇ ਬੈਰਾੜਾਂ ਦੇ ਵਡੇਰੇ ਸੰਗਰ ਬੈਰਾੜ ਦੇ ਚੌਦਾਂ ਪੁੱਤਰ ਸਨ । ਇਸ ਤਰ੍ਹਾਂ ਹੀ ਮੋਗਾ ਦੇ ਵਡੇਰੇ ਗਿੱਲ ਦੇ ਬਾਰਾਂ ਪੁੱਤਰ ਸਨ । ਇਹ ਠੀਕ ਹੈ ਕਿ ਉਦੋਂ ਖੇਤੀ ਦਾ ਕਿੱਤਾ ਇੱਕਲੇ - ਕਹਿਰੇ ਬੰਦੇ ਦਾ ਕੰਮ ਨਹੀਂ ਸੀ । ਉਸ ਸਮੇਂ ਦੀਆਂ ਬੰਦ-ਤੁਕਾਂ ਦਰਸਾਉਂਦੀਆਂ ਹਨ :

ਇੱਕਲੀ ਹੋਵੇ ਨਾ ਵਣਾਂ ਦੇ ਵਿੱਚ ਲੱਕੜੀ,
ਇੱਕਲਾ ਨਾ ਹੋਵੇ ਪੁੱਤ ਜੱਟ ਦਾ ।

ਉਨੀਵੀਂ ਸਦੀ ਦਾ ਪੂਰਬਲਾ ਹਿੱਸਾ ਦੇਸ਼ ਦੀ ਤਰੱਕੀ ਦਾ ਮੁੱਢ ਵੀ ਹੈ ਅਤੇ ਕਿਸਾਨੀ ਦੀ ਖ਼ੁਸ਼ਹਾਲੀ ਦਾ ਪਹਿਲਾ ਕਦਮ ਵੀ ਹੈ । ਇਸ ਸਦੀ ਵਿੱਚ ਹੀ ਲਾਰਡ ਡਲਹੌਜੀ ਦੇ ਆਦੇਸ਼ ਮੁਤਾਬਕ ਪ੍ਰਬੰਧਕੀ ਬੋਰਡ ਨੇ ਪੰਜਾਬ ਦੇ ਸਰਬ ਪੱਖੀ ਵਿਕਾਸ ਵੱਲ ਧਿਆਨ ਦਿੱਤਾ । ਹਸਪਤਾਲ, ਕਚਿਹਰੀਆਂ, ਦਰਿਆਵਾਂ ਦੇ ਵਹਿਣ ਮੋੜ ਕੇ ਉਹਨਾਂ ਦੇ ਪਾਣੀਆਂ ਨੂੰ ਖੇਤੀ ਹਿਤ ਵਰਤਣ ਲਈ ਨਹਿਰਾਂ ਦਾ ਜਾਲ ਵਿਛਾਇਆ । ਨਹਿਰਾਂ, ਕੱਸੀਆਂ ਦੀ ਕਾਢ ਕੱਢ ਲਈ ਗਈ । ਇਸ ਨਾਲ ਵਧੇਰੇ ਰਕਬਾ ਸਿੰਜਾਈ ਹੇਠ ਆ ਗਿਆ ।

ਉਹਨਾਂ ਸਮਿਆਂ ਵਿੱਚ ਧਾਰਮਿਕ ਆਗੂਆਂ ਦਾ ਜੋ ਲੋਕਾਈ ਲਈ ਸਹਿਯੋਗ ਸੀ ਉਸ ਨੂੰ ਵੀ ਅੱਖੋਂ ਪਰੋਖੇ ਨਹੀਂ ਕੀਤਾ ਜਾ ਸਕਦਾ । ਉਸ ਸਮੇਂ ਸਾਧੂ, ਮਹਾਤਮਾ, ਰਹਿਬਰ ਜਿਸ ਵੀ ਖਿੱਤੇ ਵਿੱਚ ਪ੍ਰਚਾਰ ਹਿਤ ਜਾਂਦੇ ਸਨ ਉੱਥੋਂ ਦੇ ਲੋਕਾਂ ਨੂੰ ਇਹਨਾਂ ਦਾ ਮੁੱਖ ਉਪਦੇਸ਼ ਖੂਹ ਅਤੇ ਬੌਲੀਆਂ ਲਾਉਣ ਲਈ ਹੁੰਦਾ ਸੀ । ਪਿੰਡ ਮਰਾਝ ਵਿੱਚ ਤੇ ਡਰੋਲੀ, ਛੇਹਰਟਾ



ਆਦਿ ਪਿੰਡਾਂ ਵਿੱਚ ਸਿੱਖ ਗੁਰੂਆਂ ਨੇ ਹੀ ਖੂਹ ਪੁਟਵਾਏ ਸਨ । ਮੋਗੇ ਦੇ ਇਲਾਕੇ ਵਿੱਚ ਅਨੇਕਾਂ ਪਿੰਡ ਹਨ, ਜਿੱਥੇ ਜੋੜੇ ਬੈੜਾ (ਜਿੰਨ੍ਹਾਂ ਉਪਰ ਟਿੰਡਾਂ ਘੁੰਮਦੀਆਂ ਹਨ) ਵਾਲੇ ਖੂਹ ਹੁੰਦੇ ਸਨ । ਵੀਹਵੀਂ ਸਦੀ ਦੇ ਸੱਠਵਿਆਂ ਤੱਕ ਇੱਕਲੇ ਮੋਗੇ ਇਲਾਕੇ ਵਿੱਚ ਤਕਰੀਬਨ ਸਾਢੇ ਕੁਹ ਚੌਦਾਂ ਸੌ ਖੂਹ ਸਨ । ਜਿੰਨ੍ਹਾਂ ਦੇ ਪਾਣੀ ਨੇ ਇਸ ਇਲਾਕੇ ਦੇ ਖੇਤਾਂ ਨੂੰ ਖ਼ੁਸ਼ਹਾਲੀ ਬਖ਼ਸ਼ੀ ਸੀ । ਇਹਨਾਂ ਖੂਹਾਂ ਨੇ ਆਪਣੇ ਜਮਾਨੇ ਵਿੱਚ ਆਪਣੀ ਚੰਗੀ ਪਹਿਚਾਣ ਬਣਾਈ ਸੀ । ਉਹ ਪਹਿਚਾਣ 'ਅੱਲ' ਪਈ ਨਾਲ ਅੱਜ ਵੀ ਆਪਣੀ ਹੋਂਦ ਦਰਸਾਉਂਦੀ ਹੈ । ਜਿਵੇਂ ਪੱਕਾ ਖੂਹ, ਜੋੜੇ ਖੂਹ ਵਾਲੇ ਕਿਆਰ, ਭੱਟੀਆਂ ਵਾਲਾ ਖੂਹ ਆਦਿ । ਸਾਡੇ ਸਭਿਆਚਾਰ ਦਾ ਅਨਮੋਲ ਖਜਾਨਾ ਇਹ ਖੂਹ ਅੱਜ ਇੱਕੀਵੀਂ ਸਦੀ ਵਿੱਚ ਅਲੋਪ ਹੋ ਗਏ ਹਨ ।

ਵੀਹਵੀਂ ਸਦੀ ਦੇ ਅੱਧ ਵਿਚਕਾਰ ਸਾਇੰਸ ਨੇ ਪੁਲਾਂਘਾਂ ਪੁੱਟੀਆਂ । ਖੇਤੀ ਨੂੰ ਸਿੰਜਣ ਲਈ ਨਵੀਂ ਤਕਨੀਕ ਆਈ । ਜਿਸ ਨੇ ਪਾਣੀ ਦੀ ਘਾਟ ਨੂੰ ਬਿਲਕੁਲ ਹੀ ਖ਼ਤਮ ਕਰ ਦਿੱਤਾ । ਧਰਤੀ ਵਿੱਚ ਸੱਲ ਕਰਕੇ ਵਿੱਚ ਟੀਨ ਦੀ ਚਾਦਰ ਦੇ ਪਾਈਪ ਵਿੱਚ ਪਾ ਕੇ ਪੱਖੇ, ਪੰਪ, ਇੰਜਣ ਰਾਹੀਂ ਪਾਣੀ ਬਾਹਰ ਕੱਢਣਾ ਅਰੰਭ ਕਰ ਲਿਆ । ਇਹ ਸਾਡੀ ਹਰੀ ਕ੍ਰਾਂਤੀ ਦਾ ਮੁੱਢ ਸੀ ।

1939 ਈਸਵੀ ਦੇ ਸਮੇਂ ਬੇਸ਼ਕ ਜਮੀਨ ਜਾਇਦਾਦ ਨੂੰ ਜੱਟ ਆਪਣੀ ਵਿਰਾਸਤ ਸਮਝ ਕੇ ਵਾਹੁੰਦੇ, ਬੀਜਦੇ ਸਨ ਪਰ ਬਹੁਤਾ ਭਾਗ ਸ਼ਾਹੂਕਾਰਾਂ ਦੇ ਹੱਥ ਵਿੱਚ ਹੀ ਹੁੰਦਾ ਸੀ ਅਤੇ ਥੋੜ੍ਹਾ ਵਾਹੀਕਾਰਾਂ ਦੇ ਹੱਥ ਵਿੱਚ । ਬਹੁਤੇ ਜੱਟ ਸ਼ਾਹੂਕਾਰੇ ਕਰਜੇ ਥੱਲੇ ਦੱਬੇ ਹੋਏ ਸਨ । ਜਦ ਵੀ ਇਹਨਾਂ ਕਿਸਾਨਾਂ ਨੂੰ ਵਿਆਹ-ਸ਼ਾਦੀ, ਖ਼ੁਸ਼ੀ, ਗ਼ਮੀ, ਘਰ ਦੀ ਲੋੜ ਸਮੇਂ ਪੈਸੇ ਦੀ ਜਰੂਰਤ ਪੈਂਦੀ ਸੀ, ਇਹ ਜੱਟ ਜਿਮੀਂਦਾਰ, ਇਹਨਾਂ ਸ਼ਾਹੂਕਾਰਾਂ ਕੋਲ ਆਪਣੀ ਜਮੀਨ ਗਿਰਵੀ ਕਰ ਦਿੰਦੇ ਸਨ । ਫਸਲ ਚੰਗੀ ਹੋ ਗਈ ਤਾਂ ਮੂਲ ਤੇ ਵਿਆਜ ਦੋਵੇਂ ਲੱਥ ਜਾਂਦੇ ਸਨ । ਕਈ ਵਾਰ ਤਾਂ ਕੋਈ ਘਰੇਲੂ ਮੁਸੀਬਤ ਆਣ ਪਈ ਤਾਂ ਛਿਮਾਹੀ ਵਾਲੀ ਫਸਲ 'ਤੇ ਮੂਲ ਦਾ ਵਿਆਜ ਵੀ ਨਹੀਂ ਮੁੜਦਾ ਸੀ । ਵਿਆਜ ਨੂੰ ਵਿਆਜ ਲੱਗ ਰਕਮ ਦੂਣੀ ਚੌਣੀ ਵੀ ਹੋ ਜਾਂਦੀ ਸੀ । 1961 ਦੇ ਅੰਕੜਿਆਂ ਅਨੁਸਾਰ ਮੋਗਾ ਇਲਾਕੇ ਤੇ ਇਸਦੇ ਨਾਲ ਦੇ ਇਲਾਕਿਆਂ ਦੇ ਲੋਕ ਕ੍ਰਮਵਾਰ 326.4 ਅਤੇ 210.6 ਰੁਪਏ ਪ੍ਰਤੀ ਪਰਿਵਾਰ ਕਰਜੇ ਥੱਲੇ ਦੱਬੇ ਹੋਏ ਸਨ । ਕਈ ਵਾਰ ਇਹ ਕਰਜਾ ਪੀੜ੍ਹੀ ਦਰ ਪੀੜ੍ਹੀ ਹੀ ਚਲਦਾ ਰਹਿੰਦਾ ਸੀ ।

ਉਪਰ ਦਿੱਤੇ ਵੇਰਵਿਆਂ ਤੋਂ ਇਲਾਵਾ ਹਾੜ੍ਹੀ ਦੀ ਕਟਾਈ ਸਮੇਂ ਇਹ ਜੱਟ ਸੀਰੀ ਸਾਂਝੀਆਂ, ਕਾਮਿਆਂ ਨੂੰ ਨਾਲ ਲੈ ਕੇ ਮਹੀਨਾ ਮਹੀਨਾ ਹੱਥੀਂ ਹਾੜ੍ਹੀ ਦੀ ਫਸਲ ਵੱਢਦੇ ਸਨ ਅਤੇ ਇਹਨਾਂ ਦੀਆਂ ਸੁਆਣੀਆਂ ਘਰ ਦੇ ਸਾਰੇ ਕੰਮ ਸਾਂਭਦੀਆਂ ਸਨ ਅਤੇ ਕਈ ਔਰਤਾਂ ਵੀ ਇਸ ਸਖ਼ਤ ਕੰਮ ਤੋਂ ਪਿੱਛੇ ਨਾ ਹਟਣ ਦਾ ਹੌਸਲਾ ਕਰਕੇ ਆਪਣੇ ਕੰਤ ਨੂੰ ਕਹਿ ਦਿੰਦੀਆਂ :

ਦਾਤੀ ਨੂੰ ਲਵਾਦੇ ਘੁੰਗਰੂ
ਹਾੜ੍ਹੀ ਵੱਢੂੰਗੀ ਬਰਾਬਰ ਤੇਰੇ ।

ਹਾੜ੍ਹੀ ਕੱਟ ਕੇ ਇਹ ਫਸਲ ਲੱਕੜ ਦੇ ਪਹੀਆਂ ਵਾਲੇ ਗੱਡਿਆਂ ਉੱਪਰ ਲੱਦ ਕੇ ਪਿੰਡ ਦੇ ਬਾਹਰ ਵਾਰ 'ਪਿੜਾਂ' ਵਿੱਚ ਢੋਈ ਜਾਂਦੀ ਸੀ । ਪਹਿਲਾਂ ਸਰ੍ਹੋਂ ਛੋਲਿਆਂ ਨੂੰ ਸਲੰਘਾਂ ਨਾਲ ਕੁੱਟ ਕੇ ਜਾਂ ਬਲਦਾਂ, ਊਠਾਂ ਦੇ ਚੋਖੜੇ ਬਣਾ ਕੇ ਗਹਾਈ ਕੀਤੀ ਜਾਂਦੀ ਅਤੇ ਛੱਜਲੀਆਂ ਆਦਿ ਨਾਲ ਉਡਾ ਕੇ ਦਾਣੇ ਵੱਖ ਕੀਤੇ ਜਾਂਦੇ ।

ਇਸ ਤੋਂ ਬਾਦ ਕਣਕ ਦੀ ਗਹਾਈ ਦੀ ਵਾਰੀ ਆਉਂਦੀ ਸੀ । ਲਾਙ ਨੂੰ ਗੋਲ ਚੱਕਰ ਵਿੱਚ ਵਿਛਾ ਲਿਆ ਜਾਂਦਾ ਤੇ ਬਲਦਾ, ਊਠਾਂ ਮਗਰ ਰੱਸਿਆਂ ਨਾਲ ਫਲ੍ਹੇ ਬੰਨ੍ਹ ਕੇ ਕਈ ਕਈ ਦਿਨ ਗਹਾਈ ਕੀਤੀ ਜਾਂਦੀ ਤੂੜੀ ਬਰੀਕ ਹੋਣ 'ਤੇ ਇਸ ਗਹਾਈ ਨੂੰ ਇੱਕਠਾ ਕਰਕੇ ਇੱਕ ਧੜ ਬਣਾਈ ਜਾਂਦੀ ਸੀ । ਉਸ ਧੜ ਨੂੰ ਹਵਾ ਵਗੀ ਤੋਂ ਤੰਗਲੀਆਂ ਨਾਲ ਉਡਾਇਆ ਜਾਂਦਾ ਸੀ । ਇਸ ਕਾਰਜ ਵਿੱਚ ਕਈ ਵਾਰ ਵਿੜੀਆਂ (ਇੱਕ ਦੂਜੇ ਦੇ ਸਹਿਯੋਗੀ) ਵੀ ਪਾਈਆਂ ਜਾਂਦੀਆਂ ਸਨ । ਮੰਡੀਆਂ ਵਿੱਚ ਵੀ ਇਹ ਫਸਲ ਇਹਨਾਂ ਲੱਕੜ ਦੇ ਪਹੀਆਂ ਵਾਲੇ ਗੱਡਿਆਂ 'ਤੇ ਹੀ ਜਾਂਦੀ ਸੀ । (ਇਹ ਲੱਕੜ ਦੇ ਪਹੀਆਂ ਵਾਲੇ ਗੱਡੇ ਵੀ ਸਾਰੇ ਕਿਸਾਨਾਂ ਕੋਲ ਨਹੀਂ ਸੀ । ਉਹਨਾਂ ਸਮਿਆਂ ਵਿੱਚ ਕਈ ਜੱਟ ਗੱਡੇ ਵਾਹੁੰਦੇ ਸਨ । ਕੱਚਿਆਂ ਰਾਹਾਂ ਵਿੱਚ ( ਜੋੜੀ ਬਲਦਾਂ ਦੀ ਅਤੇ ਮੂਹਰੇ ਬੀੜੀਂ ਪਾ ਕੇ ਬੋਤਾ ਜੋੜ ਲਿਆ ਜਾਂਦਾ ਸੀ ) ਤਿਖੜੀ ਹੀ ਸੌ ਮਨ ਕੱਚਾ ਪਾ ਕੇ ਖਿੱਚਦੀ ਸੀ । ਮੋਗੇ ਦੇ ਇਲਾਕੇ ਵਿੱਚੋਂ ਮੋਗੇ ਮੰਡੀ ਵਿੱਚ ਜਿਣਸ ਲਿਆਉਣ ਦੇ ਲਈ 'ਗਾਡੀ' ਚਾਰ ਆਨੇ ਮਣ ਦੇ ਲੈਂਦਾ ਸੀ । ਐਨੀ ਸਖ਼ਤ ਮਿਹਨਤ ਕਰਕੇ ਵੀ ਜੱਟ ਕਰਜਾਈ ਹੀ ਰਹਿੰਦਾ ਸੀ । ਉਸ ਵਕਤ ਤਾਂ ਕਰਾੜਾਂ ਦਾ ਹੁਕਮ ਸਰਕਾਰ ਵਾਂਗ ਚਲਦਾ ਸੀ

'ਮੁਲਕ ਖੁਦਾ ਕਾ, ਰਾਜ ਅੰਗਰੇਜ ਦਾ, ਮਗਰ ਹੁਕਮ ਕਰਾੜ ਦਾ'

ਰਿਆਸਤੀ ਰਾਜਿਆਂ ਦੇ ਰਾਜ ਸਮੇਂ ਜੱਟ ਆਪਣੀ ਜਾਇਦਾਦ ਦੇ ਆਲਾ ਮਾਲਕ ਨਹੀਂ ਹੁੰਦੇ ਸਨ । ਆਲਾ ਮਾਲਕ ਰਿਆਸਤੀ ਰਾਜੇ ਸਨ ਅਤੇ 'ਅਦਨਾ' ਮਾਲਕ ਜਿਮੀਂਦਾਰ ਸਨ । ਕਿਸੇ ਨੇ ਸਫੈਦ ਥਾਂ ਲੈਣੀ ਹੁੰਦੀ ਸੀ ਤਾਂ ਪਹਿਲਾਂ ਪਹਿਲ ਰਿਆਸਤੀ ਸਰਕਾਰ ਕੋਲ ਅਰਜ਼ੀ ਦੇਣੀ ਪੈਂਦੀ ਸੀ । ਆਪਣੀ ਮਰਜੀ ਨਾਲ ਵਾਹੀਕਾਰ ਆਪਣੀ ਜਮੀਨ ਵਿੱਚ ਘਰ ਵੀ ਨਹੀਂ ਬਣਾ ਸਕਦਾ ਸੀ ।

ਮੋਗਾ ਇਲਾਕਾ ਕਿਸੇ ਰਿਆਸਤ ਦੇ ਅਧੀਨ ਨਹੀਂ ਰਿਹਾ । 1849 ਈ: ਤੱਕ ਮੋਗੇ ਦਾ ਇਲਾਕਾ ਮਹਾਰਾਜ ਰਣਜੀਤ ਸਿੰਘ ਦਾ ਹੀ ਖੇਤਰ ਸੀ । ਮਹਾਰਾਜਾ ਰਣਜੀਤ ਸਿੰਘ ਸਿੱਖ ਰਾਜਾ ਸੀ । ਪਰ 'ਗਰਫਿਨ' ਸਾਹਿਬ ਤੇ 'ਈਜਰਟਨ' ਵਰਗੇ ਇਤਿਹਾਸਕਾਰਾਂ ਨੇ ਕਿਸਾਨਾਂ ਤੋਂ ਲਏ ਜਾਂਦੇ ਜਮੀਨੀ ਮਾਮਲਿਆਂ ਬਾਰੇ ਜੋ ਅਲੋਚਨਾ ਕੀਤੀ ਹੈ । ਉਹ ਕਹਿੰਦੇ ਹਨ ਕਿ



ਰਣਜੀਤ ਸਿੰਘ ਗਰੀਬ ਤੋਂ ਗਰੀਬ ਕਿਸਾਨਾਂ ਤੋਂ ਜੋ ਵੀ ਹੋ ਸਕੇ ਜਬਰੀ ਵਸੂਲ ਕਰ ਲੈਂਦਾ ਸੀ ।

ਰਣਜੀਤ ਸਿੰਘ ਦੇ ਰਾਜ ਵਿੱਚ 'ਹਲਸਿਸਟਮ', ਖੂਹ ਸਿਸਟਮ, ਵਿੱਘਾ ਸਿਸਟਮ ਅਨੁਸਾਰ ਪ੍ਰਤੀ ਹਲ ਉਪਜ ਗਿਣ ਲਈ ਜਾਂਦੀ ਸੀ । ਉਸ ਦੇ ਅਨੁਸਾਰ ਮਾਮਲਾ ਲਿਆ ਜਾਂਦਾ ਸੀ । ਬਟਾਈ ਸਿਸਟਮ ਲਾਗੂ ਕਰ ਲਿਆ ਜਾਂਦਾ ਸੀ । ਅੱਧਾ, ਇੱਕ ਤਿਹਾਈ ਜਾਂ ਚੌਥਾ ਹਿੱਸਾ ਵੀ ਲਿਆ ਜਾਂਦਾ ਸੀ । ਹਰ ਸਾਲ ਵਰ੍ਹੇ ਉਹ ਹੀ ਸਿਸਟਮ ਲਾਗੂ ਹੋ ਜਾਂਦਾ, ਜਿਸ ਵਿੱਚ ਰਾਜੇ ਦੇ ਖਜਾਨੇ ਨੂੰ ਲਾਭ ਹੋਵੇ । 1909—10 ਦੀ ਰਿਪੋਰਟ ਅਨੁਸਾਰ ਕਈ ਵਾਰ ਰਾਜੇ ਰਣਜੀਤ ਸਿੰਘ ਦਾ ਹੁਕਮ ਐਨਾ ਸਖ਼ਤ ਆ ਜਾਂਦਾ ਸੀ ਕਿ ਐਤਕੀ ਬਾਰਸ਼ਾਂ ਘੱਟ ਹੋਈਆਂ ਹਨ । ਬਟਾਈ ਸਿਸਟਮ ਨਾਲ ਖਜਾਨਾ ਅਧੂਰਾ ਰਹੇਗਾ । ਜਿਮੀਂਦਾਰਾਂ ਤੋਂ 'ਚਕੌਤਾ' ਲਿਆ ਜਾਵੇ । ਇਹ ਚਕੌਤਾ 4 ਰੁਪਏ 10 ਆਨੇ 6 ਪਾਈ ਜਾਂ ਇਸ ਤੋਂ ਥੋੜ੍ਹਾ ਵੱਧ ਵੀ ਲਿਆ ਜਾਂਦਾ ਸੀ । 'ਕਣਕੂਤ' ਸਿਸਟਮ ਵੀ ਲਾਗੂ ਕੀਤਾ ਜਾਂਦਾ ਸੀ । ਜੱਟਾਂ ਤੋਂ ਖੜ੍ਹੀ ਫਸਲ ਨੂੰ ਦੇਖ ਕੇ ਹੀ ਮਾਮਲਾ ਉਗਰਾਹ ਲੈਣਾ । ਜੇ ਫਸਲ ਨੂੰ ਕੋਈ ਮਾਰ ਪੈ ਜਾਵੇ ਤਾਂ ਸਰਕਾਰੀ ਰਾਜੇ ਦਾ ਮਾਮਲਾ ਤਾਰਨਾ ਹੀ ਪੈਂਦਾ ਸੀ ।

ਪੰਜਾਬ ਦਾ ਸਰਲ ਅਧਿਐਨ ਸਫਾ 126 'ਤੇ ਲਿਖਿਆ ਹੈ ਕਿ ਰਣਜੀਤ ਸਿੰਘ ਐਨਾ ਨਿਰਦਈ ਸੀ ਕਿ ਜਿਹੜਾ ਵੀ ਉਸਦੇ ਰਾਜ ਵਿੱਚ ਵਸਦਾ ਸੀ ਉਸ ਤੋਂ ਇਹ ਟੈਕਸ ਲੈਂਦਾ ਹੀ ਸੀ । ਮਿਸਤਰੀ, ਲੁਹਾਰ, ਜੁਲਾਹੇ ਆਦਿ ਤੋਂ ਪ੍ਰਤੀ ਘਰ ਇੱਕ ਰੁਪਿਆ ਟੈਕਸ ਲਿਆ ਜਾਂਦਾ ਸੀ ।

1849 ਤੋਂ ਬਾਦ ਮੋਗੇ ਦਾ ਇਲਾਕਾ ਅੰਗਰੇਜੀ ਹਕੂਮਤ ਦੀ ਅਧੀਨਗੀ ਵਿੱਚ ਆ ਗਿਆ । ਰਾਜਾਸ਼ਾਹੀ ਖ਼ਤਮ ਕਰਕੇ ਪ੍ਰਬੰਧਕੀ ਬੋਰਡ ਨੇ ਲਾਰਡ ਡਲਹੌਜੀ ਦੇ ਹੁਕਮਾਂ ਨੂੰ ਲਾਗੂ ਕਰ ਦਿੱਤਾ ।

ਕਈ ਇਤਿਹਾਸਕਾਰਾਂ ਨੇ ਲਿਖਿਆ ਹੈ ਕਿ ਜੇ ਜੱਟ 'ਤੇ ਕੁਦਰਤ ਦੀ ਕਰੋਪੀ ਨਾ ਪਵੇ ਤਾਂ ਇਹ ਐਨੀ ਲਗਨ ਅਤੇ ਕਰੜੀ ਤਪੱਸਿਆ ਨਾਲ ਮਿਹਨਤ ਕਰਦਾ ਹੈ ਕਿ ਜੇ ਕਿਤੇ ਇਸਨੂੰ ਵਾਯੂਮੰਡਲ ਵਿੱਚ ਕਿਸੇ ਗ੍ਰਹਿ 'ਤੇ ਜਾਣ ਅਤੇ ਰਹਿਣ ਦਾ ਮੌਕਾ ਮਿਲ ਜਾਵੇ ਤਾਂ ਇਹ ਉੱਥੇ ਵੀ ਉੱਤਮ ਖੇਤੀ ਕਰਕੇ ਦਿਖਾ ਦੇਵੇ । ਇਹ ਕੁਦਰਤ ਦੇ ਨਾਲ ਜਾਗਦਾ ਹੋਣ ਕਰਕੇ ਕੁਦਰਤ ਨੇ ਇਸਨੂੰ 'ਜੱਜਮੈਂਟ' ਕਰਨ ਦਾ ਇੱਕ ਭਾਰੀ ਵਰਦਾਨ ਦਿੱਤਾ ਹੈ । ਇਹ ਜੱਟ ਜਦੋਂ ਪੁਰਾ ਵਗਦਾ ਜਾਂ ਪੱਛੋਂ ਵਗਦੀ ਹੋਵੇ ਤਾਂ ਇਹ ਵਿਚਾਰ ਕਰਕੇ ਆਪਣੀਆਂ ਵਤੱਰਾਂ ਸਾਂਭ ਲੈਂਦਾ ਹੈ । ਇਹਨਾਂ ਦੀਆਂ ਜੱਜਮੈਂਟਾਂ ਦੀਆਂ ਵੀ ਕਹਾਵਤਾਂ ਬਣ ਗਈਆਂ ਹਨ :

(1)

ਤਿੱਤਰ ਖੰਭੀ ਬੱਦਲੀ ਰੰਨ ਮਲਾਈ ਖਾਏ,
ਉਹ ਵਰਸੇ, ਉਹ ਉਧਲੇ ਕਦੇ ਨਾ ਆਹਲੀ ਜਾਏ ,

(2)

ਪਰ ਹੱਕ ਵਣਜ, ਸਨੇਹੇ ਖੇਤੀ
ਬਿਨ ਦੇਖੇ ਵਰ ਦੇਵੇ ਬੇਟੀ
ਅਨਾਜ ਪੁਰਾਣਾ ਦੱਬੇ ਖੇਤੀ
ਕਦੇ ਨਾ ਹੁੰਦੇ ਬੱਤੀਓਂ ਤੇਤੀ ।

(3)

ਡੱਡ ਟਮੱਕੇ ਬਾਜਰਾ, ਤਿੱਤਰ ਤੋਰ ਜਵਾਰ
ਮੋਠ ਵਿਰਲੇ ਤਿਲ ਸੰਘਣੇ, ਕਦੇ ਨਾ ਆਵੇ ਹਾਰ

ਇਹ ਕਹਾਵਤਾਂ ਇਸ ਜੱਟ ਦੇ ਤਜਰਬੇ ਵਿੱਚੋਂ ਹੰਢ-ਹੰਢਾ ਕੇ ਉਪਜੀਆਂ ਹਨ । ਇਹਨਾਂ ਤਜ਼ਰਬਿਆਂ ਨੇ ਹੀ ਇਸਨੂੰ ਹਰੀ ਕ੍ਰਾਂਤੀ ਦਾ ਮੋਢੀ ਬਣਾਇਆ ਹੈ । 1950 ਵਿੱਚ ਮਸ਼ੀਨਾਂ ਰਾਹੀਂ ਖੇਤੀ ਕਰਨ ਦਾ ਰੁਝਾਨ ਵਧਿਆ । ਬਹੁਤੇ ਕੰਮ ਮਸ਼ੀਨਾਂ ਰਾਹੀਂ ਹੋਣ ਲੱਗ ਪਏ । ਟ੍ਰੈਕਟਰ ਟਰਾਲੀਆਂ ਆ ਗਈਆਂ । ਪਹਿਲਾਂ ਮਾਸਟਰ ਇੰਜਣ ਕਾਲੇ ਤੇਲ ਨਾਲ ਚਲਦੇ ਸਨ ਫਿਰ ਡੀਜ਼ਲ ਨਾਲ । ਬਿਜਲੀਕਰਨ ਹੋਇਆ ਤਾਂ ਇਹਨਾਂ ਇੰਜਣਾਂ ਵਾਲੀ ਥਾਂ ਬਿਜਲੀ ਦੀਆਂ ਮੋਟਰਾਂ ਚੱਲਣ ਲੱਗੀਆਂ । ਕਲਟੀਵੇਟਰ, ਹਲਾਂ ਨਾਲ ਵਹਾਈ ਗਹਾਈ ਲਈ ਥਰੈਸ਼ਰਾਂ ਨਾਲ ਇੱਕ ਅਨੋਖੀ ਕ੍ਰਾਂਤੀ ਆ ਗਈ ।

1960 ਵਿੱਚ ਸਰਕਾਰ ਨੇ ਗਰੀਨ ਰੈਵੋਲੂਸ਼ਨ ਸਕੀਮ ਚਲਾਈ । ਜੱਟ ਮਜ਼ਦੂਰ ਨੇ ਬੇਹੱਦ ਮਿਹਨਤ ਕਰਕੇ ਦੇਸ਼ ਨੂੰ ਅਨਾਜ ਵਿੱਚ ਆਤਮ ਨਿਰਭਰ ਕਰ ਦਿੱਤਾ ।

ਜਿੱਥੇ ਪਹਿਲਾਂ ਮੋਗੇ ਦੇ ਇਲਾਕੇ ਵਿੱਚ ਛੋਲੇ, ਕਣਕ, ਸਰ੍ਹੋਂ ਅਤੇ ਸਾਉਣੀ ਦੀ ਫਸਲ ਮੱਕੀ, ਜਵਾਰ, ਬਾਜਰਾ ਅਤੇ ਬੈਰਾਨੀ ਪੈਲੀ ਵਿੱਚ ਮੋਠ, ਗੁਆਰਾ ਫਸਲਾਂ ਸਨ । ਉਦੋਂ ਸਾਨਮੀ ਪੈਲੀ ਛੱਡਣ ਦਾ ਇੱਕ ਰਿਵਾਜ ਸੀ । ਜੇ ਹਾੜ੍ਹੀ ਬੀਜ ਲਈ ਤਾਂ ਅਗਲਾ ਸੀਜਨ ਉਹ ਪੈਲੀ ਵਿਹਲੀ ਪਈ ਰਹਿਣੀ । ਉਦੋਂ ਜ਼ਮੀਨਾਂ ਜਾਇਦਾਦਾਂ ਖੁੱਲ੍ਹੀਆਂ ਸਨ ਪਰ ਸਾਧਨਾਂ ਦੀ ਘਾਟ ਸੀ । ਸਾਨਮੀਆਂ ਛੱਡਣ ਦਾ ਇਹ ਵੀ ਕਾਰਣ ਸੀ ।

ਅੱਜ ਉਹਨਾਂ ਖੇਤਾਂ ਵਿੱਚ 6 ਤੋਂ ਲੈ ਕੇ 9 ਇੰਚੀ ਦੇ ਬੋਰਾਂ 'ਤੇ ਬਿਜਲੀ ਨਾਲ ਚੱਲਣ ਵਾਲੀਆਂ 10 ਤੋਂ 15 ਹਾਰਸ ਪਾਵਰ ਦੀਆਂ ਮੋਟਰਾਂ ਚਲਦੀਆਂ ਹਨ । ਫਸਲੀ ਚੱਕਰ ਦੇ ਬਦਲਾਅ ਅਤੇ ਪਾਣੀ ਦੀ ਖੁੱਲੀ-ਡੁੱਲੀ ਆਮਦ ਨੇ ਨਰਮੇ ਕਪਾਹ ਆਦਿ ਜੋ ਸਾਉਣੀ ਦੀਆਂ



ਪ੍ਰਧਾਨ ਫਸਲਾਂ ਸਨ, ਉਹਨਾਂ ਦੀ ਥਾਂ ਹੁਣ ਝੋਨੇ ਨੇ ਲੈ ਲਈ ਹੈ । ਇਸ ਬਦਲਾਅ ਨਾਲ ਜਿੱਥੇ ਕਿਸਾਨੀ ਦਾ ਮੂੰਹ ਖ਼ੁਸ਼ਹਾਲੀ ਨੇ ਚੁੰਮਿਆ ਉੱਥੇ ਮਜ਼ਦੂਰ ਔਰਤਾਂ ਜਿਹੜੀਆਂ ਨਰਮੇ ਕਪਾਹ ਦੀ ਚੁਗਾਈ ਨਾਲ ਆਪਣਾ ਪੇਟ ਪਾਲਦੀਆਂ ਸਨ, ਮੂਲੋਂ ਹੀ ਵਿਹਲੀਆਂ ਹੋ ਗਈਆਂ । ਕੁਦਰਤ ਨੇ ਇਨਸਾਨ ਦੀ ਫਿਤਰਤ ਇਹੋ ਜਿਹੀ ਬਣਾਈ ਹੈ ਕਿ ਇਹ ਆਪਣੇ ਆਪ ਨੂੰ ਸਮੇਂ ਅਨੁਸਾਰ ਢਾਲ ਲੈਂਦਾ ਹੈ । ਨਰਮੇ ਕਪਾਹ ਦੀ ਚੁਗਾਈ ਤੋਂ ਵਿਹਲੀਆਂ ਔਰਤਾਂ ਨੇ ਜੀਰੀ ਦੀ ਫਸਲ ਨੂੰ ਖੇਤਾਂ ਵਿੱਚ ਲਾਉਣਾ ਸ਼ੁਰੂ ਕਰ ਲਿਆ । ਔਰਤ ਦੀ ਇਸ ਸਖ਼ਤ ਮਿਹਨਤ ਅਤੇ ਘਾਲ ਕਮਾਈ ਨੂੰ ਦੇਖ ਕੇ ਕਵੀ ਇਸ ਹਕੀਕਤ ਨੂੰ ਬਿਆਨ ਕਰਦਾ ਹੈ :

ਭੈਣੇ ਜ਼ੀਰੀ ਲਾਉਂਦੀਏ, ਧੁੱਪ ਤੋਂ ਡਰਦਾ ਜੱਗ ।
ਉਬਲਦੇ ਪਾਣੀ ਵਿੱਚ ਖੜ੍ਹੀ, ਉੱਪਰੋਂ ਵਰ੍ਹਦੀ ਅੱਗ ।
ਤੂੰ ਪੇਟ ਅਤੇ ਪਰਿਵਾਰ ਲਈ, ਸੜਦੀ ਵਿੱਚ ਦੁਪਹਿਰ ।
ਦਵਾਈਆਂ ਵਾਲੇ ਪਾਣੀਆਂ, ਖਾ ਲਏ ਤੇਰੇ ਪੈਰ ।
ਤੂੰ ਆਪਣੀ ਕਿਸਮਤ ਲੱਭਦੀ, ਝੁਕ ਕੇ ਲੱਕ ਦੇ ਭਾਰ ।
ਗਾਰੇ ਵਿੱਚ ਤੇਰੀ ਲਿੱਬੜੀ, ਗੋਡਿਆਂ ਤੱਕ ਸਲਵਾਰ ।
ਮਿਹਨਤ ਤੇਰੀ ਭਗਤੀ, ਮਿਲੇ ਨਾ ਕੰਮ ਦਾ ਮੁੱਲ ।
ਸਾਧੂ ਅਤੇ ਮਹਾਤਮਾ ਕੋਈ ਨਾ ਤੇਰੇ ਤੁੱਲ ।

ਉਪਰੋਕਤ ਵੇਰਵਿਆਂ ਤੋਂ ਭਲੀ ਭਾਂਤ ਸਿੱਧ ਹੋ ਗਿਆ ਹੈ ਕਿ ਪਿੰਡੀਂ ਵਸਦੇ ਕਾਮੇ ਮਿਹਨਤੀ ਲੋਕ ਜਾਨ ਤੋੜ ਕੇ ਖੇਤੀ ਕੰਮ ਕਰਦੇ ਹਨ ਪਰ ਪੇਟ ਭਰਨ ਲਈ ਰੁੱਖੀ -ਮਿੱਸੀ ਖਾਣ ਤੋਂ ਸਿਵਾ ਇਹਨਾਂ ਦੇ ਪੱਲੇ ਕੁਝ ਵੀ ਨਹੀਂ ।

ਮੋਗੇ ਦੇ ਇਲਾਕੇ ਵਿੱਚ ਖੇਤੀਬਾੜੀ ਦੇ ਧੰਦੇ ਨਾਲ ਸਬੰਧਿਤ ਜਿੰਨ੍ਹਾਂ ਦਾ ਜਿਣਸ ਨੂੰ ਪੈਦਾ ਕਰਨ ਵਿੱਚ ਮੁੱਖ ਰੋਲ ਹੈ, ਤਿੰਨ ਕਿਸਮ ਦੇ ਕਾਮੇ ਵਸਦੇ ਹਨ । ਪਹਿਲੇ ਉਹ ਲੋਕ ਹਨ ਜਿੰਨ੍ਹਾਂ ਕੋਲ ਆਪਣੀ ਜ਼ਮੀਨ ਜਾਇਦਾਦ ਹੈ । ਇਹ ਲੋਕ ਆਪ ਵਾਹੀ ਕਰਦੇ ਹਨ ਜਾਂ ਆਪਣੇ ਨਾਲ ਸੀਰੀ ਰੱਖ ਕੇ ਆਪਸੀ ਸਹਿਯੋਗ ਨਾਲ ਵਾਹੀ ਕਰਦੇ ਹਨ । ਉਸਨੂੰ ਹਾੜ੍ਹੀ ਸਾਉਣੀ ਦੀ ਫਸਲ ਵਿੱਚੋਂ ਇੱਕ ਹਲ ਮਗਰ ਛੇਵਾਂ ਹਿੱਸਾ, ਜਿਸ ਦੇ ਦੋ ਹਲ ਹੋਣ ਉਹ ਸਾਂਝੀ ਨੂੰ ਅੱਠਵਾਂ ਹਿੱਸਾ ਜਾਂ ਨੌਵਾਂ ਹਿੱਸਾ ਦਿੰਦੇ ਸਨ । ਬਹੁਤ ਸਖ਼ਤ ਮਿਹਨਤ ਦਾ ਸਮਾਂ ਸੀ । ਸਵੇਰੇ ਚਾਰ ਵਜੇ ਹਲ ਜੋੜਨਾ ਅਤੇ ਹਲ ਛੱਡ ਕੇ ਚਰ੍ਹੀ ਵੱਢਣੀ ਅਤੇ ਬੋਤੇ 'ਤੇ ਲੱਦ ਕੇ ਲਿਆਉਣੀ । ਜੱਟ/ਮਜ਼ਦੂਰ ਦੀ ਸਖ਼ਤ ਮਿਹਨਤ ਨੂੰ ਕਵੀ ਬਿਆਨਦਾ ਹੈ :

ਬੱਲੇ ਮਜ਼ਦੂਰੋ ਬੱਲੇ, ਜਿਮੀਂਦਾਰੋ ਜੱਟੋ ।
ਛੱਡ ਕੇ ਹਨਾਲੀ ਫੇਰ ਚਰੀਆਂ ਨੂੰ ਕੱਟੋ ।

ਪੈਰ ਪੈਰ ਉੱਤੇ ਥੋਨੂੰ ਨਵੇਂ ਨਵੇਂ ਕੰਮ ।
ਜਿੰਦਗੀ ਦੇ ਰਾਹਾਂ ਵਿੱਚੋਂ ਔਕੜਾਂ ਨੂੰ ਪੱਟੋ ।
ਬੱਲੇ ਓਏ ਕਿਸਾਨੋ ........................

1970 ਤੋਂ ਬਾਦ ਵਿਗਿਆਨ ਵਿੱਚ ਚੋਖਾ ਵਾਧਾ ਹੋ ਗਿਆ । ਫਸਲਾਂ ਦੀ ਪੈਦਾਵਾਰ ਕਈ ਗੁਣਾ ਵਧ ਗਈ । ਸਾਰੇ ਕੰਮ ਡੌਲਿਆਂ ਦੀ ਮਿਹਨਤ ਦੀ ਬਿਜਾਏ ਮਸ਼ੀਨਰੀ ਨਾਲ ਹੋਣ ਲੱਗ ਪਏ । ਬੇਸ਼ੱਕ ਰੁਝੇਵੇਂ ਹੋਰ ਵੀ ਵਧ ਗਏ ਸਨ ਪਰ ਜਿਮੀਂਦਾਰਾਂ ਨੇ ਆਪਣੇ ਕੰਮ ਨੂੰ ਪਹਿਲਾਂ ਨਾਲੋਂ ਹੌਲਾ ਮਹਿਸੂਸ ਕੀਤਾ । ਐਨੀ ਵਧੀ ਪੈਦਾਵਾਰ ਵਿੱਚੋਂ ਸੀਰੀ ਸਾਥੀ ਨੂੰ ਹਿੱਸਾ ਦੇਣਾ ਇਹਨਾਂ ਕਿਸਾਨਾਂ ਨੂੰ ਰਾਸ ਨਾ ਆਇਆ । ਨਵੀਂ ਸੋਚ ਅਨੁਸਾਰ ਸੀਰੀ ਸਾਥੀ ਨੂੰ ਸਾਲਾਨਾ ਠੇਕੇ ਮਿਲਣ ਲੱਗੇ, ਜੋ ਪਹਿਲਾਂ ਦਸ ਬਾਰਾਂ ਹਜ਼ਾਰ ਸੀ ਪਰ ਅੱਜ ਇੱਕੀਵੀਂ ਸਦੀ ਵਿੱਚ ਇਹ ਸਲਾਨਾ ਠੇਕਾ ਬਾਈ-ਚੌਵੀ ਹਜ਼ਾਰ ਵੀ ਹੈ ।

ਮੋਗੇ ਦੇ ਇਲਾਕੇ ਦਾ ਜੋ ਵਾਹੀ ਖੇਤੀ ਦਾ ਕੰਮ ਹੈ, ਹੁਣ ਬੀਤੇ ਜਮਾਨੇ ਵਾਲਾ ਦਿਨ ਦਿਨ ਦਾ ਨਹੀਂ । ਹੁਣ ਤਾਂ ਜਾਨ ਤੋੜ ਕੇ ਰਾਤਾਂ ਨੂੰ ਵੀ ਸਖ਼ਤ ਮਿਹਨਤ ਕਰਨੀ ਪੈਂਦੀ ਹੈ । ਹਰ ਟਿਊਬਵੈਲ 'ਤੇ ਬਿਜਲੀ ਨਾਲ ਚੱਲਣ ਵਾਲੀ ਮੋਟਰ ਲੱਗੀ ਹੋਈ ਹੈ । ਬਿਜਲੀ ਦੀ ਖ਼ਪਤ ਐਨੀ ਵਧ ਗਈ ਹੈ ਕਿ ਇਹਨਾਂ ਖੇਤੀਂ ਚਲਦੀਆਂ ਬਿਜਲੀ ਵਾਲੀਆਂ ਮੋਟਰਾਂ ਨੂੰ ਟਾਈਮ ਮੁਤਾਬਿਕ ਹੀ ਬਿਜਲੀ ਮਿਲਦੀ ਹੈ । ਕਈ ਵਾਰ ਦਿਨਾਂ ਨੂੰ ਅਤੇ ਕਈ ਵਾਰ ਰਾਤਾਂ ਨੂੰ ਪੂਰੀ ਬਿਜਲੀ ਆਉਂਦੀ ਹੈ । ਇਹਨਾਂ ਮੋਟਰਾਂ ਨੂੰ ਚਲਾਉਣ ਲਈ ਸੀਰੀ ਸਾਂਝੀ ਆਮ ਮੋਟਰਾਂ 'ਤੇ ਹੀ ਸੌਂਦੇ ਹਨ । ਜਿਣਸਾਂ ਦੀ ਵਧੀ ਪੈਦਾਵਾਰ, ਮਸ਼ੀਨੀਕਰਨ ਅਤੇ ਖੇਤੀ ਵਿਗਿਆਨ ਦੀਆਂ ਨਵੀਆਂ ਕਾਢਾਂ ਕਰਕੇ ਇਹ ਕਿਸਾਨੀ ਵਰਗ ਖ਼ੁਸ਼ਹਾਲੀ ਵੱਲ ਵਧ ਰਿਹਾ ਹੈ ।

ਇਸ ਇਲਾਕੇ ਵਿੱਚ ਦੂਜੀ ਕਿਸਮ ਦੇ ਲੋਕ ਵੀ ਹਨ । ਜਿੰਨ੍ਹਾਂ ਦੀ ਜ਼ਮੀਨ ਜ਼ਾਇਦਾਦ ਔਲਾਦ ਵਧਣ ਨਾਲ ਸੁੰਗੜ ਕੇ ਰਹਿ ਗਈ ਹੈ ਜਾਂ ਫਿਰ ਕਮਾਈ ਤੋਂ ਵੱਧ ਖਰਚਿਆਂ ਕਾਰਨ ਗਹਿਣੇ ਬੈਅ ਹੋ ਗਈ ਹੈ । ਇਹ ਕਿਸਾਨ ਅਧਵਾਟੇ ਹੀ ਲਮਕਦੇ ਹਨ । ਨਾ ਇਹ ਉੱਪਰ ਕਿਸਾਨ ਹਨ ਅਤੇ ਨਾ ਹੀ ਇਹ ਹੇਠਲੇ ਮਜ਼ਦੂਰ ਹਨ । ਜੱਟ ਵਾਲਾ ਇਹਨਾਂ ਦੀ ਧੌਣ ਵਿੱਚ ਜੋ ਕਿੱਲਾ ਹੈ, ਇਹਨਾਂ ਨੂੰ ਮਜ਼ਦੂਰੀ ਵੀ ਨਹੀਂ ਕਰਨ ਦਿੰਦਾ । ਜੇ ਇਹ ਲੋਕ ਠੇਕੇ 'ਤੇ ਜ਼ਮੀਨ ਲੈ ਕੇ ਵਾਹੀ ਕਰਦੇ ਹਨ ਤਾਂ ਦਸ ਜਾਂ ਬਾਰਾਂ ਹਜ਼ਾਰ ਪ੍ਰਤੀ ਏਕੜ ਜ਼ਮੀਨ ਦਾ ਠੇਕਾ ਹੈ ਅਤੇ ਉੱਪਰ ਰੇਹ, ਕੂੜਾ, ਸਪਰੇਅ ਵਾਸਤੇ ਕੀੜੇਮਾਰ ਦਵਾਈਆਂ ਦਾ ਖਰਚਾ ਵੱਖਰਾ । ਜੇ ਫਸਲ ਚੰਗੀ ਲੱਗ ਗਈ ਤਾਂ ਥੋੜ੍ਹਾ-ਬਹੁਤ ਪੱਲੇ ਪਰ ਜੇ ਕੋਈ ਕੁਦਰਤੀ ਮਾਰ ਵੱਜ ਗਈ ਤਾਂ ਸਾਰਾ ਕੀਤਾ ਕਰਾਇਆ ਥੱਲੇ ।



ਤੀਜੀ ਕਿਸਮ ਦੇ ਲੋਕਾਂ ਵਿੱਚ ਮਜ਼੍ਹਬੀ ਸਿੱਖ, ਚਮਿਆਰ, ਤਰਖਾਣ, ਛੀਂਬੇ, ਲੁਹਾਰ, ਸੁਨਿਆਰ, ਘੁਮਿਆਰ, ਝਿਊਰ, ਮਰਾਸੀ, ਸਾਹਸੀ ਆਦਿ ਹਨ । ਇੱਕ ਸਮਾਂ ਸੀ ਕਿ ਮਜ਼੍ਹਬੀ ਸਿੱਖ ਨੂੰ ਛੱਡ ਕੇ ਇਹ ਸਾਰੇ ਆਪੋ-ਆਪਣੇ ਕਿੱਤਿਆਂ ਨਾਲ ਜੁੜੇ ਹੋਏ ਸਨ । ਪਰ ਇਹਨਾਂ ਦਾ ਵਿੰਗ-ਵਲ ਪਾ ਕੇ ਨਾਤਾ ਕਿਸਾਨ ਨਾਲ ਹੀ ਆ ਜੁੜਦਾ ਹੈ ।

ਅੱਜ ਦੀ ਨਵੀਂ ਆਰਥਿਕ ਨੀਤੀ ਅਨੁਸਾਰ ਇਹਨਾਂ ਵਿੱਚ ਵੀ ਢੇਰ ਸਾਰੀ ਤਬਦੀਲੀ ਆਈ ਹੈ । ਕੋਈ ਜਾਤ ਕਿਸੇ ਕਿੱਤੇ ਨਾਲ ਚਿੰਬੜੀ ਹੋਈ ਨਹੀਂ । ਹਰ ਕਿੱਤਾ ਹਰ ਇਨਸਾਨ ਨੂੰ ਅਪਣਾਉਣ ਦਾ ਅਧਿਕਾਰ ਹੈ ।

ਤਰਖਾਣਾਂ, ਲੁਹਾਰਾਂ ਦੀ ਜੱਟ ਨਾਲ 'ਸੇਪੀ' (ਜੱਟ ਦੇ ਕੰਮ ਆਉਣ ਵਾਲੇ ਲੋਹੇ ਲੱਕੜ ਦੇ ਸੰਦਾਂ ਦੀ ਮੁਰੰਮਤ ਜਾਂ ਉਹਨਾਂ ਨੂੰ ਨਵੇਂ ਸਿਰ ਤਿਆਰ ਕਰਨਾ ਅਤੇ ਹਾੜ੍ਹੀ-ਸਾਉਣੀ ਦੀ ਫਸਲ ਵਿੱਚੋਂ ਬੱਧੇ ਦਾਣੇ ਲੈਣੇ, ਇਸ ਨੂੰ ਸੇਪੀ ਕਿਹਾ ਜਾਂਦਾ ਹੈ) ਹੁੰਦੀ ਸੀ । ਆਥਣ ਵੇਲੇ ਇਹਨਾਂ ਦੇ 'ਕਾਰਖਾਨੇ' 'ਤੇ ਜੱਟ ਕਿਰਤੀ ਲੱਕੜ ਦੇ ਮੁੰਨੇ, ਹਲਾਂ ਦੀਆਂ ਚੌਆਂ, ਫਾਲੇ ਤਿੱਖੇ ਕਰਾਉਣ ਲਈ ਇੱਕਠੇ ਹੁੰਦੇ ਸਨ । ਬੜਾ ਅਜੀਬ ਨਜਾਰਾ ਦੇਖਣ ਨੂੰ ਮਿਲਦਾ ਸੀ । ਗਭਰੂ ਮੁੰਡੇ ਆਪਣੀ ਜਵਾਨੀ ਅਤੇ ਬਹੂਬਲ ਦਾ ਜ਼ੋਰ ਦਿਖਾਉਣ ਲਈ ਫਾਲੇ ਕੁੱਟਣ ਮੌਕੇ 'ਆਹਰਣਾਂ' 'ਤੇ ਆਉਂਦੇ ਸਨ । ਜਦ ਲੁਹਾਰ ਫਾਲਿਆਂ ਨੂੰ ਆਪਣੀ ਭੱਠੀ ਵਿੱਚ ਤਪਾ ਕੇ, ਲਾਲ ਸੁਰਖ ਕਰਕੇ ਆਇਰਨ ਤੇ ਰੱਖਦਾ ਸੀ ਤਾਂ ਜੱਟ ਗਭਰੂ ਵਾਰੀ ਵਾਰੀ ਘਣ ਦੀਆਂ ਸੱਟਾਂ ਮਾਰ ਕੇ ਫਾਲੇ ਦੇ ਡੰਗ ਕਢਾਉਂਦੇ ਸਨ । ਉਸ ਸਮੇਂ ਦਾ ਮਾਹੌਲ ਨਿੱਕੀਆਂ ਨਿੱਕੀਆਂ ਮਸ਼ਕਰੀਆਂ ਨਾਲ ਬੜਾ ਖ਼ੁਸ਼ਗਵਾਰ ਹੁੰਦਾ ਸੀ । ਨਵੇਂ ਵਿਆਂਦੜ ਮੁੰਡੇ ਘਰ ਦੀ ਤਾਂਘ ਕਰਦੇ ਵਿੱਚੇ ਵਿੱਚ ਲੁਹਾਰ ਨੂੰ ਆਖ ਦਿੰਦੇ 'ਫਾਲਾ ਡੰਗ ਦੇ ਲੁਹਾਰਾ ਛੇਤੀ, ਘਰੇ ਮੇਰੀ ਨਾਜੋ ਡੀਕਦੀ' । ਲੁਹਾਰਾਂ ਦਾ ਨਿੱਤ ਹੀ ਇਹਨਾਂ ਮਸ਼ਕਰੇ ਗਭਰੂਆਂ ਨਾਲ ਵਾਹ ਪੈਂਦਾ ਸੀ । ਮੋੜਵੇਂ ਜਵਾਬ ਵਿੱਚ ਆਖਦਾ :

ਫਾਲ੍ਹਾ ਡੰਗ ਕੇ ਕਰ ਦੂੰ ਸੱਜਣਾਂ, ਤਿੱਖਾ ਤੇਰੇ ਵਰਗਾ ।
ਪਰਖ ਲਵੀਂ ਇਹਨੂੰ ਰੱਪੜ ਦੇ ਵਿੱਚ, ਡੰਗ ਨੀ ਛੇਤੀ ਮਰਦਾ ।
ਸ਼ਾਮ ਸ਼ਰਬਤੀ ਆਉਂਦੀ ਰਹਿੰਦੀ, ਮੁਕਦੇ ਨਹੀਂ ਝਮੇਲੇ ।
ਗੱਜਣ ਵਾਲਾ ਹੈ ਬੜਬੋਲਾ, ਇਹ ਨਹੀਂ ਸੱਜਣਾਂ ਵਰ੍ਹਦਾ ।

ਇਸ ਤਰ੍ਹਾਂ ਹੀ ਘੁਮਿਆਰ ਮਿੱਟੀ ਦੇ ਚਟੂਰੇ, ਚਾਟੀਆਂ, ਕੁੱਜੇ, ਕਾੜ੍ਹਨੀਆਂ, ਚੱਪਣ, ਬਠਲੀਆਂ ਆਦਿ ਅਤੇ ਦੀਵਾਲੀ ਦੇ ਤਿਉਹਾਰ ਲਈ ਦੀਵੇ, ਮਸ਼ਾਲਾਂ ਬਣਾਉਂਦਾ ਅਤੇ ਜੱਟਾਂ ਦੀਆਂ ਸੁਆਣੀਆਂ ਲੋੜ ਮੁਤਾਬਿਕ ਇਹਨਾਂ ਤੋਂ ਲੈ ਜਾਂਦੀਆਂ ਸਨ । ਜਦ ਹਾੜ੍ਹੀ ਆਉਂਦੀ ਤਾਂ ਇਹ ਘੁਮਿਆਰ ਵਾਢੀ ਕਰਦਿਆਂ ਕੋਲ ਕੋਰੇ ਤੌੜੇ ਲੈ ਜਾਂਦੇ ਸਨ । ਉੱਥੋਂ ਆਪਣਾ ਛਿਮਾਹੀ

ਦਾ ਲਾਗ ਲੈ ਆਉਂਦੇ ਸਨ । ਇਸ ਤਰ੍ਹਾਂ ਇਹਨਾਂ ਦਾ ਹਾੜ੍ਹੀ-ਸਾਉਣੀ ਦਾ ਸੇਪੀ ਵਿਹਾਰ ਚਲਦਾ ਸੀ । ਇਸ ਤਰ੍ਹਾਂ ਹੀ ਨਾਈ, ਮੋਚੀ, ਝਿਊਰ ਹਾੜ੍ਹੀ-ਸਾਉਣੀ ਸਮੇਂ ਆਪਣਾ ਵਗਾਰੀ ਹਿੱਸਾ ਲੈਂਦੇ ਸਨ । ਇਸ ਤਰ੍ਹਾਂ ਇਹ ਵਗਾਰੀ ਲੋਕ ਆਪਣਾ ਕੰਮ ਚਲਾਉਂਦੇ ਸਨ । 1979 ਦੀ ਰਿਪੋਰਟ ਅਨੁਸਾਰ ਇਹਨਾਂ ਬੇਜ਼ਮੀਨਿਆਂ ਦੀ ਗਿਣਤੀ 27 ਪ੍ਰਤੀਸ਼ਤ ਸੀ ।

ਸਮੇਂ ਦੀ ਤਰੱਕੀ ਨਾਲ ਇਹਨਾਂ ਲਾਗੀਆਂ ਵਗਾਰੀਆਂ ਵਿੱਚ ਕਾਫੀ ਬਦਲਾਅ ਆ ਗਿਆ ਹੈ । ਇਹਨਾਂ ਨੇ ਆਪਣੇ ਪਿਤਾ-ਪੁਰਖੀ ਕਿੱਤਿਆਂ ਨੂੰ ਕਾਫੀ ਹੱਦ ਤੱਕ ਤਿਲਾਂਜਲੀ ਦੇ ਦਿੱਤੀ ਹੈ ਅਤੇ ਹੋਰ ਭਾਈਚਾਰਕ ਧੰਦਿਆਂ ਨੂੰ ਅਪਣਾਇਆ ਹੈ । ਭਾਵੇਂ ਆਜਾਦ ਭਾਰਤ ਦਾ ਸੰਵਿਧਾਨ ਇਹਨਾਂ ਦੀ ਹਾਲਤ ਸੁਧਾਰਨ ਵਿੱਚ ਕਾਫੀ ਸਹਾਇਕ ਹੋਇਆ ਹੈ ਤਾਂ ਵੀ ਇਹਨਾਂ ਦੀ ਸਮੁੱਚੀ ਅਵਸਥਾ ਵਿੱਚ ਕੋਈ ਬਹੁਤਾ ਫਰਕ ਨਹੀਂ ਆਇਆ ।

## ਮੋਗੇ ਇਲਾਕੇ ਦੇ ਸਹਾਇਕ ਧੰਦੇ

1950 ਤੋਂ ਦੇਸ਼ ਦੇ ਵਾਹੀ ਦੇ ਕੰਮ ਧੰਦਿਆਂ ਵਿੱਚ ਮਸ਼ੀਨਰੀ ਦੀ ਵਰਤੋਂ ਹੋਣ ਲੱਗ ਪਈ ਸੀ । ਇਸ ਮਸ਼ੀਨਰੀ ਨਾਲ ਜੱਟਾਂ ਨੇ ਹੱਡ-ਭੰਨਵੀਂ ਮਿਹਨਤ ਕੀਤੀ । ਵੱਧ ਤੋਂ ਵੱਧ ਰਕਬੇ ਨੂੰ ਕਾਸ਼ਤ ਹੇਠ ਲਿਆਂਦਾ । ਜਿਸ ਦੀ ਬਦੌਲਤ ਖੇਤੀਬਾੜੀ ਦੇ ਕਿੱਤੇ ਵਿੱਚ ਨਵੀਂ ਨਰੋਈਕ੍ਰਾਂਤੀ ਠਾਂਠਾਂ ਮਾਰਨ ਲੱਗ ਪਈ । 1966–67 ਦੇ ਤੱਥ ਵਧੇਰੇ ਝਾੜ ਦੇਣ ਵਾਲੀਆਂ ਦੋਗਲੀਆਂ ਫਸਲਾਂ ਬੀਜਣ ਨਾਲ ਅਨਾਜ ਦੀ ਪੈਦਾਵਾਰ ਦੁੱਗਣੀ ਹੋ ਗਈ । ਸਰਕਾਰ ਵੱਲੋਂ ਗਰੀਨ ਰੈਵੋਲੂਸ਼ਨ ਯੋਜਨਾ ਚਲਾਈ ਗਈ । ਮਸ਼ੀਨਰੀ ਅਤੇ ਵਿਗਿਆਨਕ ਪਹੁੰਚ ਦੇ ਨਾਲ ਕਿਸਾਨ ਸ਼ਕਤੀ ਨੇ ਪੂਰਾ ਟਿੱਲ ਲਾ ਦਿੱਤਾ ਗਿਆ ਤਾਂ ਕੁਝ ਹੀ ਸਾਲਾਂ ਵਿੱਚ ਭਾਰਤ ਦੇਸ਼ ਅੰਨ ਭੰਡਾਰ ਵਿੱਚ ਸਵੈ ਨਿਰਭਰ ਹੋ ਗਿਆ । ਪਰ ਕਿਸਾਨੀ ਨੂੰ ਇਹਨਾਂ ਦੇ ਖਰਚੇ ਮੁਤਾਬਿਕ ਲਾਹੇਵੰਦ ਭਾਅ ਨਾ ਮਿਲੇ । ਸ਼ਾਹੂਕਾਰੀ ਮੂਲ, ਵਿਆਜ, ਬੈਂਕ ਕਰਜੇ ਅੱਧ ਪੱਚਧੇ ਮੁੜ ਗਏ ਦੇਸ਼ ਨੂੰ ਸਵੈ ਨਿਰਭਰ ਕਰਨ ਵਾਲਾ ਕਿਸਾਨ ਆਪ ਬੈਂਕ ਕਰਜੇ ਅਤੇ ਕਰਾੜ ਕਰਜੇ ਨਾ ਮੋੜਨ ਕਰਕੇ ਦੇਸ਼ ਨੂੰ ਆਤਮ ਨਿਰਭਰ ਕਰਨ ਵਾਲਾ ਆਪ ਡਰ ਨਿਰਭਰ ਹੋ ਗਿਆ । ਗੁਦਾਮਾਂ ਦੇ ਗੁਦਾਮ ਅੰਨ ਪੈਦਾਵਾਰ ਨਾਲ ਭਰੇ ਗਏ ਪਰ ਪੈਦਾ ਕਰਨ ਵਾਲੇ ਕਰਜਿਆਂ ਦੇ ਬੋਝ ਥੱਲੇ ਆ ਗਏ ।

ਇਸ ਇਲਾਕੇ ਦੀ ਜੋ ਪਿਤਾ-ਪੁਰਖੀ ਰਹੁ-ਰੀਤ ਹੈ ਕਿ ਪਿਉ ਦਾਦੇ ਦੀ ਜ਼ਮੀਨ ਦੀ ਮਾਲਕੀ ਮਰਦਾਂ ਨੂੰ ਹੀ ਜਾਂਦੀ ਹੈ । ਵਧ ਰਹੀ ਆਬਾਦੀ ਦੇ ਕਾਰਣ ਜ਼ਮੀਨ ਦੀ ਹਰ ਫੇਰੀ, ਹਰ ਪੀੜ੍ਹੀ ਵਿੱਚ ਵੱਧ ਹਿੱਸਿਆਂ ਵਿੱਚ ਵੰਡੀਦੀ-ਵੰਡੀਦੀ ਅੱਜਕਲ ਬਹੁਤ ਘੱਟ ਰਕਬੇ ਦੀ ਮਾਲਕੀ ਰਹਿ ਗਈ ਹੈ । ਦੋ ਏਕੜ ਤੋਂ ਲੈ ਕੇ ਪੰਜ-ਛੇ ਏਕੜ 'ਚ ਆਮ ਮਾਲਕੀ ਹੈ । ਕਈ ਲੋਕਾਂ ਦੀ ਤਾਂ ਇਸ ਤੋਂ ਵੀ ਘੱਟ ਹੈ ।



ਬੇਸ਼ੱਕ ਮਸ਼ੀਨਰੀ ਯੁੱਗ ਆ ਗਿਆ ਹੈ । ਦਿਨਾਂ ਦੇ ਕੰਮ ਘੰਟਿਆਂ ਵਿੱਚ ਹੋਣ ਲੱਗ ਪਏ ਹਨ । ਪਰ ਹਾਲਾਤ ਕੁਝ ਹੋਰ ਹੀ ਬਣ ਗਏ ਹਨ । ਸੁੰਗੜੀ ਹੋਈ ਜਾਇਦਾਦ ਵਾਲੇ ਛੋਟੇ ਕਿਸਾਨ ਮਸ਼ੀਨਰੀ ਕਿਸ ਤਰ੍ਹਾਂ ਲੈਣ । ਅੱਜ ਦੀ ਸਥਿਤੀ ਇਹ ਬਣੀ ਹੋਈ ਹੈ ਕਿ ਵਾਹੀਯੋਗ ਜ਼ਮੀਨ ਦਾ ਕੋਈ ਇਹੋ ਜਿਹਾ ਟੁਕੜਾ ਨਹੀਂ ਜਿਸਦੇ ਨੰਬਰ ਫਰੀ ਹੋਣ । ਪੈਲੀ ਦਾ ਹਰ ਨੰਬਰ ਕਿਸੇ ਨਾ ਕਿਸੇ ਅਦਾਰੇ ਕੋਲ ਗਿਰਵੀ ਹੈ । ਵਧ ਰਹੀ ਮਹਿੰਗਾਈ ਨੇ ਠੇਕੇ ਵਾਲੀਆਂ ਜ਼ਮੀਨਾਂ ਦੇ ਭਾਅ ਅਸਮਾਨੀ ਚਾੜ੍ਹ ਦਿੱਤੇ ਹਨ । ਜ਼ਮੀਨ ਦਾ ਮਾਮਲਾ, ਦਵਾਈਆਂ, ਰੇਹ, ਕੂੜਾ ਪਾ ਕੇ ਬੱਸ ਪੂਰਾ ਹੀ ਉੱਤਰਦਾ ਹੈ ਅਤੇ ਕਰਜਾ ਫਿਰ ਉਥੇ ਦਾ ਉਥੇ ।

ਜੱਟ ਦਾ ਪੁਰਾਤਨ ਸੁਭਾਅ ਬਣਿਆ ਹੈ ਬੱਸ 'ਐਸੇ ਖੁੱਡ ਹੀ ਸਹਿਆ' । ਨਾ ਖੁੱਡ ਮੁੱਕਦੀ ਹੈ ਨਾ ਸਹਿਆ ਲੱਭਦਾ ਹੈ । ਸਾਡੇ ਦੇਸ਼ ਦੇ ਖੇਤੀ ਮਾਹਿਰ ਵਿਗਿਆਨੀ ਪਿਛਲੇ ਵੀਹ ਸਾਲਾਂ ਤੋਂ ਹਰ ਇੱਕ ਮੀਡੀਏ ਰਾਹੀਂ ਸਾਨੂੰ ਦੱਸ ਰਹੇ ਹਨ ਕਿ ਕਣਕ ਝੋਨੇ ਦੀ ਫਸਲ ਨੂੰ ਹਰ ਸਾਲ ਘੱਟ ਕਰਕੇ ਤੇਲ ਵਾਲੀਆਂ ਫਸਲਾਂ ਵਿੱਚ ਰਕਬਾ ਵਧਾਓ । ਪਰ ਕਿਸਾਨੀ ਟਸ ਤੋਂ ਮਸ ਨਹੀਂ ਹੋਈ । ਜਿਸ ਕਾਰਨ ਕਣਕ ਝੋਨੇ ਦੀ ਫਸਲ ਵਧੇਰੇ ਹੋਣ ਨਾਲ ਮੰਡੀ ਵਿੱਚ ਮੁਸ਼ਕਲਾਂ ਵੀ ਆਉਂਦੀਆਂ ਹਨ ਅਤੇ ਭਾਅ ਵੀ ਘੱਟ ਹੀ ਲੱਗਦੇ ਹਨ । ਤੇਲ ਬੀਜ ਵਾਲੀਆਂ ਜਿਣਸਾਂ ਦੀ ਕਮੀ ਰਹਿਣ ਕਰਕੇ ਇਹਨਾਂ ਦੇ ਭਾਅ ਅਸਮਾਨੀਂ ਚੜ੍ਹ ਜਾਂਦੇ ਹਨ । ਵਟਵੀਆਂ ਫਸਲਾਂ ਨੂੰ ਅਪਨਾਉਣਾ ਸਾਡੀ ਨੈਤਿਕ ਜਿੰਮੇਵਾਰੀ ਹੈ ਅਤੇ ਨਾਲ ਨਾਲ ਸਹਾਇਕ ਧੰਦੇ ਵੀ ਅਪਣਾ ਲੈਣੇ ਚਾਹੀਦੇ ਹਨ । ਮੋਗੇ ਇਲਾਕੇ ਵਿੱਚ ਕਾਫੀ ਕਿਸਾਨਾਂ ਨੇ ਇਹਨਾਂ ਧੰਦਿਆਂ ਨੂੰ ਅਪਣਾਇਆ ਹੋਇਆ ਹੈ ।

ਦੁੱਧ ਉਤਪਾਦਨ ਦਾ ਧੰਦਾ ਜੱਟ/ਮਜਦੂਰ ਸਦੀਆਂ ਤੋਂ ਕਰਦੇ ਆਏ ਹਨ । ਪਹਿਲਾਂ ਇਹ ਧੰਦਾ ਘਰ ਦੀਆਂ ਲੋੜਾਂ ਪੂਰੀਆਂ ਕਰਨ ਤੱਕ ਹੀ ਸੀਮਿਤ ਸੀ । ਅੱਜ ਤੋਂ ਸੈਂਕੜੇ ਸਾਲ ਪਹਿਲਾਂ ਜਦ ਖੇਤੀਬਾੜੀ ਦਾ ਧੰਦਾ ਸਿਰਫ ਘਰ ਦੀਆਂ ਲੋੜਾਂ ਪੂਰੀਆਂ ਕਰਨ ਤੱਕ ਹੀ ਸੀਮਿਤ ਸੀ । ਖਾਣ ਜੋਗੇ ਦਾਣੇ ਹੀ ਪੈਦਾ ਕੀਤੇ ਜਾਂਦੇ ਸਨ । ਉਹਨਾਂ ਸਮਿਆਂ ਵਿੱਚ ਇਹਨਾਂ ਕਿਸਾਨਾਂ ਦੇ ਵਡੇਰਿਆਂ ਕੋਲ ਪਸ਼ੂਆਂ ਦੇ ਵੱਗ ਹੁੰਦੇ ਸਨ । ਉਹਨਾਂ ਨੂੰ ਖੁੱਲੀਆਂ ਚਰਾਂਦਾਂ ਵਿੱਚ ਚਾਰਿਆ ਜਾਂਦਾ ਸੀ ਅਤੇ ਉਹਨਾਂ ਤੋਂ ਪ੍ਰਾਪਤ ਦੁੱਧ ਨੂੰ ਖਾਧ-ਖੁਰਾਕ ਦੇ ਰੂਪ ਵਿੱਚ ਵਰਤਿਆ ਜਾਂਦਾ ਸੀ । ਕਿਸੇ ਜੱਟ ਦੀ ਧੜੱਲੇਦਾਰੀ ਵੀ ਇਸ ਪਸ਼ੂ ਧਨ ਤੋਂ ਪਰਖੀ ਜਾਂਦੀ ਸੀ । ਜਿਸ ਜੱਟ ਜਿਮੀਦਾਰ ਕੋਲ ਵੱਧ ਪਸ਼ੂ ਧਨ ਹੁੰਦਾ ਸੀ ਅਤੇ ਖਾੜਕੂ ਸੁਭਾਅ ਦਾ ਧਾਰਨੀ ਹੁੰਦਾ ਸੀ, ਬਸ ਉਹ ਆਪਣੇ ਆਪ ਨੂੰ ਚੌਧਰੀ ਅਖਵਾਉਂਦਾ ਸੀ । ਹੋਰ ਖਾਨਦਾਨ ਵੀ ਪਸ਼ੂ ਧਨ ਜ਼ਿਆਦਾ ਹੋਣ ਕਰਕੇ ਉਸਦਾ ਸਤਿਕਾਰ ਕਰਦੇ ਸਨ । ਸਾਡਾ ਪੁਰਾਤਨ ਇਤਿਹਾਸ ਦੱਸਦਾ ਹੈ ਕਿ ਇਹਨਾਂ ਪਸ਼ੂਆਂ ਦੀਆਂ ਚਰਾਂਦਾਂ ਲਈ ਕਬੀਲਿਆਂ ਦੀਆਂ ਆਮ ਹੀ ਲੜਾਈਆਂ ਹੁੰਦੀਆਂ

ਸਨ । ਮੋਗੇ ਇਲਾਕੇ ਦਾ ਕੰਡਿਆਲ ਪਿੰਡ ਦਾ ਏਰੀਆ ਚਰਾਂਦ ਅਤੇ ਪਾਣੀ ਦੀ ਢਾਬ ਕਰਕੇ ਮਸ਼ਹੂਰ ਸੀ । ਇਸ ਖਿੱਤੇ ਵਿੱਚ ਹੋਈਆਂ ਅਨੇਕਾਂ ਲੜਾਈਆਂ ਬਾਰੇ ਪਤਾ ਚਲਦਾ ਹੈ ਕਿ ਇਹਨਾਂ ਦਾ ਮੁੱਖ ਕਾਰਣ ਚਰਾਂਦਾਂ ਹੀ ਸਨ ।

ਮੋਗੇ ਦੇ ਇਲਾਕੇ ਵਿੱਚ ਘੁੱਗ ਵਸਦੇ ਬੈਰਾੜਾਂ ਦੇ ਵਡੇਰੇ ਸੰਗਰ ਕੋਲ ਹਜ਼ਾਰਾਂ ਦੀ ਗਿਣਤੀ ਵਿੱਚ ਪਸ਼ੂ ਧਨ ਸੀ । ਉਹਨਾਂ ਸਮਿਆਂ ਵਿੱਚ ਜੇ ਕਿਸੇ ਦੀ ਜਾਇਦਾਦ ਨੂੰ ਮਾਪਣਾ ਹੁੰਦਾ ਸੀ ਤਾਂ ਇੱਕੋ-ਇੱਕ ਪੈਮਾਨਾ ਸੀ ਪਸ਼ੂ ਧਨ । ਇਸੇ ਸੰਗਰ ਬੈਰਾੜ ਨੇ ਆਪਣੀ ਪੁੱਤਰੀ ਬੀਬੀ ਚਾਇਆ ਸਿੰਘੂ ਗਿੱਲ, ਘੱਲ ਕਲਾਂ ਨੂੰ ਇਸੇ ਰਵਾਇਤ ਮੁੱਖ ਰੱਖ ਕੇ ਮੰਗ ਦਿੱਤੀ ਸੀ । ਸੰਘਰ ਬੈਰਾੜ ਦੇ ਪੁੱਤਰਾਂ ਨੇ ਸਿੰਘੂ ਗਿਲ ਨੂੰ ਇੱਕ ਸਧਾਰਣ ਜੱਟ ਕਿਹਾ ਅਤੇ ਇਸ ਰਿਸ਼ਤੇ ਕਰਨ ਤੇ ਖ਼ੁਸ਼ ਨਾ ਹੋਏ ਤਾਂ ਸੰਘਰ ਬੈਰਾੜ ਨੇ ਆਪਣੇ ਪੁੱਤਰਾਂ ਨੇ ਕਿਹਾ ਸੀ ਕਿ ਆਪਣੀ ਭੈਣ ਨੂੰ ਦਾਜ ਵਿੱਚ ਗਊਆਂ, ਮੱਝਾਂ, ਘੋੜੇ ਦਿਓ, ਆਪੇ ਖਾਨਦਾਨੀ ਬਣ ਜਾਊਗੀ ।

ਮੋਗੇ ਦਾ ਇਲਾਕਾ ਮੁੱਢ ਤੋਂ ਹੀ ਪਸ਼ੂ ਧਨ ਵਿੱਚ ਅਮੀਰ ਹੈ । ਹਰ ਕਿਸਾਨ ਕੋਲ ਔਸਤਨ ਪੰਜ ਸੱਤ ਪਸ਼ੂ ਹਨ । ਪਰ ਉਸ ਸਮੇਂ ਉਹਨਾਂ ਦਾ ਦੁੱਧ ਘਰ ਦੀਆਂ ਲੋੜਾਂ ਤੱਕ ਹੀ ਸੀਮਿਤ ਸੀ । ਸੁਆਣੀਆਂ ਨੇ ਘਿਉ ਜੋੜ ਜੋੜ ਕੇ ਤੌੜੇ ਭਰ ਲੈਣੇ ਅਤੇ ਲੋੜ ਅਨੁਸਾਰ ਵਰਤਦੇ ਰਹਿਣਾ । ਕਿਹੋ ਜਿਹਾ ਭਲਾ ਜਮਾਨਾ ਸੀ ਕਿ ਮਨੁੱਖ ਦੀ ਖ਼ੁਰਾਕ ਹੀ ਦੁੱਧ, ਘਿਉ, ਲੱਸੀ ਸੀ । ਜਦ ਕਿਸੇ ਰਿਸ਼ਤੇਦਾਰ ਨੇ ਘਰ ਆਉਣਾ ਤਾਂ ਬੜੇ ਚਾਅ-ਰੀਝ ਨਾਲ ਸ਼ੱਕਰ ਘਿਉ ਰਲਾ ਕੇ ਉਸਨੂੰ ਦੇਣਾ । ਭੈਣ ਨੂੰ ਵੀਰ ਮਿਲਣ ਆਏ ਤੋਂ ਜੇ ਕੋਈ ਕੰਜੂਸ ਸੱਸ ਸ਼ੱਕਰ ਵਿੱਚ ਘਿਉ ਘੱਟ ਪਾਉਂਦੀ ਸੀ ਤਾਂ ਭੈਣਾਂ ਉਲਾਂਭੇ ਦੇ ਰੂਪ ਵਿੱਚ ਆਖ ਦਿੰਦੀਆਂ ਸਨ :

'ਮੇਰੇ ਵੀਰ ਨੂੰ ਸੁੱਕੀ ਜਿਹੀ ਖੰਡ ਪਾਈ, ਨੀ ਸੱਸੇ ਤੇਰੀ ਮੱਝ ਭੱਜ ਜੇ ।'

ਸ਼ਹਿਰੀ ਵਿਕਾਸ ਨਾਲ ਦੁੱਧ ਦੀ ਲੋੜ ਵਿੱਚ ਵਾਧਾ ਹੋਇਆ । ਕੁਝ ਲੋਕਾਂ ਨੇ ਦੁੱਧ ਨੂੰ ਕਿੱਤੇ ਦੇ ਰੂਪ ਵਿੱਚ ਅਪਣਾ ਲਿਆ । ਪਿੰਡਾਂ ਵਿੱਚੋਂ ਦੁੱਧ ਖਰੀਦ ਕੇ ਸ਼ਹਿਰ ਲਿਜਾਣ ਲੱਗ ਪਏ ਤਾਂ ਦੁੱਧ ਵੀ ਇੱਕ ਕਮਾਈ ਰੂਪ ਵਿੱਚ ਸਾਹਮਣੇ ਆਇਆ ।

1962 ਵਿੱਚ ਮੋਗੇ ਵਿਖੇ ਨੈਸਲੇ ਇੰਡੀਆ ਦੇ ਨਾਂ ਨਾਲ ਇੱਕ ਪ੍ਰਾਈਵੇਟ ਡੇਅਰੀ ਹੋਂਦ ਵਿੱਚ ਆਈ ਤਾਂ ਇਸਨੇ ਜਲਦੀ ਹੀ ਪਿੰਡਾਂ ਵਿੱਚ ਆਪਣੇ ਸੈਂਟਰ ਸ਼ੁਰੂ ਕੀਤੇ । ਕਿਸਾਨਾਂ ਨੂੰ ਦੁੱਧ ਦੇ ਵਾਜ਼ਿਬ ਰੇਟ ਦਿੱਤੇ । ਦੁੱਧ ਉਤਪਾਦਕਾਂ ਨੇ ਇਸ ਡੇਅਰੀ ਨੂੰ ਇੱਕ ਲਹਿਰ ਵਾਂਗ ਅਪਣਾਇਆ । ਇਸ ਡੇਅਰੀ ਦੀ ਸ਼ੁਰੂਆਤ ਉਸ ਸਮੇਂ ਜਿੱਥੇ ਸੌ-ਪੰਜਾਹ ਕਿੱਲੋ ਨਾਲ ਸੀ ਅੱਜ ਭਾਵ 2003 ਵਿੱਚ ਇਹ ਨੈਸਲੇ ਡੇਅਰੀ ਸੱਤ-ਅੱਠ ਲੱਖ ਲੀਟਰ ਦੁੱਧ ਪਿੰਡਾਂ ਵਿੱਚੋਂ ਪ੍ਰਾਪਤ ਕਰਕੇ, ਅਨੇਕਾਂ ਕਿਸਮ ਦੇ ਪ੍ਰਾਡਕਟ ਤਿਆਰ ਕਰਕੇ ਦੇਸ਼-ਵਿਦੇਸ਼ ਵਿੱਚ ਭੇਜ ਰਹੀ ਹੈ । ਇਸ ਡੇਅਰੀ ਨਾਲ ਅੱਜ ਲੱਖਾਂ ਵਿੱਚ ਕਿਸਾਨ ਜੁੜੇ ਹੋਏ ਹਨ । ਕਈ ਕਿਸਾਨ ਕਮਾਈ ਰੂਪ ਵਿੱਚ



ਜੁੜੇ ਹੋਏ ਹਨ ਅਤੇ ਕਈ ਕਿਸਾਨਾਂ ਨੇ ਆਪਣੇ ਦੁੱਧ ਉਤਪਾਦਨ ਧੰਦੇ ਨੂੰ ਐਨਾ ਵਧਾ ਲਿਆ ਹੈ ਕਿ ਇਹ ਦੁੱਧ ਦਾ ਧੰਦਾ ਉਹਨਾਂ ਲਈ ਇੱਕ ਬਿਜਨੈਸ ਬਣ ਗਿਆ ਹੈ ।

ਮੋਗਾ ਇਲਾਕੇ ਵਿੱਚ ਇਸ ਦੁੱਧ ਉਤਪਾਦਨ ਦੇ ਧੰਦੇ ਨਾਲ ਜੁੜਿਆ ਸ. ਰਣਧੀਰ ਸਿੰਘ ਰੋਡੇ, ਜਿਹੜਾ ਮੋਗੇ ਜ਼ਿਲ੍ਹੇ ਦਾ ਹੀ ਨਹੀਂ ਸਗੋਂ ਦੂਰ-ਦੂਰ ਤੱਕ ਵੀ ਇਸ ਦੀ ਦੁੱਧ ਪੈਦਾ ਕਰਨ ਵਿੱਚ ਧਾਂਕ ਹੈ । ਇਹਨਾਂ ਨੇ 1970 ਵਿੱਚ ਨੇਸਲੇ ਇੰਡੀਆ ਮੋਗਾ ਦਾ ਦੁੱਧ ਇੱਕਠਾ ਕਰਨ ਦਾ ਸੈਂਟਰ ਖੋਲਿਆ । 1977 ਵਿੱਚ ਇਹ ਦੁੱਧ ਦੇ ਧੰਦੇ ਨਾਲ ਪੂਰੀ ਤਰ੍ਹਾਂ ਜੁੜ ਗਏ । ਇਹਨਾਂ ਨੇ ਪਹਿਲਾਂ ਦਸ-ਪੰਦਰਾਂ ਮੱਝਾਂ, ਗਾਈਆਂ ਦਾ ਵੱਗ ਤਿਆਰ ਕਰਕੇ ਇਸ ਧੰਦੇ ਨੂੰ ਅੱਗੇ ਤੋਰਿਆ ਸੀ ਅਤੇ ਅੱਜ ਇੱਕ ਸਫਲ ਦੁੱਧ ਉਤਪਾਦਕ ਵਜੋਂ ਜਾਣੇ ਜਾਂਦੇ ਹਨ । ਇਹਨਾਂ ਦੀਆਂ ਅਨੇਕਾਂ ਗਊਆਂ ਨੇ ਪਸ਼ੂ ਮੇਲਿਆਂ 'ਤੇ ਵੱਧ ਦੁੱਧ ਦੇਣ ਦੇ ਰਿਕਾਰਡ ਕਾਇਮ ਕੀਤੇ ਹਨ ਅਤੇ ਇਨਾਮ ਪ੍ਰਾਪਤ ਕੀਤੇ ਹਨ । ਇਹਨਾਂ ਦੇ ਪਸ਼ੂਆਂ ਵਿੱਚੋਂ ਪਹਿਲੇ ਨੰਬਰ ਤੇ ਆਈ ਗਊ ਨੇ 51 ਕਿਲੋ 300 ਗ੍ਰਾਮ ਦੁੱਧ ਦੇ ਕੇ ਪੰਜਾਬ ਰਿਕਾਰਡ ਕਾਇਮ ਕੀਤਾ ਸੀ । ਇਹਨਾਂ ਦੀ ਸਿਆਣਪ ਨੂੰ ਮੱਦੇ ਨਜ਼ਰ ਰੱਖ ਕੇ ਇਹਨਾਂ ਨੂੰ ਨੇਸਲੇ ਇੰਡੀਆ ਵੱਲੋਂ ਅਤੇ ਪੀ.ਏ.ਯੂ. ਲੁਧਿਆਣਾ ਵੱਲੋਂ ਅਮਰੀਕਾ ਵਿੱਚ ਪਸ਼ੂ ਮੇਲਾ ਦੇਖਣ ਲਈ ਭੇਜਿਆ ਗਿਆ । ਦੁੱਧ ਉਤਪਾਦਨ ਦੀਆਂ ਪ੍ਰਾਪਤੀਆਂ ਕਰਕੇ ਇਹਨਾਂ ਦਾ ਨਾਂ 'ਹੂਅਜ ਹੂਅ ਇੰਨ ਡੇਅਰੀ' ਅਤੇ 'ਹੂਅਜ ਹੂਅ ਆਫ ਮੈਨ ਐਂਡ ਵੋਮੈਨ ਆਫ ਅਚੀਵਮੈਂਟ' ਵਿੱਚ ਛਪਿਆ ਹੈ ।

ਸ. ਰਣਧੀਰ ਸਿੰਘ ਰੋਡੇ ਦੁੱਧ ਉਤਪਾਦਨ ਦੇ ਧੰਦੇ ਵਿੱਚ ਇੱਕ ਸਫਲ ਫਾਰਮਰ ਹੋਣ ਕਰਕੇ ਆਪਣਾ ਸੁਝਾਅ ਦਿੰਦੇ ਹਨ ਕਿ ਖੇਤੀ ਨਾਲ ਮਿਲਦੇ-ਜੁਲਦੇ ਇੱਕ ਦੋ ਧੰਦੇ ਜੱਟ ਨੂੰ ਜਰੂਰ ਅਪਣਾਉਣੇ ਚਾਹੀਦੇ ਹਨ । ਇਹਨਾਂ ਦੀ ਮੁੱਢਲੀ ਜਾਣਕਾਰੀ ਖੇਤੀ ਮਾਹਿਰ ਡਾਕਟਰਾਂ, ਸਰਕਾਰੀ ਉਦਯੋਗ ਵਿਭਾਗਾਂ ਤੋਂ ਲੈ ਲੈਣੀ ਚਾਹੀਦੀ ਹੈ । ਇਹਨਾਂ ਸਹਾਇਕ ਧੰਦਿਆਂ ਦੀ ਆਮਦਨੀ ਵੀ ਰੋਜ ਵਾਂਗ ਹੋ ਜਾਂਦੀ ਹੈ ।

ਮੱਛੀ ਪਾਲਣ ਦਾ ਧੰਦਾ ਵੀ ਇਸ ਮੋਗੇ ਦੇ ਇਲਾਕੇ ਦੇ ਕਿਸਾਨਾਂ ਆਦਿ ਨੇ ਅਪਣਾਇਆ ਹੋਇਆ ਹੈ । ਅਨੇਕਾਂ ਕਿਸਾਨਾਂ ਨੇ ਜ਼ਿਲ੍ਹਾ ਮੋਗਾ ਦੇ ਉਦਯੋਗ ਕੇਂਦਰ ਦੇ ਸਲਾਹ-ਮਸ਼ਵਰਿਆਂ ਨਾਲ ਆਪਣੇ ਖੇਤਾਂ ਵਿੱਚ ਦੋ ਦੋ ਏਕੜਾਂ ਵਿੱਚ ਛੱਪੜ ਖੋਦ ਕੇ ਮੱਛੀਆਂ ਨੂੰ ਪਾਲਣ ਦਾ ਧੰਦਾ ਸ਼ੁਰੂ ਕੀਤਾ ਹੋਇਆ ਹੈ । ਮਿਹਨਤ ਦੀ ਕਮਾਈ ਨੇ ਇਹੋ ਜਿਹਾ ਰੰਗ ਵਿਖਾਇਆ ਹੈ ਕਿ ਹੁਣ ਤਾਂ ਪਿੰਡਾਂ ਵਿੱਚ ਜਿੰਨ੍ਹਾਂ ਛੱਪੜਾਂ ਤੋਂ ਪਸ਼ੂਆਂ ਨੂੰ ਪਾਣੀ ਪਿਲਾਉਣ ਜਾਂ ਇਹਨਾਂ ਨੂੰ ਨਹਾਉਣ ਦਾ ਕੰਮ ਲਿਆ ਜਾਂਦਾ ਸੀ, ਹੁਣ ਇਹਨਾਂ ਛੱਪੜਾਂ ਵਿੱਚ ਮੱਛੀਆਂ ਪਾਲੀਆਂ ਜਾਂਦੀਆਂ ਹਨ । ਗ੍ਰਾਮ ਪੰਚਾਇਤ ਇਹਨਾਂ ਛੱਪੜਾਂ ਨੂੰ ਮੱਛੀਆਂ ਪਾਲਣ ਲਈ ਠੇਕੇ 'ਤੇ ਦਿੰਦੀਆਂ ਹਨ ਅਤੇ ਇਸ ਤਰ੍ਹਾਂ ਗ੍ਰਾਮ ਪੰਚਾਇਤ ਨੂੰ ਚੋਖੀ ਆਮਦਨੀ ਹੋ ਜਾਂਦੀ ਹੈ ।

ਮੁਰਗੀ ਪਾਲਣ ਦਾ ਧੰਦਾ ਵੀ ਇਸ ਇਲਾਕੇ ਦੇ ਕਿਸਾਨਾਂ, ਮਜਦੂਰਾਂ ਆਦਿ ਨੇ ਅਪਣਾਇਆ ਹੋਇਆ ਹੈ। ਥੋੜ੍ਹੀ ਜਿਹੀ ਜਾਣਕਾਰੀ ਪ੍ਰਾਪਤ ਕਰਕੇ ਘਰ ਵਿਹੜੇ ਵਿੱਚ ਸ਼ੈਡ ਤਿਆਰ ਕਰਕੇ ਇਸ ਧੰਦੇ ਵਿੱਚ ਸਫਲਤਾ ਪ੍ਰਾਪਤ ਕੀਤੀ ਜਾ ਸਕਦੀ ਹੈ। ਉੱਦਮ ਕਰਮੀਆਂ ਨੂੰ ਸਰਕਾਰ ਵੱਲੋਂ ਕਰਜਾ ਸਕੀਮ ਅਧੀਨ ਕਰਜਾ ਵੀ ਦਿੱਤਾ ਜਾਂਦਾ ਹੈ।

ਮਧੂ ਮੱਖੀ ਪਾਲਣਾ ਵੀ ਇੱਕ ਸਹਾਇਕ ਕੰਮ ਹੈ। ਜਿਸਨੂੰ ਸੌਖੇ ਰੂਪ ਵਿੱਚ ਹੀ ਸ਼ੁਰੂ ਕੀਤਾ ਜਾ ਸਕਦਾ ਹੈ। ਇਸ ਮੋਗੇ ਦੇ ਅਨੇਕਾਂ ਕਿਸਾਨਾਂ ਨੇ ਇਸ ਧੰਦੇ ਨੂੰ ਅਪਣਾਇਆ ਹੋਇਆ ਹੈ। ਹੋਰ ਵੀ ਅਨੇਕਾਂ ਧੰਦੇ ਹਨ। ਜਿਵੇਂ ਖੁੰਭਾਂ ਦੀ ਕਾਸ਼ਤ, ਰੇਸ਼ਮੀ ਕੀੜੇ ਪਾਲਣ, ਫਲਦਾਰ, ਫੁੱਲਦਾਰ ਪੌਦਿਆਂ ਦੀ ਪਨੀਰੀ ਲਾਉਣੀ, ਇਸ ਇਲਾਕੇ ਦੇ ਕਿਸਾਨਾਂ ਦੇ ਸਹਾਇਕ ਧੰਦੇ ਹਨ।

ਕੱਕਰੀ ਰਾਤ ਸਿਆਲ ਦੀ ਵਰਤੀ ਸੁੰਞ ਮਸਾਣ,
ਖ਼ਲਕਤ ਸੁੱਤੀ ਅੰਦਰੀਂ, ਨਿੱਘੀਆਂ ਬੁੱਕਲਾਂ ਤਾਣ।
..............................................
..............................................
ਇਸ ਵੇਲੇ ਜਾਂ ਜਾਗਦੇ ਤਾਰੇ ਵਿੱਚ ਅਸਮਾਨ,
ਜਾਂ ਕੋਈ ਕਰਦਾ ਭਗਤ ਜਨ, ਖੂਹੇ 'ਤੇ ਅਸ਼ਨਾਨ।
ਜਾਂ ਇੱਕ ਕਿਸਮਤ ਦਾ ਬਲੀ, ਜਾਗ ਰਿਹਾ ਕਿਰਸਾਣ,
ਪਾਣੀ ਲਾਉਂਦਿਆਂ ਪੈਰ ਹੱਥ, ਨੀਲੇ ਹੁੰਦੇ ਜਾਣ।

# ਅਧਿਆਇ - ਚੌਥਾ

## ਮੋਗੇ ਵਿੱਚ ਵਸਦੇ ਭਾਈਵਾਲ ਘਰਾਣੇ

ਜ਼ੀਰਾ ਤਹਿਸੀਲ ਵਿੱਚ ਵੀ ਇਹਨਾਂ ਸ਼ੇਰਗਿੱਲਾਂ ਦੇ 42 ਪਿੰਡ ਹਨ। ਵਧਣ ਗਿੱਲਾਂ ਦੇ ਮੋਗੇ ਦੇ ਆਸ ਪਾਸ 42 ਪਿੰਡ ਹਨ ਜਿੰਨ੍ਹਾਂ ਕਰਕੇ ਮੋਗੇ ਨੂੰ ਬਤਾਲੀਆ ਕਿਹਾ ਜਾਂਦਾ ਹੈ। ਇਸ ਤਰ੍ਹਾਂ ਜਗਰਾਵਾਂ ਤਹਿਸੀਲ ਵਿੱਚ ਵੀ ਇਹ 40 ਪਿੰਡਾਂ ਵਿੱਚ ਵਸਦੇ ਹਨ। ਇਸੇ ਬੰਸ ਦੀ 56ਵੀਂ ਪੁਸ਼ਤ 'ਤੇ ਇੱਕ ਮਹਾਨ ਧਰਮਾਤਮਾ ਪੁਰਸ਼ ਹੋਏ ਸਨ, ਜੋ ਆਪਣੇ ਸਮੇਂ ਦੇ ਸੰਤ ਵੀ ਸਨ ਅਤੇ ਸਿਪਾਹੀ ਵੀ। ਇਹਨਾਂ ਨੇ ਸੰਤ ਸਰੂਪ ਵਿੱਚ ਲੜਦਿਆਂ ਸ਼ਹੀਦੀ ਪ੍ਰਾਪਤ ਕੀਤੀ ਸੀ। ਇਹਨਾਂ ਦੀ ਯਾਦ ਵਿੱਚ ਰਾਜਿਆਣੇ ਵਿੱਚ ਮਠ ਬਣਿਆ ਹੋਇਆ ਹੈ। ਇੱਥੇ ਇਹ ਲੋਕ ਉਸਦੀ ਮਾਨਤਾ ਵੀ ਕਰਦੇ ਹਨ ਅਤੇ ਮੇਲਾ ਵੀ ਲੱਗਦਾ ਹੈ।

ਇਸੇ ਬੰਸਾਵਲੀ ਦੀ 62ਵੀਂ ਬੰਸ 'ਤੇ ਮੋਗਾ ਅਤੇ ਜੋਗਾ ਦੋ ਭਾਈ ਹੋਏ ਹਨ, ਜਿੰਨ੍ਹਾਂ ਦੇ ਨਾਂ 'ਤੇ ਵਰਤਮਾਨ ਮੋਗਾ ਆਬਾਦ ਹੈ ਤੇ ਇਸ ਖਿੱਤੇ 'ਤੇ ਗਿੱਲਾਂ ਦੀ ਹਕੂਮਤ ਰਹੀ ਹੈ। ਚਾਹੇ ਅਕਬਰ ਜਾਂ ਬਾਬਰ ਦਾ ਰਾਜ ਸੀ ਚਾਹੇ ਅੰਗਰੇਜੀ ਹਕੂਮਤ ਦਾ, ਇਹ ਗਿੱਲ ਦੋਹਾਂ ਹਕੂਮਤਾਂ ਵਿੱਚ ਹੀ ਮਾਫੀਦਾਰ ਰਹੇ ਹਨ। ਇਸ ਬੰਸ ਦੇ ਹੀ ਦਾਦੂ ਗਿੱਲ ਨੇ ਮਹਿਰ ਮਿੱਠੇ ਧਾਲੀਵਾਲ ਦੀ ਪੋਤਰੀ ਦਾ ਰਿਸ਼ਤਾ ਅਕਬਰ ਬਾਦਸ਼ਾਹ ਨੂੰ ਕਰਵਾਇਆ ਸੀ ਅਤੇ ਜਗੀਰਾਂ ਪ੍ਰਾਪਤ ਕੀਤੀਆਂ ਸਨ। ਗਿੱਲ ਖਾਨਦਾਨ ਦੇ ਇਸ ਤਪੇ ਵਿੱਚ ਹੋਰ ਵੀ ਬਹੁਤ ਸਾਰੀਆਂ ਕੌਮਾਂ, ਜਾਤਾਂ, ਗੋਤ ਵਸਦੇ ਹਨ। ਜੇਕਰ ਉਹਨਾਂ ਦਾ ਵੇਰਵਾ ਇਸ ਇਤਿਹਾਸ ਦੀ ਸੰਸਕ੍ਰਿਤਕ ਪ੍ਰਿਸ਼ਠਭੂਮੀ ਵਿੱਚ ਨਾ ਦਿੱਤਾ ਗਿਆ ਤਾਂ ਮੇਰੀ ਜਾਚੇ ਇਹ ਕਾਰਜ ਅਧੂਰਾ ਹੀ ਰਹਿ ਜਾਵੇਗਾ। ਇਸ ਇਲਾਕੇ ਵਿੱਚ ਭਾਈਵਾਲ ਜਾਤੀਆਂ ਅਤੇ ਉਹਨਾਂ ਦੇ ਗੋਤਾਂ ਦਾ ਵੇਰਵਾ ਇਸ ਪ੍ਰਕਾਰ ਹੈ :

ਇਹ ਵੱਖ-ਵੱਖ ਗੋਤਾਂ ਨਾਲ ਜਾਣੇ ਜਾਂਦੇ ਖਾਨਦਾਨ ਸਾਡੀ ਰੰਗਲੀ ਧਰਤੀ 'ਤੇ ਸੁਹਣੇ ਸਵਰਦੇ ਸਾਡੇ ਲਈ ਇੱਕ ਰੌਸ਼ਨ ਮਿਨਾਰ ਹਨ। ਜਿੰਨ੍ਹਾਂ ਤੋਂ ਸਾਨੂੰ ਸਾਡੀ ਸੰਸਕ੍ਰਿਤੀ ਬਾਰੇ, ਸਾਡੇ ਸੱਭਿਆਚਾਰ ਅਤੇ ਪ੍ਰਿਸ਼ਠਭੂਮੀ ਬਾਰੇ ਚਾਨਣ ਪ੍ਰਾਪਤ ਹੁੰਦਾ ਹੈ ਅਤੇ ਸਾਡਾ ਵਿਰਸਾ ਵੀ ਉਜਾਗਰ ਹੁੰਦਾ ਹੈ।

ਵਿਰਸਾ ਜਾਗਦੀਆਂ ਜਿਉਂਦੀਆਂ ਕੌਮਾਂ ਦੀ ਜਿੰਦ ਜਾਨ ਹੁੰਦਾ ਹੈ। ਵਿਰਸਾ ਅਤੇ ਵਿਰਾਸਤ ਹੀ ਕੌਮਾਂ ਦੇ ਇਤਿਹਾਸ ਅਤੇ ਰਹਿਬਰ ਹੁੰਦੇ ਹਨ।

### ਮਹਾਨ ਜੱਟ ਪੁਰਸ਼

ਜੱਟਾਂ ਦਾ ਇਤਿਹਾਸ ਜੋ ਕਈ ਸਦੀਆਂ ਲੰਬੇ ਕਾਲ ਨਾਲ ਸਬੰਧ ਰੱਖਦਾ ਹੈ। ਜੱਟਾਂ ਦੇ ਇਤਿਹਾਸ ਦਾ ਇਹ ਸਮਾਂ ਬਹੁਤ ਹੀ ਮਹੱਤਵਪੂਰਨ ਹੈ। ਕਿਉਂਕਿ ਇਨਾਂ ਵਿੱਚੋਂ ਹੀ ਇੱਕ

ਨਵੀਂ ਸਭਿਅਤਾ, ਨਵੀਂ ਰਹਿਣੀ, ਬਹਿਣੀ, ਚਿੰਤਨ, ਸੋਚ ਵਿਚਾਰ ਦਾ ਮੁੱਢ ਬੱਝਾ ਹੈ। ਇਹਨਾਂ ਦੇ ਹੀ ਨਵੇਂ ਦ੍ਰਿਸ਼ਟੀਕੋਣ 'ਚੋਂ ਅਨੇਕਾਂ ਅਗਾਂਹ ਵਧੂ ਪਰਿਵਰਤਨ ਹੋਂਦ ਵਿੱਚ ਆਏ ਹਨ। ਰਾਜਨੀਤਿਕ, ਧਾਰਮਿਕ, ਸਮਾਜਿਕ, ਆਰਥਿਕ, ਪ੍ਰਸ਼ਾਸਨਿਕ ਅਤੇ ਕਲਾਤਮਿਕ ਪਰਿਵਰਤਨਾਂ ਵਿੱਚ ਇਹਨਾਂ ਜੱਟਾਂ ਦਾ ਮਹੱਤਵਪੂਰਨ ਯੋਗਦਾਨ ਹੈ ਅਤੇ ਸਮਾਜਿਕ ਧਾਰਮਿਕ ਕ੍ਰਾਂਤੀਆਂ ਨੂੰ ਸਿਰੇ ਚਾੜ੍ਹਨਾ ਹੀ ਨਹੀਂ ਸਗੋਂ ਉਹਨਾਂ ਨੂੰ ਸਫਲਤਾਪੂਰਬਕ ਸਿਰੇ ਵੀ ਇਹਨਾਂ ਨੇ ਚਾੜ੍ਹਿਆ ਹੈ। ਇਸ ਸਾਰੇ ਕੁਝ ਦੀ ਪ੍ਰਾਪਤੀ ਇਹਨਾਂ ਦੇ ਜੰਗਜੂ ਸੁਭਾਅ ਅਤੇ ਆਪਾ ਵਾਰਨ ਦੀ ਸ਼ਕਤੀ ਕਰਕੇ ਹੀ ਹੈ।

ਸਰ ਜੋਹਨ ਜੇ.ਐਚ. ਗੋਰਡਨ ਇੱਕ ਮਹਾਨ ਅੰਗਰੇਜ ਲਿਖਾਰੀ ਹੋਇਆ। ਉਸ ਨੇ ਆਪਣੀ ਪ੍ਰਸਿੱਧ ਪੁਸਤਕ 'ਦੀ ਸਿਖਸ' ਵਿੱਚ ਲਿਖਿਆ ਹੈ ਕਿ ਇਹਨਾਂ ਜੱਟਾਂ ਦਾ ਪਿਛੋਕੜ ਮੱਧ ਏਸ਼ੀਆ ਦਾ ਹੈ। ਇਹਨਾਂ ਦੇ ਵਡੇਰੇ 'ਮਸਾ ਜੈਟੀ' ਸਨ। ਜਿੰਨ੍ਹਾਂ ਨੂੰ ਜੈਟੀਸ ਆਖਿਆ ਜਾਂਦਾ ਸੀ। ਇਸ ਜੈਟੀਸ ਸ਼ਬਦ ਤੋਂ ਵਰਤਮਾਨ ਸ਼ਬਦ ਜੱਟ ਹੋਂਦ ਵਿੱਚ ਆਇਆ।

ਮਹਾਨ ਕੋਸ਼ ਦੇ ਕਰਤਾ ਭਾਈ ਕਾਹਨ ਸਿੰਘ ਨਾਭਾ ਆਪਣੀ ਲਿਖਤ ਮਹਾਨ ਕੋਸ਼ ਦੇ ਪੰਨਾ 502 'ਤੇ ਲਿਖਦੇ ਹਨ ਕਿ ਜੱਟ ਜਾਤੀ ਮੱਧ ਏਸ਼ੀਆ ਤੋਂ ਇੱਥੇ ਆ ਕੇ ਆਬਾਦ ਹੋਏ ਰਾਜਪੂਤਾਂ ਦੀ ਹੀ ਇੱਕ ਸ਼ਾਖ ਹੈ।

ਐ ਨਾਲਜ ਐਂਡ ਐਂਟੀਕਵਿਟੀਜ਼ ਆਫ ਰਾਜਸਥਾਨ ਵਾਲੀਅਮ- । ਪੇਜ 39 ਅਨੁਸਾਰ ਜੱਟ ਕਬੀਲੇ ਨੂੰ ਸੂਰਜ ਬੰਸ ਨਾਲ ਜੋੜਿਆ ਜਾ ਸਕਦਾ ਹੈ। ਸੂਰਜ ਬੰਸ ਇੱਕ ਪੁਰਾਣਾ ਬੰਸ ਹੈ। ਇਸ ਵਿੱਚੋਂ ਇਸ਼ਕ ਵਾਕੂ ਬੰਸ ਉਪਜਿਆ। ਮੇਵਾੜ, ਜੋਧਪੁਰ, ਮਾਰਵਾੜ, ਬੀਕਾਨੇਰ ਦੇ ਰਾਜ ਘਰਾਣੇ ਸੂਰਜ ਬੰਸ ਵਿੱਚੋਂ ਹੀ ਹਨ।

ਰਿਗਵੇਦ ਕਾਲ, ਰਮਾਇਣ ਅਤੇ ਮਹਾਭਾਰਤ ਕਾਲ ਵਿੱਚ ਇਹ ਜੱਟ ਕਬੀਲੇ ਉੱਤਰੀ ਭਾਰਤ ਵਿੱਚ ਆਬਾਦ ਹੋ ਚੁੱਕੇ ਸਨ। ਮਹਾਭਾਰਤ ਵਿੱਚ ਜੱਟਾਂ ਦਾ ਵਰਨਣ ਮਿਲਦਾ ਹੈ। ਮਹਾਭਾਰਤ ਸਮੇਂ ਉਸ ਸਮੇਂ ਦੇ ਭਾਰਤ ਵਿੱਚਦੋ ਸੌ ਚੁਤਾਲੀ ਰਾਜ ਸਨ। ਜਿੰਨ੍ਹਾਂ ਵਿੱਚ ਤਰਾਸੀ ਰਾਜ ਜੱਟਾਂ ਦੇ ਸਨ। ਭਾਈ ਕਾਹਨ ਸਿੰਘ ਨਾਭਾ ਦੇ ਕਥਨ ਅਨੁਸਾਰਮਹਾਭਾਰਤ ਦੀ ਲੜਾਈ ਈਸਾ ਤੋਂ ਨੌ ਸੌ ਪੰਜਾਹ ਸਾਲ ਪਹਿਲਾਂ ਹੋਈ ਸੀ।

ਐਨਲਜ਼ ਐਂਡ ਐਟੀਕਵੀਟੀਜ਼ ਆਫ ਰਾਜਸਥਾਨ ਪੇਜ 89 'ਤੇ ਜੋ ਕਰਨਲ ਟਾਡ ਸਾਹਿਬ ਦੀ ਲਿਖਤ ਸਪਸ਼ਟ ਕਰਦੀ ਹੈ ਕਿ ਜੱਟ 'ਯੱਦੂ' ਦੀ ਔਲਾਦ ਹਨ ਜੋ ਜਬਲਸਤਾਨ ਤੋਂ ਆਕੇ ਪੰਜਾਬ ਵਿੱਚ ਆਬਾਦ ਹੋਏ। ਬਾਦ ਇੱਥੋਂ ਉਠ ਕੇ ਸਤਲੁਜ ਦਰਿਆ ਤੋਂ ਦੱਖਣ ਵੱਲ ਆਏ ਅਤੇ ਜੋਈਆਂ ਅਤੇ ਦਾਹੀਆਂ ਕਬੀਲਿਆਂ ਵਿੱਚ ਵਸ ਗਏ।

ਗਲੌਸਰੀ ਆਫ ਟਰਾਈਬਜ਼ ਐਂਡ ਕਾਸਟਸ ਆਫ ਦੀ ਪੰਜਾਬ ਵਾਲੀਅਮ - । ਪੇਜ



48 'ਤੇ ਐਚ .ਏ. ਰੋਜ਼ ਲਿਖਦੇ ਹਨ ਕਿ ਸਿੰਧ ਦਰਿਆ ਦੇ ਉੱਤਰ ਪੱਛਮ ਵੱਲ ਕਈ ਕਬੀਲਿਆਂ ਦਾ ਸੰਗ੍ਰਹਿ ਜਿਸ ਨੂੰ ਬਦਨੀ ਕਿਹਾ ਜਾਂਦਾ ਸੀ, ਇਹ ਜੱਟ ਲੋਕ ਉੱਥੇ ਆਬਾਦ ਸਨ। ਇਹ ਸੁਲਤਾਨ ਬਾਕਰਮ ਤੋਂ ਹਾਰ ਖਾ ਕੇ ਇੱਧਰ ਆ ਆਬਾਦ ਹੋਏ।

ਐਸ.ਏ. ਰੋਸ ਅਨੁਸਾਰ ਹੀ ਜੱਟ ਮੁੱਢਲੇ ਤੌਰ 'ਤੇ ਓਕਸਮ ਦਰਿਆ ਦੇ ਵਾਸੀ ਹਨ। ਇਹ 1500 ਬੀ.ਸੀ. ਵਿੱਚ ਪੰਜਾਬ ਵੱਲ ਆਏ।

ਗਲਾਸਰੀ ਆਫ ਟਰਾਈਬਜ਼ ਐਂਡ ਕਾਸਟਸ ਵਾਲੀਅਮ – ॥ ਪੇਜ 306 ਦੇ ਕਥਨ ਅਨੁਸਾਰ 1500 ਬੀ.ਸੀ. ਵਿੱਚ ਜੱਟ ਅਤੇ ਮਿਡ ਦੋਨੇ ਹੀ ਕਬੀਲੇ ਸਿੰਧ ਵਿੱਚ ਰਹਿੰਦੇ ਸਨ ਅਤੇ ਇਹਨਾਂ ਦੀ ਆਬਾਦੀ 'ਬਲਕਾਰ' ਦਰਿਆ ਦੇ ਆਸ ਪਾਸ ਸੀ। ਇਹ ਦੋਹੇਂ ਹੀ ਕਬੀਲੇ ਆਪਸ ਵਿੱਚ ਲੜਦੇ ਰਹਿੰਦੇ ਸਨ। ਮਹਾਭਾਰਤ ਦੇ ਸਮੇਂ ਦੇ ਰਾਜੇ ਦੁਰਯੋਧਨ ਨੇ ਇਹਨਾਂ ਦੋਹਾਂ ਕਬੀਲਿਆਂ ਦਾ ਫੈਸਲਾ ਕਰਵਾਇਆ ਸੀ। ਦੋਨਾਂ ਕਬੀਲਿਆਂ ਨੂੰ ਪਾਸੇ ਕਰਕੇ ਆਪਣੇ ਭਣਵਈਏ ਨੂੰ ਸਿੰਧ ਦਾ ਰਾਜਾ ਥਾਪ ਦਿੱਤਾ ਸੀ।

ਜਾਟ ਬੀਰੋਂ ਕਾ ਇਤਿਹਾਸ ਵਿੱਚ ਕੈਪਟਨ ਦਲੀਪ ਸਿੰਘ ਲਿਖਦੇ ਹਨ ਕਿ ਦੁਰਯੋਧਨ, ਭੋਲੇ ਨਾਥ, ਪ੍ਰਲਾਦ ਭਗਤ, ਕ੍ਰਿਸ਼ਨ ਭਗਵਾਨ, ਰਾਮ ਚੰਦਰ, ਇਹ ਸਾਰੇ ਜੱਟ ਰਾਜੇ ਹੀ ਸਨ। ਐਸ.ਏ. ਰੋਜ਼ ਅਨੁਸਾਰ ਇਹਨਾਂ ਜੱਟਾਂ ਨੂੰ 'ਜਾਰਟਿਕਸ' ਵੀ ਆਖਿਆ ਜਾਂਦਾ ਸੀ।

ਪ੍ਰੋ: ਕਾਲਿਕਾ ਰੰਜਨ ਕਾਨੂੰਗੋ ਆਪਣੀ ਲਿਖਤ ਜਾਟੋਂ ਕਾ ਇਤਿਹਾਸ ਪੁਸਤਕ ਵਿੱਚ ਲਿਖਦੇ ਹਨ ਕਿ ਯਦੂ ਸਪਤ ਸਿੰਧੂ ਦੇਸ਼ ਦੇ ਵਾਸੀ ਹਨ। ਜੱਟਾਂ ਦੇ ਕਈ ਗੋਤ ਯਦੂ ਬੰਸੀ ਹਨ। ਇਹ ਸੂਰਬੀਰ, ਬਹਾਦਰ ਹਮਲਾਵਰਾਂ ਨਾਲ ਡਟ ਕੇ ਜੂਝਣ ਵਾਲੇ ਹਨ।

ਜੱਟ ਸ਼ਬਦ ਦਾ ਉਚਾਰਣ ਵੱਖ-ਵੱਖ ਦੇਸ਼ਾਂ-ਪ੍ਰਦੇਸ਼ਾਂ ਵਿੱਚ ਵੱਖ-ਵੱਖ ਹੈ। ਸਇਰ ਦਰਿਆ ਦੇ ਖੇਤਰਾਂ ਵਿੱਚ ਇਹਨਾਂ ਨੂੰ 'ਮਾਸਾ ਗੇਟ' ਵੀ ਕਿਹਾ ਜਾਂਦਾ ਹੈ। ਜਿਸ ਦਾ ਅਰਥ ਹੈ ਮਹਾਨ ਜੱਟ। ਜੱਟ, ਜਟੇਹ, ਗੇਟੇ, ਜੁਟੀ, ਜੁਟ, ਜੱਟੂ ਇਹ ਇੱਕੋ ਜਾਤੀ ਹੈ। ਜੇਟੇ ਸ਼ਬਦ ਸੰਸਕ੍ਰਿਤ ਦਾ ਹੈ। ਹੌਲੀ-ਹੌਲੀ ਇਹ ਬਦਲ ਕੇ ਜੱਟ ਵਿੱਚ ਬਦਲ ਗਿਆ।

ਮਹਾਨ ਖੋਜੀ ਵਿਦਵਾਨ ਟਿਬਸਟਨ ਅਨੁਸਾਰ ਇਹ ਜੱਟ ਮੱਧ ਏਸ਼ੀਆ ਤੋਂ ਈਰਾਨ ਅਤੇ ਬਲਖ ਬੁਖ਼ਾਰੇ ਦੇ ਖੇਤਰਾਂ ਵਿੱਚ ਵਸ ਗਏ ਅਤੇ ਹੌਲੀ ਹੌਲੀ ਭਾਰਤ ਵਿੱਚ ਆਬਾਦ ਹੋ ਗਏ।

ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਵੀ ਇਹ ਜੱਟ ਮੱਧ ਏਸ਼ੀਆ ਤੋਂ ਆ ਕੇ ਪੱਛਮੀ ਹਿੰਦੋਸਤਾਨ ਵਿੱਚ ਆਬਾਦ ਹੋਏ ਹਨ। ਇਹਨਾਂ ਜੱਟਾਂ ਦਾ ਅਖ਼ੀਰਲਾ ਰਾਜਾ ਜੱਟ ਸਮਰਾਟ 'ਅਲਵਾਰ' ਸੀ ਤੇ ਇਹ ਦਸਵੀਂ ਸਦੀ ਦਾ ਸਮਾਂ ਸੀ। ਪ੍ਰਾਚੀਨ ਸਮੇਂ ਵਿੱਚ ਜੱਟਾਂ ਤੋਂ ਸਾਰੀ

ਦਨੀਆ ਕੰਬਦੀ ਸੀ। ਇਸ ਦਾ ਭੇਦ ਸੀ ਕਿ ਜੱਟ ਤਲਵਾਰ ਚਲਾਉਣ ਵਿੱਚ ਮਾਹਿਰ ਸਨ ਅਤੇ ਹਲ ਚਲਾਉਣ ਲਈ ਪੂਰੀ ਮੁਹਾਰਤ ਰੱਖਦੇ ਸਨ। ਇਹ ਮੁੱਢ ਤੋਂ ਹੀ ਗਊ ਘੋੜੇ ਦੇ ਪਾਲਕ ਹਨ। ਦੁੱਧ ਖ਼ੁਰਾਕ ਲਈ ਅਤੇ ਘੋੜਾ ਜੰਗਾਂ ਯੁੱਧਾਂ ਲਈ। ਇਹਨਾਂ ਦੇ ਬਹਾਦਰੀ ਭਰੇ ਕਾਰਨਾਮੇ ਪੜ੍ਹ ਕੇ ਇਹਨਾਂ ਨੂੰ ਚੰਦਰ ਬੰਸੀ ਜਾਂ ਸੂਰਜ ਬੰਸੀ ਕਹਿ ਲੈਣਾ ਕੋਈ ਅਨਿਸ਼ਟਾਂ ਵਾਲੀ ਗੱਲ ਨਹੀਂ। ਇਹਨਾਂ ਨੂੰ ਕੌਮਾਂਤਰੀ ਜਾਤੀ ਹੋਣ ਦਾ ਮਾਣ ਪ੍ਰਾਪਤ ਹੈ। ਮਹਾਨ ਕੋਸ਼ ਪੰਨਾ 1181 ਅਨੁਸਾਰ ਇਹਨਾਂ ਦੀਆਂ ਪ੍ਰਾਪਤੀਆਂ ਨੇ ਡੈਨਮਾਰਕ ਜਿਹੇ ਇਲਾਕਿਆਂ ਵਿੱਚ ਜੱਟਲੈਂਡ ਨੂੰ ਆਬਾਦ ਕੀਤਾ ਸੀ।

ਜੱਟ ਮੁੱਢਲੇ ਤੌਰ 'ਤੇ ਸਿੰਧੀਆ ਦੇਸ਼ ਦੇ ਵਾਸੀ ਹਨ। ਇਹ ਦੇਸ਼ ਡਨਯੂਬ ਨਦੀ ( ਦੱਖਣੀ ਰੂਸ ਦੇ ਪਾਰ, ਕੈਸਪੀਅਨ ਸਾਗਰ ਦੇ ਪੂਰਬ ਵੱਲ ਆਮੂ ਦਰਿਆ, ਓਕਸਮ ਦਰਿਆ) ਦੇ ਕਿਨਾਰਿਆਂ 'ਤੇ ਵਸਿਆ ਸੀ। ਇਹ ਜਾਤੀਆਂ ਉਪਜਾਤੀਆਂ ਦਾ ਵਿਸ਼ਾਲ ਸੁਮੇਲ ਹਨ। ਬਦੇਸ਼ੀ ਇਤਿਹਾਸਕਾਰਾਂ ਅਨੁਸਾਰ ਜੱਟਾਂ, ਗੁੱਜਰਾਂ, ਅਹੀਰਾਂ, ਸੈਣੀਆਂ, ਖੱਤੀਆਂ, ਦਲਿਤਾਂ ਦੇ ਅਨੇਕਾਂ ਗੋਤ ਵੀ ਇਹਨਾਂ ਦੀ ਸਾਂਝੀਵਾਲਤਾ ਨੂੰ ਸਿੱਧ ਕਰਦੇ ਹਨ। ਇਹ ਸਾਰਾ ਰਲਿਆ ਮਿਲਿਆ ਭਾਈਚਾਰਾ ਇੱਕੋ ਹੀ ਤਾਣਾ ਬਾਣਾ ਹੈ। ਸਮੇਂ ਦੇ ਸ਼ੈਤਾਨਾਂ ਨੇ ਇਸ ਤਾਣੇ ਬਾਣੇ ਨੂੰ ਆਪਣੀ ਭੁੱਖ, ਚੌਧਰ ਦੀ ਲਾਲਸਾ ਵੱਸ ਹੋ ਕੇ ਇਸ ਨੂੰ ਸ਼੍ਰੇਣੀਆਂ ਵਿੱਚ ਵੰਡਿਆ ਹੈ। ਸ਼ੁੱਧ ਅਸ਼ੁੱਧ ਦੇ ਠੱਪੇ ਲਾ ਕੇ ਇਹਨਾਂ ਨੂੰ ਮੂਲ ਅਤੇ ਸਹਾਇਕਾਂ ਵਿੱਚ ਵੰਡ ਦਿੱਤਾ।

ਉਸ ਸਮੇਂ ਦੇ ਸ਼ੈਤਾਨਾਂ ਨੇ ਮਿੱਥਾਂ ਅਤੇ ਮਿਥਿਹਾਸ ਨੂੰ ਜਨਮ ਦੇ ਕੇ, ਯਥਾਰਥ ਨੂੰ ਲਾਂਭੇ ਕਰਕੇ ਆਪਣਾ ਡੰਕਾ ਵਜਾਇਆ ਅਤੇ ਸਮਾਜਿਕ ਸਕੰਲਪ ਨੂੰ ਤੋੜ ਦਿੱਤਾ। ਇਸ ਵਿੱਚੋਂ ਦੈਵੀ ਵਿਕਾਸ ਕ੍ਰਿਆਸ਼ੀਲ ਹੋਇਆ ਅਤੇ ਮਿਥਹਾਸਿਕ ਵਿਸ਼ਵਾਸ ਨੇ ਪਰੰਪਰਾਗਤ ਪੁਰਾਤਨ ਸਮਾਜਿਕ ਵਿਧਾਨ ਨੂੰ ਤੋੜ ਦਿੱਤਾ। ਇਸਦੀ ਗਵਾਹੀ ਪੁਰਾਤਨ ਗਰੰਥਾਂ ਤੋਂ ਵੀ ਮਿਲਦੀ ਹੈ। ਜਿਹੜਾ ਬੁਨਿਆਦੀ ਆਧਾਰ ਤੱਤ ਰੂਪ ਸੀ। ਉਸ ਵਿੱਚ ਸਭਿਅ, ਅਸਭਿਅ ਦਾ ਕੋਈ ਪਾੜਾ ਨਹੀਂ ਸੀ ਪਰ ਇਸਨੂੰ ਅੰਨ੍ਹੇ ਵਿਸ਼ਵਾਸਾਂ ਨੇ ਨਿਰਮੂਲ ਕਰ ਦਿੱਤਾ ਸੀ ਜਿਸ ਦੀ ਬਦੌਲਤ ਵਰਣ ਵੰਡ ਅਤੇ ਸ਼੍ਰੇਣੀ ਵੰਡ ਹੋਂਦ ਵਿੱਚ ਆਏ।

ਇਹ ਠੀਕ ਹੈ ਕਿ ਇਸ ਦੇਸ਼ ਦੇ ਲੋਕ ਕੁਦਰਤੀ ਸ਼ਕਤੀ ਨੂੰ ਰੱਬ ਪ੍ਰਮਾਤਮਾ ਵਜੋਂ ਸਵੀਕਾਰ ਕਰੀ ਬੈਠੇ ਹਨ, ਪਰ ਰੱਬ, ਪ੍ਰਮਾਤਮਾ, ਪ੍ਰਮੇਸ਼ਵਰ ਦੇ ਅਰਥਾਂ ਤੋਂ ਅਣਜਾਣ ਹਨ। ਜਿਸ ਕਰਕੇ ਹਿੰਦੂ ਧਰਮ ਦੇ ਪੈਰੋਕਾਰਾਂ ਨੇ ਇਹਨਾਂ 'ਤੇ ਧਾਰਮਿਕ ਪ੍ਰਵਿਰਤੀਆਂ ਦਾ ਗਲਬਾ ਪਾ ਕੇ ਸ਼੍ਰੇਣੀ ਵੰਡ ਕਰਕੇ ਇਹਨਾਂ ਦੇ ਆਪਸੀ ਪਿਆਰ ਅਤੇ ਭਾਈਚਾਰੇ ਨੂੰ ਅਲੱਗ-ਥਲੱਗ ਕਰ ਦਿੱਤਾ।

ਇਹ ਮੇਰਾ ਕੋਈ ਵਿਸ਼ਾ ਨਹੀਂ ਕਿ ਮੈਂ ਇਸ ਗੋਰਖ ਧੰਦੇ ਵਿੱਚ ਆਪਣੇ ਆਪ ਨੂੰ ਵਾੜ



ਕੇ ਅਸਲੀ ਵਿਸ਼ੇ ਤੋਂ ਲਾਂਭੇ ਹੋਵਾਂ। ਬੱਸ ਇਹ ਤਾਂ ਇੱਕ ਅਖੌਤੀ ਸਿਸਟਮ ਨੂੰ ਦਰਸਾਉਣ ਲਈ ਹੀ ਤੱਥਾਂ ਨੂੰ ਦਰਸਾਇਆ ਗਿਆ ਹੈ।

ਇਹ ਸ਼੍ਰੇਣੀ ਵੰਡ ਦਾ ਸਮਾਂ ਤਕਰੀਬਨ 800 ਤੋਂ 1200 ਈ: ਵਿਚਕਾਰ ਦਾ ਹੈ। ਜਦੋਂ ਸ਼੍ਰੇਣੀਆਂ, ਜਾਤੀਆਂ, ਉਪ ਜਾਤੀਆਂ ਦਾ ਨਿਰਮਾਣ ਹੋਇਆ। ਲਾਗੂ ਸਮੇਂ ਇਹ ਸ਼੍ਰੇਣੀ ਵੰਡ ਕਿੱਤੇ ਆਧਾਰ 'ਤੇ ਸੀ। ਜਦ ਇਹ ਕਿੱਤੇ ਆਧਾਰ ਵੰਡ ਪੂਰੀ ਤਰ੍ਹਾਂ ਲਾਗੂ ਹੋ ਗਈ ਤਾਂ ਇਸਨੂੰ ਦਰਜੇ ਅਨੁਸਾਰ ਲਾਗੂ ਕਰ ਦਿੱਤਾ ਗਿਆ। ਜਿਸ ਵੀ ਸ਼੍ਰੇਣੀ ਵਿੱਚ ਕੋਈ ਸੀ ਉਸਨੂੰ ਇੱਕ ਨਾਮ ਦੇ ਕੇ ਉਸ ਸ਼੍ਰੇਣੀ ਵਿੱਚ ਪੱਕਾ ਕਰ ਦਿੱਤਾ ਗਿਆ। ਇਸ ਨਾਲ ਛੋਟੇ ਅਤੇ ਵੱਡੇ ਦਾ ਪਾੜਾ ਇੱਕ ਨਵੇਂ ਰੂਪ ਵਿੱਚ ਪੈਦਾ ਹੋ ਗਿਆ। ਇਸ ਪਾੜੇ ਨੇ ਘਿਰਣਾ, ਨਫਰਤ, ਈਰਖਾ ਪੈਦਾ ਕਰ ਦਿੱਤੀ। ਜਿਸ ਵਿੱਚੋਂ ਜਾਤਾਂ, ਪਾਤਾਂ, ਛੂਆਛਾਤ ਉਤਪੰਨ ਹੋਈ। ਇਹ ਵਰਤਾਰਾ ਜੋ ਸਦੀਆਂ ਪਹਿਲਾਂ ਹੋਂਦ ਵਿੱਚ ਆਇਆ ਸੀ ਅੱਜ ਤੱਕ ਪ੍ਰਚਲਿਤ ਹੈ ਜੋ ਬੇਹੱਦ ਨਿੰਦਣਯੋਗ ਹੈ

ਜਿਵੇਂ ਜਿਵੇਂ ਜੱਟ ਪੰਜਾਬ ਵੱਲ ਆਏ, ਨਗਰ ਆਬਾਦ ਕਰਦੇ ਰਹੇ ਅਤੇ ਆਪਣਾ ਨਾਮ ਵੀ ਉਸ ਇਲਾਕੇ ਨੂੰ ਦਿੰਦੇ ਰਹੇ। ਜਿਵੇਂ ਗੋਲਬਾਰ, ਗੋਲਡ ਜੱਟਾਂ ਨੇ ਵਸਾਇਆ ਹੈ। ਗੁਰਦਾਸਪੁਰ ਦਾ ਇਲਾਕਾ ਰਿਆੜ ਜੱਟਾਂ ਨੇ ਵਸਾਇਆ ਹੈ। ਇਸ ਇਲਾਕੇ ਨੂੰ ਰਿਆੜਕੀ ਆਖਿਆ ਜਾਂਦਾ ਹੈ। ਮੋਗੇ ਦੇ ਦੱਖਣ ਵੱਲ ਸਿੱਧੂ ਜੱਟਾਂ ਨੇ ਬਾਈ ਪਿੰਡ ਆਬਾਦ ਕੀਤੇ ਅਤੇ ਆਪਣੀ ਚੌਧਰ ਬਹਾਲ ਕੀਤੀ। ਇਸ ਇਲਾਕੇ ਨੂੰ ਸਿੱਧੂਆਂ ਜੱਟਾਂ ਦਾ ਬਾਹੀਆ ਆਖਿਆ ਜਾਂਦਾ ਹੈ। ਰਿਆਸਤ ਫਰੀਦਕੋਟ ਦਾ ਇਲਾਕਾ ਬੈਰਾੜ ਜੱਟਾਂ ਨੇ ਆਬਾਦ ਕੀਤਾ ਹੈ। ਇਸ ਨੂੰ ਬੈਰਾੜਕੀ ਖਿੱਤਾ ਆਖਿਆ ਜਾਂਦਾ ਹੈ।

ਇਹ ਇੱਕ ਹਕੀਕਤ ਹੈ ਕਿ ਜਦ ਜੱਟਾਂ ਨੇ ਆਪਣੇ ਝੁੰਡਾਂ ਰਾਹੀਂ ਏਸ਼ੀਆ ਦੇ ਉਪਰਲੇ ਮੈਦਾਨਾਂ ਤੋਂ ਉੱਤਰ ਪੱਛਮੀ ਭਾਰਤ ਰਾਹੀਂ ਪੰਜਾਬ 'ਤੇ ਕਾਬਜ ਹੋਣਾ ਸ਼ੁਰੂ ਕੀਤਾ ਤਾਂ ਉਸ ਸਮੇਂ ਬ੍ਰਾਹਮਣ ਅਤੇ ਖੱਤਰੀ ਇੱਥੇ ਕਿਸੇ ਖ਼ਾਸ ਕਿਸਮ ਦੀ ਸਭਿਅਤਾ ਕਾਇਮ ਕਰ ਚੁੱਕੇ ਸਨ।

ਹਿਸਟਰੀ ਆਫ ਸਿਖਸ ਅਨੁਸਾਰ ਇਹ ਖ਼ਾਸ ਕਿਸਮ ਦੀ ਸਭਿਅਤਾ ਨਿਘਾਰ ਵੱਲ ਜਾ ਰਹੀ ਸੀ। ਪਰ ਜਦ ਜੱਟ ਇੱਧਰ ਆਏ ਤਾਂ ਇਹਨਾਂ ਬ੍ਰਾਹਮਣਾਂ ਨੇ ਇਹਨਾਂ 'ਤੇ ਵੀ ਆਪਣਾ ਧਾਰਮਿਕ ਗਲਬਾ ਪਾਉਣਾ ਸ਼ੁਰੂ ਕੀਤਾ। ਜੱਟ ਇੱਕ ਇਹੋ ਜਿਹੀ ਸ਼੍ਰੇਣੀ ਹੈ ਜਿਸ ਵਿੱਚ ਇੱਕ ਵੱਡਾ ਗੁਣ ਹੈ ਸਹਿਚਾਰਤਾ ਦਾ ਜਿਸਨੂੰ ਪੇਂਡੂ ਬੋਲੀ ਵਿੱਚ ਰਲਾਉਟਾਪਣ ਵੀ ਆਖਿਆ ਜਾਂਦਾ ਹੈ। (ਜਲਦੀ ਹੀ ਕਿਸੇ ਓਪਰੇ ਨਾਲ ਘੁਲ ਮਿਲ ਜਾਣਾ) ਇਹ ਹਰ ਇੱਕ ਨੂੰ ਆਪਣੇ ਕੋਲ ਬੈਠਣ, ਗੱਲਾਂ ਬਾਤਾਂ ਕਰਨ ਅਤੇ ਨਾਲ ਸਾਂਝ ਕਰਨ ਤੋਂ ਨਹੀਂ ਵਰਜਦੇ।

ਪੁਰਾਤਨ ਸਮੇਂ ਵਿੱਚ ਜਿਤਨੇ ਵੀ ਜੱਟ ਰਾਜੇ ਪੰਜਾਬ ਵਿੱਚ ਹੋਏ ਹਨ ਇਹ ਸਾਰੇ ਹੀ

ਲੋਕ ਰਾਜੇ ਸਨ । ਲੜਾਈ ਵੇਲੇ ਇਹ ਆਪਣੇ ਸਿਪਾਹ-ਸਲਾਰ ਮੁਕਰੱਰ ਕਰਦੇ ਸਨ ।

ਇਹ ਜੱਟ ਸਿੰਧ ਦਰਿਆ ਪਾਰ ਕਰਕੇ ਹਾਕੜਾ ਦਰਿਆ ਦੇ ਆਸ ਪਾਸ ਆਬਾਦ ਹੋਏ । ਇਹ ਹਾਕੜਾ ਦਰਿਆ ਕਿਸੇ ਸਮੇਂ ਬਠਿੰਡੇ ਦੇ ਕੋਲ ਦੀ ਵਗਦਾ ਹੁੰਦਾ ਸੀ ।

ਹਿਸਟਰੀ ਆਫ ਦੀ ਪੰਜਾਬ ਬਾਈ ਲੇਟਕ, ਪੇਜ 73 ਅਨੁਸਾਰ ਇਹਨਾਂ ਜੱਟਾਂ ਨੇ 105 ਪੂਰਬ ਈ: ਵਿੱਚ ਮਨਾ ਤੋਂ ਟੈਕਸਲਾ ਦੀ ਰਾਜਧਾਨੀ ਜੋ ਏਅਸ ਰਾਜਾ ਦੇ ਕਬਜੇ ਵਿੱਚ ਸੀ, ਖੋਹੀ ਉਦੋਂ ਏਅਸ ਤੇ ਅਜਿਲੀ ਸਿੰਧ ਰਾਜੇ ਪੰਜਾਬ 'ਤੇ ਕਾਬਜ ਸਨ । ਉਦੋਂ ਇੱਥੇ ਸੱਤ ਦਰਿਆ ਵਗਦੇ ਸਨ ।

ਦੀ ਨਾਰਥ ਵੈਸਟ ਇੰਡੀਆ ਪੇਜ 13 ਅਨੁਸਾਰ ਇਸਦੇ ਸਪਤ ਦੀਪਾਂ ਨੂੰ ਵਹਿਕਾ ਅਤੇ ਅਰਾਕਾ ਵੀ ਆਖਿਆ ਜਾਂਦਾ ਸੀ ।

ਇਹਨਾਂ ਜੱਟਾਂ ਦੀ ਪੰਜਾਬ ਵਿੱਚ ਆਮਦਪੰਜਵੀਂ ਸਦੀ ਅਖ਼ੀਰ ਅਤੇ ਛੇਵੀਂ ਸਦੀ ਦੇ ਪੂਰਬ ਵਿੱਚ ਇਹ ਕਾਬਜ ਹੋ ਗਏ ਸਨ ।

ਭੂਮਿਕਾ ਮਾਲਵਾ ਇਤਿਹਾਸ ਭਾਗ ਪਹਿਲਾ ਪੰਨਾ 55 ਅਨੁਸਾਰ ਮਾਨ, ਭੁੱਲਰ, ਹੇਅਰ ਅਤੇ ਥਿੰਦ ਆਦਿ ਕੌਮਾਂ ਵੀ ਮਾਲਵੇ ਵਿੱਚ ਇਹਨਾਂ ਦੇ ਨਾਲ ਹੀ ਆ ਕੇ ਵਸੀਆਂ ਹਨ

ਉਸ ਸਮੇਂ ਹੀ ਬੁਰਜ ਮਾਨਸ਼ਾਹ, ਬੜੀ ਮਾਨਸ਼ਾਹ, ਮੌੜ ਆਦਿ ਪਿੰਡ ਮਾਨ ਜੱਟਾਂ ਦੇ, ਭੁੱਲਰ, ਹੇੜੀ, ਮਾੜੀ ਅਤੇ ਬਗਰਾ ਆਦਿ ਪਿੰਡ ਭੁੱਲਰ ਜੱਟਾਂ ਨੇ ਅਤੇ ਕੌੜਿਆਂ ਨੇ ਲੰਮਾ ਜੱਟਪੁਰਾ, ਭਰੋਵਾਲ (ਲੁਧਿਆਣਾ), ਅਤਲਾ (ਜ਼ਿਲ੍ਹਾ ਪਟਿਆਲਾ)। ਇਹਨਾਂ ਪਿੰਡਾਂ ਤੋਂ ਇਲਾਵਾ ਇਹਨਾਂ ਜੱਟਾਂ ਦੀ ਦੂਰ-ਦੂਰ ਤੱਕ ਚੌਧਰ ਹੋ ਗਈ ।

1250 ਈ: ਤੱਕ ਇਹ ਖੋਖਰ ਜੱਟਣੀ ਪੂਰਬੀ ਪੰਜਾਬ ਵਿੱਚ ਆਬਾਦ ਹੋ ਚੁੱਕੇ ਸਨ ।

ਏ ਨਾਲਜ ਐਂਡ ਐਟੀਕੁਈਟੀ ਆਫ ਰਾਜਸਥਾਨ, ਵਾਲੀਅਮ - 1, ਪੇਜ 88 ਅਨੁਸਾਰ ਇਹਨਾਂ ਜੱਟਾਂ ਨੇ ਚੌਦਵੀਂ ਸਦੀ ਵਿੱਚ 'ਜਕ ਸਾਰਟਾ' ਨੂੰ ਆਪਣੀ ਰਾਜਧਾਨੀ ਬਣਾਇਆ ਸੀ। ਇਸ ਤੋਂ ਅਗਲਾ ਸਮਾਂ ਵੀ ਇਹਨਾਂ ਜੱਟਾਂ ਵਾਸਤੇ ਕੋਈ ਸੌਖੀ ਘੜੀ ਨਹੀਂ ਸੀ । ਉਤਰਾ-ਚੜ੍ਹਾ, ਲੜਾਈਆਂ-ਲੁੱਟਾਂ-ਮਾਰਾਂ ਦਾ ਹੀ ਸਮਾਂ ਸੀ

ਪੰਦਰਵੀਂ ਸਦੀ ਤੋਂ ਅਗਲੇ ਸਮੇਂ ਬਾਰੇ ਜੋ ਵੀ ਇਹਨਾਂ ਜੱਟਾਂ ਬਾਰੇ ਇਤਿਹਾਸਕ ਤੱਥ ਮਿਲਦੇ ਹਨ, ਇਹ ਸਮਾਂ ਇਹਨਾਂ ਦੀ ਭਾਈਚਾਰਕ ਜੰਗਾਂ ਦਾ ਹੈ । ਸਿੱਧੂਆਂ ਬੈਰਾੜਾਂ ਦੀ ਲੜਾਈ ਜੈਦਾਂ ਨਾਲ ਜਾਂ ਭੱਟੀਆਂ ਨਾਲ ਰਹੀ । ਇਹ ਚੌਧਰ ਦੀਆਂ ਲੜਾਈਆਂ ਸਨ ।

ਇਹਨਾਂ ਸਿੱਧੂ ਬੈਰਾੜਾਂ ਜੱਟਾਂ ਦੇ ਵਡੇਰੇ ਰਾਜਸਥਾਨ ਸੂਬੇ ਦੇ ਜੈਸਲਮੇਰ ਤੋਂ ਹੀ ਇੱਧਰ ਆਏ ਸਨ ਅਤੇ ਇੱਧਰ ਆ ਕੇ ਇਹਨਾਂ ਨੇ ਜੰਗਾਂ-ਯੁੱਧਾਂ ਰਾਹੀਂ ਆਪਣੀ ਪ੍ਰਭੁੱਸਤਾ ਜਮਾਈ ।



ਹਿਸਟਰੀ ਆਫ ਦੀ ਪੰਜਾਬ ਪੇਜ 88 ਅਨੁਸਾਰ ਫਰਕਸੀਅਰ ਇੱਕ ਜਾਲਮ ਰਾਜਾ ਹੋਇਆ, ਜਿਸ ਨੇ ਜੱਟਾਂ ਨੂੰ ਕਤਲ ਕਰਨ ਦੇ ਅਹਿਦਨਾਮੇ ਜਾਰੀ ਕੀਤੇ ਅਤੇ ਪਾਬੰਦੀਆਂ ਲਗਾਈਆਂ । ਜੱਟਾਂ ਨੂੰ ਦਬਾਉਣ ਲਈ ਜ਼ੁਲਮ ਕਰਨ ਵਾਲਿਆਂ ਦੇ ਜ਼ੁਲਮ ਦੀ ਹੱਦ ਜਦੋਂ ਵਧ ਗਈ (ਜ਼ੁਲਮ ਅਤੇ ਅਤਿ ਦਾ ਵੈਰ ਖ਼ੁਦਾ ਨਾਲ) ਤਾਂ ਇਹਨਾਂ ਜੱਟਾਂ ਵਿੱਚੋਂ ਸਰਦਾਰੀਆਂ ਉਤਪੰਨ ਹੋਣ ਲੱਗ ਪਈਆਂ । ਕਤਲੇਆਮ ਤੇ ਜ਼ਬਰ ਜ਼ੁਲਮ ਦੇ ਮਾਹੌਲ ਨੇ ਪਾਟੇ ਹੋਏ ਜੱਟਾਂ ਨੂੰ ਇੱਕਮੁੱਠਤਾ ਲਈ ਪ੍ਰੇਰਿਆ । ਇਹ ਜੱਟ ਪਿੰਡਾਂ ਵਿੱਚ ਭਾਈਚਾਰਕ ਸਬੰਧ ਬਣਾਉਣ ਲੱਗੇ ਤੇ ਆਪਣੇ ਆਗੂ ਨੂੰ ਇਹਨਾਂ ਜੱਟਾਂ ਨੇ ਸਰਦਾਰ ਦਾ ਦਰਜਾ ਦਿੱਤਾ । ਜਦੋਂ ਉਸ ਸਰਦਾਰ ਨੇ ਆਪਣੇ ਘੇਰੇ ਨੂੰ ਜੱਥੇਬੰਦਕ ਢਾਂਚੇ ਨਾਲ ਹੋਰ ਅੱਗੇ ਵਧਾਇਆ ਤਾਂ ਸਰਬ ਸੰਮਤੀ ਨਾਲ ਚੁਣਿਆ ਸਰਦਾਰ ਡਿਕਟੇਟਰ ਬਣ ਗਿਆ । ਉਸ ਨੇ ਆਪਣੇ ਘੇਰੇ ਨੂੰ ਹੋਰ ਵਿਸ਼ਾਲ ਕੀਤਾ ਤੇ ਇਸ ਤੋਂ ਅੱਗੇ ਰਜਵਾੜਾਸ਼ਾਹੀ ਕਾਇਮ ਹੋਈ । ਆਖ਼ਿਰ ਇਹਨਾਂ ਰਜਵਾੜਾਸ਼ਾਹੀਆਂ ਨੇ ਆਪਣੇ ਢਾਂਚੇ ਨੂੰ ਪਰਜਾਤੰਤਰਿਕ ਕਰਕੇਇਸਨੂੰ ਆਪਣੇ ਵਡੇਰਿਆਂ ਦੇ ਨਾਂ 'ਤੇ ਜਾਂ ਆਪਣੀ ਕਿਸੇ 'ਅੱਲ' ਨੂੰ ਮੁੱਖ ਰੱਖ ਕੇ ਮਿਸਲਾਂ ਕਾਇਮ ਕੀਤੀਆਂ ।

ਪੰਜਾਬ ਦੇ ਇਤਿਹਾਸ ਦਾ ਸਰਲ ਅਧਿਐਨ ਦੇ ਸਫਾ 273 ਤੇ ਲਿਖਿਆ ਹੈ । ਮਿਸਲ ਦਾ ਅਰਥ ਅਰਬੀ ਭਾਸ਼ਾ ਤੋਂ ਲਿਆ ਗਿਆ ਹੈ । ਇਸ ਦਾ ਅਰਥ ਹੈ ਕਿ 'ਇੱਕ ਕਮਾਨ' । 'ਪਨ' ਨੇ ਇਸ ਬਾਰੇ ਕਿਹਾ ਹੈ ਕਿ ਜਿਸ ਇੱਕਠ ਦੀ ਰਾਜਸੀ, ਧਾਰਮਿਕ ਅਤੇ ਸਮਾਜਿਕ ਸਮਾਨਤਾ ਹੁੰਦੀ ਹੈ ਉਸਨੂੰ ਮਿਸਲ ਕਿਹਾ ਜਾਂਦਾ ਹੈ ।

ਗੀਲਾਈਜਨ ਅਤੇ ਸੌਰਟ ਹਿਸਟਰੀ ਆਫ ਦੀ ਸਿਖਸ, ਪੇਜ 40 ਅਨੁਸਾਰ ਮਿਸਲ ਪਰਸੀਅਨ ਭਾਸ਼ਾ ਦਾ ਸ਼ਬਦ ਹੈ । ਜਿਸ ਦਾ ਅਰਥ ਹੈ – ਇੱਕੋ ਜਿਹੇ, ਬਰਾਬਰ ।

ਭਾਈ ਕਾਹਨ ਸਿੰਘ ਨਾਭਾ, ਮਹਾਨ ਕੋਸ਼ ਪੰਨਾ 969 ਅਨੁਸਾਰ ਮਿਸਲ ਦਾ ਅਰਥ, ਦਰਜਾ ਜਾਂ ਰੁਤਬਾ ਹੈ ।

ਹਿਸਟਰੀ ਆਫ ਦੀ ਇੰਡੀਆ, ਵਾਲੀਅਮ –2 ਪੇਜ 63 ਅਨੁਸਾਰ, ਮਿਸਲ ਦਾ ਅਰਥ ਜਮਾਤ ਵੀ ਹੈ । ਕਾਂਗਜਾਂ ਦੇ ਸੰਗ੍ਰਿਹ ਨੂੰ ਮਿਸਲ ਵੀ ਆਖਿਆ ਜਾਂਦਾ ਹੈ ।

ਇਹਨਾਂ ਮਿਸਲਾਂ ਵਿੱਚੋਂ ਇੱਕਾ-ਦੁੱਕਾ ਮਿਸਲਾਂ ਨੂੰ ਛੱਡ ਕੇ ਬਾਕੀ ਸਾਰੀਆਂ ਮਿਸਲਾਂ ਜੱਟਾਂ ਦੀਆਂ ਹਨ । ਹੌਲੀ-ਹੌਲੀ ਇਹ ਮਿਸਲਾਂ ਦੁਆਬੇ ਅਤੇ ਮਾਲਵੇ ਵਿੱਚ ਰਿਆਸਤਾਂ ਦਾ ਰੂਪ ਧਾਰਨ ਕਰ ਗਈਆਂ ।

ਮੁਗਲ ਕਾਲ ਦੇ ਪਿਛਲੇਰੇ ਸਮੇਂ ਸਿੱਖ, ਜੱਟ ਮਿਸਲਾਂ ਦੇ ਜੋਰ ਫੜਨ ਸਮੇਂ ਮਾਲਵੇ ਵਿੱਚ ਭੰਗੀ ਮਿਸਲ, ਡੱਲੇਵਾਲੀ ਮਿਸਲ ਅਤੇ ਫੂਲਕੀਆ ਮਿਸਲ ਨੇ ਅੱਡੋ-ਅੱਡ ਰਾਜ ਕਾਇਮ ਕਰ ਲਏ । ਮਾਲਵੇ ਦੇ ਵਡੇਰੇ ਭਾਗ ਉੱਤੇ ਫੂਲਕੀਆ ਮਿਸਲ ਦਾ ਕਬਜਾ ਹੋਇਆ

।ਇਹ ਮਿਸਲ ਜੱਟ ਚੌਧਰੀ ਮਰਾਝ ਦੇ ਨੱਤੇ ਚੌਧਰੀ ਫੂਲ ਜੱਟ ਦੇ ਨਾਂਅ 'ਤੇ ਹੈ । ਇਹ ਮਿਸਲ ਜੱਟ ਚੌਧਰੀ ਤ੍ਰਿਲੋਕ ਸਿੰਘ ਅਤੇ ਸ. ਰਾਮ ਸਿੰਘ ਨੇ ਬੰਨ੍ਹੀ ਸੀ । ਅੱਗੇ ਇਹਨਾਂ ਦੋਹਾਂ ਦੀਆਂ ਔਲਾਦਾਂ ਦੀ ਰਿਆਸਤ ਪਟਿਆਲਾ ਇਸ ਮਿਸਲ ਵਿੱਚੋਂ ਹੀ ਦੋ ਹੋਰ ਜੱਟ ਰਿਆਸਤਾਂ ਨੇ ਜਨਮ ਲਿਆ – ਪਟਿਆਲਾ, ਨਾਭਾ ਅਤੇ ਜੀਂਦ ।

ਇਸ ਤੋਂ ਪਹਿਲਾਂ ਵੀ ਲਿਖਿਆ ਗਿਆ ਹੈ ਕਿ ਇਹ ਸਮਾਂ ਜੱਟਾਂ ਦਾ ਆਪਸੀ ਭੇੜ ਦਾ ਸਮਾਂ ਸੀ । ਇਹ ਜੰਗਜੂ ਜ਼ਹਿਨੀਅਤ ਰੱਖਣ ਦੇ ਕਾਰਣ ਜ਼ਿਆਦਾ ਫੁੱਟ ਦਾ ਸ਼ਿਕਾਰ ਹੁੰਦੇ ਰਹਿੰਦੇ ਸਨ ਤੇ ਇਹ ਇੱਕ ਦੂਜੇ ਨੂੰ ਨਫਰਤ ਦੀ ਭਾਵਨਾ ਨਾਲ ਦੇਖਦੇ ਸਨ ।

1806 ਈ: ਦਾ ਸਮਾਂ ਇਹਨਾਂ ਜੱਟਾਂ ਦਾ ਆਪਸੀ ਖਰੂਦ ਦਾ ਸਮਾਂ ਹੈ । ਪਟਿਆਲੇ ਅਤੇ ਨਾਭੇ ਦੀ ਲੜਾਈ ਵੀ ਜੱਟਾਂ ਦੀ ਆਪਸੀ ਲੜਾਈ ਸੀ । ਜੇ ਮਹਾਰਾਜਾ ਰਣਜੀਤ ਸਿੰਘ ਨੇ ਪਟਿਆਲੇ ਅਤੇ ਨਾਭੇ ਦੀ ਆਪਸੀ ਸੁਲ੍ਹਾਨਾਮਾ ਕਰਾਉਣ ਲਈ ਸਤਲੁਜ ਦਰਿਆ ਪਾਰ ਕੀਤਾ ਤਾਂ ਆਪਣੇ ਜੱਟ ਭਰਾਵਾਂ ਦੇ ਇਲਾਕੇ ਲੁਧਿਆਣਾ ਦੇ ਆਸ ਪਾਸ ਨੂੰ ਆਪਣੇ ਅਧੀਨ ਕਰ ਲਿਆ ।

1809 ਵਿੱਚ ਮਹਾਰਾਜਾ ਰਣਜੀਤ ਸਿੰਘ ਨੇ ਫਿਰ ਸਤਲੁਜ ਦਰਿਆ ਪਾਰ ਕੀਤਾ ਤਾਂ ਆਪਣੇ ਜੱਟ ਭਰਾਵਾਂ ਦੀ ਰਿਆਸਤ ਫਰੀਦਕੋਟ ਨੂੰ ਆਪਣੇ ਅਧੀਨ ਕਰ ਲਿਆ । ਜਿਸ ਨਾਲ ਇਹਨਾਂ ਦੀ ਆਪਸੀ ਫੁੱਟ ਸਾਹਮਣੇ ਆਈ । ਇਹਨਾਂ ਜੱਟਾਂ ਦੀ ਆਪਸੀ ਫੁੱਟ ਨੇ ਹੀ ਮੁੱਦਕੀ, ਸਭਰਾਵਾਂ ਆਦਿ ਲੜਾਈਆ ਵਿੱਚ ਹਾਰ ਖਾਧੀ ਅਤੇ ਜੱਟ ਭਰਾਵਾਂ ਦੀ ਆਪਸੀ ਖਾਨਾਜੰਗੀ ਚੱਲੀ । ਚੌਧਰੀ ਤ੍ਰਿਲੋਕ ਸਿੰਘ ਨੇ ਆਪਣੇ ਭਾਈ ਸ. ਰਾਮ ਸਿੰਘ ਨੂੰ ਸਹੁਰੇ ਘਰ ਤੋਂ ਮੁੜ ਕੇ ਆਏ ਨੂੰ ਪਿੰਡ ਫੂਲ ਨਹੀਂ ਵੜਨ ਦਿੱਤਾ ਸੀ । ਉਹਨਾਂ ਨੇ ਨਵਾਂ ਪਿੰਡ ਰਾਮਪੁਰਾ ਆਬਾਦ ਕਰਕੇ ਰਿਹਾਇਸ਼ ਕੀਤੀ । ਕਪੂਰੇ ਦੇ ਜਗਤ ਸਿੰਘ ਨੇ ਆਪਣੇ ਪਿਤਾ ਸ. ਟੇਕ ਸਿੰਘ ਨੂੰ ਕੋਟਕਪੂਰੇ ਵਿਖੇ ਮਕਾਨ ਨੂੰ ਅੱਗ ਲਾ ਕੇ ਹੀ ਭੁੰਨ ਦਿੱਤਾ ਸੀ । ਇਸ ਤਰ੍ਹਾਂ ਹੀ ਸ. ਚੜ੍ਹਤ ਸਿੰਘ ਫਰੀਦਕੋਟ ਵਾਲੇ ਨੇ ਆਪਣੇ ਪਿਤਾ ਸ. ਮੇਹਰ ਸਿੰਘ ਦੇ ਵਿਰੁੱਧ ਬਗਾਵਤ ਕਰਕੇ ਫਰੀਦਕੋਟ ਤੇ ਕਬਜਾ ਕੀਤਾ ਸੀ ਅਤੇ ਸ. ਚੜ੍ਹਤ ਸਿੰਘ ਫਰੀਦਕੋਟ ਵਾਲੇ ਨੂੰ ਉਸਦੇ ਚਾਚੇ ਦਲ ਸਿੰਘ ਨੇ ਫਰੀਦਕੋਟ 'ਤੇ ਹਮਲਾ ਕਰਕੇ ਉਸਨੂੰ ਕਤਲ ਕਰ ਦਿੱਤਾ ਸੀ । ਇਹ ਇਹਨਾਂ ਜੱਟਾਂ ਦੀ ਵੰਸ਼ ਵਿਨਾਸ਼ ਦਾ ਸਮਾਂ ਸੀ ।

ਇਹਨਾਂ ਜੱਟਾਂ ਦੀ ਬਹਾਦਰੀ ਨੂੰ ਦੇਖ ਕਿਸੇ ਸਮੇਂ ਜਿਹੜੇ ਅੰਗਰੇਜ ਸਿਪਾ-ਸਲਾਰ ਇਹਨਾਂ ਤੋਂ ਭੈਅ ਖਾਂਦੇ ਸਨ, ਇਹਨਾਂ ਦੀ ਆਪਸੀ ਫੁੱਟ ਅਤੇ ਭਰਾ ਮਾਰੂ ਜੰਗ, ਇਹਨਾਂ ਦੀਆਂ ਜੜ੍ਹਾਂ ਵਿੱਚ ਬਾਰੂਦ ਬਣ ਕੇ ਵਿਸਫੋਟ ਹੋਈ ਅਤੇ ਸਿੱਖ ਰਾਜ ਜਿਹੜਾ ਜੱਟ ਰਾਜ ਕਰਕੇ ਮਸ਼ਹੂਰ ਸੀ ਗੁਲਾਮੀ ਦੀਆਂ ਜੰਜੀਰਾਂ ਵਿੱਚ ਜਕੜਿਆ ਗਿਆ । ਜੱਟ ਸਲਤਨਤ



ਵਿਦੇਸ਼ੀ ਹਾਕਮਾਂ ਦੀ ਗੁਲਾਮ ਹੋ ਗਈ ।

ਬੇਸ਼ਕ ਸ਼ਰਤਾਂ ਅਧੀਨ ਦੇਸੀ ਰਿਆਸਤਾਂ ਜਿਉਂ ਦੀਆਂ ਤਿਉਂ ਹੀ ਬਣੀਆਂ ਰਹੀਆਂ ਅਤੇ ਕੁਝ ਇਲਾਕੇ ਬਦੇਸੀਆਂ ਵੱਲੋਂ ਹੜੱਪੇ ਵੀ ਗਏ । ਜਿਸ ਤਰ੍ਹਾਂ ਫੂਲਕਿਆਂ ਦੇ ਦੋ ਸੌ ਪਿੰਡਾਂ ਤੇ ਇਹਨਾਂ ਅੰਗਰੇਜਾਂ ਨੇ ਕਬਜਾ ਕਰ ਲਿਆ ਸੀ । ਫਿਰ ਲਾਹੌਰ ਦਰਬਾਰ ਰਾਹੀਂ ਕੇਸ ਜਿੱਤ ਕੇ 66 ਪਿੰਡ ਵਾਪਿਸ ਕਰਾਏ ਗਏ ਸਨ ।

ਇਸ ਤਰ੍ਹਾਂ ਆਜਾਦੀ ਮਿਲਣ ਉਪਰੰਤ ਪੈਪਸੂ ਦੀ ਸਥਾਪਨਾ ਹੋਈ । ਇਹਨਾਂ ਦੇਸੀ ਜੱਟਾਂ ਦੀਆਂ ਰਿਆਸਤਾਂ ਨੂੰ ਪੈਪਸੂ ਵਿੱਚ ਸ਼ਾਮਿਲ ਕਰ ਲਿਆ ਗਿਆ । 1956 ਵਿੱਚ ਫਿਰ ਪੈਪਸੂ ਨੂੰ ਖ਼ਤਮ ਕਰਕੇ ਫਿਰ ਪੰਜਾਬ ਦਾ ਸਾਰਾ ਖੇਤਰ ਇੱਕਠਾ ਹੋ ਗਿਆ ।

ਇਹ ਰਿਆਸਤਾਂ ਬੇਸ਼ਕ ਖ਼ਤਮ ਹੋ ਚੁੱਕੀਆਂ ਹਨ ਪਰ ਇਹ ਜੱਟ ਰਿਆਸਤਾਂ ਭਾਰਤ ਦੇ ਇਤਿਹਾਸ ਦੇ ਪੰਨਿਆਂ ਉੱਤੇ ਆਪਣੇ ਪੈਰ ਚਿੰਨ੍ਹ ਜਰੂਰ ਛੱਡ ਗਈਆਂ ਹਨ ।

ਜੱਟਾਂ ਦੀ ਉਤਪਤੀ ਅਤੇ ਇਹਨਾਂ ਦਾ ਸੰਘਰਸ਼ਸ਼ੀਲ ਹੋਣਾ, ਨਿਡਰਤਾ ਅਤੇ ਅਣਖੀਲੇਪਣ ਨਾਲ ਜਿੱਤਾਂ ਪ੍ਰਾਪਤ ਕਰਨੀਆਂ, ਇੱਕ ਨਾਇਕ ਰੂਪ ਵਿੱਚ ਰਾਜ ਭਾਗ ਨੂੰ ਚਲਾਉਣਾ ਅਤੇ ਔਖੇ ਵੇਲੇ ਭਾਈਵਾਲੀ ਪਾਉਣ ਤੋਂ ਵੀ ਨਾ ਝਿਜਕਣਾ, ਇਹ ਇਹਨਾਂ ਜੱਟਾਂ ਦੇ ਵਿਸ਼ੇਸ਼ ਗੁਣ ਹਨ ਜੋ ਇਹਨਾਂ ਵਿੱਚ ਮੁੱਢ ਤੋਂ ਹੀ ਭਰੇ ਹੋਏ ਹਨ ।

ਇਸੇ ਲਈ ਕਰਨਲ ਟਾਂਡਾ ਨੇ ਇਹਨਾਂ ਦੀ ਪ੍ਰਸੰਸਾ ਵਿੱਚ ਲਿਖਿਆ ਹੈ ਕਿ ਸਦੀਆਂ ਤੋਂ ਵਿਕਾਸ ਵਿੱਚ ਰੁਝੀ ਇਹ ਜੱਟ ਕੌਮ ਜਿਸਨੇ ਆਪਣੇ ਬਾਪ ਦਾਦਾ ਦੀਆਂ ਭਾਵਨਾਵਾਂ, ਰੀਤੀ ਰਿਵਾਜਾਂ ਨੂੰ ਜਿਸ ਤਰ੍ਹਾਂ ਇਹਨਾਂ ਜੱਟਾਂ ਨੇ ਸੁਰੱਖਿਅਤ ਰੱਖਿਆ, ਇਸ ਦੀ ਮਿਸਾਲ ਦੁਨੀਆ ਦੇ ਕਿਸੇ ਹੋਰ ਦੇਸ਼ ਵਿੱਚ ਨਹੀਂ ਮਿਲਦੀ । ਮਾਨਵ ਜਾਤੀ ਦੇ ਇਤਿਹਾਸ ਵਿੱਚ ਕੇਵਲ ਜੱਟਾਂ ਦੀ ਹੀ ਅਜਿਹੀ ਮਿਸਾਲ ਹੈ ਜਿੰਨ੍ਹਾਂ ਨੇ ਕਠੋਰ ਤੋਂ ਕਠੋਰ ਸਮਿਆਂ ਵਿੱਚ ਵੀ ਆਪਣੇ ਸਭਿਆਚਾਰ ਨੂੰ ਅੱਖੋਂ ਪਰੋਖੇ ਨਹੀਂ ਕੀਤਾ । ਕਿਸੇ ਨੇ ਠੀਕ ਹੀ ਕਿਹਾ ਹੈ ਕਿ ਜੱਟਾਂ ਦਾ ਸਵਰਨਯੁੱਗ ਮਾਲਵੇ ਵਿੱਚ ਇੱਕ ਅਹਿਮ ਥਾਂ ਰੱਖਦਾ ਹੈ ।

## ਖਾਨਦਾਨ – ਧਾਲੀਵਾਲ

ਮਾਲਵਾ ਇਤਿਹਾਸ ਵਿੱਚ ਪੰਨਾ 279 'ਤੇ ਸੰਤ ਵਿਸਾਖਾ ਸਿੰਘ ਇਹਨਾਂ ਧਾਲੀਵਾਲਾਂ ਨੂੰ ਧਾਰਾ ਨਗਰੀ 'ਚੋਂ ਆਏ ਲਿਖਦਾ ਹੈ । ਧਾਰਾ ਨਗਰੀ ਦਾ ਅਰਥ ਆਪਣੀ ਪੁਰਾਤਨਤਾ ਨੂੰ ਦਰਸਾਉਂਦਾ ਹੋਇਆ – ਧਾਰ ਤੋਂ ਅਰਥ ਬਣਦਾ ਹੈ ਤਲਵਾਰ ਅਤੇ ਨਗਰੀ ਤੋਂ ਭਾਵ ਰਹਾਇਸ਼ਗਾਹ । ਇਸ ਦਾ ਮੂਲ ਅਰਥ ਹੈ ਯੋਧਿਆਂ ਦੀ ਰਹਾਇਸ਼ਗਾਹ ।

ਕੁਝ ਇਤਿਹਾਸਕਾਰਾਂ ਨੇ ਧਾਲੀਵਾਲਾਂ ਨੂੰ ਧੌਲੀਧਾਰਾ ਦੇ ਵਸਨੀਕ ਲਿਖਿਆ ਹੈ । ਇਹ ਧੌਲੀਧਾਰ ਨਗਰੀ ਚੰਬਲ ਘਾਟੀ ਦੇ ਇਰਦ ਗਿਰਦ, ਮੱਧ ਪ੍ਰਦੇਸ਼ ਵਿੱਚ ਮਾਲਵਾ ਪਠਾਰ

ਵਿੱਚ ਹੈ ।

ਸਰ ਇਬਟਸਨ ਦੇ ਸਿਧਾਂਤ ਅਨੁਸਾਰ ਇਹ ਧਾਲੀਵਾਲ ਧਾਰਾ ਨਗਰੀ ਵਿੱਚੋਂ ਉੱਜੜ ਕੇ ਆਏ ਭੱਟੀ ਰਾਜਪੂਤ ਹੀ ਹਨ । ਇਹ ਧਾਰਾ ਨਗਰੀ ਪਹਿਲਾਂ ਪਰਮਾਰ ਰਾਜਪੂਤਾਂ ਦੀ ਰਾਜਧਾਨੀ ਸੀ । ਇਹ ਧਾਰਾ ਨਗਰੀ ਮੱਧ ਪ੍ਰਦੇਸ਼ ਵਿੱਚ ਉਜੈਨ ਕੋਲ ਹੈ ।

ਤਾਰੀਖ਼ ਰਾਜਪੂਤਾਂ ਅਨੁਸਾਰ ਇਹ ਖਾਨਦਾਨ ਛੱਤਰੀ ਰਾਜਪੂਤਾਂ ਦੀਆਂ ਛੱਤੀ ਸ਼ਾਹੀ ਖਾਨਦਾਨਾਂ ਵਿੱਚੋਂ ਜੇਟੀ ਖਾਨਦਾਨ ਨਾਲ ਤਅਲੁੱਕ ਰੱਖਣ ਵਾਲੀ ਕੌਮ ਹੈ ।

ਪੰਜਾਬ ਕਾਸਟਜ਼ ਦੇ ਪੰਨਾ 123 'ਤੇ ਇਬਸਟਨ ਨੇ ਲਿਖਿਆ ਹੈ ਕਿ ਇਹ ਧਾਲੀਵਾਲਮੂਲ ਤੌਰ 'ਤੇ ਧਾਰਾ ਨਗਰੀ ਤੋਂ ਆਏ ਸਨ । ਮੂਲ ਤੌਰ 'ਤੇ ਇਹ ਪਸ਼ੂ ਪਾਲਕ ਕਬੀਲਾ ਹੈ । ਇਸ ਧਾਰਾ ਨਗਰੀ ਦੇ ਨੇੜੇ ਹੀ ਇਹਨਾਂ ਦਾ ਵਸਾਇਆ ਹੋਇਆ ਧੋਲਪੁਰ ਨਗਰ ਵੀ ਹੈ । ਇੱਥੋਂ ਦਾ ਰਾਜਾ ਵੀ ਧਾਲੀਵਾਲ ਗੋਤ ਨਾਲ ਸਬੰਧਿਤ ਹੀ ਸੀ ।

ਇਹਨਾਂ ਧਾਲੀਵਾਲਾਂ ਦਾ ਮੂਲ ਟਿਕਾਣਾ ਧਾਰਾ ਨਗਰੀ ਹੀ ਹੈ । ਇਹ ਧਾਰਾ ਇੰਦੌਰ ਤੋਂ ਤਕਰੀਬਨ 64 ਕਿਲੋਮੀਟਰ ਦੂਰ ਇੱਕ ਇਤਿਹਾਸਕ ਸ਼ਹਿਰ ਹੈ । ਇਸ ਦੇ ਆਲੇ ਦੁਆਲੇ ਲਹਿਰਾਉਂਦੀਆਂ ਹਰਿਆਲੀ ਭਰਪੂਰ ਛੋਟੀਆਂ-ਛੋਟੀਆਂ ਪਹਾੜੀਆਂ ਹਨ । ਇਹ ਧਾਰਾ ਨਗਰੀ ਰਾਜਾ ਧਾਰਾ ਵਰਸ਼ ਨੇ ਆਪਣੇ ਨਾਂਅ 'ਤੇ ਵਸਾਈ ਸੀ । ਇਹ ਰਾਜਾ ਧਾਰਾ ਵਰਸ਼ ਰਾਜਾ ਭੋਜ ਦੇ ਵਡੇਰੇ ਸਨ ।

ਰਾਜਾ ਧਾਰਾ ਦੀ ਬੰਸ ਵਿੱਚ ਰਾਜਾ ਉਡਿਆਕਤ ਦੇ ਘਰ 1066 ਈ: ਨੂੰ ਰਾਜਾ ਜਗਦੇਵ ਦਾ ਜਨਮ ਪਰਮਾਰ ਘਰਾਣੇ ਵਿੱਚ ਹੋਇਆ ਸੀ । ਪ੍ਰਾਚੀਨ ਭਾਰਤ ਦਾ ਇਤਿਹਾਸ ਲਿਖਤਰਾਮ ਸ਼ੰਕਰ ਤ੍ਰਿਪਾਠੀ, ਸਫਾ 316 'ਤੇ ਜਗਦੇਵ ਪਰਮਾਰ ਦਾ ਜਨਮ 1066 ਈ: ਕਰਕੇ ਲਿਖਿਆ ਹੈ ਪਰ ਸੰਤ ਵਿਸਾਖਾ ਸਿੰਘ ਦੇ ਮਾਲਵਾ ਇਤਿਹਾਸ ਦੇ ਪੰਨਾ 288 ਅਨੁਸਾਰ 1060 ਬਿਕਰਮੀ ਕਰਕੇ ਲਿਖਿਆ ਹੈ । ਇਹਨਾਂ ਨੇ ਯੋਗਾ ਅਭਿਆਸ ਵਿੱਚ ਬੜੀ ਨਿਪੁੰਨਤਾ ਹਾਸਿਲ ਕੀਤੀ ਸੀ । ਮਤਰੇਈ ਮਾਤਾ ਦੇ ਦੁਰ-ਵਿਵਹਰ ਕਰਕੇ ਘਰ-ਬਾਰ ਤਿਆਗ ਕੇ ਈਰਖਾ ਵੱਸ ਹੋ ਕੇ ਆਪਣੇ ਪਰਿਵਾਰਕ ਦੁਸ਼ਪਣ ਰਾਜਾ ਜੈ ਸਿੰਘ ਸਿੱਧ ਰਾਜ ਦੀ ਫੌਜ ਵਿੱਚ ਜਾ ਭਰਤੀ ਹੋਏ ਸਨ । ਪੁਰਾਤਨ ਦੇ ਰਾਜਿਆਂ ਵਿੱਚ ਇੱਕ ਬੜਾ ਮਾੜਾ ਭੈੜ ਸੀ, ਗੁਆਂਢੀ ਰਾਜਿਆਂ 'ਤੇ ਹਮਲੇ ਕਰਨੇ ਅਤੇ ਜਿੱਤਾਂ ਪ੍ਰਾਪਤ ਕਰਕੇ ਧੀਆਂ ਦੇ ਡੋਲੇ ਪ੍ਰਾਪਤ ਕਰਕੇ ਆਪਣੀ ਤਾਕਤ ਵਧਾਉਣੀ ।

ਰਾਜਾ ਜੈ ਸਿੰਘ ਨੇ ਰਾਜਾ ਜਗਦੇਵ ਪਰਮਾਰ ਦੇ ਭਾਈ ਰਣਧੌਲ 'ਤੇ ਹਮਲਾ ਕਰ ਦਿੱਤਾ ਸੀ । ਰਾਜਾ ਰਣਧੌਲ ਲੜਾਈ ਵਿੱਚ ਹਾਰ ਗਿਆ ਤਾਂ ਜੈ ਸਿੰਘ ਨੇ ਰਾਜਾ ਰਣਧੌਲ ਤੋਂ ਉਸਦੀ ਭੈਣ ਦਾ ਰਿਸ਼ਤਾ ਮੰਗਿਆ ਤਾਂ ਜਗਦੇਵ ਪਰਮਾਰ ਨੇ ਇਸਦਾ ਵਿਰੋਧ ਕੀਤਾ ਅਤੇ



ਕਿਹਾ ਕਿ ਤੁਸੀਂ ਰਾਜ ਭਾਗ ਜਿੱਤ ਸਕਦੇ ਹੋ ਪਰ ਕਿਸੇ ਦੀ ਇੱਜ਼ਤ ਨੂੰ ਨਹੀਂ ਜਿੱਤ ਸਕਦੇ । ਰਾਜਾ ਜੈ ਸਿੰਘ ਆਪਣੀ ਜਿਦ 'ਤੇ ਅੜਿਆ ਰਿਹਾ ਤਾਂ ਰਾਜਾ ਜਗਦੇਵ ਪਰਮਾਰ ਜਿਹੜਾ ਰਾਜਾ ਜੈ ਸਿੰਘ ਦਾ ਸੈਨਾਪਤੀ ਸੀ ਨੇ ਇਸ ਜਿਦ ਤੋਂ ਨਾ-ਖ਼ੁਸ਼ ਹੋ ਕੇ ਰਾਜਾ ਜੈ ਸਿੰਘ ਖ਼ਿਲਾਫ ਬਗਾਵਤ ਕਰ ਦਿੱਤੀ । ਇਸ ਬਗਾਵਤ ਵਿੱਚ ਰਾਜਾ ਰਣਧੌਲ ਨੇ ਆਪਣੇ ਭਾਈ ਜਗਦੇਵ ਪਰਮਾਰ ਦੀ ਮਦਦ ਕੀਤੀ ਅਤੇ ਧਾਰਾ ਨਗਰੀ ਦਾ ਖੁੱਸਿਆ ਹੋਇਆ ਰਾਜ ਫਿਰ ਆਪਣੇ ਮਤਰੇਏ ਭਾਈ ਨੂੰ ਪ੍ਰਾਪਤ ਕਰਕੇ ਦਿੱਤਾ । ਮਤਰੇਈ ਮਾਤਾ ਨੇ ਆਪਣੀ ਗਲਤੀ ਦਾ ਅਹਿਸਾਸ ਕਰਕੇ ਰਾਜ ਭਾਗ ਜਗਦੇਵ ਨੂੰ ਦੇਣਾ ਚਾਹਿਆ ਤਾਂ ਜਗਦੇਵ ਪਰਮਾਰ ਨੇ ਆਪਣੀ ਪਹਿਲੀ ਪ੍ਰਤਿੱਗਿਆ ਨੂੰ ਸੱਤ ਕਰਨ ਲਈ ਰਾਜਗੱਦੀ ਲੈਣ ਤੋਂ ਨਾਂਹ ਕਰ ਦਿੱਤੀ ।

ਰਾਜਾ ਜੈ ਸਿੰਘ ਅਤੇ ਰਾਜਾ ਰਣਧੌਲ ਦੀ ਲੜਾਈ ਵਿੱਚ ਬਾਬਾ ਸਿੱਧ ਭੋਈ ਨੇ ਬੜੀ ਕੁਰਬਾਨੀ ਕੀਤੀ ਸੀ । ਬਾਬਾ ਸਿੱਧ ਭੋਈ ਅਤੇ ਜਗਦੇਵ ਆਪਸ ਵਿੱਚ ਬੜੇ ਗੂੜ੍ਹੇ ਮਿੱਤਰ ਸਨ । ਉਂਝ ਵੀ ਇਹਨਾਂ ਰਾਜਪੂਤ ਘਰਾਣਿਆਂ ਦਾ ਜਨਮ ਕੁੰਡ ਇੱਕ ਹੀ ਹੈ । ਅੱਗੇ ਇਹਨਾਂ ਦੀਆਂ ਬੰਸਾਂ ਚੱਲੀਆਂ ਅਤੇ ਅੱਗੇ ਇਹ ਨਗਰ, ਨਾਂਵਾਂ, ਗੋਤਾਂ ਕਰਕੇ ਮਸ਼ਹੂਰ ਹੋਏ ।

ਬਾਬਾ ਸਿੱਧ ਭੋਈ ਗਜ਼ਨੀ ਵਾਲੇ ਤੁਰਕਾਂ ਦਾ ਸਤਾਇਆ ਆਪਣੀ ਬੰਸ ਦੇ ਵਿਕਾਸ ਨੂੰ ਮੁੱਖ ਰੱਖ ਕੇ ਆਪਣੇ ਬੰਸ ਦੀ ਸੁਰੱਖਿਆ ਲਈ ਧਾਰਾ ਨਗਰੀ ਨੂੰ ਅਲਵਿਦਾ ਆਖ ਇਹਨਾਂ ਨੇ ਆਪਣੇ ਰਹਿਬਰਾਂ ਦੇ ਨਾਂਅ 'ਤੇ ਧੌਲਪੁਰ ਵਸਾਇਆ ਪਰ ਇੱਥੇ ਵੀ ਜ਼ਿਆਦਾ ਸਮਾਂ ਇਹ ਟਿਕ ਨਾ ਸਕੇ ।

ਧੌਲਪੁਰ ਤੋਂ ਫਿਰ ਉੱਜੜ ਕੇ ਇਹ ਧਾਲੀਵਾਲ ਜੋਧਪੁਰ, ਸਰਸਾ ਆਦਿ ਵਿੱਚ ਆਬਾਦ ਹੋਏ, ਪਰ ਇੱਥੇ ਪਹਿਲਾਂ ਵਸਦੀਆਂ ਕੌਮਾਂ ਨੇ ਇਹਨਾਂ ਨੂੰ ਟਿਕਣ ਨਾ ਦਿੱਤਾ ਅਤੇ ਸਮੇਂ ਸਮੇਂ ਇਹ ਕਬੀਲੇ ਆਪਸ ਵਿੱਚ ਟੱਕਰਦੇ ਹੀ ਰਹਿੰਦੇ ਸਨ । ਅਸਲ ਵਿੱਚ ਇਹਨਾਂ ਲੜਾਈਆਂ ਵਿੱਚ ਖ਼ਲੀਫਾ ਸ਼ਕਤੀ ਦਾ ਵਿਸ਼ੇਸ਼ ਰੋਲ ਹੁੰਦਾ ਸੀ । ਉਹ ਨਹੀਂ ਚਾਹੁੰਦੇ ਸੀ ਕਿ ਇਹ ਕਬੀਲੇ ਆਪਸ ਵਿੱਚ ਟਿਕ ਕੇ ਰਹਿਣ ।

ਬਾਹਰੋਂ ਆਏ ਨਵੇਂ ਕਬੀਲੇ ਇੱਕ ਤਾਂ ਆਪਸੀ ਵਿਰੋਧਤਾ ਦਾ ਸ਼ਿਕਾਰ ਹੁੰਦੇ ਸਨ ਅਤੇ ਸਮੇਂ ਸਮੇਂ ਤੁਰਕ ਟੋਲੇ ਵੀ ਇਹਨਾਂ ਦੀ ਲੁੱਟ-ਮਾਰ ਅਤੇ ਕਤਲੋਗਾਰਤ ਕਰਦੇ ਰਹਿੰਦੇ ਸਨ । ਜੋਧਪੁਰ ਰਾਜਸਥਾਨ ਦੀਆਂ ਲੜਾਈਆਂ ਇਹਨਾਂ ਧਾਲੀਵਾਲਾਂ ਵਾਸਤੇ ਅਤਿ ਦਰਦਨਾਕ ਘਟਨਾਵਾਂ ਸੀ ਅਤੇ ਇਹਨਾਂ ਵਾਸਤੇ ਪਰਖ ਦੀ ਘੜੀ ਵੀ ਸੀ । ਭੱਟੀ ਰਾਜਪੂਤ ਨਹੀਂ ਚਾਹੁੰਦੇ ਸਨ ਕਿ ਧੌਲਪੁਰ ਦੇ ਰਾਜਪੂਤ ਸਾਡੀਆਂ ਬਹਿਕਾਂ ਵਿੱਚ ਕਾਬਜ ਹੋਣ । ਇਹਨਾਂ ਭੱਟੀਆਂ ਨੇ ਤੁਰਕਾਂ ਨੂੰ ਉਕਸਾ ਕੇ ਧਾਲੀਵਾਲਾਂ ਨਾਲ ਟਕਰਾ ਦਿੱਤਾ ਅਤੇ ਆਪ ਇਹਨਾਂ ਧੌਲਪੁਰੀਆਂ ਦੀ ਲੁੱਟਮਾਰ ਕੀਤੀ । ਇਸ ਲੜਾਈ ਵਿੱਚ ਔਲਖ, ਬੜਿੰਗ, ਬਿਲਿੰਗ, ਮੰਡੇਰ, ਟਿਵਾਣੇ, ਸੇਖੋਂ

ਆਦਿ ਜਗਦੇਵ ਪਰਮਾਰ 'ਸੰਘ' ਬਣਾ ਕੇ ਤੁਰਕੀ ਫੌਜ ਨਾਲ ਲੜੇ ਸਨ ।

ਬਾਬਾ ਭੋਈ ਸਿੰਧ ਧਾਲੀਵਾਲ ਦੀ ਮਹਾਨ ਕੁਰਬਾਨੀ ਅਤੇ ਜਗਦੇਵ ਪਰਮਾਰ ਦੀ ਸਵਾ ਮਣ ਦੀ ਸਾਂਗ ਨੇ ਜੋ ਜੌਹਰ ਖ਼ਲੀਫਾ ਤੁਰਕਾਂ ਨੂੰ ਦਿਖਾਏ ਸਨ, ਸਰ ਇਬਸਟਨ ਆਪਣੀ ਲਿਖਤ ਵਿੱਚ ਲਿਖਦਾ ਹੈ ਕਿ ਧਾਲੀਵਾਲ ਕੌਮ ਦੀ ਇਹ ਮਹਾਨ ਕੁਰਬਾਨੀ ਵਾਲੀ ਲੜਾਈ ਸ਼ਾਇਦ ਆਖ਼ਰੀ ਜਿੱਤ ਦੇ ਰੂਪ ਵਿੱਚ ਸੀ । ਇਸ ਦੀ ਬਦੌਲਤ ਹੀ ਅੱਜ ਧਾਲੀਵਾਲ ਮਾਲਵਾ ਖੇਤਰ ਦੇ ਵੱਖ-ਵੱਖ ਖਿੱਤਿਆਂ ਵਿੱਚ ਆਬਾਦ ਹਨ ।

ਇਹਨਾਂ ਧੌਲਪੁਰੀਆਂ ਨੂੰ ਸਰਸਾ, ਜੋਧਪੁਰ ਤੋਂ ਉਜਾੜ ਕੇ ਭੱਟੀ ਸੁਰਖਰੂ ਹੋ ਕੇ ਨਹੀਂ ਬੈਠ ਸਕੇ ਕਿਉਂਕਿ ਖ਼ਲੀਫਿਆਂ ਨਾਲ ਉਹਨਾਂ ਦੇ ਵਾਅਦੇ ਪ੍ਰਪੱਕ ਰੂਪ ਵਿੱਚ ਸਿਰੇ ਨਹੀਂ ਚੜ੍ਹੇ ਅਤੇ ਭੱਟੀਆਂ ਨਾਲ ਵੀ ਤੁਰਕ ਈਰਖਾ ਕਰਨ ਲੱਗ ਪਏ ਸਨ । ਭੱਟੀਆਂ ਦਾ ਜੋਧਪੁਰ ਤੋਂ ਉੱਜੜਨ ਦਾ ਸਮਾਂ ਬੜਾ ਭਿਆਨਕ ਸੀ ਕਿਉਂਕਿ ਜੋ ਬਾਬਾ ਭੋਈ ਵਿੱਚ ਸਿਦਕ ਸਿਰੜ ਸੀ ਅਤੇ ਜਗਦੇਵ ਪਰਮਾਰ ਦੇ ਸੰਘ ਨੇ ਜੋ ਕੁਰਬਾਨੀ ਕੀਤੀ ਸੀ, ਇਹ ਇਤਫ਼ਾਕ ਭੱਟੀਆਂ ਵਿੱਚ ਨਹੀਂ ਸੀ ।

ਇਹਨਾਂ ਲੜਾਈਆਂ-ਭੜਾਈਆਂ ਦੇ ਸਤਾਏ ਧਾਲੀਵਾਲ ਰਾਜਸਥਾਨ ਦੇ ਵਿਸ਼ਾਲ ਖਿੱਤੇ ਵਿੱਚ ਵੀ ਆਪਣੀ ਬਹਿਕ ਨਹੀਂ ਬਣਾ ਸਕੇ । ਗਾਹੇ-ਬਗਾਹੇ ਇਹਨਾਂ ਦੇ ਵਿਰੋਧੀ ਕਬੀਲੇ ਇਹਨਾਂ ਦੀਆਂ ਲੁੱਟਾਂ ਮਾਰਾਂ ਕਰਦੇ ਰਹਿੰਦੇ ਸਨ । ਤੁਰਕ ਫੌਜ ਇਹਨਾਂ ਲੁਟੇਰਿਆਂ ਦੀ ਮਦਦ ਕਰਦੀ ਸੀ ।

ਮਾਲਵਾ ਖੇਤਰ ਵੀ ਭਾਵੇਂ ਜੰਗਾਂ-ਯੁੱਧਾਂ ਦਾ ਮੁੱਖ ਮੈਦਾਨ ਰਿਹਾ ਹੈ, ਪਰ ਇਸ ਮਾਲਵੇ ਖੇਤਰ ਦੀ ਧਰਤੀ ਹਮੇਸ਼ਾ ਹੀ ਮਜ਼ਲੂਮਾਂ ਨੂੰ ਸਾਂਭਦੀ ਆਈ ਹੈ । ਇਸ ਨੇ ਹਰ ਦੁਖਿਆਰੇ ਨੂੰ ਆਪਣੇ ਵਿਸ਼ਾਲ ਜੰਗਲਾਂ ਵਿੱਚ ਪਨਾਹ ਦਿੱਤੀ ਹੈ । ਆਪਣੇ ਵਿਸ਼ਾਲ ਖਿੱਤੇ ਵਿੱਚ ਫੈਲੀਆਂ ਉੱਚੀਆਂ ਲੰਬੀਆਂ ਝਾੜੀਆਂ ਦੀ ਛਾਂ ਦੇ ਕੇ ਹਰ ਦੁਖਿਆਰੇ ਦੇ ਸਿਰ 'ਤੇ ਆਪਣੀ ਛਾਂ ਕੀਤੀ ਹੈ । ਜਿੰਨੀਆਂ ਵੀ ਤੁਰਕਾਂ ਖਲੀਫਿਆਂ ਦੀਆਂ ਸਤਾਈਆਂ ਕੌਮਾਂ ਮਾਲਵੇ ਦੇ ਵਿਸ਼ਾਲ ਖਿੱਤੇ ਵਿੱਚ ਆਬਾਦ ਹੋਈਆਂ ਉਹਨਾਂ ਨੇ ਵੀ ਇਸ ਮਾਲਵੇ ਨੂੰ ਆਪਣੀ ਰਿਹਾਇਸ਼ਗਾਹ ਕਰਕੇ ਨਹੀਂ ਜਾਣਿਆ, ਇਸ ਨੂੰ ਆਪਣੀ ਪੈਦਾਇਸ਼ਗਾਹ ਭਾਵ ਮਾਤ੍ਰਭੂਮੀ ਕਰਕੇ ਇਸਦਾ ਸਤਿਕਾਰ ਕੀਤਾ ਸੀ ।

ਧਾਲੀਵਾਲ ਮਹਿਮਾ ਮਾਰੇ ਹੋਣ ਕਰਕੇ ਦੂਸਰਿਆਂ ਗੋਤਾਂ ਨਾਲੋਂ ਅਣਖ, ਗੈਰਤ ਵਿੱਚ ਅੱਗੇ ਹਨ ਪਰ ਰਜਵਾੜਾਸ਼ਾਹੀ ਪੱਖੋਂ ਇਹ ਹੌਲੇ ਹਨ ।

ਜੰਗਾਂ-ਯੁੱਧਾਂ ਨਾਲ ਜਵਾਨ ਕੀਤੇ ਇਹਨਾਂ ਧਾਲੀਵਾਲਾਂ ਨੇ ਹੋਰ ਭਰਾਤਰੀ ਕਬੀਲਿਆਂ ਦੇ ਸਹਿਯੋਗ ਨਾਲ ਮਾਲਵੇ ਵਿੱਚ ਆ ਕੇ ਝੁਨੀਰ ਪਿੰਡ ਆਬਾਦ ਕੀਤਾ ਅਤੇ ਇਸ ਮੋੜ੍ਹੀ



ਗੱਡ ਪਿੰਡ ਦੇ ਆਸਪਾਸ ਆਪਣੀ ਚੌਧਰ ਚਲਾਉਣ ਲਈ ਆਪਣੀ ਸ਼ਕਤੀ ਨਾਲ ਹੋਰ ਪਿੰਡ ਵੀ ਵਸਾਏ । ਇਸ ਖਿੱਤੇ ਦੀ ਚੌਧਰ ਖ਼ਾਤਿਰ ਇਹਨਾਂ ਦੀ ਦੰਦੀਵਾਲਾਂ ਨਾਲ ਵੀ ਖੜਕੀ । ਦੰਦੀਵਾਲ ਇਹਨਾਂ ਨਾਲੋਂ ਮਾਲਵੇ ਦੇ ਪਹਿਲਾਂ ਵਸਨੀਕ ਸਨ । ਇਸ ਲੜਾਈ ਨਾਲ ਇਹਨਾਂ ਦਾ ਰੁਖ ਕਾਂਗੜ ਵੱਲ ਨੂੰ ਹੋ ਗਿਆ ਅਤੇ ਇੱਧਰ ਚੀਮਿਆਂ ਨਾਲ ਘਮਸਾਨ ਦੀ ਲੜਾਈ ਹੋਣ ਕਰਕੇ ਇਹਨਾਂ ਧਾਲੀਵਾਲਾਂ ਨੇ ਕਾਂਗੜ ਨੂੰ ਆਪਣੇ ਕਬਜੇ ਵਿੱਚ ਕਰ ਲਿਆ । ਇਸ ਜਿੱਤ ਦੀ ਖ਼ੁਸ਼ੀ ਵਿੱਚ ਇਹਨਾਂ ਇੱਥੇ ਇੱਕ ਕੱਚਾ ਕਿਲ੍ਹਾ ਉਸਾਰਿਆ ਅਤੇ ਆਪਣੀ ਸ਼ਕਤੀ ਨੂੰ ਮਜ਼ਬੂਤ ਕਰਕੇ ਹੋਰ ਅੱਗੇ ਵਧਾਇਆ ।

ਅਠਾਰ੍ਹਵੀਂ ਸਦੀ ਦੇ ਆਰੰਭ ਵਿੱਚ ਘੱਗਰ ਨਦੀ ਦੇ ਇਰਦ ਗਿਰਦ ਪਚਾਦਿਆਂ ਅਤੇ ਦੰਦੀਵਾਲ ਦੇ ਕਬਜਿਆਂ ਪਿੱਛੇ ਲੜਾਈਆਂ ਝਗੜੇ ਹੁੰਦੇ ਹੀ ਰਹਿੰਦੇ ਸਨ । ਇਹਨਾਂ ਮੁਸਲਮਾਨ ਪਚਾਦਿਆਂ ਦੇ ਦੁਖੀ ਕੀਤੇ ਦੰਦੀਵਾਲ ਆਪਣੀ ਮਦਦ ਲਈ ਚਹਿਲਾਂ ਕੋਲ ਉਹਨਾਂ ਦੇ ਪਿੰਡ ਖਿਆਲੀ ਗਏ ਅਤੇ ਮਦਦ ਬਦਲੇ ਡੋਲਾ ਦੇਣਾ ਵੀ ਮੰਨ ਗਏ । ਚਹਿਲਾਂ ਨੇ ਦੰਦੀਵਾਲ ਨਾਲ ਪੱਕੀ ਰਿਸ਼ਤੇਦਾਰੀ ਪਾਉਣ ਲਈ ਇਸ ਲੜਾਈ ਵਿੱਚ ਦੰਦੀਵਾਲਾਂ ਦੀ ਪੂਰੀ ਮਦਦ ਕੀਤੀ ਅਤੇ ਇਸ ਲੜਾਈ ਵਿੱਚ ਚਹਿਲਾਂ ਦਾ ਨਾਨਾ ਬਾਬਾ ਭੋਈ ਸਿੰਧ ਧਾਲੀਵਾਲ ਵੀ ਦੰਦੀਵਾਲਾਂ ਦੀ ਮਦਦ ਲਈ ਆਇਆ ਸੀ ।

ਇਹ ਲੜਾਈ ਸਰਦੂਲਗੜ੍ਹ ਦੇ ਸਥਾਨ 'ਤੇ ਹੋਈ ਸੀ । ਇਸ ਵਿੱਚ ਪਚਾਦਾ ਸ਼ਕਤੀ ਦਾ ਬਹੁਤ ਨੁਕਸਾਨ ਹੋਇਆ ਸੀ । ਇਹਨਾਂ ਪਚਾਦਿਆਂ ਦਾ ਚੌਧਰੀ ਡਾਲਾ ਵੀ ਇਸ ਲੜਾਈ ਵਿੱਚ ਮਾਰਿਆ ਗਿਆ ਸੀ । ਇਸ ਲੜਾਈ ਵਿੱਚ ਡਾਲੇ ਚੌਧਰੀ ਦੇ ਸ਼ਹੀਦ ਹੋਣ ਬਾਰੇ ਜਦ ਖ਼ਲੀਫਾ ਸ਼ਕਤੀ ਨੂੰ ਪਤਾ ਚੱਲਿਆ ਤਾਂ ਉਸਨੇ ਇਹਨਾਂ ਪਚਾਦਿਆਂ ਦੀ ਮਦਦ ਲਈ ਬਗਦਾਦੀ ਫੌਜ ਭੇਜੀ । ਬਗਦਾਦੀ ਫੌਜ ਨੇ ਜੋ ਚਹਿਲਾਂ ਅਤੇ ਦੰਦੀਵਾਲਾਂ ਦਾ ਨੁਕਸਾਨ ਕੀਤਾ ਸੀ ਇਸ ਬਾਰੇ ਇਬਸਟਨ ਆਪਣੀ ਲਿਖਤ ਵਿੱਚ ਲਿਖਦਾ ਹੈ ਕਿ ਇਸ ਕਬੀਲਿਆਂ ਦੀ ਲੜਾਈ ਵਿੱਚ ਜੋ ਮੈਦਾਨ ਸੀ, ਉਹ ਰੇਤਲਾ ਸੀ । ਖ਼ੂਨ ਡੁੱਲ੍ਹ-ਡੁੱਲ੍ਹ ਕੇ ਰੇਤ ਇੰਨੀ ਗਿੱਲੀ ਹੋ ਗਈ ਸੀ ਕਿ ਘੋੜਿਆਂ ਦੇ ਧਰਤੀ ਵਿੱਚ ਖੁਰ ਖੁੱਭਣ ਲੱਗ ਪਏ ਸਨ । ਖ਼ਲੀਫਾ ਸ਼ਕਤੀ ਨੇ ਪਚਾਦਿਆਂ ਦੀ ਮਦਦ ਤੋਂ ਇਲਾਵਾ ਬਾਬਾ ਭੋਈ ਸਿੰਧ ਨੂੰ ਖ਼ਤਮ ਕਰਨ ਲਈ ਆਪਣੀ ਪੂਰੀ ਸ਼ਕਤੀ ਇਸ ਲੜਾਈ ਵਿੱਚ ਝੋਅ ਦਿੱਤੀ ਸੀ । ਬਾਬਾ ਭੋਈ ਹਿੰਦੂ ਮੱਤ ਦਾ ਧਾਰਣੀ ਹੋਣ ਕਰਕੇ ਇਹਨਾਂ ਖ਼ਲੀਫਿਆਂ ਦੀ ਅੱਖ ਵਿੱਚ ਜਿਆਦਾ ਰੜਕਦਾ ਰਹਿੰਦਾ ਸੀ । ਬਾਬਾ ਭੋਈ ਇਸ ਲੜਾਈ ਵਿੱਚ ਖ਼ਲੀਫਾ ਫੌਜ ਅਤੇ ਪਚਾਦਿਆਂ ਨੂੰ ਲੋਹੇ ਦੇ ਚਨੇ ਚਬਾ ਕੇ ਸ਼ਹੀਦ ਜਰੂਰ ਹੋ ਗਿਆ ਸੀ ਪਰ ਜਿੱਤ ਦੰਦੀਵਾਲਾਂ ਦੇ ਹਿੱਸੇ ਹੀ ਆਈ ਸੀ ।

ਝੁਨੀਰ ਪਿੰਡ ਵਿੱਚ ਇਸ ਬਾਬਾ ਭੋਈ ਸਿੰਧ ਧਾਲੀਵਾਲ ਦੀ ਸਮਾਧ ਬਣੀ ਹੋਈ ਹੈ ।

ਜੰਗਾਂ-ਯੁੱਧਾਂ ਦੇ ਮਾਰੇ ਕਾਫੀ ਸਮਾਂ ਧਾਲੀਵਾਲ ਇੱਧਰ ਨਹੀਂ ਆਏ । ਇਹ ਸਮਾਧ ਕੱਚੀਆਂ ਇੱਟਾਂ ਦੀ ਹੀ ਰਹੀ । ਬਾਬਾ ਭੋਈ ਸਿੱਧ ਧਾਲੀਵਾਲ ਨੂੰ ਸੀਸ ਝੁਕਾਉਣ ਲਈ ਧਾਲੀਵਾਲਾਂ ਤੋਂ ਇਲਾਵਾ ਚਹਿਲ ਦੰਦੀਵਾਲ ਵੀ ਆਉਂਦੇ ਸਨ ।

ਅੱਜ ਉਸ ਬਾਬੇ ਭੋਈ ਦੀ ਸਮਾਧ ਇੱਕ ਵਧੀਆ ਆਲੀਸ਼ਾਨ ਬਣੀ ਹੋਈ ਹੈ, ਜਿਸ 'ਤੇ ਹਰ ਸਾਲ ਇਕਾਦਸ਼ੀ ਨੂੰ ਬੜਾ ਭਾਰੀ ਮੇਲਾ ਲੱਗਦਾ ਹੈ ।

ਇਸ ਭਿਆਨਕ ਲੜਾਈ ਦੇ ਸਤਾਏ ਧਾਲੀਵਾਲ ਦੱਖਣ ਵੱਲ ਨੂੰ ਨਿੱਕਲ ਗਏ ਅਤੇ ਹੌਲੀ-ਹੌਲੀ ਇਹਨਾਂ ਨੇ ਆਪਣੀ ਬਾਹੂ ਸ਼ਕਤੀ ਨਾਲ ਕਾਂਗੜ ਨੂੰ ਫਿਰ ਆਪਣੇ ਕਬਜੇ ਵਿੱਚ ਕੀਤਾ ਅਤੇ ਆਪਣੀ ਬਿੱਖਰੀ ਸ਼ਕਤੀ ਨੂੰ ਫਿਰ ਜੋੜਿਆ ।

ਬਿਖਰੀ ਸ਼ਕਤੀ ਨੂੰ ਇੱਕਠਾ ਕਰਕੇ ਫਿਰ ਆਪਣੇ ਘੇਰੇ ਨੂੰ ਵਿਸ਼ਾਲਤਾ ਵਾਲਾ ਰੂਪ ਦਿੱਤਾ ਅਤੇ ਆਪਣੀ ਚੌਧਰ ਨੂੰ ਅੱਗੇ ਤੋਰਿਆ । ਇਹਨਾਂ ਨੇ ਮਾਨਸਾ ਵੱਲ ਆਪਣੇ ਵਿਕਾਸ ਨੂੰ ਤੋਰਿਆ ਅਤੇ ਭੰਮੇ ਕਲਾਂ ਪਿੰਡ ਵਸਾਇਆ । ਫਿਰ ਭੰਮੇ ਖੁਰਦ, ਰਾਮਾਨੰਦੀ, ਬਾਜੇ ਵਾਲਾ, ਧੌਲੇ ਤਪਾ ਵੀ ਇਹਨਾਂ ਧਾਲੀਵਾਲਾਂ ਨੇ ਹੀ ਵਸਾਇਆ ਸੀ । ਕਾਂਗੜ 'ਤੇ ਕਬਜੇ ਨੇ ਇਹਨਾਂ ਨੂੰ ਸਰਕਾਰੀ ਦਰਬਾਰੇ ਪਹੁੰਚਾ ਦਿੱਤਾ ।

ਹੌਲੀ-ਹੌਲੀ ਇਸ ਧਾਲੀਵਾਲ ਸ਼ਕਤੀ ਨੇ ਸਰਕਾਰੀ ਸਹਿਯੋਗ ਨਾਲ ਧੌਲੇ ਖੇਤਰ ਵਿੱਚ ਆਪਣੀਆਂ ਸਰਦਾਰੀਆਂ ਚੌਧਰਾਂ ਕਾਇਮ ਕੀਤੀਆਂ । ਆਪਣੇ ਵਡੇਰੇ ਨੂੰ ਇੱਕ ਵਡੇਰੀ ਚੌਧਰ ਦਾ ਚੌਧਰੀ ਬਣਾਇਆ ਅਤੇ ਉਸ ਦੇ ਭਰੀ ਸਭਾ ਵਿੱਚ ਚੌਧਰ ਦਾ ਟਿੱਕਾ ਲਾਇਆ । ਇਸ ਚੌਧਰ ਦੀ ਮੁੱਢ ਤੋਂ ਦਸਤਾਰ ਜਾਂ ਸਮੇਂ ਮੁਤਾਬਕ ਚੀਰਾ ਆਦਿ ਹੀ ਮਿਲਦਾ ਸੀ ਪਰ ਧਾਲੀਵਾਲਾਂ ਨੇ ਆਪਣੇ ਚੌਧਰੀ ਦੇ ਭਰੀ ਸਭਾ ਵਿੱਚ ਟਿੱਕਾ ਲਾ ਕੇ ਨਵੀਂ ਪਿਰਤ ਸ਼ੁਰੂ ਕੀਤੀ ਸੀ । ਜੋ ਟਿੱਕਾ ਧਾਲੀਵਾਲਾਂ ਦਾ ਕਰਕੇ ਅੱਜ ਵੀ, ਸਾਂਹਸੀ ਮਰਾਸੀ ਜਦ ਇਸ ਗੋਤ ਦੀ ਸਿਫਤ ਕਰਦੇ ਹਨ ਤਾਂ ਟਿੱਕਾ ਧਾਲੀਵਾਲਾਂ ਦਾ ਕਹਿਕੇ ਮਾਣ ਸਤਿਕਾਰ ਕਰਦੇ ਹਨ ।

(ਉਂਝ ਵੀ ਰਾਜਿਆਂ ਮਹਾਰਾਜਿਆਂ ਦੇ ਪਰਿਵਾਰ ਵਿੱਚ ਵੱਡੇ ਪੁੱਤਰ ਨੂੰ ਟਿੱਕਾ ਸਾਹਿਬ ਕਹਿ ਕੇ ਬੁਲਾਇਆ ਜਾਂਦਾ ਹੈ । ਇਸ ਦਾ ਅਰਥ ਹੈ ਮੋਢੀ । ਛੋਟੇ ਲੜਕੇ ਨੂੰ ਕੌਰ ਸਾਹਿਬ ਕਹਿ ਕੇ ਬੁਲਾਇਆ ਜਾਂਦਾ ਹੈ ਜਿਸ ਦਾ ਅਰਥ ਹੈ ਛੋਟਾ )

ਐਚ.ਏ. ਰੋਜ਼, ਗਲਾਸਰੀ ਆਫ ਦੀ ਟਰਾਈਬਜ਼ ਕਾਸਟਸ, ਪੰਨਾ 236 ਅਨੁਸਾਰ ਅਕਬਰ ਬਾਦਸ਼ਾਹ ਸਮੇਂ ਕਾਂਗੜ ਦਾ ਚੌਧਰੀ ਡਫਰ ਧਾਲੀਵਾਲ ਸੀ ਅਤੇ ਉਸਦਾ ਪੁੱਤਰ 'ਮਹਿਰ' ਮਿੱਠਾਪੁਰ ਦਾ ਚੌਧਰੀ ਸੀ । ਇਹ ਚੌਧਰੀ ਬੜੇ ਤੇਜ ਪ੍ਰਤਾਪ ਵਾਲਾ ਸੀ । ਇਸ ਮਹਿਰ ਦਾ ਇੱਕ ਪੁੱਤਰ ਚੱਨੂੰ ਸੀ ਅਤੇ ਚੱਨੂੰ ਦੇ ਇੱਕ ਲੜਕਾ 'ਸਲੀਮ' ਅਤੇ ਦੋ ਲੜਕੀਆਂ ਭਾਗ ਭਰੀ ਅਤੇ ਗੌਰੀ ਸਨ ।



ਭਾਗ ਭਰੀ ਮਹਿਰ ਦੀ ਪੋਤਰੀ ਆਪਣੀ ਸੁੰਦਰਤਾ ਕਰਕੇ ਬਹੁਤ ਪ੍ਰਸਿੱਧ ਸੀ । ਅਕਬਰ ਬਾਦਸ਼ਾਹ ਬਹੁਤ ਦੂਰ-ਅੰਦੇਸ਼ ਅਤੇ ਨੀਤੀਵਾਨ ਬਾਦਸ਼ਾਹ ਸੀ । ਉਹ ਇਲਾਕੇ ਦੇ ਵੱਡੇ ਚੌਧਰੀਆਂ ਨਾਲ ਰਿਸ਼ਤੇਦਾਰੀਆਂ ਪਾ ਕੇ ਆਪਣੇ ਮਿੱਤਰ ਬਣਾ ਲੈਂਦਾ ਸੀ । ਅਕਬਰ ਨੇ ਰਾਜਪੂਤਾਂ ਵਾਂਗ ਇਸ ਮਹਿਰ ਚੌਧਰੀ ਤੋਂ ਵੀ ਉਸ ਦੀ ਪੋਤੀ ਦਾ ਰਿਸ਼ਤਾ ਮੰਗਿਆ ਤਾਂ 'ਮਹਿਰ' ਨੇ ਆਪਣੀ ਜੱਟ ਜਾਤੀ ਦਾ ਮਾਣ ਸਤਿਕਾਰ ਰੱਖਕੇ ਅਕਬਰ ਬਾਦਸ਼ਾਹ ਨੂੰ ਕੋਰਾ ਜਵਾਬ ਦੇ ਦਿੱਤਾ । ਅਕਬਰ ਬਾਦਸ਼ਾਹ ਦੇ ਅਨੇਕਾਂ ਲਾਲਚ ਦੇਣ 'ਤੇ ਵੀ ਕੋਰਾ ਠੋਕ ਕੇ ਜਵਾਬ ਹੀ ਦੇ ਦਿੱਤਾ ।

ਬਾਦਸ਼ਾਹ ਅਕਬਰ ਨੇ ਜਬਰਨ ਖੋਹਣ ਦਾ ਡਰ ਦਿੱਤਾ ਤਾਂ ਮਹਿਰ ਨੇ ਜਵਾਬ ਲਿਖ ਭੇਜਿਆ ਸੀ ਕਿ ਮੈਨੂੰ ਜੰਗ ਲੜਨਾ ਅਤੇ ਮਰਨਾ ਮਨਜੂਰ ਹੈ ਪਰ ਇਹ ਰਿਸ਼ਤਾ ਨਹੀਂ ਹੋ ਸਕਦਾ । ਲਿਖਿਆ ਕਿ ਮੈਂ ਜੱਟ ਜਾਤੀ ਦਾ ਹਾਂ ਅਤੇ ਆਪ ਮੁਸਲਮਾਨ ਹੋ । ਆਖ਼ਰ ਅਕਬਰ ਬਾਦਸ਼ਾਹ ਨੇ ਸਾਰੇ ਮਾਲਵੇ ਦੇ ਗੋਤਾਂ ਦਾ ਮੁੱਢ ਬਣਾ ਕੇ ਭੇਜਿਆ ਪਰ ਮਹਿਰ ਮਿੱਠਾ ਫਿਰ ਵੀ ਨਾ ਮੰਨਿਆ ਸੀ ਅਤੇ ਆਪਣੇ ਜਿਉਂਦੇ ਜੀ ਆਪਣੀ ਜੱਟ ਜਾਤੀ ਅਤੇ ਧਾਲੀਵਾਲ ਕੌਮ ਨੂੰ ਦਾਗ ਨਹੀਂ ਲੱਗਣ ਦਿੱਤਾ ਸੀ । ਸੋ ਫ਼ਖ਼ਰ ਨਾਲ ਕਿਹਾ ਜਾਂਦਾ ਹੈ ਕਿ ਮਾਲਵੇ ਵਿੱਚ ਇੱਕ ਜਾਤੀ ਇਹੋ ਜਿਹੀ ਵੀ ਹੈ ਜਿਸ ਨੂੰ ਜੱਟ ਹੋਣ ਦਾ ਮਾਣ ਹੈ । ਇਸਨੇ ਅਕਬਰ ਬਾਦਸ਼ਾਹ ਦੇ ਸਾਰੇ ਲਾਲਚ ਤਿਆਗ ਕੇ ਆਪਣੀ ਅਣਖ, ਗੈਰਤ ਨੂੰ ਆਂਚ ਨਹੀਂ ਆਉਣ ਦਿੱਤੀ ਅਤੇ ਅਕਬਰ ਬਾਦਸ਼ਾਹ ਨੂੰ ਆਪਣੀ ਪੋਤੀ ਦਾ ਡੋਲਾ ਨਹੀਂ ਦਿੱਤਾ । ਉਸ ਸਮੇਂ ਦੇ ਢਾਡੀਆਂ, ਸਾਂਹਸੀਆਂ, ਮਰਾਸੀਆਂ ਨੇ ਵਾਰਾਂ ਗਾਈਆਂ ਸਨ :

ਅਕਬਰ ਜੇਹਾ ਸ਼ਾਹ ਨਹੀਂ ਕੋਈ, ਮਿੱਠੇ ਜਿਹਾ ਨਾ ਬਾਠ ।<br>
ਜੱਟਾਂ ਜਿਹਾ ਬਲੀ ਨਾ ਕੋਈ, ਰਾਜਪੂਤਾਂ ਜਿਹੀ ਨਾ ਠਾਠ ।

ਗਲਾਸਰੀ ਆਫ ਟਰਾਈਬਜ਼ ਐਂਡ ਕਾਸਟਸ, ਲਿਖਤ ਐਚ.ਏ. ਰੋਜ਼ ਦੇ ਅਨੁਸਾਰ ਗਰੇਵਾਲਾਂ ਅਤੇ ਗਿੱਲਾਂ ਦੇ ਕਹਿਣ 'ਤੇ ਮਹਿਰ ਮਿੱਠੇ ਨੇ ਇਹ ਰਿਸ਼ਤਾ ਕਰ ਦਿੱਤਾ ਸੀ । ਅਕਬਰ ਬਾਦਸ਼ਾਹ ਨੇ ਖ਼ੁਸ਼ ਹੋ ਕੇ ਮਹਿਰ ਮਿੱਠੇ ਨੂੰ ਮੀਆਂ ਦਾ ਖ਼ਿਤਾਬ ਦਿੱਤਾ ਸੀ ਅਤੇ ਧੌਲੇ ਕਾਂਗੜ ਦੇ 120 ਪਿੰਡਾਂ ਦੀ ਜਾਗੀਰ ਵੀ ਦਿੱਤੀ ਸੀ ।

ਐਚ.ਏ. ਰੋਜ਼ ਅਨੁਸਾਰ ਮਹਿਰ ਮਿੱਠੇ ਨੇ ਆਪਣੀ ਪੋਤੀ ਨੂੰ ਦਾਜ ਵਿੱਚ ਸੌ ਘੁਮਾਂ ਜ਼ਮੀਨ ਦਿੱਤੀ ਸੀ ਜੋ ਤਬਾਦਲਾ ਦਰ ਤਬਾਦਲਾ ਕਰਕੇ ਦਿੱਲੀ ਪਹੁੰਚ ਗਈ ਸੀ । ਇੱਥੇ ਅੱਜਕੱਲ ਦਿੱਲੀ ਮੁਗਲ ਬਾਦਸ਼ਾਹਾਂ ਦੀਆਂ ਕਬਰਾਂ ਹਨ । ਮਹਿਰ ਮਿੱਠੇ ਦੀ ਔਲਾਦ ਵਿੱਚੋਂ ਬਹੁਤੇ ਆਪਣੇ ਆਪ ਨੂੰ ਮੀਆਂ ਅਖਵਾਉਂਦੇ ਹਨ ਪਰ ਉਹਨਾਂ ਨੇ ਇਸਲਾਮ ਨੂੰ ਗ੍ਰਹਿਣ ਨਹੀਂ ਕੀਤਾ । ਇਹ ਇਹਨਾਂ ਧਾਲੀਵਾਲਾਂ ਦਾ ਵਡੱਪਣ ਹੈ ।

ਮੋਗੇ ਜ਼ਿਲ੍ਹੇ ਦੇ ਪੂਰਬੀ ਦੱਖਣੀ ਕੋਨੇ ਵਿੱਚ ਧਾਲੀਵਾਲ ਬਹੁਗਿਣਤੀ ਵਿੱਚ ਆਬਾਦ ਹਨ। ਇਸ ਖਿੱਤੇ ਨੂੰ ਤਾਂ ਧਾਲੀਵਾਲਾਂ ਦਾ ਤਪਾ ਵੀ ਕਿਹਾ ਜਾਂਦਾ ਹੈ। ਫਿਰੋਜ਼ਪੁਰ ਗਜ਼ਟੀਅਰ ਅਨੁਸਾਰ ਇਸ ਧਾਲੀਵਾਲ ਤਪੇ ਨੂੰ ਹੜ੍ਹਾਂ ਨੇ ਬਹੁਤ ਸਤਾਇਆ ਅਤੇ ਰਾਜਿਆਂ, ਅੰਗਰੇਜੀ ਸ਼ਾਹਾਂ ਨੇ ਇਹਨਾਂ ਤੋਂ ਜਗੀਰਾਂ ਖੋਹੀਆਂ ਕਿਉਂਕਿ ਇਹਨਾਂ ਨੇ ਕਿਸੇ ਦੇਸੀ ਜਾਂ ਅੰਗਰੇਜੀ ਗੋਰਮਿੰਟਾਂ ਦੀ ਚਮਚਾਗਿਰੀ ਨਹੀਂ ਕੀਤੀ ਸੀ। ਇਸ ਕਰਕੇ ਹੀ ਧਾਲੀਵਾਲਾਂ ਕੋਲ ਜਮੀਨ ਜਾਇਦਾਦਾਂ ਥੋੜ੍ਹੀਆਂ ਹਨ। ਇਹਨਾਂ ਦੀ ਖ਼ੁਸ਼ਹਾਲੀ ਇਹਨਾਂ ਦੀ ਆਪਣੀ ਮਿਹਨਤ ਕਰਕੇ ਹੈ। ਮਿਹਨਤ ਅਤੇ ਸੰਜਮ ਨੂੰ ਹੀ ਇਹ ਆਪਣੀ ਤਰੱਕੀ ਦਾ ਰਾਜ ਦੱਸਦੇ ਹਨ।

ਇਸ ਮੋਗੇ ਜ਼ਿਲ੍ਹੇ ਵਿੱਚ ਪੂਰਬ ਵਾਲੇ ਪਾਸੇ ਤੇਈ ਪਿੰਡਾਂ ਦਾ ਤਪਾ , ਤਪਾ ਧਾਲੀਵਾਲ ਕਰਕੇ ਬਹੁਤ ਮਸ਼ਹੂਰ ਹੈ। ਇਸ ਤਪੇ ਵਿੱਚ ਪਿੰਡ ਬੱਧਨੀ, ਜਿਸ ਨੂੰ ਗਿੱਲਾਂ ਅਤੇ ਧਾਲੀਵਾਲਾਂ ਨੇ ਸਾਂਝਗਿਰੀ ਨਾਲ ਵਸਾਇਆ ਸੀ। ਪਰ ਧਾਲੀਵਾਲਾਂ ਦੀ ਵਸੋਂ ਵੱਧ ਕਰਕੇ ਇਹ ਪਿੰਡ ਵੀ ਧਾਲੀਵਾਲਾਂ ਦੇ ਤਪੇ ਵਿੱਚ ਹੀ ਗਿਣਿਆ ਜਾਂਦਾ ਹੈ।

ਇਸ ਬੱਧਨੀ ਕਲਾਂ ਵਿੱਚ ਵੀ ਮਹਿਰ ਮਿੱਠੇ ਦੀ ਔਲਾਦ ਵਿੱਚੋਂ ਹਿੰਮਤ ਖਾਂ ਨੇ ਇੱਕ ਕਿਲ੍ਹਾ ਬਣਵਾਇਆ ਸੀ ਜੋ ਹਾਲੇ ਵੀ ਸੁਰੱਖਿਅਤ ਹਾਲਤ ਵਿੱਚ ਖੜ੍ਹਾ ਹੈ। ਮੀਏਂ ਨੌਧੇ ਤੋਂ ਇਹ ਕਿਲ੍ਹਾ ਸਰਦਾਰਨੀ ਸਦਾ ਕੌਰ ਕੋਲ ਚਲਾ ਗਿਆ ਸੀ। ਸਰਦਾਰਨੀ ਸਦਾ ਕੌਰ ਸ. ਦਸੌਂਧਾ ਸਿੰਘ ਧਾਲੀਵਾਲ ਦੀ ਪੁੱਤਰੀ ਪਿੰਡ ਰਾਉਕੇ ਕਲਾਂ ਦੀ ਸੀ , ਜਿਹੜੀ ਮਹਾਰਾਜਾ ਰਣਜੀਤ ਸਿੰਘ ਨਾਲ ਵਿਆਹੀ ਹੋਈ ਸੀ। ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸਮੇਂ ਇਹ ਕਿਲ੍ਹਾ ਚੰਗੀ ਹਾਲਤ ਵਿੱਚ ਸੀ ਪਰ ਅੱਜਕਲ ਇਹ ਕਿਲ੍ਹਾ ਬਹੁਤ ਹੀ ਖਸਤਾ ਹਾਲਾਤ ਵਿੱਚ ਖੜਾ ਹੈ। ਇਸ ਧਾਲੀਵਾਲ ਤਪੇ ਵਿੱਚ ਹੋਰ ਵੀ ਅਨੇਕਾਂ ਪਿੰਡ ਹਨ, ਜਿਵੇਂ ਮਲ੍ਹਹ, ਰਸੂਲਪੁਰ, ਮੱਦੋ, ਤਖਤੂਪੁਰਾ, ਮੀਨੀਆਂ, ਲੋਪੋ, ਭਾਗੀ ਕੇ, ਦੀਨਾ ਕਾਂਗੜ, ਸੈਦੋ, ਖਾਈ, ਮਾਛੀ ਕੇ, ਨਿਹਾਲ ਸਿੰਘ ਵਾਲਾ।

ਪਟਿਆਲਾ ਖੇਤਰ ਵਿੱਚ ਇਹਨਾਂ ਦੇ ਕਾਫੀ ਪਿੰਡ ਹਨ। ਡਕਾਲਾ, ਰੱਖੜਾ ਅਤੇ ਠੀਕਰੀਵਾਲਾ। ਰੁਮਾਣੇ ਧਾਲੀਵਾਲਾਂ ਨੇ ਅਕਬਰ ਨੂੰ ਰਿਸ਼ਤਾ ਕਰਨ ਦਾ ਪੂਰਾ ਵਿਰੋਧ ਕੀਤਾ ਸੀ ਤੇ ਮਹਿਰ ਮਿੱਠੇ ਨਾਲ ਨਾਰਾਜ ਹੋ ਗਏ ਸਨ। ਜਦ ਰਿਸ਼ਤਾ ਹੋ ਗਿਆ ਸੀ ਤਾਂ ਇਹ ਰੁਮਾਣੇ ਧਾਲੀਵਾਲ ਅਕਬਰ ਤੋਂ ਡਰ ਕੇ ਭੱਜ ਗਏ ਸਨ। ਰਸਤੇ ਵਿੱਚ ਇਹਨਾਂ ਨੇ ਇੱਕ ਸਾਧੂ ਕੋਲ ਰਾਤ ਕੱਟੀ ਜੋ ਉੱਚੇ ਸਾਰੇ ਟਿੱਬੇ 'ਤੇ ਬੈਠਾ ਸੀ। ਸਾਧੂ ਨੂੰ ਜਦ ਪਤਾ ਲੱਗਾ ਕਿ ਇਹ ਅਕਬਰ ਬਾਦਸ਼ਾਹ ਦੇ ਭਜਾਏ ਹੋਏ ਹਨ ਤਾਂ ਉਸ ਸਾਧੂ ਪੁਰਸ਼ ਨੇ ਇਹਨਾਂ ਨੂੰ ਪੂਰੀ ਪਨਾਹ ਦਿੱਤੀ ਤੇ ਕਿਹਾ ਕਿ ਤੁਸੀਂ ਇੱਥੇ ਹੀ ਪਿੰਡ ਵਸਾਓ। ਗੁਰੂ ਤੁਹਾਡੀ ਮਦਦ ਕਰੇਗਾ। ਇੱਥੇ ਇਹਨਾਂ ਧਾਲੀਵਾਲਾਂ ਨੇ ਪਿੰਡ ਵਸਾਇਆ ਜੋ ਟਿੱਬਾ ਧੌਲਾ ਕਰਕੇ ਬੜਾ ਮਸ਼ਹੂਰ ਹੈ।



ਇਸ ਇਲਾਕੇ ਵਿੱਚ ਉਸ ਸਮੇਂ ਇਹਨਾਂ ਧੀਵਾਲਾਂ ਦੀ ਚੌਧਰ ਵੀ ਰਹੀ ਹੈ। ਇੱਥੇ ਇਹਨਾਂ ਨੇ ਇੱਕ ਕਿਲ੍ਹਾ ਵੀ ਬਣਵਾਇਆ ਸੀ। ਸੰਗਰੂਰ ਵਿੱਚ ਇਹਨਾਂ ਦੀ ਬੰਸ ਬਖਤਗੜ੍ਹ ਤਪਾ, ਬਰਨਾਲਾ, ਮਹਿਜੜਾ, ਰਾਜਗੜ੍ਹ ਆਦਿ ਪਿੰਡਾਂ ਵਿੱਚ ਵਸਦੀ ਹੈ। ਇਸ ਤਰ੍ਹਾਂ ਹੀ ਅੰਮ੍ਰਿਤਸਰ ਜ਼ਿਲ੍ਹੇ ਵਿੱਚ ਵੀ ਕਾਫੀ ਧਾਲੀਵਾਲ ਵਸਦੇ ਹਨ। ਜਲੰਧਰ, ਕਪੂਰਥਲਾ, ਰਿਆਸਤ ਫਰੀਦਕੋਟ ਵਿੱਚ ਵੀ ਧਾਲੀਵਾਲ ਆਬਾਦ ਹਨ।

ਹਿੰਦੁਸਤਾਨ ਤੋਂ ਬਾਹਰ ਪੂਰਬੀ ਪਾਕਿਸਤਾਨ ਤੇ ਪੱਛਮੀ ਪਾਕਿਸਤਾਨ ਵਿੱਚ ਵੀ ਇਹਨਾਂ ਧਾਲੀਵਾਲਾਂ ਦੀ ਕਾਫੀ ਆਬਾਦੀ ਹੈ, ਜੋ 1947 ਤੋਂ ਪਹਿਲਾਂ ਹੀ ਸਿਆਲਕੋਟ, ਗੁਜਰਾਂ ਵਾਲਾ, ਮਿੰਟਗੁਮਰੀ ਆਦਿ ਵੱਡੇ-ਵੱਡੇ ਸ਼ਹਿਰਾਂ ਵਿੱਚ ਰਹਿ ਰਹੇ ਹਨ।

ਪੰਜਾਬ ਵਿੱਚ ਇਹ ਧਾਲੀਵਾਲ ਸਿੱਖ ਧਰਮ ਨਾਲ ਸਬੰਧਿਤ ਹਨ। ਗੁਰੂ ਨਾਨਕ ਦੇ ਸਮੇਂ ਤੋਂ ਲੈ ਕੇ ਇਹਨਾਂ ਨੇ ਪਹਿਲਾਂ ਸਿੱਖ ਅਤੇ ਫੇਰ ਗੁਰੂ ਹਰਗੋਬਿੰਦ ਪਾਤਸ਼ਾਹ ਸਮੇਂ ਵੀ ਇਹਨਾਂ ਨੇ ਗੁਰੂ ਸਾਹਿਬ ਨੂੰ ਆਪਣਾ ਤਨ, ਮਨ ਅਰਪਣ ਕਰਕੇ ਖ਼ੁਸ਼ੀਆਂ ਪ੍ਰਾਪਤ ਕੀਤੀਆ ਹਨ।

ਚੌਧਰੀ ਜੋਧਰਾਏ ਧਾਲੀਵਾਲ, ਗੁਰੂ ਹਰਗੋਬਿੰਦ ਸਾਹਿਬ ਦਾ ਸਭ ਤੋਂ ਨੇੜਲਾ ਸਿੱਖ ਸੀ। 1688 ਦੀ ਜੰਗ ਜੋ 'ਗੁਰੂਸਰ ਮਰਾਝ' ਨੇ ਨੇੜੇ ਨਥਾਣੇ ਦੀ ਢਾਬ ਕੋਲ ਹੋਈ ਸੀ। ਇਸ ਲੜਾਈ ਵਿੱਚ ਇਹ ਧਾਲੀਵਾਲ ਜੋਧ ਰਾਏ ਪੰਜ ਸੌ ਸਵਾਰ ਲੈ ਕੇ ਹਾਜ਼ਰ ਹੋਇਆ ਸੀ। ਜੰਗ ਜਿੱਤਣ ਤੋਂ ਬਾਦ ਗੁਰੂ ਜੀ ਨੇ ਜੋਧਰਾਏ ਦੀ ਕੁਰਬਾਨੀ ਨੂੰ ਦੇਖ ਕੇ ਇਸ ਨੂੰ ਇੱਕ ਕਟਾਰ ਬਖ਼ਸ਼ੀ ਸੀ ਜੋ ਇਸਦੇ ਪਰਿਵਾਰ ਕੋਲ ਅੱਜ ਵੀ ਹੈ। ਦਸਵੇਂ ਪਾਤਸ਼ਾਹ ਸਮੇਂ ਸਮੀਰ ਨੇ ਦੀਨੇ ਕਾਂਗੜ ਵਿਖੇ ਗੁਰੂ ਜੀ ਦੀ ਬਹੁਤ ਸੇਵਾ ਸੰਭਾਲ ਕੀਤੀ ਸੀ। ਗੁਰੂ ਸਾਹਿਬ ਇਤਨੇ ਪ੍ਰਸੰਨ ਹੋਏ ਸਨ ਕਿ ਗੁਰੂ ਜੀ ਨੇ ਸਮੀਰ ਨੂੰ ਇਹ ਕਿਹਾ ਕਿ ਸਾਡੀ ਪੁਸ਼ਾਕ ਪਹਿਨ ਲੈ। ਜਿੱਥੋਂ ਤੱਕ ਇਹ ਪੁਸ਼ਾਕ ਪਹਿਨ ਕੇ ਘੋੜਾ ਫੇਰੇਗਾ, ਉੱਥੋਂ ਤੱਕ ਹੀ ਤੁਹਾਡਾ ਰਾਜ ਹੋ ਜਾਵੇਗਾ

ਇਹ ਲਖਮੀਰ ਅਤੇ ਸ਼ਮੀਰ ਧਾਲੀਵਾਲਾਂ ਜੋ ਪਹਿਲਾਂ ਮੀਏਂ ਕਰਕੇ ਮਸ਼ਹੂਰ ਸਨ, ਅਤੇ ਸਖੀ ਸਰਵਰ ਦੇ ਉਪਾਸ਼ਕ ਸਨ। ਗੁਰੂ ਦੀ ਸੇਵਾ ਵਿੱਚੋਂ ਇਹਨਾਂ ਨੇ ਬੜੀਆਂ ਪ੍ਰਾਪਤੀਆਂ ਕੀਤੀਆਂ ਹਨ। ਗੁਰੂ ਜੀ ਨੇ ਇਹਨਾਂ ਦੀ ਸੇਵਾ ਤੋਂ ਖ਼ੁਸ਼ ਹੋ ਕੇ ਇਹਨਾਂ ਨੂੰ ਵਰਦਾਨ ਦਿੱਤਾ ਸੀ ਕਿ ਇਸ ਧਰਤੀ 'ਤੇ ਤੁਹਾਡੀਆਂ ਬੇਟੀਆਂ ਵਰੋਸਾਈਆਂ ਅੱਜ ਤੋਂ ਬਾਅਦ ਤੁਹਾਡੀ ਬੇਟੀਆਂ ਅੰਸ਼ ਤੋਂ ਖਾਲੀ ਨਹੀਂ ਰਹਿਣਗੀਆਂ। ਇਹ ਤਵਾਰੀਖ਼ ਗੁਰੂ ਖਾਲਸਾ ਭਾਗ ਪਹਿਲਾ ਅਨੁਸਾਰ ਹੈ।

ਰਾਜਸਥਾਨ ਦਾ 'ਧੰਨਾ ਜਾਟ' ਵੀ ਧਾਲੀਵਾਲ ਸੀ। ਇਹਨਾਂ ਧਾਲੀਵਾਲਾਂ ਦਾ ਮੂਲ ਪਿਛੋਕੜ ਰਾਜਸਥਾਨ ਦਾ ਧੌਲਪੁਰ ਖੇਤਰ ਹੈ। ਇਹ ਧਾਲੀਵਾਲ ਭੱਟੀ ਰਾਜਪੂਤਾਂ ਵਿੱਚੋਂ ਹੀ

ਹਨ।

ਸਰਦਾਰਨੀ ਸਦਾ ਕੌਰ ਦੇ ਪਿੰਡ ਰਾਊਕੇ ਕਲਾਂ ਦਾ ਮਹਾਨ ਸੂਰਮਾ ਜਰਨੈਲ ਬਾਬਾ ਬਘੇਲ ਸਿੰਘ ਵੀ ਧਾਲੀਵਾਲ ਕੌਮ ਵਿੱਚੋਂ ਹੀ ਸੀ। ਜਿਸ ਨੇ ਤਿੰਨ ਵਾਰ ਦਿੱਲੀ ਨੂੰ ਫਤਿਹ ਕੀਤਾ ਸੀ। ਸ. ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ, ਐਮ.ਪੀ. ਵੀ ਧਾਲੀਵਾਲ ਸਨ।

ਸ. ਸੁਰਜੀਤ ਸਿੰਘ ਬਰਨਾਲਾ ਜੋ 1985 ਵਿੱਚ ਮੁੱਖ ਮੰਤਰੀ, 1969 ਵਿੱਚ ਸਿੱਖਿਆ ਮੰਤਰੀ, ਵਾਜਪਈ ਸਰਕਾਰ ਵਿੱਚ ਰਸਾਇਣ ਅਤੇ ਖਾਦ ਮੰਤਰੀ ਵੀ ਰਹੇ। ਰਾਜੀਵ-ਲੌਂਗੋਵਾਲ ਸਮਝੌਤੇ ਵਿੱਚ ਇਸ ਧਾਲੀਵਾਲ ਗੋਤ ਦੀ ਅਹਿਮ ਭੂਮਿਕਾ ਸੀ।

ਇਸ ਧਾਲੀਵਾਲ ਗੋਤ ਦੇ ਦਰਸ਼ਨ ਸਿੰਘ ਧਾਲੀਵਾਲ ਪਿੰਡ ਰੱਖੜਾ ਜ਼ਿਲ੍ਹਾ ਪਟਿਆਲਾ ਦੇ ਵਸਨੀਕ ਹਨ। ਜਿਨ੍ਹਾਂ ਨੇ ਅਮਰੀਕਾ ਵਿੱਚ ਜਾ ਕੇ ਉੱਚ ਦਰਜੇ ਦੇ ਬਿਜਨੈਸਮੈਨ ਦੀ ਸ਼ੁਹਰਤ ਹਾਸਿਲ ਕੀਤੀ ਹੈ।

ਅਮਰੀਕਾ ਵਿੱਚ 'ਵਿਸਕਾ ਨਮਨ ਯੂਨੀਵਰਸਿਟੀ' ਵਿੱਚ ਸਵ: ਸੂਬੇਦਾਰ ਕਰਤਾਰ ਸਿੰਘ ਧਾਲੀਵਾਲ ਚੇਅਰ ਸਥਾਪਿਤ ਹੈ ਜੋ ਇਸ ਧਾਲਵਾਲ ਭਾਈਚਾਰੇ ਦੇ ਮਾਣ ਵਾਲੀ ਗੱਲ ਹੈ।

ਡਾ: ਬਲਵੰਤ ਧਾਲੀਵਾਲ ਫਿਲਮੀ ਸਿਤਾਰਿਆਂ ਵਿੱਚੋਂ ਇੱਕ ਅਹਿਮ ਸਿਤਾਰਾ ਹੈ। ਇਸੇ ਤਰ੍ਹਾਂ ਹੀ ਡਾ: ਗੁਰਮੇਲ ਸਿੰਘ ਧਾਲੀਵਾਲ ਪਿੰਡ ਜਖੇਪਲ, ਜ਼ਿਲ੍ਹਾ ਸੰਗਰੂਰ, ਪੰਜਾਬ ਖੇਤੀਬਾੜੀ ਯੂਨੀਵਰਸਿਟੀ ਲੁਧਿਆਣਾ ਦੇ ਪਹਿਲੇ ਵਿਗਿਆਨੀ ਹਨ, ਜਿੰਨ੍ਹਾਂ ਨੂੰ ਕੌਮੀ ਵਾਤਾਵਰਣ ਵਿਗਿਆਨ ਅਕਾਦਮੀ ਵੱਲੋਂ ਸਰਵੋਤਮ ਵਿਗਿਆਨੀ ਦੇ ਵੱਕਾਰੀ ਪੁਰਸਕਾਰ ਲਈ ਚੁਣਿਆ ਗਿਆ ਅਤੇ ਇਹਨਾਂ ਨੂੰ ਅਕਾਦਮੀ ਦੀ ਫੈਲੋਸ਼ਿਪ ਵੀ ਪ੍ਰਦਾਨ ਕੀਤੀ ਗਈ।

ਵਿਦਵਾਨਾਂ ਦੇ ਰੂਪ ਵਿੱਚ ਡਾ: ਸ਼ੇਰ ਸਿੰਘ ਬਿਲਾਸਪੁਰ, ਡਾ: ਪ੍ਰੇਮ ਪ੍ਰਕਾਸ਼ ਸਿੰਘ ਨੰਗਲ, ਡਾ: ਅਮਰ ਸਿੰਘ ਰਣਸੀਂਹ ਕੇ ਕਲਾਂ ਚੰਗੇ ਜਾਣੇ ਪਹਿਚਾਣੇ ਵਿਅਕਤੀ ਸਨ।

ਮੋਗੇ ਵਿੱਚ ਵਸਦੇ ਕੁਝ ਕੁ ਧਾਲੀਵਾਲ ਇਹ ਮੋਗੇ ਦੇ ਪੂਰਬ ਵੱਲੋਂ ਵਸਦੇ ਧਾਲੀਵਾਲ ਤਪੇ ਵਿੱਚੋਂ ਹੀ ਉਠ ਕੇ ਇੱਥੋਂ ਆਬਾਦ ਹੋਏ ਹਨ। ਇਹ ਜੱਟ ਖਾਨਦਾਨ ਮਾਲਵੇ ਦਾ ਬਹੁਤ ਪੁਰਾਣਾ ਗੋਤ ਹੈ ਅਤੇ ਮਾਲਵੇ ਵਿੱਚ ਵੀ ਪਹਿਲਾਂ ਸਥਾਪਿਤ ਹੋਣ ਦਾ ਇਸਨੂੰ ਮਾਣ ਹੈ।

ਇਹ ਧਾਲੀਵਾਲ ਸਿੱਖ ਧਰਮ ਵਿੱਚ ਵੀ ਵਿਸ਼ਵਾਸ ਰੱਖਦੇ ਹਨ ਅਤੇ ਸਖੀ ਸਰਵਰ ਦੇ ਵੀ ਉਪਾਸ਼ਕ ਹਨ। ਬੱਧਨੀ ਲਾਗੀ ਭਿਆਨਾਂ ਇਹਨਾਂ ਦਾ ਪੂਜਣ ਅਸਥਾਨ ਹੈ, ਜਿੱਥੇ ਮਿੱਠੇ ਰੋਟ ਅਤੇ ਖੀਰ ਦਾ ਚੜ੍ਹਾਵਾ ਚੜ੍ਹਦਾ ਹੈ। ਕਾਂਗੜ ਵਿਖੇ ਮਹਿਰ ਮਿੱਠੇ ਦੀ ਇੱਕ ਵਧੀਆ ਸਮਾਧ ਬਣੀ ਹੋਈ ਹੈ ਜਿੱਥੇ ਇੱਕ ਚਿੱਤਰ ਵੀ ਉਲੀਕਿਆ ਹੋਇਆ ਹੈ ਜਿਸ ਵਿੱਚ ਮਹਿਰ



ਮਰਾਸੀ ਨੂੰ ਦਾਨ ਦੇ ਕੇ ਰਿਹਾ ਹੈ। ਇਹ ਧਾਲੀਵਾਲ ਮਰਾਸੀ ਦਾਨ ਦੇ ਅਤੇ ਕਾਲੇ ਕੁੱਤੇ ਨੂੰ ਰੋਟੀ ਪਾ ਕੇ ਬਹੁਤ ਖ਼ੁਸ਼ੀ ਪ੍ਰਾਪਤ ਕਰਦੇ ਹਨ।

ਮਾਲਵੇ ਦੇ ਕਵੀਸ਼ਰੀ-ਕਾਵਿ ਵਿੱਚ ਨਹਿਰੀ ਓਵਰਸੀਅਰ ਬਾਬੂ ਰਜ਼ਬ ਅਲੀ ਦਾ ਨਾਂਅ ਬਹੁਤ ਉੱਚਾ ਹੈ ਜਿੱਥੇ ਉਸਨੇ ਬੀਰ ਰਸ, ਸੁਹੱਪਣ, ਬਲਵਾਨਗੀ, ਪਹਿਲਵਾਨੀ, ਕਰੂਪਤਾ, ਕਰੂਰਤਾ ਜਿਹੇ ਵਿਸ਼ਿਆਂ 'ਤੇ ਆਪਣੀ ਜਾਦੂਮਈ ਕਲਮ ਵਾਹੀ ਹੈ। ਬਾਬੂ ਜੀ ਨੇ ਹੋਰ ਵੀ ਅਨੇਕਾਂ ਵਿਸ਼ਿਆਂ ਦੇ ਨਾਲ ਧਾਲੀਵਾਲਾਂ ਦੇ ਤਪਿਆਂ ਬਾਰੇ ਲਿਖ ਕੇ ਵੀ ਆਪਣੀ ਨਿਰਾਲੀ ਅਪਣੱਤ ਦਿਖਾਈ ਹੈ ਜਿਵੇਂ :

ਦੋਹਿਰਾ

ਵਧਣੀ, ਬੁੱਟਰ, ਅਠੂਰ ਤੇ ਤਖਤੂਪੁਰਾ ਸਮਾਧ।
ਮਰਿ ਮਿੱਠੇ ਸਰਦਾਰ ਦੀ, ਸਨ੍ਹ ਵਿੱਚ ਵਸੇ ਔਲਾਦ।

'ਦੁਭਾਗ ਛੰਦ'

ਛੱਬ ਛੰਦ ਆਦਿ ਦਾ ਬਣਾਏ ਚਿੱਠੇ ਦੀ। ਮਹਿਰ ਕੇ ਔਲਾਦ ਜੱਟ ਮਹਿਰ ਮਿੱਠੇ ਦੀ।
ਅਕਬਰ ਜਿੱਤੇ ਜੈਮਲ ਤੇ ਫੱਤੇ ਨੂੰ, ਇਹ ਨਾ ਡੋਲਾ ਦੇਣ ਬਦਮਾਸ਼ ਚਗੱਤੇ ਨੂੰ।
ਵਧਣੀ ਹਠੂਰ ਤੇ ਵਿਚਾਲੇ ਖੱਪਾ ਹੈ, ਤੇਈ ਪਿੰਡ ਮੀਂਏ ਦੇ ਸਦਾਉਂਦਾ ਤਪਾ ਹੈ।
ਕੋਲੋ ਕੋਲੀ ਕੁੱਸਾ ਤੇ ਲੁਹਾਰਾ ਰਾਮਾ ਜੀ, ਜਿੱਥੇ ਨਾਰਾਂ ਪਾਉਣ ਘੁੱਟਵਾਂ ਪਜਾਮਾ ਜੀ।
ਸੈਦੋ, ਖਾਈ ਤੇ ਬਿਲਾਸਪੁਰ ਮੀਨੀਆਂ, ਏਥੋਂ ਚੱਲ ਪਈਆਂ ਫੈਸ਼ਨ ਸ਼ੁਕੀਨੀਆਂ।
ਲੋਪੋ ਤੇ ਨਿਹਾਲੇਵਾਲਾ, ਮਾਛੀਕੇ, ਮਧੇ, ਇਹੋ ਜਿਹੀਆਂ ਸ਼ਕਲਾਂ ਨਾ ਵੇਖੀਆਂ ਕਦੇ।
ਤਖਤੂਪੁਰੇ ਵਿੱਚ ਕਾਂਗੜ ਤੇ ਦੀਨੇ ਜੀ, ਏਥੇ ਚੋਬਰਾਂ ਦੇ ਗਜ ਗਜ ਸੀਨੇ ਜੀ।
ਭਾਗੀਕੇ, ਗਰਾਮ, ਛੋਟੀ ਵੱਡੀ ਵੱਧਣੀ, ਐਸੇ ਕਿਤੇ ਹੋਣੇ ਛੋਹਰੀਆਂ ਦੇ ਕੱਦ ਨੀ।
ਧੂੜਕੋਟ, ਮੱਲ੍ਹਾ ਤੇ ਰਸੂਲਪੁਰ ਜੀ, ਐਹੋ ਜਿਹਾ ਹੋਣਾ ਨਗਰਾਂ ਦਾ ਸੁਰ ਨੀ।
ਹੋਰ ਰਾਮੂਵਾਲੇ, ਰਣਸੀਂਹ ਕੇ, ਰਣੀਆ, ਜਿੱਥੇ ਰੱਬ ਪਾ ਗਿਆ ਰੂਪ ਦੀਆਂ ਕਣੀਆਂ।
ਰਾਉਕਿਆਂ 'ਚ ਧਾਲੀਵਾਲ ਸੀ ਪ੍ਰੇਮਾ ਜੀ, ਜੀਹਦੇ ਦੋ ਕੁ ਕਾਕੀਆਂ ਫਾਰਸੀ ਮੇਮਾਂ ਜੀ।

ਇਸ ਤਰ੍ਹਾਂ ਬਾਬੂ ਰਜ਼ਬ ਅਲੀ ਨੇ ਇਹਨਾਂ ਧਾਲੀਵਾਲਾਂ ਦੀ ਮਰਦਾਨਗੀ, ਵਰਿਆਨਗੀ, ਸੁਹਪਣ, ਫੈਸ਼ਨ, ਚਲਿੱਤਰਤਾ ਦੇ ਨਾਲ-ਨਾਲ ਇਹਨਾਂ ਦੇ ਜੋਧੇ ਹੋਣ ਨੂੰ ਦਰਸਾਇਆ ਹੈ। ਜੋ ਇਹਨਾਂ ਧਾਲੀਵਾਲਾਂ ਦੀ ਸੰਖੇਪਤਾ ਵਿੱਚ ਬਹੁ-ਗੁਣਾ, ਦੀ ਆਵਾਜ ਹੈ ਅਤੇ ਸੰਬੋਧਿਨੀ ਪ੍ਰਤੀਨਿਧਤਾ ਕਰਕੇ ਉਦੇਸ਼ ਵੀ ਹੈ।

## ਖਾਨਦਾਨ - ਸੋਢੀ ਅਤੇ ਬੇਦੀ

ਇਹ ਖਾਨਦਾਨ ਵੀ ਸੂਰਜਵੰਸ਼ੀ ਮਹਾਰਾਜੇ ਰਾਮਚੰਦਰ ਦੀ ਔਲਾਦ ਹੈ। ਬ੍ਰਹਮਾ ਦੇ ਦੋ ਪੁੱਤਰ ਮਾਰੀਚ ਅਤੇ ਅਤਰੀ ਸਨ। ਅੱਗੇ ਮਾਰੀਚ ਦੀ ਚੌਥੀ ਪੁਸ਼ਤ ਮਨੂ ਸਵਾਧ ਹੋਇਆ, ਜਿਸ ਦੇ ਪੁੱਤਰ ਇੱਕਸਵਾਕੂ ਹੋਇਆ ਜਿਸਦੇ ਸੌ ਪੁੱਤਰ ਹੋਇਆ। ਕਰਨਲ ਟੌਡ ਦੀ ਐਨਲ ਆਫ ਦੀ ਰਾਜਸਥਾਨ ਲਿਖਤ ਵਿੱਚ ਇਕਸਵਾਕੂ ਦੇ ਦੋ ਪੁੱਤਰਾਂ ਦਾ ਨਾਂਅ ਵੀ ਲਿਖਿਆ ਹੈ। ਵੀਰੋਕਸ਼ੀ ਅਤੇ ਨਿਮੀ। ਵੀਰੋਕਸ਼ੀ ਦੀ ਬੰਸ ਵਿਚ ਇੱਕ ਰਾਜਾ ਰਘ ਹੋਇਆ ਜੋ ਆਪਣੇ ਮਾਣ ਸਤਿਕਾਰ, ਮਰਯਾਦਾ ਕਰਕੇ ਬੜਾ ਮਸ਼ਹੂਰ ਹੋਇਆ ਹੈ। ਇਸ ਰਾਜੇ ਰਘ ਦੀ ਪੁਰਾਤਨ ਬੰਸਾਵਲੀ ਨੇ ਮਿਸਰ, ਕੰਧਾਰ ਆਦਿ ਥਾਵਾਂ 'ਤੇ ਰਾਜ ਕੀਤਾ, ਜਿਸ ਵਿੱਚੋਂ ਰਾਜ ਪਿਰਥੂ, ਮਾਨਧਾਤਾ, ਭਰਥ, ਸੰਘੜ ਆਦਿ ਰਾਜਿਆਂ ਦੀ ਅਗਵਾਈ ਵਿੱਚ ਇਹਨਾਂ ਨੇ ਬਹੁਤ ਤਰੱਕੀ ਕੀਤੀ ਸੀ। ਇਹਨਾਂ ਦੀਆਂ ਸ਼ਾਖਾਵਾਂ ਘੁੜਾਂਗ, ਦੇਹੁਲਾ, ਕੈਥਲ, ਆਦਿ ਦਿੱਲੀ ਵਿੱਚ ਬੜੇ ਬੜੇ ਨਗਰ ਵਸਾ ਕੇ ਤਕਰੀਬਨ ਅੱਠ ਸੌ ਵਰ੍ਹੇ ਰਾਜ ਕੀਤਾ।

ਇਸ ਸੂਰਜ ਬੰਸੀ ਇਕਸਵਾਕੂ ਦੀ ਸੰਤਾਨ ਵਿੱਚੋਂ ਕੁਸ਼ ਰਾਜੇ ਪੰਜਨਦ ਵਿੱਚ ਵੀ ਲੰਬਾ ਸਮਾਂ ਰਾਜ ਕਰਦੇ ਰਹੇ। ਰਾਜੇ ਰੋਹਿਤਾਸ ਦਾ ਪਿਤਾ ਹਰੀਸ਼ਚੰਦਰ ਅਤੇ ਇਸ ਦੀ ਬੰਸ ਦੇ ਅੱਠਤੀਵੇਂ ਰਾਜੇ ਦਲੀਪ ਨੇ, ਜਿਸ ਦੀ ਰਾਜਧਾਨੀ ਮਦਰ ਨਾਮੇ ਨਗਰ ਵਿੱਚ ਸੀ, ਮਦਰ ਨਗਰ ਨੂੰ ਪੂਰੀ ਸ਼ਾਨੋ-ਸ਼ੌਕਤ ਨਾਲ ਵਸਾ ਕੇ ਕੌਸ਼ਲਿਆ ਨਦੀ 'ਤੇ ਸਨੌਰ, ਘੜਾਗ, ਸਨਾਮ ਨਗਰ ਵਸਾ ਕੇ ਉਪ ਰਾਜਧਾਨੀਆਂ ਬਣਾਈਆਂ। ਇਹਨਾਂ ਵਿੱਚ ਵੀ ਇਹਨਾਂ ਦੀ ਬੰਸ ਹੀ ਰਾਜ ਕਰਦੀ ਸੀ।

ਇਸ ਹੀ ਰਾਜੇ ਦਲੀਪ ਦਾ ਪੁੱਤਰ ਰਾਜਾ ਰਘ ਹੋਇਆ। ਇਸਦਾ ਪੁੱਤਰ ਰਾਜਾ 'ਅੱਜ' ਹੋਇਆ ਅਤੇ ਇਸਦਾ ਪੁੱਤਰ ਦਸ਼ਰਥ ਹੋਇਆ। ਇਸ ਰਾਜਾ ਰਘ ਨੇ ਰਘੂਵੰਸ਼ ਦੀ ਨੀਂਹ ਰੱਖੀ ਸੀ। ਇਹ ਰਾਜੇ ਦਸ਼ਰਥ ਦਾ ਦਾਦਾ ਸੀ। ਇਸ ਰਾਜਾ ਰਘ ਦੀ ਚੌਥੀ ਪੁਸ਼ਤ 'ਤੇ ਰਾਮਚੰਦਰ ਹੋਇਆ ਹੈ, ਜਿਸ ਦੇ ਪੁੱਤਰ ਲਵ ਅਤੇ ਕੁਸ਼ ਹੋਏ ਹਨ। ਜਿੰਨ੍ਹਾਂ ਤੋਂ ਅੱਗੇ ਕਈ ਕਬੀਲੇ ਹੋਂਦ ਵਿੱਚ ਆਏ।

ਬਚਿੱਤਰ ਨਾਟਕ ਟੀਕਾ ਗਿਆਨੀ ਬਿਸ਼ਨ ਸਿੰਘ ਪੰਨਾ 29 ਅਨੁਸਾਰ ਲਵ ਨੇ ਅੱਗੇ ਲਾਹੌਰ ਅਤੇ ਕੁਸ਼ ਨੇ ਕਸੂਰ ਆਬਾਦ ਕੀਤਾ।

ਮਾਲਵਾ ਇਤਿਹਾਸ ਦੀ ਭੂਮਿਕਾ ਪੰਨਾ ਚਾਲੀ ਅਨੁਸਾਰ ਇਸ ਰਘੂਬੰਸ ਨੇ ਮਾਲਵੇ ਵਿੱਚ 500 ਵਰ੍ਹੇ ਰਾਜ ਕੀਤਾ ਸੀ।

ਲਹੂ ਅਤੇ ਕੁਸ਼ ਦੀ ਬੰਸ ਅੱਗੇ ਲੰਮਾਂ ਸਮਾਂ ਰਾਜ ਕਰਦੀ ਰਹੀ। ਇਹਨਾਂ ਦੇ ਆਪਸੀ ਵਿਰੋਧ ਨੇ ਹੀ ਇਹਨਾਂ ਨੂੰ ਉਜਾੜਿਆ, ਜਿਸ ਦੀ ਗਵਾਹੀ ਬਚਿੱਤਰ ਨਾਟਕ ਤੋਂ



ਪ੍ਰਾਪਤ ਹੁੰਦੀ ਹੈ। 'ਤੀਨੋਂ ਮੂਲ ਉਪਾਧ ਕੇ, ਜ਼ਰ, ਜੋਰੂ, ਜ਼ਮੀਨ'। ਬਚਿੱਤਰ ਨਾਟਕ ਵਿੱਚ ਕੁਸ਼ ਬੰਸੀ ਅਤੇ ਲਵ ਬੰਸੀਆਂ ਦਾ ਬੜਾ ਘਮਸਾਨ ਦਾ ਯੁੱਧ ਲਿਖਿਆ ਹੈ।

ਕਾਲਕੇਤ ਭਯੋ ਬਲੀ ਅਪਾਰਾ, ਕਾਲਰਾਇ ਜਿਨ ਨਗਰ ਨਿਕਾਰਾ।

ਲਵੀ ਬੰਸੀਏ ਰਾਜ ਭਾਗ ਛੱਡ ਕੇ ਸਨੌਢ ਦੇਸ਼ ਵੱਲ ਭੱਜ ਗਏ। 'ਭਾਜ ਸਨੌਢ ਦੇਸ ਕੋ ਗਏ। ਤਹੀਂ ਨਿਰਪ ਜਾ ਵਿਆਹਤ ਭਏ'। ਲਿਖਿਆ ਹੈ ਕਿ ਕਈ ਬਰਸ ਇਹ ਲਵੀ ਬੰਸੀਏ ਚਕਰਾਲ ਰੂਪ ਵਿੱਚ ਹੀ ਫਿਰਦੇ ਰਹੇ ਅਤੇ ਆਖ਼ਰ ਇਹਨਾਂ ਨੇ ਅਮਰ ਕੋਟ ਵਾਲੇ ਰਾਜੇ ਦੇ ਰਾਜ 'ਤੇ ਕਬਜਾ ਕਰ ਲਿਆ। ਰਾਜੇ ਅਮਰਕੋਟ ਵਾਲੇ ਨੇ ਇਹਨਾ ਨਾਲ ਸੁਲ੍ਹਾ ਕਰਕੇ ਆਪਣੀ ਪੁੱਤਰੀ ਸਨੋਢ ਦਾ ਡੋਲਾ ਕਾਲਕੇਤ ਨੂੰ ਦੇ ਦਿੱਤਾ। ਇਸ ਦਾ ਜੋ ਅੱਗੇ ਪੁੱਤਰ ਹੋਇਆ ਉਸ ਦਾ ਨਾਮ ਸੋਢੀ ਰਾਏ ਰੱਖਿਆ, ਜਿਸ ਤੋਂ ਅੱਗੇ ਸੋਢੀ ਬੰਸ ਚੱਲੀ।

ਬਚਿੱਤਰ ਨਾਟਕ ਵਿੱਚ ਅੱਗੇ ਇਸ ਬੰਸ ਦੇ ਯੁੱਧ ਬਾਰੇ ਵੀ ਲਿਖਿਆ ਹੈ ਜਿਸ ਵਿੱਚ ਸਨੌਢ ਦੇਸ਼ ਦੇ ਰਾਜੇ ਲਵ ਬੰਸੀਆਂ ਦੀ ਜਿੱਤ ਦਿਖਾਈ ਗਈ ਹੈ। 'ਲਵੀ ਸਰਬ ਜੀਤੇ, ਕੁਸ਼ੀ ਸਰਬ ਹਾਰੇ।' ਕੁਸ਼ੀ ਹਾਰ ਕੇ ਜੰਗਲਾਂ ਵਿੱਚ ਚਲੇ ਗਏ ਅਤੇ ਕੁਝ ਅਯੁਧਿਆ ਵੱਲ ਨੂੰ ਚਲੇ ਗਏ। ਅਯੁਧਿਆ ਵਿੱਚ ਕੁਸ਼ੀ ਬੰਸੀਏ ਅੱਜ ਵੀ ਰਈਸ ਹਨ ਜੋ ਆਪਣੇ ਆਪ ਨੂੰ ਠਾਕਰ ਕਹਾਉਂਦੇ ਹਨ। ਇਹਨਾਂ ਕੁਸ਼ੂਆਂ ਵਿੱਚ ਇੱਕ ਅੰਮ੍ਰਿਤ ਰਾਏ ਬੜਾ ਪ੍ਰਤਾਪੀ ਮਹਾਂਪੁਰਸ਼ ਹੋਇਆ ਹੈ ਜਿਸ ਨੇ ਕਾਸ਼ੀ ਵਿੱਚ ਜਾ ਕੇ ਵਿਦਿਆ ਪ੍ਰਾਪਤ ਕੀਤੀ ਸੀ ਅਤੇ ਵੇਦਾਂ ਦਾ ਵਕਤਾ ਹੋਇਆ। ਉਸ ਦਾ ਨਾਂ ਅੰਮ੍ਰਿਤ ਰਾਏ ਤੋਂ ਬੇਦੀ ਮਸ਼ਹੂਰ ਹੋਇਆ। ਇਸ ਤੋਂ ਅਗਲੀ ਬੰਸ ਆਪਣੇ ਆਪ ਨੂੰ ਬੇਦੀ ਕਹਾਉਣ ਲੱਗ ਪਈ ਤੇ ਇਹ ਬੇਦੀ ਅਖਵਾਏ।

ਇਸ ਬੰਸ ਦੀ ਆਮਦ ਮਾਲਵੇ ਵਿੱਚ ਤਰਨਤਾਰਨ, ਗੋਇੰਦਵਾਲ ਰਾਹੀਂ ਹੋਈ ਹੈ। ਅੱਜ ਇਹ ਸੋਢੀ, ਬੇਦੀ ਮਾਲਵੇ ਵਿੱਚ ਚੰਗੇ ਫੈਲੇ ਹੋਏ ਹਨ। ਮੋਗੇ ਇਲਾਕੇ ਦੇ ਸੋਢੀ ਬਾਬਾ ਮਿਹਰਬਾਨ ਦੀ ਅੰਸ਼ ਹਨ। ਇਸ ਮਿਹਰਬਾਨ ਦੇ ਅੱਗੋਂ ਹਰਿ ਜੀ ਅਤੇ ਇਸਦੇ ਅੱਗੇ ਤਿੰਨ ਪੁੱਤਰ ਹੋਏ ਹਨ – ਨਰੰਜਣ ਰਾਇ, ਹਰਗੋਪਾਲ ਅਤੇ ਬਾਬਾ ਕੌਲ ਜੀ।

ਸਮੁੱਚੇ ਮਾਲਵੇ ਵਿੱਚ ਮਿਹਰਬਾਨ ਅਤੇ ਉਸਦੇ ਭਾਈ ਚੰਦਸੈਨ ਦੀ ਔਲਾਦ ਵਸਦੀ ਹੈ।

ਬਾਬਾ ਕੌਲ ਜੀ ਢਿਲਵਾਂ ਵਿਖੇ ਰਹਿੰਦੇ ਸਨ। ਗੁਰੂ ਗੋਬਿੰਦ ਸਿੰਘ ਜੀ ਜਦ ਮੁਗਲੀਆ ਫੌਜ ਦੇ ਸਤਾਏ ਕੋਟਕਪੂਰੇ ਤੋਂ ਹੁੰਦੇ ਹੋਏ ਢਿਲਵੀਂ ਪਹੁੰਚੇ ਤਾਂ ਬਾਬਾ ਕੌਲ ਜੀ ਨੇ ਇਹਨਾਂ ਦੀ ਆਮਦ 'ਤੇ ਇਹਨਾਂ ਦੀ ਪੂਰੀ ਆਓ-ਭਗਤ ਕੀਤੀ ਸੀ ਤਾਂ ਗੁਰੂ ਜੀ ਨੇ ਇਹਨਾਂ ਨਾਲ ਬਚਨ ਬਿਲਾਸ ਕਰਕੇ, ਇਹਨਾਂ ਸੋਢੀਆਂ ਨੂੰ ਕਿਰਿਆ ਕਰਮ ਜਿਹੇ ਜੰਜਾਲ ਵਿੱਚੋਂ ਕੱਢ ਕੇ ਗੁਰੂਘਰ ਨਾਲ ਜੋੜਿਆ ਸੀ।

ਇੱਥੇ ਹੀ ਸੋਢੀ ਕੌਲ ਨੇ ਗੁਰੂ ਜੀ ਦੇ ਨੀਲੇ ਬਸਤਰਾਂ ਨੂੰ ਦੇਖ ਕੇ ਕਿਹਾ ਸੀ ਕਿ ਗੁਰੂ ਜੀ ਆਪ ਤੁਰਕੀ ਬਾਣਾ ਉਤਾਰ ਦੇਵੋ ਅਤੇ ਚਿੱਟੀ ਪੁਸ਼ਾਕ ਪਹਿਨੋ ਤਾਂ ਸੋਢੀ ਕੌਲ ਦੇ ਬਚਨਾਂ ਨੂੰ ਮੰਨ ਕੇ ਗੁਰੂ ਜੀ ਨੇ ਨੀਲੇ ਬਸਤਰ ਉਤਾਰ ਕੇ ਤੁਰਕੀ ਅਮਲ ਨੂੰ ਖ਼ਤਮ ਕੀਤਾ ਸੀ। 'ਨੀਲ ਬਸਤਰ ਲੇ ਕੱਪੜੇ ਫਾੜੇ ਤੁਰਕ ਪਠਾਣੀ ਅਮਲ ਗਿਆ।' ਗੁਰੂ ਪਾਤਸ਼ਾਹ ਜਦ 1705 ਈ: ਵਿੱਚ ਇੱਧਰ ਆਏ ਸਨ ਤਾਂ ਸਾਰਾ ਸਰਬੰਸ ਲੁਟਾ ਕੇ ਹੀ ਇੱਧਰ ਆਏ ਸਨ। ਮਾਝੇ ਦੇ ਮਝੈਲ ਵੀ ਸਾਥ ਛੱਡ ਗਏ ਸਨ। ਸੋਢੀ ਬੰਸ ਨੇ ਜਦ ਗੁਰੂ ਜੀ ਦੀ ਇਹ ਹਾਲਤ ਦੇਖੀ ਤਾਂ ਇਹਨਾਂ ਨੇ ਆਪਣੀ ਸਾਰੀ ਸ਼ਕਤੀ ਗੁਰੂ ਜੀ ਨੂੰ ਅਰਪਣ ਕਰ ਦਿੱਤੀ ਸੀ ਅਤੇ ਬੈਰਾੜਾਂ ਨੂੰ ਵੀ ਪ੍ਰੇਰ ਕੇ ਗੁਰੂ ਜੀ ਨਾਲ ਜੋੜਿਆ ਸੀ।

ਬਾਬਾ ਕੌਲ ਦੇ ਚਾਰ ਪੁੱਤਰ ਸਨ। ਇੱਕ ਬਲਵਾਨੀ ਪੁੱਤਰ ਸੋਢੀ ਬਾਲ ਕ੍ਰਿਸ਼ਨ ਨੂੰ ਗੁਰੂ ਸਾਹਿਬ ਨੇ ਅੰਮ੍ਰਿਤ ਛਕਾ ਕੇ ਉਸ ਦਾ ਨਾਂਅ ਬਦਲ ਕੇ ਅਭੈ ਸਿੰਘ ਰੱਖਿਆ ਸੀ। ਇਸ ਅਭੈ ਸਿੰਘ ਦੇ ਅੱਗੇ ਚਾਰ ਪੁੱਤਰ ਹੋਏ ਹਨ। ਮਨਾਵੇ ਪਿੰਡ ਵਿੱਚ ਵੀ ਇਹਨਾਂ ਦੀ ਅੰਸ਼ ਰਹਿੰਦੀ ਹੈ। ਜਿਨ੍ਹਾਂ ਵਿੱਚੋਂ ਗੁਲਾਬ ਸਿੰਘ, ਮਹਿਤਾਬ ਸਿੰਘ ਹੋਏ ਹਨ। ਇਹਨਾਂ ਵਿੱਚੋਂ ਹੀ ਸੋਢੀ ਗੁਰਦਸ਼ਨ ਸਿੰਘ ਜ਼ਿਲ੍ਹਾ ਫਰੀਦਕੋਟ ਵਿਖੇ ਭਾਸ਼ਾ ਅਫਸਰ ਵੀ ਰਹਿ ਚੁੱਕੇ ਹਨ।

ਗੁਰੂ ਜੀ ਨੇ ਅਭੈ ਸਿੰਘ ਨੂੰ ਉਸ ਸਮੇਂ ਦੇ ਬਾਦਸ਼ਾਹ ਬਹਾਦਰ ਸ਼ਾਹ ਤੋਂ ਕੋਠੇ ਪਿੰਡ ਦੀ ਮਲਕੀਅਤ ਦਾ ਪਟਾ ਵੀ ਦਿਵਾਇਆ ਸੀ।

ਉੱਤਰ ਪੱਛਮ ਵੱਲ ਦਾ ਇਲਾਕਾ, ਬੇਸ਼ਕ ਸ਼ੇਰ ਗਿੱਲਾਂ ਦਾ ਆਪਣਾ ਗੜ੍ਹ ਸੀ, ਪਰ ਪਠਾਣ ਚੌਧਰੀ ਫਿਰ ਵੀ ਇਹਨਾਂ ਨੂੰ ਗਾਹੇ-ਬਗਾਹੇ ਤੰਗ ਪਰੇਸ਼ਾਨ ਕਰਦੇ ਹੀ ਰਹਿੰਦੇ ਸਨ। ਇਹਨਾਂ ਦੇ ਮਾਲ ਡੰਗਰ ਦੀ ਚੋਰੀ ਜਾਂ ਵੇਲੇ-ਕੁਵੇਲੇ ਲੁੱਟ ਮਾਰ ਹੋ ਹੀ ਜਾਂਦੀ ਸੀ।

ਮੋਗੇ ਵਾਲੇ ਸੋਢੀਆਂ ਦੀ ਗਿੱਲ ਖਾਨਦਾਨ ਨਾਲ ਮੁੱਢ ਤੋਂ ਹੀ ਚੰਗੀ ਦਾਲ ਗਲਦੀ ਸੀ। ਗਿੱਲ ਸੋਢੀ ਖਾਨਦਾਨ ਦੀ ਗੁਰੂ ਬੰਸ ਹੋਣ ਕਰਕੇ ਚੰਗੀ ਮਾਨਤਾ ਕਰਦੇ ਸਨ। ਗਿੱਲਾਂ ਨੇ ਆਪਣੀ ਸੇਫ ਲਈ ਇਹਨਾਂ ਮੋਗੇ ਵਾਲੇ ਸੋਢੀਆਂ ਨੂੰ ਆਪਣੇ ਹਿੱਸੇ ਵਿੱਚੋਂ ਜਮੀਨ ਦੇ ਦਿੱਤੀ ਕਿ ਉਹ ਗੁਰੂ ਬੰਸ ਹੋਣ ਕਰਕੇ ਸਾਡੇ ਖਿੱਤੇ ਵਿੱਚ ਆਉਣ ਕਿਉਂਕਿ ਇਸ ਗੁਰੂ ਬੰਸ 'ਤੇ ਕੋਈ ਕਬੀਲਾ ਵਾਧਾ ਨਹੀਂ ਕਰਦਾ ਸੀ। ਪਿੰਡ ਸੋਢੀ ਵਾਲਾ ਵੀ ਇਹਨਾਂ ਸੋਢੀਆਂ ਦਾ ਹੀ ਵਸਾਇਆ ਹੋਇਆ ਹੈ।

ਇਸ ਸੋਢੀ ਵਾਲੇ ਪਿੰਡ ਦੀ ਥਾਂ 'ਤੇ ਪਹਿਲਾਂ ਇੱਕ ਬਹੁਤ ਵੱਡੀ ਢਾਬ ਹੁੰਦੀ ਸੀ। ਉਸ ਢਾਬ ਦਾ ਆਸਰਾ ਲੈ ਕੇ ਹੀ ਸੋਢੀ ਤ੍ਰਿਲੋਕ ਸਿੰਘ ਨੇ ਗਿੱਲਾਂ ਦੀ ਮਦਦ ਲਈ ਇੱਕ ਕੱਚਾ ਕਿਲ੍ਹਾ ਉਸਾਰਿਆ ਸੀ। ਇਸ ਜੰਗਲੀ ਰੋਹੀ ਬੀਆਬਾਨ ਇਲਾਕੇ ਨੂੰ ਆਬਾਦ ਕਰਨਾ ਸ਼ੁਰੂ ਕਰ ਦਿੱਤਾ ਸੀ। ਹੌਲੀ ਹੌਲੀ ਤ੍ਰਿਲੋਕ ਸਿੰਘ ਆਪਣੇ ਪਰਿਵਾਰ ਸਮੇਤ ਇੱਥੇ ਰਹਿਣ



ਲੱਗ ਪਿਆ ਅਤੇ ਕੁਝ ਘਰ ਗਿੱਲਾਂ ਦੇ ਵੀ ਰਹਿਣ ਲੱਗ ਪਏ ਸਨ। ਤ੍ਰਿਲੋਕ ਸਿੰਘ ਸੋਢੀ ਨੇ ਪਹਿਲਾਂ ਇੱਥੇ ਆਬਾਦੀ ਕਾਇਮ ਕੀਤੀ ਕਰਕੇ ਇਸ ਲਈ ਇਸ ਪਿੰਡ ਦਾ ਨਾਂਅ ਵੀ ਸੋਢੀ ਵਾਲਾ ਪੈ ਗਿਆ। ਇਸ ਸੋਢੀ ਵਾਲੇ ਪਿੰਡ ਵਿੱਚ ਬਾਬਾ ਮਾਨ ਦੀ ਸਮਾਧ ਬਣੀ ਹੋਈ ਹੈ। ਇਸਦੀ ਮਾਨਤਾ ਹੁੰਦੀ ਹੈ ਅਤੇ ਸੁੱਖਾਂ ਪੂਰੀਆਂ ਹੁੰਦੀਆਂ ਹਨ। ਪੂਜਾ ਵਜੋਂ ਇੱਥੇ ਸ਼ਰਾਬ ਚੜ੍ਹਦੀ ਹੈ।

ਇਹ ਪਿੰਡ ਸੋਢੀ ਵਾਲਾ 1830 ਦੇ ਕਰੀਬਹੋਂਦ ਵਿੱਚ ਆਇਆ ਸੀ। ਇੱਥੋਂ ਦੇ ਸੋਢੀ ਆਪਣੇ ਆਪ ਨੂੰ ਬਾਬਾ ਕੌਲ ਦੀ ਅੰਸ਼ ਹੀ ਦਸਦੇ ਹਨ।

ਇਸ ਤਰ੍ਹਾਂ ਹੀ ਬੁੱਘੀਪੁਰਾ, ਦੁਸਾਂਝ, ਤਲਵੰਡੀ, ਮਿਹਰ ਸਿੰਘ ਵਾਲਾ, ਕੋਕਰੀ, ਮੂਨਣ ਆਦਿ ਵਿੱਚ ਸੋਢੀਆਂ ਦੀਆਂਜਗੀਰਾਂ ਹਨ। ਗੁਰੂ ਬੰਸ ਹੋਣ ਕਰਕੇ ਇਹਨਾਂ ਦੀ ਕਾਫੀ ਮਾਨਤਾ ਸੀ। ਇਹਨਾਂ ਦੇ ਮਾਲੀਏ ਵਗੈਰਾ ਵੀ ਮਾਫ ਸਨ।

ਅੰਗਰੇਜੀ ਰਾਜ ਸਮੇਂ ਇਹਨਾਂ ਸੋਢੀਆਂ ਨੇ ਆਪਣੇ ਬੰਦੇ ਅੰਗਰੇਜੀ ਫੌਜ ਵਿੱਚ ਭਰਤੀ ਕਰਵਾਏ ਸਨ ਅਤੇ ਪੂਰਾ ਪੂਰਾ ਸਹਿਯੋਗ ਵੀ ਦਿੱਤਾ ਸੀ। ਮੋਟੀਆਂ ਜਗੀਰਾਂ ਪ੍ਰਾਪਤ ਕਰਕੇ ਮਾਲੀਏ ਵੀ ਮਾਫ ਕਰਵਾਏ ਸਨ।

ਇਸ ਖਾਨਦਾਨ ਦਾ ਗੁਰੂ ਬੰਸ ਹੋਣਾ ਇਹਨਾਂ ਲਈ ਸੋਨੇ ਤੇ ਸੁਹਾਗੇ ਵਾਲੀ ਕਹਾਵਤ ਵਾਂਗ ਅਸਰ ਹੋਇਆ ਸੀ। ਬੇਦੀਆਂ ਵਿੱਚ ਬਾਬਾ ਸਾਹਿਬ ਸਿੰਘ ਊਨੇ ਵਾਲੇ ਬੜੇ ਵੱਡੇ ਰਈਸ ਹੋਏ ਹਨ। ਇਹਨਾਂ ਦਾ ਉਹਨਾਂ ਸਮਿਆਂ ਵਿੱਚ ਚਾਰ ਲੱਖ ਸਲਾਨਾ ਆਮਦਨੀ ਵਾਲੇ ਇਲਾਕੇ ਉੱਤੇ ਕਬਜਾ ਸੀ ਜੋ ਅੱਜ ਕਈ ਕਰੋੜਾਂ ਵਿੱਚ ਬਣਦਾ ਹੈ।

ਢਿਲਵਾਂ ਵਾਲਾ ਸੋਢੀ ਕੌਲ ਜੀ ਚੌਧਰੀ ਕਪੂਰੇ ਦੇ ਪੂਜਨੀਕ ਸਨ। ਇਸ ਕਪੂਰੇ ਨੇ ਬਹੁਤ ਸਾਰੇ ਪਿੰਡ ਇਹਨਾਂ ਸੋਢੀਆਂ ਨੂੰ ਦਿੱਤੇ ਹੋਏ ਸਨ। ਕਈ ਪਿੰਡ ਹੁਣ ਵੀ ਇਹਨਾਂ ਸੋਢੀਆਂ ਦੇ ਕਬਜੇ ਵਿੱਚ ਹਨ। ਉਹਨਾਂ ਦੇ ਨਾਅ ਨਾਲ ਸੋਢੀ ਅਜੇ ਵੀ ਚੱਲਿਆ ਆਉਂਦਾ ਹੈ। ਜਿਵੇਂ ਬਟੋਰ ਸੋਢੀਆਂ, ਦਿਆਲਪੁਰਾ ਸੋਢੀਆਂ, ਸੰਗਤਪੁਰਾ ਸੋਢੀਆਂ ਆਦਿ।

ਮੋਗਾ ਇਲਾਕੇ ਵਿੱਚ ਇਹਨਾਂ ਦੀ ਬੰਸ ਸਮਾਲਸਰ, ਬੁੱਟਰ, ਸੰਗਤਪੁਰਾ, ਢਿਲਵਾਂ, ਮੱਲ੍ਹਾ, ਰਸੂਲਪੁਰ ਵਿੱਚ ਆਬਾਦ ਹੈ ਅਤੇ ਮਲਵਈ ਪਿੰਡ ਸੁਲਤਾਨ ਖਾਂ ਆਦਿ ਵਿੱਚ ਵੀ ਇਹ ਵਸਦੇ ਹਨ।

ਮੋਗੇ ਵਾਲੇ ਸੋਢੀਆਂ ਵਿੱਚੋਂ ਬੀਬੀ ਅਮਰ ਕੌਰ ਇੱਕ ਧਰਮਾਤਮਾ ਪੁਰਸ਼ ਹੋਏ ਹਨ, ਜਿਨ੍ਹਾਂ ਨੇ ਬੀਬੀਆਂ ਨੂੰ ਧਾਰਮਿਕ ਵਿਦਿਆ ਦੇਣ ਲਈ ਗੁਰਦੁਆਰਾ ਬਣਾਇਆ ਸੀ ਜੋ ਅੱਜ ਕਲ ਬੀਬੀ ਵਾਲਾ ਗੁਰਦੁਆਰਾ ਕਰਕੇ ਜਾਣਿਆ ਜਾਂਦਾ ਹੈ। ਮੋਗੇ ਵਿੱਚ ਖਾਲਸਾ ਸਕੂਲ ਵੀ ਬੀਬੀ ਜੀ ਦੇ ਨਾਅ ਉੱਪਰ ਚੱਲ ਰਿਹਾ ਹੈ। ਬੀਬੀ ਅਮਰ ਕੌਰ ਦੀ ਅੱਗੇ ਗੱਦੀ ਚਲਦੀ ਹੈ

ਜੋ ਨਿਰੋਲ ਧਾਰਮਿਕ ਵਿਦਿਆ ਹੀ ਦਿੰਦੀ ਹੈ। ਪੁਰਾਣੇ ਮੋਗੇ ਮੁਹੱਲਾ ਸੋਢੀਆਂ ਵਾਲੇ ਸੋਢੀਆਂ ਨੇ ਹੁਣ ਧੱਲੇਕੇ ਵਾਲੀ ਸੜਕ 'ਤੇ ਸੋਢੀ ਨਗਰ ਵੀ ਇਹਨਾਂ ਸੋਢੀਆਂ ਨੇ ਹੀ ਵਸਾਏ ਹਨ ਜੋ ਨਿਊ ਸੋਢੀ ਨਗਰ ਕਰਕੇ ਜਾਣਿਆ ਜਾਂਦਾ ਹੈ। ਮੋਗਾ ਮਹਿਲਾਂ ਸਿੰਘ ਵਿੱਚੋਂ ਵੀ ਇਹਨਾਂ ਸੋਢੀਆਂ ਦੇ ਘਰ ਹਨ।

ਇਹਨਾਂ ਸੋਢੀਆਂ ਵਿੱਚੋਂ ਸੋਢੀ ਚਰਨ ਸਿੰਘ ਦੇ ਪੋਤਰੇ ਡੀ.ਐਸ.ਪੀ. ਹਰਜੀਤ ਸਿੰਘ ਜੋ ਕਿ ਗਵਰਨਰ ਪੰਜਾਬ ਦੇ ਐਸਕੌਂਟਸ ਸਨ, ਇਹ ਵੀ ਮੋਗੇ ਦੇ ਹੀ ਜੰਮਪਲ ਹਨ।

ਸੋਢੀ ਚਰਨ ਸਿੰਘ 1911 ਵਿੱਚ ਲੈਜਿਸਟਰੇਟਿਵ ਕੌਂਸਲ ਦੇ ਮੈਂਬਰ ਰਹੇ। ਇਹ ਹਰਫੂਲ ਸਿੰਘ ਡਾਕੂ ਦੇ ਸਮੇਂ ਤਿੰਨ ਮੈਂਬਰੀ ਕਮਿਸ਼ਨ ਦੇ ਮੈਂਬਰ ਵੀ ਸਨ।

ਮਾਲਵੇ ਵਿੱਚ ਵਸਣ ਵਾਲੇ ਸੋਢੀਆਂ ਵਿੱਚੋਂ ਗੁਰੂਹਰਸਹਾਏ ਵਾਲੇ ਸੋਢੀਆਂ ਦਾ ਖਾਨਦਾਨ ਸਭ ਤੋਂ ਜ਼ਿਆਦਾ ਮਸ਼ਹੂਰ ਹੈ।

*ਪੰਜ ਪਿਆਲੇ ਪੰਜ ਪੀਰ ਛਠਮ ਪੀਰ ਬੈਠਾ ਗੁਰ ਭਾਈ।*
*ਅਰਜਨ ਕਾਇਆ ਪਲਟ ਕੈ ਮੂਰਤ ਹਰਿ ਗੋਬਿੰਦ ਸਵਾਰੀ।*
*ਚੱਲੀ ਪੀੜ੍ਹੀ ਸੋਢੀਆਂ ਰੂਪ ਦਿਖਾਵਣ ਵਾਰੋ ਵਾਰੀ।*
*ਦਲ ਭੰਜਨ ਗੁਰ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ।*



## ਖਾਨਦਾਨ – ਢਿੱਲੋਂ

ਇਹ ਸੂਰਜਬੰਸੀ ਰਾਜਪੂਤਾਂ ਦੀ ਬੰਸ ਵਿੱਚੋਂ ਕੁਸ਼ ਦੀ ਔਲਾਦ ਹਨ। ਕੁਸ਼ ਇਹਨਾਂ ਸੂਰਜਬੰਸੀਆਂ ਦੀ ਇਕਾਹਟਵੀਂ ਪੁਸ਼ਤ 'ਤੇ ਹੋਇਆ ਹੈ। ਇਹਨਾਂ ਦੀ ਹੋਂਦ ਪ੍ਰਤੀ ਵਿਦਵਾਨਾਂ ਦੀਆਂ ਵੱਖ-ਵੱਖ ਰਾਵਾਂ ਹਨ। ਇੱਕ ਵਿਦਵਾਨ ਇਹਨਾਂ ਢਿੱਲਵਾਂ ਨੂੰ ਮਹਾਭਾਰਤ ਦੇ ਯੁੱਧ ਦੇ ਮਹਾਨਾਇਕ ਕਰਨ ਦੇ ਪੁੱਤਰ ਲੋਹਸੈਨ ਦੀ ਔਲਾਦ ਮੰਨਦਾ ਹੈ। ਲਿਖਿਆ ਮਿਲਦਾ ਹੈ ਕਿ ਕਰਨ ਦੀ ਮੌਤ ਤੋਂ ਬਾਦ ਇਸ ਦੀ ਬੰਸ ਦੇ ਲੋਕ ਇੱਥੋਂ ਉੱਠ ਕੇ ਪਹਿਲਾਂ ਰਾਜਸਥਾਨ ਦੇ ਖੇਤਰ ਵੱਲ ਨੂੰ ਆਏ ਅਤੇ ਹੌਲੀ ਹੌਲੀ ਮਾਲਵਾ ਖੇਤਰ ਵੱਲ ਨੂੰ ਵਧੇ ਅਤੇ ਪਜਾਬ ਖੇਤਰ ਵਿੱਚ ਵੀ ਆਬਾਦ ਹੋ ਗਏ। ਬਠਿੰਡਾ, ਫਰੀਦਕੋਟ, ਢਿੱਲਵਾਂ ਕਲਾਂ, ਦੇਵੀ ਵਾਲਾ, ਨੱਗਲ ਾਮ ਸਿੰਘ ਵਾਲਾ, ਗੁਰੂਸਰ ਆਦਿ ਪਿੰਡਾਂ ਵਿੱਚ ਇਹਨਾਂ ਦੀ ਕਾਫੀ ਆਬਾਦੀ ਹੈ।

ਪੰਜਾਬ ਗੌਰਮਿੰਟ ਪੰਜਾਬ ਸਟੇਟ ਗਜ਼ਟੀਅਰ ਅਤੇ ਫਰੀਦਕੋਟ ਸਟੇਟ 1915 ਗਜਟੀਅਰ ਪੇਜ 29 ਅਨਸਾਰ ਇਹ ਢਿੱਲੋਂ ਕੌਮ ਦੇ ਲੋਕ ਰਾਜਾ ਕਰਨ ਦੀ ਹੀ ਔਲਾਦ ਹਨ। ਇਹ ਜ਼ਿਲ੍ਹਾ ਅੰਮ੍ਰਿਤਸਰ ਤੋਂ 250 ਸਾਲ ਪਹਿਲਾਂ ਕੋਟਕਪੂਰੇ ਵਿਖੇ ਆਏ ਸਨ ਅਤੇ ਫਿਰ ਇਸ ਖੇਤਰ ਦੇ ਵੱਖ ਵੱਖ ਥਾਵਾਂ 'ਤੇ ਆਬਾਦ ਹੋ ਗਏ। ਅੰਮ੍ਰਿਤਸਰ ਵੱਲ ਦੇ ਢਿੱਲੋਂਆਂ ਦੀ ਪੁਰਾਤਨ ਬੰਸਾਵਲੀ ਅਨੁਸਾਰ ਵੀ ਇਹ ਢਿੱਲੋਂ ਰਾਜਾ ਕਰਨ ਦੀ ਔਲਾਦ ਹੀ ਲੱਗਦੇ ਹਨ।

ਬੀ.ਐਸ. ਦਾਹੀਆ ਆਪਣੇ ਖੋਜ ਭਰਪੂਰ ਗਰੰਥ ਜਾਟਸ ਬੀ. ਪੰਨਾ 253 'ਤੇ ਲਿਖਦਾ ਹੈ ਕਿ ਇਸ ਗੋਤ ਦੇ ਲੋਕ ਯੂਰਪੀਨ ਦੇਸ਼ ਵਿੱਚ ਵੀ ਮਿਲਦੇ ਹਨ। ਇਹ ਗੋਤ ਈਸਵੀ ਸਦੀ ਤੋਂ ਵੀ ਪੁਰਾਣਾ ਹੈ।

ਕੇ.ਆਰ. ਕਾਨੂੰਗੋ ਇੱਕ ਮਹਾਨ ਇਤਿਹਾਸਕਾਰ ਹਨ। ਉਹਨਾਂ ਨੇ ਆਪਣੀ ਪੁਸਤਕ ਜਾਟੋਂ ਕਾ ਇਤਿਹਾਸ ਵਿੱਚ ਲਿਖਿਆ ਹੈ ਕਿ ਇਹਨਾਂ ਦਾ ਪੁਰਾਤਨ ਰਾਜਾ ਢਿੱਲ ਹੋਇਆ ਹੈ ਜਿਸ ਨੇ ਆਪਣੇ ਨਾਮ 'ਤੇ ਢਿੱਲ ਸ਼ਹਿਰ ਵੀ ਵਸਾਇਆ ਸੀ। ਇਹ ਸਮਾਂ ਅਲੈਗਜ਼ੈਂਡਰ ਦੇ ਸਮਕਾਲ਼ ਦਾ ਹੈ।

ਤਕਰੀਬਨ ਸੋਲ੍ਹਵੀਂ ਸਦੀ ਵਿੱਚ ਇਹ ਢਿੱਲੋਂ ਖਾਨਦਾਨ ਦੇ ਲੋਕ ਰਾਜਸਥਾਨ ਤੋਂ ਉੱਠ ਕੇ ਹਰਿਆਣਾ ਅਤੇ ਪੰਜਾਬ ਦੇ ਖੇਤਰ ਵਿੱਚ ਦਾਖ਼ਲ ਹੋਏ। ਹੌਲੀ ਹੌਲੀ ਇਹਨਾਂ ਨੇ ਮਾਲਵੇ ਖੇਤਰ ਵਿੱਚ ਆਪਣੀਆਂ ਬਹਿਕਾਂ ਬਣਾਈਆਂ। ਕੁਝ ਢਿੱਲੋਂ ਲੋਕ ਬਠਿੰਡੇ ਤੋਂ ਚੱਲ ਕੇ ਅੱਗੇ ਸਤਲੁਜ ਦਰਿਆ ਦੇ ਕਿਨਾਰਿਆਂ ਵੱਲ ਵਧੇ ਅਤੇ ਫਿਰੋਜ਼ਪੁਰ ਲੁਧਿਆਣਾ ਵਿੱਚ ਵੀ ਆਬਾਦ ਹੋ ਗਏ। ਜਲੰਧਰ, ਕਪੂਰਥਲਾ ਵਿੱਚ ਵੀ ਇਹਨਾਂ ਦੀ ਆਬਾਦੀ ਹੈ। ਕਪੂਰਥਲੇ ਵਿੱਚ ਤਾਂ ਇਹਨਾਂ ਦਾ ਮਸ਼ਹੂਰ ਪਿੰਡ ਢਿੱਲਵਾਂ ਵਸਿਆ ਹੋਇਆ ਹੈ।

ਹਰਿਆਣਾ ਸਟੇਟ ਵਿੱਚ ਇਸ ਗੋਤ ਦੇ ਲੋਕ ਹਿੰਦੂ ਜਾਟ ਕਰਕੇ ਜਾਣੇ ਜਾਂਦੇ ਹਨ

ਅਤੇ ਸਿੱਖ ਜੱਟ ਵੀ ਢਿੱਲੋਂ ਗੋਤ ਨਾਲ ਸਬੰਧਿਤ ਹਨ। ਕਰਨਾਲ, ਹਿਸਾਰ, ਸਿਰਸਾ, ਅੰਬਾਲਾ ਵਿੱਚ ਇਸ ਗੋਤ ਦੇ ਲੋਕ ਆਪਣੇ ਵਡੇਰੇ ਕਰਨ ਦੀ ਮਹਾਨਤਾ ਕਰਕੇ ਬਹੁਤ ਪ੍ਰਭਾਵੀ ਰੂਪ ਵਿੱਚ ਰਹਿ ਰਹੇ ਹਨ।

ਲੁਧਿਆਣਾ ਜ਼ਿਲ੍ਹੇ ਵਿੱਚ ਇਸ ਢਿੱਲੋਂ ਗੋਤ ਦਾ ਘੁੰਗਰਾਣ ਪਿੰਡ ਹੈ ਜੋ ਕੁਰਬਾਨੀਆਂ ਕਰਕੇ ਬਹੁਤ ਉੱਘਾ ਅਤੇ ਮਸ਼ਹੂਰ ਹੈ। ਇੱਥੋਂ ਦੇ ਲੋਕ ਵੀ ਚੇਤ ਚੌਦੇ ਨੂੰ ਆਪਣੇ ਵਡੇਰੇ ਦੀ ਪੂਜਾ ਕਰਦੇ ਹਨ। ਇਸ ਅਸਥਾਨ 'ਤੇ ਇੱਕ ਮਠ ਬਣਿਆ ਹੋਇਆ ਹੈ। ਇਸ ਦਿਨ ਇੱਥੇ ਬੜਾ ਭਾਰੀ ਮੇਲਾ ਵੀ ਲਗਦਾ ਹੈ।

ਢਿੱਲੋਂ ਗੋਤ ਦੇ ਲੋਕਾਂ ਦੀ ਇੱਕ ਵੱਖਰੀ ਹੀ ਸੋਚ ਹੈ। ਇਹ ਲੋਕ ਹਰ ਧਰਮ ਵਿੱਚ ਪ੍ਰਵਿਰਤ ਹੋ ਜਾਂਦੇ ਹਨ। ਇਸ ਗੋਤ ਦੇ ਲੋਕ ਤੁਹਾਨੂੰ ਹਰ ਧਰਮ ਵਿੱਚ ਉੱਚੀਆਂ ਪਦਵੀਆਂ 'ਤੇ ਮਿਲਣਗੇ। ਇੱਥੋਂ ਤੱਕ ਕਿ ਇਹ ਮੰਨੇ ਪ੍ਰਮੰਨੇ ਡੇਰਿਆਂ ਵਿੱਚ ਵੀ ਆਪਣੀ ਪਹਿਚਾਣ ਬਣਾਈ ਬੈਠੇ ਹਨ। ਘੁੱਦੇ ਵਾਲੇ ਢਿੱਲੋਂ ਦੀਵਾਨੇ ਸਾਧਾਂ ਦੇ ਬੜੇ ਉਪਾਸ਼ਕ ਹਨ। ਗੁਰੂ ਜੀ ਜਦ ਮੁਕਤਸਰ ਨੂੰ ਛੱਡ ਕੇ ਅੱਗੇ ਜਾਂਦੇ ਹੋਏ ਇਹਨਾਂ ਘੁੱਦੇ ਵਾਲੇ ਢਿੱਲਵਾਂ ਦੇ ਪਿੰਡ ਨਹੀਂ ਗਏ ਸਨ। ਉਹਨਾਂ ਸਮਿਆਂ ਵਿੱਚ ਇੱਥੋਂ ਦੇ ਢਿੱਲੋਂ ਸਿੱਖ ਧਰਮ ਦੇ ਅਨੁਆਈ ਨਹੀਂ ਸਨ। ਇਸ ਘੁੱਦੇ ਪਿੰਡ 'ਚੋਂ ਉੱਠ ਕੇ ਹੀ ਸ. ਪ੍ਰਕਾਸ਼ ਸਿੰਘ ਦੇ ਦਾਦਾ ਫਤਿਹ ਸਿੰਘ ਨੇ ਤਕਰੀਬਨ ਅਠਾਰਾਂ ਸੌ ਤੀਹ ਵਿੱਚ ਬਾਦਲ ਪਿੰਡ ਆਪਣੇ ਬਜ਼ੁਰਗਾਂ ਦੇ ਨਾਅ 'ਤੇ ਬੰਨ੍ਹਿਆ ਸੀ।

ਇਹ ਹਕੀਕਤ ਹੈ ਕਿ ਘੁੱਦੇ ਪਿੰਡ ਦੇ ਢਿੱਲੋਂ, ਦੀਵਾਨੇ ਸਾਧਾਂ ਦੇ ਇੰਨੇ ਉਪਾਸ਼ਕ ਸਨ ਕਿ ਜਦ ਤੱਕ ਇਹ ਨਵੇਂ ਵਿਆਹੇ ਜੋੜੇ ਨੂੰ ਦੀਵਾਨੇ ਸਾਧਾਂ ਕੋਲ ਲਿਜਾਕੇ, ਉਹਨਾਂ ਤੋਂ ਆਸ਼ੀਰਵਾਦ ਪ੍ਰਾਪਤ ਨਹੀਂ ਕਰ ਲੈਂਦੇ ਸਨ ਓਨਾ ਚਿਰ ਆਪਣੀ ਨਵੀਂ ਆਈ ਨੂੰਹ ਨੂੰ ਆਪਣੇ ਘਰ ਦਾ ਮੈਂਬਰ ਨਹੀਂ ਸਮਝਦੇ ਸਨ।

ਇੱਕ ਵਾਰ ਗੁਰੂ ਸਾਹਿਬ ਇਹਨਾਂ ਢਿੱਲਵਾਂ ਦੇ ਪਿੰਡ ਵਿੱਚ ਦੀ ਗੁਜ਼ਰ ਰਹੇ ਸਨ। ਉਸ ਪਿੰਡ ਦੇ ਢਿੱਲਵਾਂ ਨੇ ਗੁਰੂ ਜੀ ਨੂੰ ਆਮ ਸੰਤ ਸਾਧ ਸਮਝ ਕੇ ਹੀ ਇਹਨਾਂ ਦਾ ਪਿੰਡ ਵਿੱਚ ਦੀ ਲੰਘਣ 'ਤੇ ਵਿਰੋਧ ਕੀਤਾ। ਇਹਨਾਂ ਢਿੱਲਵਾਂ ਕੋਲ ਇੱਕ ਮਾਰ ਖੰਡਾ ਝੋਟਾ ਸੀ। ਇਹਨਾਂ ਨੇ ਗੁਰੂ ਸਾਹਿਬ ਦੇ ਜਾਂਦੇ ਝੁੰਡ ਵੱਲ ਉਹ ਝੋਟਾ ਛੱਡ ਦਿੱਤਾ ਸੀ। ਸਿੰਘਾਂ ਨੇ ਉਸ ਝੋਟੇ ਨੂੰ ਫੜ ਕੇ ਨੂੜ ਲਿਆ ਸੀ। ਸਿੰਘਾਂ ਦਾ ਕੋਈ ਨੁਕਸਾਨ ਨਹੀਂ ਹੋਇਆ ਸੀ। ਪਰ ਗੁਰੂ ਸਾਹਿਬਾਂ ਨੇ ਇਹਨਾਂ ਢਿੱਲਵਾਂ ਨੂੰ ਸਰਾਪ ਦੇ ਦਿੱਤਾ ਸੀ ਕਿ ਤੁਸੀਂ ਦੀਵਾਨਿਆਂ, ਮਸਤਾਨਿਆਂ ਦੇ ਉਪਾਸ਼ਕ ਬਣ ਕੇ ਇਹ ਕੁਝ ਕੀਤਾ ਹੈ। ਤੁਸੀਂ ਹਮੇਸ਼ਾ ਝੋਟਿਆਂ ਵਾਂਗ ਹੀ ਖਹਿੰਦੇ ਰਹੋਂਗੇ। ਗੁਰੂ ਸਾਹਿਬ ਦੇ ਦਿੱਤੇ ਸਰਾਪ ਬਾਰੇ ਜਦ ਇਹਨਾਂ ਢਿੱਲਵਾਂ ਦੇ ਘਰ ਵਾਲੀਆਂ ਨੂੰ ਪਤਾ ਲੱਗਿਆ ਤਾਂ ਉਹ ਰਸਦਾਂ, ਮਾਇਆ, ਲੀੜਾ-ਕੱਪੜਾਂ ਲੈ ਕੇ ਜਾ ਗੁਰੂ ਸਾਹਿਬ ਦੇ ਹਾਜ਼ਰ



ਹੋਈਆਂ ਤਾਂ ਗੁਰੂ ਸਾਹਿਬ ਨੇ ਖ਼ੁਸ਼ ਹੋ ਕੇ ਉਹਨਾਂ ਔਰਤਾਂ ਨੂੰ ਵਰ ਦਿੱਤਾ ਸੀ ਕਿ ਬੀਬੀਓ ਤੁਸੀਂ ਜਿਸ ਘਰ ਵੀ ਜਾਓਗੀਆਂ ਤੁਹਾਡੀ ਬੰਸ ਬਹੁਤ ਵਧੇਗੀ। ਰਾਜ ਭਾਗ ਪ੍ਰਾਪਤ ਹੋਵੇਗਾ। ਹੁਣ ਇਸ ਇਲਾਕੇ ਦੇ ਢਿੱਲੋ ਗੁਰੂ ਸਹਿਬ ਦੀ ਮਰਯਾਦਾ ਦੇ ਪੂਰਨ ਧਾਰਨੀ ਪ੍ਰਪੱਕ ਸਿੱਖ ਹਨ।

ਢਿੱਲੋਂ ਖਾਨਦਾਨ ਦੇ ਲੋਕ ਮੋਗੇ ਇਲਾਕੇ ਅਤੇ ਮੋਗੇ ਖ਼ਾਸ ਵਿੱਚ ਵੀ ਕਾਫੀ ਗਿਣਤੀ ਵਿੱਚ ਵਸਦੇ ਹਨ। ਲਧਾਈ, ਰੋਡੇ ਆਦਿ ਪਿੰਡਾਂ ਵਿੱਚ ਵੀ ਇਹ ਰਹਿੰਦੇ ਹਨ।

ਮੋਗੇ ਖ਼ਾਸ ਵਿੱਚ ਸ. ਜਮੀਅਤ ਸਿੰਘ ਬਹੁਤ ਹੀ ਉੱਘੇ ਸਮਾਜ ਸੇਵੀ ਅਤੇ ਧਾਰਮਿਕ ਸ਼ਖ਼ਸੀਅਤ ਹੋਏ ਹਨ। ਇਹਨਾਂ ਨੇ ਦੇਵ ਸਮਾਜੀ ਧਰਮ ਅਪਣਾ ਕੇ ਮੋਗੇ ਨੂੰ ਇਸ ਧਰਮ ਦਾ ਕੇਂਦਰ ਬਣਾਇਆ ਸੀ। ਇਹਨਾਂ ਨੇ 1899 ਵਿੱਚ ਮੋਗੇ ਵਿਖੇ ਦੇਵ ਸਮਾਜ ਸਕੂਲ ਦੀ ਸਥਾਪਨਾ ਕੀਤੀ। ਇੱਥੇ ਸ. ਗੁਰਮੁਖ ਸਿੰਘ ਢਿੱਲੋਂ, ਸ. ਸਤਵਾਨ ਸਿੰਘ ਢਿੱਲੋਂ, ਐਡਵੋਕੇਟ ਗੁਰਪ੍ਰੇਮ ਸਿੰਘ ਢਿੱਲੋਂ, ਸੰਤ ਸਿੰਘ ਢਿੱਲੋਂ ਆਦਿ ਹੋਰ ਵੀ ਪ੍ਰਮੁੱਖ ਸ਼ਖ਼ਸੀਅਤਾਂ ਇਹਨਾਂ ਦੀਆਂ ਸਹਿਯੋਗੀ ਸਨ।

ਮੋਗਾ ਦੇ ਰਹਿਣ ਵਾਲੇ ਬਾਬਾ ਗੁਰਿੰਦਰ ਸਿੰਘ ਰਾਧਾ ਸੁਆਮੀ ਮੱਤ ਬਿਆਸ ਦੀ ਸ਼ਾਖਾ ਦੇ ਪ੍ਰਮੁੱਖ ਆਗੂ ਹਨ। ਮਾਲਵੇ ਦੇ ਸਾਰੇ ਹੀ ਜ਼ਿਲ੍ਹਿਆਂ ਵਿੱਚ ਇਹਨਾਂ ਢਿਲਵਾਂ ਦੀ ਆਬਾਦੀ ਬਹੁਤ ਜ਼ਿਆਦਾ ਹੈ। ਦੁਆਬੇ ਦੇ ਖੇਤਰ ਵੱਲ ਦੇ ਢਿੱਲੋਂ ਵਿਦੇਸ਼ਾਂ ਵਿੱਚ ਬਹੁਤ ਆਬਾਦ ਹਨ। ਅਮਰੀਕਾ, ਕੈਨੇਡਾ, ਇੰਗਲੈਂਡ ਅਤੇ ਬਰਤਾਨੀਆ ਵਿੱਚ ਢਿੱਲੋਂ ਗੋਤੀ ਅੰਗਰੇਜ ਵੀ ਹਨ। ਉਹਨਾ ਅੰਗਰੇਜੀ ਢਿੱਲਵਾਂ ਨਾਲ ਇਹਨਾ ਭਾਰਤੀ ਢਿੱਲਵਾਂ ਨੇ ਰਿਸ਼ਤੇਦਾਰੀਆਂ ਵੀ ਪਾਈਆਂ ਹਨ। ਉਹ ਅੰਗਰੇਜ ਢਿੱਲੋਂ ਸਦੀਆਂ ਪਹਿਲਾਂ ਉੱਧਰ ਵਸੇ ਹੋਏ ਹਨ ਤੇ ਆਪਣੇ ਪਿਛੋਕੜ ਤੋਂ ਉਹ ਨਾ-ਵਾਕਫ ਹਨ। ਪਰ ਆਪਣਾ ਗੋਤ ਉਹਨਾਂ ਨੂੰ ਯਾਦ ਹੈ ਕਿਉਂਕਿ ਪੁਰਾਤਨ ਤੋਂ ਲੈ ਕੇ ਹੀ ਜਾਤ ਧਰਮ ਬਦਲਦੇ ਆਏ ਹਨ ਪਰ ਗੋਤ ਉਹ ਹੀ ਰਹਿੰਦਾ ਹੈ। ਕਿਉਂਕਿ ਗੋਤ ਹਮੇਸ਼ਾ ਮਰਦ ਪ੍ਰਧਾਨ ਦਾ ਹੀ ਚਲਦਾ ਹੈ।

ਮੁਸਲਮਾਨਾਂ ਦੀ ਬਾਦਸ਼ਾਹੀ ਸਮੇਂ ਇਸ ਖਾਨਦਾਨ ਨੇ ਢਿੱਲਵਾਂ ਵਿਖੇ ਪੂਰੀ ਸ਼ਾਨੋਂ-ਸ਼ੌਕਤ ਨਾਲ ਚੌਧਰ ਕੀਤੀ ਸੀ। ਸਿੱਖਾਂ ਦੇ ਰਾਜ ਸਮੇਂ ਇਹਨਾਂ ਢਿੱਲਵਾਂ ਦੀ ਬਾਰਾਂ ਮਿਸਲਾਂ ਵਿੱਚੋਂ ਬਹੁਤ ਵੱਡੀ ਮਿਸਲ ਇਹਨਾਂ ਦੀ ਸੀ। ਇਸ ਦੇ ਮੋਢੀ ਸ. ਹਰੀ ਸਿੰਘ ਢਿੱਲੋਂ ਸਨ ਜੋ ਪਹਿਲਾਂ ਲੁਧਿਆਣਾ ਰਹਿੰਦੇ ਸਨ ਤੇ ਫੇਰ ਵੱਧਣੀ ਵੀ ਰਹਿੰਦੇ ਰਹੇ ਸਨ। ਮਾਲਵਾ ਇਤਿਹਾਸ ਪੰਨਾ 74 'ਤੇ ਲਿਖਿਆ ਹੈ ਕਿ ਇਸ ਮਿਸਲ ਦੇ ਬਹੁਤ ਸਾਰੇ ਮੈਂਬਰ ਭੰਗ ਬਹੁਤੀ ਪੀਂਦੇ ਸਨ ਇਸ ਕਰਕੇ ਇਸ ਮਿਸਲ ਦਾ ਨਾਮ ਭੰਗੀ ਮਿਸਲ ਪਿਆ। ਆਪਣੀ ਸੈਨਿਕ ਸ਼ਕਤੀ ਅਤੇ ਇਲਾਕੇ ਦੀ ਦ੍ਰਿਸ਼ਟੀ ਤੋਂ ਇਹ ਮਿਸਲ ਬਹੁਤ ਸ਼ਕਤੀਸ਼ਾਲੀ ਸੀ। ਇਸ ਦੇ

ਅਧੀਨ ਪੰਜਾਬ ਦੇ ਦੋ ਵੱਡੇ ਸ਼ਹਿਰ ਵੀ ਸਨ – ਲਾਹੌਰ ਅਤੇ ਅੰਮ੍ਰਿਤਸਰ। ਇਸ ਮਿਸਲ ਨੇ ਆਪਣੀ ਬਹਾਦਰੀ ਨਾਲ ਗੁਜਰਾਤ, ਜ਼ਿਹਲਮ ਅਤੇ ਸਿੰਧ ਦੇ ਵਿਚਕਾਰਲੇ ਇਲਾਕੇ ਨੂੰ ਵੀ ਜਿੱਤ ਕੇ ਆਪਣੇ ਅਧੀਨ ਕਰ ਲਿਆ ਸੀ। ਇਹਨਾਂ ਢਿੱਲਵਾਂ ਦੀ ਮਿਸਲ ਦਾ ਅੰਤ ਉਨ੍ਹੀਵੀ ਸਦੀ ਵਿੱਚ ਹੋਇਆ, ਜਦੋਂ ਮਹਾਰਾਜਾ ਰਣਜੀਤ ਸਿੰਘ ਨੇ ਇਸ ਮਿਸਲ ਨੂੰ ਆਪਣੇ ਕਬਜੇ ਵਿੱਚ ਕਰ ਲਿਆ ਸੀ।

ਢਿੱਲੋਂ ਗੋਤ ਦੇ ਲੋਕ ਬਹੁਤ ਵਿਦਵਾਨ, ਦੂਰ ਦ੍ਰਿਸ਼ਟੀਏ ਅਤੇ ਬੁੱਧੀਵਾਨ ਹਨ।

ਭਾਈ ਕਾਨ੍ਹ ਸਿੰਘ ਨਾਭਾ ਢਿੱਲੋਂ ਗੋਤੀ ਹੀ ਸਨ। ਜਿਹਨਾਂ ਦੀ ਮਹਾਨ ਅਤੇ ਖੋਜ ਭਰਪੂਰ ਰਚਨਾ (ਗਰੰਥ) ਮਹਾਨ ਕੋਸ਼ ਹੈ।

ਇਸ ਢਿੱਲੋਂ ਖਾਨਦਾਨ ਦੇ ਹੀ ਸ. ਗੁਰਦਿਆਲ ਸਿੰਘ ਢਿੱਲੋਂ ਲੋਕ ਸਭਾ ਦੇ ਸਪੀਕਰ ਅਤੇ ਭਾਰਤ ਸਰਕਾਰ ਦੇ ਖੇਤੀ ਬਾੜੀ ਮੰਤਰੀ ਰਹੇ ਹਨ।

ਇਸ ਢਿੱਲੋਂ ਖਾਨਦਾਨ ਦੀ ਲੜਕੀ ਜੋ ਵਿਆਹ ਤੋਂ ਬਾਦ ਮਹਾਰਾਣੀ ਚੰਦ ਕੌਰ ਬਣੀ, ਰਿਆਸਤ ਨਾਭਾ ਦੀ ਮਸ਼ਹੂਰ ਰਾਜ ਪ੍ਰਬੰਧਕ ਸੀ।

ਸਾਬਕਾ ਮੁੱਖ ਮੰਤਰੀ ਅਤੇ ਅਕਾਲੀ ਦਲ (ਬਾਦਲ) ਦੇ ਪ੍ਰਧਾਨ ਸ. ਪ੍ਰਕਾਸ਼ ਸਿੰਘ ਵੀ ਢਿੱਲੋਂ ਗੋਤ ਦੇ ਜੱਟ ਹਨ ਜੋ ਕਈ ਵਾਰ ਸਿਆਸੀ ਜੇਲ ਯਾਤਰਾ ਕਰ ਚੁੱਕੇ ਹਨ। ਕੇਂਦਰ ਵਿੱਚ ਖੇਤੀਬਾੜੀ ਮੰਤਰੀ ਵੀ ਰਹਿ ਚੁੱਕੇ ਹਨ। ਪੰਜਾਬ ਦੇ ਮੁੱਖ ਮੰਤਰੀ ਹੁੰਦਿਆਂ ਕਿਸਾਨਾਂ ਨੂੰ ਹਾਲੇ ਦੀ ਛੋਟ, ਬਿਜਲੀ ਅਤੇ ਨਹਿਰੀ ਪਾਣੀ ਦੀ ਛੋਟ ਇਹਨਾਂ ਦੀ ਇੱਕ ਨਵੀਂ ਪਿਰਤ ਸੀ। ਇਕਵੰਜਾ ਸੌ ਰੁਪਏ ਦੀ ਸ਼ਗਨ ਸਕੀਮ ਵੀ ਇਹਨਾਂ ਦੀ ਸਰਕਾਰ ਨੇ ਹੀ ਚਲਾਈ ਸੀ। ਸ. ਸੁਖਬੀਰ ਸਿੰਘ ਬਾਦਲ, ਮੈਂਬਰ ਲੋਕ ਸਭਾ, ਸਾਬਕਾ ਕੇਂਦਰੀ ਮੰਤਰੀ ਵੀ ਢਿੱਲੋਂ ਗੋਤ ਨਾਲ ਸਬੰਧਿਤ ਹਨ।

ਸ. ਗੁਰਦਿਆਲ ਸਿੰਘ ਢਿੱਲੋਂ ਭਾਰਤ ਸਰਕਾਰ ਦੇ ਵਿਦੇਸ਼ ਮੰਤਰੀ ਰਹਿ ਚੁੱਕੇ ਹਨ। ਮਾਈ ਭਾਗੋ ਢਿੱਲੋਂ ਗੋਤ ਦੀ ਉੱਚ ਆਚਰਨ ਵਾਲੀ ਮਹਾਨ ਬੀਬੀ ਸੀ। ਇਹ ਅੰਮ੍ਰਿਤਸਰ ਦੇ ਪਿੰਡ ਝਬਾਲ ਦੀ ਵਸਨੀਕ ਸੀ। ਇਹਨਾਂ ਨੂੰ ਗੁਰੂ ਅਰਜਨ ਪਾਤਸ਼ਾਹ ਦੇ ਸ਼ਰਧਾਲੂ ਉਪਾਸ਼ਕ ਹੋਣ ਦਾ ਮਾਣ ਪ੍ਰਾਪਤ ਸੀ। ਆਨੰਦਪੁਰ ਦੇ ਵਾਸੀ ਗੁਰੂ ਗੋਬਿੰਦ ਸਿੰਘ ਜੀ ਨੂੰ ਚਮਕੌਰ ਦੀ ਗੜ੍ਹੀ ਦੀ ਜੰਗ ਸਮੇਂ ਜੋ ਮਾਝੇ ਦੇ ਸਿੰਘ ਬੇਦਾਵਾ ਲਿਖ ਕੇ ਦੇ ਕੇ ਗਏ ਸਨ, ਉਹਨਾਂ ਨੂੰ ਇਸ ਬੀਬੀ ਮਾਈ ਭਾਗੋ ਨੇ ਹੀ ਵੰਗਾਰਿਆ ਸੀ ਕਿ ਭਗੌੜਿਓ, ਆਓ, ਚੂੜੀਆਂ ਪਾਓ ਅਤੇ ਘਰ ਦੀ ਚਾਰਦੀਵਾਰੀ ਦੇ ਅੰਦਰ ਕੈਦ ਹੋ ਜਾਓ। ਇਸ ਹਲੂਣੇ ਨੇ ਹੀ ਭਗੌੜੇ ਸਿੰਘਾਂ ਨੂੰ ਗੁਰੂ ਵੱਲ ਮੋੜਿਆ ਸੀ ਅਤੇ ਇਹਨਾਂ ਸਿੰਘਾਂ ਨੇ ਖਿਦਰਾਣੇ ਦੀ ਢਾਬ 'ਤੇ ਜੋ ਜੌਹਰ ਦਿਖਾਏ ਸਨ, ਉਸ ਕੁਰਬਾਨੀ ਸਦਕਾ ਹੀ ਗੁਰੂ ਜੀ ਨੇ ਬੇਦਾਵਾ ਪਾੜ ਕੇ ਇਹਨਾਂ ਨੂੰ ਮੁਕਤ



ਕਰਕੇ 'ਮੁਕਤੀ ਜੀਵਨ' ਬਖ਼ਸ਼ਿਆ ਸੀ।

ਮਾਈ ਭਾਗੋ ਵੀ ਇਸ ਜੰਗੇ ਮੈਦਾਨ 'ਚ ਖੂਬ ਲੜੀ ਸੀ। ਗੁਰੂ ਜੀ ਨੇ ਮਾਈ ਭਾਗੋ ਨੂੰ ਅੰਮ੍ਰਿਤ ਛਕਾ ਕੇ ਮਾਈ ਭਾਗ ਕੌਰ ਬਣਾਇਆ ਸੀ। ਇਹ ਢਿੱਲੋਂ ਗੋਤ ਦੀ ਲੋਹ ਔਰਤ ਹਮੇਸ਼ਾ ਮਰਦਾਵੇਂ ਭੇਸ ਵਿੱਚ ਰਹਿੰਦੀ ਸੀ।

ਮਾਈ ਭਾਗੋ ਦੀ ਯਾਦ ਵਿੱਚ ਨੰਦੇੜ ਵਿਖੇ ਬੁੰਗਾ ਮਾਈ ਭਾਗੋ ਕਰਕੇ ਸੁਸ਼ੋਭਿਤ ਹੈ। ਅਤੇ ਬਿਦਰ ਵਿਖੇ ਕਈ ਸੰਸਥਾਵਾਂ ਸੁਸ਼ੋਭਿਤ ਹਨ।

ਗੁਰਦੇਵ ਸਿੰਘ ਢਿੱਲੋਂ ਉਰਫ ਭਜਨਾ ਅਮਲੀ ਇੱਕ ਮੰਨਿਆ ਪ੍ਰਮੰਨਿਆ ਕਾਮੇਡੀ ਕਲਾਕਾਰ ਹੈ। ਜਲੰਧਰ ਦੂਰਦਰਸ਼ਨ 'ਤੇ ਇਹਨਾ ਦੇ ਹਾਸੇ ਨਾਲ ਭਰਪੂਰ ਪ੍ਰੋਗਰਾਮ ਆਮ ਹੀ ਆਉਂਦੇ ਰਹਿੰਦੇ ਹਨ। ਹਾਸਾ ਸਾਡੀ ਰੂਹ ਦੀ ਖ਼ੁਰਾਕ ਹੈ।

ਢਿੱਲੋਂ ਜੱਟ ਲੋਕਾਂ ਨੇ ਪਹਿਲਵਾਨੀ, ਕਬੱਡੀ, ਦੇਸ ਸੇਵਾ ਆਦਿ ਵਿੱਚ ਬਹੁਤ ਮੱਲਾਂ ਮਾਰੀਆਂ ਹਨ। ਚੈਂਪੀਅਨਸ਼ਿਪਾਂ, ਸੋਨ ਮੈਡਲ ਜਿੱਤ ਕੇ ਜਿੱਥੇ ਦੇਸ਼ ਕੌਮ ਦਾ ਨਾਂ ਰੋਸ਼ਨ ਕੀਤਾ ਹੈ ਉੱਥੇ ਆਪਣੇ ਢਿੱਲੋਂ ਗੋਤ ਨੂੰ ਵੀ ਚਾਰ ਚੰਨ ਲਾਏ ਹਨ। ਫਿਲਮੀ ਸਿਤਾਰਿਆਂ ਦੇ ਰੂਪ ਵਿੱਚ ਵੀ ਇਹਨਾਂ ਢਿੱਲਵਾਂ ਨੇ ਆਪਣੀ ਸ਼ਾਨੋ-ਸ਼ੌਕਤ ਨੂੰ ਬਹਾਲ ਰੱਖਿਆ ਹੈ। ਬੀਬੀ ਪੂਨਮ ਢਿੱਲੋਂ, ਬੀਬੀ ਉਪਾਸਨਾ ਢਿੱਲੋਂ ਅਤੇ ਮੰਗਲ ਢਿੱਲੋਂ ਇਸ ਖੇਤਰ ਦੇ ਚਮਕਦੇ ਸਿਤਾਰੇ ਹਨ।

ਬਲਜੀਤ ਢਿੱਲੋਂ ਹਾਕੀ ਦੇ ਬੜੇ ਪ੍ਰਸਿੱਧ ਖਿਡਾਰੀ ਹੋ ਨਿਬੜੇ ਹਨ। ਉਹਨਾਂ ਨੇ 2001 ਵਿੱਚ ਭਾਰਤੀ ਟੀਮ ਦੇ ਕੈਪਟਨ ਵਜੋਂ ਹਾਕੀ ਟੀਮ ਦੀ ਅਗਵਾਈ ਕੀਤੀ ਸੀ। 20 ਮਾਰਚ 2001 ਨੂੰ ਬੰਗਲਾ ਦੇਸ਼ ਵਿੱਚ ਢਾਕਾ ਦੇ ਮੈਦਾਨ ਵਿੱਚ ਇਸ ਮਹਾਨ ਖਿਡਾਰੀ ਦੀ ਸੁਚੱਜੀ ਅਗਵਾਈ ਨੇ ਭਾਰਤ ਦੇਸ਼ ਦਾ ਨਾਂਅ ਉੱਚਾ ਕਰਕੇ ਪਾਕਿਸਤਾਨੀ ਟੀਮ ਨੂੰ ਥੱਲੇ ਲਾਇਆ ਸੀ

ਸ. ਪਾਲ ਸਿੰਘ ਢਿੱਲੋਂ ਸਿੰਜਾਈ ਵਿਭਾਗ ਦੇ ਮੁੱਖ ਇੰਜਨੀਅਰ ਅਤੇ ਪੰਜਾਬ ਰਾਜ ਟਿਊਬਵੈੱਲ ਕਾਰਪੋਰੇਸ਼ਨ ਦੇ ਮੈਨੇਜਿੰਗ ਡਾਇਰੈਕਟਰ ਤੋਂ ਰਿਟਾਇਰ ਹੋਏ ਹਨ। ਆਪ ਸਰਕਾਰੀ ਜਿੰਮੇਵਾਰੀਆਂ ਦੇ ਨਾਲ-ਨਾਲ ਸਾਹਿਤਕ ਰੁਚੀਆਂ ਵੀ ਰੱਖਦੇ ਸਨ। ਇਹਨਾਂ ਨੇ ਹੇਠ ਲਿਖੀਆਂ ਪੁਸਤਕਾਂ ਸਾਹਿਤ ਦੀ ਝੋਲੀ ਪਾਈਆਂ ਹਨ :

1. ਟੇਲ ਆਫ ਟੂ ਰਿਵਰਜ਼
2. ਵਾਟਰ ਸੋਰਸਜ਼ ਡਿਵੈਲਪਮੈਂਟ ਇਨ ਨਾਰਥ ਇੰਡੀਆ
3. ਆਲਮੀ ਵਪਾਰ ਜੱਥੇਬੰਦੀ ਅਤੇ ਭਾਰਤ ਸਰਕਾਰ
4. ਮਿਡ ਸੁਪਰ ਫਲਾਈਟ ਡਰੀਮਜ਼

ਮੇਜਰ ਅਮਰਦੀਪ ਸਿੰਘ ਢਿੱਲੋਂ ਇੱਕ ਸਾਹਸੀ ਨੌਜਵਾਨ ਜੋ ਦੇਸ਼ ਦੀਆਂ ਸਰਹੱਦਾਂ 'ਤੇ ਰਾਖੀ ਕਰਦੇ ਆਸਾਮ ਤੋਂ ਮਨੀਪੁਰ ਨੂੰ ਬਦਲੀ ਕਰਦੇ ਹੋਏ ਅੱਤਵਾਦੀਆਂ ਦੇ ਹਮਲੇ ਵਿੱਚ

ਅਧੀਨ ਪੰਜਾਬ ਦੇ ਦੋ ਵੱਡੇ ਸ਼ਹਿਰ ਵੀ ਸਨ – ਲਾਹੌਰ ਅਤੇ ਅੰਮ੍ਰਿਤਸਰ। ਇਸ ਮਿਸਲ ਨੇ ਆਪਣੀ ਬਹਾਦਰੀ ਨਾਲ ਗੁਜਰਾਤ, ਜ਼ਿਹਲਮ ਅਤੇ ਸਿੰਧ ਦੇ ਵਿਚਕਾਰਲੇ ਇਲਾਕੇ ਨੂੰ ਵੀ ਜਿੱਤ ਕੇ ਆਪਣੇ ਅਧੀਨ ਕਰ ਲਿਆ ਸੀ। ਇਹਨਾਂ ਢਿੱਲਵਾਂ ਦੀ ਮਿਸਲ ਦਾ ਅੰਤ ਉਨ੍ਹੀਵੀਂ ਸਦੀ ਵਿੱਚ ਹੋਇਆ, ਜਦੋਂ ਮਹਾਰਾਜਾ ਰਣਜੀਤ ਸਿੰਘ ਨੇ ਇਸ ਮਿਸਲ ਨੂੰ ਆਪਣੇ ਕਬਜੇ ਵਿੱਚ ਕਰ ਲਿਆ ਸੀ।

ਢਿੱਲੋਂ ਗੋਤ ਦੇ ਲੋਕ ਬਹੁਤ ਵਿਦਵਾਨ, ਦੂਰ ਦ੍ਰਿਸ਼ਟੀਏ ਅਤੇ ਬੁੱਧੀਵਾਨ ਹਨ।

ਭਾਈ ਕਾਨ੍ਹ ਸਿੰਘ ਨਾਭਾ ਢਿੱਲੋਂ ਗੋਤੀ ਹੀ ਸਨ। ਜਿਹਨਾਂ ਦੀ ਮਹਾਨ ਅਤੇ ਖੋਜ ਭਰਪੂਰ ਰਚਨਾ (ਗਰੰਥ) ਮਹਾਨ ਕੋਸ਼ ਹੈ।

ਇਸ ਢਿੱਲੋਂ ਖਾਨਦਾਨ ਦੇ ਹੀ ਸ. ਗੁਰਦਿਆਲ ਸਿੰਘ ਢਿੱਲੋਂ ਲੋਕ ਸਭਾ ਦੇ ਸਪੀਕਰ ਅਤੇ ਭਾਰਤ ਸਰਕਾਰ ਦੇ ਖੇਤੀ ਬਾੜੀ ਮੰਤਰੀ ਰਹੇ ਹਨ।

ਇਸ ਢਿੱਲੋਂ ਖਾਨਦਾਨ ਦੀ ਲੜਕੀ ਜੋ ਵਿਆਹ ਤੋਂ ਬਾਦ ਮਹਾਰਾਣੀ ਚੰਦ ਕੌਰ ਬਣੀ, ਰਿਆਸਤ ਨਾਭਾ ਦੀ ਮਸ਼ਹੂਰ ਰਾਜ ਪ੍ਰਬੰਧਕ ਸੀ।

ਸਾਬਕਾ ਮੁੱਖ ਮੰਤਰੀ ਅਤੇ ਅਕਾਲੀ ਦਲ (ਬਾਦਲ) ਦੇ ਪ੍ਰਧਾਨ ਸ. ਪ੍ਰਕਾਸ਼ ਸਿੰਘ ਵੀ ਢਿੱਲੋਂ ਗੋਤ ਦੇ ਜੱਟ ਹਨ ਜੋ ਕਈ ਵਾਰ ਸਿਆਸੀ ਜੇਲ ਯਾਤਰਾ ਕਰ ਚੁੱਕੇ ਹਨ। ਕੇਂਦਰ ਵਿੱਚ ਖੇਤੀਬਾੜੀ ਮੰਤਰੀ ਵੀ ਰਹਿ ਚੁੱਕੇ ਹਨ। ਪੰਜਾਬ ਦੇ ਮੁੱਖ ਮੰਤਰੀ ਹੁੰਦਿਆਂ ਕਿਸਾਨਾਂ ਨੂੰ ਹਾਲੇ ਦੀ ਛੋਟ, ਬਿਜਲੀ ਅਤੇ ਨਹਿਰੀ ਪਾਣੀ ਦੀ ਛੋਟ ਇਹਨਾਂ ਦੀ ਇੱਕ ਨਵੀਂ ਪਿਰਤ ਸੀ। ਇਕਵੰਜਾ ਸੌ ਰੁਪਏ ਦੀ ਸ਼ਗਨ ਸਕੀਮ ਵੀ ਇਹਨਾਂ ਦੀ ਸਰਕਾਰ ਨੇ ਹੀ ਚਲਾਈ ਸੀ। ਸ. ਸੁਖਬੀਰ ਸਿੰਘ ਬਾਦਲ, ਮੈਂਬਰ ਲੋਕ ਸਭਾ, ਸਾਬਕਾ ਕੇਂਦਰੀ ਮੰਤਰੀ ਵੀ ਢਿੱਲੋਂ ਗੋਤ ਨਾਲ ਸਬੰਧਿਤ ਹਨ।

ਸ. ਗੁਰਦਿਆਲ ਸਿੰਘ ਢਿੱਲੋਂ ਭਾਰਤ ਸਰਕਾਰ ਦੇ ਵਿਦੇਸ਼ ਮੰਤਰੀ ਰਹਿ ਚੁੱਕੇ ਹਨ। ਮਾਈ ਭਾਗੋ ਢਿੱਲੋਂ ਗੋਤ ਦੀ ਉੱਚ ਆਚਰਨ ਵਾਲੀ ਮਹਾਨ ਬੀਬੀ ਸੀ। ਇਹ ਅੰਮ੍ਰਿਤਸਰ ਦੇ ਪਿੰਡ ਝਬਾਲ ਦੀ ਵਸਨੀਕ ਸੀ। ਇਹਨਾਂ ਨੂੰ ਗੁਰੂ ਅਰਜਨ ਪਾਤਸ਼ਾਹ ਦੇ ਸ਼ਰਧਾਲੂ ਉਪਾਸ਼ਕ ਹੋਣ ਦਾ ਮਾਣ ਪ੍ਰਾਪਤ ਸੀ। ਆਨੰਦਪੁਰ ਦੇ ਵਾਸੀ ਗੁਰੂ ਗੋਬਿੰਦ ਸਿੰਘ ਜੀ ਨੂੰ ਚਮਕੌਰ ਦੀ ਗੜ੍ਹੀ ਦੀ ਜੰਗ ਸਮੇਂ ਜੋ ਮਾਝੇ ਦੇ ਸਿੰਘ ਬੇਦਾਵਾ ਲਿਖ ਕੇ ਦੇ ਕੇ ਗਏ ਸਨ, ਉਹਨਾਂ ਨੂੰ ਇਸ ਬੀਬੀ ਮਾਈ ਭਾਗੋ ਨੇ ਹੀ ਵੰਗਾਰਿਆ ਸੀ ਕਿ ਭਗੌੜਿਓ, ਆਓ, ਚੂੜੀਆਂ ਪਾਓ ਅਤੇ ਘਰ ਦੀ ਚਾਰਦੀਵਾਰੀ ਦੇ ਅੰਦਰ ਕੈਦ ਹੋ ਜਾਓ। ਇਸ ਹਲੂਣੇ ਨੇ ਹੀ ਭਗੌੜੇ ਸਿੰਘਾਂ ਨੂੰ ਗੁਰੂ ਵੱਲ ਮੋੜਿਆ ਸੀ ਅਤੇ ਇਹਨਾਂ ਸਿੰਘਾਂ ਨੇ ਖਿਦਰਾਣੇ ਦੀ ਢਾਬ 'ਤੇ ਜੋ ਜੌਹਰ ਦਿਖਾਏ ਸਨ, ਉਸ ਕੁਰਬਾਨੀ ਸਦਕਾ ਹੀ ਗੁਰੂ ਜੀ ਨੇ ਬੇਦਾਵਾ ਪਾੜ ਕੇ ਇਹਨਾਂ ਨੂੰ ਮੁਕਤ



ਕਰਕੇ 'ਮੁਕਤੀ ਜੀਵਨ' ਬਖ਼ਸ਼ਿਆ ਸੀ।

ਮਾਈ ਭਾਗੋ ਵੀ ਇਸ ਜੰਗੇ ਮੈਦਾਨ 'ਚ ਖੂਬ ਲੜੀ ਸੀ। ਗੁਰੂ ਜੀ ਨੇ ਮਾਈ ਭਾਗੋ ਨੂੰ ਅੰਮ੍ਰਿਤ ਛਕਾ ਕੇ ਮਾਈ ਭਾਗ ਕੌਰ ਬਣਾਇਆ ਸੀ। ਇਹ ਢਿੱਲੋਂ ਗੋਤ ਦੀ ਲੋਹ ਔਰਤ ਹਮੇਸ਼ਾ ਮਰਦਾਵੇਂ ਭੇਸ ਵਿੱਚ ਰਹਿੰਦੀ ਸੀ।

ਮਾਈ ਭਾਗੋ ਦੀ ਯਾਦ ਵਿੱਚ ਨੰਦੇੜ ਵਿਖੇ ਬੁੰਗਾ ਮਾਈ ਭਾਗੋ ਕਰਕੇ ਸੁਸ਼ੋਭਿਤ ਹੈ। ਅਤੇ ਬਿਦਰ ਵਿਖੇ ਕਈ ਸੰਸਥਾਵਾਂ ਸੁਸ਼ੋਭਿਤ ਹਨ।

ਗੁਰਦੇਵ ਸਿੰਘ ਢਿੱਲੋਂ ਉਰਫ ਭਜਨਾ ਅਮਲੀ ਇੱਕ ਮੰਨਿਆ ਪ੍ਰਮੰਨਿਆ ਕਾਮੇਡੀ ਕਲਾਕਾਰ ਹੈ। ਜਲੰਧਰ ਦੂਰਦਰਸ਼ਨ 'ਤੇ ਇਹਨਾ ਦੇ ਹਾਸੇ ਨਾਲ ਭਰਪੂਰ ਪ੍ਰੋਗਰਾਮ ਆਮ ਹੀ ਆਉਂਦੇ ਰਹਿੰਦੇ ਹਨ। ਹਾਸਾ ਸਾਡੀ ਰੂਹ ਦੀ ਖ਼ੁਰਾਕ ਹੈ।

ਢਿੱਲੋਂ ਜੱਟ ਲੋਕਾਂ ਨੇ ਪਹਿਲਵਾਨੀ, ਕਬੱਡੀ, ਦੇਸ ਸੇਵਾ ਆਦਿ ਵਿੱਚ ਬਹੁਤ ਮੱਲਾਂ ਮਾਰੀਆਂ ਹਨ। ਚੈਂਪੀਅਨਸ਼ਿਪਾਂ, ਸੋਨ ਮੈਡਲ ਜਿੱਤ ਕੇ ਜਿੱਥੇ ਦੇਸ਼ ਕੌਮ ਦਾ ਨਾਂ ਰੋਸ਼ਨ ਕੀਤਾ ਹੈ ਉੱਥੇ ਆਪਣੇ ਢਿੱਲੋਂ ਗੋਤ ਨੂੰ ਵੀ ਚਾਰ ਚੰਨ ਲਾਏ ਹਨ। ਫਿਲਮੀ ਸਿਤਾਰਿਆਂ ਦੇ ਰੂਪ ਵਿੱਚ ਵੀ ਇਹਨਾਂ ਢਿੱਲਵਾਂ ਨੇ ਆਪਣੀ ਸ਼ਾਨੋ-ਸ਼ੌਕਤ ਨੂੰ ਬਹਾਲ ਰੱਖਿਆ ਹੈ। ਬੀਬੀ ਪੂਨਮ ਢਿੱਲੋਂ, ਬੀਬੀ ਉਪਾਸਨਾ ਢਿੱਲੋਂ ਅਤੇ ਮੰਗਲ ਢਿੱਲੋਂ ਇਸ ਖੇਤਰ ਦੇ ਚਮਕਦੇ ਸਿਤਾਰੇ ਹਨ।

ਬਲਜੀਤ ਢਿੱਲੋਂ ਹਾਕੀ ਦੇ ਬੜੇ ਪ੍ਰਸਿੱਧ ਖਿਡਾਰੀ ਹੋ ਨਿਬੜੇ ਹਨ। ਉਹਨਾਂ ਨੇ 2001 ਵਿੱਚ ਭਾਰਤੀ ਟੀਮ ਦੇ ਕੈਪਟਨ ਵਜੋਂ ਹਾਕੀ ਟੀਮ ਦੀ ਅਗਵਾਈ ਕੀਤੀ ਸੀ। 20 ਮਾਰਚ 2001 ਨੂੰ ਬੰਗਲਾ ਦੇਸ਼ ਵਿੱਚ ਢਾਕਾ ਦੇ ਮੈਦਾਨ ਵਿਚ ਇਸ ਮਹਾਂਨ ਖਿਡਾਰੀ ਦੀ ਸੁਚੱਜੀ ਅਗਵਾਈ ਨੇ ਭਾਰਤ ਦੇਸ਼ ਦਾ ਨਾਂਅ ਉੱਚਾ ਕਰਕੇ ਪਾਕਿਸਤਾਨੀ ਟੀਮ ਨੂੰ ਥੱਲੇ ਲਾਇਆ ਸੀ

ਸ. ਪਾਲ ਸਿੰਘ ਢਿੱਲੋਂ ਸਿੰਜਾਈ ਵਿਭਾਗ ਦੇ ਮੁੱਖ ਇੰਜਨੀਅਰ ਅਤੇ ਪੰਜਾਬ ਰਾਜ ਟਿਊਬਵੈੱਲ ਕਾਰਪੋਰੇਸ਼ਨ ਦੇ ਮੈਨੇਜਿੰਗ ਡਾਇਰੈਕਟਰ ਤੋਂ ਰਿਟਾਇਰ ਹੋਏ ਹਨ। ਆਪ ਸਰਕਾਰੀ ਜ਼ਿੰਮੇਵਾਰੀਆਂ ਦੇ ਨਾਲ-ਨਾਲ ਸਾਹਿਤਕ ਰੁਚੀਆਂ ਵੀ ਰੱਖਦੇ ਸਨ। ਇਹਨਾਂ ਨੇ ਹੇਠ ਲਿਖੀਆਂ ਪੁਸਤਕਾਂ ਸਾਹਿਤ ਦੀ ਝੋਲੀ ਪਾਈਆਂ ਹਨ :

1. ਟੇਲ ਆਫ ਟੂ ਰਿਵਰਜ਼
2. ਵਾਟਰ ਸੋਰਸਜ਼ ਡਿਵੈਲਪਮੈਂਟ ਇਨ ਨਾਰਥ ਇੰਡੀਆ
3. ਆਲਮੀ ਵਪਾਰ ਜੱਥੇਬੰਦੀ ਅਤੇ ਭਾਰਤ ਸਰਕਾਰ
4. ਮਿਡ ਸੁਪਰ ਫਲਾਈਟ ਡਰੀਮਜ਼

ਮੇਜਰ ਅਮਰਦੀਪ ਸਿੰਘ ਢਿੱਲੋਂ ਇੱਕ ਸਾਂਹਸੀ ਨੌਜਵਾਨ ਜੋ ਦੇਸ਼ ਦੀਆਂ ਸਰਹੱਦਾਂ 'ਤੇ ਰਾਖੀ ਕਰਦੇ ਆਸਾਮ ਤੋਂ ਮਨੀਪੁਰ ਨੂੰ ਬਦਲੀ ਕਰਦੇ ਹੋਏ ਅੱਤਵਾਦੀਆਂ ਦੇ ਹਮਲੇ ਵਿੱਚ

ਗੰਭੀਰ ਰੂਪ ਵਿੱਚ ਜ਼ਖ਼ਮੀ ਹੋ ਗਏ ਸਨ, ਪਰ ਹੌਸਲਾ ਨਹੀਂ ਹਾਰਿਆ। ਆਪਣੇ ਜ਼ਖ਼ਮੀ ਸਾਥੀ ਨੂੰ ਸੰਭਾਲਦੇ ਹੋਏ ਕੁਝ ਦੂਰੀ 'ਤੇ ਫੌਜੀ ਪੋਸਟ 'ਤੇ ਪੁੱਜ ਗਏ ਸਨ।

ਇਸ ਸਾਂਹਸੀ ਕੁਰਬਾਨੀ ਨੂੰ ਦੇਖ ਕੇ ਭਾਰਤ ਸਰਕਾਰ ਵੱਲੋਂ ਆਪ ਨੂੰ ਸੈਨਾ ਮੈਡਲ ਨਾਲ ਸਨਮਾਨਿਤ ਕੀਤਾ ਗਿਆ। ਹੋਰ ਵੀ ਅਨੇਕਾਂ ਨੌਜਵਾਨ ਹਨ ਜੋ ਢਿੱਲੋਂ ਗੋਤ ਨਾਲ ਸਬੰਧਿਤ ਹਨ ਅਤੇ ਦੇਸ਼ ਦੀਆਂ ਸਰਹੱਦਾਂ 'ਤੇ ਰਾਖੀ ਕਰਦੇ ਹਨ।

ਸੰਦੀਪ ਸਿੰਘ ਢਿੱਲੋਂ ਵੀਹਵੀਂ ਬਟਾਲੀਅਨ ਦਾ ਮਹਾਨ ਸੂਰਬੀਰ ਯੋਧਾ, ਕਾਰਗਿੱਲ ਦੇ ਯੁੱਧ ਸਮੇਂ ਪੁੰਛ ਖੇਤਰ ਵਿੱਚ ਤਾਇਨਾਤ ਸੀ। ਪਾਕਿਸਤਾਨੀ ਫੌਜਾਂ ਨਾਲ ਜੂਝਦਾ ਆਹਮੋ-ਸਾਹਮਣੀ ਲੜਾਈ ਵਿੱਚ ਮਿਤੀ ਦੋ ਅਗਸਤ, 1999 ਨੂੰ ਸ਼ਹੀਦੀ ਪ੍ਰਾਪਤ ਕੀਤੀ। ਇਹਨਾਂ ਦੀ ਉਮਰ ਅਜੇ ਇੱਕੀ ਸਾਲ ਦੀ ਹੀ ਸੀ। ਇਹ ਮਾਤਾ ਪਿਤਾ ਦੇ ਇਕਲੌਤੇ ਪੁੱਤਰ ਸਨ। ਸੰਦੀਪ ਢਿੱਲੋਂ ਦੀ ਯਾਦ ਨੂੰ ਸਦਾ ਯਾਦ ਰੱਖਣ ਲਈ ਸੀਨੀਅਰ ਸਕੂਲ ਪਰਸਰਾਮ ਬਠਿੰਡਾ ਦਾ ਨਾਂਅ ਇਸ ਮਹਾਨ ਸਪੂਤ ਦੇ ਨਾਂਅ ਨਾਲ ਜੋੜਿਆ ਗਿਆ ਹੈ।

ਲੈਫਟੀਨੈਂਟ ਜਨਰਲ ਜੁਗਿੰਦਰ ਸਿੰਘ ਢਿੱਲੋਂ, ਗਿਆਰ੍ਹਵੀਂ ਕੋਰ ਦੇ ਜਨਰਲ ਅਫਸਰ ਕਮਾਂਡਿੰਗ ਸਨ। ਇਹਨਾ ਦੀਆਂ ਦੇਸ਼ ਪ੍ਰਤੀ ਸੇਵਾਵਾਂ ਨੂੰ ਮੁੱਖ ਰੱਖ ਕੇ ਇਹਨਾਂ ਨੂੰ ਮਹਾਂਵੀਰ ਚੱਕਰ ਨਾਲ ਸਨਮਾਨਿਆ ਗਿਆ ਸੀ। ਪਿਛੋਕੜ ਵਿੱਚ ਅਤੇ ਵੀਹਵੀਂ ਸਦੀ ਦੀਆਂ ਮਹਾਨ ਕੁਰਬਾਨੀਆਂ ਕਰਕੇ ਇਹ ਗੋਤ ਬਹੁਤ ਉੱਘਾ ਅਤੇ ਵਿਸ਼ਾਲ ਹੋਇਆ।

*ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ ॥*
*ਤੁਧ ਬਿਨ ਰੋਗ ਰਜਾਈਆਂ ਦਾ ਓਢਣ, ਨਾਗ ਨਿਵਾਸਾਂ ਦਾ ਰਹਿਣਾ ॥*
*ਸੂਲ ਸੁਰਾਹੀ ਖੰਜਰ ਪਿਆਲਾ ਬਿੰਗ ਕਸਾਈਆਂ ਦਾ ਸਹਿਣਾ ॥*
*ਯਾਰੜੇ ਦਾ ਸਾਨੂੰ ਸੱਥਰ ਚੰਗਾ, ਭੱਠ ਖੇੜਿਆਂ ਦਾ ਰਹਿਣਾ ॥*



## ਖਾਨਦਾਨ – ਮਾਨ

ਸੰਤ ਵਿਸਾਖਾ ਸਿੰਘ ਕਰਤਾ 'ਮਾਲਵਾ ਇਤਿਹਾਸ' ਦੀ ਲਿਖਤ ਅਨੁਸਾਰ ਇਹ ਸ਼ੱਕ ਬੰਸੀ ਹੀ ਹਨ। ਇਹ ਸ਼ੱਕ ਬੰਸੀ ਲੋਕ ਈਸਾ ਤੋਂ 160 ਸਾਲ ਪਹਿਲਾਂ ਮੱਧ ਏਸ਼ੀਆ ਤੋਂ ਇੱਧਰ ਵੱਖ-ਵੱਖ ਟੋਲਿਆਂ ਦੇ ਰੂਪ ਵਿੱਚ ਆਏ ਸਨ। ਕੁਝ ਲੋਕ ਯੂਨਾਨ ਵੱਲ ਨੂੰ ਗਏ ਅਤੇ ਕੁਝ ਯੂਰਪ ਵੱਲ ਨੂੰ ਵੀ ਚਲੇ ਗਏ। ਯੂਰਪ ਦਾ ਮਹਾਨ ਸਾਹਿਤਕਾਰ ਥਾਮਸ ਵੀ ਇਹਨਾਂ ਸ਼ੱਕ ਲੋਕਾਂ ਦੀ ਅੰਸ਼ ਵਿੱਚੋਂ ਹੈ। ਉਸਦਾ ਪੂਰਾ ਨਾਂਅ ਥਾਮਸ ਮਾਨ ਹੈ। ਯੂਨਾਨੀ ਲੋਕ ਆਪਣੇ ਆਪ ਨੂੰ ਜੱਟ ਹੀ ਕਹਾਉਂਦੇ ਹਨ। ਕਨਿਸ਼ਕ ਰਾਜਾ ਦਿਗਵਿਜੇ ਕਰਨ ਵਿੱਚ ਬਹੁਤ ਮਸ਼ਹੂਰ ਰਿਹਾ ਹੈ। ਇਸਨੇ ਚੀਨ, ਤਿੱਬਤ ਨੂੰ ਜਿੱਤ ਕੇ ਆਪਣੇ ਰਾਜ ਵਿੱਚ ਸ਼ਾਮਿਲ ਕਰ ਲਿਆ ਸੀ। ਇਹ ਈਸਾ ਤੋਂ 124 ਸਾਲ ਪਹਿਲਾਂ ਦਾ ਸਮਾਂ ਹੈ। ਇਹ ਮਾਨ ਅਤੇ ਪੰਵਾਰ ਕਬੀਲੇ ਉਦੋਂ ਵੀ ਆਪਣੀ ਪ੍ਰਭੂਸੱਤਾ ਵਿੱਚ ਵਸਦੇ ਸਨ।

ਕੈਪਟਨ ਦਲੀਪ ਸਿੰਘ ਮਹਾਨ ਖੋਜੀ ਸਾਹਿਤਕਾਰ ਹਨ। ਉਹਨਾਂ ਨੇ ਆਪਣੀ ਖੋਜ ਭਰਪੂਰ ਰਚਨਾ ਵਿੱਚ ਇਹਨਾਂ ਮਾਨਾਂ ਨੂੰ ਰਾਜਪੂਤੀ ਮੂਲ ਦੇ ਸਭ ਤੋਂ ਪੁਰਾਣੇ ਕਸ਼ਤਰੀ ਲਿਖਿਆ ਹੈ। ਇਹ ਰਾਜਸਥਾਨ ਖੇਤਰ ਦੇ ਵਸਨੀਕ ਵੀ ਕੁਝ ਸਮਾਂ ਰਹੇ। ਇੱਥੋਂ ਇਹ ਮੱਧ ਪ੍ਰਦੇਸ਼ ਰਾਹੀਂ ਚੰਬਲ ਦੀਆਂ ਘਾਟੀਆਂ, ਹਰਿਆਲੀਆਂ ਵਿੱਚ ਵੀ ਇਹ ਰਹਿੰਦੇ ਰਹੇ ਹਨ। ਚੰਬਲ ਨਦੀ ਦੇ ਇਰਦ ਗਿਰਦ ਧੋਲਪੁਰੀਏ ਲੋਕਾਂ ਨੇ ਇਹਨਾਂ ਨੂੰ ਟਿਕਣ ਨਾ ਦਿੱਤਾ। ਇਹ ਮਾਨ ਕਬੀਲਾ ਲੜਾਈ ਤੋਂ ਡਰਦੇ ਮਾਰਿਆਂ ਨੇ ਅੱਜ ਦੇ ਮਾਨਸਾ ਖੇਤਰ ਵਿੱਚ ਆਪਣਾ ਰੈਣ-ਬਸੇਰਾ ਕੀਤਾ। ਇੱਥੋਂ ਦੇ ਸੁਰੱਖਿਅਤ ਖੇਤਰ ਨੂੰ ਦੇਖ ਕੇ ਇਹਨਾਂ ਨੇ ਆਪਣੇ ਬਜ਼ੁਰਗ ਮਾਨ ਦੇ ਨਾਮ 'ਤੇ ਅਤੇ ਆਪਣੀ ਵਿਰਾਸਤ ਪਦਵੀ ਸ਼ਾਹ ਨੂੰ ਮੁੱਖ ਰੱਖ ਕੇ ਮਾਨਸ਼ਾਹ ਨਗਰ ਆਬਾਦ ਕੀਤਾ। ਇਹ ਮਾਨਸ਼ਾਹ ਸਮੇਂ ਦੇ ਹੇਰ ਫੇਰ ਨਾਲ ਵਿਗੜ ਕੇ ਮਾਨਸਾ ਨਾਂਅ ਨਾਲ ਹੁਣ ਜਾਣਿਆ ਜਾਂਦਾ ਹੈ।

ਮਾਲਵਾ ਇਤਿਹਾਸ ਭਾਗ ਪਹਿਲਾ ਦੀ ਭੂਮਿਕਾ ਪੰਨਾ 147 ਅਨੁਸਾਰ ਇਹ ਚਿਰਾਂ ਤੋਂ ਮਾਨ ਕੌਮ ਦੇ ਜਿਮੀਂਦਾਰਾਂ ਦਾ ਹੈ। ਸ਼ੱਕਸਤਾਨ ਤੋਂ ਆਏ ਹੋਏ ਸ਼ਾਹੀ ਗਣ ਸਾਹੀਵਾਲ'ਕਾਲਾਕਾ ਚਾਰਯ' ਨਾਲ ਆਏ ਇਹ ਗੁਜਰਾਤ ਦੇ ਸ਼ਾਹੀ ਘਰਾਣਿਆਂ, ਰਾਜਿਆਂ ਦੀ ਬੰਸ ਨੇ ਉਜੈਨ ਨੂੰ ਹਰਾ ਕੇ ਤੀਜੀ ਸਦੀ ਈਸਵੀ ਵਿੱਚ ਮਾਨਸ਼ਾਹ ਬੰਨ੍ਹਿਆ। ਇਹ ਬਠਿੰਡਾ ਜਾਖ਼ਲ ਲਾਈਨ 'ਤੇ ਜ਼ਿਲ੍ਹਾ ਪਟਿਆਲਾ ਦੀ ਤਹਿਸੀਲ ਹੈ।

ਪਰ ਪਟਿਆਲਾ ਖੇਤਰ ਦੇ ਮਾਨ ਆਪਣੇ ਆਪ ਨੂੰ ਬਿਨੇਪਾਲ ਦੀ ਬੰਸ ਨਾਲ ਜੋੜਦੇ ਹਨ ਕਿ ਉਹ ਗੜ੍ਹ ਗਜਨੀ ਤੋਂ ਆਏ ਸਨ। ਬਿਨੇਪਾਲ ਦੇ ਚਾਰ ਲੜਕਿਆਂ ਵਿੱਚ ਮੌੜ ਪੁੱਤਰ ਦੀ ਬੰਸ ਇਹ ਮਾਨ ਹਨ।

ਮਾਲਵੇ ਵਿੱਚ ਮੌੜ ਖਾਨਦਾਨ ਇੱਕ ਮੰਨਿਆ ਪ੍ਰਮੰਨਿਆ ਖਾਨਦਾਨ ਹੈ । ਮਹਾਰਾਜਾ ਰਣਜੀਤ ਸਿੰਘ ਦੀ ਫੌਜ ਵਿੱਚ ਸ. ਧੰਨਾ ਸਿੰਘ ਬਹੁਤ ਨਿਡਰ ਸੂਰਬੀਰ ਯੋਧਾ ਸੀ ।

ਮਾਲਵਾ ਇਤਿਹਾਸ ਦੀ ਭੂਮਿਕਾ ਪੰਨਾ 55 ਭਾਗ ਪਹਿਲਾ ਅਨੁਸਾਰ ਇਹ ਮਾਨ, ਭੁੱਲਰ, ਕੌੜੇ, ਤਤਲੇ ਇੱਕ ਹੜ੍ਹ ਦੇ ਰੂਪ ਵਿੱਚ ਉੱਤਰ ਪੱਛਮ ਵੱਲੋਂ ਆਏ ਅਤੇ ਇਹ ਬਠਿੰਡਾ ਇਲਾਕੇ ਵੱਲ ਵਧੇ ਅਤੇ ਹੌਲੀ ਹੌਲੀ ਆਬਾਦ ਹੋ ਗਏ । ਇਸ ਇਲਾਕੇ ਵਿੱਚ ਇਹਨਾਂ ਨੇ ਆਪਣੀ ਚੋਧਰ ਜਮਾਈ ਅਤੇ ਨਵੀਂ ਆਬਾਦੀ ਦਾ ਮੁੱਢ ਪਿੰਡ ਆਬਾਦ ਕੀਤੇ । ਮਾਨਸਾ, ਬੁਰਜ ਮਾਨਸਾ, ਗੰਜੀ ਮਾਨਸਾ, ਬੜੀ ਮਾਨਸਾ ਆਦਿ ਇਹਨਾਂ ਦੀ ਹੀ ਅੰਸ਼ ਦੇ ਪਿੰਡ ਹਨ ।

ਮਾਲਵੇ ਵਿੱਚ ਇਹਨਾਂ ਮਾਨ, ਭੁੱਲਰਾਂ ਦੀਆਂ ਸਿੱਧੂ ਬੈਰਾੜਾਂ ਨਾਲ ਲੜਾਈਆਂ ਦਾ ਕਿੱਸਾ ਬੜਾ ਮਸ਼ਹੂਰ ਹੈ । ਜਦ ਮਾਨ ਰਾਜਸਥਾਨ ਵਿੱਚ ਪਹਿਲਾਂ ਆਬਾਦ ਹੋਏ ਸਨ, ਉਦੋਂ ਵੀ ਇਹਨਾਂ ਦੀਆਂ ਭੱਟੀਆਂ ਨਾਲ ਮੁੱਠਭੇੜਾਂ ਹੁੰਦੀਆਂ ਹੀ ਰਹਿੰਦੀਆਂ ਸਨ ।

ਸ਼ਾਹੀ ਮਾਨਾਂ ਨੇ ਕਈ ਪੀੜ੍ਹੀਆਂ ਤੱਕ ਗੁਜਰਾਤ ਵਿੱਚ ਵੀ ਰਾਜ ਕੀਤਾ ਹੈ । ਤੋਰ ਮਾਨ ਦੇ ਪੋਤਰੇ ਸਾਤ ਬਾਹਨ ਦੇ ਲੜਾਈ ਵਿੱਚ ਹਾਰ ਜਾਣ 'ਤੇ ਇਹ ਰਾਜਪੁਤਾਨੇ ਰਾਹੀਂ, ਇਸ ਗੁਰੂ ਕੇ ਮਾਲਵੇ ਵੱਲ ਵਧੇ ਅਤੇ ਜਲਦੀ ਹੀ ਇਹਨਾਂ ਨੇ ਲੁਧਿਆਣਾ, ਪਟਿਆਲਾ ਦੇ ਖੇਤਰਾਂ ਵਿੱਚ ਚੌਧਰਾਂ ਜਮਾਈਆਂ । ਇੱਥੇ ਇਹਨਾਂ ਦਾ ਟਾਕਰਾ ਕੌੜਿਆਂ ਨਾਲ ਆਮ ਹੀ ਹੁੰਦਾ ਰਹਿੰਦਾ ਸੀ । ਮਾਨ, ਭੁੱਲਰ, ਹੇਅਰ ਇੰਨ੍ਹਾਂ ਤਿੰਨਾਂ ਦੀ ਪੱਕੀ ਸੰਧੀ ਨੇ ਇਹਨਾਂ ਨੂੰ ਮਾਲਵੇ ਦੇ ਖੇਤਰ 'ਚ ਵਸਾਇਆ ਤੇ ਅੱਜ ਵੀ ਸਾਂਹਸੀ ਮਰਾਸੀ ਇਹਨਾਂ ਦੇ ਪੱਕੇ ਸਬੰਧਾਂ ਦੀਆਂ ਗੱਲਾਂ ਕਰਦੇ ਹਨ :

ਮਾਨਾਂ ਮਾਨ ਨੀ ਕੀਤਾ, ਆਪਣੀ ਚੌਧਰ ਮਾਣੀ ਦਾ ।
ਭੁੱਲਰਾਂ ਪਿਆਰ ਨੀ ਕੀਤਾ, ਆਪਣੀ ਸ਼ਾਹੀ ਸ਼ਾਣੀ ਦਾ ।
ਹੇਅਰ ਹੁਕਮ ਨੂੰ ਮੰਨ ਕੇ, ਜੋੜੀ ਬੈਠੇ ਤੰਦਾਂ ਨੂੰ ।
ਮਾਨਾਂ, ਹੇਅਰਾਂ, ਭੁੱਲਰਾਂ ਰਲਕੇ ਜਿੱਤਿਆ ਜੰਗਾਂ ਨੂੰ ।

ਇਹਨਾਂ ਪੁਰਾਣੇ ਸਬੰਧਾਂ ਨੂੰ ਦੇਖ ਕੇ ਹੀ ਇਹਨਾਂ ਨੂੰ ਮਾਲਵੇ ਦੇ ਸਭ ਤੋਂ ਪੁਰਾਣੇ ਅਤੇ ਜੱਦੀ ਪੁਸ਼ਤੀ ਜੱਟ ਆਖਿਆ ਜਾਂਦਾ ਹੈ ।

ਦਾਹੀਆ ਇੱਕ ਮਹਾਨ ਫਿਲਾਸਫਰ ਖੋਜੀ ਇਤਿਹਾਸਕਾਰ ਨੇ ਆਪਣੀ ਖੋਜ ਭਰਪੂਰ ਪੁਸਤਕ 'ਜਾਟਸ' ਵਿੱਚ ਲਿਖਿਆ ਹੈ ਕਿ ਆਰੀਆ ਲੋਕਾਂ ਵਾਂਗ ਇਹ ਮਾਨ, ਭੁੱਲਰ, ਕਬੀਲੇ ਅਨੇਕਾਂ ਥਾਂ ਵਸੇ ਅਤੇ ਉੱਜੜੇ । ਆਖ਼ਰ ਇਹ ਗੁਜਰਾਤ ਵਿੱਚ ਵਸ ਗਏ ਅਤੇ ਨਾਲ ਹੀ ਮਹਾਰਾਸ਼ਟਰ ਵਿੱਚ ਵੀ ਆਬਾਦ ਹੋਏ । ਇਹਨਾਂ ਦੇ ਰਾਜਾਸ਼ਾਹੀ ਘਰਾਣੇ ਵਿੱਚ ਵਰਧਮਾਨ, ਰੁਧਰਮਾਨ ਜਿਹੇ ਪ੍ਰਤਾਪੀ, ਬਲਵਾਨ, ਸੂਰਬੀਰ ਰਾਜੇ ਹੋਏ ਹਨ । ਇਹਨਾਂ ਮਾਨ ਰਾਜਿਆਂ ਨੂੰ



ਗੰਧਰਵ ਕਬੀਲੇ ਵੀ ਲਿਖਿਆ ਹੋਇਆ ਹੈ । ਇਹ ਵਿਸ਼ਨੂੰ ਪੁਰਾਣ ਦੀ ਮੱਤ ਹੈ ।

ਇਹ ਮਾਨ ਗੋਤੀ ਜੱਟ ਤਕਰੀਬਨ ਸਾਰੇ ਹੀ ਪੰਜਾਬ ਵਿੱਚ ਫੈਲੇ ਹੋਏ ਹਨ । ਕਿਸੇਇਲਾਕੇ ਵਿੱਚ ਮਾਨਸ਼ਾਹੀਏ ਅਤੇ ਕਈ ਇਲਾਕਿਆਂ ਵਿੱਚ ਮੌੜ ਮਾਨ ਆਬਾਦ ਹਨ । ਲੁਧਿਆਣੇ ਦੇ ਇਲਾਕੇ ਵਿੱਚ ਇਹ ਮਾਨ ਦੁਰਾਹਾ, ਸ਼ੇਖ਼ ਦੌਲਤ, ਕੁੰਮ ਕਲਾਂ, ਚੌਂਕੀ ਮਾਨ ਅਤੇ ਮਾਨ ਆਦਿ ਪਿੰਡਾਂ ਵਿੱਚ ਇਹਨਾਂ ਦੀ ਆਬਾਦੀ ਹੈ । ਮਾਝੇ ਵਿੱਚ ਇਹ ਮਾਨ ਕਾਫੀ ਗਿਣਤੀ ਵਿੱਚ ਆਪਣੀ ਪ੍ਰਭੂਸੱਤਾ ਜਮਾਈ ਬੈਠੇ ਹਨ । ਜਲਾਲ ਉਸਮਾ, ਫੇਰੂ ਮਾਨ, ਮਾਨਾਂਵਾਲਾ ਇਹਨਾਂ ਦੀ ਆਬਾਦੀ ਵਾਲੇ ਪਿੰਡ ਹਨ । ਸੰਗਰੂਰ ਵਿੱਚ ਸੱਤਜਮਾਨਾਂ ਅਤੇ ਫਤਿਹਗੜ੍ਹ ਦੇ ਇਲਾਕੇ ਵਿੱਚ ਕਿਲ੍ਹਾ ਹਰਨਾਮ ਸਿੰਘ ਤਲਾਣੀਆਂ, ਇਹ ਮਾਨ ਸਰਦਾਰਾਂ ਦੇ ਪਿੰਡ ਹਨ । ਇਹ ਮਾਨ ਸਰਦਾਰ ਕਰਕੇ ਜਾਣੇ ਜਾਂਦੇ ਹਨ । ਮੌੜ ਠਾਹੜ, ਸਹੋਲੇਵਾਲਾ ਫਿਰੋਜ਼ਪੁਰ ਇਲਾਕੇ ਦੇ ਪਿੰਡ ਹਨ ।

ਇਹਨਾਂ ਦੀਆਂ ਕਬੀਲਿਆਂ ਨਾਲ ਲੜਾਈਆਂ ਬਹੁਤ ਹੋਈਆਂ ਹਨ । ਜਿੰਨ੍ਹਾਂ ਵਿੱਚ ਇਹਨਾਂ ਨੇ ਆਪਣੇ ਕਈ ਪਿੰਡ ਵੀ ਗਵਾਏ ਹਨ । ਬੀਦੋਵਾਲ ਬੈਰਾੜ ਭਾਈਚਾਰੇ ਦਾ ਗੜ੍ਹ ਇਲਾਕਾ ਸੀ । (ਇਸ ਬੀਦੋਵਾਲ ਵਿਖੇ ਹੀ 1472 ਬਿਕ੍ਰਮੀ ਨੂੰ ਬੈਰਾੜ ਸਰਦਾਰ ਦੀ ਮੌਤ ਹੋਈ ਸੀ । ਇਹ ਬੈਰਾੜ ਫੁਰਤੀਲਾ ਅਤੇ ਕਾਬੂ ਦਿਮਾਗ ਦਾ ਮਾਲਕ ਸੀ । ਇਸਨੇ ਆਪਣੀ ਸ਼ਕਤੀ ਦੇ ਕ੍ਰਿਸ਼ਮੇ ਦਿਖਾ ਕੇ ਬਹੁਤ ਸਾਰੇ ਯੋਧਿਆਂ ਨੂੰ ਆਪਣੇ ਮਗਰ ਲਾ ਲਿਆ ਸੀ । ਇਸਨੇ 1399 ਵਿੱਚ ਫਖ਼ਰਸਰ ਖੇੜੀ ਦੇ ਸਥਾਨ 'ਤੇ ਭੱਟੀਆਂ ਨਾਲ ਯੁੱਧ ਲੜਿਆ ਸੀ ਅਤੇ ਜਿੱਤ ਪ੍ਰਾਪਤ ਕੀਤੀ ਸੀ । ਮਹਿਮੂਦ ਤੁਗਲਕ ਜਿਹੇ ਇਸ ਤੋਂ ਕੰਨ ਭੰਨਦੇ ਸਨ ।

ਇਹਨਾਂ ਬੈਰਾੜਾਂ ਦੇ ਸਿਦਕ ਭਰੋਸੇ ਅਤੇ ਸਿਰੜ ਦੀ ਗੱਲ ਗੁਰੂ ਗੋਬਿੰਦ ਸਿੰਘ ਨੇ ਆਪਣੀ ਰਚਿਤ ਬਾਣੀ ਅੰਮ੍ਰਿਤ ਸਵੈਯੇ ਵਿੱਚ ਇਹਨਾਂ ਬੈਰਾੜਾਂ ਦਾ ਢੁਕਵਾਂ ਜ਼ਿਕਰ ਕੀਤਾ ਹੈ । ਜਿਵੇਂ :

ਬੀਰ ਅਪਾਰ ਬਡੇ ਬਰਿਆਰ
ਅਬਿਚਾਰਹ ਸਾਰ ਕੀ ਧਾਰ ਭਛੱਯਾ
ਤੋਰਤ ਦੇਸ ਮਲਿੰਦ ਮਵਾਸਨ
ਅਤੇ ਰਾਜਾਨ ਕੇ ਮਾਨ ਮਲੱਯਾ ॥

ਇਹਨਾਂ ਬੈਰਾੜਾਂ ਦੀ ਸਿਫਤ ਗੁਰੂ ਸਾਹਿਬ ਨੇ ਇੱਕ ਬਹੁਤ ਹੀ ਚਰਚਿਤ ਪੱਤਰ 'ਜ਼ਫਰਨਾਮਾ' ਜੋ ਫਾਰਸੀ ਭਾਸ਼ਾ ਵਿੱਚ ਲਿਖਿਆ ਗਿਆ ਹੈ ਵਿੱਚ ਵੀ ਕੀਤੀ ਹੈ, ਜਿਸ ਦੀਆਂ ਲਾਈਨਾਂ ਹਨ :

ਚਿਤ ਸ਼ਰੀਰਫ ਦਰ ਕਸਬਹ ਕਾਂਗੜ ਕੁਕਦ
ਵਜਾਂ ਪਸ ਮੁਲਾਕਾਤ ਬਾਹਮ ਚਿਤ ਸ਼ਵਦ
ਨਾ ਜਰੱਹ ਦਰੀ ਗਾਹਿ ਖਤਰਾ ਤੁਰਾਸਿਤ
ਹਮਹ ਕੌਮਿ ਬੈਰਾੜ ਹੁਕਮੇਂ ਮਰਾਸਤ ।

ਇਸ ਬੀਦੋਵਾਲ ਨੇੜੇ ਹੀ ਇਹਨਾਂ ਮਾਨਾਂ ਦਾ ਇੱਕ ਪਿੰਡ ਮਾਨ ਸੀ ਜੋ ਲੜਾਈ ਵਿੱਚ ਇਹਨਾਂ ਬੈਰਾੜ ਸਿੱਧੂਆਂ ਨੇ ਜਿੱਤ ਲਿਆ ਸੀ । ਅੱਜ ਕਲ ਇਸ ਮਾਨਾਂ ਪਿੰਡ ਵਿੱਚ ਸਿੱਧੂ ਬੈਰਾੜਾਂ ਦੀ ਹੀ ਵਸੋਂ ਹੈ ।

1947 ਤੋਂ ਪਹਿਲਾਂ ਪੂਰਬੀ ਜਾਂ ਪੱਛਮੀ ਪੰਜਾਬ ਨਾਂਅ ਦੀ ਕੋਈ ਫਰਕ ਵਾਲੀ ਗੱਲ ਨਹੀਂ ਸੀ । ਆਜਾਦੀ ਤੋਂ ਬਾਦ ਗੁਜਰਾਂਵਾਲਾ, ਲਾਹੌਰ, ਸਿਆਲਕੋਟ, ਕੰਗ ਇਹ ਮਾਨਸ਼ਾਹੀਆਂ ਦੇ ਗੜ੍ਹ ਪਿੰਡ ਪਾਕਿਸਤਾਨ ਵਿੱਚ ਚਲੇ ਗਏ । ਜੇ ਪੱਛਮੀ ਪੰਜਾਬ ਨੂੰ ਮਾਨ ਗੋਤੀਆਂ ਦਾ ਘਰ ਕਹਿ ਲਿਆ ਜਾਵੇ ਤਾਂ ਕੋਈ ਅਤਿਕਥਨੀ ਨਹੀਂ ਹੋਵੇਗੀ । ਇਹ ਸਿਆਣੇ-ਸੰਜਮੀ ਲੋਕਾਂ ਦਾ ਗੋਤ ਹੈ । ਇਹਨਾਂ ਨੇ ਬਹੁਤ ਤਰੱਕੀ ਕੀਤੀ ਹੈ ।

ਸ. ਧੰਨਾ ਸਿੰਘ ਮਾਨ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਦਾ ਇੱਕ ਨਿਧੜਕ, ਨਿਡਰ, ਸੂਰਬੀਰ ਯੋਧਾ ਹੋਇਆ । ਜਦ 1775 ਬਿਕ੍ਰਮੀ ਵਿੱਚ ਖਾਲਸੇ ਨੇ ਮੁਲਤਾਨ ਫਤਿਹ ਕੀਤੀ ਸੀ ਤਾਂ ਨਵਾਬ ਮੁਜ਼ੱਫਰ ਖਾਂ ਦਾ ਇਸ ਆਗੂ ਨੇ ਸਿਰ ਕਲਮ ਕੀਤਾ ਸੀ ।

ਮਹਾਰਾਜਾ ਰਣਜੀਤ ਸਿੰਘ ਦਾ ਇੱਕ ਮਹਾਨ ਜਰਨੈਲ ਸੂਰਬੀਰ ਬਹਾਦਰ ਯੋਧਾ ਬੁੱਧ ਸਿੰਘ ਮਾਨ ਸੀ । ਜਿਸਦੀ ਖਾਲਸਾ ਰਾਜ ਵਿੱਚ ਮਹਾਨ ਕੁਰਬਾਨੀ ਸੀ ।

ਇਸੇ ਹੀ ਬੰਸ ਵਿੱਚੋਂ ਸ. ਜੁਗਿੰਦਰ ਸਿੰਘ ਮਾਨ ਹੋਇਆ । ਜਿਸ ਦਾ ਸਪੁੱਤਰ ਸ. ਸਿਮਰਨਜੀਤ ਸਿੰਘ ਮਾਨ ਹੋਏ ਹਨ । ਜਿੰਨ੍ਹਾਂ ਨੂੰ ਇੱਕ ਮਹਾਨ ਤਿਆਗੀ ਹੋਣ ਦਾ ਮਾਣ ਸਤਿਕਾਰ ਹਾਸਿਲ ਹੈ । ਸੰਨ 1984 ਵਿੱਚ ਹੋਏ ਬਲਿਊ ਸਟਾਰ ਐਕਸ਼ਨ ਉਪਰੰਤ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਬੇਅਦਬੀ ਨਾ ਸਹਾਰਦੇ ਹੋਏ ਆਪ ਪੁਲਿਸ ਵਿਭਾਗ (ਆਈ.ਪੀ.ਐਸ) ਦੀ ਨੌਕਰੀ ਤਿਆਗ ਕੇ ਸਿੱਖ ਕੌਮ ਦੀ ਸੇਵਾ ਲਈ ਸਿਆਸਤ ਵਿੱਚ ਆ ਗਏ । ਆਪਣਾ ਵੱਖਰਾ ਅਕਾਲੀ ਦਲ (ਅੰਮ੍ਰਿਤਸਰ) ਬਣਾ ਕੇ ਇਸ ਦੇ ਪ੍ਰਧਾਨ ਬਣੇ ਹੋਏ ਹਨ । 1998, ਵਿੱਚ ਆਪ ਦੂਜੀ ਵਾਰ ਲੋਕ ਸਭਾ ਦੇ ਮੈਂਬਰ ਬਣੇ ਹਨ । ਸਿੱਖਾਂ ਦੇ ਧਾਰਮਿਕ ਮਸਲਿਆਂ ਨੂੰ ਬੜੀ ਗੰਭੀਰਤਾ ਨਾਲ ਨਜਿੱਠਣ ਦੇ ਯਤਨ ਕਰਦੇ ਹਨ ।

ਜਨਰਲ ਐਚ.ਆਰ.ਐਸ. ਮਾਨ ਪੱਛਮੀ ਕਮਾਨ ਦੇ ਚੀਫ ਆਫ ਸਟਾਫ ਹਨ । ਇਹਨਾਂ ਨੇ ਸੰਨ 1995 ਵਿੱਚ ਅਤਿ ਵਿਸ਼ਿਸ਼ਟ ਸੇਵਾ ਮੈਡਲ ਪ੍ਰਾਪਕ ਕੀਤਾ ਸੀ । ਇਹ ਗਾਜ਼ਾਪੱਟੀ ਵਿੱਚ ਸੰਯੁਕਤ ਰਾਸ਼ਟਰ ਸ਼ਾਹੀ ਸੈਨਾ ਵਿੱਚ ਵੀ ਤਾਇਨਾਤ ਰਹਿ ਚੁੱਕੇ ਹਨ ।



ਫਿਲਮੀ ਸਿਤਾਰਾ ਅਤੇ ਮੰਨਿਆ ਪ੍ਰਮੰਨਿਆ ਲੋਕ ਗਾਇਕ ਗੁਰਦਾਸ ਮਾਨ ਵੀ ਇਸ ਗੋਤ ਨਾਲ ਸਬੰਧਿਤ ਆਪਣੀ ਇੱਕ ਵੱਖਰੀ ਜਿਹੀ ਪਹਿਚਾਣ ਬਣਾਈ ਬੈਠਾ ਹੈ । ਕਈ ਪੰਜਾਬੀ ਫਿਲਮਾਂ ਵਿੱਚ ਇਹ ਮਾਨ ਆਪਣੀ ਕਲਾ ਦਾ ਪ੍ਰਦਰਸ਼ਨ ਕਰ ਚੁੱਕਾ ਹੈ । ਇਸ ਮਾਨ ਨੂੰ ਇਸਦੇ ਉਪਾਸ਼ਕ ਸੁਰਾਂ ਦਾ ਬਾਦਸ਼ਾਹ ਵੀ ਕਹਿੰਦੇ ਹਨ । ਇਸ ਨੇ ਪੰਜਾਬੀ ਸਭਿਆਚਾਰ ਨੂੰ ਜਿਉਂਦਾ ਰੱਖਣ ਲਈ ਆਪਣੀ ਮਾਂ-ਬੋਲੀ ਵਿੱਚ ਅਨੇਕਾਂ ਹੀ ਲੋਕ ਸਭਿਆਚਾਰ ਨੂੰ ਯਾਦ ਕਰਾਉਂਦੇ ਗੀਤ ਰਿਕਾਰਡ ਕਰਵਾਏ ਹਨ ।

ਭਗਵੰਤ ਮਾਨ ਹਾਸਰਸ ਦਾ ਬਾਦਸ਼ਾਹ ਹੈ । ਇਸਦੀ ਕਾਮੇਡੀ ਕਲਾਂ ਨੇ ਹਰ ਇਨਸਾਨ ਨੂੰ ਹਾਸਾ ਵੰਡਿਆ ਹੈ । ਇਸ ਦਾ ਕਥਨ ਹੈ ਕਿ ਹਾਸਾ ਨਿਰਾ ਮਨ ਨੂੰ ਖ਼ੁਸ਼ ਕਰਨ ਲਈ ਹੀ ਹੁੰਦਾ ਹੈ, ਇਹ ਸਾਡੀ ਰੂਹ ਦੀ ਖ਼ੁਰਾਕ ਵੀ ਹੈ । ਜੇ ਹੱਸਿਆ ਨਾ ਜਾਵੇ ਤਾਂ ਸਾਡੀ ਰੂਹ ਨਿਰਾਸ਼ ਹੋ ਜਾਂਦੀ ਹੈ । ਨਿਰਾਸ਼ ਰੂਹਾਂ ਕਦੇ ਵੀ ਮੰਜਿਲੇ ਮਕਸੂਦ 'ਤੇ ਨਹੀਂ ਪਹੁੰਚਦੀਆਂ । ਇਹ ਭਗਵੰਤ ਮਾਨ ਰੂਹਾਂ ਨੂੰ ਖ਼ੁਸ਼ੀਆਂ ਵੰਡਣ ਵਾਲਾ ਨਾਲ ਹੀ ਨਾਲ ਸਮਾਜਿਕ ਕੁਰੀਤੀਆਂ ਤੇ ਪ੍ਰਸ਼ਾਸਨਿਕ ਬੇਇਨਸਾਫੀਆਂ 'ਤੇ ਵੀ ਸੁਧਾਰਵਾਦੀ ਢੰਗ ਨਾਲ ਕਰਾਰੀਆਂ ਚੋਟਾਂ ਲਾਉਂਦਾ ਹੈ ।

ਗੁਰਸੇਵਕ ਮਾਨ ਅਤੇ ਹਰਭਜਨ ਮਾਨ ਭਰਾਵਾਂ ਨੇ ਗਾਇਕੀ ਦੇ ਖੇਤਰ ਵਿੱਚ ਚੰਗੀ ਮਾਣ-ਇੱਜ਼ਤ ਖੱਟੀ ਹੈ ।

ਗੁਰਦੇਵ ਸਿੰਘ ਮਾਨ ਵੀ ਚੰਗੇ ਲੋਕ ਗਾਇਕਾਂ ਵਿੱਚ ਗਿਣੇ ਜਾਂਦੇ ਹਨ । ਇਹਨਾਂ ਨੇ ਆਪਣੇ ਖੇਤਰ ਵਿੱਚ ਚੰਗਾ ਮਾਣ ਸਤਿਕਾਰ ਪ੍ਰਾਪਤ ਕੀਤਾ ਹੈ ।

ਇਹਨਾਂ ਮਾਨਾ ਵਿੱਚੋਂ ਹੀ ਸ. ਪ੍ਰਿਥੀ ਪਾਲ ਸਿੰਘ ਅਤੇ ਸ. ਭੁਪਿੰਦਰ ਸਿੰਘ ਮਾਨ ਬੜੀ ਮਸ਼ਹੂਰ ਹਸਤੀ ਹਨ । ਇਹ ਸਿੱਖਾਂ ਵੱਲੋਂ ਆਇਨ ਸਾਜ਼ ਅਸੈਂਬਲੀ ਦੇ ਮੈਂਬਰ ਅਤੇ ਮਗਰੋਂ ਪੈਪਸੂ ਵਿੱਚ ਫਰੰਟ ਦੀ ਵਜਾਰਤ ਵੇਲੇ ਰੈਵਿਨਿਊ ਮਨਿਸਟਰ ਰਹੇ ਹਨ । ਇਹਨਾਂ ਮਾਨਾਂ ਵਿੱਜ ਜੱਥੇਦਾਰ ਸੰਪੂਰਨ ਸਿੰਘ ਰਾਮਾ ਪੈਪਸੂ ਦੇ ਮਸ਼ਹੂਰ ਅਕਾਲੀ ਲੀਡਰ ਸਨ ।

ਸੁਰਿੰਦਰ ਪਾਲ ਸਿੰਘ ਮਾਨ, ਮੈਂਬਰ ਪਬਲਿਕ ਸਰਵਿਸ ਕਮਿਸ਼ਨ ਤੇ ਸ. ਬਲਦੇਵ ਸਿੰਘ ਮਾਨ ਰਾਜ ਮੰਤਰੀ ਬੜੀ ਮਸ਼ਹੂਰ ਹਸਤੀ ਹਨ । ਇਸੇ ਕਰਕੇ ਗਰਿਫਨ ਸਾਹਿਬ ਨੇ ਆਪਣੀ ਤਾਰੀਖ਼ ਵਿੱਚ ਲਿਖਿਆ ਹੈ ਕਿ ਇਹ ਮਾਨ ਲੋਕ ਬੜੇ ਬਹਾਦਰ ਹੁੰਦੇ ਹਨ ।

ਡਾ: ਤੇਜਵੰਤ ਸਿੰਘ ਮਾਨ ਇੱਕ ਬਹੁਪੱਖੀ ਸ਼ਖ਼ਸੀਅਤ ਦੇ ਮਾਲਕ ਇੱਕ ਮਹਾਨ ਫਿਲਾਸਫਰ ਹਨ । ਇਹਨਾਂ ਨੇ ਅਨੇਕਾਂ ਵਿਸ਼ਿਆਂ 'ਤੇ ਆਪਣੀ ਕਲਮ ਚਲਾਈ ਹੈ ਅਤੇ ਪੰਜਾਬੀ ਮਾਂ-ਬੋਲੀ ਨੂੰ ਸਿਦਕ ਅਤੇ ਸਿਰੜ ਨਾਲ ਘਾਲਣਾ ਘਾਲ ਕੇ ਇਸਦੀ ਝੋਲੀ ਵਿੱਚ ਅਨੇਕਾਂ ਵਿਸ਼ਿਆਂ ਦੀਆਂ ਸਾਹਿਤਕ ਕਿਰਤਾਂ ਪਾਈਆਂ ਹਨ ।

## ਖਾਨਦਾਨ – ਹੇਅਰ

ਅੰਗਰੇਜ ਇਤਿਹਾਸਕਾਰ ਸਰ ਡੈਂਜ਼ਿਲ ਇਬੈਟਸਨ ਅਤੇ ਸਰ ਐਡਵਰਡ ਮੈਕਸਲਾਗਨ ਦੁਆਰਾ ਭਾਰਤ ਦੀ ਪਹਿਲੀ ਮਰਦਮਸ਼ੁਮਾਰੀ ਦੀ ਰਿਪੋਰਟ 'ਏ ਗਲਾਸਰੀ ਆਫ ਦੀ ਟਰਾਈਬਜ਼ ਐਂਡ ਕਾਸਟਸ ਆਫ ਦੀ ਪੰਜਾਬ ਐਂਡ ਨਾਰਥ ਵੈਸਟ ਫਰੰਟੀਅਰ ਪ੍ਰੋਵਿਸਜ਼ ਰਾਹੀਂ ਦਰਸਾਇਆ ਗਿਆ ਹੈ ਕਿ ਹੇਅਰ, ਮਾਨ, ਭੁੱਲਰ ਆਪਣੇ ਆਪ ਨੂੰ ਅਸਲੀ ਜੱਟ ਹੋਣ ਦਾ ਦਾਅਵਾ ਕਰਦੇ ਹਨ ਜੋ ਭੋਲੇ ਨਾਥ ਦੀਆਂ ਜਟਾਂ 'ਚੋਂ ਪੈਦਾ ਹੋਏ ਹਨ ।

ਕਈ ਦੰਦ ਕਥਾਵਾਂ ਇਹਨਾਂ ਦੇ ਜਨਮ ਸਬੰਧੀ ਜੁੜੀਆਂ ਹੋਈਆਂ ਹਨ । ਜੋ ਉਸ ਸਮੇਂ ਦੇ ਅਨਪੜ੍ਹ ਲੋਕਾਂ ਨੂੰ ਸੱਚੀਆਂ ਵੀ ਜਾਪਦੀਆਂ ਸਨ । ਪਰ ਅੱਜ ਦੇ ਵਿਗਿਆਨਕ ਯੁੱਗ ਵਿੱਚ ਇਹ ਥੋਥੀਆਂ ਹੀ ਜਾਪਦੀਆਂ ਹਨ । ਇਹਨਾਂ ਦੇ ਜਨਮ ਦੇ ਸੰਦਰਭ ਵਿੱਚ ਇੱਕ ਬਹੁਤ ਹੀ ਚਰਚਿਤ ਦੰਦ ਕਥਾ ਹੈ ਕਿ ਇੱਕ ਵਾਰ ਸ਼ਿਵਜੀ ਭੋਲੇ ਨਾਥ ਆਪਣੀ ਰੰਗਣਾ ਵਿੱਚ ਮਸਤ ਹੋਏ ਜਾ ਰਹੇ ਸਨ । ਉਹਨਾਂ ਦੀਆਂ ਜਟਾਂ ਵਿੱਚੋਂ ਇੱਕ ਗੁੱਛਾ ਜਿਹਾ ਥੱਲੇ ਡਿੱਗ ਪਿਆ । ਕੁਝ ਲੋਕਾਂ ਨੇ ਉਸ ਗੁੱਛੇ ਨੂੰ ਉਧੇੜਨ ਦੀ ਕੋਸ਼ਿਸ਼ ਕੀਤੀ ਅਤੇ ਪਰਖਣਾ ਚਾਹਿਆ ਪਰ ਇਹ ਗੁੱਛਾ ਇੱਕ ਸਖ਼ਤ ਗੋਲਾ ਜਿਹਾ ਬਣ ਗਿਆ । ਆਖ਼ਰ ਇਸ ਸਖ਼ਤ ਗੋਲੇ ਨੂੰ ਇਹਨਾਂ ਨੇ ਕੁਹਾੜੇ ਨਾਲ ਪਾੜਨ ਦੀ ਕੋਸ਼ਿਸ਼ ਕੀਤੀ ਤਾਂ ਇਸ ਵਿੱਚ ਇੱਕ ਚੀਰ ਜਿਹਾ ਪੈ ਗਿਆ ਤਾਂ ਸਮਕਾਲੀ ਪਾਰਖੂਆਂ ਨੇ ਇੱਕੋ ਰਟ ਲਾ ਕੇ ਪੁਕਾਰਨਾ ਸ਼ੁਰੂ ਕਰ ਦਿੱਤਾ :

ਬੋਲੋ ਭੋਲੇ ਨਾਥ ਪਿਆਰੇ,

ਅੱਗੋਂ ਉਸ ਗੋਲੇ ਵਿੱਚੋਂ ਆਵਾਜ ਆਈ :

ਹਾਂ ਮੇਰੇ ਪਿਆਰੇ ਸਾਲੇ ।

ਇਸ ਧਾਰਨਾ ਨੂੰ ਮੁੱਖ ਰੱਖਕੇ ਆਮ ਦੰਦ ਕਥਾ ਹੈ ਕਿ ਜੱਟ ਸ਼ਿਵਜੀ ਦੀਆਂ ਉਹਨਾਂ ਡਿੱਗੀਆਂ ਜਟਾਂ ਵਿੱਚੋਂ ਹੀ ਪੈਦਾ ਹੋਏ ਹਨ । ਇਸ ਕਰਕੇ ਜੱਟ ਦਾ ਮੂੰਹ ਕੁਹਾੜੇ ਨਾਲ ਪਾਟਿਆ ਕਿਹਾ ਜਾਂਦਾ ਹੈ । ਹੋਰ ਵੀ ਅਨੇਕਾਂ ਕਿਸਮ ਦੀਆਂ ਇਸ ਤਰ੍ਹਾਂ ਦੀਆਂ ਦੰਦ ਕਥਾਵਾਂ ਹਨ ਜੋ ਅੱਜ ਦੀ ਵਿਗਿਆਨਕ ਕਸਵੱਟੀ ਤੇ ਪੂਰੀਆਂ ਨਹੀਂ ਉੱਤਰਦੀਆਂ ।

ਹਾਂ ਇੱਕ ਗੱਲ ਜਰੂਰ ਹੈ ਕਿ ਖੋਜ ਵਿੱਚ ਕਿਸੇ ਦੀਆਂ ਵੀ ਭਾਵਨਾਵਾਂ ਨੂੰ ਠੇਸ ਨਹੀਂ ਪਹੁੰਚਾਈ ਜਾਂਦੀ । ਉਸ ਸਮੇਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਮੁੱਖ ਰੱਖ ਕੇ ਇਹਨਾਂ ਲੇਖਕਾਂ ਨੇ ਇਹਨਾਂ ਦੰਦ ਕਥਾਵਾਂ ਨੂੰ ਲਿਖ ਦਿੱਤਾ ਹੋਵੇ । ਪਰ ਅਸਲੀਅਤ ਇਹ ਹੀ ਹੋ ਸਕਦੀ ਹੈ ਕਿ ਇਹ ਹੇਅਰ, ਮਾਨ, ਭੁੱਲਰ ਸ਼ਿਵਜੀ ਭੋਲੇ ਨਾਥ ਦੇ ਉਪਾਸ਼ਕ (ਭਗਤ) ਹੋਣ ਅਤੇ ਇਹ ਆਪਣਾ ਪਿਤਾਮਾ ਧਾਰਮਿਕ ਰੁਚੀਆਂ ਅਨੁਸਾਰ ਇਸ ਭੋਲੇ ਨਾਥ ਨੂੰ ਹੀ ਮੰਨਦੇ ਹੋਣ । ਅੱਜ ਇੱਕੀਵੀਂ ਸਦੀ ਚੱਲ ਰਹੀ ਹੈ । ਵਿਗਿਆਨਕ ਸੋਚ ਚੰਦ ਤਾਰਿਆਂ 'ਤੇ ਪਹੁੰਚ ਗਈ ਹੈ ਪਰ



ਅੱਜ ਵੀ ਤਾਂ ਲੱਖਾਂ ਹਜਾਰਾਂ ਵਿੱਚ ਲੋਕ ਹਨ ਜੋ ਆਪਣਾ ਪਿਤਾਮਾ ਇਸ ਸ਼ਿਵਜੀ ਨੂੰ ਮੰਨਦੇ ਹਨ ।

ਸੰਤ ਵਿਸਾਖਾ ਸਿੰਘ ਮਾਲਵਾ ਇਤਿਹਾਸ ਭਾਗ ਪਹਿਲਾ ਦੀ ਭੂਮਿਕਾ ਪੰਨਾ 52 'ਤੇ ਲਿਖਦਾ ਹੈ ਕਿ 150 ਈ: ਪੂਰਬ ਬਾਖ਼ਤਰ ਵਾਲਿਆਂ ਵਿੱਚੋਂਮਾਨਿੰਦਰ ਨੇ ਮਾਲਵੇ ਨੂੰ ਆਪਣੇ ਅਧਿਕਾਰ ਵਿੱਚ ਕਰ ਲਿਆ ਅਤੇ ਮਥਰਾ ਨੂੰ ਜਿੱਤਦਾ ਹੋਇਆ ਕਨੌਜ ਦੇ ਰਾਜਾ ਪੁਸ਼ਿਆ ਮਿੱਤਰ ਨਾਲ ਜਾ ਭਿੜਿਆ । ਪਰ ਉਸ ਤੋਂ ਮਾਰ ਖਾ ਕੇ ਫਿਰ ਮਥਰਾ ਵਿੱਚ ਵਾਪਿਸ ਆ ਗਿਆ । ਇਸ ਸਮੇਂ ਥੋੜ੍ਹੇ ਜਿਹੇ ਚਿਰ ਤੱਕ ਮਾਲਵੇ ਦੇ ਗਣ ਯੂਨਾਨੀ ਰਾਜ ਹੇਠਾਂ ਸਾਂਝੀਵਾਲਤਾ ਦੇ ਰੂਪ ਵਿੱਚ ਵਿਰਾਜਦੇ ਰਹੇ । ਇਸ ਮਾਨਿੰਦਰ ਰਾਜੇ ਨਾਲ ਹੇਅਰ, ਮਾਨ, ਭੁੱਲਰ ਆਦਿ ਜੱਟ ਬਹੁਤ ਸਾਰੀ ਗਿਣਤੀ ਵਿੱਚ ਇੱਥੇ ਹੀ ਵਸ ਗਏ ਅਤੇ ਚੋਖੇ ਸਮੇਂ ਪਿੱਛੋਂ ਇਸ ਦੇਸ਼ ਦੇ ਚੌਧਰੀ ਬਣ ਰਹਿਣ ਲੱਗੇ ।

ਰਾਜਾ ਮਾਨਿੰਦਰ ਸ਼ੱਕ ਬੰਸੀਬਾਖ਼ਤਰ ਵਾਲਿਆਂ ਵਿੱਚੋਂ ਸੀ । ਇਸ ਕਰਕੇ ਹੇਅਰ, ਮਾਨ, ਭੁੱਲਰਾਂ ਨੂੰ ਵੀ ਸ਼ੱਕ ਬੰਸੀ ਹੀ ਕਿਹਾ ਜਾ ਸਕਦਾ ਹੈ । ਕਿਉਂਕਿ ਲਵਪੁਰ ਵਿੱਚੋਂ ਉਠ ਕੇ ਰਾਜਾ ਮਾਨਿੰਦਰ ਨਾਲ ਇਹ ਹੀ ਕੌਮਾਂ ਮਾਲਵਾ ਵਿੱਚ ਆਈਆਂ ਸਨ ।

ਜੱਟਾਂ ਦੀਆਂ ਬਹੁਤੀਆਂ ਜਾਤੀਆਂ ਮੱਧ ਏਸ਼ੀਆ ਤੇ ਸ਼ੱਕਸਤਾਨ ਦੇ ਖੇਤਰ ਤੋਂ ਹੀ ਆਈਆਂ ਹੋਈਆਂ ਹਨ । ਇਹਨਾਂ ਹੇਅਰਾਂ, ਮਾਨ, ਭੁੱਲਰਾਂ ਦਾ ਪਿਛੋਕੜ ਸਾਕਾਦੀਪ ਸਿੰਧ ਤੋਂ ਪਰ੍ਹੇ ਹੈ । ਜਿੱਥੋਂ ਇਹ 150 ਈ: ਪੂਰਬ ਵਿੱਚ ਚੱਲੇ ਅਤੇ ਇਹਨਾਂ ਦਾ ਚੰਡ ਪ੍ਰਦਿਉਤ ਨਾਲ ਉਜੈਨੀ ਦੇ ਸਥਾਨ ਤੇ ਘਮਸਾਨ ਦਾ ਯੁੱਧ ਹੋਇਆ ਅਤੇ ਇਹਨਾਂ ਸ਼ੱਕਸਤਾਨੀਆਂ ਨੇ ਚੰਡ ਰਾਜਾ ਤੋਂ ਉਜੈਨੀ ਖੋਹ ਕੇ ਆਵੰਤੀ ਦੇਸ਼ ਵਿੱਚ ਆਪਣਾ ਬਹੁਤ ਸਾਰਾ ਸੁਤੰਤਰ ਅਧਿਕਾਰ ਜਮਾ ਲਿਆ । ਇਹਨਾਂ ਸ਼ੱਕ ਬੰਸੀਏ ਦੇ ਮੁਖੀਏ ਨੂੰ 'ਪਰਸੇ' ਭਾਵ ਸ਼ਾਹ ਦੀ ਪਦਵੀ ਹਾਸਿਲ ਸੀ ।

ਹੇਅਰ, ਮਾਨ, ਭੁੱਲਰਾਂ ਨੇ ਅੱਜ ਤੱਕ ਵੀ ਆਪਣੀ ਪੁਰਾਣੀ ਰਹੁ-ਰੀਤ ਨਹੀਂ ਗਵਾਈ । ਇਹ ਇੱਕ ਸਮੇਂ ਮਾਲਵੇ ਦੀ ਧਰਤੀ ਦੇ ਮਾਲਕ ਵੀ ਰਹੇ, ਚੌਧਰਾਂ ਵੀ ਕੀਤੀਆਂ, ਪਰ ਇਹ ਤਿੰਨੇ ਭਾਈਚਾਰੇ ਇੱਕਠੇ ਹੀ ਰਹੇ । ਇਹ ਤਿੰਨੇ ਸ਼ਿਵ ਗੋਤਰੀ ਹੋਣ ਕਰਕੇ ਆਪਣੇ ਧਰਮ ਅਤੇ ਧਰਮ ਨੂੰ ਮੰਨਣ ਵਾਲਿਆਂ ਨੂੰ ਹਾਨੀ ਨਹੀਂ ਆਉਣ ਦਿੰਦੇ । ਇਹਨਾਂ ਨੂੰ ਆਪਣੇ ਅਸਲੀ ਜੱਟ ਹੋਣ ਦਾ ਪੂਰਨ ਮਾਣ ਹੈ ।

ਹੇਅਰ ਪਸ਼ੂ-ਪਾਲਕ ਕਬੀਲਾ ਸੀ । ਪਸ਼ੂ ਧਨ ਹੀ ਇਹਨਾਂ ਦਾ ਸਰਮਾਇਆ ਸੀ । ਕਈ ਕੋਹਾਂ ਵਿੱਚ ਇਹਨਾਂ ਦੇ ਪਸ਼ੂਆਂ ਦੀਆਂ ਹੇੜਾਂ ਦੀਆਂ ਹੇੜਾਂ ਫਿਰਦੀਆਂ ਸਨ । ਜਦ ਇਹ ਚਰਾਂਦਾਂ ਵਿੱਚ ਪਸ਼ੂ ਚਾਰਦੇ ਸਨ ਤਾਂ ਇਹ ਆਪਣੇ ਆਗੂ ਨੂੰ ਪੋਰਾਵਾਲ ਆਖਦੇ ਸਨ ।

ਬੀ.ਐਸ.ਦਾਹੀਆਂ ਦੇ ਕਥਨ ਅਨੁਸਾਰ ਇਹ ਪਸ਼ੂਆਂ ਦੀਆਂ ਹੇੜਾਂ ਰੱਖਦੇ ਹੋਣ ਕਰਕੇ ਇਹਨਾਂ ਦਾ ਗੋਤੀ ਨਾਂਅ ਹੇੜਾਂ ਤੋਂ ਵਿਗੜ ਕੇ ਹੌਲੀ ਹੌਲੀ ਹੇਅਰ ਪੈ ਗਿਆ। ਸਾਂਹਸੀ ਮਰਾਸੀ ਇਹਨਾਂ ਹੇਅਰਾਂ ਨੂੰ ਪੋਰਾਵਾਲ ਵੀ ਆਖਦੇ ਹਨ ਭਾਵ ਪਸ਼ੂ-ਪਾਲਕ ਕਬੀਲਾ।

ਸਾਂਹਸੀ ਮਰਾਸੀ ਤਾਂ ਹੇਅਰਾਂ ਨੂੰ ਅੱਧਾ ਗੋਤ ਹੀ ਗਿਣਦੇ ਹਨ। ਸਾਂਹਸੀ ਮਰਾਸੀ ਇੱਕ ਚੰਚਲ ਜਾਤੀ ਹੈ। ਜਿਹੜੀ ਵਿਰਸਾ ਵਿਰਾਸਤ ਅਤੇ ਗੋਤ ਬੰਸਾਵਲੀਆਂ ਦੱਸ ਕੇ ਆਪਣਾ ਗੁਜ਼ਾਰਾ ਚਲਾਉਂਦੀ ਹੈ। ਸਾਂਹਸੀ ਮਰਾਸੀਆਂ ਅਨੁਸਾਰ ਇੱਕ ਵਾਰ ਮਾਨ, ਭੁੱਲਰ, ਹੇਅਰ ਚਰਾਂਦਾਂ ਵਿੱਚ ਪਸ਼ੂ ਚਾਰ ਰਹੇ ਸਨ ਅਤੇ ਹੇਅਰਾਂ ਦੀਆਂ ਕੁੜੀਆਂ ਪਸ਼ੂ ਚਾਰ ਰਹੀਆਂ ਸਨ। ਅਚਾਨਕ ਇਹਨਾਂ ਦੇ ਕੋਲ ਦੀ ਮਰਾਸੀ ਲੰਘਿਆ ਤਾਂ ਮਰਾਸੀ ਨੇ ਕਿਹਾ ਕਿ ਤੁਹਾਡਾ ਮੁਖੀਆ ਕੌਣ ਹੈ ਤਾਂ ਮੁੰਡਿਆਂ ਨੇ ਹਾਸੜ ਪਾ ਲਈ ਅਤੇ ਕਿਹਾ ਕਿ ਇਹ ਪਰੋਵਾਲ ਹੈ। ਮਰਾਸੀ ਨੇ ਕੁੜੀ ਆਗੂ (ਪਰੋਵਾਲ) ਨੂੰ ਸੰਪੰਨ ਗੋਤ ਨਹੀਂ ਮੰਨਿਆ। ਇਸ ਨੂੰ ਅੱਧ ਗੋਤੀ ਕਿਹਾ ਹੈ। ਇਸ ਲਈ ਮਰਾਸੀ ਮਾਨ, ਭੁੱਲਰ ਅਤੇ ਹੇਅਰਾਂ ਨੂੰ ਢਾਈ ਗੋਤ ਕਹਿੰਦੇ ਹਨ।

ਬੇਸ਼ੱਕ ਮਾਨ, ਭੁੱਲਰ, ਹੇਅਰ ਆਪੋ-ਆਪਣੇ ਗੋਤਾਂ ਨੂੰ ਇੱਕ ਵੱਖਰਾ ਗੋਤ ਮੰਨਦੇ ਹਨ ਅਤੇ ਆਪਣੇ ਆਪ ਨੂੰ ਪਰੋਵਾਲ ਅਖਵਾ ਕੇ ਬਹੁਤ ਖ਼ੁਸ਼ੀ ਮਹਿਸੂਸ ਕਰਦੇ ਹਨ। ਰਾਜਾ ਪੋਰਸ ਪਹਿਲਾਂ ਜੱਟ ਮੁਖੀਆ ਹੋਇਆ। ਰਾਜੇ ਪੋਰਸ ਦੀ ਮਹਾਨ ਕੁਰਬਾਨੀ ਨੂੰ ਇਹ ਮਾਨ, ਭੁੱਲਰ, ਹੇਅਰ ਖ਼ੂਬ ਮੰਨਦੇ ਹਨ ਅਤੇ ਆਪਣੇ ਹੇੜਾਂ ਦੇ ਆਗੂਆਂ ਨੂੰ ਪੋਰਵਾਲ ਕਹਿਕੇ ਸੱਦਦੇ ਹਨ।

ਜਲੰਧਰ ਜ਼ਿਲ੍ਹੇ ਦੀ ਤਹਿਸੀਲ ਨਕੋਦਰ ਵਿੱਚ ਇੱਕ ਪਿੰਡ ਹੇਅਰ ਹੈ। ਹੇਅਰ ਇਸ ਪਿੰਡ ਨੂੰ ਆਪਣਾ ਪਿਛੋਕੜ ਮੰਨਦੇ ਹਨ। ਇਹਨਾਂ ਹੇਅਰਾਂ ਦਾ ਕਾਲਾ ਮਾਜਰਾ ਵਿਖੇ ਪੂਜਣ ਅਸਥਾਨ ਵੀ ਹੈ ਜਿੱਥੇ ਜਾ ਕੇ ਇਹ ਸਤੀ ਮਾਤਾ ਦੀ ਪੂਜਾ ਕਰਦੇ ਹਨ। ਉੱਥੇ ਜਾਕੇ ਜਗਰਾਤਾ ਰੱਖ ਕੇ ਉਸ ਮਾਤਾ ਤੋਂ ਦੀਖਿਆ ਲੈਂਦੇ ਹਨ। ਪੱਛਮੀ ਪੰਜਾਬ ਦੇ ਹੇਅਰ, ਲਾਹੌਰ, ਸਿਆਲਕੋਟ ਆਦਿ ਥਾਵਾਂ 'ਤੇ ਆਬਾਦ ਹਨ। ਇਹ ਸਖੀ ਸਰਵਰ ਦੇ ਉਪਾਸ਼ਕ ਵੀ ਹਨ।

ਮਾਲਵੇ ਵਿੱਚ ਰਹਿਣ ਵਾਲੇ ਹੇਅਰ ਖੇਤੀਬਾੜੀ ਦਾ ਧੰਦਾ ਹੀ ਕਰਦੇ ਹਨ ਅਤੇ ਇਹ ਬਾਬਾ ਖੇਤਪਾਲ ਦੀ ਪੂਜਾ ਵੀ ਕਰਦੇ ਹਨ। ਦਿਨ ਦਿਹਾਰ ਜੰਡੀ ਨੂੰ ਤੇਲ ਪਾਉਂਦੇ ਅਤੇ ਖ਼ੁਸ਼ੀ ਸਮੇਂ ਰੋਟ ਪਕਾਉਂਦੇ ਹਨ। ਇਹ ਖਾਨਦਾਨ ਮਾਲਵੇ, ਮਾਝੇ, ਦੁਆਬੇ, ਜਲੰਧਰ, ਹੁਸ਼ਿਆਰਪੁਰ ਆਦਿ ਦੂਰ ਦੂਰ ਤੱਕ ਫੈਲਿਆ ਹੋਇਆ ਹੈ।

ਲੁਧਿਆਣਾ ਵਿੱਚ ਇੱਕ ਪਿੰਡ ਹੇਅਰ ਹੈ ਅਤੇ ਅੰਮ੍ਰਿਤਸਰ ਵਿੱਚ ਵੀ ਇੱਕ ਪਿੰਡ ਹੇਅਰ ਹੈ। ਕਾਲਾ ਟਿੱਬਾ, ਰਹੂੜਿਆਂ ਵਾਲੀ, ਇਹਨਾਂ ਹੇਅਰਾਂ ਦੇ ਹੀ ਪਿੰਡ ਹਨ।

ਜਿਲ੍ਹਾ ਮੋਗਾ ਵਿੱਚ ਬੰਬੀਹਾ ਭਾਈ ਵਿੱਚ ਵੀ ਕੁਝ ਹੇਅਰ ਜੱਟਾਂ ਦੇ ਘਰ ਹਨ। ਮੋਗਾ ਖ਼ਾਸ ਵਿੱਚ ਵੀ ਇਹਨਾਂ ਹੇਅਰ ਜੱਟਾਂ ਦੇ ਘਰ ਹਨ। ਅਸਲ ਹੇਅਰ ਜੱਟਾਂ ਦਾ ਘਰ ਨਕੋਦਰ



ਅਤੇ ਹੁਸ਼ਿਆਰਪੁਰ ਹੈ ਜਿੱਥੇ ਇਹ ਕਈ ਸਦੀਆਂ ਤੋਂ ਆਬਾਦ ਹਨ।

ਸ. ਤਾਰਾ ਸਿੰਘ ਹੇਅਰ ਕੈਨੇਡਾ ਵਿੱਚ ਇੰਡੋ ਕੈਨੇਡੀਅਨ ਅਖ਼ਬਾਰ ਦੇ ਸੰਪਾਦਕ ਹਨ। ਇਹਨਾਂ ਨੇ ਕੈਨੇਡਾ ਵਿੱਚ ਬਹੁਤ ਪ੍ਰਸਿੱਧੀ ਹਾਸਲ ਕੀਤੀ ਹੈ। ਆਪਣੇ ਹੇਅਰ ਖਾਨਦਾਨ ਨੂੰ ਚਾਰ ਚੰਨ ਲਾਏ ਹਨ।

ਗੁਰ ਕੀ ਸਾਖੀ ਅੰਮ੍ਰਿਤ ਬਾਣੀ
ਪੀਵਤ ਹੀ ਪ੍ਰਵਾਣ ਭਇਆ ॥
ਦਰ ਦਰਸਨ ਕਾ ਪ੍ਰੀਤਮ ਹੋਵੈ
ਮੁਕਿਤ ਬੈਕੁੰਡ ਕਰੈ ਕਿਆ ॥ 3 ॥

ਆਸਾ ਮਹੱਲਾ ੧

## ਭੁੱਲਰ ਖਾਨਦਾਨ

ਮੱਧ ਏਸ਼ੀਆ ਤੋਂ ਆਉਣ ਕਰਕੇ ਇਹਨਾਂ ਭੁੱਲਰਾਂ ਨੂੰ ਵੀ ਮਾਨਸ਼ਾਹੀ ਕਿਹਾ ਜਾਂਦਾ ਹੈ। ਕਿਉਂਕਿ ਮਾਨ, ਹੇਅਰ, ਭੁੱਲਰ ਇਹ ਸਾਰੇ ਹੀ ਉੱਤਰ ਪੱਛਮ ਵੱਲੋਂ ਰਾਜਸਥਾਨ ਦੇ ਇਲਾਕੇ ਰਾਹੀਂ ਆਪਣੀਆਂ ਠਹਿਰਾਂ ਕਰਕੇ ਮਾਲਵਾ ਖੇਤਰ ਵਿੱਚ ਆਬਾਦ ਹੋਏ। ਮਾਲਵਾ ਇਤਿਹਾਸ ਭਾਗ ਪਹਿਲਾ ਅਨੁਸਾਰ ਪੰਜਵੀਂ ਸਦੀ ਦੇ ਆਖ਼ਰ ਵਿੱਚ ਇਹ ਭੁੱਲਰ ਮਾਲਵਾ ਖੇਤਰ ਵਿੱਚ ਆਏ ਸਨ। ਭੁੱਲਰ ਵੀ ਇੱਕ ਪੁਰਾਣਾ ਜੱਟ ਕਬੀਲਾ ਹੈ ਅਤੇ ਇਹ ਪਸ਼ੂ-ਪਾਲਣ ਵੀ ਕਰਦਾ ਹੈ। ਪਸ਼ੂ-ਪਾਲਣ ਕਬੀਲਾ ਹੋਣ ਕਰਕੇ ਰਾਜਸਥਾਨ ਦੇ ਖੇਤਰ ਵਿੱਚ ਵੀ ਇਹਨਾਂ ਦੀਆਂ ਚਰਾਂਦਾਂ ਪਿੱਛੇ ਲੜਾਈਆਂ ਹੁੰਦੀਆਂ ਰਹਿੰਦੀਆਂ ਸਨ।

ਇਹ ਵੀ ਸ਼ਿਵ ਗੋਤਰੀ ਜੱਟ ਹਨ ਅਤੇ ਸ਼ਿਵਜੀ ਭੋਲੇ ਮਹਾਦੇਵ ਦੇ ਉਪਾਸ਼ਕ ਹਨ। ਸ਼ਿਵ ਜੀ ਵੀ ਇੱਕ ਜੱਟ ਸੀ। ਜਿਸਦੀ ਬੰਸ ਅੱਗੇ ਬਾਰਾਂ ਕਬੀਲਿਆਂ ਵਿੱਚ ਆਬਾਦ ਹੋਈ ਹੈ। ਇਹ ਜੱਟ ਕਬੀਲੇ ਕੁਸ਼ੂ ਬੰਸੀ ਵੀ ਹਨ ਅਤੇ ਲਹੂ ਬੰਸੀ ਵੀ ਹਨ। ਪਰ ਮੱਧ ਏਸ਼ੀਆ ਵਿੱਚੋਂ ਆਉਣ ਵਾਲੀਆਂ ਜੱਟ ਜਾਤੀਆਂ ਸ਼ਿਵ ਗੋਤਰੀ ਹੀ ਹਨ। ਜਿੰਨੀਆਂ ਵੀ ਜੱਟ ਕੌਮਾਂ ਭਾਰਤ, ਪੰਜਾਬ ਵਿੱਚ ਵੱਖ-ਵੱਖ ਸਮੇਂ ਆਈਆਂ ਹਨ, ਇਹਨਾਂ ਦੇ ਆਉਣ ਦਾ ਕਾਰਣ ਸਿਰਫ ਪਾਣੀ ਅਤੇ ਚਰਾਂਦਾਂ ਸਨ। ਅੱਜ ਚਰਾਂਦਾਂ ਪਿੱਛੇ ਇੱਧਰ ਲੜਾਈ ਹੋਈ, ਹਾਰੇ ਹੋਏ ਕਬੀਲੇ ਹੋਰ ਅੱਗੇ ਹੋ ਜਾਂਦੇ ਸਨ। ਉਹਨਾਂ ਸਮਿਆਂ ਵਿੱਚ ਕੌਮਾਂਤਰੀ ਹੱਦ ਬੰਨੇ ਨਹੀਂ ਸਨ। ਬਾਹੂ-ਬਲ ਸ਼ਕਤੀ ਨਾਲ ਹੀ ਚੌਧਰਾਂ ਬਣਾਈਆਂ ਜਾਂਦੀਆਂ ਸਨ। ਬੱਸ ਧਨ ਸੰਪਤੀ, ਮਾਲ ਡੰਗਰ ਅਤੇ ਚਰਾਂਦਾਂ ਟੋਭੇ ਹੀ ਸਨ।

ਗਲਾਸਰੀ ਆਫ ਦੀ ਟਰਾਈਬਜ਼ ਐਂਡ ਕਾਸਟਸ ਆਫ ਦੀ ਪੰਜਾਬ ਦੇ ਤੱਥ ਵੀ ਦਸਦੇ ਹਨ ਕਿ ਭੁੱਲਰ, ਮਾਨ, ਹੀਰ (ਹੇਅਰ) ਇਸ ਮਾਲਵਾ ਧਰਤੀ ਦੇ ਮੁੱਢਲੇ ਵਸਨੀਕ ਹਨ। ਇਹਨਾਂ ਦਾ ਮੱਧ ਏਸ਼ੀਆ ਵਿੱਚੋਂ ਆਉਣ ਦਾ ਸਮਾਂ ਵੀ ਅੱਜ ਤੋਂ ਚਾਰ ਹਜ਼ਾਰ ਸਾਲ ਪਹਿਲਾਂ ਦਾ ਹੈ। ਇਰਾਨ, ਇਰਾਕ ਅਫਗਾਨਿਸਤਾਨ, ਇਹਨਾਂ ਦੀਆਂ ਸਾਲਾਂ ਬੱਧੀ ਠਹਿਰਾਂ ਰਹੀਆਂ ਹਨ ਤੇ ਇਹਨਾਂ ਭੁੱਲਰਾਂ ਦਾ ਭਾਰਤ ਵਿੱਚ ਆਉਣਾ, ਅਫਗਾਨਿਸਤਾਨ ਰਾਹੀਂ ਹੋਇਆ ਹੈ। ਇਹ ਸਿੰਧ ਗੁਜਰਾਤ ਰਾਹੀਂ ਪੰਜਾਬ ਵਿੱਚ ਦਾਖ਼ਲ ਹੋਏ ਹਨ। ਪੰਜਾਬ ਵਿੱਚ ਦੀ ਜੰਗਾਂ-ਯੁੱਧਾਂ ਕਰਦੇ ਇਹ ਭੁੱਲਰ, ਹਰਿਆਣਾ, ਸਿਰਸਾ, ਹਿਸਾਰ ਵਿੱਚ ਵੀ ਆਬਾਦ ਹੋਏ। ਬਾਰ੍ਹਵੀਂ ਸਦੀ ਤੱਕ ਇਹਨਾਂ ਭੁੱਲਰਾਂ, ਮਾਨਾਂ ਦਾ ਮਾਲਵੇ ਦੇ ਖੇਤਰ ਵਿੱਚ ਪੂਰਾ ਜੋਰ ਸੀ। ਆਪਣੇ ਆਪ ਨੂੰ ਇਹ ਇੱਥੋਂ ਦੇ ਮਾਲਕ ਸਮਝਦੇ ਸਨ।

1180 ਈ: ਵਿੱਚ ਗੌਰੀ ਨੇ ਜੈਸਲਮੇਰ ਨੂੰ ਬਰਬਾਦ ਕਰ ਦਿੱਤਾ ਅਤੇ ਇਹ ਜੈਸਲਮੇਰੀਏ ਰਾਜਪੂਤ ਆਪਣਾ ਪ੍ਰਾਂਤ ਛੱਡ ਕੇ ਲੱਖੀ ਜੰਗਲ ਦੀ ਦੱਖਣੀ ਬਾਹੀ ਵੱਲ ਨੂੰ ਆ



ਗਏ। 1181 ਵਿੱਚ ਗੌਰੀ ਅਤੇ ਪ੍ਰਿਥਵੀ ਦਾ ਘਮਸਾਨ ਦਾ ਯੁੱਧ ਹੋਇਆ। ਗੌਰੀ ਹਾਰ ਖਾ ਕੇ ਜਦ ਵਾਪਿਸ ਮੁੜ ਰਿਹਾ ਸੀ ਤਾਂ ਭੱਟੀਆਂ ਅਤੇ ਸੋਡਾ ਰਾਣਾਂ ਨੇ ਗੌਰੀ 'ਤੇ ਹਮਲੇ ਕੀਤੇ ਤਾਂ ਗੌਰੀ ਸਿਰਸਾ ਛੱਡ ਕੇ ਭੱਜ ਗਿਆ। ਇਹਨਾਂ ਜੈਸਲਪੁਰੀਆਂ ਨੇ ਸਿਰਸਾ ਨੂੰ ਆਪਣੀ ਰਾਜਧਾਨੀ ਬਣਾਇਆ। ਕਬੀਲਿਆਂ ਦੀ ਆਪਸੀ ਲੜਾਈ ਨੇ ਇਹਨਾਂ ਨੂੰ ਇੱਥੇ ਜ਼ਿਆਦਾ ਸਮਾਂ ਟਿਕਣ ਨਾ ਦਿੱਤਾ ਅਤੇ ਇਹ ਫਿਰ ਉੱਜੜ ਗਏ। ਇਹਨਾਂ ਨੇ ਆਪਣੀਆਂ ਠਹਿਰਾਂ ਕਾਇਮ ਕਰਨ ਲਈ ਬਾਬਰ ਦੀ ਸਹਾਇਤਾ ਵੀ ਲਈ ਸੀ।

ਇਹਨਾਂ ਭੱਟੀਆਂ ਵਿੱਚੋਂ ਮੋਹਨ ਚੌਧਰੀ ਪੱਖੋ ਦਾ ਪੁੱਤਰ ਬੜੀ ਦੂਰ ਦ੍ਰਿਸ਼ਟੀ ਵਾਲਾ ਸੀ। ਉਸਨੇ ਸਮੇਂ ਦੇ ਬਾਦਸ਼ਾਹ ਨਾਲ ਸਮਝੌਤਾ ਕਰਕੇ ਆਪਣੀ ਪੱਕੀ ਠਹਿਰ ਬਣਾਉਣ ਲਈ ਬੀਦੋਵਾਲ ਦੀ ਚੌਧਰ ਪ੍ਰਾਪਤ ਕੀਤੀ। ਪਰ ਇਹਨਾਂ ਦੀ ਹੀ ਬੰਸ ਜੋ ਲੱਖੀ ਭੱਟੀ ਕੇ ਸਨ ਇਹਨਾ 'ਤੇ ਖ਼ੁਸ਼ ਨਹੀਂ ਸਨ। ਇਹਨਾਂ ਦੀਆਂ ਗਾਹੇ-ਬਗਾਹੇ ਲੜਾਈਆਂ ਹੁੰਦੀਆਂ ਹੀ ਰਹਿੰਦੀਆਂ ਸਨ।

ਆਖ਼ਰ ਚੌਧਰੀ ਮੋਹਨ ਨੇ ਇਹਨਾਂ ਨਵੇਂ ਮੁਸਲਿਆਂ ਲੱਖੀ ਕ੍ਰਿਆਂ ਦੀਆਂ ਨਿੱਤ ਦੀਆਂ ਲੜਾਈਆਂ ਤੋਂ ਤੰਗ ਆ ਕੇ ਆਪਣੀ ਚੌਧਰ ਬੀਦੋਵਾਲ ਨੂੰ ਛੱਡ ਦਿੱਤਾ ਅਤੇ ਕੌੜੇ, ਭੁੱਲਰਾਂ ਦੇ ਜੱਦੀ ਪਿੰਡ ਮਾੜੀ ਆ ਕੇ ਪਨਾਹ ਲੈ ਲਈ ਤੇ ਇੱਥੇ ਆ ਕੇ ਦਿਨ ਗੁਜ਼ਾਰਨੇ ਸ਼ੁਰੂ ਕਰ ਦਿੱਤੇ।

ਇਹ ਭੁੱਲਰ ਕੌੜੇ ਹਰ ਸਾਲ ਹੀ ਆਪਣੇ ਵਡੇਰੇ ਦੇ ਸਰਾਧ ਕਰਦੇ ਸਨ। ਇਹਨਾਂ ਦੇ ਸਰਾਧਾਂ ਦੇ ਦਿਨ ਚੱਲ ਰਹੇ ਸਨ ਤਾਂ ਇੱਕ ਦਿਨ ਗੁਰੂ ਛੇਵੇਂ ਪਾਤਸ਼ਾਹ ਮਾਲਵੇ ਦੀ ਰਮਤ ਕਰਦੇ ਇਹਨਾਂ ਭੁੱਲਰਾਂ ਦੇ ਮਾੜੀ ਪਿੰਡ ਆ ਉੱਤਰੇ। ਲਿਖਿਆ ਹੈ ਕਿ ਇਹ ਕੌੜੇ, ਭੁੱਲਰ ਗੁਰੂ ਸਾਹਿਬ ਦੇ ਪ੍ਰਵਚਨ ਸੁਣ ਕੇ ਉਹਨਾਂ ਦੇ ਉਪਾਸ਼ਕ ਹੋ ਗਏ ਅਤੇ ਗੁਰੂ ਸਾਹਿਬ ਨੂੰ ਇਹਨਾਂ ਨੇ ਰਸਦਾਂ, ਮਾਇਆ ਅਰਪਣ ਕੀਤੀਆਂ। ਗੁਰੂ ਸਾਹਿਬ ਦੀ ਇਤਨੀ ਮਹਿਮਾ ਸੁਣ ਕੇ ਇਹ ਮੋਹਣ ਕੇ ਵੀ ਇੱਕ ਇੱਕਠ ਦੇ ਰੂਪ ਵਿੱਚ ਗੁਰੂ ਸਾਹਿਬ ਕੋਲ ਆਏ ਅਤੇ ਪੂਰੀ ਸੇਵਾ ਸੰਗਤ ਕੀਤੀ। ਜਦ ਗੁਰੂ ਸਾਹਿਬ ਨੂੰ ਇਹਨਾਂ ਬਾਰੇ ਪਤਾ ਲੱਗਿਆ ਤਾਂ ਗੁਰੂ ਸਾਹਿਬ ਨੇ ਇਹਨਾਂ ਦੀ ਸੇਵਾ ਤੋਂ ਖ਼ੁਸ਼ ਹੋ ਕੇ ਇਹਨਾਂ ਨੂੰ ਕੁਝ ਮੰਗਣ ਲਈ ਕਿਹਾ ਤਾਂ ਇਹਨਾਂ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਸਤਿਗੁਰੂ ਜੀ ਅਸੀਂ ਸਿਕਲੀਗਰਾਂ ਵਾਂਗ ਫਿਰਦੇ ਹਾਂ। ਇਹ ਮਾਨ, ਭੁੱਲਰ ਆਪ ਜੀ ਦੇ ਸ਼ਰਧਾਲੂ ਹਨ। ਇਹ ਇਸ ਤਪੇ ਦੇ ਮਾਲਕ ਹਨ। ਸਾਨੂੰ ਵੀ ਇਹਨਾਂ ਤੋਂ ਪਿੰਡ ਬੰਨ੍ਹਣ ਜੋਗੀ ਜਮੀਨ ਲੈ ਦੇਵੋ। ਗੁਰੂ ਸਾਹਿਬ ਨੇ ਇਹਨਾਂ ਨੂੰ ਅਸ਼ੀਰਵਾਦ ਦਿੱਤਾ ਕਿ ਭਾਈ ਤੁਸੀਂ ਅਨੇਕਾਂ ਪਿੰਡਾਂ ਦੇ ਮਾਲਕ ਬਣੋਂਗੇ।

ਜਦ ਕੌੜੇ, ਭੁੱਲਰਾਂ ਨੂੰ ਇਸ ਬਾਰੇ ਜਾਣਕਾਰੀ ਹੋਈ ਤਾਂ ਇਹ ਭੁੱਲਰ ਈਰਖਾਵਾਦੀ

ਹੋ ਗਏ ਜੱਟ ਨੂੰ ਜਮੀਨ ਪੁੱਤਾਂ ਨਾਲੋਂ ਵੀ ਪਿਆਰੀ ਹੁੰਦੀ ਹੈ ।

ਗੁਰੂ ਸਾਹਿਬ ਦੇ ਅਸ਼ੀਰਵਾਦ ਨੂੰ ਪਾ ਕੇ ਅਗਲੇ ਦਿਨ ਮੋਹਨ ਨੇ ਜਾ ਰਾਮਸਰ ਟੋਭੇ 'ਤੇ ਬ੍ਰਿਛ ਥੱਲੇ ਜਾ ਡੇਰੇ ਲਾਏ । ਆਪਣੇ ਪੜਦਾਦੇ ਦੇ ਨਾਂਅ 'ਤੇ ਮੋੜ੍ਹੀ ਗੱਡ ਦਿੱਤੀ । ਮਾਨ, ਭੁੱਲਰਾਂ ਨੇ ਇੱਕਠੇ ਹੋ ਕੇ ਇਹ ਮੋੜ੍ਹੀ ਪੱਟ ਦਿੱਤੀ । ਫਿਰ ਦੁਬਾਰਾ ਗੁਰੂ ਸਾਹਿਬ ਨੇ ਆਪ ਜਾ ਕੇ ਮੋੜ੍ਹੀ ਗੱਡੀ ਤੇ ਅਸ਼ੀਰਵਾਦ ਵੀ ਦਿੱਤਾ ਕਿ ਭਾਈ ਤੁਹਾਡੀਆਂ ਅੱਜ ਜੜ੍ਹਾਂ ਪਾਤਾਲ ਵਿੱਚ ਲੱਗ ਗਈਆਂ ਹਨ । ਕੌੜੇ ਭੁੱਲਰਾਂ ਨੇ ਗੁਰੂ ਸਾਹਿਬ ਤੋਂ ਬੇਮੁੱਖ ਹੋ ਕੇ ਲੜਾਈ ਕਰਨ ਲਈ ਆਪਣੇ ਰਿਸ਼ਤੇਦਾਰ ਜੈਦ ਪੁਰਾਣੇ ਨੂੰ ਲੈ ਆਂਦਾ ਸੀ । ਇਸ ਜੰਗ ਵਿੱਚ ਗੁਰੂ ਕਰੋਪੀ ਨਾਲ ਜੈਦ ਪੁਰਾਣਾ ਮੋਹਨ ਦੇ ਪੁੱਤਰ ਕਾਲੇ ਨੇ ਮਾਰ ਦਿੱਤਾ ਸੀ ਅਤੇ ਭੁੱਲਰ ਕੌੜੇ ਮੈਦਾਨ ਛੱਡ ਕੇ ਭੱਜ ਗਏ ਸਨ । ਗੁਰੂ ਜੀ ਦੇ ਹੁਕਮ ਨਾਲ ਮੋਹਨ ਨੇ ਮਰਾਝ ਦੇ ਆਲੇ-ਦੁਆਲੇ ਕਈ ਮੀਲਾਂ ਵਿੱਚ ਜਮੀਨ ਰੋਕ ਲਈ ਸੀ । ਅੱਜ ਇਸ ਮਰਾਝ ਤੋਂ ਇੱਕੀ ਪਿੰਡ ਹੋਰ ਆਬਾਦ ਹੋਏ ਹਨ । ਇਹ ਮਰਾਝ ਬਾਹੀਆ ਕਰਕੇ ਮਸ਼ਹੂਰ ਹੈ ।

ਇਸ ਤਰ੍ਹਾਂ ਫੂਲਕੀਆਂ ਚੌਧਰਾਂ ਕਾਇਮ ਹੋਣ ਨਾਲ ਇਹਨਾਂ ਭੁੱਲਰਾਂ ਦਾ ਕਾਫੀ ਨੁਕਸਾਨ ਹੋਇਆ ਸੀ । ਪਰ ਇਹ ਭੁੱਲਰ ਬੜੇ ਦੂਰ-ਦ੍ਰਿਸ਼ਟੀ ਵਾਲੇ ਚੌਧਰੀ ਸਨ । ਜਦ ਇਹਨਾਂ ਦੀ ਕੋਈ ਵੀ ਵਾਹ ਨਾ ਚੱਲੀ ਤਾਂ ਇਹਨਾਂ ਨੇ ਫੂਲਕੀਆਂ ਨਾਲ ਰਿਸ਼ਤੇਦਾਰੀਆਂ ਗੰਢ ਲਈਆਂ । ਜਿੰਨ੍ਹਾਂ ਨੇ ਰਿਸ਼ਤੇਦਾਰੀ ਸਾਂਝਾਂ ਪਾ ਲਈਆਂ ਸਨ ਉਹ ਅੱਜਕਲ ਵੀ ਬਾਹੀਏ ਮਰਾਝ ਦੇ ਇਰਦ-ਗਿਰਦ ਵਸਦੇ ਹਨ । ਪਰ ਜਿਹੜੇ ਈਰਖਾਵਾਦੀ ਸਨ, ਉਹ ਇੱਥੋਂ ਉਠ ਕੇ ਰਿਆਸਤ ਜੀਂਦ ਸੰਗਰੂਰ ਵਾਲੇ ਪਾਸੇ ਚਲੇ ਗਏ ਸਨ ।

ਇਹ ਰਿਆਸਤ ਜੀਂਦ ਵੱਲ ਗਏ ਭੁੱਲਰ, ਮਰਾਝ ਦੇ ਇਰਦ-ਗਿਰਦ ਵਸਦੇ ਭੁੱਲਰਾਂ ਨਾਲ ਬਹੁਤ ਘੱਟ ਵਰਤਦੇ ਹਨ । ਆਪਣੇ ਆਪ ਨੂੰ ਕੰਲਗੀ ਵਾਲੇ ਭੁੱਲਰ ਸਦਾਉਂਦੇ ਹਨ । ਜੀਂਦ ਵਾਲੇ ਭੁੱਲਰਾਂ ਵਿੱਚ ਇੱਕ ਸਿੱਧ ਪੁਰਸ਼ ਹੋਇਆ ਸੀ ਜੋ ਬਹੁਤ ਕਰਨੀ ਵਾਲਾ ਧਰਮਾਤਮਾ ਸੀ । ਉਸ ਸਿੱਧ ਪੁਰਸ਼ ਨੇ ਵਿਆਹ ਨਹੀਂ ਕਰਵਾਇਆ ਸੀ । ਸਾਰੀ ਉਮਰ ਵਿਰੱਕਤ ਰਹਿ ਕੇਰੱਬ ਦੀ ਭਗਤੀ ਕੀਤੀ ਸੀ । ਉਸ ਸਿੱਧ ਨੇ ਇਹਨਾਂ ਭੁੱਲਰਾਂ ਨੂੰ ਬਚਨ ਕੀਤਾ ਸੀ ਕਿ ਜਦ ਮੈਂ ਇੱਥੇ ਸਰੀਰ ਛੱਡਾਂਗਾ, ਜਿੱਥੇ ਜਿੱਥੇ ਵੀ ਭੁੱਲਰ ਗੋਤੀ ਵਸਦੇ ਹਨ ਉਹਨਾਂ ਨੂੰ ਮੇਰੀ ਆਤਮਾ ਦੇ ਪ੍ਰਤੱਖ ਦਰਸ਼ਨ ਹੋਣਗੇ । ਜਿੱਥੇ ਜਿੱਥੇ ਮੇਰੇ ਦਰਸ਼ਨ ਹੋਏ, ਉਥੇ ਉਥੇ ਹੀ ਮੇਰੇ 'ਮਠ' ਬਣਾਏ ਜਾਣ, ਮੇਰੀ ਪੂਜਾ ਕੀਤੀ ਜਾਵੇ । 'ਭੁੱਲਰ ਰੱਖ ਰੱਖ ਕੇ ਭੁੱਲਣਗੇ' । ਜਦ ਮੇਰੀ ਆਤਮਾ ਦੇ ਦਰਸ਼ਨ ਹੋਣਗੇ ਤਾਂ ਕਲਗੀ ਲੱਗੀ ਦਾ ਭੁਲੇਖਾ ਪਵੇਗਾ ਵਿਚਾਰ ਨਹੀਂ ਕਰਨੀ ।

ਜਿੱਥੇ ਜਿੱਥੇ ਵੀ ਹੁਣ ਭੁੱਲਰ ਵਸਦੇ ਹਨ ਉੱਥੇ ਹੀ ਇਹਨਾਂ ਦੇ ਸਿੱਧ ਦਾ ਮਠ ਹੈ ।



ਜਿੱਥੇ ਇਹ ਹਰ ਚੌਦੇਂ ਮੱਸਿਆ ਦੁੱਧ ਚੜ੍ਹਾਉਂਦੇ ਹਨ, ਪੁੱਤਰ ਖ਼ੁਸ਼ੀ ਵਿਆਹ ਦੀ ਖ਼ੁਸ਼ੀ ਵਿੱਚ ਬਸਤਰ ਚੜ੍ਹਾਏ ਜਾਂਦੇ ਹਨ ।

ਮਾਝੇ ਅੰਮ੍ਰਿਤਸਰ ਦੇ ਇਲਾਕੇ ਵਿੱਚ ਵੀ ਇਹ ਭੁੱਲਰ ਖਾਨਦਾਨ ਵਸਦਾ ਹੈ । ਦੁਆਬੇ ਵਿੱਚ ਇਹਨਾਂ ਦੀ ਵਸੋਂ ਬਹੁਤ ਘੱਟ ਹੈ । ਪੱਛਮੀ ਪੰਜਾਬ ਵਿੱਚ ਮਿੰਟਗੁਮਰੀ, ਸਿਆਲਕੋਟ, ਸਾਂਦਲ ਬਾਰ ਵਿੱਚ ਵੀ ਇਹ ਖਾਨਦਾਨ ਆਬਾਦ ਹੈ । ਉੱਥੇ ਵੀ ਇਹ ਸਿੱਧ ਪੀਰ ਦੀ ਮਾਨਤਾ ਕਰਦੇ ਹਨ । ਇੱਧਰਲੀ ਰੀਤ ਅਨੁਸਾਰ ਹੀ ਪੂਜਾ ਕੀਤੀ ਜਾਂਦੀ ਹੈ । ਉਧਰਲੇ ਭੁੱਲਰ, ਮਾਨ, ਸਖੀ ਸਰਵਰ ਦੇ ਉਪਾਸ਼ਕ ਘੱਟ ਹਨ ।

ਇਹਨਾਂ ਭੁੱਲਰਾਂ ਨੇ ਸਿੱਖੀ ਧਰਮ ਨੂੰ ਵੀ ਅਪਨਾਇਆ ਹੋਇਆ ਹੈ । ਇਹ ਗੁਰੂ ਗੋਬਿੰਦ ਸਿੰਘ ਜੀ ਦੀ ਲਾਡਲੀ ਫੌਜ ਵਿੱਚ ਨਿਹੰਗ ਬਾਣੇ ਵਿੱਚ ਚੜ੍ਹਦੀ ਕਲਾ ਵਿੱਚ ਰਹੇ ਹਨ । ਇਹਨਾਂ ਭੁੱਲਰਾਂ ਵਿੱਚੋਂ ਠੀਕਰੀ ਵਾਲੇ ਦਾ ਵਸਨੀਕ, ਭਾਈ ਸਾਹਿਬ ਭਾਈ ਨੈਣਾ ਸਿੰਘ ਨਿਹੰਗ ਬੜੇ ਪ੍ਰਸਿੱਧ ਹੋਏ ਹਨ । ਇਹਨਾਂ ਭੁੱਲਰਾਂ ਨੂੰ 'ਉੱਚਾ ਦੁਸ਼ਾਲਾ' ਸਜਾਉਣ ਦਾ ਮਾਣ ਪ੍ਰਾਪਤ ਹੈ । ਫਰਰੇ ਵਾਲਾ ਦੁਸ਼ਾਲਾ ਪਹਿਲਾਂ ਇਹਨਾਂ ਤੋਂ ਹੀ ਚੱਲਿਆ ਹੈ ।

ਇਹ ਭੁੱਲਰ ਸ਼ਿਵ ਗੋਤਰੀ ਹੋਣ ਕਰਕੇ ਆਪਣੇ ਮਜ਼ਹਬ ਅਤੇ ਰਹਿਤ ਮਰਯਾਦਾ ਵਿੱਚ ਪਰਪੱਕ ਹਨ । ਇਹ ਸ਼ਿਵਾ ਦੇ ਬਚਨਾਂ ਨੂੰ ਮੰਨ ਕੇ ਆਪਣੇ ਖੇਤ ਵਿੱਚੋਂ ਅੱਕ ਦਾ ਬੂਟਾ ਕਦੇ ਵੀ ਨਹੀਂ ਪੁੱਟਣਗੇ ਅਤੇ ਨਾ ਹੀ ਉਸਦੀ ਅੱਗ ਬਾਲਣਗੇ ।

ਇਹ ਭੁੱਲਰ ਜ਼ਿਆਦਾ ਕਲੰਧਰ ਦੇ ਉਪਾਸ਼ਕ ਹਨ ਭਾਵ ਕਲਗੀ ਵਾਲੇ ਆਪਣੇ ਰਹਿਬਰ ਦੇ ।

ਇਸ ਖਾਨਦਾਨ ਦੇ ਲੋਕ ਸਿਆਣੇ ਦਿਮਾਗੀ ਉੱਚੀ ਸੁੱਚੀ ਸੋਚ ਵਾਲੇ ਸੰਜਮੀ ਹਨ । ਵਿਦੇਸ਼ ਦੇ ਹਰ ਮੁਲਕ ਵਿੱਚ ਇਹ ਭੁੱਲਰ ਆਪਣੀ ਅਣਖ ਗੈਰਤ ਨਾਲ ਰਹਿ ਰਹੇ ਹਨ । ਪੁਰਾਤਨ ਤੋਂ ਲੈ ਕੇ ਅੱਜ ਤੱਕ ਇਹ ਆਪਣੀ ਜੱਟ ਜਮੀਰ ਤੋਂ ਭੋਰਾ ਵੀ ਪਾਸੇ ਨਹੀਂ ਹਟਦੇ । ਮਿਹਨਤ ਨਾਲ ਪੈਸਾ ਕਮਾਉਣਾ, ਅਣਖ ਇੱਜ਼ਤ ਨਾਲ ਰਹਿਣਾ, ਇਹ ਇਹਨਾਂ ਦੀ ਖ਼ੂਬੀ ਅਤੇ ਵਡੱਪਣ ਹੈ ।

ਪੰਜਾਬੀ ਸਾਹਿਤ ਵਿੱਚ ਇਹਨਾਂ ਦਾ ਮਹਾਨ ਯੋਗਦਾਨ ਹੈ । ਸ. ਗੁਰਚਰਨ ਸਿੰਘ ਭੁੱਲਰ ਇੱਕ ਮਸ਼ਹੂਰ ਲੇਖਕ ਅਤੇ ਬੁੱਧੀਜੀਵੀ ਹਨ । ਸ. ਸੁਰਜੀਤ ਸਿੰਘ ਭੁੱਲਰ ਵੀ ਇੱਕ ਪ੍ਰਸਿੱਧ ਲੇਖਕ ਇਸੇ ਖਾਨਦਾਨ ਵਿੱਚ ਹੋਏ ਹਨ ।

ਮੋਗੇ ਵਿੱਚ ਇਹਨਾਂ ਭੁੱਲਰਾਂ, ਮਾਨਾਂ, ਹੇਅਰਾਂ ਦੇ ਟਾਂਵੇਂ, ਟਾਂਵੇਂ ਘਰ ਹਨ ਪਰ ਭੁੱਲਰਾਂ ਦਾ ਜ਼ਿਆਦਾ ਪਸਾਰ ਮੋਗੇ ਦੇ ਦੱਖਣ ਪੱਛਮ ਵੱਲ ਹੈ ਅਤੇ ਮਾਨਾਂ ਦਾ ਉੱਤਰ ਪੂਰਬ ਵੱਲ ।

## ਖਾਨਦਾਨ – ਹੁੰਦਲ

ਹੁੰਦਲ ਗੋਤ ਆਰੀਅਨ ਸ਼੍ਰੇਣੀ ਵਿੱਚੋਂ ਉਪਜਿਆ ਹੋਇਆ ਹੈ। ਇਹ ਆਪਣੇ ਆਪ ਨੂੰ ਸੂਰਜ ਬੰਸ ਨਾਲ ਜੋੜਦੇ ਹਨ। ਸੂਰਜ ਬੰਸੀ ਵੀ ਪੰਜਾਬ ਵਿੱਚ ਆਉਣ ਵਾਲੇ ਵਿਦੇਸ਼ੀ ਲੋਕ ਹੀ ਹਨ। ਇਹ ਰਘੂਵੰਸ਼ੀ ਰਾਜਪੂਤ ਹੋਣ ਕਰਕੇ ਆਪਣਾ ਵਡੇਰਾ ਵੀਰੋਕਸ਼ੀ ਨੂੰ ਮੰਨਦੇ ਹਨ। ਇਸ ਬੰਸ ਵਿੱਚੋਂ ਇਹਨਾਂ ਹੁੰਦਲਾਂ ਦਾ ਵਡਾਰੂ 'ਸਰਬਾ' ਪੈਦਾ ਹੋਇਆ ਹੈ ਜੋ ਭਗਤੀ ਭਾਵਨਾ ਵਾਲਾ ਲੋਕ ਨਾਮੀ ਪੁਰਸ਼ ਸੀ। ਇਹ ਹੁੰਦਲ ਜ਼ਿਆਦਾ ਜੱਟ ਜਾਤੀ ਵਿੱਚ ਹੀ ਹਨ। ਇਹਨਾਂ ਦਾ ਪਿਛੋਕੜੀ ਧੰਦਾ ਜ਼ਿਆਦਾ ਪਸ਼ੂ-ਪਾਲਕ ਸੀ। ਪੁਰਾਣੇ ਸਮੇਂ ਵਿੱਚ ਜਦ ਅਕਾਲ ਪੈ ਜਾਂਦਾ ਸੀ ਤਾਂ ਇਹ ਜੱਟ ਲੋਕ ਹਰੇ ਕੱਖਾਂ ਦੀ ਭਾਲ ਵਿੱਚ ਕਿਸੇ ਹੋਰ ਨਵੇਂ ਥਾਂ ਚਲੇ ਜਾਂਦੇ ਸਨ। ਚਰਾਂਦਾਂ ਟੋਭਿਆਂ ਪਿੱਛੇ ਇਹ ਜੱਟ ਲੋਕ ਲੜਦੇ ਭਿੜਦੇ ਰਹਿੰਦੇ ਸਨ। ਇਹਨਾਂ ਜੱਟਾਂ ਵਿੱਚ ਇੱਕ ਖ਼ਾਸੀਅਤ ਹੈ ਕਿ ਇਹ ਆਪਣਾ ਭਾਈਚਾਰਕ ਘੇਰਾ ਵਿਸ਼ਾਲ ਕਰਨ ਲਈ ਦੂਸਰੀਆਂ ਭਾਈਚਾਰਕ ਕੌਮਾਂ ਨਾਲ ਸਾਂਝਾਂ ਬਹੁਤ ਛੇਤੀ ਪੈਦਾ ਕਰ ਲੈਂਦੇ ਸਨ।

ਇਹ ਜੱਟ ਕੌਮਾਂ ਦੂਸਰੀਆਂ ਕੌਮਾਂ ਨੂੰ ਬਾਹੂ-ਬਲ ਸ਼ਕਤੀ ਹੀ ਦਿੰਦੇ ਸਨ ਅਤੇ ਆਪ ਉਹਨਾਂ ਨਾਲ ਸਾਂਝਾਂ ਪਾਉਣ ਲਈ ਉਹਨਾਂ ਤੋਂ ਰਿਸ਼ਤੇ ਵੀ ਲੈ ਲੈਂਦੇ ਸਨ। ਇਹ ਜੱਟ ਇੱਜ਼ਤ, ਅਣਖ, ਗੈਰਤ ਵਿੱਚ ਬੜੀ ਪ੍ਰਪੱਕਤਾ ਵਾਲੇ ਹੁੰਦੇ ਹਨ। ਇਹਨਾਂ ਨੇ ਅਕਬਰ ਵਰਗੇ ਬਾਦਸ਼ਾਹਾਂ ਨੂੰ ਡੋਲਾ ਦੇਣ ਤੋਂ ਸਾਫ ਇਨਕਾਰ ਕਰ ਦਿੱਤਾ ਸੀ ਅਤੇ ਆਪਣੀ ਇੱਜ਼ਤ ਨੂੰ ਭੋਰਾ ਵੀ ਆਂਚ ਨਹੀਂ ਆਉਣ ਦਿੱਤੀ ਸੀ।

ਭਾਰਤ ਦੇਸ਼ ਦੀ ਵੰਡ 1947 ਨੂੰ ਹੋਈ। ਧਰਮ ਜਾਤਾਂ ਸ਼੍ਰੇਣੀਆਂ ਨੂੰ ਮੁੱਖ ਰੱਖ ਕੇ ਇਸ ਦੇਸ਼ ਦੇ ਲੋਕ ਇੱਕ ਥਾਂ ਤੋਂ ਉਜੱੜ ਕੇ ਦੂਸਰੇ ਥਾਂ 'ਤੇ ਵਸੇ। ਇਹ ਸਭ ਤੋਂ ਮੰਦਭਾਗਾ ਸਮਾਂ ਸੀ। ਹਸਦਾ, ਵਸਦਾ ਪੰਜਾਬ, ਪੂਰਬੀ ਪੱਛਮੀ ਨਾਵਾਂ ਵਿੱਚ ਵਟ ਗਿਆ। ਇਸ ਹੀ ਵੰਡ ਵਿੱਚ ਹੁੰਦਲ ਜਟ ਵੀ ਪਛੱਮੀ ਪੰਜਾਬ ਤੋਂ ਉਜੱੜੇ ਅਤੇ ਪੂਰਬੀ ਪੰਜਾਬ ਦੇ ਵੱਖ-ਵੱਖ ਥਾਈਂ ਆਬਾਦ ਹੋਏ। ਹਰਿਆਣੇ ਵਿੱਚ ਵੀ ਇਹ ਹੁੰਦਲ ਗੋਤੀ ਲੋਕ ਆਬਾਦ ਹਨ। ਇਹ ਟਾਵੇਂ ਟਾਵੇਂ ਕਈ ਪ੍ਰਦੇਸਾਂ ਵਿੱਚ ਅਤੇ ਇਸੇ ਤਰ੍ਹਾਂ ਹੀ ਪਿੰਡਾਂ ਵਿੱਚ ਵਸਦੇ ਹਨ।

ਜ਼ਿਲ੍ਹਾ ਮੋਗਾ ਵਿੱਚ ਪਿੰਡ ਸਲ੍ਹੀਣਾ ਵਿੱਚ ਹੁੰਦਲਾਂ ਦੇ ਕੁਝ ਘਰ ਹਨ। ਇਸ ਤਰ੍ਹਾਂ ਹੀ ਜ਼ਿਲ੍ਹਾ ਲੁਧਿਆਣਾ ਦੇ ਉੱਘੇ ਪਿੰਡ ਮਾਛੀਵਾੜਾ ਆਦਿ ਵਿੱਚ ਵੀ ਇਹ ਹੁੰਦਲ ਜੱਟ ਆਬਾਦ ਹਨ। ਬਰਨਾਲਾ, ਪਟਿਆਲਾ ਵਿੱਚ ਵੀ ਇਹ ਆਬਾਦ ਹਨ ਫਤਿਹਗੜ੍ਹ ਸਾਹਿਬ ਵਿੱਚ ਵੀ ਇਸ ਗੋਤ ਦੇ ਲੋਕ ਕਾਫੀ ਗਿਣਤੀ ਵਿੱਚ ਰਹਿੰਦੇ ਹਨ। ਇਸ ਫਤਿਹਗੜ੍ਹ ਦੇ ਇਲਾਕੇ ਵਿੱਚ ਤਾਂ ਇਹਨਾਂ ਦੇ ਦੋ ਪਿੰਡਗੁਰਧਨਪੁਰ ਅਤੇ ਦੁਲਵਾਂ ਇਹਨਾਂ ਦੇ ਵਸਾਏ ਹੋਏ ਪਿੰਡ ਹਨ।



ਦੇਸ਼ ਦੀ ਵੰਡ ਸਮੇਂ ਇਹ ਹੁੰਦਲ ਗੋਤੀ ਜੱਟ ਹੁਸ਼ਿਆਰਪੁਰ ਦੇ ਏਰੀਏ ਤੋਂ ਉਠ ਕੇ ਸਾਂਦਲਬਾਰ ਦੇ ਇਲਾਕੇ ਵਿੱਚ ਜਾ ਕੇ ਵਸ ਗਏ ਸਨ। ਉੱਧਰ ਪਾਕਿਸਤਾਨ ਵਿੱਚ ਇਹ ਹੁੰਦਲ ਗੋਤੀ ਸਖੀ ਸਰਵਰ ਦੇ ਉਪਾਸ਼ਕ ਹਨ। ਇਹਨਾਂ ਨੇ ਇਸਲਾਮ ਧਰਮ ਧਾਰਣ ਕਰ ਲਿਆ ਸੀ। ਇਹਨਾਂ ਮੁਸਲਮਾਨ ਹੁੰਦਲਾਂ ਦਾ ਪਾਕਿਸਤਾਨ ਵਿੱਚ ਬਹਿਲੋਕ ਇੱਕ ਉੱਘਾ ਪਿੰਡ ਹੈ।

ਜ਼ਿਲ੍ਹਾ ਮੋਗਾ ਵਿੱਚ ਇਹ ਲੰਬੇ ਸਮੇਂ ਤੋਂ ਰਹਿ ਰਹੇ ਹਨ। ਪਰ ਇਹਨਾਂ ਦਾ ਇੱਥੇ ਆਉਣ ਦਾ ਪੱਕਾ ਸਮਾਂ ਕੋਈ ਮਿਲਿਆ ਨਹੀਂ। ਮੋਗਾ ਅਜੀਤ ਸਿੰਘ ਵਿੱਚ ਇਹਨਾਂ ਦੀ ਇੱਕ ਹੁੰਦਲ ਪੱਤੀ ਹੈ। ਇਹ ਸਾਂਝੇ ਪੰਜਾਬ ਦੇ ਵਸਨੀਕ ਉੱਦਮੀ ਭਾਈਚਾਰਕ ਸਾਂਝਾਂ ਪਾਉਣ ਦੇ ਕਾਇਲ ਹਨ।

ਸ਼ਹੀਦੋਂ ਕੀ ਚਿਤਾਓਂ ਪਰ ਲਗੇਗੇਂ ਹਰ ਬਰਸ ਮੇਲੇ,  
ਵਤਨ ਪੇ ਮਿਟਨੇਂ ਵਾਲੋਂ ਕਾ ਯਹੀ ਬਾਕੀ ਨਿਸ਼ਾਂ ਹੋਗਾ।

## ਖਾਨਦਾਨ ਰੰਧਾਵਾ

ਇਹ ਚੰਦਰਬੰਸੀ ਰਾਜਪੂਤਾਂ ਦੀ ਬੰਸ ਵਿੱਚੋਂ ਹਨ। ਇਹਨਾਂ ਰੰਧਾਵਿਆਂ ਨੂੰ ਕ੍ਰਿਸ਼ਨ ਬੰਸੀ ਵੀ ਆਖਿਆ ਜਾਂਦਾ ਹੈ। ਇਸ ਬੰਸ ਦਾ ਵਡੇਰਾ ਕ੍ਰਿਸ਼ਨ ਬਹੁਤ ਮਸ਼ਹੂਰ ਹੋਇਆ ਹੈ। ਇਹ ਆਪਣੇ ਜਮਾਨੇ ਦਾ ਇੱਕ ਖੁੱਲ੍ਹੇ ਖਿਆਲਾਂ ਦਾ ਰਾਜਾ ਹੋਇਆ ਹੈ। ਇਸ ਦੀ ਨਿੱਜੀ ਸੋਚ ਸੀ ਕਿ ਕੁਦਰਤ ਦੇ ਨਿਯਮਾਂ ਅਨੁਸਾਰ ਹਰ ਮਨੁੱਖ ਦੀਆਂ ਬੁਨਿਆਦੀ ਖ਼ਾਹਸ਼ਾਂ ਪੂਰੀਆਂ ਹੋਣੀਆਂ ਚਾਹੀਦੀਆਂ ਹਨ। ਕ੍ਰਿਸ਼ਨ ਦੇ ਰਾਜ ਵਿੱਚ ਮਰਦ ਔਰਤਾਂ ਖੁੱਲ੍ਹੀਆਂ ਰਾਸਾਂ ਪਾਉਂਦੇ ਸਨ। ਇਸਦਾ ਸਾਰਾ ਢਾਂਚਾ ਬਿਨਾਂ ਕਿਸੇ ਭੇਦਭਾਵ ਤੋਂ ਆਜਾਦ ਸੀ।

ਇਹ ਰੰਧਾਵੇ ਰਾਜਾ ਜੂੰਧਰ ਦੀ ਬੰਸ ਹਨ। ਰਾਜਾ ਜੂੰਧਰ ਨੇ 1214 ਈ: ਵਿੱਚ ਰਾਜ ਭਾਗ ਸੰਭਾਲਿਆ ਸੀ। ਇਹਨਾਂ ਰੰਧਾਵਿਆਂ ਦੇ ਪਿਤਾ ਰਾਜਾ ਜੂੰਧਰ ਨੇ ਦਿੱਲੀ ਦਰਬਾਰ ਨੂੰ ਕਦੇ ਖਿਰਾਜ ਨਹੀਂ ਦਿੱਤਾ ਸੀ ਤੇ ਆਪਣੇ ਆਪ ਨੂੰ ਆਜਾਦ ਸਟੇਟ ਦਾ ਰਾਜਾ ਮੰਨਿਆ ਸੀ। ਖਿਰਾਜ ਲੈਣ ਲਈ ਦਿੱਲੀ ਤੋਂ ਸ਼ਾਹੀ ਫੌਜਾਂ ਚੜ੍ਹ ਕੇ ਵੀ ਆਈਆਂਪਰ ਇਸ ਜੂੰਧਰ ਦੀ ਬਹਾਦਰੀ ਦੇ ਨਜ਼ਾਰੇ ਵੇਖ ਕੇ ਅਤੇ ਆਪਣਾ ਜਾਨੀ ਮਾਲੀ ਨੁਕਸਾਲ ਕਰਕੇ ਵਾਪਿਸ ਹੋ ਗਈਆਂ ਸਨ। ਇਹਨਾਂ ਜੂੰਧਰ ਪੁੱਤਰਾਂ ਦਾ ਜਨਮ ਸਮੇਂ ਇਹ ਇਲਾਕਾ ਰੋਹੀ ਬੀਆਬਾਨ ਸੀ ਜਾਂ ਫਿਰ ਛਿਪਦੇ ਵੱਲ ਕਈ ਮੀਲਾਂ ਤੱਕ ਲੰਬੀ ਜੰਗਲ ਫੈਲਿਆ ਹੋਇਆ ਸੀ। ਰੰਧਾਵਾ ਰਾਜਾ ਜੂੰਧਰ ਦਾ ਨੌਵਾਂ ਪੁੱਤਰ ਹੈ। ਇਸ ਰਾਜਾ ਜੂੰਧਰ ਦੇ ਜੰਗਲ ਵਿੱਚ ਸ਼ਿਕਾਰ ਖੇਡਣ ਗਏ ਨਾਲ ਇੱਕ ਅਲੌਕਿਕ ਘਟਨਾ ਵਾਪਰੀ ਜੋ ਇਹਨਾਂ ਦੇ ਇਤਿਹਾਸ ਵਿੱਚ ਇੱਕ ਖ਼ਾਸ ਸਥਾਨ ਰੱਖਦੀ ਹੈ। ਇਸ ਜੰਗਲ ਵਿੱਚ ਹੀ ਇਸ ਰਾਜਾ ਜੂੰਧਰ ਨੇ ਗੰਧਰਵ ਵਿਆਹ ਰਚਾਇਆ ਸੀ। ਇਸ ਅਲੌਕਿਕ ਘਟਨਾ ਦਾ ਵਿਸਤਾਰ ਇਸੇ ਗਰੰਥ ਵਿੱਚ ਬੈਰਾੜ ਖਾਨਦਾਨ ਵਿੱਚ ਦਿੱਤਾ ਜਾਵੇਗਾ।

ਰਾਜਾ ਜੂੰਧਰ ਦੇ ਇੱਕੀ ਪੁੱਤਰ ਸਨ। ਜਿਹਨਾਂ ਤੋਂ ਇਹਨਾਂ ਦੀਆਂ ਇੱਕੀ ਮੂਹੀਆਂ ਚੱਲੀਆਂ। ਸੁਸ਼ੋਧਰਾ ਰਾਣੀ ਦੇ ਪੇਟੋਂ ਇਸ ਰੰਧਾਵਾ ਦਾ ਜਨਮ ਹੋਇਆ ਸੀ। ਜਦ ਇਹ ਜਵਾਨ ਹੋਏ ਤਾਂ ਪਿਤਾ ਪੁਰਖੀ ਵਿਰਾਸਤ ਪ੍ਰਾਪਤ ਕਰਨ ਪਿੱਛੇ ਇਹਨਾਂ ਭਰਾਵਾਂ ਦੇ ਆਪਸੀ ਵਿਰੋਧ ਲੜਾਈ ਝਗੜੇ ਦਾ ਹਵਾਲਾ ਕਾਫੀ ਲੰਬਾ ਚੌੜਾ ਹੈ। ਪਰ ਪਿਤਾ ਪੁਰਖੀ ਗੱਦੀ ਬਟੇ ਰਾਇ ਨੂੰ ਹੀ ਪ੍ਰਾਪਤ ਹੋਈ ਸੀ, ਇਹ ਮਹਾਨ ਖਾੜਕੂ ਸੀ। ਇਸਨੇ ਆਪਣੇ ਪਿਤਾ ਨਾਲ ਅਨੇਕਾਂ ਮੁਹਿੰਮਾਂ ਵਿੱਚ ਭਾਗ ਲਿਆ ਸੀ। ਪਿਤਾ ਨੂੰ ਇਸ ਦੀ ਬਹਾਦਰੀ ਦਾ ਗਿਆਨ ਸੀ।

ਜਮੀਨਾਂ ਜਾਇਦਾਦਾਂ ਭਾਈਆਂ ਵਿੱਚ ਤਰੇੜਾਂ ਪਾ ਦਿੰਦੀਆਂ ਹਨ। ਇਹਨਾਂ ਦੀ ਆਪਸੀ ਫੁੱਟ ਕਰਕੇ ਰੰਧਾਵਾ ਬਾਰ੍ਹਵੀਂ ਸਦੀ ਵਿੱਚ ਰਾਜਸਥਾਨ ਬੀਕਾਨੇਰ ਖੇਤਰ ਵਿੱਚੋਂ ਉਠ ਕੇ ਮਾਲਵਾ ਖੇਤਰ ਵਿੱਚ ਆ ਕੇ ਇਸ ਨੇ ਆਪਣਾ ਟਿਕਾਣਾ ਬਣਾਇਆ। ਇਹਨਾਂ ਤਪਿਆਂ



ਵਿੱਚ ਮਾਨ, ਭੁੱਲਰ ਆਪਣੀ ਪੂਰੀ ਚੌਧਰ ਬਣਾਈ ਬੈਠੇ ਸਨ। ਸਮੇਂ ਸਮੇਂ ਚਰਾਂਦਾਂ ਟੋਭਿਆਂ ਪਿੱਛੇ ਇਹਨਾਂ ਦੀਆਂ ਮਾਨ ਭੁੱਲਰਾਂ ਨਾਲ ਲੜਾਈਆਂ ਵੀ ਹੁੰਦੀਆਂ ਰਹਿੰਦੀਆਂ ਸਨ। ਪਰ ਇਹ ਕ੍ਰਿਸ਼ਨ ਬੰਸੀ ਦੂਰ ਦ੍ਰਿਸ਼ਟੀ ਰੱਖਣ ਵਾਲੇ ਸਨ। ਇਹਨਾਂ ਨੇ ਆਪਣੇ ਪੈਰ ਜਮਾਉਣ ਲਈ ਮਾਨ, ਭੁੱਲਰਾਂ ਨਾਲ ਰਿਸ਼ਤੇਦਾਰੀਆਂ ਗੰਢੀਆਂ ਅਤੇ ਇਹਨਾਂ ਮੂਲਵਾਦੀ ਜੱਟਾਂ ਨਾਲ ਰਲ ਮਿਲ ਗਏ ਸਨ।

ਇਹ ਰੰਧਾਵੇ ਮਾਝੇ ਵਿੱਚ ਗੁਜਰਾਂਵਾਲਾ ਦੇ ਮਸ਼ਹੂਰ ਇਲਾਕੇ ਬੁਲੇਵਾਲ, ਨੌਸ਼ਹਿਰਾ, ਖੇਤਰ ਗੁਰਦਾਸਪੁਰ ਆਦਿ ਦੇ ਪਿੰਡਾਂ ਵਿੱਚ ਆਬਾਦ ਹਨ। ਇਹਨਾਂ ਦੀ ਅੰਸ਼ ਦਾ ਮਾਲਵੇ ਅਤੇ ਇਸ ਤੋਂ ਬਾਹਰ ਵੀ ਖਿਲਾਰ ਖਿੱਲਰਿਆ ਹੋਇਆ ਹੈ। ਇਹ ਦੁਆਬੇ ਵਿੱਚ ਵੀ ਦੂਰ ਦੂਰ ਤੱਕ ਖਿੱਲਰੇ ਹੋਏ ਹਨ। ਇਹਨਾਂ ਰੰਧਾਵਿਆਂ ਨੇ ਜਿੱਥੇ ਵੀ ਆਪਣਾ ਟਿਕਾਣਾ ਬਣਾਇਆ ਉੱਥੇ ਆਪਣੀ ਪੱਕੀ ਠਹਿਰ ਹੀ ਬਣਾਈ, ਪਰ ਮਾਲਵੇ ਵਿੱਚ ਇਹਨਾਂ ਦਾ ਤਾਮਰਕੋਟ ਨਾਂ ਦਾ ਇਲਾਕਾ ਇਹਨਾਂ ਦਾ ਗੜ੍ਹ ਮੰਨਿਆ ਜਾਂਦਾ ਹੈ। ਇਹਨਾਂ ਜੱਟਾਂ ਵਿੱਚ ਤਿੰਨ ਚੀਜ਼ਾਂ ਨੇ ਫੁੱਟ ਪਾਈ ਅਤੇ ਇਹਨਾਂ ਦਾ ਆਪਸੀ ਮੁੱਠਭੇੜਾਂ ਵਿੱਚ ਜੋ ਨੁਕਸਾਨ ਹੋਇਆ ਉਹ ਤਾਂ ਹੋਇਆ ਹੀ ਇਹਨਾਂ ਕੋਲੋਂ ਰਾਜਸਤਾ ਵੀ ਇਸ ਫੁੱਟ ਕਾਰਨ ਹੀ ਗਈ। ਫੁੱਟ ਦਾ ਮਤਲਬ ਹੈ ਟੁੱਟਣਾ, ਪਾਟਣਾ ਜਾਂ ਛੋਟੇ ਛੋਟੇ ਹਿੱਸਿਆਂ ਵਿੱਚ ਵੰਡੇ ਜਾਣਾ।

ਤਾਮਰਕੋਟ ਦੇ ਇਲਾਕੇ ਵਿੱਚ ਚਹਿਲਾਂ ਅਤੇ ਰੰਧਾਵਿਆਂ ਦੀ ਲੜਾਈ ਦਾ ਜ਼ਿਕਰ ਵੀ ਆਉਂਦਾ ਹੈ। ਇਹ ਲੜਾਈ ਰੰਧਾਵਿਆਂ ਵਾਸਤੇ ਇੱਥੋਂ ਉਜੜਨ ਦਾ ਸਬੱਬ ਹੀ ਬਣੀ। ਨਿੱਤ ਨਿੱਤ ਦੀਆਂ ਆਪਸੀ ਜੱਟ ਲੜਾਈਆਂ ਤੋਂ ਤੰਗ ਆ ਕੇ ਇਸ ਤਾਮਰਕੋਟ ਨੂੰ ਛੱਡ ਗਏ। ਲੋਕ ਦੰਦ ਕਥਾ ਹੈ ਕਿ :

ਕੁਕੜ ਕਾਂ ਕਬੋਏ ਕਬੀਲਾ ਪਾਲਦੇ।<br>ਜੱਟ ਮਹੀਆਂ ਸੰਸਾਰ ਕਬੀਲਾ ਗਾਲਦੇ।

ਜਦ ਇਹ ਚਾਹਿਲ ਭਰਾਵੀਂ ਲੜਾਈ ਕਾਰਨ ਜੋਧਪੁਰ ਰਾਜਸਥਾਨ ਛੱਡ ਕੇ ਆਏ ਸਨ, ਮਾਨਾਂ ਭੁੱਲਰਾਂ ਨਾਲ ਸਾਂਝਦਾਰੀਆਂ, ਰਿਸ਼ਤੇਦਾਰੀਆਂ ਗੰਢ ਕੇ ਇਹਨਾਂ ਨੇ ਭਾਈਵਾਲੀ ਪਾ ਲਈ ਸੀ। ਪਰ ਚਾਹਿਲ ਇਹਨਾਂ ਜੋਧਪੁਰੀਆਂ ਦੇ ਵਸਣ 'ਤੇ ਖ਼ੁਸ਼ ਨਹੀਂ ਸਨ। ਬੱਸ ਉਦੋਂ ਦੀ ਖਹਿਬਾਜੀ ਹੀ ਇਹਨਾਂ ਨੂੰ ਮਿਲ ਬੈਠਣ, ਵਸਣ ਨਹੀਂ ਦਿੰਦੀ ਸੀ।

ਇੱਕ ਵਾਰ ਰੰਧਾਵਿਆਂ ਦੀ ਬਰਾਤ ਆਪਣੀ ਸ਼ਾਨੋ ਸ਼ੌਕਤ ਨਾਲ ਢੁੱਕਣ ਚੱਲੀ ਸੀ ਤਾਂ ਚਾਹਿਲਾਂ ਨੇ ਈਰਖਾ ਵੱਸ ਹੋ ਕੇ ਰੰਧਾਵਿਆਂ ਦੀ ਬਰਾਤ 'ਤੇ ਹਮਲਾ ਕਰ ਦਿੱਤਾ। ਜਿਸ ਨਾਲ ਇਹਨਾਂ ਰੰਧਾਵਿਆਂ ਦਾ ਬਹੁਤ ਨੁਕਸਾਨ ਹੋਇਆ ਸੀ। ਇਹਨਾਂ ਦੇ ਦੁਸ਼ਮਣਾਂ ਨੇ ਚਾਹਿਲਾਂ ਨੂੰ ਕਦੇ ਵੀ ਟਿਕ ਕੇ ਨਹੀਂ ਬੈਠਣ ਦਿੱਤਾ। ਇਹਨਾਂ ਨੇ ਤਾਮਰਕੋਟ ਤੋਂ ਉੱਠ ਕੇ

ਗੱਡਿਆਂ ਜਾਂ ਹੋਰ ਸਾਧਨਾਂ ਰਾਹੀਂ ਆਪਣਾ ਸਮਾਨ ਚੁੱਕ ਕੇ ਹੋਰ ਇਲਾਕਿਆਂ ਵੱਲ ਜਾਣਾ ਹੀ ਚੰਗਾ ਸਮਝਿਆ। ਲਿਖਿਆ ਮਿਲਦਾ ਹੈ ਕਿ ਇੱਕ ਥਾਂ ਅੱਗੇ ਜਾ ਕੇ ਇਹਨਾਂ ਦੇ ਗੱਡੇ ਦਾ ਧੁਰਾ ਟੁੱਟ ਗਿਆ। ਜਿਹੜੇ ਵੀ ਇਸ ਟੋਲੀ ਵਿੱਚ ਸਨ, ਉਹਨਾਂ ਨੇ ਇਸ ਘਟਨਾ ਨੂੰ ਚੰਗਾ ਸ਼ਗਨ ਮੰਨ ਕੇ ਉੱਥੇ ਹੀ ਡੇਰੇ ਗੱਡ ਲਏ ਅਤੇ ਰਹਿਣਾ ਸ਼ੁਰੂ ਕੀਤਾ ਅਤੇ ਆਪਣਾ ਪਿੰਡ ਅਮਰਗੜ੍ਹ ਨਾਂਅ ਨਾਲ ਆਬਾਦ ਕੀਤਾ। ਇਸ ਅਮਰਗੜ੍ਹ ਬਾਰੇ ਰਵਾਇਤ ਹੈ ਕਿ ਇਹ ਅਮਰਗੜ੍ਹ ਜਦ ਦਾ ਵਸਿਆ ਹੈ, ਆਪਣੀ ਹੋਂਦ ਨੂੰ ਉਸੇ ਹਾਲਤ ਵਿੱਚ ਬਰਕਰਾਰ ਰੱਖੀ ਬੈਠਾ ਹੈ। ਅਨੇਕਾਂ ਕੌਮਾਂ ਦਾ ਰਾਜ ਆਇਆ, ਇਹ ਅਮਰਗੜ੍ਹ ਅਮਰ ਹੀ ਹੈ।

ਜਿੱਥੇ ਇਹਨਾਂ ਦੇ ਗੱਡੇ ਦਾ ਧੁਰਾ ਟੁੱਟਿਆ ਸੀ, ਉਸ ਥਾਂ 'ਤੇ ਇਹਨਾਂ ਦੇ ਵਡਾਰੂ ਵੀ ਸੀਸ ਝੁਕਾਉਂਦੇ ਰਹੇ ਅਤੇ ਅੱਜ ਵੀ ਇਹ ਰੰਧਾਵੇ ਜਿਹੜੇ ਇਸ ਇਲਾਕੇ ਵਿੱਚ ਵਸਦੇ ਹਨ ਅੱਜ ਵੀ ਇਸ ਜਗ੍ਹਾ ਦੀ ਮਾਨਤਾ ਕਰਦੇ ਹਨ।

ਇਹ ਰੰਧਾਵੇ ਪੰਜਾਬ ਦਾ ਇੱਕ ਵਿਸ਼ਾਲ ਗੋਤ ਹਨ। ਪੰਜਾਬ ਦੇ ਹਰ ਸ਼ਹਿਰ ਜ਼ਿਲ੍ਹਿਆਂ ਵਿੱਚ ਇਹ ਲੋਕ ਵਸਦੇ ਹਨ।

ਦੁਆਬੇ ਵਿੱਚ ਇਹ ਹੁਸ਼ਿਆਰਪੁਰ, ਕਪੂਰਥਲਾ, ਜਲੰਧਰ ਵਿੱਚ ਇਹ ਆਬਾਦ ਹਨ। ਸੰਗਰੂਰ, ਨਾਭਾ, ਫਿਰੋਜ਼ਪੁਰ, ਮਲੇਰਕੋਟਲਾ ਆਦਿ ਵਿੱਚ ਵੀ ਇਹ ਵਸਦੇ ਹਨ।

ਇਹ ਰੰਧਾਵੇ ਸਾਂਝੀਵਾਲਤਾ ਦੇ ਪੁਜਾਰੀ ਹਨ। ਹਰ ਧਰਮ ਦਾ ਸਤਿਕਾਰ ਕਰਨਾ ਇਹਨਾਂ ਦੀ ਸ਼ਰਧਾ ਹੈ। ਇਹਨਾਂ ਰੰਧਾਵਿਆਂ ਦੀ ਇਸ ਵਿਸ਼ਾਲਤਾ ਅਤੇ ਖੁੱਲ ਦਿਲੀ ਨੇ ਹੀ ਇਹਨਾਂ ਨੂੰ ਇਸ ਮੰਜਿਲ 'ਤੇ ਪਹੁੰਚਾਇਆ ਹੈ। ਅੱਜ ਰੰਧਾਵੇ ਸਮੁੱਚੇ ਪੰਜਾਬ ਵਿੱਚ ਹੀ ਨਹੀਂ ਪੱਛਮੀ ਪੰਜਾਬ ਦੇ ਲਾਹੌਰ, ਸਿਆਲਕੋਟ, ਮੁਲਤਾਨ, ਝੰਗ ਵਰਗੇ ਵਿਸ਼ਾਲ ਸ਼ਹਿਰਾਂ ਵਿੱਚ ਵੀ ਆਪਣੀ ਹੋਂਦ ਨੂੰ ਬਣਾਈ ਬੈਠੇ ਹਨ।

ਇਹ ਐਨੇ ਫਰਾਖ਼ ਦਿਲ ਅਤੇ ਸ਼ਰਧਾਲੂ ਹੋਣ ਕਰਕੇ ਹੀ ਇਹਨਾਂ ਨੇ ਸਾਰੇ ਧਰਮਾਂ ਨੂੰ ਅਪਣਾਇਆ ਹੋਇਆ ਹੈ। ਇਹ ਗੁਰੂ ਨਾਨਕ ਨਾਮ ਲੇਵਾ ਪੱਕੇ ਸ਼ਰਧਾਲੂ ਸਿੱਖ ਵੀ ਹਨ ਅਤੇ ਇਹਨਾਂ ਨੇ ਸਿੱਖ ਧਰਮ ਦਾ ਬਹੁਤ ਪ੍ਰਚਾਰ ਕੀਤਾ ਹੈ। ਗੁਰੂ ਨਾਨਕ ਨਾਮ ਲੇਵਾ ਸਿੱਖ ਬਾਬਾ ਬੁੱਢਾ ਜੀ, ਗੁਰੂ ਨਾਨਕ ਸਾਹਿਬ ਦੇ ਪੱਕੇ ਅਨਿਆਈ ਸਿੱਖ ਸਨ। ਇਹ ਰੰਧਾਵਾ ਕੌਮ ਦੇ ਸਨ। ਇਸ ਰੰਧਾਵੇ ਸਿੱਖ ਨੇ ਗੁਰੂ ਨਾਨਕ ਸਾਹਿਬ ਨਾਲ ਬ੍ਰਹਮ ਗਿਆਨ ਦੇ ਵਿਸ਼ੇ 'ਤੇ ਬਹੁ ਚਰਚਾ ਵੀ ਕੀਤੀ ਸੀ। ਇਸ ਗੋਸ਼ਟੀ ਦਾ ਕਈ ਗਰੰਥਾਂ ਵਿੱਚ ਵੇਰਵਾ ਵੀ ਆਉਂਦਾ ਹੈ। ਇਹ ਅਜਿੱਤਾ ਰੰਧਾਵਾ, ਸਿੱਖ ਧਰਮ ਨਾਲ ਪੂਰੀ ਤਰ੍ਹਾਂ ਜੁੜਿਆ ਰਿਹਾ ਅਤੇ ਇਸਨੇ ਕਈ ਪੁਸ਼ਤਾਂ ਗੁਰੂ ਸਾਹਿਬ ਨੂੰ ਗੱਦੀ ਤਿਲਕ ਵੀ ਲਗਵਾਇਆ ਸੀ।

ਪ੍ਰਸਿੱਧ ਵਿਦਵਾਨ ਪੰਜਵੀਂ ਪਾਤਸ਼ਾਹੀ ਦੇ ਸ਼ਰਧਾਲੂ ਸਿੱਖ ਬਾਬਾ ਭਾਈ ਗੁਰਦਾਸ ਜੀ



ਨੇ ਆਪਣੀ ਮਹਾਨ ਰਚਨਾ ਵਾਰਾਂ ਭਾਈ ਗੁਰਦਾਸ ਦੀ ਦਸਵੀਂ ਵਾਰ ਵਿੱਚ ਇਹਨਾਂ ਗੁਰਸਿੱਖਾਂ ਬਾਰੇ ਲਿਖਿਆ ਹੈ :

ਜਿੱਤਾਂ ਰੰਧਾਵਾ ਭਲਾ ਬੁੱਢਾ ਇੱਕ ਮਨ ਧਿਆਵੇ।

ਬਾਬਾ ਬੁੱਢਾ ਜੀ ਰੰਧਾਵਾ ਦਾ ਜਨਮ ਜ਼ਿਲ੍ਹਾ ਅੰਮ੍ਰਿਤਸਰ ਦੇ ਪਿੰਡ ਕੱਥੂ ਨੰਗਲ ਵਿਖੇ ਹੋਇਆ ਸੀ। ਜਦ ਇਹਨਾਂ ਦੀ ਗੁਰੂ ਨਾਨਕ ਸਾਹਿਬ ਨਾਲ ਬ੍ਰਹਮ ਗਿਆਨ ਦੇ ਵਿਸ਼ੇ 'ਤੇ ਵਿਚਾਰ ਚਰਚਾ ਹੋਈ ਸੀ ਤਾਂ ਇਹਨਾਂ ਦੇ ਵਿਚਾਰਾਂ ਤੋਂ ਪ੍ਰਭਾਵਿਤ ਹੋ ਕੇ ਇਸ ਬਾਬਾ ਬੁੱਢਾ ਜੀ ਨੂੰ ਗੁਰੂ ਨਾਨਕ ਪਾਤਸ਼ਾਹ ਨੇ ਬਾਬਾ ਬੁੱਢੇ ਦਾ ਵਰ ਦਿੱਤਾ ਸੀ। ਗੁਰੂ ਅੰਗਦ ਪਾਤਸ਼ਾਹ ਦੇ ਗੁਰ ਗੱਦੀ ਦਾ ਤਿਲਕ ਵੀ ਬਾਬਾ ਬੁੱਢਾ ਜੀ ਨੇ ਹੀ ਲਾਇਆ ਸੀ। ਸਿੱਖ ਗੁਰੂ ਬੰਸਾਵਲੀ ਵਿੱਚ ਇਹਨਾਂ ਦਾ ਮਾਣ ਸਤਿਕਾਰ ਬਹੁਤ ਜ਼ਿਆਦਾ ਕਰਦੀ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਤੱਕ ਟਿੱਕਾ ਗੁਰਮਰਯਾਦਾ ਅਨੁਸਾਰ ਬਾਬਾ ਬੁੱਢਾ ਜੀ ਹੀ ਲਾਉਂਦੇ ਆਏ ਸਨ। ਬਾਬਾ ਜੀ ਪਰਮ ਸਰੇਸ਼ਟ ਪੁਰਸ਼ ਸਨ। ਗੁਰੂਆਂ ਦੇ ਅਸ਼ੀਰਵਾਦ ਨਾਲ ਇਹ ਰੰਧਾਵਾ ਬੰਸ ਬਹੁਤ ਵਧੀ। ਬਾਬਾ ਬੁੱਢਾ ਜੀ ਦੇ ਪੋਤਰੇ ਬਾਬਾ ਗੁਰਦਿੱਤਾ ਜੀ ਨੇ ਸੱਤਵੇਂ ਪਾਤਸ਼ਾਹ ਗੁਰੂਹਰਰਾਏ ਅਤੇ ਅੱਠਵੇਂ ਹਰਕ੍ਰਿਸ਼ਨ ਜੀ ਅਤੇ ਨੌਵੇਂ ਪਾਤਸ਼ਾਹ ਗੁਰੂ ਤੇਗ ਬਹਾਦਰ ਨੂੰ ਸਿੱਖ ਗੁਰਗੱਦੀ ਦਾ ਤਿਲਕ ਲਗਵਾਇਆ ਸੀ।

ਰਾਜਾ ਜੂੰਧਰ ਦੀ ਬੰਸ ਹੋਣ ਕਰਕੇ ਇਹ ਰੰਧਾਵੇ ਆਪੇ ਆਪ ਨੂੰ ਭੱਟੀ ਰੰਧਾਵੇ ਅਖਵਾ ਕੇ ਬੜੀ ਖ਼ੁਸ਼ੀ ਮਹਿਸੂਸ ਕਰਦੇ ਹਨ। ਇਹਨਾਂ ਭੱਟੀਆਂ ਦਾ ਵਿਰਸਾ ਵੀ ਬੜੀਆਂ ਕੁਰਬਾਨੀਆਂ ਨਾਲ ਰੰਗਿਆ ਹੋਇਆ ਹੈ।

ਕੈਪਟਨ ਦਲੀਪ ਸਿੰਘ ਅਹਲਾਵਤ ਇੱਕ ਮਹਾਨ ਖੋਜੀ ਲੇਖਕ ਹੋਏ ਹਨ। ਉਹਨਾਂ ਨੇ ਆਪਣੀ ਲਿਖਤ ਵਿੱਚ ਇਹਨਾਂ ਰੰਧਾਵਿਆਂ ਨੂੰ ਸਹਾਰਨਾਂ ਦਾ ਹੀ ਉਪਗੋਤ ਲਿਖਿਆ ਹੈ। ਸਹਾਰਨਾ ਦਾ ਇੱਕ ਮੁਖੀਆ ਕਾਂਝਲਾ ਹੋਇਆ ਹੈ। ਉਸਨੂੰ ਜੰਗ-ਯੁੱਧ ਕਰਨ ਦਾ ਬਹੁਤ ਸ਼ੌਕ ਵੀ ਸੀ ਅਤੇ ਇਹ ਕਾਂਝਲਾ ਦੁਸ਼ਮਣ 'ਤੇ ਅਚਾਨਕ ਹਮਲੇ ਕਰਦਾ ਸੀ। ਰਾਠੌਰ ਕੌਮ ਨੇ ਇਸ ਦੇ ਦੰਦ ਖੱਟੇ ਕੀਤੇ ਸਨ। ਇਸਨੂੰ ਭਟਨੇਰ ਇਲਾਕੇ ਵਿੱਚੋਂ ਭਜਾ ਦਿੱਤਾ ਸੀ ਤੇ ਇਹ ਕਾਂਝਲਾ ਹੁਸ਼ਿਆਰਪੁਰ ਇਲਾਕੇ ਵਿੱਚ ਆਣ ਵੜਿਆ ਸੀ। ਇੱਥੇ ਵੀ ਇਸਨੇ ਆਪਣੀ ਰੀਤ ਅਨੁਸਾਰ ਅਚਾਨਕ ਧਾਵੇ ਕਰਨੇ ਸ਼ੁਰੂ ਕਰ ਦਿੱਤੇ ਸਨ। ਇਸਨੂੰ ਬਾਕੀ ਕਬੀਲਿਆਂ ਵਾਲੇ ਅਚਾਨਕ ਰਣਧਾਵਾ ਕਹਿਣ ਲੱਗ ਪਏ। ਇਹ ਰਣਧਾਵਾ ਸ਼ਬਦ ਵਿਗੜ ਕੇ ਹੌਲੀ ਹੌਲੀ ਰੰਧਾਵਾ ਹੀ ਰਹਿ ਗਿਆ।

ਗੁਰੂ ਬੰਸਾਵਲੀ ਨਾਲ ਇਹਨਾਂ ਰੰਧਾਵਿਆਂ ਦਾ ਪਿਆਰ ਸਿੱਖੀ ਵਿੱਚ ਇਹਨਾਂ ਦੀ ਸ਼ਾਨ ਨੂੰ ਦੇਖ ਕੇ ਹੀ ਚੌਧਰੀ ਫੂਲ ਨੇ ਆਪਣੀ ਪੁੱਤਰੀ ਦਾ ਰਿਸ਼ਤਾ ਇਹਨਾਂ ਨੂੰ ਦਿੱਤਾ ਸੀ

ਅਤੇ ਦਾਜ ਵਿੱਚ ਪਿੰਡ ਬੁੱਗਰ ਵੀ ਦਿੱਤਾ ਸੀ। ਇਸ ਬੁੱਗਰ ਦੇ ਰੰਧਾਵਿਆਂ ਨੇ ਹੀ ਅੱਗੇ ਬੀਹਲਾ ਆਦਿ ਪਿੰਡ ਵਸਾਏ ਸਨ। ਇਹਨਾਂ ਬੀਹਲੇ ਵਾਲੇ ਰਵਦਾਸਾਂ ਵਿੱਚੋਂ ਹੀ ਸ. ਕਰਨੈਲ ਸਿੰਘ, ਹੁੰਦਲ ਸ. ਜਬਰ ਸਿੰਘ ਮਸ਼ਹੂਰ ਅਕਾਲੀ ਵਰਕਰ ਹੋਏ ਹਨ। ਜਦ ਰਿਆਸਤ ਪਟਿਆਲਾ ਦੀ ਕਾਇਮੀ ਹੋਈ ਸੀ ਤਾਂ ਇਹਨਾਂ ਰੰਧਾਵਿਆਂ ਨੇ ਮਹਾਰਾਜਾ ਆਲ੍ਹਾ ਸਿੰਘ ਦੀ ਬਹੁਤ ਮਦਦ ਕੀਤੀ ਸੀ। 1746 ਈ: ਵਿੱਚ ਮੁਸਲਮਾਨਾਂ ਨੇ ਮਹਾਰਾਜਾ ਆਲ੍ਹਾ ਸਿੰਘ ਨੂੰ ਧੋਖੇ ਵਿੱਚ ਫਸਾ ਕੇ ਕੈਦ ਕਰ ਲਿਆ ਸੀ। ਸੁਨਾਮ ਕੈਦ ਵਿੱਚੋਂ ਮਹਾਰਾਜਾ ਆਲ੍ਹਾ ਸਿੰਘ ਨੂੰ ਕੱਢਣ ਵਾਲੇ ਵੀ ਸ. ਕਰਮ ਸਿੰਘ, ਸ. ਜਿਉਣ ਸਿੰਘ ਰੰਧਾਵੇ ਹੀ ਸਨ। ਇਹਨਾਂ ਨੇ ਕਰਮ ਸਿੰਘ ਸੇਮੇਕੇ ਨਾਲ ਮਿਲ ਕੇ ਇਹ ਸਾਰੀ ਕਾਰਵਾਈ ਕੀਤੀ ਸੀ। ਇਹ ਰੰਧਾਵੇ ਪੈਪਸੂ ਰਾਜ ਸਮੇਂ ਵੀ ਬਹੁਤ ਵੱਡਿਆਂ ਵੱਡਿਆਂ ਅਹੁਦਿਆਂ 'ਤੇ ਲੱਗੇ ਰਹੇ ਸਨ।

ਮੋਗੇ ਵਿੱਚ ਵੀ ਰੰਧਾਵਿਆਂ ਦਾ ਇੱਕ ਅਗਵਾੜ ਹੈ। ਇਹ ਆਪਣਾ ਪਿੱਛਾ ਸਿਵੀਆਂ ਦਸਦੇ ਹਨ। ਇਹ ਸੈਂਕੜੇ ਸਾਲਾਂ ਤੋਂ ਇੱਥੇ ਆਬਾਦ ਹਨ। ਇਹਨਾਂ ਰੰਧਾਵਿਆਂ ਵਿੱਚੋਂ ਸ. ਆਤਮਾ ਸਿੰਘ ਪੈਪਸੂ ਸਰਕਾਰ ਸਮੇਂ ਚੰਗੇ ਸਰਗਰਮ ਰਹੇ ਸਨ। ਸ. ਮੋਹਨ ਸਿੰਘ ਰੰਧਾਵਾ ਸੈਸ਼ਨ 1980–81 ਵਿੱਚ ਮਿਉਂਸਪਲ ਕਮੇਟੀ ਮੋਗਾ ਦੇ ਪ੍ਰਧਾਨ ਵੀ ਰਹੇ।

ਸ. ਮਹਿੰਦਰ ਸਿੰਘ ਰੰਧਾਵਾ ਦੁਆਬੇ ਦਾ ਇੱਕ ਮਹਾਨ ਪ੍ਰਸਿੱਧ ਸਾਹਿਤਕਾਰ ਹੋਇਆ। ਇਹਨਾਂ ਦੀ ਸੋਚ ਪੇਂਡੂ ਸਭਿਆਚਾਰ ਅਤੇ ਜੱਟਾਂ ਮਜਦੂਰਾਂ ਨਾਲ ਡੂੰਘੀ ਪਿਆਰ ਰੱਖਣ ਵਾਲੀ ਸੀ। ਇਹਨਾਂ ਕਈ ਸਰਕਾਰੀ ਉੱਚ ਅਹੁਦਿਆਂ ਦੀ ਸੇਵਾ ਕੀਤੀ ਅਤੇ ਸੁਧਾਰਵਾਦੀ ਮਨੋਰੰਜਨ ਨੂੰ ਮੁੱਖ ਰੱਖਦਿਆਂ ਸਰਲ ਪੰਜਾਬੀ ਬੋਲੀ ਵਿੱਚ ਲੋਕ ਗੀਤ, ਕਵਿਤਾਵਾਂ ਦੀ ਰਚਨਾ ਕੀਤੀ ਅਤੇ ਪੰਜਾਬੀ ਮਾਂ-ਬੋਲੀ ਦੀ ਝੋਲੀ ਵਿੱਚ ਚੰਗਾ ਚੋਖਾ ਹਿੱਸਾ ਪਾਇਆ ਹੈ। ਪੰਜਾਬ ਖੇਤੀਬਾੜੀ ਯੂਨੀਵਰਸਿਟੀ ਦੇ ਉਪਕੁਲਪਤੀ ਹੋ ਕੇ ਆਪਣੇ ਖੇਤੀ ਵਿਗਿਆਨ ਵਿੱਚ ਵੀ ਚੋਖਾ ਯੋਗਦਾਨ ਪਾਇਆ ਹੈ।

ਮੇਜਰ ਬਲਜੀਤ ਸਿੰਘ ਰੰਧਾਵਾ ਨੇ ਸੰਨ 1995 ਵਿੱਚ ਕਾਰਗਲ ਸੈਕਟਰ ਵਿੱਚ ਦੁਸ਼ਮਣ ਨਾਲ ਲੜਦਿਆਂ ਸ਼ਹੀਦੀ ਪ੍ਰਾਪਤ ਕੀਤੀ ਸੀ। ਇਹਨਾਂ ਦੇ ਸ਼ਹੀਦ ਹੋਣ ਉਪਰੰਤ ਮਹਾਵੀਰ ਚੱਕਰ ਨਾਲ ਸਨਮਾਣ ਹੋਇਆ ਸੀ। ਇਹ ਜ਼ਿਲ੍ਹਾ ਅੰਮ੍ਰਿਤਸਰ, ਪਿੰਡ ਈਸਾਪੁਰ ਦੇ ਜੰਮਪਲ ਸਨ। ਹੋਰ ਵੀ ਇਸ ਬਲਕਾਰੀ ਗੋਤ ਦੇ ਨਿਧੜਕ ਕਿਸਾਨ, ਯੋਧੇ, ਰਾਜਨੀਤਿਕ ਲੀਡਰ ਦੇਸ਼ ਭਗਤੀ, ਰਾਜਨੀਤੀ ਵਿੱਚ ਉੱਤਰ ਰਹੇ ਹਨ।

ਪਹਿਲਵਾਨ ਦਾਰਾ ਸਿੰਘ ਵੀ ਰੰਧਾਵਾ ਖਾਨਦਾਨ ਵਿੱਚੋਂ ਹਨ। ਜਿੰਨ੍ਹਾਂ ਨੇ 'ਰੁਸਤਮੇ ਹਿੰਦ' ਰੁਤਵੇ ਤੋਂ ਉੱਪਰ ਉੱਠ ਕੇ ਵਿਸ਼ਵ ਰਿਕਾਰਡ ਕਾਇਮ ਕੀਤੇ। ਕੁਸ਼ਤੀਆਂ ਵਿੱਚ ਅਫਰੀਕਾ, ਕੈਨੇਡਾ, ਇੰਗਲੈਂਡ, ਜਾਪਾਨ, ਸਿੰਗਾਪੁਰ ਆਦਿ ਵਿਦੇਸ਼ਾਂ ਵਿੱਚ ਜਾ ਕੇ ਨਾਮਣਾ



ਖੱਟਿਆ। ਸੱਚੀ ਲਗਨ ਅਤੇ ਕੜੀ ਮਿਹਨਤ ਨਾਲ ਸਫਲ ਫਿਲਮੀ ਅਭਿਨੇਤਾ ਹੋਣ ਦਾ ਮਾਣ ਇਹਨਾਂ ਨੂੰ ਪ੍ਰਾਪਤ ਹੈ। ਪਹਿਲਵਾਨ ਦਾਰਾ ਸਿੰਘ ਰੰਧਾਵਾ ਨੇ ਰਮਾਇਣ ਅਤੇ ਹਨੂੰਮਾਨ ਜਿਹੇ ਸਫਲ ਸੀਰੀਅਲਜ਼ ਵਿੱਚ ਵਧੀਆ ਕਿਰਦਾਰ ਵਾਲੇ ਰੋਲ ਨਿਭਾਏ ਹਨ ਅਤੇ ਟੈਲੀਵਿਜ਼ਨ ਰਾਹੀਂ ਭਾਰਤ ਦੇ ਘਰ ਘਰ ਵਿੱਚ ਆਪਣਾ ਅਤੇ ਆਪਣੇ ਖਾਨਦਾਨ ਦਾ ਨਾਂਅ ਰੌਸ਼ਨ ਕੀਤਾ ਹੈ। ਕੁਸ਼ਤੀਆਂ ਅਤੇ ਫਿਲਮਾਂ ਦੇ ਖੇਤਰ ਵਿੱਚ ਮਹਾਨ ਪ੍ਰਸਿੱਧੀ ਹਾਸਲ ਕਰਕੇ ਅੱਜਕਲ ਇਹ ਰੰਧਾਵਾ ਜੱਟ ਦੇਸ਼ ਦੇ ਸਮਾਜ ਸੇਵੀ ਕਾਰਜਾਂ ਵਿੱਚ ਰੁੱਝਿਆ ਹੋਇਆ ਹੈ। ਅਖਿਲ ਭਾਰਤੀ ਜਾਟ ਮਹਾਸਭਾ ਦਾ ਪ੍ਰਧਾਨ ਹੈ।

ਏਥੇ ਆਇਆਂ ਨੂੰ ਦੁਨੀਆਂ ਮੋਹ ਲੈਂਦੀ
ਦਗ਼ੇਬਾਜ਼ ਦਾ ਧਾਰ ਕੇ ਭੇਸ ਮੀਆਂ।
ਸਦਾ ਨਹੀਂ ਜਵਾਨੀ ਤੇ ਐਸ਼ ਮਾਪੇ
ਸਦਾ ਨਹੀਂ ਜੇ ਬਾਲ ਵਰੇਸ ਮੀਆਂ।
ਸਦਾ ਨਹੀਂ ਜੇ ਦੌਲਤਾਂ ਫ਼ੀਲ ਘੋੜੇ
ਸਦਾ ਨਹੀਂ ਜੇ ਰਾਜਿਆਂ ਦੇਸ ਮੀਆਂ।
ਸ਼ਾਹ ਮੁਹੰਮਦਾ ਸਦਾ ਨਾ ਰੂਪ ਦੁਨੀਆਂ
ਸਦਾ ਰਹਿਣ ਨਾ ਕਾਲੜੇ ਕੇਸ ਮੀਆਂ।

## ਖਾਨਦਾਨ ਖੋਸਾ

ਇਹ ਬਿਕਰਮਾਦਿੱਤ ਦੀ ਬੰਸ ਵਿੱਚੋਂ ਤੰਵਰ ਖਾਨਦਾਨ ਦੀ ਹੀ ਇੱਕ ਸ਼ਾਖ਼ਾ ਹੈ। ਸਰ ਜੇਮਜ਼ ਵਿਲਸਨ ਆਪਣੀ ਸਰਸਾ ਰਿਪੋਰਟ ਦੇ ਪੰਨਾ 91 ਅਤੇ 195 ਉੱਤੇ ਆਪਣੀ ਲਿਖਤ ਵਿੱਚ ਲਿਖਦਾ ਹੈ ਕਿ ਦਿੱਲੀ ਦਾ ਰਾਜ ਖੁੱਸਣ ਮਗਰੋਂ ਇਹ ਲੋਕ ਉੱਤਰ ਵੱਲ ਨੂੰ ਆ ਗਏ ਸਨ।

ਪੰਜਾਬ ਕਾਸਟਸ ਵਿੱਚ ਇਬਸਟਨ ਲਿਖਦਾ ਹੈ ਕਿ ਇਸ ਖਾਨਦਾਨ ਨੇ 792 ਈ: ਵਿੱਚ ਦਿੱਲੀ ਨੂੰ ਨਵੇਂ ਸਿਰੇ ਤੋਂ ਵਸਾ ਕੇ ਨੌਵੀਂ ਵਾਰ ਲਾਲਕੋਟ ਨਾਮ ਦਾ ਕਿਲ੍ਹਾ ਇਹਨਾਂ ਦਾ ਹੀ ਬਣਾਇਆ ਹੋਇਆ ਹੈ। ਇਹਨਾਂ ਨੇ ਦਿੱਲੀ ਤੋਂ ਸਤਲੁਜ ਤੱਕ ਸਾਢੇ ਤਿੰਨ ਸੌ ਸਾਲ ਰਾਜ ਕੀਤਾ। ਇਹਨਾਂ ਦਾ ਆਖ਼ਰੀ ਰਾਜਾ ਅਗਨੀਪਾਲ ਸੀ। 1663 ਈ: ਵਿੱਚ ਇਹਨਾਂ ਤੰਵਾਰਾਂ ਦੀ ਵਿਗ੍ਰਹਿ ਰਾਜਾ ਚੌਹਾਨ ਨਾਲ ਬੜੀ ਜਬਰਦਸਤ ਲੜਾਈ ਹੋਈ ਸੀ ਜਿਸ ਵਿੱਚ ਇਹ ਤੰਵਾਰ ਹਾਰ ਕੇ ਹਰਿਆਣਾ, ਰਾਜਸਥਾਨ, ਪੰਜਾਬ ਵਿੱਚ ਆਬਾਦ ਹੋ ਗਏ।

ਕਰਨਲ ਟਾਂਡ ਪ੍ਰਸਿੱਧ ਇਤਿਹਾਸਕਾਰ ਹੋਇਆ ਹੈ। ਉਸਨੇ ਆਪਣੀ ਲਿਖਤ ਵਿੱਚ ਲਿਖਿਆ ਹੈ ਕਿ ਤੰਵਾਰ ਖਾਨਦਾਨੀ ਲੋਕ ਅਤੇ ਚੌਹਾਨ ਖਾਨਦਾਨੀ ਲੋਕ ਆਪਸ ਵਿੱਚ ਰਿਸ਼ਤੇਦਾਰ ਹਨ ਤੇ ਚੌਹਾਨ ਤੰਵਾਂਰ ਦੇ ਦੋਹਤੇ ਹਨ। ਰਾਜਾ ਅਗਨੀਪਾਲ ਤੰਵਾਰ ਲਾਵਾਰਿਸ ਸੀ। ਇਸਨੇ ਦਿੱਲੀ ਤਖ਼ਤ 'ਤੇ ਇੱਕੀ ਸਾਲ, ਦੋ ਮਹੀਨੇ, ਪੰਦਰਾਂ ਦਿਨ ਰਾਜ ਕੀਤਾ ਸੀ। ਰਾਜਾ ਅਗਨੀਪਾਲ ਦੇ ਬੇਵਾਰਿਸ ਹੋਣ ਕਰਕੇ ਦਿੱਲੀ ਤਖ਼ਤ 'ਤੇ ਇਸਦੇ ਦੋਹਤੇ ਰਾਇ ਪਥੌਰਾਂ ਚੌਹਾਨ ਨੇ ਜਬਰਦਸਤੀ ਕਬਜਾ ਕਰ ਲਿਆ। ਇਹ ਤੰਵਾਰ ਲੋਕ ਚੌਹਾਨਾਂ ਨਾਲ ਨਾਰਾਜ ਹੋ ਕੇ ਉੱਤਰ ਪੰਜਾਬ ਵੱਲ ਨੂੰ ਆ ਗਏ। ਦਿੱਲੀ ਰਾਜ ਭਾਗ ਖੁੱਸਣ ਕਰਕੇ ਹੀ ਇਹਨਾਂ ਨੂੰ ਖੋਸੇ ਵੀ ਕਿਹਾ ਜਾਂਦਾ ਸੀ। ਹੌਲੀ ਹੌਲੀ ਇਹ ਤੰਵਾਰ ਬੰਸੀ ਖੋਸਾ ਕਰਕੇ ਜਾਣੇ ਜਾਣ ਲੱਗੇ। ਇਹਨਾਂ ਖੋਸਿਆਂ ਦੀ ਪੁਰਾਤਨ ਤੰਵਾਰ ਬੰਸਾਵਲੀ ਦੀ ਰਜਾਉਲੀ ਮਾਲਵਾ ਇਤਿਹਾਸ ਦੀ ਭੂਮਿਕਾ ਭਾਗ ਪਹਿਲਾ ਦੇ ਪੰਨਾ 64 'ਤੇ ਦਰਜ ਹੈ।

ਪੰਜਾਬ ਦੇ ਉੱਤਰ ਵੱਲ ਆਉਣ ਵਾਲੇ ਟੋਲੇ ਦਾ ਮੋਢੀ ਰਣਧੀਰ ਸੀ। ਇਹ ਰਣਧੀਰ ਚੌਹਾਨਾਂ ਨਾਲ ਲੜਾਈ ਵਿੱਚ ਬੜੀ ਬਹਾਦਰੀ ਨਾਲ ਲੜਿਆ ਸੀ। ਇਸ ਦੇ ਨਾਮ ਦੀ ਪੂਰੀ ਧਾਂਕ ਸੀ। ਐਚ.ਐਸ. ਰੋਜ਼ ਆਪਣੀ ਖੋਜ ਭਰਪੂਰ ਪੁਸਤਕ ਵਿੱਚ ਲਿਖਦਾ ਹੈ ਕਿ ਸਤਲੁਜ ਦੇ ਪੁਰਾਣੇ ਵਹਿਣ ਦੇ ਕਿਨਾਰੇ ਉੱਤੇ ਜਨੇਰ ਤੋਂ ਦੋ ਕੁ ਮੀਲ ਦੀ ਵਿੱਥ 'ਤੇ ਰਣਧੀਰ ਨੇ ਆਪਣੀ ਨਵੀਂ ਆਬਾਦੀ ਦਾ ਮੁੱਢ ਬੰਨ੍ਹਿਆ ਅਤੇ ਪਿੰਡ ਆਬਾਦ ਕੀਤਾ ਤੇ ਇਸਦਾ ਨਾਮ ਆਪਣੇ ਗੋਤ 'ਤੇ 'ਖੋਸਾ' ਰੱਖਿਆ। ਇਹ ਪਿੰਡ ਰਣਧੀਰ ਨੇ ਵਸਾਇਆ ਹੋਣ ਕਰਕੇ ਹੁਣ ਖੋਸਾ ਰਣਧੀਰ ਕਰਕੇ ਜਾਣਿਆ ਜਾਂਦਾ ਹੈ।

ਖੋਸਾ ਰਣਧੀਰ ਦੇ ਲੋਕ ਆਪਣੀ ਪੁਰਾਣੀ ਰਹੁ-ਰੀਤ ਅਨੁਸਾਰ ਆਪਣੇ ਵਡੇਰਿਆਂ



ਦੀ ਪੂਜਾ ਕਰਦੇ ਹਨ। ਇਹਨਾਂ ਦੇ ਵਡੇਰੇ ਰਣਧੀਰ ਦੀ ਕਿਸੇ ਸਮੇਂ ਇੱਲ ਨੇ ਬਹੁਤ ਮਦਦ ਕੀਤੀ ਸੀ। ਇਸ ਖੋਸਾ ਗੋਤ ਦੇ ਲੋਕਵਿਆਹ-ਸ਼ਾਦੀਆਂ ਦੇ ਸਮੇਂ ਇੱਲਾਂ ਨੂੰ ਰੋਟੀਆਂ ਚੂਰ ਕੇ ਬਹੁਤ ਪਾਉਂਦੇ ਹਨ। ਖੋਸਾ ਖਾਨਦਾਨ ਹੁਣ ਬੇਸ਼ਕ ਬਹੁਤਾ ਸਿੱਖ ਧਰਮ ਨਾਲ ਜੁੜਿਆ ਹੋਇਆ ਹੈ, ਪਰ ਇਹ ਪੁਰਾਤਨ ਵਿੱਚ ਹਿੰਦੂ ਧਰਮ ਦੇ ਅਨਿਆਈ ਸਨ। ਜਦ ਇਹ ਪੰਜਾਬ ਵਿੱਚ ਆ ਕੇ ਆਬਾਦ ਹੋਏ ਸਨ, ਇਹ ਹਿੰਦੂ ਧਰਮ ਦੀ ਮਰਿਆਦਾ ਅਨੁਸਾਰ ਜਨੇਊ ਪਹਿਨਦੇ ਸਨ। 1911 ਦੀ ਮਰਦਮਸ਼ੁਮਾਰੀ ਦੀ ਰਿਪੋਰਟ ਅਨੁਸਾਰ ਇਹ ਖੋਸੇ ਜਨੇਊ ਪਾਉਂਦੇ ਸਨ ਅਤੇ ਦੂਜਿਆਂ ਨਾਲ ਵਰਤ-ਵਰਤਾਓ ਵੀ ਘੱਟ ਹੀ ਕਰਦੇ ਸਨ।

ਇਹ ਖੋਸੇ ਬਲ ਬਹਾਦਰੀ ਕਰਕੇ ਬੜੇ ਮਸ਼ਹੂਰ ਸਨ। ਇਹਨਾਂ ਦੀ ਅੰਸ਼ ਵਿੱਚੋਂ ਸਮੇਂ ਸਮੇਂ ਕੋਈ ਨਾ ਕੋਈ ਬਹਾਦਰ ਸੂਰਮਾ ਪੈਦਾ ਹੁੰਦਾ ਹੀ ਰਹਿੰਦਾ ਹੈ। ਇਸ ਖੋਸਾ ਕੌਮ ਵਿੱਚੋਂ ਇੱਕ ਲਾਲ ਸਿੰਘ ਬੜਾ ਨਾਮੀ ਸੂਰਮਾ ਹੋਇਆ ਹੈ ਜਿਸਨੇ ਮੁਗਲੀਆ ਸਰਕਾਰ ਦੀਆਂ ਜ਼ਿਆਦਤੀਆਂ ਤੋਂ ਤੰਗ ਆ ਕੇ ਇਹਨਾਂ ਨਾਲ ਜਬਰਦਸਤ ਟੱਕਰ ਲਈ ਸੀ ਤੇ ਸਲ੍ਹੀਣਾ ਪਿੰਡ ਦੀ ਇੱਕ ਜਗ੍ਹਾ 'ਤੇ ਆ ਕੇ ਮੁਗਲੀਆ ਸਰਕਾਰ ਨਾਲ ਲੋਹਾ ਲੈਂਦੇ ਨੇ ਸ਼ਹੀਦੀ ਪ੍ਰਾਪਤ ਕੀਤੀ ਸੀ। ਇਸ ਮਹਾਨ ਸੂਰਬੀਰ ਯੋਧੇ ਦੀ ਯਾਦ ਵਿੱਚ ਸਲ੍ਹੀਣੇ ਪਿੰਡ ਵਿਖੇ ਗੁਰੂਘਰ ਉਸਰਿਆ ਹੋਇਆ ਹੈ।

ਦਿੱਲੀ ਦਾ ਤੂਰ ਰਾਜ ਖੁੱਸਣ ਮਗਰੋਂ ਇਹ ਤੰਵਾਰ ਖਾਨਦਾਨ ਪੰਜਾਬ, ਹਰਿਆਣਾ, ਰਾਜਸਥਾਨ ਵਿੱਚ ਆਬਾਦ ਹੋਇਆ। ਕੁਝ ਲੋਕ ਬਹਾਵਲ ਪੁਰ ਦੀ ਤਹਿਸੀਲ ਖੈਰਪੁਰ ਵਿੱਚ ਜਾ ਆਬਾਦ ਹੋਏ। ਬਹਾਵਲਪੁਰ ਵਿੱਚ ਇਹਨਾਂ ਦੇ ਛੇ ਗੋਤ ਹਨ। ਸਖੇਰੇ, ਕਾਲਾਕੇ, ਭਾਨੇ ਕੇ ਆਦਿ। ਸਿਆਲਕੋਟ ਰਾਵਲਪਿੰਡੀ ਵਿੱਚ ਇਹਨਾਂ ਖੋਸਿਆਂ ਦੀ ਪੁਰਾਤਨ ਬੰਸਾਵਲੀ ਤੰਵਾਰ ਖਾਨਦਾਨ ਦੇ ਲੋਕ ਇਸਲਾਮੀ ਹਨ ਅਤੇ ਸਖੀ ਸਰਵਰ ਦੇ ਉਪਾਸ਼ਕ ਹਨ।

ਹਿਸਾਰ ਵਿੱਚ ਵੀ ਇਹ ਸਖੇਰਾ ਉਪਗੋਤ ਨਾਲ ਮਸ਼ਹੂਰ ਹਨ। ਹਰਿਆਣਾ ਦੇ ਤੰਵਾਰਾਂ ਨੇ ਪੰਜਾਬ ਦੇ ਜੱਟਾਂ ਨਾਲ ਰਿਸ਼ਤੇਦਾਰੀਆਂ ਪਾਈਆਂ ਹੋਈਆਂ ਹਨ ਅਤੇ ਸਿੱਖ ਧਰਮ ਵੀ ਅਪਨਾਇਆ ਹੋਇਆ ਹੈ।

ਮੋਗੇ ਵਿਚਲੇ ਖੋਸੇ ਵੀ ਰਣਧੀਰ ਦੀ ਬੰਸ ਵਿੱਚੋਂ ਹੀ ਹਨ। ਖੋਸੇ ਜੱਟਾਂ ਦੀ ਪੰਜਾਬ ਵਿੱਚ ਸਿੱਖ ਰਾਜ ਖ਼ਤਮ ਹੋਣ ਮਗਰੋਂ ਜ਼ੀਰੇ ਇਲਾਕੇ ਵਿੱਚ ਕਾਫੀ ਹਲਚਲ ਹੋਈ ਸੀ। ਮੋਗੇ ਵਿੱਚ ਇਸ ਗੋਤ ਦਾ ਵਧਣ ਦਾ ਕਾਰਨ ਵੀ ਉਸ ਸਮੇਂ ਦੀ ਹਿਲਜੁਲ ਹੀ ਹੈ। ਵਿਦਿਆ ਦੇ ਨਜ਼ਰੀਏ ਕਰਕੇ ਵੀ ਮੋਗੇ ਨੇ ਆਪਣੇ ਗੁਆਂਢੀ ਖਾਨਦਾਨਾਂ ਨੂੰ ਪ੍ਰਭਾਵਿਤ ਕੀਤਾ ਅਤੇ ਉਹ ਲੋਕ ਇੱਥੇ ਆ ਕੇ ਵਸ ਗਏ।

ਇਹਨਾਂ ਖੋਸਿਆਂ ਦੇ ਪ੍ਰਮੁੱਖ ਪਿੰਡ ਖੋਸਾ ਰਣਧੀਰ, ਖੋਸਾ ਪਾਂਡੋ, ਖੋਸਾ ਕੋਟਲਾ, ਖੋਸਾ

ਜਲਾਲ, ਚੂਚਕਵਿੰਡ, ਕੋਟਕਰੋੜ, ਤੂੰਬੜ ਭੰਨ, ਫਿੱਡੇ, ਰੰਡਿਆਲਾ ਆਦਿ ਹਨ । ਇਹਨਾਂ ਬਹਾਦਰ ਖਾਨਦਾਨੀ ਲੋਕਾਂ ਨੇ ਆਪਣੀ ਸ਼ਕਤੀ ਅਤੇ ਬਾਹੂਬਲ ਦੀ ਬਦੌਲਤ ਹੀ ਆਪਣਾ ਜੀਵਨ ਪੱਧਰ ਉੱਚਾ ਚੁੱਕਿਆ ਹੈ ।

ਅਸੀਂ ਉਜੱੜੇ ਲਕੀਰ ਦੇ ਫਕੀਰ ਬਣ ਕੇ ।
ਲੋਟੂ ਸਾਡੇ ਨੇ ਲੜੇ ਤਕਦੀਰ ਬਣਕੇ ।
ਆਰੀਆ ਵਾਂਗਰਾਂ ਵਹਿਸ਼ੀਆਂ ਭੇਸ ਕੀਤਾ ।
ਲੁੱਟ ਡਾਕੂਆਂ ਕੀਤੀ ਫਕੀਰ ਬਣ ਕੇ ।
ਲਾਰੇ ਲਾ ਕੇ ਛੰਨਾ ਢਾਰਿਆਂ ਨੂੰ ।
ਜ਼ਾਲਮ ਮਹਿਲੀਂ ਨੇ ਬੈਠੇ ਅਮੀਰ ਬਣ ਕੇ ।
ਜਿਹੜੇ ਕੱਲ ਉੱਠੇ ਬਣੇ ਅੱਜ ਆਗੂ ।
ਘਾਇਲ ਕਰ ਗਏ ਸਾਨੂੰ ਕਸੀਰ ਬਣਕੇ ।



## ਖਾਨਦਾਨ – ਚਾਹਿਲ

ਇਸ ਖਾਨਦਾਨ ਦਾ ਕਵੀਸ਼ਰ ਪਿਓਰਾ ਦੀ ਤਿਆਰ ਕੀਤੀ ਹੋਈ ਸ਼ਾਹੀ ਖਾਨਦਾਨਾਂ ਦੀ ਫਹਿਰਿਸ਼ਤ ਵਿੱਚ ਛੱਤੀਵੇਂ ਨੰਬਰ 'ਤੇ ਨਾਮ ਦਰਜ ਹੈ । ਇਹ ਲੋਕ ਮੁਸਲਮਾਨੀ ਬਾਦਸ਼ਾਹੀ ਸਮੇਂ ਭਿੱਖੀ ਨਗਰ ਦੇ ਇਲਾਕੇ 'ਤੇ ਬਹੁਤ ਸਮਾਂ ਚੌਧਰਾਂ ਕਰਦੇ ਰਹੇ ਹਨ । ਇਹ ਰਾਜੇ ਚਾਹਿਲ ਦੀ ਬੰਸ ਵਿੱਚੋਂ ਆਪਣੇ ਸਮੇਂ ਦੇ ਮਸ਼ਹੂਰ ਰਾਜੇ ਚੌਧਰੀ ਸਨ । ਗਰਿਫਨ ਆਪਣੇ ਕੁਰਸੀਨਾਮੇ ਵਿੱਚ ਇਹਨਾਂ ਚਾਹਿਲਾਂ, ਔਲਖਾਂ, ਗਿੱਲਾਂ ਨੂੰ ਕੁਸ਼ ਦੀ ਔਲਾਦ ਮੰਨਦਾ ਹੈ । ਕੁਸ਼ ਕੌਸਲਾ ਦਾ ਰਾਜਾ ਸੀ । ਕੁਸ਼ ਤੋਂ ਹੀ ਕੁਸ਼ਵਾਰਾ ਰਾਜਪੂਤਾਂ ਦੀ ਉਤਪਤੀ ਹੋਈ ਹੈ । ਇਹ ਚਾਹਿਲ ਵੀ ਕੁਸ਼ ਬੰਸੀ ਹੀ ਹਨ ।

ਮਿਸਟਰ ਫਾਗਣ ਆਪਣੀ ਖੋਜ ਅਨੁਸਾਰ ਇਹਨਾਂ ਚਾਹਿਲਾਂਨੂੰ ਬੀਕਾਨੇਰ ਖੇਤਰ ਦੇ ਮੂਲ ਨਿਵਾਸੀ ਮੰਨਦਾ ਹੈ । ਅਤੇ ਇਹ ਵੀ ਲਿਖਦਾ ਹੈ ਕਿ ਇਹ ਬਾਗੜੀ ਹਨ । ਗਲੋਸਰੀ ਨਾਮੀ ਪੁਸਤਕ ਐਚ.ਏ. ਰੋਜ਼ ਨੇ ਬੜੀ ਖੋਜ ਕਰਕੇ ਲਿਖੀ ਹੈ । ਰੋਜ਼ ਵੀ ਇਹਨਾਂ ਚਾਹਿਲਾਂ ਨੂੰ ਸੂਰਜਬੰਸੀ ਰਾਜਾ ਅਗਰਸੈਨ ਦੀ ਔਲਾਦ ਮੰਨਦਾ ਹੈ । ਇਹ ਚਾਹਿਲ, ਛੀਨੇ, ਚੀਮੇ, ਸ਼ਾਹੀ ਇਸ ਰਾਜਾ ਦੇ ਹੀ ਪੁੱਤਰ ਸਨ ।

ਮਾਲਵਾ ਇਤਿਹਾਸ ਦੇ ਕਰਤਾ ਸੰਤ ਵਿਸਾਖਾ ਸਿੰਘ ਮਾਲਵਾ ਇਤਿਹਾਸ ਦੀ ਭੂਮਿਕਾ ਪੰਨਾ 108 'ਤੇ ਲਿਖਦਾ ਹੈ ਕਿ ਚੌਹਾਨਾਂ ਦੀ ਕੌਲੀ ਸ਼ਾਖਾ ਦੀ ਬੰਸ ਵਿਚ ਘੱਗ ਦੀ ਛੇਵੀਂ ਪੀੜ੍ਹੀ ਵਿੱਚ ਚਾਹਿਲ ਹੋਇਆ । ਉਸ ਦੇ ਨਾਮ 'ਤੇ ਚਾਹਿਲ ਗੋਤ ਪ੍ਰਚਲਿਤ ਹੋਇਆ । ਇਸ ਚਾਹਿਲ ਦੀ ਚੌਥੀ ਪੀੜ੍ਹੀ ਵਿੱਚ ਵੈਰਸੀ ਹੋਇਆ । ਇਸ ਦੇ ਦੋ ਜਨਾਨੀਆਂ ਸਨ । ਇੱਕ ਔਰਤ ਦੇ ਪੇਟੋਂ ਰੱਲਾ ਨਾਮੀ ਪੁੱਤਰ ਹੋਇਆ । ਚਾਹਿਲਾਂ ਦੇ ਬਹੁਤੇ ਪਿੰਡ ਇਸ ਦੀ ਹੀ ਅੰਸ਼ ਹਨ । ਰੱਲੇ ਨੂੰ ਇਸਦੇ ਭਤੀਜੇ ਜੁਗਰਾਜ ਨੇ ਛੱਪੜ 'ਤੇ ਦਾਤਣ ਕਰਦੇ ਨੂੰ ਮਾਰ ਦਿੱਤਾ ਸੀ ਅਤੇ ਆਪਣੇ ਪਿਤਾ ਦਾ ਵੈਰ ਲਿਆ ਸੀ । ਜੁਗਰਾਜ ਨੇ ਆਪਣੇ ਨਾਮ 'ਤੇ ਰੱਲਾ ਦੇ ਬਰਾਬਰ ਪਿੰਡ ਬੰਨ੍ਹਣ ਲਈ ਥਾਂ ਦੀ ਭਾਲ ਕੀਤੀ । ਪੁਰਾਤਨ ਦੀ ਦੰਦ ਕਥਾ ਅਨੁਸਾਰ ਜਗਰਾਜ ਨੇ ਇੱਕ ਪੁਰਾਣੇ ਥੇਹ ਦੀ ਨਿਸ਼ਾਨਦੇਹੀ ਕਰਕੇ ਇਸ ਤੇ ਜੋਗਾ ਪਿੰਡ ਆਬਾਦ ਕੀਤਾ । ਇਸ ਥੇਹ ਦੀ ਪੁਰਾਤਨਤਾ ਬਾਰੇ ਵਿਚਾਰ ਹੈ ਕਿ ਇਸ ਥੇਹ ਵਾਲੇ ਅਸਥਾਨ 'ਤੇ ਪਹਿਲਾਂ ਕੋਈ ਪੁਰਾਣਾ ਤੀਰਥ ਸੀ । ਮਨੌਤ ਹੈ ਕਿ ਜਦੋਂ ਦਰੋਪਦੀ ਅਤੇ ਪੰਜੇ ਪਾਂਡਵ ਬਨਵਾਸ ਕੱਟ ਕੇ ਵਿਰਾਟ ਨਗਰ ਤੋਂ ਹਸਤਿਨਾਪੁਰ ਨੂੰ ਜਾ ਰਹੇ ਸਨ ਤਾਂ ਇਸ ਥਾਂ 'ਤੇ ਦਰੋਪਦੀ ਨੇ ਇਸ਼ਨਾਨ ਕੀਤਾ ਸੀ ਅਤੇ ਆਪਣਾ ਥਕੇਵਾਂ ਵੀ ਲਾਹਿਆ ਸੀ । ਇਸ ਥਾਂ 'ਤੇ ਇਸ਼ਨਾਨ ਕਰਨ ਨਾਲ ਦਰੋਪਦੀ ਦੀ ਕੁੱਖ ਹਰੀ ਹੋ ਗਈ ਤਾਂ ਦਰੋਪਦੀ ਨੇ ਇਸ ਸਥਾਨ ਨੂੰ ਪਵਿੱਤਰ ਕਿਹਾ । ਇਸ ਥਾਂ 'ਤੇ ਪਾਂਡਵਾਂ ਨੇ ਇੱਕ ਕੁੰਡ ਵੀ ਬਣਵਾ ਦਿੱਤਾ ਸੀ । ਇਸ ਯਾਦ ਵਜੋਂ ਇੱਥੇ ਹਰ ਵਰ੍ਹੇ ਮੇਲਾ

ਲੱਗਦਾ ਹੈ। ਹਿੰਦੂ ਲੋਕ ਇਸ ਕੁੰਡ ਵਿੱਚੋਂ ਚਰਨ ਅੰਮ੍ਰਿਤ ਲੈ ਕੇ ਇਸ਼ਨਾਨ ਕਰਦੇ ਹਨ। ਇਸ ਅਸਥਾਨ 'ਤੇ ਹੀ ਜਗਰਾਜ ਨੇ ਜੋਗਾ ਪਿੰਡ ਦੀ ਮੋੜ੍ਹੀ ਗੱਡੀ। ਇਸ ਜੋਗਾ ਪਿੰਡ ਤੋਂ ਹੋਰ ਵੀ ਅੱਗੇ ਪਿੰਡ ਘਨੌਰੀ ਆਦਿ ਆਬਾਦ ਹੋਏ। ਇਹ ਸਮਾਂ ਸਿਧ ਜੋਗੀਆਂ ਦਾ ਸਮਾਂ ਸੀ ਚਾਹਿਲ ਵੀ ਇਹਨਾਂ ਸਿੱਧ ਜੋਗੀਆਂ ਦਾ ਉਪਾਸ਼ਕ ਸੀ। ਇਹਨਾਂ ਸਿੱਧਾਂ ਵਿੱਚੋਂ ਇਕ ਜੋਗੀ ਪੀਰ ਸਿੱਧ ਹੋਇਆ ਜੋ ਇਹਨਾਂ ਚਾਹਿਲਾਂ ਵਿੱਚੋਂ ਸੀ। ਇਸ ਜੋਗੀ ਪੀਰ ਦੀ ਸਾਰੇ ਹੀ ਚਾਹਿਲ ਪੂਜਾ ਕਰਦੇ ਹਨ। ਤਕਰੀਬਨ ਜਿੱਥੇ ਜਿੱਥੇ ਵੀ ਇਹਨਾਂ ਚਾਹਿਲਾਂ ਦੇ ਪਿੰਡ ਹਨ ਉੱਥੇ ਉੱਥੇ ਹੀ ਇਸ ਜੋਗੀ ਪੀਰ ਦੀ ਮੜ੍ਹੀ ਹੈ। ਸ਼ੇਖੂਪੁਰੇ ਜ਼ਿਲ੍ਹੇ ਦੇ ਮਰੀਦਕੇ ਤੋਂ ਚਾਰ ਮੀਲ ਉੱਤਰ ਵੱਲ ਨੂੰ ਮੁਸਲਮਾਨ ਇਲਾਕੇ ਵਿੱਚ ਵੀ ਚਾਹਿਲਾਂ ਦਾ ਮਾੜੀ ਪਿੰਡ ਹੈ। ਇੱਥੇ ਵੀ ਜੋਗੀ ਪੀਰ ਦੀ ਮੜ੍ਹੀ ਹੈ। ਇਹ ਜੋਗੀ ਪੀਰ ਹਾਜੀ ਰਤਨ ਬਠਿੰਡੇ ਵਾਲੇ ਦਾ ਉਪਾਸ਼ਕ ਸੀ।

ਮੋਗੇ ਦੇ ਪੂਰਬ ਵੱਲ ਕਿਲੀ ਚਾਹਿਲਾਂ ਵੀ ਇਹਨਾਂ ਦਾ ਹੀ ਪਿੰਡ ਹੈ। ਇੱਕ ਸਮੇਂ ਇਹ ਪਿੰਡ ਚਾਹਿਲਾਂ ਦਾ ਗੜ੍ਹ ਹੋਇਆ ਕਰਦਾ ਸੀ। ਇਸ ਕਿਲੀ ਚਾਹਿਲਾਂ ਵਿੱਚ ਇਹਨਾਂ ਚਾਹਿਲਾਂ ਦੇ ਵਡੇਰੇ ਦਾ ਬੜਾ ਭਾਰੀ ਮੇਲਾ ਲੱਗਦਾ ਹੈ।

ਇਹਨਾਂ ਚਾਹਿਲਾਂ ਦਾ ਮੁੱਢ ਮਾਨਸਾ ਜ਼ਿਲ੍ਹੇ ਦਾ ਪਿੰਡ ਜੋਗਾ-ਰੱਲਾ ਦਾ ਖੇਤਰ ਹੀ ਹੈ। ਇਸ ਇਲਾਕੇ ਵਿੱਚ ਇਹਨਾਂ ਦੇ ਕਰੀਬ ਚਾਲੀ ਪਿੰਡ ਆਬਾਦ ਹਨ। ਜਿੰਨ੍ਹਾਂ ਨੂੰ ਚਾਹਿਲਾਂ ਦਾ ਬਾਹੀਆਂ ਵੀ ਕਿਹਾ ਜਾਂਦਾ ਹੈ। ਇਹ ਚਾਹਿਲ ਭਾਈਚਾਰਾ ਜ਼ਿਆਦਾਤਰ ਸਖੀ ਸਰਵਰ ਦੇ ਉਪਾਸ਼ਕ ਹਨ। 1665 ਵਿੱਚ ਚਾਹਿਲਾਂ ਦੇ ਭੀਖੀ ਪਿੰਡ ਗੁਰੂ ਤੇਗ ਬਹਾਦਰ ਜੀ ਆਏ ਸਨ ਤੇ ਇੱਥੇ ਗੁਰੂ ਜੀ ਨੇ ਦਸ ਦਿਨ ਨਿਵਾਸ ਕੀਤਾ ਸੀ। ਬੜੇ ਚਹਿਲ ਸਿੱਖ ਹੋਏ ਸਨ। ਗੁਰੂ ਜੀ ਦੀ ਸੇਵਾ, ਮਾਇਆ ਰਸਦਾਂ ਕਰਕੇ ਕੀਤੀ ਸੀ। ਚੌਧਰੀ ਦੇਸੂ ਚਾਹਿਲ ਜੋ ਦੇਸੂ ਸਖੀ ਸਰਵਰ ਦਾ ਉਪਾਸ਼ਕ ਸੀ, ਨੇ ਵੀ ਗੁਰੂ ਤੋਂ ਉਪਦੇਸ਼ ਲੈ ਕੇ ਸਿੱਖੀ ਧਾਰਨ ਕੀਤੀ ਸੀ। ਪਰ ਪਰਾਇਆਂ ਦੇ ਕਹਿਣ 'ਤੇ ਗੁਰੂ ਮਰਯਾਦਾ ਦੇ ਉਲਟ ਚੱਲ ਪਿਆ ਸੀ। ਗੁਰੂ ਸਾਹਿਬਾਂ ਦੇ ਤੀਰ ਤੋੜ ਕੇ ਇਸ ਨੇ ਫਿਰ ਹਾਜੀ ਰਤਨ ਦੀ ਖੂੰਡੀ ਫੜ ਲਈ ਸੀ। ਇਹਨਾਂ ਚਾਹਿਲਾਂ ਵਿੱਚੋਂ ਗੈਂਡਾ ਚਾਹਿਲ ਬੜਾ ਸੂਰਬੀਰ ਹੋਇਆ ਹੈ। ਦੂਸਰੀਆਂ ਕੌਮਾਂ ਇਸ ਗੈਂਡੇ ਚਾਹਿਲ ਦਾ ਲੋਹਾ ਮੰਨਦੀਆਂ ਸਨ। ਮੁਗਲਾਂ ਨਾਲ ਲੜਾਈ ਵਿੱਚ ਇਹ ਗੈਂਡਾ ਭਾਈਚਾਰਕ ਕਬੀਲਿਆਂ ਦੀ ਮਦਦ ਕਰਦਾ ਸੀ। ਗੈਂਡੇ ਦੀ ਚੜ੍ਹਤ ਵੇਖ ਕੇ ਇਸ ਨਾਲ ਸਿੱਧੂ ਬਾਹੀਏ ਵਾਲੇ ਇਸ ਨਾਲ ਬੜੀ ਈਰਖਾ ਰੱਖਦੇ ਸਨ। ਇਹ ਆਵਦੇ ਭਾਈਚਾਰੇ ਨੂੰ ਥੱਲੇ ਲਾ ਕੇ ਰੱਖਦਾ ਸੀ ਅਤੇ ਆਪਣੀ ਹੀ ਚੌਧਰ ਚਲਾਉਂਦਾ ਸੀ। ਭਾਈਚਾਰੇ ਵਾਲੇ ਵੀ ਪਿੱਠ ਪਿੱਛੇ ਇਸ ਦੀ ਨਿੰਦਿਆ ਹੀ ਕਰਦੇ ਸਨ। ਇਸ ਚੌਧਰੀ ਦੀ ਹੈਂਕੜ ਤੋੜਨ ਲਈ ਮਹਾਰਾਜ ਆਲ੍ਹਾ ਸਿੰਘ ਨੇ ਇਸਦੀ ਭੀਖੀ ਰਿਆਸਤ 'ਤੇ ਹਮਲਾ ਕਰ ਦਿੱਤਾ। ਗੈਂਡਾ ਭਾਈਆਂ ਦਾ ਸਹਿਯੋਗ ਨਾ ਮਿਲਣ ਕਰਕੇ



ਹਾਰ ਗਿਆ। ਰਿਆਸਤ ਆਲ੍ਹਾ ਸਿੰਘ ਦੀ ਚੌਧਰ ਥੱਲੇ ਆ ਗਈ। ਇਸ ਲੜਾਈ ਵਿੱਚ ਗੈਂਡਾ ਚਾਹਿਲ ਨਿੱਹੱਥਾ ਹੋ ਗਿਆ ਅਤੇ ਇਸ ਦੇ ਵਿਰੋਧੀਆਂ ਨੇ ਘੇਰਾ ਪਾ ਕੇ ਇਸ ਗੈਂਡੇ ਨੂੰ ਮਾਰ ਦਿੱਤਾ ਸੀ। ਗੈਂਡੇ ਦੀ ਮੌਤ ਨਾਲ ਚਾਹਿਲਾਂ ਤੋਂ ਭੀਖੀ ਦੀ ਚੌਧਰ ਵੀ ਗਈ ਅਤੇ ਇਹਨਾਂ ਚਾਹਿਲਾਂ ਨੂੰ ਇਹ ਇਲਾਕਾ ਵੀ ਛੱਡਣਾ ਪਿਆ।

ਭੀਖੀ ਚੌਧਰ ਨੂੰ ਗੁਆ ਕੇ ਇਹ ਚਾਹਿਲ ਵੱਖੋ-ਵੱਖਰੇ ਇਲਾਕਿਆਂ ਵਿੱਚ ਖਿੱਲਰ ਗਏ। ਸੰਗਰੂਰ, ਲੁਧਿਆਣਾ, ਦੁਆਬਾ, ਮਾਝਾ ਆਦਿ ਖੇਤਰਾਂ ਵਿੱਚ ਇਹ ਫਿਰ ਦੁਬਾਰਾ ਆਬਾਦ ਹੋਏ। ਜਫਰਵਾਲ ਦੇ ਚਹਿਲ ਅੱਜ ਤੱਕ ਆਪਣੀਆਂ ਕੁਰਬਾਨੀਆਂ ਕਰਕੇ ਪ੍ਰਸਿੱਧ ਹਨ। ਮਾਝੇ ਵਿੱਚ ਤਰਨਤਾਰਨ ਵਿੱਚ ਧੰਨ ਬਾਬਾ ਜੋਗੀ ਪੀਰ ਦਾ ਸਲਾਨਾ ਜੋੜ ਮੇਲਾ ਵੀ ਹੁੰਦਾ ਹੈ। ਹੋਰ ਵੀ ਅਨੇਕਾਂ ਥਾਈਂ ਜਿਵੇਂ ਨੂਰਪੁਰ ਬੇਦੀ ਦੇ ਨਜਦੀਕ ਬ੍ਰਾਹਮਣ ਮਾਜਰਾ, ਸੰਗਰੂਰ ਵਿੱਚ ਚਹਿਲ ਇਸੇ ਬਾਬੇ ਨੂੰ ਖੇਰਾ ਭੂਮੀਆਂ ਕਰਕੇ ਯਾਦ ਕਰਦੇ ਹਨ। ਕੁਝ ਚਾਹਿਲ ਗੁੱਗੇ ਦੀ ਵੀ ਪੂਜਾ ਕਰਦੇ ਹਨ।

ਇੱਕ ਰਵਾਇਤ ਇਹਨਾਂ ਚਾਹਿਲਾਂ ਨਾਲ ਬੜੀ ਪੁਰਾਣੀ ਹੀ ਜੁੜੀ ਹੋਈ ਹੈ। ਚਾਹਿਲਾਂ ਦੀਆਂ ਯੁਵਤੀਆਂ ਦੀ ਸੁੰਦਰਤਾ ਪਰੀਆਂ ਨੂੰ ਵੀ ਮਾਤ ਪਾਉਂਦੀ ਸੀ। ਇਸ ਦਾ ਵਰਨਣ ਮਲਵਈ ਕਿੱਸਿਆਂ ਵਿੱਚ ਵੀ ਮਿਲਦਾ ਹੈ।

ਕੱਢਣ ਕਸੀਦਾ ਬਹਿ ਕੇ ਖੁੱਲਿਆਂ ਦਲਾਨਾਂ ਵਿੱਚ,
ਰੇਸ਼ਮ ਦੇ ਪੱਟ ਉੱਤੇ ਸੋਂਹਦੇ ਫੁਲਕਾਰੀਆਂ।
ਸੰਧੂ ਨਾ ਮਰਾਝ ਬਾਹੀਏ, ਤਪੇ ਧਾਲੀਵਾਲਾਂ ਦੇ,
ਏਹੋ ਜਿਹਾ ਰੂਪ ਨਹੀਂ ਮਿਲੂਗਾ ਪਸਾਰੀਆਂ।
ਗਿੱਲ ਤੇ ਭੁੱਲਰ, ਘੋਸੇ ਮਾਨ ਕਰੀ ਬੈਠੇ ਝੂਠਾ,
ਰੂਪ ਦਾ ਭੰਡਾਰ ਨਿਰਾ ਚਾਹਿਲਾਂ ਦੀਆਂ ਨਾਰੀਆਂ।

ਇੱਕ ਹੋਰ ਰਵਾਇਤ ਅਨੁਸਾਰ ਇਹ ਤੰਵਰ ਖਾਨਦਾਨ ਦੇ ਲੋਕ 'ਰਾਜਾ ਰਿਖ' ਦੇ ਬੰਸ ਵਿੱਚੋਂ ਹਨ। ਜਦ ਇਹ ਦੱਖਣ ਤੋਂ ਆਕੇ ਕਹਿਲੂਰ ਵਿਖੇ ਵਸ ਗਏ ਸਨ ਤਾਂ ਰਿਖ ਦੇ ਪੁੱਤਰ ਨੇ ਇੱਕ ਪਰੀ ਵਰਗੀ ਜੱਟੀ ਨਾਲ ਵਿਆਹ ਕਰਵਾ ਲਿਆ ਸੀ। ਬਸ ਉਦੋਂ ਤੋਂ ਇਹਨਾਂ ਦੀ ਬੰਸ ਵਿੱਚ ਸੁੰਦਰਤਾ ਦੇ ਸੰਕੇਤ ਮਿਲਦੇ ਹਨ।

ਇਹ ਚਾਹਿਲ ਹਿੰਦੂ ਜਾਟ ਵੀ ਹਨ। ਚਾਹਿਲ ਕਲਾਂ, ਚਾਹਿਲ ਖੁਰਦ, ਜ਼ਿਲ੍ਹਾ ਨਵਾਂ ਸ਼ਹਿਰ ਵਿੱਚ ਇਹ ਪਿੰਡ ਹਨ। ਕਪੂਰਥਲਾ ਵਿੱਚ ਕਸੋ ਚਾਹਿਲ, ਭਨੋਲੰਗ, ਜੰਬੋਵਾਲ, ਮਾਧੋਪੁਰ ਆਦਿ ਵੀ ਇਹਨਾਂ ਦੇ ਪਿੰਡ ਹਨ। ਦਲਿਤ ਜਾਤੀਆਂ ਤੇ ਰਾਮਗੜ੍ਹੀਆਂ ਵਿੱਚ ਵੀ ਇਸ ਨਾਮ ਦੇ ਗੋਤ ਹਨ। ਇਸ ਕਬੀਲੇ ਦੇ ਲੋਕ ਗਿਣਤੀ ਵਿੱਚ ਭਾਵੇਂ ਘੱਟ ਹਨ ਪਰ

ਤਾਕਤਵਾਰ ਅਤੇ ਮਿਹਨਤੀ ਹਨ।

ਇਹਨਾਂ ਚਾਹਿਲਾਂ ਵਿੱਚੋਂ ਚੌਧਰੀ ਸੂਰਜ ਮੱਲ ਹੋਇਆ ਹੈ। ਇਸ ਦੀ ਬੇਟੀ ਮਹਾਰਾਜ ਆਲ੍ਹਾ ਸਿੰਘ ਦੇ ਬੇਟੇ ਸ਼ਹਿਜਾਦਾ ਸਰਦੂਲ ਸਿੰਘ ਨੂੰ ਵਿਆਹੀ ਸੀ। ਮਹਾਰਾਜ ਪਟਿਆਲਾ ਇਹਨਾਂ ਚਾਹਿਲਾਂ ਦੇ ਦੋਹਤੇ ਸਨ। ਇਹਨਾਂ ਚਾਹਿਲਾਂ ਵਿੱਚੋਂ ਹੀ ਕਰਨਲ ਕਰਮ ਚੰਦ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਦੇ ਬੜੇ ਕਾਬਲ ਅਤੇ ਮਸ਼ਹੂਰ ਫੌਜੀ ਅਫਸਰ ਸਨ। ਇਸ ਕਾਬਲ ਅਫਸਰ ਦੀ ਕਮਾਂਡ ਵਿੱਚ ਹੀ ਮਹਾਰਾਜਾ ਰਣਜੀਤ ਸਿੰਘ ਨੇ 1814 ਈ: ਵਿੱਚ ਅਟਕ ਦੀ ਮੁਹਿਮ ਫਤਿਹ ਕੀਤੀ ਸੀ। ਇਸ ਖਾਨਦਾਨ ਵਿੱਚੋਂ ਹੀ ਸਰਦਾਰ ਜਗੀਰ ਸਿੰਘ ਜੋਗਾ ਪੈਪਸੂ ਪੰਜਾਬ ਵਿਧਾਨ ਸਭਾ ਦੇ ਮੈਂਬਰ ਰਹੇ। ਇਹ ਪੈਪਸੂ ਕਿਸਾਨ ਸਭਾ ਦੇ ਪ੍ਰਧਾਨ ਵੀ ਸਨ।

ਮੇਜਰ ਜਨਰਲ ਐਸ.ਐਚ. ਚਾਹਿਲ ਸਿੱਖ ਰੈਜਮੈਂਟ ਦੇ ਮੁਖੀ ਹਨ। ਇਹਨਾਂ ਦੀਆਂ ਉੱਚ ਦਰਜੇ ਦੀਆਂ ਸੇਵਾਵਾਂ ਸਬੰਧੀ 'ਅਤਿ ਵਿਸ਼ਿਸ਼ਟ ਸੇਵਾ ਮੈਡਲ ਦਾ ਫੌਜੀ ਸਨਮਾਨ ਵੀ ਇਹਨਾਂ ਨੂੰ ਦਿੱਤਾ ਗਿਆ ਹੈ।

ਜਸਟਿਸ ਗੁਰਪ੍ਰਤਾਪ ਸਿੰਘ ਚਾਹਿਲ ਜ਼ਿਲ੍ਹਾ ਸੈਸ਼ਨ ਜੱਜ ਅਤੇ ਹਾਈਕੋਰਟ ਜੱਜ ਵਜੋਂ ਸੇਵਾ ਨਿਭਾਉਂਦੇ ਰਹੇ ਹਨ। ਜਸਟਿਸ ਜੀ.ਐਸ. ਚਾਹਿਲ ਨੂੰ ਰਿਟਾਇਰ ਹੋਣ ਉਪਰੰਤ ਹਰਿਆਣਾ ਵਿਖੇ ਸ਼ਰਾਬਬੰਦੀ ਦੌਰਾਨ ਸ਼ਰਾਬ ਦੀ ਸਮਗਲਿੰਗ ਹੋਣ ਦੇ ਮਾਮਲੇ ਦੀ ਜਾਂਚ ਲਈ ਕਮਿਸ਼ਨ ਨਿਯੁਕਤ ਕੀਤਾ ਗਿਆ ਸੀ।

*ਸੜ ਰਿਹਾ ਹੈ ਗੁਰੂਆਂ, ਰਹਿਬਰਾਂ ਦਾ ਖ੍ਵਾਬ, ਬੋਲ ਤਾਂ ਸਹੀ।*
*ਮਜ਼ਬਾਂ ਨੇ ਲਾਈ ਐ ਅੱਗ, ਸੜ ਰਿਹਾ ਹੈ ਪੰਜਾਬ ਬੋਲ ਤਾਂ ਸਹੀ।*
*ਇੱਕ ਸੱਸੀ ਥਲਾਂ ਵਿੱਚ ਤੜਫੀ ਸੀ, ਗੂੰਜੇ ਸੀ ਸ਼ਾਇਰਾਂ ਦੇ ਬੋਲ।*
*ਅੱਜ ਰਾਵੀ ਤੇ ਸਤਲੁਜ ਦੇ ਨਾਲ ਝਨਾਬ ਵੀ ਸੜ ਰਿਹਾ ਐ, ਬੋਲ ਤਾਂ ਸਹੀ।*
*ਕੀ ਚਿਮਨੀ ਦੇ ਧੂੰਏਂ ਦਾ ਨਿਰੀਖਣ ਕਰਨਗੇ ਸਾਡੇ ਵਿਗਿਆਨੀ,*
*ਇਹ ਕਿਰਤੀ ਦਾ ਖੂਨ ਬੇਹਿਸਾਬ ਸੜ ਰਿਹਾ ਹੈ, ਬੋਲ ਤਾਂ ਸਹੀ।*
*ਦਿਲ ਦਾ ਦਰਾਜ ਤਾਂ ਭਰ ਗਿਆ ਹੈ, ਨਿੱਤ ਨਿੱਤ ਦੀਆਂ ਖ਼ਬਰਾਂ ਨਾਲ,*
*ਦਿਨ ਦਿਹਾੜੇ ਹੀ ਅਬਲਾ ਦਾ ਸ਼ਬਾਬ ਸੜ ਰਿਹਾ ਹੈ, ਬੋਲ ਤਾਂ ਸਹੀ।*



## ਖਾਨਦਾਨ ਸੰਧੂ

ਪ੍ਰਸਿੱਧ ਇਤਿਹਾਸਕਾਰ ਕੇ.ਸੀ.ਯਾਦਵ ਇੱਕ ਮਹਾਨ ਖੋਜੀ ਇਤਿਹਾਸਕਾਰ ਹਨ। ਉਹਨਾਂ ਦੀ ਖੋਜ ਅਨੁਸਾਰ ਬਹੁਤੀਆਂ ਜੱਟ ਜਾਤੀਆਂ ਗਿਆਰ੍ਹਵੀਂ ਸਦੀ ਵਿੱਚ ਹੀ ਪੰਜਾਬ ਵਿੱਚ ਆਈਆਂ ਹਨ। ਸੰਧੂ ਗੋਤੀ ਵੀ ਇਸ ਸਮੇਂ ਹੀ ਪੰਜਾਬ ਵਿੱਚ ਆਏ ਹਨ। ਸੰਧੂ ਸੂਰਜਵੰਸ਼ੀ ਰਾਮਚੰਦਰ ਦੀ ਬੰਸ ਵਿੱਚੋਂ ਹਨ ਅਤੇ ਲਹੂ ਦੀ ਔਲਾਦ ਵਿੱਚੋਂ ਹਨ। ਇਸ ਖਾਨਦਾਨ ਦਾ ਵੇਰਵਾ ਕਵੀਸ਼ਰ ਕਬਿ ਚੰਦ ਦੀ ਸ਼ਾਹੀ ਖਾਨਦਾਨਾਂ ਦੀ ਫਹਿਰਿਸਤ ਵਿੱਚ ਉਨੀਵੇਂ ਨੰਬਰ 'ਤੇ ਹੈ।

ਲੈਪਲ ਗਰਿਫਲ ਇੱਕ ਮਹਾਨ ਖੋਜੀ ਸਾਹਿਤਕਾਰ ਸਨ। ਇਹਨਾਂ ਅਨੁਸਾਰ ਇਹਨਾਂ ਸੰਧੂਆਂ ਦਾ ਪਿਛਵਾੜਾ ਮੂਲ ਟਿਕਾਣਾ ਭਾਰਤ ਦੇ ਉੱਤਰ-ਪੱਛਮੀ ਰਾਜਪੂਤਾਂ ਨਾਲ ਜੁੜਦਾ ਹੈ। ਪੰਜਾਬ ਵਿੱਚ ਇਹ ਗੋਤ ਸਿਧੂਆਂ ਬੈਰਾੜਾਂ ਤੋਂ ਦੂਜੇ ਨੰਬਰ ਤੇ ਹੈ। ਵੱਖੋ-ਵੱਖਰੇ ਤੱਥਾਂ ਨਾਲ ਇਤਿਹਾਸਕਾਰਾਂ ਨੇ ਇਹਨਾਂ ਦੀਆਂ ਮੂਹੀਆਂ ਬਾਰੇ ਲਿਖਿਆ ਹੈ। ਐਸ.ਏ. ਰੋਜ਼ ਅਨੁਸਾਰ ਇਹਨਾਂ ਸੰਧੂਆਂ ਦੀਆਂ ਚੁਰਾਸੀ ਮੂਹੀਆਂ ਹਨ ਪਰ ਸਿਆਲਕੋਟ ਦੇ ਗਜ਼ਟੀਅਰ 1883–84 ਅਨੁਸਾਰ ਸੰਧੂਆਂ ਦੀਆਂ ਕੇਵਲ ਪੰਜ ਹੀ ਮੂਹੀਆਂ ਦਰਸਾਈਆਂ ਗਈਆਂ ਹਨ। ਕਰਨਲ ਜੇਮਜ਼ ਟਾਂਡ ਇੱਕ ਪੂਰਨ ਕਲਾਕਾਰ ਸੀ। ਇਸ ਨੇ ਇਹਨਾਂ ਸੰਧੂਆਂ ਦੀਆਂ ਉੱਚ ਭਾਵਨਾਵਾਂ ਅਤੇ ਵਿਅਕਤੀਤਵ ਛਾਪ ਨੂੰ ਜਦ ਪੜ੍ਹਿਆ-ਘੋਖਿਆ ਤਾਂ ਇਸਨੇ ਸੰਧੂ ਬੰਸ ਨੂੰ 36 ਰਾਜ ਘਰਾਣਿਆਂ ਵਿੱਚ ਸ਼ਾਮਿਲ ਕਰ ਲਿਆ ਸੀ।

ਸੰਧੂਆਂ ਦਾ ਇਤਿਹਾਸ ਅਧਿਐਨ ਬੜਾ ਆਕਰਸ਼ਕ ਵਿਸ਼ਾ ਹੈ। ਕਵੀਸ਼ਰ ਕਬਿ ਚੰਦ ਦੁਆਰਾ ਲਿਖੀਆਂ ਗਾਥਾਵਾਂ ਪੜ੍ਹ ਕੇ ਜਦ ਅਸੀਂ ਬੀਤੇ ਯੁੱਗ ਨਾਲ ਜੁੜਦੇ ਹਾਂ ਤਾਂ ਬੀਤੇ ਯੁੱਗਾਂ ਦੀ ਧੜਕਣ ਸਾਨੂੰ ਅੱਜ ਵੀ ਮਹਿਸੂਸ ਹੁੰਦੀ ਹੈ। ਉਹਨਾਂ ਸੰਧੂਆਂ ਦੀਆਂ ਅਮਰ ਕਹਾਣੀਆਂ ਜੋ ਤੱਥਾਂ ਨਾਲ ਸ਼ਿੰਗਾਰੀਆਂ ਸਾਡੇ ਨਜ਼ਰੀ ਗੋਚਰੇ ਜਦ ਆਉਂਦੀਆਂ ਹਨ ਤਾਂ ਉੱਚ ਭਾਵਨਾਵਾਂ ਮੂਹਰੇ ਸ਼ਰਧਾਂਜਲੀ ਲਈ ਸਿਰ ਝੁਕ ਜਾਂਦਾ ਹੈ। ਅਗਾਂਹ ਵਧੂ ਟਿੱਪਣੀਆਂ ਦਾ ਮੁਥਾਜ ਇਹ ਸੰਧੂ ਖਾਨਦਾਨ ਮਹਾਨ ਕੁਰਬਾਨੀਆਂ ਨਾਲ ਭਰਿਆ ਪਿਆ ਹੈ। ਜ਼ਾਬਰੀ ਹਕੂਮਤਾਂ ਕਦੇ ਇਹਨਾਂ ਦੇ ਜ਼ੋਰ ਨਾਲ ਆਪ ਉੱਜੜੀਆਂ ਅਤੇ ਕਦੇ ਇਹ ਆਪ ਉੱਜੜੇ ਪਰ ਇਹਨਾਂ ਦੇ ਦਿਲੋ-ਦਿਮਾਗ ਨੇ ਆਪਣੀ ਸੁਤੰਤਰਤਾ ਨਹੀਂ ਭੁਲਾਈ। ਹਕੂਮਤ ਸਾਹਮਣੇ ਇਹਨਾਂ ਸੰਧੂ ਸਰਦਾਰਾਂ ਦੀ ਵੰਗਾਰ ਰਹੀ ਹੈ ਕਿ ਸੰਧੂ ਸਰਦਾਰਾਂ ਦੀ ਤਾਕਤ ਕੀ ਹੈ।

ਪ੍ਰਸਿੱਧ ਇਤਿਹਾਸਕਾਰ ਪਾਣਿਨੀ ਅਨੁਸਾਰ ਸੰਧੂਆਂ ਦਾ ਸਿੰਧ ਅਤੇ ਜਿਹਲਮ ਵਿਚਕਾਰ ਇੱਕ ਮਹਾਨ ਜਨਪਥ ਸੀ। ਅਰਬ ਦੇ ਅਰਬੀ ਲੋਕ ਇਹਨਾਂ ਸੰਧੂਆਂ ਦੇ ਜਨਪਥ

739 ਈ: ਵਿੱਚ ਇਹਨਾਂ ਸੰਧੂਆਂ ਦੇ ਰਾਜੇ ਪੁੰਨਦੇਵ ਨੇ ਇਹਨਾਂ ਅਰਬਾਂ ਦੇ ਦੰਦ ਖੱਟੇ ਕੀਤੇ ਸਨ ਅਤੇ ਇਹਨਾਂ ਨੂੰ ਹਰਾਇਆ ਸੀ।

ਜਾਟ ਵੀਰੋਂ ਕਾ ਇਤਿਹਾਸ ਅਨੁਸਾਰ ਜੈਦਰਥ ਸੰਧੂ ਇੱਕ ਮਹਾਂਬਲੀ ਰਾਜਾ ਹੋਇਆ ਹੈ। ਇਸ ਦੀ ਸ਼ਕਤੀ, ਬਾਹੂ-ਬਲ ਨੂੰ ਦੇਖ ਕੇ ਦਰਯੋਧਨ, ਜੋ ਅੰਬਿਕਾ ਰਾਣੀ ਅਤੇ ਵਿੱਚਿਤਰਵੀਜ ਦਾ ਪੁੱਤਰ ਸੀ, ਨੇ ਆਪਣੀ ਭੈਣ ਦਾ ਰਿਸ਼ਤਾ ਇਸਨੂੰ ਕਰ ਦਿੱਤਾ ਸੀ। ਜੈਦਰਥ ਸੰਧੂ ਨਾਲ ਦੁਸ਼ਾਲਾ ਦਾ ਰਿਸ਼ਤਾ ਹੋਣ ਨਾਲ ਦੁਰਯੋਧਨ ਅਤੇ ਸੰਧੂਆਂ ਦੀ ਆਪਸ ਵਿੱਚ ਭਾਈਵਾਲੀ ਪੱਕੀ ਹੋ ਗਈ ਸੀ। ਇਹ ਸੰਧੂ ਮਹਾਭਾਰਤ ਦੀ ਲੜਾਈ ਦੇ ਮਹਾਨਾਇਕ ਹਨ। ਸੰਧੂਆਂ ਦਾ ਇਹ ਜੰਗਜੂ ਯੁੱਧ ਪ੍ਰਸਤ ਕਬੀਲਾ ਹੈ। ਅਕਬਰ ਰਾਜੇ ਦੇ ਸਮੇਂ 35 ਜਾਟ ਬੰਸੀਆਂ ਦੀ ਇੱਕ ਪੰਚਾਇਤ ਸੀ, ਜਿਹੜੀ ਜਾਟ ਬੀਰੋਂ ਦੇ ਅੰਦਰੂਨੀ ਬਰੂਨੀ ਮਾਮਲੇ ਨਿਬੇੜਦੀ ਸੀ ਅਤੇ ਆਪਣੇ ਹੱਕਾਂ ਦੀ ਰਾਖੀ ਵੀ ਕਰਦੀ ਸੀ।

ਰਾਜਾ ਅਕਬਰ ਸੁਹਣੀਆਂ ਔਰਤਾਂ ਦਾ ਸ਼ੁਕੀਨ ਸੀ। ਕਿਸੇ ਕਬੀਲੇ ਦੀ ਔਰਤ ਜੋ ਸੁਹਣੀ ਸੁਨੱਖੀ ਹੁੰਦੀ ਸੀ, ਉਸ ਨਾਲ ਵਿਆਹ ਕਰਨ ਦੀ ਜਿਦ ਕਰਦਾ ਸੀ। ਅਕਬਰ ਬਾਦਸ਼ਾਹ ਨੇ ਜਦ ਧੌਲੇ ਕਾਂਗੜ ਦੇ ਚੌਧਰੀ ਮਹਿਰ ਮਿੱਠੇ ਦੀ ਪੋਤਰੀ ਭਾਗਭਰੀ ਦਾ ਰਿਸ਼ਤਾ ਮੰਗਿਆ ਸੀ ਤਾਂ ਇਹ ਵਿਚਾਰ ਪਹਿਲਾਂ ਜਾਟ ਪੰਚਾਇਤ ਵਿੱਚ ਵੀ ਆਈ ਸੀ। ਸਾਰੇ ਕਬੀਲਿਆਂ ਦੇ ਲੋਕ ਹੌਲੀ ਹੌਲੀ ਸਹਿਮਤ ਹੋ ਗਏ ਸਨ, ਪਰ ਉਸ ਸਮੇਂ ਮਾਝੇ ਦਾ ਚੌਧਰੀ 'ਚੰਗਾ ਸੰਧੂ' ਸੀ। ਇਸ ਨੇ ਭਰੀ ਪੰਚਾਇਤ ਵਿੱਚ ਆਖ ਦਿੱਤਾ ਸੀ ਕਿ ਇਹਨਾਂ ਚਗੱਤਿਆਂ ਨੂੰ ਰਿਸ਼ਤੇ ਕਰਨ ਨਾਲੋਂ ਧੀਆਂ ਨੂੰ ਮਾਰਨਾ ਹੀ ਠੀਕ ਹੈ। ਅਸੀਂ ਆਪਣੀਆਂ ਧੀਆਂ 'ਰਖੈਲਾਂ' ਬਨਣ ਲਈ ਨਹੀਂ ਰੱਖੀਆਂ। ਉਸ ਦਿਨ ਤੋਂ ਹੀ ਅਕਬਰ ਬਾਦਸ਼ਾਹ ਸੰਧੂਆਂ ਨਾਲ ਖਾਰ ਖਾਣ ਲੱਗ ਪਿਆ ਸੀ।

ਇਸ ਬੰਸ ਵਿੱਚੋਂ ਇੱਕ ਸੰਧੂ ਰਾਓ ਬੜਾ ਪ੍ਰਤਾਪੀ ਸੂਰਮਾ ਰਾਜਾ ਹੋਇਆ ਹੈ।ਇਹਨਾਂ ਸੰਧੂਆਂ ਦੇ ਪੰਜਾਬ ਆਉਣਬਾਰੇ ਇਹਨਾਂ ਇਤਿਹਾਸਕਾਰਾਂ ਦੀਆਂ ਵੱਖੋ-ਵੱਖਰੀਆਂ ਰਾਵਾਂ ਹਨ। ਪਰ ਪੁਰਾਣੇ ਸਮਿਆਂ ਵਿੱਚ ਜਦ ਅਕਾਲ ਪੈ ਜਾਂਦੇ ਸਨ ਤਾਂ ਇਹ ਲੋਕ ਹਰੇ ਰੱਖਾਂ ਦੀ ਭਾਲ ਵਿੱਚ ਆਪਣੀਆਂ ਬਹਿਕਾਂ ਛੱਡ ਕੇ ਹੋਰ ਨਵੀਆਂ ਵਸਾ ਲੈਂਦੇ ਸਨ ਜਾਂ ਕਬੀਲਿਆਂ ਦੀਆਂ ਆਪਸੀ ਲੜਾਈਆਂ ਵੀ ਇੱਕ ਥਾਂ ਤੋਂ ਦੂਜੀ ਥਾਂ ਜਾਣ ਦਾ ਕਾਰਣ ਬਣਦੀਆਂ ਸਨ।

ਸੰਧੂ ਭਾਈਚਾਰਾ ਜ਼ਿਆਦਾਤਰ ਸਤਲੁਜ ਦਰਿਆ ਦੇ ਦੋਨੀਂ ਪਾਸੀਂ ਵਸਿਆ ਹੋਇਆ ਸੀ। ਪਾਣੀ ਦੀ ਘਾਟ ਪੂਰੀ ਕਰਲ ਲਈ ਇਹ ਲੋਕ ਜਾਂ ਵੱਡੀਆਂ ਵੱਡੀਆਂ ਢਾਬਾਂ 'ਤੇ ਕਬਜੇ ਕਰਦੇ ਸਨ ਜਾਂ ਫਿਰ ਦਰਿਆਵਾਂ ਦੇ ਕਿਨਾਰੇ ਆਪਣੇ ਟਿਕਾਣੇ ਬਣਾਉਂਦੇ ਸਨ। ਇਹਨਾਂ ਸੰਧੂਆਂ ਦੇ ਪੱਛਮੀ ਪੰਜਾਬ 'ਚ ਬਹਾਵਲਪੁਰ, ਮਿੰਟਗੁਮਰੀ, ਲਾਹੌਰ, ਜ਼ਿਲ੍ਹਾ ਸਿਆਲਕੋਟ,



ਗੁਜਰਾਂਵਾਲਾ ਆਦਿ ਵਿੱਚ ਬਹੁਤ ਆਬਾਦੀ ਹੈ। ਲਾਹੌਰੀਏ ਸੰਧੂ ਆਪਣੀ ਤਾਕਤ, ਖ਼ੁਸ਼ਹਾਲੀ ਅਤੇ ਖਾਨਦਾਨੀ ਕਰਕੇ ਬਹੁਤ ਮਸ਼ਹੂਰ ਹਨ।.ਇਹਨਾਂ ਸੰਧੂਆਂ ਵਿੱਚੋਂ ਦੋ ਮਹਾਨ ਯੋਧੇ ਜੰਗ ਅਤੇ ਯੋਧੂ ਹੋਏ ਹਨ। ਇਹਨਾਂ ਦੇ ਲਾਹੌਰ ਇਲਾਕੇ ਵਿੱਚ ਤਕਰੀਬਨ ਬਾਰਾਂ ਪਿੰਡ ਹਨ। ਜਿਹਨਾਂ ਵਿੱਚੋਂ ਇੱਕ ਪਿੰਡ ਰਾਜਾ ਜੰਗ ਨੇ ਵਸਾਇਆ ਸੀ। ਇਹ ਰਾਜਾ ਜੰਗ ਕਰਕੇ ਮਸ਼ਹੂਰ ਅਤੇ ਦੂਜਾ ਬਾਬਾ ਯੋਧੂ ਕਰਕੇ ਜਾਣਿਆ ਜਾਂਦਾ ਹੈ। ਬਾਬਾ ਯੋਧੂ ਇਕ ਕਰਨੀ ਵਾਲਾ ਮਹਾਪੁਰਖ ਸੀ। ਜਿੰਨ੍ਹਾਂ ਦੇ ਬਚਨ ਪੂਰੇ ਹੁੰਦੇ ਸਨ। ਇਹਨਾਂ ਮਹਾਪੁਰਸ਼ਾਂ ਨੇ ਹੀ ਸੰਧੂ ਖਾਨਦਾਨ ਨੂੰ ਬਲ-ਸ਼ਕਤੀਆਂ ਬਖ਼ਸ਼ੀਆਂ ਹਨ। ਅੱਜ ਵੀ ਇਹਨਾਂ ਦੀ ਮਾਨਤਾ ਪੂਰੀ ਹੈ।

ਇਸ ਤਰ੍ਹਾ ਹੀ ਜ਼ਿਲ੍ਹਾ ਕਰਨਾਲ ਦੇ ਸੰਧੂ, ਬਾਬਾ ਕਾਲਾ ਮਹਿਰ ਦੀ ਪੂਜਾ ਕਰਦੇ ਹਨ। ਇਹ ਸੰਧੂ ਬੰਸ ਦਾ ਵਡੇਰਾ ਮਹਾਪੁਰਸ਼ ਸੀ, ਜਿਸਨੇ ਆਪਣੇ ਬਾਹੂ-ਬਲ ਸ਼ਕਤੀ ਨਾਲ ਅਨੇਕਾਂ ਲੜਾਈਆਂ ਲੜੀਆਂ ਅਤੇ ਜਿੱਤਾਂ ਪ੍ਰਾਪਤ ਕਰਕੇ ਸੰਧੂ ਖਾਨਦਾਨ ਨੂੰ ਉਤਾੜ ਵੱਲ ਤੋਰਿਆ। ਬਾਬਾ ਕਾਲਾ ਮਹਿਰ ਦੇ ਜਨਮ ਅਤੇ ਸ਼ਹੀਦੀ ਅਸਥਾਨ ਬਾਰੇ ਕਈ ਰਾਵਾਂ ਹਨ ਪਰ ਇਹਨਾਂ ਮਹਾਪੁਰਸ਼ਾਂ ਦੀ ਅਸਲੀ ਸਮਾਧ ਪਾਕਿਸਤਾਨ ਦੇ ਜ਼ਿਲ੍ਹਾ ਸਿਆਲਕੋਟ ਵਿੱਚ ਥਾਣਾਸਤਰ ਦੇ ਅਸਥਾਨ 'ਤੇ ਬਣੀ ਹੋਈ ਹੈ। ਸਿਰਹਾਲੀ ਸੰਧੂਆਂ ਦਾ ਗੜ੍ਹ ਹੈ। ਇਸ ਇਲਾਕੇ ਵਿਚ ਇਹਨਾਂ ਦੇ ਬਾਈ ਪਿੰਡ ਹਨ। ਇਹ ਇਲਾਕਾ ਸੰਧੂਆਂ ਦਾ ਬਾਹੀਆ ਕਰਕੇ ਜਾਣਿਆ ਜਾਂਦਾ ਹੈ। ਹੋਰ ਵੀ ਭਕਲੇ ਵਰਗੇ ਇਲਾਕਿਆਂ ਵਿੱਚ ਇਹ ਸੰਧੂ ਬਹਗਿਣਤੀ ਵਿੱਚ ਵਸੇ ਹੋਏ ਹਨ।

ਬਾਬਾ ਕਾਲਾ ਮਹਿਰ ਦੀ ਸ਼ਹਾਦਤ ਸਬੰਧੀ ਬੜੀਆਂ ਵਿਸਥਾਰ ਪੂਰਵਕ ਲਿਖਤਾਂ ਲਿਖੀਆਂ ਗਈਆਂ ਹਨ। ਇਹਨਾਂ ਦੀ ਮਹਾਨ ਕੁਰਬਾਨੀ ਨੇ ਸੰਧੂ ਭਾਈਚਾਰੇ ਨੂੰ ਇੱਕ ਵੱਖਰੀ ਦਹਿਲੀਜ਼ 'ਤੇ ਲਿਆ ਖੜ੍ਹਾ ਕੀਤਾ ਸੀ। ਸੰਧੂ ਇਸ ਮਹਾਨ ਰਹਿਬਰ ਦੀ ਕੁਰਬਾਨੀ ਕਰਕੇ ਹੀ ਆਪਣੇ ਆਪ ਨੂੰ ਸ਼ਹੀਦਾਂ ਦੇ ਵਾਰਿਸ ਕਹਾਉਂਦੇ ਹਨ। ਇਸ ਮਹਾਨ ਰਹਿਬਰ ਦੀ ਯਾਦ ਵਿੱਚ ਪਹਿਲਾਂ ਪਹਿਲ ਸਿਆਲਕੋਟ ਵਿਚ ਜਾਂ ਸਿੱਖਾਂ ਵਾਲੇ ਬੀੜ (ਜ਼ਿਲ੍ਹਾ ਫਰੀਦਕੋਟ) ਵਿਖੇ ਹੀ ਮੱਠ ਬਣੇ ਹੋਏ ਸਨ। ਚੇਤ ਚੌਦੇਂ ਨੂੰ ਇਹਨਾਂ ਥਾਵਾਂ 'ਤੇ ਸੰਧੂ ਲੋਕ ਸੈਂਕੜੇ ਮੀਲਾਂ ਤੋਂ ਚੱਲ ਕੇ ਆਉਂਦੇ ਸਨ ਅਤੇ ਆਪਣੇ ਰਹਿਬਰ ਨੂੰ ਆਪਣੀ ਮਰਯਾਦਾ ਅਨੁਸਾਰ ਪੂਜਦੇ ਸਨ। ਸੰਧੂ ਭਾਈਚਾਰੇ ਵਿੱਚ ਇਹ ਰਵਾਇਤ ਮੁੱਢ ਤੋਂ ਚਲੀ ਆਉਂਦੀ ਹੈ ਕਿ ਜਦ ਵੀ ਇਹ ਆਪਣੇ ਪੁੱਤਰ ਦੀ ਸ਼ਾਦੀ ਕਰਦੇ ਹਨ ਤਾਂ ਵਿਆਹ ਤੋਂ ਅਗਲੀਆਉਣ ਵਾਲੀ ਚੇਤ ਚੌਦੇਂ ਨੂੰ ਇਹ ਆਪਣੀ ਨੂੰਹ ਨੂੰ ਮੱਥਾ ਜਰੂਰ ਟਿਕਾਉਂਦੇ ਹਨ। ਸੀਸ ਝੁਕਾਵੁਣ ਵੇਲੇ ਨਵੀਂ ਵਿਆਂਦੜ ਜੋੜੀ ਰੀਢ-ਜੋੜੇ ਦੇ ਰੂਪ ਪਹਿਲਾਂ ਤਲਾਈ ਵਿਚੋਂ ਆਪਣੇ ਰਹਿਬਰ ਦੀ ਮਿੱਟੀ ਕੱਢ ਕੇ, ਫਿਰ ਪੂਜਣ ਅਸਥਾਨ 'ਤੇ ਜਾ ਕੇ ਦੁੱਧ, ਸ਼ਰਾਬ ਦਾ ਪ੍ਰਸ਼ਾਦ ਚੜ੍ਹਾਉਂਦੀ ਹੈ। ਸੱਜਰ ਸੂਈ ਮੱਝ, ਗਾਂ ਦਾ

ਇੱਥੇ ਜਰੂਰ ਦੁੱਧ ਚੜ੍ਹਾਇਆ ਜਾਂਦਾ ਹੈ। ਇਸ ਪੂਜਣ ਅਸਥਾਨ 'ਤੇ ਸਿਰਫ ਮਰਾਸੀ ਹੀ ਖਾਨਦਾਨੀ ਪੂਜਾ ਲੈ ਸਕਦਾ ਹੈ। ਬ੍ਰਾਹਮਣ ਨੂੰ ਇਸ ਅਸਥਾਨ 'ਤੇ ਜਾਣ ਦੀ ਪੂਰਨ ਮਨਾਹੀ ਹੈ। ਇਹ ਬਾਬਾ ਜੀ ਕਾਲਾ ਮਹਿਰ ਦਾ ਇੱਕ ਹਦਾਇਤਨਾਮਾ ਹੀ ਹੈ।

ਪੁਰਾਤਨ ਰਵਾਇਤ ਜੋ ਚਲੀ ਆਉਂਦੀ ਹੈ ਕਿ ਬਾਬਾ ਜੀ ਗਜਨੀ ਦੇ ਰਾਜ ਭਾਗ ਦੇ ਮਾਲਕ ਸਨ। ਉੱਥੇ ਅਰਬਾਂ ਨਾਲ ਨਿੱਤ ਦੀਆਂ ਲੜਾਈਆਂ ਨੂੰ ਅਲਵਿਦਾ ਆਖ ਕੇ ਇਹ ਸੰਧੂ ਲੋਕ ਆਪਣੇ ਰਹਿਬਰ ਦੀ ਰਹਿਨੁਮਾਈ ਹੇਠ ਸਿੰਧ ਪੰਜਾਬ ਵਿੱਚ ਆ ਕੇ ਵਸ ਗਏ। ਇੱਥੇ ਵੀ ਇਹਨਾਂ ਨੂੰ ਸੁੱਖ ਪ੍ਰਾਪਤ ਨਹੀਂ ਹੋਇਆ। ਸਿਰਹਾਲੀ ਦੇ ਸਥਾਨ 'ਤੇ ਦਿੱਲੀ ਦੇ ਸ਼ਾਹੀ ਘਰਾਣਿਆਂ ਨਾਲ ਇਹਨਾਂ ਦੀ ਜਬਰਦਸਤ ਟੱਕਰ ਹੋਈ ਸੀ। ਜਿਸ ਵਿੱਚ ਮੈਜ਼ਲ ਕਾਲਾ ਮਹਿਰ ਸ਼ਹੀਦ ਹੋ ਗਿਆ ਸੀ। ਜੰਗੇ ਮੈਦਾਲ ਵਿੱਚ ਲੜਦੇ ਬਾਬਾ ਕਾਲਾ ਮਹਿਰ ਦਾ ਜਦ ਸੀਸ ਕਲਮ ਹੋਇਆ ਸੀ ਤਾਂ ਇਹ ਮਹਾਨ ਰਹਿਬਰ ਸੀਸ ਕਲਮ ਹੋਣ ਤੇ ਵੀ ਦੁਸ਼ਮਣ ਨਾਲ ਲੜਦਾ ਰਿਹਾ ਸੀ। ਉਸਦਾ ਸੀਸ ਕਲਮ ਹੋ ਕੇ ਜਿੱਥੇ ਡਿੱਗਿਆ ਸੀ, ਸੰਧੂ ਖਾਨਦਾਨ ਨੇ ਆਪਣੇ ਰਹਿਬਰ ਦੀ ਯਾਦ ਵਿੱਚ ਉਸ ਥਾਂ 'ਤੇ ਇੱਕ ਮੱਠ ਬਣਾ ਦਿੱਤਾ ਸੀ। ਇਸ ਜੰਗ ਵਿੱਚ ਸ਼ਹੀਦੀ ਪਾਉਣ ਦਾ ਦਿਨ ਉਹਨਾਂ ਸਮਿਆਂ ਦੇ ਤਿੱਥ ਸੰਨ ਮੁਤਾਬਿਕ ਚੇਤ ਦੀ ਚੌਦੇਂ ਬਿਕਰਮੀ ਸੰਨ ਸੀ।ਇਸ ਦਿਨ ਨੂੰ ਮੁੱਖ ਰੱਖ ਕੇ ਸ਼ਹੀਦੀ ਪੁਰਬ ਮਨਾਇਆ ਜਾਂਦਾ ਹੈ।

ਬਾਬਾ ਮੈਜ਼ਲ ਕਾਲਾ ਮਹਿਰ ਜੀ ਬਿਨਾਂ ਸੀਸ ਤੋਂ ਲੜਦੇ ਹੋਏ, ਅੱਜ ਜਿੱਥੇ ਸਿੱਖਾਂ ਵਾਲੇ ਬੀੜ ਵਿੱਚ ਮਠ ਬਣਿਆ ਹੋਇਆ ਹੈ, ਇੱਥੇ ਇਹਨਾਂ ਦੀ ਧੜ ਠੰਢੀ ਹੋ ਕੇ ਡਿੱਗੀ ਸੀ। ਇੱਥੇ ਵੀ ਇਹਨਾਂ ਦੀ ਯਾਦ ਵਿੱਚ ਮੱਠ ਬਣ ਗਿਆ ਸੀ। ਪਹਿਲਾਂ ਪਹਿਲ ਇਹ ਥਾਂ ਇੱਕ ਕੱਚੀ ਜਿਹੀ ਉਤਾੜ ਜਿਹੇ ਰੂਪ ਵਿਚ ਸੀ ਪਰ ਅੱਜ ਸੰਧੂ ਖਾਨਦਾਨ ਨੇ ਇਸ ਜਗ੍ਹਾ 'ਤੇ ਇੱਕ ਸੁਹਣਾ ਜਿਹਾ ਪੱਕਾ ਸੰਗਮਰਮਰ ਦਾ ਕਈ ਮੰਜਿਲਾ ਅਸਥਾਨ ਉਸਾਰਿਆ ਹੋਇਆ ਹੈ। ਇਸ ਅਸਥਾਨ ਦੀ ਸਾਂਭ ਸੰਭਾਲ ਲਈ ਸੰਧੂ ਭਾਈਚਾਰੇ ਦਾ ਇੱਕ ਟਰੱਸਟ ਬਣਿਆ ਹੋਇਆ ਹੈ। ਚੇਤ ਚੌਦੇਂ ਨੂੰ ਇਸ ਅਸਥਾਨ 'ਤੇ ਲੱਖਾਂ ਦੀ ਗਿਣਤੀ ਵਿੱਚ ਸੰਧੂ ਲੋਕ ਆਉਂਦੇ ਹਨ ਅਤੇ ਆਪਣੇ ਰਹਿਬਰ ਨੂੰ ਸੀਸ ਝੁਕਾ ਕੇ ਮਨ ਦੀਆਂ ਮੁਰਾਦਾਂ ਪੂਰੀਆਂ ਕਰਦੇ ਹਨ।

ਇੱਕ ਹੋਰ ਰਵਾਇਤ ਵੀ ਹੈ ਕਿ ਇਹ ਬਾਬਾ ਕਾਲਾ ਮਹਿਰ ਸੰਧੂ ਭੱਟੀਆਂ ਨਾਲ ਲੜਾਈ ਵਿੱਚ ਸ਼ਹੀਦ ਹੋ ਗਿਆ ਸੀ। ਬਾਬਾ ਕਾਲਾ ਮਹਿਰ ਉਸ ਸਮੇਂ ਇੱਕ ਸਿਪਾਹੀ ਵੀ ਸੀ ਅਤੇ ਇੱਕ ਸਿੱਧ ਪੁਰਸ਼ ਵੀ। ਉਹਨਾਂ ਸਮਿਆਂ ਵਿੱਚ ਲੋਕਾਂ ਦੀ ਜਾਇਦਾਦ, ਧੰਨ ਸੰਪਤੀ ਪਸ਼ੂ, ਬੈਲ, ਘੋੜੇ ਆਦਿ ਹੀ ਸਨ। ਜਿਸਦੇ ਕੋਲ ਇਹ ਧੰਨ ਸਪਤੀ ਜ਼ਿਆਦਾ ਹੁੰਦੀ ਸੀ, ਉਹ ਹੀ ਚੌਧਰੀ ਹੁੰਦਾ ਸੀ। ਇਹ ਪਸ਼ੂ ਮਾਲ ਡੰਗਰ ਵੱਗਾਂ ਦੇ ਰੂਪ ਵਿੱਚ ਚਰਾਂਦਾਂ ਵਿੱਚ ਚਰਦੇ ਸਨ ਅਤੇ ਰਾਖੇ ਇਹਨਾਂ ਦੀ ਰਾਖੀ ਕਰਦੇ ਸਨ। ਬਾਬਾ ਕਾਲਾ ਮਹਿਰ ਦੇ ਵੱਗ ਵਿੱਚ ਇੱਕ



ਸੁਰਾ ਨਾਮੀ ਬੂਰੀ ਝੋਟੀ ਸੀ ਜੋ ਹਰ ਸਮੇਂ ਸੱਜਰਾਂ ਵਾਂਗ ਦੁੱਧ ਦਿੰਦੀ ਸੀ। ਬਾਬਾ ਕਾਲਾ ਮਹਿਰ ਦੀ ਇਹ ਨਿੱਜੀ ਰਾਖਵੀਂ ਅਮਾਨਤ ਸੀ ਜਿਸਦਾ ਬਾਬਾ ਜੀ ਨਾਲ ਪਿਆਰ ਪੁੱਤਰਾਂ ਵਰਗਾ ਸੀ। ਭੱਟੀ ਹਰ ਵਕਤ ਇਸ ਸੁਰਾ ਮੱਝ ਨੂੰ ਚੋਰੀ ਜਾਂ ਕਿਸੇ ਹੋਰ ਢੰਗ ਨਾਲ ਹਥਿਆਉਣਾ ਚਾਹੁੰਦੇ ਸਨ। ਉਹ ਹਰ ਸਮੇਂ ਇਸ ਮੱਝ ਨੂੰ ਚੋਰੀ ਕਰਨ ਦੀਆਂ ਸਕੀਮਾਂ ਕਰਦੇ ਰਹਿੰਦੇ ਪਰ ਸਫਲ ਨਾ ਹੁੰਦੇ। ਬਾਬਾ ਕਾਲਾ ਮਹਿਰ ਬਾਰੇ ਮਨੌਤ ਹੈ ਕਿ ਉਹ ਸੌਂਦਾ ਨਹੀਂ ਸੀ ਅਤੇ ਜਦ ਕਦੇ ਸੌਂਦਾ ਸੀ ਤਾਂ ਕਾਣੀ ਨੀਂਦ ਸੌਂਦਾ ਸੀ। (ਇੱਕ ਮਨੌਤ ਇਹ ਵੀ ਹੈ ਕਿ ਸੰਧੂ ਗੋਤੀ ਜਦ ਸੌਂਦੇ ਹਨ ਇਹਨਾਂ ਦੀ ਸੱਜੀ ਅੱਖ ਖੁੱਲੀ ਹੁੰਦੀ ਹੈ) ਇਹਨਾਂ ਦੀ ਸੱਜੀ ਅੱਖ ਅੱਧੀ ਖੁੱਲੀ ਹੁੰਦੀ ਸੀ। ਸੌਣ ਸਮੇਂ ਇਹ ਬਾਬਾ ਆਪਣੀ ਠੋਡੀ ਥੱਲੇ ਇੱਕ ਫੱਟੀ ਰਖਦੇ ਸਨ। ਇਸ ਭੇਦ ਬਾਰੇ ਇਹਨਾਂ ਦੇ ਸਾਥੀ 'ਸਵਲੇ' ਬ੍ਰਾਹਮਣ ਨੂੰ ਗਿਆਨ ਸੀ।

ਭੱਟੀਆਂ ਨੇ ਕੋਈ ਵਾਹ ਨਾਂ ਜਾਂਦੀ ਵੇਖ ਕੇ ਸਵਲੇ ਬ੍ਰਾਹਮਣ ਨੂੰ ਖਰੀਦ ਲਿਆ ਸੀ। ਇੱਕ ਦਿਨ ਇਹ ਭੱਟੀ ਬਾਬਾ ਕਾਲਾ ਮਹਿਰ ਕੋਲ ਆਏ ਕਿ ਸਾਨੂੰ ਕੁਝ ਦਿਨ ਲਈ ਸੁਰਾ ਮੱਝ ਉਧਾਰੀ ਦੇ ਦੇਵੋ। ਅਸੀਂ ਇਸ ਕਪਲਾ ਮੱਝ ਦੇ ਆਪਣੇ ਘਰ ਚਰਨ ਪੁਆਉਣੇ ਹਨ। ਬਾਬਾ ਜੀ ਦਿਲ ਦਰਿਆ ਸਨ ਮੱਝ ਭੌਂਟੀ ਲੈ ਗਏ। ਸਮਾਂ ਬੀਤ ਗਿਆ। ਭੱਟੀਆਂ ਤੋਂ ਇਹ ਸੁਰਾ ਮੱਝ ਵਾਪਿਸ ਨਾ ਆਈ ਆਖ਼ਰ ਇਸ ਸੁਰਾ ਮੱਝ ਪਿੱਛੇ ਇਹਨਾਂ ਭੱਟੀਆਂ ਨਾਲ ਲੜਾਈਆਂ ਸ਼ੁਰੂ ਹੋ ਗਈਆਂ। ਬਾਬਾ ਕਾਲਾ ਮਹਿਰ ਨੇ ਇਹਨਾਂ ਭੱਟੀਆਂ ਦਾ ਬਹੁਤ ਨੁਕਸਾਨ ਕੀਤਾ। ਮੱਝ ਤਾਂ ਵਾਪਿਸ ਲੈਣੀ ਹੀ ਸੀ ਇਹਨਾਂ ਨੂੰ ਅਨੇਕਾਂ ਥਾਵਾਂ ਤੋਂ ਬਾਬਾ ਕਾਲਾ ਮਹਿਰ ਨੇ ਉਜਾੜਿਆ। ਭੱਟੀ ਨਿੱਤ ਉਜਾੜ ਤੋਂ ਪੂਰੀ ਤਰ੍ਹਾਂ ਤੰਗ ਸਨ। ਆਖ਼ਰ ਇਹਨਾਂ ਭੱਟੀਆਂ ਨੇ ਬਾਬਾ ਕਾਲਾ ਮਹਿਰ ਦੇ ਸਾਥੀ ਸਵਲੇ ਬ੍ਰਾਹਮਣ ਨੂੰ ਖਰੀਦ ਲਿਆ ਅਤੇ ਇਸਨੇ ਬਾਬਾ ਕਾਲਾ ਮਹਿਰ ਦੇ ਸੌਣ ਬਾਰੇ ਸਾਰੀ ਜਾਣਕਾਰੀ ਭੱਟੀਆਂ ਨੂੰ ਦੇ ਦਿੱਤੀ। ਬਾਬਾ ਕਾਲਾ ਮਹਿਰ ਬ੍ਰਾਹਮਣ ਦੀ ਗਦਾਰੀ ਕਰਕੇ ਭੱਟੀਆਂ ਦੇ ਅਚਾਨਕ ਹਮਲੇ ਵਿੱਚ ਸ਼ਹੀਦ ਹੋ ਗਿਆ ਸੀ। ਸ਼ਹੀਦ ਹੋਣ ਤੋਂ ਪਹਿਲਾਂ ਬਾਬਾ ਜੀ ਨੇ ਬਚਨ ਕੀਤਾ ਸੀ ਕਿ ਮੇਰੀ ਅੰਸ਼ ਬ੍ਰਾਹਮਣ 'ਤੇ ਵਿਸ਼ਵਾਸ ਨਾ ਕਰੇ। ਇਸਨੂੰ ਕੋਈ ਪੁੰਨਦਾਨ ਨਾ ਕੀਤਾ ਜਾਵੇ ਇਹ ਬੇਗੁਰੀ ਕੌਮ ਹੈ। ਸੰਧੂ ਖਾਨਦਾਨੀ ਲੋਕ ਮਰਾਸੀ ਨੂੰ ਸਤਿਕਾਰ ਨਾਲ ਦਾਨ ਦਿੰਦੇ ਹਨ। ਇਹਨਾਂ ਵਾਸਤੇ ਬ੍ਰਾਹਮਣ ਨੂੰ ਮੱਥੇ ਲਾਉਣਾ ਵੀ ਮਨ੍ਹਾਂ ਹੈ।

ਸਰਹਾਲੀ ਵਿਚ ਸੰਧੂ ਗੋਤ ਦੇ ਲੋਕਾ ਦੇ ਅਨੇਕਾਂ ਪਿੰਡ ਹਨ ਜੋ ਬਹੁਤ ਮਸ਼ਹੂਰ ਹਨ ਵਲਟੋਹਾ, ਭੜਾਵਾਂ, ਮਨਾਵਾਂ ਆਦਿ। ਮੁਕਤਸਰ, ਫਰੀਦਕੋਟ ਦੇ ਇਲਾਕੇ ਵਿੱਚ ਵੀ ਇਹ ਸੰਧੂ ਭਾਰੀ ਗਿਣਤੀ ਵਿੱਚ ਆਬਾਦ ਹਨ। ਸਾਈਆਂ ਵਾਲਾ, ਵੀਰੇ ਵਾਲਾ, ਚੁੱਘੇ ਵਾਲਾ, ਭਾਗ ਸਿੰਘ ਵਾਲਾ, ਮੌੜ ਸੌਂਕਾਂ ਵਾਲੀ, ਕਾਨਿਆਂ ਵਾਲੀ ਆਦਿ ਕਾਫੀ ਪਿੰਡ ਹਨ।

ਫਰੀਦਕੋਟ ਨੇੜੇ ਸੰਧਵਾਂ ਪਿੰਡ ਵੀ ਇਹਨਾਂ ਦੇ ਬਜ਼ੁਰਗ ਨੌਥੀਆਂ ਨੇ ਵਸਾਇਆ ਸੀ। ਇਹ ਨੌਥੀਆਂ ਮਮਦੋਟ ਤੋਂ ਉਜੜ ਕੇ 350 ਸਾਲ ਪਹਿਲਾਂ ਇੱਥੇ ਆ ਕੇ ਵਸਿਆ ਸੀ। ਇਸ ਸਿੰਧਵਾਂ ਪਿੰਡ ਤੋਂ ਬਾਦ ਇਹਨਾਂ ਸੰਧੂਆਂ ਨੇ ਕਮੇਆਣਾ, ਹਰੀਏਵਾਲਾ, ਕਿਲਾ ਨੌ, ਸੁਖਣ ਵਾਲਾ, ਸ਼ੇਰ ਸਿੰਘ ਵਾਲਾ, ਚੇਤ ਸਿੰਘ ਵਾਲਾ ਆਦਿ ਪਿੰਡ ਆਬਾਦ ਕੀਤੇ। ਇਹ ਹਵਾਲਾ ਪੰਜਾਬ ਸਰਕਾਰ ਪੰਜਾਬ ਸਟੇਟ ਗਜਟੀਅਰ ਫਰੀਦਕੋਟ ਸਟੇਟ 1915 ਲਾਹੌਰ ਸਾਪ ਪੇਜ 28 ਅਨੁਸਾਰ ਹੈ। ਇਹਨਾਂ ਸੰਧੂਆਂ ਦੀਆਂ ਜਮੀਨਾਂ ਦੀ ਵੰਡ ਵੰਡਾਈ ਪਿੱਛੇ ਬੈਰਾੜਾਂ ਨਾਲ ਲੜਾਈਆਂ ਹੁੰਦੀਆਂ ਹੀ ਰਹਿੰਦੀਆਂ ਸਨ। ਇਹਨਾਂ ਲੜਾਈਆਂ ਵਿੱਚੋਂ ਹੀ ਨਵੀਆਂ ਆਬਾਦੀਆਂ ਉਪਜਦੀਆਂ ਸਨ। ਮੋਗੇ ਇਲਾਕੇ ਵਿੱਚ ਵਸਦੇ ਸੰਧੂ ਮਾਝੇ ਇਲਾਕੇ ਵਿੱਚੋਂ ਆਏ ਹੋਏ ਸਨ। ਅਜੀਤ ਵਾਲ, ਸੰਧੂਆਣਾ, ਚੁੱਪ ਕੀਤੀ, ਰੋਡੇ, ਗੁਰੂਤੇਗਬਹਾਦਰ ਗੜ੍ਹ ਆਦਿ ਪਿੰਡਾਂ ਵਿੱਚ ਵਸਦੇ ਸੰਧੂ ਮਾਝੇ ਖੇਤਰ ਵਿੱਚੋਂ ਹੀ ਆਏ ਹੋਏ ਸਨ। ਕਈਆਂ ਲੇਖਕਾਂ ਨੇ ਇਹਨਾ ਦਾ ਆਉਣਾ ਆਹਲੂਵਾਲੀਆਂ ਵਿੱਚੋਂ ਲਿਖਿਆ ਹੈ।

ਮੋਗੇ ਸ਼ਹਿਰ ਵਿੱਚ ਵਸਦੇ ਸੰਧੂ ਇਹਨਾਂ ਗੁਆਂਢੀ ਪਿੰਡਾਂ ਵਿੱਚੋਂ ਆ ਕੇ ਹੀ ਵਸੇ ਹੋਏ ਹਨ। ਇਹਨਾਂ ਦਾ ਇੱਥੇ ਆਉਣ ਦਾ ਨਜ਼ਰੀਆ ਵਿਦਿਆ ਵਪਾਰ ਆਦਿ ਕੋਈ ਵੀ ਹੋ ਸਕਦਾ ਹੈ।

ਮੋਗੇ ਦੇ ਉੱਤਰ ਵੱਲ ਸੰਧੂਆਂ ਮਹੇਸਰੀ ਇਹਨਾਂ ਸੰਧੂਆਂ ਦਾ ਹੀ ਵਸਾਇਆ ਹੋਇਆ ਹੈ। ਇਸ ਪਿੰਡ ਸੰਧੂਆਂ ਮਹੇਸਰੀ ਵਿੱਚ ਬਾਬਾ ਕਾਲਾ ਮਹਿਰ ਦਾ ਇੱਕ ਆਲੀਸ਼ਾਨ ਅਸਥਾਨ ਬਣਿਆ ਹੋਇਆ ਹੈ। ਹਰ ਸਾਲ ਚੇਤ ਚੌਦੇਂ ਨੂੰ ਸੰਧੂ ਖਾਨਦਾਨੀ ਲੋਕ ਖ਼ੁਸ਼ੀ ਖ਼ੁਸ਼ੀ ਆ ਕੇ ਇੱਥੇ ਮਿੱਟੀ ਕੱਢਦੇ ਹਨ ਅਤੇ ਆਪਣੇ ਮਨ ਦੀਆਂ ਮੁਰਾਦਾਂ ਪੂਰੀਆਂ ਕਰਦੇ ਹਨ।

ਗੁਰੂ ਨਾਨਕ ਸਾਹਿਬ ਦਾ ਪ੍ਰਸਿੱਧ ਸਿੱਖ ਭਾਈ ਬਾਲਾ ਜੀ ਸੰਧੂ ਗੋਤ ਦੇ ਸਨ। ਸ਼ਹੀਦੇ ਆਜ਼ਮ ਭਗਤ ਸਿੰਘ ਵੀ ਸੰਧੂ ਖਾਨਦਾਨ ਵਿੱਚੋਂ ਸਨ।

ਬੀਬੀ ਕਮਲਜੀਤ ਕੌਰ ਸੰਧੂ ਨੇ ਚਾਰ ਸੌ ਮੀਟਰ ਦੌੜ ਲਾ ਕੇ ਏਸ਼ੀਅਨ ਐਥਲੈਟਿਕਸ ਵਿੱਚ ਸੋਨੇ ਦਾ ਤਮਗਾ ਜਿੱਤਿਆ ਸੀ ਅਤੇ ਸੰਨ 1971 ਵਿੱਚ ਐਥਲੈਟਿਕਸ ਪ੍ਰਾਪਤੀਆਂ ਕਰਕੇ ਹੀ ਭਾਰਤ ਸਰਕਾਰ ਵੱਲੋਂ 'ਪਦਮ ਸ੍ਰੀ' ਅਵਾਰਡ ਹਾਸਿਲ ਕੀਤਾ ਹੈ।

ਬੀਬੀ ਦਵਿੰਦਰ ਕੌਰ ਸੰਧੂ ਨੇ ਬਰਤਾਨੀਆ ਦੇ ਸ਼ਹਿਰ 'ਹੰਸਲੋ' ਦੀ ਮੇਅਰ ਬਣ ਕੇ ਵਿਦੇਸ਼ਾਂ ਵਿੱਚ ਸੰਧੂ ਕੌਮ ਨੂੰ ਰੌਸ਼ਨ ਕੀਤਾ ਅਤੇ ਭਾਰਤ ਦੇਸ਼ ਦੇ ਮਾਣ ਨੂੰ ਵੀ ਉੱਚਾ ਚੁੱਕਿਆ। ਸਰਦਾਰਨੀ ਦਵਿੰਦਰ ਕੌਰ ਸੰਧੂ ਪਿੰਡ ਲਸ਼ਕਰੀ ਨੰਗਲ ਦੇ ਸ. ਪੂਰਨ ਸਿੰਘ ਸ਼ੇਰਗਿੱਲ ਦੀ ਪੁੱਤਰੀ ਹੈ। ਦਵਿੰਦਰ ਕੌਰ ਇੰਗਲੈਂਡ ਦੂਤਘਰ ਵਿੱਚ ਪਾਸਪੋਰਟ ਵਿੰਗ ਵਿੱਚ ਵੀ ਅਤੇ ਹੋਰ ਲੋਕ ਸੇਵਕ ਬਣ ਕੇ ਵੀ ਉੱਭਰ ਰਹੀ ਹੈ।



ਹਰਨੇਕ ਸਿੰਘ ਰੋਡੇ ਲੇਖਕ ਵੀ ਸੰਧੂ ਖਾਨਦਾਨ ਨਾਲ ਸਬੰਧਿਤ ਹਨ। ਇਹਨਾਂ ਕਈ ਵਿਸ਼ਿਆਂ 'ਤੇ ਬਹੁਤ ਮੁੱਲਵਾਨ ਪੁਸਤਕਾਂ ਲਿਖੀਆਂ ਹਨ। ਮੋਹਨ ਸਿੰਘ ਕਵੀਸ਼ਰ ਜੀਵਨ ਰਚਨਾ, ਇਤਿਹਾਸ ਗੁਰਦੁਆਰਾ ਗੁਰੂਸਰ ਪਾਤਸ਼ਾਹੀ ਛੇਵੀਂ, ਸ਼ਹੀਦ ਬਾਬਾ ਤੇਗਾ ਸਿੰਘ ਦਾ ਇਤਿਹਾਸ ਅਤੇ ਹੋਰ ਵੀ ਖੋਜ ਭਰਪੂਰ ਇਹਨਾਂ ਦੀਆਂ ਪੁਸਤਕਾਂ ਹਨ।

ਸਿੱਖਾਂ ਦੀਆਂ ਬਾਰਾਂ ਮਿਸਲਾਂ ਵਿੱਚੋਂ ਚਾਰ ਮਿਸਲਾਂ ਇਸ ਖਾਨਦਾਨ ਦੀਆਂ ਸਨ। ਮਿਸਲ ਘਨਈਆ, ਮਿਸਲ ਕਲਸੀਆ, ਮਿਸਲ ਸ਼ਹੀਦਾਂ, ਇਹ ਮਿਸਲ ਜੱਥੇਦਾਰ ਸੂਬਾ ਸਿੰਘ ਦੇ ਗੁਜਰਨ ਮਗਰੋਂ ਕਰਮ ਸਿੰਘ ਸੰਧੂ ਦੇ ਹੱਥ ਆਈ। ਪੰਜਾਬ ਦੀਆਂ ਰਿਆਸਤਾਂ ਵਿੱਚੋਂ ਕਲਸੀਆ ਰਿਆਸਤ ਇਸੇ ਖਾਨਦਾਨ ਦੀ ਸੀ। ਇਸ ਸੰਧੂ ਖਾਨਦਾਨ ਦੇ ਲੋਕ ਪੈਪਸੂ ਤੇ ਪੰਜਾਬ ਵਿੱਚ ਬਹੁਤ ਵੱਡੇ ਵੱਡੇ ਅਹੁਦਿਆਂ 'ਤੇ ਲੱਗੇ ਹੋਏ ਸਨ। ਇਸ ਸੰਧੂ ਖਾਨਦਾਨ ਵਿੱਚੋਂ ਹੀ ਸਰਦਾਰ ਰਜਿੰਦਰ ਸਿੰਘ ਸੰਗਰੂਰ ਮਸ਼ਹੂਰ ਜਰਨਲਿਸਟ ਹਨ।

ਸ. ਮਹਿੰਦਰ ਸਿੰਘ ਸਾਈਆ ਵਾਲਾ ਰਾਜ ਮੰਤਰੀ ਪੰਜਾਬ ਰਹੇ ਹਨ। ਸ. ਜਸਦੇਵ ਸਿੰਘ ਸੰਧੂ ਇੱਕ ਮਸ਼ਹੂਰ ਐਮ.ਐਲ.ਏ. ਰਹੇ ਹਨ। ਇਹਨਾਂ ਨੇ ਪੰਜਾਬ ਸਰਕਾਰ ਅਧੀਨ ਸੇਵਾਵਾਂ ਚੋਣ ਬੋਰਡ ਦੇ ਚੇਅਰਮੈਨ ਵਜੋਂ ਵੀ ਸੇਵਾ ਕੀਤੀ। ਸੰਧੂ ਖਾਨਦਾਨ ਸ਼ਹੀਦਾਂ, ਮੁਰੀਦਾਂ, ਯੋਧਿਆਂ, ਰਹਿਬਰਾਂ, ਲੇਖਕਾਂ, ਸਾਹਿਤਕਾਰਾਂ ਅਤੇ ਕੌਮੀ ਪਰਵਾਨਿਆਂ ਦੀਆਂ ਲੜੀਆਂ ਨਾਲ ਪਰੋਇਆ ਬਾਦਸ਼ਾਹੀ ਵੰਸ਼ ਦਾ ਗੋਤ ਹੈ।

*ਗੁਰਬਤ ਦੀ ਕਬਰ ਵਿੱਚ ਪੈ ਕੇ, ਕਿਹੜੇ ਖ਼ਾਬੀਂ ਸੁੱਤਾਂ ਯਾਰ,*
*ਮਾਸ ਖਾਣੇ ਨੇ ਮਹਿਲੀਂ ਜਾਗੇ, ਭੁੱਖਿਆਂ ਤੂੰ ਕਿਉਂ ਸੁੱਤਾਂ ਯਾਰ।*
*ਪਤਝੜ ਆਉਂਦੀ ਜਾਂਦੀ ਰਹਿੰਦੀ, ਛਾਂ ਕਦੇ ਵੀ ਮਰਦੀ ਨਹੀਂ,*
*ਸਮਾਂ ਬਹਾਰ ਬਦਲਦੇ ਰਹਿੰਦੇ, ਆਸ ਰੱਖੀ ਐ ਰੁੱਖਾਂ ਯਾਰ।*
*ਤਨ ਨੂੰ ਪੀੜਾ ਦੇਣ ਵਾਲੇ ਦਾ, ਲੱਭਿਆ ਨਾ ਅਜੇ ਸਿਰਨਾਵਾਂ,*
*ਕੰਜਕ ਦੇਹੀ ਥਲ ਵਿੱਚ ਭੁੱਜਗੀ, ਉਸਦੇ ਲਾਏ ਦੁੱਖਾਂ ਯਾਰ।*
*ਤੂ ਦਿਲ ਦੇ ਧੁਖਦੇ ਆਵੇ ਨੂੰ ਹਵਾ ਦਿੱਤੀ ਏ। ਸ਼ੁਕਰੀਆ।*
*ਅਸੀਂ ਤਾਂ ਮੰਗਦੇ ਸਦਾ ਰਹਾਂਗੇ, ਤੇਰੇ ਦਰ ਦੀਆਂ ਸੁੱਖਾਂ ਯਾਰ।*

## ਖਾਨਦਾਨ – ਸਰਾਂ

ਇਹ ਚੰਦਰਵੰਸ਼ੀ ਕੁੱਲ ਵਿੱਚੋਂ ਹਨ। ਰਾਜਾ ਯਦੂ ਦੀ ਬੰਸਾਵਲੀ ਕ੍ਰਿਸ਼ਨ ਦੇ ਪੁੱਤਰ ਪ੍ਰਦਯੁਮਨ ਦੀ ਔਲਾਦ ਰਾਜਾ ਸਾਲਵਾਨ ਦੇ ਸੋਲਾਂ ਪੁੱਤਰਾਂ ਵਿੱਚੋਂ ਇਹ ਸਰਾਂ ਗੋਤੀ ਖਾਨਦਾਨ ਸਾਇਰ ਰਾਓ ਦੀ ਸੰਤਾਨ ਹਨ। ਪੰਜਵੀਂ ਸਦੀ ਵਿੱਚ ਇਹਨਾਂ ਸਰਾਵਾਂ ਦੇ ਵਡੇਰੇ ਨੇ ਗਜ਼ਨੀ ਬੰਨ੍ਹੀ ਸੀ। ਛੇਵੀਂ ਸਦੀ ਦੇ ਆਰੰਭ ਵਿੱਚ ਜਦੋਂ ਹੂੰਨ ਰਾਜ ਦਾ ਸਫਾਇਆ ਹੋਇਆ ਤਾਂ ਖੁਰਾਸਾਨੀਆਂ ਨੇ ਗਜ਼ਨੀ ਉੱਪਰ ਹਮਲੇ ਕਰਨੇ ਸ਼ੁਰੂ ਕਰ ਦਿੱਤੇ ਸਨ ਤਾਂ ਇਹਨਾਂ ਸਰਾਵਾਂ ਦਾ ਵਡੇਰਾ ਰਾਜਾ ਸਲਵਾਨ ਗਜ਼ਨੀ ਛੱਡ ਕੇ ਆਪਣੇ ਪਰਿਵਾਰ ਸਮੇਤ ਸਿਆਲਕੋਟਆ ਗਿਆ ਸੀ। ਸਰਸਾ, ਹਿਸਾਰ ਘੱਗਰ ਨਦੀ ਦੇ ਆਸਪਾਸ ਇਹ ਆਬਾਦ ਹੋ ਗਏ।

ਇਸ ਸਲਵਾਨ ਬੰਸ ਦੀ ਰਾਜਸਥਾਨ ਦੇ ਉੱਤਰੀ ਪੂਰਬੀ ਹਿੱਸਿਆਂ 'ਤੇ ਪੂਰੀ ਚੌਧਰ ਰਹੀ ਹੈ। ਇਹਨਾਂ ਨੇ ਆਪਣੀਆਂ ਭਾਈਵਾਲ ਕੌਮਾਂ ਕਬੀਲਿਆਂ ਨੂੰ ਨਾਲ ਲੈ ਕੇ ਸਾਂਝਾ ਗਣ ਰਾਜ ਵੀ ਸਥਾਪਿਤ ਕੀਤਾ ਸੀ। ਪਰ ਚੌਧਰ ਆਪਣੀ ਹੀ ਕਾਇਮ ਰੱਖੀ ਸੀ ਜੋ ਵਰਧਨ ਵੰਸ਼ ਦੀ ਕਾਇਮੀ ਤੱਕ ਬਰਕਰਾਰ ਰਹੀ। ਇਸ ਤੋਂ ਬਾਦ ਵੀ ਇਹਨਾਂ ਦੀ ਕਈ ਥਾਈਂ ਚੌਧਰ ਰਹੀ ਹੈ।

ਇਹ ਰਾਜਪੂਤ ਘਰਾਣਾ ਭੱਟੀਆਂ ਨਾਲ ਮਿਲ ਕੇ, ਜੱਟਾਂ ਨਾਲ ਰਿਸ਼ਤੇਦਾਰੀਆਂ ਪਾ ਕੇ ਇਸ ਘਰਾਣੇ ਨੇ ਆਪਣੇ ਵਿਕਾਸ ਨੂੰ ਅੱਗੇ ਤੋਰਿਆ ਹੈ। ਬਠਿੰਡੇ ਦਾ ਰਾਜਾ ਖੀਵਾ ਵੀ ਜੱਟ ਕੌਮ ਦੇ ਬਸੀਰੇ ਨਾਮੀ ਜੱਟ ਦੀ ਬੇਟੀ ਨਾਲ ਵਿਆਹ ਕਰਕੇ ਜੱਟਾਂ ਨਾਲ ਰਲ ਗਿਆ ਸੀ। ਇਹ ਤਵਾਰੀਖ਼ ਰਾਜ ਖਾਲਸਾ ਸਫਾ 245 ਅਨੁਸਾਰ ਹੈ। ਇਹ ਸਰਾਂ ਗੋਤੀ ਲੋਕ ਪੰਜਾਬ ਵਿੱਚ ਵਿਰਲੇ ਵਿਰਲੇ ਹਨ। ਪਟਿਆਲਾ ਅਤੇ ਸੰਗਰੂਰ ਦੇ ਜ਼ਿਲ੍ਹਿਆਂ ਵਿੱਚ ਸਰਾਂ ਗੋਤੀ ਲੋਕ ਆਮ ਵਸਦੇ ਹਨ। ਲੁਧਿਆਣਾ, ਫਿਰੋਜ਼ਪੁਰ ਸਤਲੁਜ ਦੇ ਖੇਤਰ ਵਿੱਚ ਵੀ ਸਰਾਂ ਗੋਤੀ ਆਬਾਦ ਹਨ। ਮੁਗਲ ਕਾਲ ਸਮੇਂ ਇਹਨਾਂ ਸਰਾਵਾਂ ਨੇ ਵੀ ਕੁਝ ਦਬਾਅ ਕਰਕੇ ਅਤੇ ਕਈਆਂ ਨੇ ਲਾਲਚ ਵੱਸ ਹੋ ਕੇ ਆਪਣਾ ਧਰਮ ਤਬਦੀਲ ਕੀਤਾ ਸੀ ਅਤੇ ਮੁਸਲਮਾਨ ਧਰਮ ਧਾਰਨ ਕਰ ਲਿਆ ਸੀ। ਇਹ ਲੋਕ ਪੱਛਮੀ ਪੰਜਾਬ ਦੇ ਲਾਹੌਰ, ਸਿਆਲਕੋਟ ਆਦਿ ਇਲਾਕਿਆਂ ਵਿੱਚ ਵੀ ਰਹਿੰਦੇ ਹਨ। ਸਖੀ ਸਰਵਰ ਦੇ ਉਪਾਸਕ ਹੋਣ ਕਰਕੇ ਵੀ ਇਹ ਆਪਣੇ ਆਪ ਨੂੰ ਸਰਾਂ ਹੀ ਅਖਵਾਉਂਦੇ ਹਨ। ਇਹਨਾਂ ਨੇ ਕਿਸੇ ਕਾਰਨ ਕਰਕੇ ਧਰਮ ਜ਼ਰੂਰ ਤਬਦੀਲ ਕਰ ਲਿਆ ਹੈ ਪਰ ਇਹ ਆਪਣਾ ਗੋਤ ਸਰਾਂ ਹੀ ਲਿਖਦੇ ਹਨ।

ਜ਼ਿਲ੍ਹਾ ਮਾਨਸਾ ਵਿੱਚ ਇਹਨਾਂ ਸਰਾਵਾਂ ਦਾ ਸੁਨਾਮ ਦੇ ਇਲਾਕੇ ਵਿੱਚ ਕੋਟੜਾ ਪਿੰਡ ਹੈ। ਬਠਿੰਡੇ ਵਿੱਚ ਸ਼ੇਰਗੜ੍ਹ, ਫਲਣ, ਜੋਗੇਵਾਲਾ, ਪੰਜੀਵਾਲਾ,ਜੱਸੀ, ਪੱਕਾ, ਪਥਰਾਲਾ ਆਦਿ ਬਾਰਾਂ ਪਿੰਡ ਹਨ। ਮੁਕਤਸਰ ਵਿੱਚ ਕੱਚਾ ਕਾਲੇਵਾਲਾ, ਸਾਰਾ ਪਿੰਡ ਹੀ ਸਰਾਂ ਗੋਤੀ ਹੈ।



ਫਿਰੋਜ਼ਪੁਰ ਜ਼ਿਲ੍ਹੇ ਵਿੱਚ ਇਸ ਗੋਤ ਦਾ ਪਿੰਡ ਮੁਰਾਦ ਵਾਲ ਸਾਰਾ ਹੀ ਸਰਾਂ ਗੋਤੀ ਹੈ। ਮੋਗੇ ਦੇ ਇਲਾਕੇ ਵਿੱਚ ਰਹਿਣ ਵਾਲੇ ਸਰਾਂ ਪੱਕੇ ਪਥਰਾਲੇ ਤੋਂ ਆ ਕੇ ਇੱਥੇ ਆਬਾਦ ਹੋਏ ਹਨ। ਮੋਗਾ ਗਿੱਲ ਇੱਕ ਸੂਰਬੀਰ ਯੋਧਾ, ਮਹਾਨ ਧੜੱਲੇਦਾਰ ਚੌਧਰੀ ਹੋਇਆ ਹੈ। ਇਸ ਚੌਧਰੀ ਦੀ ਧਾਂਕ ਨੂੰ ਵੇਖ ਕੇ ਬਾਰੇ ਸਰਾਂ ਪੱਕੇ ਪਥਰਾਲੇ ਵਾਲੇ ਨੇ ਆਪਣੀ ਲੜਕੀ ਚੋਣੀ ਦਾ ਰਿਸ਼ਤਾ ਇਸ ਮੋਗੇ ਦੇ ਚੌਧਰੀ ਨੂੰ ਕੀਤਾ ਸੀ ਅਤੇ ਦੋ ਘਰ ਵੀ ਮਦਦ ਲਈ ਦਿੱਤੇ ਸਨ ਜਿਸ ਤੋਂ ਇਹਨਾਂ ਸਰਾਵਾਂ ਨੇ ਮੋਗੇ ਵਿੱਚ ਵਿਕਾਸ ਕੀਤਾ ਹੈ। ਅੱਜ ਮੋਗੇ ਵਿੱਚ ਇਸ ਗੋਤ ਦੀ ਪੱਤੀ ਸਰਾਵਾਂ ਮਸ਼ਹੂਰ ਹੈ।

ਇਸ ਖਾਨਦਾਨ ਦੇ ਪਹਿਲੇ ਪ੍ਰਸਿੱਧ ਵਕੀਲ ਸ. ਚੰਦਾ ਸਿੰਘ ਜੀ ਹੋਏ ਹਨ। ਪੰਜਾਬ ਵਿੱਚ ਇਹ ਬਹੁਤ ਉੱਘੇ ਸਨ। ਇਸ ਖਾਨਦਾਨ ਵਿੱਚੋਂ ਹੀ ਸ. ਅਜੀਤ ਸਿੰਘ ਜੀ ਪਟਿਆਲੇ ਦੇ ਹਾਈਕੋਰਟ ਦੇ ਮਸ਼ਹੂਰ ਜੱਜ ਸਨ। ਪੈਪਸੂ ਰਾਜ ਸਮੇਂ ਸ. ਹਰਚਰਨ ਸਿੰਘ ਵਕੀਲ ਸਰਾਓਂ ਚੀਫ ਪਾਰਲੀਮੈਂਟਰੀ ਸੈਕਟਰੀ ਪੰਜਾਬ ਵਿਧਾਨ ਸਭਾ ਰਹਿ ਚੁੱਕੇ ਹਨ। ਪਿੰਡ ਜੱਸੀ ਜ਼ਿਲ੍ਹਾ ਬਠਿੰਡਾ ਦਾ ਸੁਪਨਾ ਸਿੰਘ ਗੁਰੂ ਗੋਬਿੰਦ ਸਿੰਘ ਦਾ ਪੱਕਾ ਸੇਵਕ ਸੀ। ਪਿੰਡ ਬੜੀ ਟਿੱਬਾ ਦਾ ਦੁੱਲਾ ਸਿੰਘ ਸਰਾਓਂ ਮਹਾਰਾਜਾ ਰਣਜੀਤ ਸਿੰਘ ਦਾ ਖਿਡਾਵਾ ਹੋਇਆ। ਇਹ ਪੰਜਾਬ ਵਿੱਚ ਇੱਕ ਛੋਟਾ ਜਿਹਾ ਗੋਤ ਹੈ ਪਰ ਇਹ ਸਾਇਰ ਦਰਿਆ ਵਾਂਗ ਖੁੱਲਦਿਲੇ ਹਨ।

*ਵਗਦੀਏ ਪੌਣੇ ਨੀ ਪੈਗਾਮ ਲੈ ਜਾ ਯਾਰ ਦਾ,*
*ਹੰਝੂਆਂ ਨਾਲ ਭਿੱਜਿਆ ਸਲਾਮ ਲੈ ਜਾ ਯਾਰ ਦਾ।*
*ਬਿਰਹੋਂ ਦਾ ਟਿੱਕਾ, ਗਲ ਗਮਾਂ ਵਾਲਾ ਹਾਰ ਆਖੀਂ,*
*ਨੈਣਾਂ ਵਿੱਚ ਤਾਂਘ ਬਸ ਉਹਦੇ ਹੀ ਦੀਦਾਰ ਦਾ।*
*ਕਾਲਖਾਂ ਨੇ ਚੰਨ ਜਿਹੇ ਮੁੱਖੜੇ ਤੇ ਛਾਈਆਂ ਆਖੀਂ,*
*ਚੜ੍ਹਿਆ ਨੀ ਰੰਗ ਮੈਨੂੰ ਖੇੜੇ ਦੇ ਦੀਦਾਰ ਦਾ*
*ਜ਼ਿਕਰ ਤੂੰ ਕਰੀਂ ਹਜੇ ਹੋਰ ਤਾਂ ਕੁਆਰੇ ਮੇਰੇ,*
*ਨਾਂ ਤੇਰਾ ਜਪਦੀ ਭਰੋਸਾ ਅੱਲਾ ਯਾਰ ਦਾ।*

## ਖਾਨਦਾਨ – ਸਿੱਧੂ ਬੈਰਾੜ

ਮਹਾਨ ਕੋਸ਼ ਲਿਖਤ ਭਾਈ ਕਾਹਨ ਸਿੰਘ ਨਾਭਾ ਪੰਨਾ 532 ਅਨੁਸਾਰ ਰਾਓ ਜੈਸਲ ਨੇ 1156 ਵਿੱਚ ਰਾਜਪੁਤਾਨੇ ਵਿੱਚ ਆਪਣੇ ਨਾਮ 'ਤੇ ਜੈਸਲਮੇਰ ਨਗਰ ਆਬਾਦ ਕੀਤਾ। ਇਹ ਯਦੂ ਵੰਸ਼ੀ ਭੱਟੀ ਰਾਜਪੂਤ ਦੁਸਾਜ ਦਾ ਪੁੱਤਰਸੀ ਜੋ ਰਾਜਾ ਸਲਵਾਨ ਦੀ ਔਲਾਦ ਵਿੱਚੋਂ ਸੀ। ਇਸ ਰਾਜਾ ਜੈਸਲ ਦੇ ਚਾਰ ਪੁੱਤਰ ਸਨ। ਜੰਗਜੂ ਜ਼ਹਿਨੀਅਤ ਰੱਖਣ ਦੇ ਕਾਰਨ ਇਹਨਾਂ ਚਾਰਾਂ ਭਾਈਆਂ ਵਿੱਚ ਫੁੱਟ ਪੈ ਗਈ। ਇੱਕ ਭਾਈ ਦੂਜੇ ਨੂੰ ਨਫਰਤ ਨਾਲ ਦੇਖਣ ਲੱਗਾ। ਜੈਸਲ ਦਾ ਬੇਟਾਂ ਹੇਮਮੇਲ ਰਾਓ ਆਪਣੇ ਭਰਾਵਾਂ ਦੀ ਈਰਖਾਬਾਜੀ ਤੋਂ ਦੁਖੀ ਹੋ ਕੇ ਹਿਸਾਰ ਦੇ ਇਲਾਕੇ ਵਿੱਚ 1180 ਈ: ਨੂੰ ਆ ਗਿਆ ਸੀ।

ਇਹ ਹਿਸਾਰ ਤੋਂ ਹਾਂਸੀ ਚਲਾ ਗਿਆ। ਹਾਂਸੀ ਤੋਂ 1186 ਈ: ਵਿੱਚ ਲੁੱਟਾਂ ਮਾਰਾਂ ਕਰਦਾ ਇਹ ਹੇਮਮੇਲ ਰਾਓ ਦਿੱਲੀ ਵੱਲ ਨੂੰ ਚੱਲ ਪਿਆ। ਇਹਨਾਂ ਲੁੱਟਾਂ ਮਾਰਾਂ ਨੇ ਇਸਦੇ ਹੌਸਲੇ ਨੂੰ ਬਲ ਬਖ਼ਸ਼ਿਆ। ਦਿੱਲੀ ਦੀਆਂ ਦੀਵਾਰਾਂ 'ਤੇ ਦਿੱਤੀ ਇਸਦੀ ਦਸਤਕ ਨੇ ਇਸਨੂੰ ਫਿਰ ਪਿਛਾਂਹ ਵੱਲ ਨੂੰ ਧੱਕ ਦਿੱਤਾ। ਹੇਮਮੇਲ ਰਾਓ ਆਪਣੀ ਅਧੂਰੀ ਮਨਸ਼ਾ ਲੈ ਕੇ ਫਿਰ ਬਠਿੰਡਾ ਭਟਨੇਰ ਵੱਲ ਮੁੜਿਆ ਅਤੇ ਬਿਕਰਮਗੜ੍ਹ 'ਤੇ ਕਬਜਾ ਕਰਕੇ ਇਸ ਨੂੰ ਆਪਣਾ ਕੇਂਦਰ ਬਣਾਇਆ। ਹੇਮਮੇਲ ਰਾਓ ਨੇ ਗਣਵਾਦੀ ਵਿਚਾਰਧਾਰਾ ਲਾਗੂ ਕਰਕੇ ਬੇ ਆਬਾਦ ਖੇਤਰਾਂ ਵਿੱਚ ਹੋਰ ਭਾਈਵਾਲ ਕੌਮਾਂ ਲਿਆ ਕੇ ਵਸਾ ਲਈਆਂ ਅਤੇ ਹੋਰ ਇਲਾਕਿਆਂ ਨੂੰ ਆਬਾਦ ਕਰਨਾ ਸ਼ੁਰੂ ਕਰ ਦਿੱਤਾ

ਜਦ ਦਿੱਲੀ ਦੇ ਰਾਜਾ ਸ਼ਹਾਬ-ਉਦ-ਦੀਨ ਨੂੰ ਬਿਕਰਮਗੜ੍ਹ 'ਤੇ ਹੋਏ ਕਬਜੇ ਬਾਰੇ ਪਤਾ ਚੱਲਿਆ ਤਾਂ ਦਿੱਲੀ ਦੇ ਰਾਜਾ ਨੇ ਹੇਮਮੇਲ ਰਾਓ ਦੀ ਜੰਗਜੂ ਬੰਸਾਵਲੀ ਦੇਖ ਕੇ ਇਸ ਨਾਲ ਖੇਤਰੀ ਸਮਝੌਤਾ ਕਰ ਲਿਆ। ਜਮਨਾ ਦੁਰਿਆ ਤੋਂ ਸਤਲੁਜ ਤੱਕ ਦਾ ਇਲਾਕਾ ਹੇਮਮੇਲ ਨੂੰ ਦੇ ਦਿੱਤਾ। ਮੁਹੰਮਦ ਗੌਰੀ ਦੇ ਭਾਰਤ ਤੇ ਹਮਲਿਆਂ ਵਿੱਚ ਇਸ ਹੇਮਮੇਲ ਰਾਓ ਨੇ ਗੌਰੀ ਰਾਜੇ ਦੀ ਮਦਦ ਕੀਤੀ ਸੀ। ਜਿਸ ਦੇ ਬਦਲੇ ਗੌਰੀ ਨੇ ਇਸਨੂੰ ਸਰਸਾ, ਹਿਸਾਰ ਅਤੇ ਬਠਿੰਡੇ ਦਾ ਚੌਧਰੀ ਬਣਾ ਦਿੱਤਾ ਸੀ। ਹੇਮਮੇਲ ਰਾਓ ਨੇ 1197 ਈ: ਵਿੱਚ ਹਿਸਾਰ ਵਿੱਚ ਇੱਕ ਕਿਲ੍ਹਾ ਉਸਾਰਿਆ ਸੀ ਪਰ ਇਸ ਕਿਲ੍ਹੇ ਦੀ ਸ਼ਾਹੀ ਠਾਠ ਬਾਠ ਹੇਮਮੇਲ ਰਾਓ ਮਾਣ ਨਹੀਂ ਸਕਿਆ। ਜਿਸ ਮਕਸਦ ਲਈ ਇਹ ਕਿਲ੍ਹਾ ਉਸਾਰਿਆ ਸੀ ਉਹ ਅਧੂਰਾ ਹੀ ਛੱਡ ਕੇ ਹੇਮਮੇਲ ਰਾਓ 1214 ਵਿੱਚ ਕਾਲਵੱਸ ਹੋ ਗਿਆ।

ਰਾਓ ਹੇਮਮੇਲ ਤੋਂ ਮਗਰੋਂ ਉਸ ਦਾ ਪੁੱਤਰ ਰਾਓ ਜੂੰਧਰ ਬੜੀ ਧੂਮ ਧਾਮ ਨਾਲ ਹਿਸਾਰ ਵਿਖੇ ਗੱਦੀ 'ਤੇ ਬੈਠਾ। ਗੱਦੀ ਬੈਠਣ ਸਮੇਂ ਰਿਆਸਤ ਜੈਸਲਮੇਰ ਵੱਲੋਂ ਖੂਬ ਸਿਰਮੌਰ ਬਜੁਰਗੀ ਰਸਮਾਂ ਇਸ ਨੂੰ ਪ੍ਰਾਪਤ ਹੋਈਆਂ ਅਤੇ ਵਿਸ਼ਾਲ ਖੇਤਰ ਵਿੱਚੋਂ ਨਜ਼ਰਾਨੇ



ਪੇਸ਼ ਹੋਏ। ਪਨਵਾਰ ਰਾਜਪੂਤਾਂ ਨੂੰ ਜੂੰਧਰ ਰਾਓ ਦੇ ਇਸ ਤਰ੍ਹਾਂ ਨਜ਼ਰਾਨੇ ਪ੍ਰਾਪਤ ਕਰਨੇ ਚੰਗੇ ਨਾ ਲੱਗੇ। ਪਨਵਾਰ ਰਾਜਪੂਤ ਨੂੰ ਰਾਜਾ ਹੇਮਮੇਲ ਦੇ ਸਮੇਂ ਤੋਂ ਹੀ ਇਹਨਾਂ ਜੈਸਲਮੇਲੀਆਂ ਨਾਲ ਈਰਖਾ ਸੀ। ਇਹਨਾਂ ਪਨਵਾਰਾਂ ਨੇ ਦਿੱਲੀ ਦਰਬਾਰ ਕੋਲ ਜਾ ਸ਼ਿਕਾਇਤ ਕੀਤੀ ਕਿ ਜੂੰਧਰ ਰਾਓ ਆਪਣੇ ਆਪ ਹੀ ਖੁਦ ਮੁਖ਼ਤਿਆਰ ਬਣ ਬੈਠਾ ਹੈ। ਉਹ ਦਿੱਲੀ ਦਰਬਾਰ ਤੋਂ ਆਕੀ ਹੈ। ਦਿੱਲੀ ਦਰਬਾਰ ਨੇ ਜੂੰਧਰ ਰਾਓ ਤੋਂ ਖਰਾਜ ਦੀ ਮੰਗ ਕੀਤੀ ਤਾਂ ਜੂੰਧਰ ਰਾਓ ਨੇ ਕੋਰਾ ਜਵਾਬ ਦੇ ਦਿੱਤਾ ਤਾਂ ਦਿੱਲੀ ਦਰਬਾਰ ਵੱਲੋਂ ਸਾਹੀ ਫੌਜ ਚੜ੍ਹ ਆਈ ਜੂੰਧਰ ਰਾਓ ਨੇ ਡੱਟ ਕੇ ਮੁਕਾਬਲਾ ਕੀਤਾ ਤਾਂ ਸਾਰੀ ਫੌਜ ਵਾਪਿਸ ਦਿੱਲੀ ਮੁੜ ਗਈ। ਜੂੰਧਰ ਰਾਓ ਨੇ ਅਨੇਕਾਂ ਲੜਾਈਆਂ ਲੜੀਆਂ ਜਿੰਨ੍ਹਾਂ ਵਿੱਚ ਘੱਗਰ ਦਰਿਆ 'ਤੇ ਲੜੀ ਲੜਾਈ ਆਪਸੀ ਖਾਨਾਜੰਗੀ ਹੋ ਨਿਬੜੀ ਸੀ। ਇਹ ਲੜਾਈ ਰਾਜਾ ਜੂੰਧਰ ਰਾਓ ਅਤੇ ਭੱਟੀਆਂ ਵਿਚਕਾਰ ਹੋਈ ਸੀ। ਇਸ ਆਪਸੀ ਲੜਾਈ ਨੇ ਰਾਜਾ ਜੂੰਧਰ ਰਾਓ ਦੇ ਮਨ ਨੂੰ ਬਹੁਤ ਠੇਸ ਪਹੁੰਚਾਈ। 1229 ਈ: ਨੂੰ ਰਾਜਾ ਜੂੰਧਰ ਕਾਲ ਵੱਸ ਹੋ ਗਿਆ।

ਇਸ ਰਾਜਾ ਜੂੰਧਰ ਰਾਓ ਦੇ ਇੱਕੀ ਬੇਟੇ ਸਨ। ਜੂੰਧਰ ਰਾਓ ਸ਼ਿਕਾਰ ਦਾ ਬਹੁਤ ਸ਼ੌਕੀਨ ਸੀ। ਇਸ ਨੇ ਜੰਗਲ ਵਿੱਚ ਇੱਕ ਭੀਲਾਂ ਦੀ ਪਰੀਆਂ ਵਰਗੀ ਕੁੜੀ ਨਾਲ ਗੰਧਰਵ ਵਿਆਹ ਰਚਾਇਆ ਸੀ ਅਤੇ ਉਸ ਨਾਲ ਬਚਨ ਕੀਤਾ ਸੀ ਕਿ ਜੋ ਵੀ ਬੱਚਾ ਤੇਰੀ ਕੁੱਖ ਵਿੱਚੋਂ ਪੈਦਾ ਹੋਵੇਗਾ, ਰਾਜ ਭਾਗ ਦਾ ਮਾਲਕ ਹੋਵੇਗਾ। ਉਸ ਭੀਲ ਰਾਣੀ ਦੇ ਪੇਟੋਂ ਬਟੇ ਰਾਓ ਪੁੱਤਰ ਸੀ ਜਿਸ ਨੂੰ ਅਗਲਾ ਰਾਜ ਭਾਗ ਪ੍ਰਾਪਤ ਹੋਇਆ। ਇਸਨੇ ਆਪਣੇ ਖਾਨਦਾਨ ਨਾਲ ਸਬੰਧ ਕਾਇਮ ਕੀਤੇ ਅਤੇ ਟੁੱਟੀਆਂ ਬਾਹਾਂ ਜੱਫੀਆਂ ਵਿੱਚ ਬਦਲ ਗਈਆਂ। ਇਸ ਬਟੇ ਰਾਓ ਨੇ ਵੀਹ ਮੁਹਿੰਮਾਂ ਫਤਿਹ ਕੀਤੀਆਂ ਸਨ। ਬਟੇ ਰਾਓ 1291 ਈ: ਨੂੰ ਹਿਸਾਰ ਕਿਲ੍ਹੇ ਵਿੱਚ ਕਾਲ ਵੱਸ ਹੋ ਗਿਆ।

ਇਸਦੇ ਪੁੱਤਰ ਮੰਗਲ ਰਾਏ ਨੇ ਰਾਜ ਦੀ ਵਾਗਡੋਰ ਸੰਭਾਲਣ ਉਪਰੰਤ ਹੀ ਜੈਸਮੇਲੀਏ ਰਾਵਲਾਂ ਨਾਲ ਮਿਲ ਕੇ ਗੌਰੀਆਂ ਖ਼ਿਲਾਫ ਜੰਗ ਵਿੱਢ ਦਿੱਤੀ। ਜੈਸਲਮੇਰ ਅਤੇ ਹਿਸਾਰ ਦੇ ਚੌਧਰੀਆਂ ਨੇ ਗੌਰੀਆਂ ਵਿਰੁੱਧ ਸਾਂਝੀ ਲੜਾਈ ਲੜੀ। ਇਸ ਲੜਾਈ ਵਿੱਚ ਗੌਰੀਆਂ ਦਾ ਬਹੁਤ ਨੁਕਸਾਨ ਹੋਇਆ। ਇਸ ਲੜਾਈ ਵਿੱਚ ਮੰਗਲ ਰਾਇ ਵੀ ਸ਼ਹੀਦ ਹੋ ਗਿਆ। ਇਸ ਦਾ ਪੁੱਤਰ ਆਨੰਦ ਰਾਇ ਵੀ ਇਸ ਤਰ੍ਹਾ ਹੀ ਦਿੱਲੀ ਦਰਬਾਰ ਨਾਲ ਲੜਦਾ ਭਿੜਦਾ ਰਿਹਾ। ਆਇਨਾ ਬੈਰਾੜ ਬੰਸ ਅਨੁਸਾਰ ਇਹ ਅਨੰਦ ਰਾਇ ਲਗਾਤਾਰ ਚਾਰ ਸਾਲ ਸ਼ਾਹੀ ਫੌਜਾਂ ਨਾਲ ਲੜਦਾ ਰਿਹਾ ਅਤੇ ਜੰਗੇ ਮੈਦਾਨ ਵਿੱਚ ਹੀ ਸ਼ਹੀਦੀ ਪ੍ਰਾਪਤ ਕੀਤੀ। ਇਸਦਾ ਪੁੱਤਰ ਖੀਵਾ ਰਾਓ ਗੱਦੀ ਨਸ਼ੀਨ ਹੋਇਆ।
ਖੀਵਾ ਰਾਓ ਨੇ ਆਪਣੀ ਬੰਸ ਨੂੰ ਅੱਗੇ ਚਲਾਉਣ ਲਈ ਜੱਟਾਂ ਵਿੱਚ ਰਿਸ਼ਤੇਦਾਰੀ ਪਾਈ।

ਇਸਨੂੰ ਭੱਟੀਆਂ ਨੇ ਖੀਵਾ ਖੋਟ ਆਖਿਆ ਹੈ। ਇਸ ਨੇ ਦੁਖੀ ਹੋ ਕੇ ਆਪਣੇ ਪਰਿਵਾਰ ਨੂੰ ਇੱਕ ਵਸੀਅਤ ਲਿਖ ਦਿੱਤੀ ਕਿ ਉਹ ਭੱਟੀਆਂ ਰਾਜਪੂਤਾਂ ਨਾਲ ਰਿਸ਼ਤਾ ਤੋੜ ਲੈਣ ਅਤੇ ਅੱਗੇ ਤੋਂ ਜੱਟਾਂ ਨਾਲ ਰਿਸ਼ਤੇਦਾਰੀਆਂ ਪਾਉਣ। ਇਸ ਤੋਂ ਅੱਗੇ ਇਹ ਰਾਜਪੂਤ ਕਹਾਉਣ ਵਾਲੇ ਲੋਕ ਜੱਟਾਂ ਨਾਲ ਰਲ ਕੇ ਰਿਸ਼ਤੇਦਾਰੀਆਂ ਪਾ ਕੇ ਜੱਟ ਕਹਾਏ। ਇਸ ਖੀਵਾ ਰਾਏ ਨੇ ਆਪਣੇ ਪੁੱਤਰ ਸਿੱਧੂ ਨੂੰ ਗਿੱਲ ਜੱਟਾਂ ਦੇ ਵਿਆਹਿਆ। ਇਹ ਖੀਵਾ 1313 ਨੂੰ ਬਠਿੰਡੇ ਵਿਖੇ ਕਾਲਵੱਸ ਹੋ ਗਿਆ।

ਖੀਵੇ ਦਾ ਲੜਕਾ ਸਿੱਧੂ ਸੰਤ ਸੁਭਾਅ ਕਰਕੇ ਜਾਣਿਆ ਜਾਂਦਾ ਸੀ। ਇਹ ਸਿੱਧਾਂ ਮਹਾਪੁਰਸ਼ਾਂ ਨਾਲ ਪ੍ਰੇਮ ਕਰਦਾ ਸੀ। ਇਸ ਨੇ ਜਪ ਤਪ ਕਰਕੇ ਕਈ ਰਿੱਧੀਆਂ ਸਿੱਧੀਆਂ ਵੀ ਪ੍ਰਾਪਤ ਕੀਤੀਆਂ ਸਨ। ਫਿਰੋਜ਼ਸ਼ਾਹ ਇਸ ਸਿੱਧੂ ਦਾ ਸਮਕਾਲੀ ਸੀ। ਸਿੱਧੂ ਦੀ ਸ਼ਰਾਫਤ ਕਰਕੇ ਫਿਰੋਜ਼ਸ਼ਾਹ ਨੇ ਸਤਲੁਜ ਦਰਿਆ ਨਾਲ ਲਗਦਾ ਇਲਾਕਾ ਧੱਕੇ ਨਾਲ ਨੱਪ ਲਿਆ ਸੀ। ਇਸ ਇਲਾਕੇ ਵਾਲੀ ਥਾਂ 'ਤੇ ਹੀ ਫਿਰੋਜ਼ਸ਼ਾਹ ਨੇ ਆਪਣੇ ਨਾਮ 'ਤੇ ਫਿਰੋਜ਼ਪੁਰ ਸ਼ਹਿਰ ਅਤੇ ਫਿਰ ਫਿਰੋਜ਼ਗੜ੍ਹ ਪਿੰਡ ਆਬਾਦ ਕੀਤਾ ਸੀ।

ਰਾਓ ਸਿੱਧੂ ਦੇ ਸਬੰਧ ਰਾਜਪੂਤਾਂ ਨਾਲ ਟੁੱਟਣ ਕਰਕੇ ਇਸ ਦੇ ਹੱਥੋਂ ਹਕੂਮਤ ਖੁੱਸ ਗਈ ਅਤੇ ਰਾਜਸਥਾਨ ਦਾ ਖ਼ੁਸ਼ਕ ਇਲਾਕਾ ਹੀ ਇਸ ਕੋਲ ਰਹਿ ਗਿਆ ਸੀ। ਇਹ ਪਸ਼ੂ-ਪਾਲਕ ਕਬੀਲਾ ਖ਼ੁਸ਼ਕ ਇਲਾਕੇ ਵਿੱਚ ਟਿਕ ਨਾ ਸਕਿਆ। ਆਏ ਦਿਨ ਕਬੀਲਿਆਂ ਨਾਲ ਲੜਾਈਆਂ ਨਾਲ ਇਹਨਾ ਦੇ ਆਪਣੇ ਰਾਜਪੂਤ ਵੀ ਦੁਸ਼ਮਣ ਬਣ ਗਏ ਸਨ। ਇਸ ਤਰ੍ਹਾਂ ਹੀ ਸਿੱਧੂ ਦੀਆਂ ਅਗਲੀਆਂ ਪੀੜ੍ਹੀਆਂ ਲੜਾਈਆਂ ਵਿੱਚ ਹੀ ਗੁਜਰੀਆਂ।

ਇਸ ਤਰ੍ਹਾਂ ਸਿੱਧੂ ਦੀ ਦਸਵੀਂ ਪੀੜ੍ਹੀ ਵਿੱਚ ਦੁੱਲ ਦਾ ਪੁੱਤਰ ਬੈਰਾੜ ਹੋਇਆ ਜੋ ਇਸ ਕੌਮ ਦਾ ਸਰਪ੍ਰਸਤ ਬਣਿਆ। ਜਿਸਦੀ ਤਾਕਤ ਦੀਆਂ ਸਾਹਸੀ ਡੂਮਾਂ ਨੇ ਵਾਰਾਂ ਗਾਈਆਂ। ਇਸਨੇ ਆਪਣੀ ਤਾਕਤ ਵਧਾ ਕੇ ਆਪਣੇ ਦੁਸ਼ਮਣਾਂ ਦਾ ਨੱਕ ਵਿੱਚ ਦਮ ਕਰ ਦਿੱਤਾ ਸੀ। ਇਸ ਨੇ ਆਪਣੀ ਲਿਆਕਤ ਅਤੇ ਬਹਾਦਰੀ ਨਾਲ ਦਿੱਲੀ ਦਰਬਾਰ ਨਾਲ ਰਾਫਤਾ ਕਾਇਮ ਕੀਤਾ। ਇਹ ਬੈਰਾੜ ਇੱਕ ਫੁਰਤੀਲਾ ਅਤੇ ਕਾਬੂ ਦਿਮਾਗ ਦਾ ਮਾਲਕ ਸੀ। ਇਸਨੇ ਆਪਣੀ ਸ਼ਕਤੀ ਨਾਲ ਕਈ ਕਬੀਲਿਆਂ ਨੂੰ ਆਪਣੇ ਮਗਰ ਲਾ ਲਿਆ ਸੀ। ਇਸਨੇ ਆਪਣੀ ਤਾਕਤ ਵਧਾ ਕੇ ਹਜ਼ਾਰਾਂ ਸਾਥੀਆਂ ਨੂੰ ਨਾਲ ਲੈ ਕੇ ਆਪਣੀ ਖੁੱਸੀ ਹੋਈ ਰਾਜਧਾਨੀ ਬਠਿੰਡਾ ਨੂੰ ਪ੍ਰਾਪਤ ਕਰਨ ਲਈ 1599 ਨੂੰ ਭੱਟੀਆਂ ਦੇ ਭਟਨੇਰ 'ਤੇ ਹਮਲਾ ਕਰ ਦਿੱਤਾ। ਲੱਖੀ ਜੰਗਲ ਫਖ਼ਰਸਰ ਖੇੜੀ ਦੇ ਅਸਥਾਨ 'ਤੇ ਇੱਕ ਭਿਆਨਕ ਯੁੱਧ ਹੋਇਆ ਅਤੇ ਜਿੱਤ ਪ੍ਰਾਪਤ ਹੋਈ। ਬਠਿੰਡੇ ਉੱਤੇ ਬੈਰਾੜਾਂ ਦਾ ਕਬਜਾ ਹੋ ਗਿਆ। ਇਸ ਨੇ ਲੱਖੀ ਜੰਗਲ ਵਿੱਚ ਬੈਠੇ ਰਈਸ, ਚੌਧਰੀਆਂ, ਤੋਂ ਨਜ਼ਰਾਨੇ ਲੈਣੇ ਆਰੰਭ ਕਰ ਦਿੱਤੇ। ਮਹਿਮੂਦ ਤੁਗਲਕ ਵੀ ਚੜ੍ਹ



ਕੇ ਤਾਂ ਆਇਆ ਪਰ ਮੂੰਹ ਦੀ ਖਾ ਕੇ ਦਿੱਲੀ ਵਾਪਿਸ ਚਲਾ ਗਿਆ। ਇਸ ਪਿੱਛੋਂ ਬੈਰਾੜ ਦੀ ਐਨੀ ਚੜ੍ਹਤ ਹੋ ਗਈ ਸੀ ਕਿ ਛੋਟੇ ਮੋਟੇ ਰਾਜੇ ਤਾਂ ਇਸਦਾ ਨਾਮ ਸੁਣ ਕੇ ਹੀ ਕੰਬ ਉਠਦੇ ਸਨ। ਅੱਜ ਇਸ ਬੰਸ ਦੇ ਲੋਕ ਆਪਣੇ ਨਾਮ ਨਾਲ ਬੈਰਾੜ ਲਾ ਕੇ ਬਹੁਤ ਫਖ਼ਰ ਮਹਿਸੂਸ ਕਰਦੇ ਹਨ।

ਦੀ ਰਾਜਸ ਆਫ ਦੀ ਪੰਜਾਬ ਭਾਗ – 1 ਪੇਜ 4 ਅਨੁਸਾਰ ਇਸ ਬੈਰਾੜ ਦੀਆਂ ਜੈਦਾਂ ਨਾਲ ਵੀ ਭਾਰੀ ਲੜਾਈਆਂ ਹੋਈਆਂ ਹਨ। ਇਸ ਬੈਰਾੜ ਦੀ ਸੰਤਾਨ ਦੀਆਂ ਮਾਲਵਾ ਖੇਤਰ ਵਿੱਚ ਛੇ ਰਿਆਸਤਾਂ ਪਟਿਆਲਾ, ਨਾਭਾ, ਜੀਂਦ, ਕੈਥਲ, ਕੋਟਕਪੂਰਾ ਅਤੇ ਫਰੀਦਕੋਟ ਸਨ ਅਤੇ ਇਹ 300 ਸਾਲ ਰਾਜ ਕਰਦੇ ਰਹੇ। 1947 ਵਿੱਚ ਭਾਰਤ ਦੇਸ਼ ਆਜਾਦ ਹੋ ਗਿਆ। ਆਜਾਦ ਦੇਸ਼ ਦੇ ਨੇਤਾਵਾਂ ਨੇ ਰਿਆਸਤਾਂ ਤੋੜ ਕੇ ਲੋਕ ਰਾਜ ਦੀਆਂ ਜੜ੍ਹਾਂ ਮਜਬੂਤ ਕੀਤੀਆਂ। 1948 ਵਿੱਚ ਅੱਠ ਰਿਆਸਤਾਂ ਦਾ ਇੱਕ ਸੰਘ ਬਣਾਇਆ ਗਿਆ। ਪਰੰਤੂ ਆਜਾਦ ਭਾਰਤ ਦੇ ਸੰਵਿਧਾਨ ਨੂੰ ਸੰਨ 1950 ਵਿੱਚ ਲਾਗੂ ਕਰਕੇ ਪੈਪਸੂ ਦਾ ਇਹ ਸੰਘ ਵੀ ਤੋੜ ਦਿੱਤਾ ਗਿਆ ਅਤੇ ਇਹ ਇਲਾਕਾ ਪੰਜਾਬ ਵਿੱਚ ਹੀ ਸ਼ਾਮਲ ਕਰ ਲਿਆ ਗਿਆ।

ਇਹਨਾਂ ਸਿੱਧੂ ਬੈਰਾੜਾਂ ਨੇ ਗੁਰੂ ਸਾਹਿਬ ਦੀ ਆਲਮਗੀਰ ਅਤੇ ਦੀਨਾ ਸਾਹਿਬ ਵਿਖੇ ਅਥਾਹ ਸੇਵਾ ਕੀਤੀ ਸੀ। ਗੁਰੂ ਸਾਹਿਬ ਨੇ ਆਪਣੀ ਬਾਣੀ ਅੰਮ੍ਰਿਤ ਸਵੈਯੇ ਵਿੱਚ ਇਹਨਾਂ ਬੈਰਾੜਾਂ ਦਾ ਢੁਕਵਾਂ ਜ਼ਿਕਰ ਕੀਤਾ ਹੈ।

ਬੀਰ ਅਪਾਰ ਬਡੇ ਬਰਿਆਰ
ਅਬਿਚਾਰਹ ਸਾਰ ਕੀ ਧਾਰ ਭੱਛਯਾ
ਤੋਰਤ ਦੇਸ ਮਲਿੰਦ ਮਵਾਸਨ
ਅਤੇ ਗਜਾਨ ਕੇ ਮਾਨ ਮਲੱਯਾ ॥

ਗੁਰੂ ਗੋਬਿੰਦ ਸਿੰਘ ਜੀ ਨੇ ਮੁਗਲ ਬਾਦਸ਼ਾਹ ਨੂੰ ਲਿਖੇ ਬਹੁਚਰਚਿਤ ਪੱਤਰ ਜ਼ਫਰਨਾਮਾ ਵਿੱਚ ਵੀ ਬੈਰਾੜਾਂ ਦੀ ਸਿਫਤ ਕੀਤੀ ਹੈ। ਇਹ ਜ਼ਫਰਨਾਮਾ ਫਾਰਸੀ ਵਿੱਚ ਲਿਖਿਆ ਗਿਆ ਸੀ।

ਚਿਤ ਸ਼ਰੀਰਫ ਦਰ ਕਸਬਹ ਕਾਗੜ ਕੁਕਦ
ਵਜਾਂ ਪਸ ਮੁਲਾਕਾਤ ਬਾਹਮ ਸਵਦ।
ਨ ਜਰੋਹ ਦਰੀ ਗਹਿ ਖਤਰਾ ਤੁਰਾਸਿਤ
ਹਮਹ ਕੌਮਿ ਬੇਰਾੜ ਹੁਕਮੇਮਰਾਸਤ।

ਇਹ ਬੈਰਾੜ ਕੌਮ ਮੋਢੀ ਆਪਣੀਆਂ ਧੁੰਮਾਂ ਪਾ ਕੇ ਸੰਮਤ 1472 ਨੂੰ ਬੀਦੋਵਾਲ ਵਿਖੇ ਪਰਲੋਕ ਸਿਧਾਰ ਗਿਆ ਸੀ। ਇਹ ਬੈਰਾੜ ਲੜਨ ਵਿੱਚ ਅਤੇ ਲੁੱਟਣ ਵਿੱਚ ਮਾਹਿਰ ਹਨ।

ਇੱਕ ਵਾਰ ਇਹਨਾਂ ਬੈਰਾੜਾਂ ਨੇ ਤੈਮੂਰ ਲਿੰਗ ਨੂੰ ਟੁਹਾਣੇ ਕੋਲ ਲੁੱਟ ਲਿਆ ਸੀ ਅਤੇ ਇਹਨਾਂ ਬੈਰਾੜਾਂ ਨੇ ਆਪਣੇ ਲੁਕਣ ਟਿਕਾਣੇ ਝਾੜਾਂ ਵਿੱਚ ਸੁਰੰਗਾਂ ਪਾ ਕੇ ਬਣਾਏ ਹੋਏ ਸਨ । ਇਸ ਤਰ੍ਹਾਂ ਦੀਆਂ ਤੈਮੂਰ ਨਾਲ ਕਈ ਘਟਨਾਵਾਂ ਵਾਪਰੀਆਂ ਸਨ ਪਰ ਪਤਾ ਨਹੀਂ ਲੱਗਦਾ ਸੀ । ਜਦ ਤੈਮੂਰ ਨੂੰ ਇਹਨਾਂ ਝਾੜੀਆਂ ਹੇਠਲੀਆਂ ਸੁਰੰਗਾਂ ਦੀ ਸੂਹ ਮਿਲੀ ਤਾਂ ਉਸਨੇ ਮੇਨ ਰਾਹਾਂ ਲਾਗੇ ਸਾਰੇ ਝਾੜ ਬੂਟੇ ਪੁਟਵਾ ਦਿੱਤੇ । ਇਹਨਾਂ ਝਾੜਾਂ ਥੱਲਿਓਂ ਇਹ ਬੈਰਾੜ ਪਰਿਵਾਰਾਂ ਸਮੇਤ ਹੀ ਨਿੱਕਲਦੇ ਸਨ । ਉਦੋਂ ਹੀ ਇਹ ਕਹਾਵਤ ਪ੍ਰਚਲਿਤ ਹੋਈ ਸੀ –

'ਇੱਕ ਝਾੜ ਵੱਢਿਆ, ਸੌ ਸਿੱਧੂ ਕੱਢਿਆ' ।

ਇਸ ਬੈਰਾੜ ਦੇ ਹੋਰ ਵੀ ਤਿੰਨ ਭਾਈ ਸਨ । ਜਿੰਨ੍ਹਾਂ ਦੀ ਬੰਸ ਵੀ ਆਪਣੇ ਆਪ ਨੂੰ ਬੈਰਾੜ ਹੀ ਕਹਾਉਂਦੀ ਹੈ । ਇਸਦੇ ਪੌੜ ਪੁੱਤਰ ਦੀ ਬੰਸ ਵਿੱਚੋਂ ਅੱਗੇ ਫੂਲ, ਜੀਂਦ ਆਦਿ ਰਿਆਸਤਾਂ ਹੋਂਦ ਵਿੱਚ ਆਈਆਂ । ਦੁਲ ਬੈਰਾੜ ਦੀ ਬੰਸ ਵਿੱਚੋਂ ਅੱਗੇ ਤੀਜੀ ਬੰਸ ਵਿੱਚ ਸੰਘਰ ਬੈਰਾੜ ਹੋਇਆ । ਅੱਗੇ ਕਪੂਰਾ, ਡੱਲਾ, ਦਾਨ ਸਿੰਘ ਸੇਮਾਂ, ਮਹਾਰਾਜ ਆਲਾ ਮਹਾਨ ਯੋਧੇ ਹੋਏ ਸਨ । ਮਾਲਵੇ ਵਿਚ ਇਹਨਾਂ ਬੈਰਾੜਾਂ ਦਾ ਚੰਗਾ ਬੋਲਬਾਲਾ ਰਿਹਾ ਹੈ । ਇਹ ਸਿੱਧੂ ਬੈਰਾੜ ਤਕੜਾ ਪ੍ਰਭਾਵਸ਼ਾਲੀ ਭਾਈਚਾਰਾ ਹੈ । ਇਹ ਪੰਜਾਬ ਦੇ ਇਤਿਹਾਸ ਨੂੰ ਸਿਰਜਣਹਾਰੇ ਹਨ । ਪੌੜ ਦੀ ਔਲਾਦ ਦੇ ਮਾਲਵੇ ਵਿੱਚ 22 ਪਿੰਡ ਹਨ । ਜੋ ਬਾਹੀਏ ਮਰਾਝ ਨਾਲ ਮਸ਼ਹੂਰ ਹਨ । ਇਹਨਾਂ ਦੇ ਪ੍ਰਸਿੱਧ ਪਿੰਡ ਫਫੜੇ, ਭਾਈ ਕੋਟ, ਚੱਕ ਭਾਈ ਕਾ , ਭੁੱਚੋ, ਸੇਲਬਰਾਹ, ਦਿਆਲਪੁਰਾ, ਬੇਹੜੀ, ਕੋਟ ਭਾਈ ਆਦਿ ਹਨ । ਘਰਾਜ ਦੀ ਔਲਾਦ ਦੇ ਅੱਠ ਜਲਾਲ ਆਕਲੀਆ, ਗੁਰੂਸਰ, ਭੋਡੀਪੁਰਾ, ਕੋਇਰ ਸਿੰਘ ਵਾਲਾ, ਹਾਕਮ ਸਿੰਘ ਵਾਲਾ, ਹਮੀਰਗੜ੍ਹ ਤੇ ਰਾਮੂਵਾਲਾ ਆਦਿ ਸਨ ।

ਬੈਰਾੜਾਂ ਦੀ ਔਲਾਦ ਦਰਿਆ ਯਮਨਾ ਤੱਕ ਫੈਲੀ ਹੋਈ ਹੈ । ਇਹਨਾਂ ਦੇ ਪਿੰਡ ਮੰਗੇਵਾਲਾ, ਵੱਡਾ ਘਰ, ਬਘੇਲੇ ਵਾਲਾ, ਭਲੂਰ, ਜਿਊਣਵਾਲਾ, ਹਰੀਏ ਵਾਲਾ, ਨਾਥੇ ਵਾਲਾ, ਹੱਸਨ ਭੱਟੀ, ਗੱਜਣ ਵਾਲਾ, ਜੈਵਲ ਵਾਲਾ, ਭੇਖਾ, ਦੱਦਾਹੂਰ, ਦੋਹੇਂ ਲੰਗੇਆਣੇ, ਆਲਮ ਵਾਲਾ, ਚੋਟੀਆਂ, ਚੰਦ, ਬਾਘਾ ਪੁਰਾਣਾ, ਇਸ ਤਰ੍ਹਾਂ ਹੀ ਰਾਜਿਆਣਾ, ਸਮਾਲਸਰ, ਕੋਟਲਾ, ਝੰਡੇਆਣਾ, ਚੰਨੂੰਵਾਲਾ, ਪੰਜ ਗਰਾਈਂ, ਸੁਖਾਨੰਦ, ਦੱਲੂਵਾਲਾ, ਮਾੜੀ, ਚੌਧਰੀ ਵਾਲਾ, ਕਾਬਲ ਵਾਲਾ, ਗੋਲੇਵਾਲਾ, ਜਲਾਲੇਆਣਾ, ਫਿਰੋਜ਼ਪੁਰ ਵਿੱਚ ਵੀ ਇਹ ਬੈਰਾੜ ਵਸਦੇ ਹਨ ।

ਸੰਘੜ ਬੈਰਾੜ ਦੁੱਲ ਰਾਓ ਦੀ ਦਸਵੀਂ ਪੀੜ੍ਹੀ 'ਤੇ ਸੀ । ਇਹ ਸੰਘਰ ਇੱਕ ਵਾਰ ਬਾਬਰ ਨੂੰ ਮਿਲਿਆ ਤਾਂ ਉਸ ਦਾ ਪਰਿਵਾਰਿਕ ਮੈਂਬਰ ਹੀ ਬਣ ਗਿਆ । ਜਦੋਂ ਹਮਾਯੂੰ ਸ਼ੇਰ ਸ਼ਾਹ ਸੂਰੀ ਦੇ ਦਬਾਅ ਕਾਰਨ ਬਹੁਤ ਪਰੇਸ਼ਾਨ ਸੀ ਤਾਂ ਸੰਘਰ ਬੈਰਾੜ ਉਸ ਦੀ ਮਦਦ 'ਤੇ ਆਇਆ ਤਾਂ ਲੜਾਈ ਵਿੱਚ ਸੰਘਰ ਦੀ ਮੌਤ ਹੋ ਗਈ । ਇਸ ਸੰਘਰ ਬੈਰਾੜ ਦੀ ਚੌਧਰ ਦੀ



ਸਿਫਤ ਗਿਆਨੀ ਗਿਆਨ ਸਿੰਘ ਨੇ ਪੰਥ ਪ੍ਰਕਾਸ਼ ਦੇ ਪੰਨਾ 1236 'ਤੇ ਕੀਤੀ ਹੈ ।

ਸੰਘਰ ਰਾਮ ਚੌਧਰੀ ਭਾਰਾ, ਭਯੋ ਸੁਭਟ ਇਸ ਕੌਮ ਮਝਾਰਾ ।
ਬਾਬਰ ਬਾਦਸ਼ਾਹ ਜਬ ਆਯੋ, ਸੰਘਰ ਮਦਦ ਦਈ ਮਹਯੋ ।

ਇਸ ਸੰਘਰ ਦੇ ਉਤਰਾਧਿਕਾਰੀ ਭੱਲਣ ਦੀ ਮੌਤ 1643 ਈ: ਵਿੱਚ ਹੋਈ ਸੀ । ਉਸ ਤੋਂ ਛੋਟੇ ਉਤਰਾਧਿਕਾਰੀ ਲਾਲ੍ਹੇ ਦਾ ਵਾਰਸ ਕਪੂਰ ਸਿੰਘ ਹੋਇਆ ਜਿਸ ਦੀ ਔਲਾਦ ਫਰੀਦਕੋਟ ਖਾਨਦਾਨ ਬੈਰਾੜ ਬੰਸ ਹੈ । ਇਹ ਬੈਰਾੜ ਵੀ ਖਾਨਾਜੰਗੀ ਦਾ ਸ਼ਿਕਾਰ ਹੋਏ । ਇਸ ਖਾਨਾ ਜੰਗੀ ਨਾਲ ਹੀ ਬੈਰਾੜਾਂ ਦੀ ਤਾਕਤ ਕਮਜ਼ੋਰ ਹੋਈ ।

ਇਹਨਾਂ ਸਿੱਧੂਆਂ ਬੈਰਾੜਾਂ ਦੇ ਚਾਰ ਵੱਡੇ ਖਾਨਦਾਨ ਹੋਏ ਹਨ । ਖਾਨਦਾਨ ਭਦੌੜ, ਖਾਨਦਾਨ ਮਲੌਦ, ਖਾਨਦਾਨ ਬਡਰੁੱਖਾਂ ਅਤੇ ਅਟਾਰੀ ਹੋਰ ਵੀ ਛੋਟੇ ਖਾਨਦਾਨ ਹੋਏ ਹਨ । ਜਿਵੇਂ ਖਾਨਦਾਨ ਦਿਆਲਪੁਰਾ, ਖਾਨਦਾਨ ਦੁੱਲਾ ਕੋਟ, ਖਾਨਦਾਨ ਰਾਮਪੁਰਾ, ਖਾਨਦਾਨ ਜਿਉਂਦਾਂ, ਖਾਨਦਾਨ ਗੁਮਟੀ ਲੌਂਡ ਘਰੀਆ ਆਦਿ । ਸਿੱਧੂ ਬੈਰਾੜਾਂ ਦੀਆਂ ਭਾਈਚਾਰਕ ਸੁਸਾਇਟੀਆਂ ਵੀ ਸਨ । ਇੱਕ ਸੁਸਾਇਟੀ ਮਹਾਰਾਜਾ ਫੂਲ ਦੀ ਰਹਿਨੁਮਾਈ ਹੇਠ ਫੂਲ ਦਰਬਾਰ ਨਾਮੀ ਭਾਈਚਾਰਕ ਸੁਸਾਇਟੀ ਸੀ । ਸ. ਹਾਕਮ ਸਿੰਘ ਗੁੰਮਟੀ, ਸ. ਪੂਰਨ ਸਿੰਘ ਗੁੰਮਟੀ, ਸ. ਬਲਵੀਰ ਸਿੰਘ ਗੁੰਮਟੀ ਇਸਦੇ ਸਰਗਰਮ ਮੈਂਬਰ ਸਨ ।

ਇਸ ਤੋਂ ਪਿੱਛੋਂ ਸਿੱਧੂ ਬੈਰਾੜਾਂ ਨੇ ਆਪਣੇ ਸੁਧਾਰਾਂ ਲਈ ਸਿੱਧੂ ਬੈਰਾੜ ਸੁਸਾਇਟੀ ਬਣਾਈ । ਇਕ ਇਜਲਾਸ ਕਰਕੇ ਆਪਣੇ ਰਿਸ਼ਤੇ ਨਾਤੇ ਕਰਨ ਲਈ ਮਤੇ ਪਾਏ । ਇਸ ਤੋਂ ਪਿੱਛੋਂ ਰਾਜਾ ਹਰਿੰਦਰ ਸਿੰਘ ਫਰੀਦਕੋਟ ਵਾਲੇ ਦੇ ਕਹਿਣ 'ਤੇ ਸਿੱਧੂ ਬੈਰਾੜ ਫੈਡਰੇਸ਼ਨ ਤਿਆਰ ਕੀਤੀ ਪਰ ਇਹ ਵੀ ਕੁਝ ਨਾ ਕਰ ਸਕੀ ।

ਸੰਨ 1950 ਨੂੰ ਮਹਾਰਾਜਾ ਯਾਦਵਿੰਦਰ ਸਿੰਘ ਪੈਪਸੂ ਦੀ ਪ੍ਰਧਾਨਗੀ ਹੇਠ ਫੂਲਨਗਰ ਵਿਖੇ ਇੱਕ ਭਾਇਚਾਰਕ ਕਾਨਫਰੰਸ ਕੀਤੀ । ਕਾਨਫਰੰਸ ਵਿੱਚ ਸਭ ਲੜੀਆਂ ਦੇ ਸਿੱਧੂ ਬੈਰਾੜ ਇੱਕਠੇ ਹੋਏ । ਕਈ ਫੈਸਲੇ ਲਏ ਗਏ । ਇਸ ਤੋਂ ਬਾਦ ਕੋਈ ਵੀ ਸਿੱਧੂ ਬੈਰਾੜ ਭਾਈਚਾਰਕ ਇੱਕਠ ਕਾਨਫਰੰਸ ਨਹੀਂ ਹੋਈ ।

ਸਿੱਧੂ ਬੈਰਾੜ ਰਜਵਾੜਾਸ਼ਾਹੀ ਅਤੇ ਜਗੀਰਦਾਰੀ ਦੇ ਪੁਜਾਰੀ ਹੀ ਨਹੀਂ ਸਨ, ਇਹ ਜਨਤਕ ਜੱਥੇਬੰਦੀਆਂ ਵਿੱਚ ਵੀ ਸ਼ਾਮਿਲ ਹੁੰਦੇ ਸਨ । ਸ. ਮੋਤਾ ਸਿੰਘ ਪੰਜਾਬ ਦੇ ਮਸ਼ਹੂਰ ਕਾਂਗਰਸੀ ਲੀਡਰ ਸਨ । ਭਗਵੰਤ ਸਿੰਘ ਨਾਭਾ, ਜੱਥੇਦਾਰ ਦੁੱਲਾ ਸਿੰਘ, ਸੁੱਚਾ ਸਿੰਘ, ਕ੍ਰਿਪਾਲ ਸਿੰਘ ਬੈਰਾੜ ਅਕਾਲੀ ਲੀਡਰ ਸਨ । ਤਹਿਸੀਲ ਮੁਕਤਸਰ ਵਿੱਚੋਂ ਸ. ਪੂਰਨ ਸਿੰਘ ਅਕਾਲੀ ਐਮ.ਐਲ.ਏ., ਬਠਿੰਡੇ ਜ਼ਿਲ੍ਹੇ ਵਿੱਚ ਸ. ਇੰਦਰ ਸਿੰਘ ਲਹਿਰੀ ਮਸ਼ਹੂਰ ਅਕਾਲੀ ਲੀਡਰ ਸਨ ।

ਨੌਜਵਾਨ ਸਿੱਧੂ ਬੈਰਾੜ ਲੀਡਰਾਂ ਵਿੱਚ ਬਲਵੀਰ ਸਿੰਘ ਗੁੰਮਟੀ, ਸ. ਗੁਰਮੀਤ ਸਿੰਘ ਬੈਰਾੜ, ਮੰਤਰੀ ਪੰਜਾਬ ਰਹਿ ਚੁੱਕੇ ਹਨ। ਇਹਨਾਂ ਦੇ ਲੜਕੇ ਜਗਮੀਤ ਸਿੰਘ ਬਰਾੜ ਮੈਂਬਰ ਪਾਰਲੀਮੈਂਟ ਨੌਜਵਾਨ ਆਗੂ ਹਨ ਜੋ ਆਵਾਜ-ਏ-ਪੰਜਾਬ ਗਰਦਾਨੇ ਜਾ ਚੁੱਕੇ ਹਨ। ਇਹਨਾਂ ਨੂੰ ਦੋ ਵਾਰੀ ਮੈਂਬਰ ਪਾਰਲੀਮੈਂਟ ਬਨਣ ਦਾ ਮਾਣ ਹਾਸਿਲ ਹੈ। ਮਹਿੰਦਰ ਸਿੰਘ ਬੈਰਾੜ ਕੋਟਕਪੂਰਾ ਤੋਂ ਅਕਾਲੀ ਐਮ.ਐਲ.ਏ. ਸਨ।

ਮੇਜਰ ਮਲਕੀਤ ਸਿੰਘ ਬੈਰਾੜ ਜਨਮ ਅਸਥਾਨ ਪਿੰਡ ਆਲਮ ਵਾਲਾ, ਪਿਤਾ ਸ. ਇੰਦਰ ਸਿੰਘ ਮਿਤੀ ਇੱਕ ਜਨਵਰੀ 1941 ਨੂੰ ਕਮਿਸ਼ਨ ਪ੍ਰਾਪਤ ਹੋਇਆ ਲੜਾਈ 1948 ਵਿੱਚ ਬੇਹੱਕ ਬਹਾਦਰੀ ਕਰਕੇ ਮਹਾਵੀਰ ਚੱਕਰ ਪ੍ਰਾਪਤੀ ਦਾ ਧਾਰਨੀ ਹੋਇਆ।

ਲੈਫਟੀਨੈਂਟ ਕਰਨਲ ਅਮਰਜੀਤ ਸਿੰਘ ਬੈਰਾੜ ਆਪ ਸੱਤ ਰਾਜਪੂਤਾਨਾ ਰਾਈਫਲਜ਼ ਬਟਾਲੀਅਨ ਦੀ ਕਮਾਂਡ ਕਰ ਰਹੇ ਸਨ। ਅਨਾਮਤੀ ਡੀਫੈਂਸ 'ਤੇ ਕਾਬੂ ਪਾ ਕੇ ਦੁਸ਼ਮਣਾਂ ਦੀ ਫੌਜ ਨੂੰ ਭਾਜੜਾਂ ਪਾਈਆਂ। ਆਪ ਨੂੰ ਵੀਰ ਚੱਕਰ ਨਾਲ ਸਨਮਾਨਿਤ ਕੀਤਾ ਗਿਆ। ਬ੍ਰਿਗੇਡੀਅਰ ਵਜੋਂ ਰਿਟਾਇਰ ਹੋਏ।

ਮੇਜਰ ਜਨਰਲ ਮਹਿੰਦਰ ਸਿੰਘ ਬੈਰਾੜ ਨੂੰ ਪਰਮ ਵਿਸ਼ਿਸ਼ਟ ਸੇਵਾ ਮੈਡਲ ਨਾਲ ਸਨਮਾਨਿਆ ਗਿਆ।

ਜਸਟਿਸ ਐਚ.ਐਸ. ਬੈਰਾੜ ਜੋ ਸੇਵਾ ਨਵਿਰਤ ਹੋਣ ਉਪਰੰਤ ਅੱਜਕਲ ਪੰਜਾਬ ਰਾਜ ਕ਼ਪਤਕਾਰ ਸ਼ਿਕਾਇਤ ਕਮਿਸ਼ਨ ਦੇ ਪ੍ਰਧਾਨ ਵਜੋਂ ਸਮਾਜ ਸੇਵਾ ਕਰ ਰਹੇ ਹਨ।

ਡਾ: ਜੀ.ਐਸ. ਸਿੱਧੂ ਉੱਘੇ ਖੇਤੀ ਵਿਗਿਆਨੀਆਂ ਵਿੱਚੋਂ ਹੋਣ ਕਰਕੇ ਆਪਣੀ ਯੋਗਤਾ ਸਦਕਾ ਭਾਰਤ ਦੀ ਕੌਂਸਲ ਆਫ ਸਇੰਟੇਫਿਕ ਐਂਡ ਇੰਡਸਟਰੀਅਲ ਰਿਸਰਚ ਸੰਸਥਾ ਦੇ ਡਾਇਰੈਕਟਰ ਰਹਿ ਚੁੱਕੇ ਹਨ।

ਹਰਜੀਤ ਬੈਰਾੜ ਬਾਜਾ ਖਾਨਾ ਅੰਤਰ ਰਾਸ਼ਟਰੀ ਖਿਡਾਰੀ ਰਹਿ ਚੁੱਕਾ ਹੈ। ਉਸ ਦੀ ਯਾਦ ਵਿੱਚ ਹਰਜੀਤ ਮੈਮੋਰੀਅਲ ਕਾਲਜ ਫਾਰ ਗਰਲਜ਼ ਅਤੇ ਹਰਜੀਤ ਸਪੋਰਟਸ ਸਟੇਡੀਅਮ ਬਣੇ ਹੋਏ ਹਨ।

ਨਵਜੋਤ ਸਿੰਘ ਸਿੱਧੂ ਨੇ ਸੰਸਾਰ ਵਿੱਚ ਪਟਿਆਲਾ, ਪੰਜਾਬ ਅਤੇ ਸਮੁੱਚੇ ਭਾਰਤ ਦਾ ਵਕਾਰ ਬਣਾ ਕੇ ਸਰਵਉੱਚ ਸਥਾਨ ਪ੍ਰਾਪਤ ਕੀਤੇ।ਸੰਨ 1990 ਤੱਕ ਨਵਜੋਤ ਸਿੱਧੂ ਉੱਚ ਕੋਟੀ ਦੇ ਕ੍ਰਿਕਟਰ ਵਜੋਂ ਛਾਇਆ ਰਿਹਾ।

ਪਰਮਜੀਤ ਸਿੰਘ ਸਿੱਧੂ ਭੰਗੜਾ, ਗਿੱਧਾ ਅਤੇ ਬੋਲੀਆਂ ਦਾ ਸਿਰਤਾਜ, ਭਾਰਤ ਦੇ ਨਾਰਥ ਜੋਨ ਕਲਚਰਲ ਸਭਾ ਦਾ ਡਾਇਰੈਕਟਰ ਰਿਹਾ ਹੈ।

ਜਸਵਿੰਦਰ ਕੌਰ ਬੈਰਾੜ ਇੱਕ ਤਕੜੀ ਲੋਕ ਗਾਇਕਾ, ਉੱਚੀ ਹੇਕ ਦੀ ਧਨੀ ਹੈ।



ਬਲਕਾਰ ਸਿੱਧੂ ਪ੍ਰਸਿੱਧ ਲੋਕ ਗਾਇਕੀ ਵਿੱਚ ਉੱਚ ਕੋਟੀ ਦੇ ਗਾਇਕ ਗਿਣੇ ਜਾਂਦੇ ਹਨ।

ਸ. ਹਰਚਰਨ ਸਿੰਘ ਬੈਰਾੜ ਹਰਿਆਣਾ ਦੇ ਗਵਰਨਰ ਰਹਿ ਚੁੱਕੇ ਹਨ। ਬੇਅੰਤ ਸਿੰਘ ਦੀ ਮੌਤ ਮਗਰੋਂ 1995 ਵਿੱਚ ਆਪ ਨੂੰ ਮੁੱਖ ਮੰਤਰੀ ਬਣਾਇਆ ਗਿਆ। ਆਪ ਦੀ ਸਰਕਾਰ ਇੱਕ ਸਾਲ ਚੱਲੀ। ਆਪ ਇੱਕ ਚੰਗੇ ਸਿਆਸਤਦਾਨ ਹਨ।

ਸ. ਜਗਮੀਤ ਸਿੰਘ ਬੈਰਾੜ ਫਰੀਦਕੋਟ ਇਲਾਕੇ ਦੇ ਸਿਰਕੱਢ ਕਾਂਗਰਸੀ ਆਗੂ ਹਨ। ਆਪ ਜੱਟ ਕਿਸਾਨਾਂ ਦੇ ਹਮਾਇਤੀ ਅਤੇ ਹਮਦਰਦ ਹਨ। ਲੋਕ ਸਭਾ ਵਿੱਚ ਕਿਸਾਨਾਂ ਦੇ ਹੱਕਾਂ ਵਿੱਚ ਡਟੇ ਰਹਿੰਦੇ ਹਨ। ਆਪ ਨੂੰ ਪੰਜਾਬ ਦੀ ਆਵਾਜ਼ ਹੋਣ ਦਾ ਮਾਣ ਹਾਸਿਲ ਹੈ। ਆਪ ਨਿਧੜਕ ਅਤੇ ਸਪਸ਼ਟ ਨੇਤਾ ਹਨ। ਅੱਜ ਕਲ ਵੀ ਲੋਕ ਸਭਾ ਦੇ ਮੈਂਬਰ ਹਨ।

*ਵਿਰਸੇ ਨੂੰ ਨਾ ਭੁੱਲਣਾ ਯਾਰੋ, ਇਹ ਵੀ ਇੱਕ ਨਿਸ਼ਾਨੀ ਐ।*
*ਯੁੱਗ ਸਾਇੰਸ ਦਾ ਮਾਂ ਨਾ ਭੁੱਲੋ, ਇਹ ਵੀ ਇੱਕ ਕੁਰਬਾਨੀ ਐ।*
*ਦਾਜ ਦੀ ਖਾਤਰ ਸੜਦੀਆਂ ਭੈਣਾਂ, ਇਹ ਵੀ ਇੱਕ ਸ਼ੈਤਾਨੀ ਐ।*
*ਮਾਂ ਦੀ ਹਿੱਕ ਤੇ ਨਿੱਤ ਅੱਗ ਬਲਦੀ, ਇਹ ਵੀ ਇੱਕ ਵਰਾਨੀ ਐ।*
*ਪੈਸੇ ਖਾਤਰ ਪਿਉ ਪੁੱਤ ਮਰਦੇ, ਇਹ ਵੀ ਇੱਕ ਹੈਵਾਨੀ ਐ।*
*ਖੂਨ ਦੇ ਖਾਲ ਵਗਾਵਣ ਵਾਲਾ, ਇਹ ਵੀ ਇੱਕ ਤੁਰਕਾਨੀ ਐ।*
*ਪੈਦਲ ਚੱਲ ਸਤ ਧਰਮ ਚਲਾਇਆ, ਇਹ ਵੀ ਇੱਕ ਸੈਲਾਨੀ ਐ।*
*ਅਣਖ ਲਈ ਜੋ ਮਰ ਮਿਟ ਜਾਂਦੇ, ਇਹ ਵੀ ਇੱਕ ਜਵਾਨੀ ਐ।*
*'ਹਰਨੇਕ' ਜਬਰ ਨਾ ਜੂਝੀ ਜਾਵੀਂ, ਇਹ ਵੀ ਇੱਕ ਭਲਵਾਨੀ ਐ।*

## ਖਾਨਦਾਨ – ਕੰਗ

ਇਹ ਕੰਗ ਸ਼ਾਕਾ ਬੰਸੀ ਹਨ । ਮੱਧ ਏਸ਼ੀਆ ਦੇ ਸ਼ਕਸਤਾਨ ਵਿੱਚੋਂ ਕਈ ਉਪਜਾਤੀਆਂ ਵੱਖ ਵੱਖ ਸਮੇਂ ਭਾਰਤ ਵਿੱਚ ਆਈਆਂ ਹਨ । ਇਹ ਕੰਗ ਈਸਾ ਤੋਂ ਕਈ ਸੌ ਸਾਲ ਪਹਿਲਾਂ ਕੈਸਪੀਅਨ ਸਾਗਰ ਦੇ ਖੇਤਰ ਵਿੱਚ ਵਸੇ ਹੋਏ ਸਨ । ਈਸਵੀ ਸਦੀ ਤੋਂ ਪਹਿਲਾਂ ਇਹ ਲੋਕ ਹਰੀਆਂ ਚਰਾਂਦਾਂ ਦੀ ਭਾਲ ਵਿੱਚ ਘੁੰਮਦੇ ਫਿਰਦੇ ਭਾਰਤ ਵਿੱਚ ਦਾਖ਼ਲ ਹੋਏ ਸਨ । ਇਹ ਕੰਗ ਆਪਣਾ ਪਿੱਛਾ ਰਾਮਚੰਦਰ ਨਾਲ ਵੀ ਜੋੜਦੇ ਹਨ । ਰਾਮਚੰਦਰ ਦੀ ਬੰਸ ਵਿੱਚ ਇੱਕ ਜੋਗਰਾ ਹੋਇਆ, ਜੋ ਰਾਮਚੰਦਰ ਦੀ ਪੀੜ੍ਹੀ ਵਿੱਚ ਅੱਠਵਾਂ ਸੀ । ਇਹ ਜੋਗਰਾ ਇਹਨਾਂ ਕੰਗਾਂ ਦਾ ਵਡੇਰਾ ਸੀ ।

ਆਮ ਸਾਹਸੀ ਮਰਾਸੀ ਇਹਨਾਂ ਨੂੰ ਰਾਜਪੂਤਾਂ ਨਾਲ ਜੋੜਦੇ ਹਨ । ਬੀ.ਐਸ. ਦਾਹੀਆਂ ਦੀ ਜਾਟਸ ਅਨੁਸਾਰ ਇਹ ਕੰਗ ਸ਼ਾਕਾ ਬੰਸੀ ਹਨ । ਕੰਗ ਗੋਤ ਦਾ ਮੋਢੀ ਕੰਗ ਸੀ । ਮਹਾਭਾਰਤ ਦੇ ਯੁੱਧ ਸਮੇਂ ਇਹ ਕੰਗ ਗੋਤੀ ਭਾਰਤ ਦੇ ਵਸਨੀਕ ਸਨ । ਸਿਕੰਦਰ ਮਹਾਨ ਦੇ ਹਮਲਿਆਂ ਸਮੇਂ ਇਹਨਾਂ ਕੰਗਾਂ, ਵਿਰਕਾਂ, ਦਾਹੀਆਂ ਨੇ ਇੱਕਠੇ ਹੋ ਕੇ ਇਸਦਾ ਮੁਕਾਬਲਾ ਕੀਤਾ ਸੀ ।

ਮਾਲਵਾ ਇਤਿਹਾਸ ਦੀ ਭੂਮਿਕਾ ਪੰਨਾ 102 ਅਨੁਸਾਰ ਇਹ ਕੰਗ ਗੋਤੀ ਲੋਕ ਕਾਲਕਾ ਚਾਰਯ ਦੀ ਪ੍ਰੇਰਣਾ ਲੈ ਕੇ ਸ਼ਕਸਤਾਨ ਤੋਂ ਆਏ ਸਨ । ਇਹਨਾਂ ਨੇ ਆਪਣਾ ਠਿਕਾਣਾ ਕਾਠੀਆਵਾੜ ਬਣਾਇਆ । ਰਾਜਾ ਬਿਕ੍ਰਮਾਦਿੱਤ ਤੇ ਗੰਧਰਬਸੈਨ ਨਾਲ ਇਹਨਾਂ ਦੀਆਂ ਕਈ ਲੜਾਈਆਂ ਹੋਈਆਂ । ਕੰਗਾਂ ਨੇ ਗੰਧਰਬਸੈਨ ਨੂੰ ਮਾਰ ਕੇ ਉਸ ਤੋਂ ਉਜੈਨੀ ਖੋਹ ਲਈ ਸੀ । ਜਿਸਦਾ ਬਦਲਾ ਇਹਨਾਂ ਕੰਗਾਂ ਤੋਂ ਬਿਕਰਮਾਦਿੱਤ ਨੇ ਲਿਆ । ਇਸ ਤਰ੍ਹਾਂ ਇਹ ਕੰਗ ਹਾਰ ਖਾ ਕੇ ਉਜੈਨ ਤੋਂ ਅਜੁਧਿਆ ਵੱਲ ਆ ਗਏ । ਨਿੱਤ ਦੀਆਂ ਲੜਾਈਆਂ ਨੇ ਇਹਨਾਂ ਕੰਗਾਂ ਨੂੰ ਟਿਕ ਕੇ ਬਹਿਣ ਨਾ ਦਿੱਤਾ । ਆਖ਼ਰ ਇਹਨਾਂ ਨੇ ਬਠਿੰਡੇ ਨੂੰ ਆਪਣੇ ਕਬਜੇ ਵਿੱਚ ਕਰਕੇ ਕਾਂਗੜ ਨੂੰ ਆਪਣੀ ਰਾਜਧਾਨੀ ਬਣਾਇਆ । ਇਸ ਨੂੰ ਕੰਗਗੜ੍ਹ ਵੀ ਕਿਹਾ ਜਾਂਦਾ ਹੈ । ਇਸ ਕਾਂਗੜ ਨੂੰ ਹੂੰਨਾ ਨੇ ਇੱਕ ਵਾਰ ਤਬਾਹ ਕਰਕੇ ਥੇਹ ਬਣਾ ਦਿੱਤਾ ਸੀ ਅਤੇ ਇਹਨਾਂ ਦੇ ਸਾਥੀ ਚੀਮਿਆਂ ਨੇ ਇਸ ਥੇਹ ਵਾਲੀ ਜਗ੍ਹਾ 'ਤੇ ਇਸ ਨਾਮ ਦਾ ਪਿੰਡ ਬੰਨ੍ਹਿਆ ਸੀ ।

ਮਾਲਵਾ ਇਤਿਹਾਸ ਭਾਗ ਪਹਿਲਾ ਦੀ ਭੁਮਿਕਾ ਪੰਨਾ 75 'ਤੇ ਇਹਨਾਂ ਕੰਗਾਂ ਦੀ ਮਿਸਲ ਦਾ ਜ਼ਿਕਰ ਕੀਤਾ ਗਿਆ ਹੈ । ਇਹ ਬਹਾਦਰ ਕੌਮ ਦਾ ਮਰਜੀਵੜਾ ਸਿਪਾਹੀ ਤਾਰਾ ਸਿੰਘ ਕੰਗ ਹੋਇਆ ਹੈ । ਇਹ ਐਨਾ ਨਿਧੜਕ, ਨਿਡਰ, ਬੇਖੌਫ਼, ਸੂਰਬੀਰ ਯੋਧਾ ਸੀ ਕਿ ਇਹ ਅਹਿਮਦ ਸ਼ਾਹ ਅਬਦਾਲੀ ਦੀ ਫੌਜ 'ਤੇ ਰਾਤ ਨੂੰ ਇੱਕਲਾ ਹੀ ਜਾ ਪਿਆ ਸੀ । ਅਤੇ



ਬਹੁਤ ਹੀ ਕੱਟਾ ਵੱਢੀ ਕਰਕੇ ਗਾਇਬ ਹੋ ਗਿਆ ਸੀ । ਦੁਸ਼ਮਣਾਂ ਨੇ ਇਸਦੀ ਲੱਖ ਭਾਲ ਕੀਤੀ ਪਰ ਇਹ ਲੱਭਿਆ ਨਹੀਂ ਸੀ । ਮਿਸਲ ਡੱਲੇਵਾਲੀ ਵਿੱਚ ਇਸਦੇ ਇਸ ਕ੍ਰਿਸ਼ਮੇ ਨੂੰ ਵੇਖ ਕੇ ਇਸਨੂੰ ਗੈਬਾ ਆਖਣ ਲੱਗ ਪਏ । ਤਾਰਾ ਸਿੰਘ ਕੰਗ ਦੀ ਗੈਬਾ ਕਰਕੇ ਬਹੁਤ ਪ੍ਰਸਿੱਧੀ ਹੋਈ ਸੀ । ਇਸਨੇ ਰਾਹੋਂ, ਜ਼ਿਲ੍ਹਾ ਜਲੰਧਰ, ਘੁੰਗਰਾਣਾ ਜ਼ਿਲ੍ਹਾ ਲੁਧਿਆਣਾਡੱਲਾ – ਸੁਲਤਾਨਪੁਰ ਅਤੇ ਧਰਮਕੋਟ, ਜ਼ਿਲ੍ਹਾ ਫਿਰੋਜ਼ਪੁਰ, ਇਹ ਚਾਰ ਜ਼ਿਲ੍ਹੇ ਜਿੱਤ ਕੇ ਆਪਣੇ ਚਾਰ ਪੁੱਤਰਾਂ ਨੂੰ ਦਿੱਤੇ ਸਨ । ਫਿਰੋਜ਼ਪੁਰ ਵਿੱਚ ਇਹਨਾਂ ਕੰਗਾਂ ਕੋਲ ਧਰਮਕੋਟ-ਮਖੂ ਖੇਤਰ ਵਿੱਚ ਬੇਟ ਦੇ ਕਾਫੀ ਪਿੰਡਾਂ ਦੀ ਮਾਲਕੀ ਹੈ ।

ਫਿਰੋਜ਼ਪੁਰ ਗਜ਼ਟੀਅਰ ਅਨੁਸਾਰ ਇਹਨਾਂ ਕੰਗਾਂ ਕੋਲ ਜਲੰਧਰ ਜ਼ਿਲ੍ਹੇ ਦੇ ਸਤਲੁਜ ਦਰਿਆ ਦੇ ਦੋਹੀਂ ਪਾਸੀਂ ਚੰਗੀਆਂ ਜਗੀਰਾਂ ਹਨ । ਇੱਕ ਸਮਾਂ ਸੀ ਕਿ ਨਕੋਦਰ ਵਿੱਚ ਕੰਗ ਪਿੰਡ ਵਿਖੇ ਅਠਾਰਾਂ ਕੰਗ ਸਰਦਾਰਾਂ ਦੀ ਰਿਹਾਇਸ਼ ਸੀ । ਸਤਲੁਜ ਦਰਿਆ ਦੇ ਰੋੜ੍ਹਾਂ ਨੇ ਇਸ ਪਿੰਡ ਨੂੰ ਕਈ ਵਾਰ ਉਜਾੜਿਆ । ਇਸ ਕਰਕੇ ਕੰਗ ਸਰਦਾਰ ਕੰਗ ਪਿੰਡ ਨੂੰ ਛੱਡ ਕੇ ਆਪੋ ਆਪਣੀਆਂ ਜਗੀਰਾਂ ਵਿੱਚ ਜਾ ਆਬਾਦ ਹੋਏ ।

ਦੋਆਬੇ ਵਿੱਚ ਵੀ ਇਹਨਾਂ ਕੰਗ ਜੱਟਾਂ ਦੀ ਚੰਗੀ ਆਬਾਦੀ ਹੈ । ਇਹ ਮੁਬਾਰਕਬਾਦ, ਲੱਲੀਆਂ ਆਦਿ ਪਿੰਡਾਂ ਵਿੱਚ ਵਸਦੇ ਹਨ । ਤਰਨਤਾਰਨ, ਖਡੂਰ, ਅੰਬਾਲਾ, ਰੋਹਤਕ, ਦਿੱਲੀ ਜਿਹੇ ਸ਼ਹਿਰਾਂ ਵਿੱਚ ਇਹ ਕੰਗ ਗੋਤੀ ਲੋਕ ਵਸਦੇ ਹਨ ।

ਕੰਗ ਇੱਕ ਬਹਾਦਰ ਕੌਮ ਹੈ । ਰਾਜਾ ਕੰਗ ਦੀ ਛੇਵੀਂ ਪੀੜ੍ਹੀ 'ਚ ਮੰਗੂ ਦਾ ਪੁੱਤਰ ਬਾਬਾ ਮੱਲ੍ਹਾ ਹੋਇਆ ਹੈ ਜੋ ਖਹਿਰਿਆਂ ਨਾਲ ਲੜਦਾ ਸ਼ਹੀਦ ਹੋ ਗਿਆ ਸੀ । ਖਹਿਰੇ, ਕੰਗ ਆਪਸ ਵਿੱਚ ਰਿਸ਼ਤੇਦਾਰੀਆਂ ਨਹੀਂ ਪਾਉਂਦੇ ਸਨ । ਲਧਿਆਣੇ ਜ਼ਿਲ੍ਹੇ ਵਿੱਚ ਇਹਨਾਂ ਕੰਗਾਂ ਦੇ ਬੋਦਲੀ, ਬਰਵਾਲੀ, ਮਾਜਰਾ, ਰਾਹੋਂ ਆਦਿ ਪਿੰਡ ਹਨ ।

ਕਾਂਗੜ ਤੋਂ ਉਠ ਕੇ ਇਹ ਕੰਗ ਮੋਗਾ, ਧਰਮਕੋਟ ਦੇ ਇਲਾਕੇ ਵਿੱਚ ਆਬਾਦ ਹੋਏ । ਮੋਗੇ ਵਿੱਚ ਵਸਦੇ ਕੰਗ ਪਰਿਵਾਰ ਧਰਮ ਸਿੰਘ ਵਾਲਾ ਨਾਲ ਸਬੰਧਿਤ ਹਨ ।

ਭਾਈ ਬੰਨੋ ਗੁਰੂ ਅਰਜਨ ਪਾਤਸ਼ਾਹ ਦਾ ਪੂਰਨ ਸੇਵਕ ਸੀ । ਇਹ ਭਗਤ ਵੀ ਕੰਗ ਖਾਨਦਾਨ ਨਾਲ ਸਬੰਧਿਤ ਸੀ । ਜਸਟਿਸ ਐਸ.ਐਸ. ਕੰਗ ਵੀ ਇਸ ਖਾਨਦਾਨ ਦੀ ਸ਼ਾਨ ਹਨ ਜੋ ਪੰਜਾਬ ਹਰਿਆਣਾ ਹਾਈ ਕੋਰਟ ਦੇ ਚੀਫ ਜਸਟਿਸ ਵਜੋਂ ਸੇਵਾ ਨਿਭਾ ਕੇ ਰਿਟਾਇਰ ਹੋਏ ਹਨ ਅਤੇ ਮਿਜ਼ੋ ਕੇਰਲਾ ਸਟੇਟ ਦੇ ਗਵਰਨਰ ਬਣੇ । ਇਹ ਕੰਗ ਖਾਨਦਾਨੀ ਲੋਕ ਪੰਜਾਬ ਦੇ ਮਿਹਨਤੀ ਕਿਸਾਨ ਹਨ ।

ਇਹ ਪੈਪਸੂ ਪੰਜਾਬ ਸਮੇਂ ਵੀ ਵੱਡੇ ਵੱਡੇ ਅਹੁਦਿਆਂ 'ਤੇ ਲੱਗੇ ਹੋਏ ਸਨ । ਸ. ਰਾਜਬੀਰ ਸਿੰਘ ਕੰਗ ਪੈਪਸੂ ਵਿੱਚ ਪੰਜਾਬ ਸਰਕਾਰ ਦੇ ਵੱਡੇ ਅਹੁਦੇ 'ਤੇ ਸਨ ।

## ਖਾਨਦਾਨ – ਬੁੱਟਰ

ਐਸ.ਏ. ਰੋਜ਼ ਨੇ ਆਪਣੀ ਖੋਜ ਭਰਪੂਰ ਪੁਸਤਕ ਗਲਾਸਰੀ ਆਫ ਦੀ ਟਰਾਈਬਜ਼ ਐਂਡ ਕਾਸਟਸ, ਹਿੱਸਾ ਦੂਜਾ, ਸਫਾ 143 ਵਿੱਚ ਇਹਨਾਂ ਬੁੱਟਰ ਜੱਟਾਂ ਬਾਰੇ ਲਿਖਿਆ ਹੈ ਕਿ ਇਹ ਬੁੱਟਰ ਵੀ ਸੂਰਜ ਬੰਸੀ ਹੀ ਹਨ। ਇਹਨਾਂ ਦਾ ਮੁੱਢਲਾ ਘਰ ਲੱਖੀ ਜੰਗਲ ਹੀ ਹੈ। ਇਹ ਲੱਖੀ ਜੰਗਲ ਦਰਿਆ ਫਿਰੋਜ਼ਪੁਰ ਤੋਂ ਸਤਲੁਜ ਦੇ ਕਿਨਾਰੇ ਬਠਿੰਡਾ ਦੇ ਰੋਹੀ ਬੀਆਬਾਨ ਤੱਕ ਪੱਚੀ ਕਿਲਮੀਟਰ ਚੌੜਾਈ ਅਤੇ ਅੱਸੀ ਕਿਲੋਮੀਟਰ ਲੰਬਾਈ ਵਿੱਚ ਫੈਲਿਆ ਹੋਇਆ ਸੀ। ਇਸ ਲੱਖੀ ਜੰਗਲ ਵਿੱਚ-ਉਸ ਸਮੇਂ ਫਰੀਦਕੋਟ, ਮੋਗਾ, ਬਠਿੰਡਾ, ਮੁਕਤਸਰ ਦੇ ਇਲਾਕੇ ਸ਼ਾਮਿਲ ਸਨ। ਇਸ ਲੱਖੀ ਜੰਗਲ ਦੇ ਘੇਰੇ ਵਿੱਚ ਕਈ ਕਬੀਲਿਆਂ ਦੀਆਂ ਚੌਧਰਾਂ ਸਨ। ਇਹ ਚੌਧਰੀ ਆਪੋ ਆਪਣੀਆਂ ਚੌਧਰਾਂ ਦੀਆਂ ਹੱਦਾਂ ਵਧਾਉਣ ਲਈ ਲੜਦੇ ਭਿੜਦੇ ਰਹਿੰਦੇ ਸਨ ਅਤੇ ਚਰਾਂਦਾਂ ਢਾਬਾਂ 'ਤੇ ਕਬਜ਼ਿਆਂ ਖਾਤਰ ਵੀ ਲੜਦੇ ਰਹਿੰਦੇ ਸਨ। ਜੈਸਲਮੇਰੀਏ ਲੱਖੀ ਨੇ ਵੀ ਇਸ ਜੰਗਲ ਵਿੱਚ ਆਪਣੀ ਚੌਧਰ ਕਾਇਮ ਕੀਤੀ ਸੀ। ਜਿਸ਼ ਦੀ ਗਿੱਲ ਚੌਧਰੀ ਨਾਲ ਘੱਟ ਹੀ ਬਣੀ ਸੀ।

ਬੁੱਟਰ ਆਪਣੇ ਏਰੀਏ ਤੋਂ ਬਾਹਰ ਤਹਿਸੀਲ ਫਾਜਿਲਕਾ ਤੱਕ ਹੀ ਸੀਮਿਤ ਰਹੇ। ਕੁਝ ਬੁੱਟਰ ਆਪਸੀ ਭਾਈਚਾਰਕ ਲੜਾਈਆਂ ਜਾਂ ਕਬੀਲਿਆਂ ਦੀਆਂ ਲੜਾਈਆਂ ਤੋਂ ਤੰਗ ਆ ਕੇ ਇਸ ਮੁੱਢਲੇ ਘਰ ਲੱਖੀ ਜੰਗਲ 'ਚੋਂ ਉਠ ਕੇ ਸਾਂਦਲ ਬਾਰ ਜਾ ਆਬਾਦ ਹੋਏ ਸਨ। ਸਾਂਦਲ ਬਾਰ ਵਿੱਚ ਇਹਨਾਂ ਬੁੱਟਰਾਂ ਦਾ ਇੱਕ ਪਿੰਡ ਬੁੱਟਰ ਹੈ। ਇਹ ਸਾਂਦਲ ਬਾਰ ਤੋਂ ਅੱਗੇ ਮਿੰਟਗੁਮਰੀ, ਗੁਜਰਾਂਵਾਲਾ ਤੱਕ ਵੀ ਫੈਲ ਗਏ। ਮੁਕਤਸਰ ਇਸ ਲੱਖੀ ਜੰਗਲ ਦਾ ਇੱਕ ਹਿੱਸਾ ਹੀ ਸੀ ਇਸ ਲਈ ਮੁਕਤਸਰ ਵੱਲ ਨੂੰ ਇਹਨਾਂ ਦੇ ਕਾਫੀ ਪਿੰਡ ਹਨ। ਆਸਾ ਬੁੱਟਰ, ਚੌਂਤਰਾ ਬੁੱਟਰ, ਬੁੱਟਰ ਸਰੀਂਹ, ਬੁੱਟਰ ਵਕੂਹਾ ਵਿੱਚ ਇਹਨਾਂ ਬੁੱਟਰਾਂ ਦੇ ਵਡੇਰੇ ਦੀ ਸਮਾਧ ਬਣੀ ਹੋਈ ਹੈ। ਇੱਥੇ ਇਹ ਬੁੱਟਰ ਸਿੱਧ ਬਾਬੇ ਦੀ ਮੰਨਤਾ ਕਰਦੇ ਹਨ। ਮਨੌਤ ਹੈ ਕਿ ਇੱਥੋਂ ਜੋ ਵੀ ਬੁੱਟਰ ਗੋਤੀ ਸ਼ਰਧਾ ਭਾਵਨਾ ਨਾਲ ਮੰਗਦਾ ਹੈ, ਉਸਦੀ ਮੰਗ ਪੂਰੀ ਹੁੰਦੀ ਹੈ। ਹੁਣ ਤਾਂ ਹੋਰ ਗੋਤਾਂ ਦੇ ਲੋਕ ਸ਼ਰਧਾ ਨਾਲ ਮੰਨਤਾਂ ਕਰਦੇ ਹਨ।

ਬਠਿੰਡਾ ਵੀ ਲੱਖੀ ਜੰਗਲ ਦਾ ਹੀ ਇਲਾਕਾ ਸੀ। ਇਸ ਇਲਾਕੇ ਵਿੱਚ ਵੀ ਬੁੱਟਰਾਂ ਨੇ ਆਪਣੇ ਵਡੇਰੇ ਗਹਿਰੀ ਦੇ ਨਾਮ ਨੂੰ ਮੁੱਖ ਰੱਖ ਕੇ ਗਹਿਰੀ ਬੁੱਟਰ ਪਿੰਡ ਆਬਾਦ ਕੀਤਾ ਸੀ।

ਜ਼ਿਲ੍ਹਾ ਲੁਧਿਆਣਾ ਵਿੱਚ ਵੀ ਇਹਨਾਂ ਬੁੱਟਰਾਂ ਦੇ ਲੋਕ ਰਾਏਕੋਟ ਨੇੜੇ ਨੱਥੋਵਾਲ ਅਤੇ ਅੰਮ੍ਰਿਤਸਰ ਵਿੱਚ ਵੀ ਇੱਕ ਪਿੰਡ ਬੁੱਟਰ ਹੈ। ਬਟਾਲਾ ਖੇਤਰ ਵਿੱਚ ਨੰਗਲ ਬੁੱਟਰ ਅਤੇ ਪਟਿਆਲਾ ਖੇਤਰ ਵਿੱਚ ਇਹ ਲੋਕ ਮਾਝੇ ਤੋਂ ਉਠ ਕੇ ਬੂਹੀ ਆਦਿ ਪਿੰਡਾਂ ਵਿੱਚ ਆਬਾਦ ਹੋਏ



ਸਨ। ਪੰਵਾਰ ਗੋਤ ਇਹਨਾ ਦਾ ਮੁੱਢਲਾ ਗੋਤ ਹੈ, ਇਹ ਬੁੱਟਰ ਉਪਗੋਤ ਹੈ। ਜਰਗ ਦੀ ਮਾਰ-ਮਰਾਈ ਤੋਂ ਬਾਦ ਇਹ ਬੁੱਟਰ ਗੋਤ ਪ੍ਰਚਲਿਤ ਹੋਇਆ। ਜਗਦੇਓ ਪਰਿਵਾਰ ਸਮੇਂ ਇਹਨਾਂ ਦੀ ਜਰਗ ਅਤੇ ਆਸਪਾਸ ਪੂਰੀ ਚੌਧਰ ਸੀ। ਜਦੋਂ ਬਗਦਾਦੀਆਂ ਨੇ ਅਚਾਨਕ ਜਰਗ 'ਤੇ ਹਮਲਾ ਕੀਤਾ ਤਾਂ ਸਾਰੇ ਪੰਵਾਰ ਵਾਸੀ ਉਹਨਾਂ ਨੇ ਜਰਗ ਦੇ ਕਿਲ੍ਹੇ ਵਿੱਚ ਬੰਦ ਕਰ ਲਏ ਸਨ। ਪੰਜਾਬ ਕਾਸਟ ਅਨੁਸਾਰ ਇਹਨਾਂ ਬਗਦਾਦੀਆਂ ਨੇ ਇਹਨਾਂ ਦਾ ਐਨਾ ਘਾਣ ਕੀਤਾ ਸੀ ਕਿ ਕੁਝ ਹੀ ਪੰਵਾਰ ਖਾਨਦਾਨੀ ਬਚੇ ਸਨ ਜਿੰਨ੍ਹਾਂ ਨੇ ਆਪਣੇ ਆਪ ਨੂੰ ਪੰਵਾਰ ਦੀ ਬਿਜਾਏ ਹੋਰ ਗੋਤ ਖਾਨਦਾਨ ਦੱਸਿਆ ਸੀ।

ਜਰਗ ਦੀ ਮਾਰ-ਮਰਾਈ ਸਮੇਂ ਇਹ ਬੁੱਟਰ ਅਜੇ ਛੋਟਾ ਹੀ ਸੀ ਅਤੇ ਆਪਣੇ ਨਾਨਕੇ ਰਹਿੰਦਾ ਸੀ। ਬੁੱਟਰ ਜਦੋਂ ਜਵਾਨ ਹੋਇਆ ਤਾ ਇਸ ਨੇ ਫਿਰ ਆਪਣੀ ਖਾਨਦਾਨੀ ਸ਼ੁਰੂ ਕੀਤੀ ਅਤੇ ਆਪਣੇ ਖਾਨਦਾਨ ਦਾ ਨਾਮ ਪੰਵਾਰ ਬਦਲ ਕੇ ਆਪਣੇ ਨਾਮ 'ਤੇ ਬੁੱਟਰ ਰੱਖਿਆ। ਇਸ ਕਰਕੇ ਹੀ ਇਹ ਬੁੱਟਰ ਖਾਨਦਾਨੀ ਲੋਗ ਗਿਣਤੀ ਵਿੱਚ ਥੋੜ੍ਹੇ ਹਨ।

ਜ਼ੀਰੇ ਦੇ ਇਲਾਕੇ ਵਿੱਚ ਵੀ ਇਹਨਾਂ ਬੁੱਟਰਾਂ ਦਾ ਇੱਕ ਪਿੰਡ ਬੁੱਟਰ ਚਰਾਗਸ਼ਾਹ ਹੈ। ਮੋਗੇ ਦੇ ਖੇਤਰ ਵਿੱਚ ਬੁੱਟਰ ਕਲਾਂ ਅਤੇ ਬੁੱਟਰਾਂ ਦੀ ਕੋਕਰੀ ਬਹੁਤ ਪ੍ਰਸਿੱਧ ਪਿੰਡ ਹਨ। ਮੋਗੇ ਵਿੱਚ ਬੁੱਟਰਾਂ ਦੇ ਕੁਝ ਕੁ ਹੀ ਘਰ ਹਨ। ਇਹ ਆਪਣਾ ਪਿੱਛਾ ਮੋਗੇ ਨੇੜੇ ਬੁੱਟਰ ਦਾ ਹੀ ਦੱਸਦੇ ਹਨ। ਪੰਜਾਬ ਵਿੱਚ ਬੁੱਟਰ ਬੇਸ਼ਕ ਘੱਟ ਗਿਣਤੀ ਵਿੱਚ ਹਨ ਪਰ ਕਾਫੀ ਮਿਹਨਤੀ ਸੂਝਵਾਨ ਅਤੇ ਅਣਖੀ ਜੱਟ ਹਨ।

*ਹੋਈਆਂ ਨੇ ਬੜੀਆਂ ਕੋਸ਼ਿਸ਼ਾਂ, ਨਕਸ਼ ਏ ਗੈਰਤ ਮਿਟਾਇਆ ਜਾ ਨੀ ਸਕਦਾ,*
*ਪਰ ਸਿਰ ਆਪਣਾ ਪਿਆਰ ਬਿਨ ਝੁਕਾਇਆ ਜਾ ਨਹੀਂ ਸਕਦਾ।*
*ਧਰਤੀ ਵੀ ਡੋਲਦੀ ਏ, ਧੌਲਰ ਉਸਰਦੇ ਨੇ ਸ਼ਹੀਦਾਂ ਦੇ ਪਿੰਜਰਾਂ 'ਤੇ,*
*ਇਹ ਕ੍ਰਾਂਤੀ ਦਾ ਸੰਕੇਤ ਸੂਰਜ ਨੂੰ ਦਬਾਇਆ ਜਾ ਨਹੀ ਸਕਦਾ।*
*ਮੈਂ ਰਾਤਾਂ ਨੂੰ ਜਾਗਦਾ ਹਾਂ ਸੁੱਤੇ ਸਮਾਜ ਦਾ ਦੀਪਕ ਬਣਕੇ,*
*ਮੇਰੀ ਫਿਤਰਤ ਹੈ, ਇਸ ਬਿਨ ਭੁੱਖਿਆਂ ਨੂੰ ਜਗਾਇਆ ਜਾ ਨੀ ਸਕਦਾ।*
*ਅੰਨ ਦਾਤਾ ਦੇਸ਼ ਵਿੱਚ ਭੁੱਖ ਦੇ ਭਾਂਬੜ ਝੁਲਸਦੇ ਨੇ ਅੱਜ ਗਰੀਬ,*
*ਹਰਨੇਕ ਸ਼ੈਤਾਨਾਂ ਦੀ ਮਿਹਰਬਾਂ ਨੂੰ ਆਜਾਦੀ ਕਹਾਇਆ ਜਾ ਨਹੀਂ ਸਕਦਾ।*

## ਖਾਨਦਾਨ – ਤੂਰ ਜਾਂ ਤੰਵਾਰ

ਮਾਲਵਾ ਇਤਿਹਾਸ ਦੀ ਭੂਮਿਕਾ ਭਾਗ ਪਹਿਲਾ, ਸਫਾ 63 'ਤੇ ਅੰਕਿਤ ਹੈ ਕਿ ਮਹਰਾਜਾ ਬਿਕਰਮਾਦੱਤ ਦੀ ਬੰਸ ਵਿੱਚੋਂ ਤੰਵਾਰ ਖਾਨਦਾਨ ਨੇ ਸੱਤਵੀਂ ਸਦੀ ਵਿੱਚ ਕਨੌਜ ਦੇਸ਼ 'ਤੇ ਆਪਣੇ ਅਧਿਕਾਰ ਜਮਾ ਕੇ ਆਪਣਾ ਰਾਜ ਕਾਇਮ ਕੀਤਾ ਸੀ। ਇਸ ਤੰਵਾਰ ਖਾਨਦਾਨ ਦੇ 19ਵੇਂ ਰਾਜੇ ਅਨੰਗਪਾਲ ਨੇ 792 ਈ: ਵਿੱਚ ਦਿੱਲੀ ਨੂੰ ਨਵੇਂ ਸਿਰੇ ਤੋਂ ਨੌਵੀਂ ਵਾਰ ਬਣਵਾਇਆ ਅਤੇ ਲਾਲ ਕੋਟ ਨਾਮ ਦਾ ਪ੍ਰਸਿੱਧ ਕਿਲ੍ਹਾ ਵੀ ਤਿਆਰ ਕਰਵਾਇਆ ਸੀ। ਤੰਵਾਰ ਬੰਸ ਦੇ ਅੰਤਿਮ ਰਾਜਿਆਂ ਨੇ ਬਠਿੰਡਾ ਰਾਜ ਦੀ ਰਾਜਧਾਨੀ ਲਾਹੌਰ ਚਲੀ ਜਾਣ 'ਤੇ ਸਤਲੁਜ ਤੱਕ ਮਾਲਵਾ ਦੇਸ 'ਤੇ ਰਾਜ ਕੀਤਾ ਸੀ। ਇਸ ਬੰਸ ਵਿੱਚ 19 ਰਾਜੇ ਹੋਏ ਹਨ ਜੋ ਤੰਵਾਰ ਬੰਸ ਨਾਲ ਸਬੰਧਿਤ ਸਨ। ਰਾਜੇ ਅਗਨੀਪਾਲ ਤੰਵਾਰ ਦੇ ਕੋਈ ਔਲਾਦ ਨਹੀਂ ਸੀ। ਇਸ ਕਰਕੇ ਰਾਜੇ ਅਗਨੀਪਾਲ ਨੇ 1070 ਈ: ਵਿੱਚ ਆਪਣੇ ਦੋਹਤੇ ਰਾਏ ਪਥੋਰਾ ਨੂੰ ਦਿੱਲੀ ਦਾ ਰਾਜ ਭਾਗ ਅਰਪਣ ਕਰ ਦਿੱਤਾ ਸੀ। ਉਸ ਸਮੇਂ ਅਗਨੀਪਾਲ ਰਾਜੇ ਦੇ ਅਧੀਨ ਬਠਿੰਡਾ, ਹਠੂਰ, ਥਾਣੇਸਰ, ਸਰਹਿੰਦ, ਤਿਹਾੜਾ ਆਦਿ ਕਈ ਮਾਡਲਿਕ ਰਾਜੇ ਸਨ।

ਤੰਵਾਰ ਖਾਨਦਾਨ ਦਾ ਪਿਛੋਕੜ ਬੜਾ ਕੁਰਬਾਨੀਆਂ ਭਰਿਆ ਹੈ। ਇੱਕ ਸਮਾਂ ਸੀ ਜਦੋਂ ਇਹ ਖੇਤਰ 'ਮਾਲਵਾ ਗਣ' ਮਸ਼ਹੂਰ ਰਿਹਾ। ਪਰੰਤੂ ਗੁਪਤਾ ਬੰਸ ਦੇ ਚੰਦਰ ਗੁਪਤ ਰਾਜਾ ਦੇ ਬਿਕਰਮਾਦਿੱਤ ਉਪਾਧੀ ਧਾਰਨ ਕਰਨ ਪਿੱਛੋਂ ਉਸ ਨਾਲੋਂ ਭਿੰਨ ਕਰਨ ਲਈ ਇਸਨੂੰ 'ਬਿਕਰਮ ਸੰਮਤ' ਆਖਣ ਦਾ ਰਿਵਾਜ ਪਿਆ। ਇਸ ਬਿਕਰਮਾਦਿੱਤ ਨੇ ਸਮਰਾਟ ਅਖਵਾ ਕੇ ਆਪਣੀ ਗੌਰਵਤਾ ਵਧਾਈ।

ਇਸ ਤੰਵਾਰ ਖਾਨਦਾਨ ਦਾ 350 ਬਰਸ ਦਿੱਲੀ 'ਤੇ ਰਾਜ ਰਿਹਾ। 1070 ਵਿੱਚ ਇਹ ਰਾਜ ਚੌਹਾਨ ਬੰਸ ਦੇ ਰਾਜੇ ਪਿਰਥੀ ਰਾਜ ਕੋਲ ਚਲਾ ਗਿਆ। ਇਹ ਵੀ ਬਹੁਤ ਪ੍ਰਸਿੱਧ ਰਾਜਾ ਹੋਇਆ ਹੈ। ਇਸ ਦੀ ਬਹਾਦਰੀ ਦਾ ਬਿਰਤਾਂਤ ਕਵੀ ਚੰਦਰ ਵਰਦਾਈ ਨੇ 'ਪ੍ਰਿਥੀ ਰਾਜ ਰਾਸੋ' ਵਿੱਚ ਚੰਗੀ ਤਰ੍ਹਾਂ ਕੀਤਾ ਹੈ। ਇਹ ਅੰਤਿਮ ਹਿੰਦੂ ਰਾਜਾ ਵੀ 1193 ਈ: ਵਿੱਚ ਕਰਨਾਲ ਦੇ ਮੈਦਾਨ ਵਿੱਚ ਮੁਹੰਮਦ ਗੌਰੀ ਹੱਥੋਂ ਮਾਰਿਆ ਗਿਆ ਸੀ।

ਰਾਜਾ ਅਨੰਗਪਾਲ ਦੀ ਇਸ ਰਸਮ ਤੋਂ ਇਸਦਾ ਤੰਵਾਰ ਖਾਨਦਾਨ ਪੂਰਨ ਨਾਰਾਜ ਸੀ। ਇਸ ਨਰਾਜ਼ਗੀ ਦਾ ਜਦ ਪ੍ਰਿਥੀ ਰਾਜ ਨੂੰ ਪਤਾ ਚੱਲਿਆ ਸੀ ਤਾਂ ਉਸਨੇ ਤੰਵਾਰ ਖਾਨਦਾਨੀ ਲੋਕਾਂ 'ਤੇ ਜ਼ੁਲਮ ਕਰਨੇ ਸ਼ੁਰੂ ਕਰ ਦਿੱਤੇ ਸਨ। ਤੰਵਾਰ ਖਾਨਦਾਨੀ ਲੋਕ ਇਸ ਜ਼ਬਰ ਜ਼ੁਲਮ ਦੇ ਸਤਾਏ ਚੌਹਾਨ ਰਾਜ ਨੂੰ ਛੱਡ ਕੇ ਪੱਛਮ-ਦੱਖਣ ਵੱਲ ਨੂੰ ਨਿੱਕਲ ਗਏ ਅਤੇ ਪੰਜਾਬ, ਹਰਿਆਣਾ, ਰਾਜਸਥਾਨ ਵਿੱਚ ਆ ਕੇ ਆਬਾਦ ਹੋ ਗਏ।

ਕਰਨਲ ਟਾਂਡ ਨੇ ਆਪਣੀ ਖੋਜ ਭਰਪੂਰ ਪੁਸਤਕ 'ਏ ਨਾਲਜ ਐਂਡ ਐਂਟੀਕੁਈਟੀਜ਼



ਆਫ ਰਾਜਸਥਾਨ' ਵਿੱਚ ਇਹਨਾਂ ਰਾਜਸਥਾਨੀ ਰਾਜਪੂਤਾਂ ਬਾਰੇ ਬੜਾ ਵਿਸਥਾਰ ਵਿੱਚ ਲਿਖਿਆ ਹੈ। ਇਸ ਕਰਨਲ ਜੇਮਜ਼ ਟਾਂਡ ਨੇ ਇਹਨਾਂ ਤੰਵਾਰ ਰਾਜਪੂਤਾਂ ਦੇ ਬਿਆਸੀ ਉਪਗੋਤ ਲਿਖੇ ਹਨ। ਇਸ ਤੰਵਾਰ ਗੋਤ ਨੂੰ ਉਸਨੇ ਸ਼ਾਹੀ ਖਾਨਦਾਨ ਲਿਖਿਆ ਹੈ।

ਰਾਜਾ ਪ੍ਰਿਥਵੀ ਰਾਜ ਦੇ ਸਤਾਏ ਇਹ ਤੰਵਾਰ ਖਾਨਦਾਨੀ ਦਿੱਲੀ, ਜਮਨਾ ਦੇ ਇਲਾਕਿਆਂ ਵਿੱਚੋਂ ਉਠ ਕੇ ਕਰਨਾਲ, ਅੰਬਾਲਾ, ਹਿਸਾਰ ਵਿੱਚ ਵੀ ਆਬਾਦ ਹੋਏ। ਹਰਿਆਣੇ ਵਿੱਚ ਜਾਟ ਰਾਜਪੂਤ ਵੀ ਤੰਵਾਰ ਖਾਨਦਾਨੀ ਹਨ।

ਸਰ ਜੇਮਜ਼ ਵਿਲਸਨ ਆਪਣੀ ਸਰਸਾ ਰਿਪੋਰਟ ਦੇ ਪੰਨਾ 91 ਅਤੇ 95 'ਤੇ ਲਿਖਦਾ ਹੈ ਕਿ ਦਿੱਲੀ ਰਾਜ ਖੁੱਸਣ ਮਗਰੋਂ ਤੰਵਾਰ ਖਾਨਦਾਨ ਉੱਤਰ ਵੱਲ ਨੂੰ ਆ ਗਿਆ। ਉਹਨਾਂ ਵਿੱਚੋਂ ਕੁਝ ਤੰਵਾਰ ਬਿਹਾਵਲਪੁਰ ਦੀ ਤਹਿਸੀਲ ਖੈਰਪੁਰ ਤੱਕ ਫੈਲ ਗਏ। ਇੱਥੇ ਇਹਨਾਂ ਦੇ ਛੇ ਪ੍ਰਸਿੱਧ ਗੋਤ ਹਨ। ਸਖੇਰੇ, ਕਾਲੇ ਕੇ, ਭਾਨੇ ਕੇ, ਹਿੰਦਾਣੇ, ਸੰਗੋਕੇ ਤੇ ਚੰਧੜਾ। ਬੀਗੜ (ਹਿਸਾਰ) ਫਾਜ਼ਲਕਾ ਤੱਕ ਦਾ ਖੇਤਰ ਖਾਲੀ ਹੀ ਪਿਆ ਸੀ। ਇੱਧਰ ਵੀ ਇਹ ਤੰਵਾਰ ਖਾਨਦਾਨੀ ਆਬਾਦ ਹੋਏ।

ਸਖੇਰਾ ਖਾਨਦਾਨੀਆਂ ਵਿੱਚੋਂ ਇੱਕ ਅਮਰਾ ਹੋਇਆ। ਇਹ ਪਹਿਲਾ ਸਰਦਾਰ ਸੀ ਜਿਸਨੇ ਅਬੋਹਰ, ਫਾਜ਼ਲਕਾ ਦੇ ਬੇ-ਆਬਾਦ ਇਲਾਕਿਆਂ ਨੂੰ ਆਬਾਦ ਕਰਕੇ ਆਬਾਦਗਾਹ ਵਿੱਚ ਬਦਲਿਆ। ਇਹ ਅਮਰ ਸਖੇਰਾ ਮਸ਼ਹੂਰ ਧਾੜਵੀ, ਸ਼ਿਕਾਰੀ ਅਤੇ ਜੋਰ ਜ਼ਬਰ ਵਾਲਾ ਆਦਮੀ ਸੀ। ਇਸ ਦੀ ਪ੍ਰਸਿੱਧੀ ਉਸ ਸਮੇਂ ਸਿਖ਼ਰ 'ਤੇ ਸੀ। 1828 ਈ: ਵਿੱਚ ਇਸਨੇ ਅਬੋਹਰ ਦਾ ਇਲਾਕਾ, ਜਿਹੜਾ ਬੰਜਰ ਹਾਲਾਤ ਵਿੱਚ ਬੇਆਬਾਦ ਪਿਆ ਸੀ ਨੂੰ ਆਬਾਦੀ ਰੂਪ ਦੇ ਕੇ ਆਬਾਦ ਕੀਤਾ।

ਜਦੋਂ ਸਿੱਖ ਸ਼ਕਤੀ ਦੱਖਣ ਵੱਲ ਨੂੰ ਵਧਣ ਲੱਗੀ ਸੀ ਤਾਂ ਇਸ ਅਮਰੇ ਨੇ ਕੈਥਲ ਵਾਲੇ ਭਾਈਕਿਆਂ ਤੋਂ ਅਬੋਹਰ ਵਿਖੇ ਆਜਾਦ ਰਹਿਣ ਦੀ ਪ੍ਰਵਾਨਗੀ ਲੈ ਲਈ ਸੀ ਅਤੇ ਪਟਾ ਵੀ ਲਿਖਵਾ ਲਿਆ ਸੀ। ਇਹ ਪ੍ਰਾਨਗੀ 1831 ਵਿੱਚ ਪਟਿਆਲਾ ਸ਼ਾਹੀ ਰਾਜੇ ਨੇ ਪੱਕੀ ਕਰਕੇ ਪੱਕਾ ਪਟਾਂ ਲਿਖ ਦਿੱਤਾ ਸੀ। ਉਸ ਸਮੇਂ ਹੀ ਇਹਨਾਂ ਸਖੇਰਿਆਂ ਨੇ ਅਬੋਹਰ ਵਿੱਚ ਇੱਕ ਪੱਕਾ ਖੂਹ ਲਗਵਾਇਆ ਸੀ।

1838 ਵਿੱਚ ਜਦੋਂ ਇਹ ਖੇਤਰ ਅੰਗਰੇਜ ਸਰਕਾਰ ਅਧੀਨ ਆ ਗਿਆ ਤਾਂ 'ਕੈਪਟਨ ਯਾਰਨਬਾਹੀ' ਨੇ ਇਹਨਾਂ ਸਖੇਰਿਆਂ ਦੀ ਦਿਆਨਤਦਾਰੀ ਅਤੇ ਧਾੜਕੂ ਜੋਸ਼ ਨੂੰ ਭਾਂਪ ਕੇ ਇਹਨਾਂ ਨੂੰ ਤਿੰਨ ਸੌ ਮੀਲ ਵਰਗ ਖੇਤਰ ਦੇ ਕਬਜੇ ਦਾ ਪੱਕਾ ਪਟਾ ਲਿਖ ਦਿੱਤਾ ਸੀ। ਇਸ ਤਰ੍ਹਾਂ ਇਹ ਸਖੇਰੇ ਇਸ ਅਬੋਹਰ ਦੇ ਖੇਤਰ ਦੇ ਪੱਕੇ ਭੂਮੀਪਤੀ ਰਜਵਾੜੇ ਬਣ ਗਏ ਸਨ।

ਅਮਰੇ ਹੋਰੀਂ ਵੀਹ ਭਰਾ ਸਨ। ਇਹ ਹਿੰਦੂ ਧਰਮ ਦੇ ਉਪਾਸ਼ਕ ਸਨ। ਗਲਾਸਰੀ

ਐਚ.ਏ.ਰੋਜ਼ ਅਨੁਸਾਰ ਇਹਨਾਂ ਅਮਰੇ ਕਿਆਂ ਨੇ ਇਸਲਾਮੀ ਰਾਜਿਆਂ ਨਾਲ ਵੀ ਭਿਆਲੀਆਂ ਪਾ ਲਈਆਂ ਸਨ ਅਤੇ ਜਗੀਰਾਂ ਪ੍ਰਾਪਤ ਕੀਤੀਆਂ ਸਨ । ਇਹਨਾਂ ਹਿੰਦੂ ਮੱਤ ਤਿਆਗ ਕੇ ਇਸਲਾਮ ਧਾਰਣ ਕਰ ਲਿਆ ਸੀ । ਇਹਨਾਂ ਵਿੱਚੋਂ ਹੀ ਸਿਆਲਕੋਟ, ਰਾਵਲਪਿੰਡੀ, ਜ਼ਿਹਲਮ ਦੇ ਖੇਤਰ ਵਿੱਚ ਤੂਰ ਵਸਦੇ ਹਨ ।

ਜੋਰ ਜਥੇ ਵਾਲਾ ਮਾਦਾ ਇਹਨਾਂ ਵਿੱਚ ਜਿਉਂ ਦਾ ਤਿਉਂ ਹੀ ਰਿਹਾ । ਇਹਨਾਂ ਦੇ ਇੱਕ ਭਾਈ ਨੇ ਅੰਗਰੇਜ ਅਫਸਰ ਨੂੰ ਕਤਲ ਕਰ ਦਿੱਤਾ ਸੀ ਪਰ ਉਸਦਾ ਰੋਹਬ ਨਹੀਂ ਝੱਲਿਆ ਸੀ । ਅਮਰੇ ਦੀ ਚਲਦੀ ਸਰਦਾਰੀ ਕਰਕੇ 'ਜਾਰਜ ਥਾਮਸ' ਨੇ ਇਹਨਾਂ ਨਾਲ ਭਾਈਵਾਲੀ ਕਰਕੇ ਕੇਸ ਰਫਾ ਦਫਾ ਕਰ ਦਿੱਤਾ ਸੀ । ਅਮਰੇ ਦਾ ਵੱਡਾ ਪੁੱਤਰ ਅਬੋਹਰ ਦਾ ਜੈਲਦਾਰ ਸੀ । ਇਹ ਸਾਰਾ ਕੁਝ ਅਮਰੇ ਦੀ ਐਲੀਵਰ ਨਾਲ ਯਾਰੀ ਕਰਕੇ ਹੀ ਸੀ । ਆਪਣੇ ਜਮਾਨੇ ਦਾ ਖਾੜਕੂ ਤੰਵਾਰ ਗੋਤੀ ਅਮਰਾ 1880 ਵਿੱਚ ਸੌ ਸਾਲ ਦੀ ਉਮਰ ਭੋਗ ਕੇ ਕਾਲ ਵੱਸ ਹੋਇਆ ਸੀ । ਸਰ ਜੇਮਜ਼ ਵਿਲਸਨ ਨੇ ਅਮਰੇ ਦੀ ਬਹਾਦਰੀ ਭਰੇ ਕਾਰਨਾਮਿਆਂ ਦੀ ਕਥਾ ਆਪਣੀ ਲਿਖਤ ਵਿੱਚ ਬੜੇ ਅਲੌਕਿਕ ਢੰਗ ਨਾਲ ਦਿੱਤੀ ਹੈ । ਸਵੱਦੀ ਤਹਿਸੀਲ ਜਗਰਾਵਾਂ ਵਿੱਚ ਇਹ ਖਾਨਦਾਨ ਚੋਖੀ ਗਿਣਤੀ ਵਿੱਚ ਹੈ ।

*ਜ਼ੁਬਾਨਾਂ ਵਾਲਿਓ, ਚੁੱਪ ਪਈ ਦੱਸਦੀ ਏ, ਤੁਸੀਂ ਬੇਜ਼ੁਬਾਨ ਹੋ ਗਏ ।*
*ਮੇਹਰਬਾਂ ਦੇ ਮੁੱਖ 'ਚੋਂ ਲਾਟਾਂ ਲਗਦੈ, ਇਹ ਵੀ ਸ਼ੈਤਾਨ ਹੋ ਗਏ ।*
*ਵਤਨ ਆਜਾਦ ਹੈ ਪਰ ਕਿਰਤੀ ਗੁਲਾਮਾਂ ਤੋਂ ਵੀ ਔਖੇ ਹਨ,*
*ਇਹ ਸੁਪਨਾ ਉਹ ਨਹੀਂ ਜਿਸਦੀ ਖਾਤਰ ਭਗਤ ਕੁਰਬਾਨ ਹੋ ਗਏ ।*
*ਮੈਂ ਜ਼ਰੇ-ਜ਼ਰੇ 'ਚੋਂ ਤੇਰੇ ਹੁਸਨ ਦਾ ਦੀਦਾਰ ਕਰਦਾ ਹਾਂ,*
*ਪਿਆਰ ਦੀ ਸੁਗੰਧ, ਤੇਰੇ ਨਕਸ਼ ਪੈੜਾਂ ਵੀ ਸ਼ਮਾਂਦਾਨ ਹੋ ਗਏ ।*
*ਜ਼ੁਲਮ ਦੀ ਰਾਤ ਮੁੱਕ ਜਾਣੀ ਏ ਸਵੇਰ ਦੀ ਆਵਾਜ ਏ,*
*ਇੱਥੇ ਲੱਖਾਂ ਹੀ ਜਾਬਰ ਸੁਲਤਾਨ ਹੋ ਗਏ ।*
*ਮੇਰੀ ਕਲਮ ਤਾਂ ਹਰ ਦੁਖਿਆਰੇ ਦੀ ਆਵਜ ਬਣੇਗੀ,*
*ਲੱਗਣਗੇ ਰੀਝਾਂ ਨੂੰ ਖੰਭ ਆਪਾਂ ਵੀ ਜਦ ਕਦਰਦਾਨ ਹੋ ਗਏ ।*



## ਖਾਨਦਾਨ – ਸੰਘਾ

ਸ. ਸ਼ਮਸ਼ੇਰ ਸਿੰਘ ਅਸ਼ੋਕ ਨੇ ਆਪਣੀ ਪੁਸਤਕ 'ਲਾਈਫ ਐਂਡ ਕਲਚਰ ਆਫ ਦੀ ਪੰਜਾਬ' ਪੰਨਾਂ 41 'ਤੇ ਲਿਖਿਆ ਹੈ ਕਿ ਸੰਘਾ ਖਾਨਦਾਨ ਦੇ ਲੋਕ ਜ਼ਿਲ੍ਹਾ ਅੰਮ੍ਰਿਤਸਰ ਵਿੱਚ ਤਰਨਤਾਰਨ ਦੇ ਲਾਗੇ ਸੰਘਾ ਪਿੰਡ ਜ਼ਿਲ੍ਹਾ ਜਲੰਧਰ ਵਿੱਚ ਕਾਲਾ ਸਿੰਘਾ, ਜੰਡੂ ਸਿੰਘਾ, ਦੋਸਾਂਝ ਆਦਿ ਅਤੇ ਮਾਲਵੇ ਵਿੱਚ ਭਾਈ ਕੀ ਡਰੋਲੀ, ਜ਼ਿਲ੍ਹਾ ਸੰਗਰੂਰ ਵਿੱਚ ਪਿੰਡ ਗੁਆਰਾ ਆਦਿ ਵਿੱਚ ਆਬਾਦ ਹਨ । ਇਹਨਾਂ ਦੀ ਬੰਸਾਵਲੀ ਸਿੱਧੀ ਸੂਰਜ ਨਾਲ ਜਾ ਮਿਲਦੀ ਹੈ । ਮੱਲ੍ਹੀ ਅਤੇ ਢਿੱਲੋਂ ਇਸ ਗੋਤ ਦੀਆਂ ਸ਼ਾਖ਼ਾਵਾਂ ਹਨ ।

ਬੀ.ਐਸ. ਦਾਹੀਆ ਅਨੁਸਾਰ ਸੰਘੇ ਸਿਕੰਦਰ ਦੇ ਹਮਲੇ ਸਮੇਂ ਵੀ ਪੰਜਾਬ ਦੇ ਵਾਸੀ ਸਨ । ਹੂਣਾਂ ਦੇ ਹਮਲਿਆਂ ਨੇ ਇਹਨਾਂ ਨੂੰ ਇੱਥੋਂ ਉਜਾੜ ਦਿੱਤਾ ਸੀ । ਇਹ ਸੰਘੇ ਦਿੱਲੀ, ਮੱਧ ਪ੍ਰਦੇਸ਼ ਦੇ ਇਲਾਕਿਆਂ ਵਿੱਚ ਜਾ ਕੇ ਵਸ ਗਏ ਸਨ । ਜਦ ਮੁਸਲਮਾਨੀ ਹਮਲੇ ਹੋਏ ਤਾਂ ਦਿੱਲੀ ਦੇ ਖੇਤਰ ਵਿੱਚ ਘਮਸਾਨ ਦੀਆਂ ਲੜਾਈਆਂ ਹੋਈਆਂ ਤਾਂ ਇਹ ਸੰਘੇ ਮੱਲ੍ਹੀ ਫਿਰ ਪੰਜਾਬ ਖੇਤਰ ਵਿੱਚ ਆ ਗਏ ਸਨ ।

ਤੰਵਾਰ ਖਾਨਦਾਨ ਨਾਲ ਇਹਨਾਂ ਸੰਘਿਆਂ ਦੀਆਂ ਅਨੇਕਾਂ ਵਾਰ ਲੜਾਈਆਂ ਹੋਈਆਂ ਹਨ । ਇਹਨਾਂ ਸੰਘਿਆਂ ਦਾ ਵਡੇਰਾ ਸਰੋਈ ਸੀ । ਇਸ ਦਾ ਅੱਠਵੀਂ ਸਦੀ ਦੇ ਇਰਦ-ਗਿਰਦ ਦਿੱਲੀ ਦੇ ਤਖ਼ਤ 'ਤੇ ਰਾਜ ਸੀ । ਤੰਵਾਰ ਖਾਨਦਾਨ ਇੱਕ ਪਾਲ ਰਾਜਿਆਂ ਦੀ ਲੜੀ ਵਾਲਾ ਖਾਨਦਾਨ ਹੈ । ਇਸ ਖਾਨਦਾਨ ਨੇ ਦਿੱਲੀ ਤੇ ਲਗਾਤਾਰ 350 ਸਾਲ ਰਾਜ ਕੀਤਾ ਸੀ । ਨੌਵੀਂ ਸਦੀ ਦੇ ਮੁੱਢ ਵਿੱਚ ਇਹਨਾਂ ਤੰਵਾਰਾਂ ਨੇ ਦਿੱਲੀ 'ਤੇ ਹਮਲਾ ਕਰ ਦਿੱਤਾ । ਰਾਜਾ ਸਰੋਈ ਅਤੇ ਤੰਵਾਰਾਂ ਦੀ ਘਮਸਾਨ ਦੀ ਲੜਾਈ ਥਾਨਾਸਰ ਦੇ ਅਸਥਾਨ 'ਤੇ ਹੋਈ ਜਿਸ ਵਿੱਚ ਰਾਜਾ ਸਰੋਈ ਹਾਰ ਗਿਆ ਤੇ ਤੰਵਾਰ ਦਿੱਲੀ 'ਤੇ ਕਾਬਜ ਹੋ ਗਏ । ਸਰੋਈ ਬੰਸ ਸੰਘੇ ਮੱਲ੍ਹੀ, ਦੋਸਾਂਝ, ਰਾਜਸਥਾਨ, ਮੱਧ ਪ੍ਰਦੇਸ਼ ਦੇ ਖੇਤਰਾਂ ਵੱਲ ਨੂੰ ਨਿੱਕਲ ਗਏ । ਰਾਜਸਥਾਨ ਵਿੱਚ ਉਸ ਸਮੇਂ ਭੱਟੀ ਕਾਬਜ ਸਨ । ਅਨੇਕਾਂ ਖੇਤਰਾਂ ਵਿੱਚ ਇਹਨਾਂ ਸੰਘਿਆਂ ਮੱਲ੍ਹੀਆਂ ਨੇ ਆਪਣੀਆਂ ਬਹਿਕਾਂ ਬਣਾਈਆਂ ਪਰ ਕਾਬਜ ਕੌਮਾਂ ਨੇ ਇਹਨਾਂ ਨੂੰ ਪੱਕੇ ਪੈਰੀਂ ਟਿਕਣ ਨਾ ਦਿੱਤਾ । ਪੰਦਰਵੀਂ ਸਦੀ ਦੇ ਅੰਤ ਵਿੱਚ ਇਹ ਸਰੋਈ ਬੰਸੀ ਮਾਲਵਾ ਖੇਤਰ ਪੰਜਾਬ ਵਿੱਚ ਆ ਗਏ ।

ਮਾਲਵੇ ਵਿੱਚ ਸੰਘੇ ਖਾਨਦਾਨ ਦਾ ਮੁੱਖ ਵਸੇਬਾ ਘਰ ਡਰੋਲੀ ਭਾਈ ਹੀ ਹੈ । ਤੀਜੀ ਪਾਤਸ਼ਾਹੀ ਗੁਰੂ ਅਮਰਦਾਸ ਜੀ ਸਮੇਂ ਇਹ ਸੰਘੇ ਸਿਰਫ ਡਰੋਲੀ ਵਿੱਚ ਹੀ ਸਥਿਤ ਸਨ । ਬਾਦ ਵਿੱਚ ਹੀ ਇਹ ਸੰਘੇ ਪ੍ਰਚਾਰ ਖਾਤਰ ਜਾਂ ਜਮੀਨੀ ਲਾਲਚ ਕਰਕੇ ਮਾਲਵੇ ਵਿੱਚ ਫੈਲ ਗਏ ।

ਸੰਘੇ ਜਦ ਪੰਦਰ੍ਹਵੀਂ ਸਦੀ ਦੇ ਅੰਤ ਵਿੱਚ ਪੰਜਾਬ ਖੇਤਰ ਵਿੱਚ ਆਏ ਤਾਂ ਮਾਲਵਾ ਖੇਤਰ 'ਚ ਸਿੱਧ ਪੁਰਸ਼ਾਂ ਦਾ ਬੜਾ ਜ਼ੋਰ ਪ੍ਰਭਾਵ ਸੀ। ਇਹਨਾਂ ਸੰਘਿਆਂ ਨੇ ਸਿੱਧ ਪੁਰਸ਼ਾਂ ਦਾ ਆਸਰਾ ਆਸ਼ੀਰਵਾਦ ਲੈ ਕੇ ਆਪਣਾ ਵਸੇਬਾ ਸ਼ੁਰੂ ਕਰਨਾ ਚਾਹਿਆ। ਬਾਬਾ ਲਛਮਣ ਸਿੱਧ ਦੀ ਔਲਾਦ ਵੀ ਸੰਘਿਆਂ ਨਾਲ ਹੀ ਸੀ। ਬਾਬਾ ਲਛਮਣ ਸਿੱਧ ਨੇ ਇਹਨਾਂ ਉੱਜੜੇ ਹੋਏ ਮੱਲ੍ਹੀਆਂ ਅਤੇ ਸੰਘਿਆਂ ਲਈ ਅਸ਼ਟਾਂਗ ਕੋਟ ਨਾਮ ਦਾ ਪਿੰਡ ਆਬਾਦ ਕਰ ਕੇ ਦਿੱਤਾ। ਸੁਰੱਖਿਆ ਲਈ ਇਸ ਦੇ ਚਾਰ ਚੁਫੇਰੇ ਕੱਚੀ ਕੰਧ ਬਣਾ ਦਿੱਤੀ ਸੀ। ਗਿੱਲ ਮੋਗੇ ਦੇ ਆਸਪਾਸ ਆਪਣਾ ਅਧਿਕਾਰ ਸਮਝਦੇ ਸਨ। ਇਸ ਲਈ ਇਸ ਅਸ਼ਟਾਂਗ ਕੋਟ ਦਾ ਵਸਣਾ ਇਹਨਾਂ ਨੂੰ ਚੰਗਾ ਨਾ ਲੱਗਿਆ। ਸੰਘਿਆਂ ਮੱਲ੍ਹੀਆਂ ਨੂੰ ਇੱਥੋਂ ਉਜਾੜਨ ਲਈ ਗਿੱਲਾਂ ਨੇ ਪੂਰਾ ਜ਼ੋਰ ਲਾ ਦਿੱਤਾ। ਨਿੱਤ ਦੀਆਂ ਲੜਾਈਆਂ ਭਿੜਾਈਆਂ ਤੋਂ ਤੰਗ ਆ ਕੇ ਸੰਘੇ ਇੱਥੋਂ ਵੀ ਫਿਰ ਉੱਜੜ ਗਏ। ਇਸ ਇਲਾਕੇ ਦਾ ਇੱਕ 'ਮਹਿਰ' ਸੀ ਜਿਸਨੇ ਇਹਨਾਂ ਸੰਘਿਆਂ ਨੂੰ ਉਜਾੜਨ ਵਿੱਚ ਪੂਰਾ ਜ਼ੋਰ ਲਾਇਆ ਸੀ। ਇੱਥੋਂ ਉਜੜਨ ਵਾਲਿਆਂ ਵਿੱਚ ਛੇਵੇਂ ਪਾਤਸ਼ਾਹ ਦਾ ਸਾਂਢੂ ਸਾਂਈ ਦਾਸ ਵੀ ਸੀ। ਇੱਥੋਂ ਉੱਠਣ ਲੱਗਿਆਂ ਇਹਨਾਂ ਸੰਘਿਆਂ ਨੇ ਇਸ ਮਹਿਰ ਨੂੰ ਸਰਾਪ ਵੀ ਦਿੱਤਾ ਸੀ ਕਿ ਨੰਬਰਦਾਰਾ ਤੂੰ ਲਾਲਚ ਵੱਸ ਹੋ ਕੇ ਆਪਣੀ ਔਲਾਦ ਲਈ ਸਾਨੂੰ ਇੱਥੋਂ ਉਜਾੜਿਆ ਹੈ। ਤੇਰਾ ਵੀ ਅੱਗੇ ਵਾਧਾ ਨਹੀਂ ਹੋਵੇਗਾ।

ਇੱਕ ਹੋਰ ਦੰਦ ਕਥਾ ਅਨੁਸਾਰ ਇਹ ਮਹਿਰ ਇਹਨਾਂ ਨੂੰ ਨਿੱਤ ਦਿਹਾੜੇ ਆ ਕੇ ਮਾਰਨ ਉਜਾੜਨ ਦੀਆਂ ਧਮਕੀਆਂ ਦਿੰਦਾ ਰਹਿੰਦਾ ਸੀ। ਸੰਘਿਆਂ ਨੇ ਇੱਥੋਂ ਜਾਣ ਲੱਗਿਆਂ ਨੇ ਇਸ ਮਹਿਰ ਨੂੰ ਸਰਾਪ ਵੀ ਦਿੱਤਾ ਸੀ ਅਤੇ ਇੱਕ ਉਲਾਂਭਾ ਵੀ ਦਿੱਤਾ ਕਿ ਨੰਬਰਦਾਰਾ ਤੂੰ ਤਾਂ ਸਾਨੂੰ ਇੱਥੋਂ ਕੱਢਣ ਲਈ ਸਾਡੇ ਨਾਲ ਚਾਮਚੜਿੱਕ ਵਾਂਗ ਹੀ ਚਿੰਬੜਿਆ ਰਿਹਾ। ਸੰਘਿਆਂ ਦੇ ਸਰਾਪ ਤੋਂ ਘਬਰਾਇਆ ਮਹਿਰ ਇਹਨਾਂ ਨੂੰ ਕਹਿਣ ਲੱਗਾ ਕਿ ਇਹ ਦਿੱਤਾ ਹੋਇਆ ਸਰਾਪ ਕਿਵੇਂ ਉੱਤਰੇਗਾ ਤਾਂ ਸੰਘਿਆਂ ਨੇ ਕਿਹਾ ਕਿ ਤੂੰ ਇਸ ਪਿੰਡ ਦਾ ਨਾਂਅ ਬਦਲ ਕੇ ਆਪਣੀ 'ਆਦਤ' 'ਤੇ ਰੱਖ ਲੈ। ਤਾਂ ਇਸ ਮਹਿਰ ਨੇ ਪੁੱਛਿਆ ਕਿ ਮੇਰੀ ਆਦਤ ਕੀ ਹੈ ਮੈਨੂੰ ਤਾਂ ਪਤਾ ਨਹੀਂ ਤਾਂ ਸੰਘਿਆਂ ਨੇ ਕਿਹਾ ਕਿ ਤੂੰ ਚਾਮਚੜਿੱਕ ਵਰਗਾ ਹੈ। ਜਿਸ ਨੂੰ ਚਿੰਬੜ ਜਾਵੇਂ ਛੇਤੀ ਮਗਰੋਂ ਨਹੀਂ ਲਹਿੰਦਾ। ਇਸ ਪਿੰਡ ਦਾ ਨਾਂਅ ਚਾਮਚੜਿੱਕ ਰੱਖ ਲਵੀਂ ਤੇ ਤੇਰਾ ਭਲਾ ਹੋ ਜਾਊਗਾ। ਹੌਲੀ ਹੌਲੀ ਸਮੇਂ ਦੇ ਬਦਲਾਅ ਨਾਲ ਇਹ ਮੂਹਰਲਾ ਚਾਮ ਸ਼ਬਦ ਕੱਟਿਆ ਗਿਆ ਅਤੇ ਇੱਕਲਾ ਚੜਿੱਕ ਹੀ ਰਹਿ ਗਿਆ।

ਸੰਘੇ ਇੱਥੋਂ ਉੱਜੜ ਕੇ ਪੱਛਮ ਵੱਲ ਚਲੇ ਗਏ। ਇੱਧਰ ਗੁੱਜਰ ਲੋਕਾਂ ਦਾ ਵਾਹਰਾ ਪਹਿਰਾ ਸੀ। ਗੁੱਜਰਾਂ ਨੇ ਇੱਧਰ ਵੀ ਇਹਨਾਂ ਨੂੰ ਟਿਕਣ ਨਾ ਦਿੱਤਾ। ਇਸ ਇਲਾਕੇ ਦਾ ਸਖੀਰਾ ਗੁੱਜਰ ਮਾਲਕ ਸੀ ਜਿਸ ਦੇ ਤਿੰਨ ਲੜਕੀਆਂ ਹੀ ਸਨ। 1852—53 ਦੇ ਰਿਕਾਰਡ



ਅਨੁਸਾਰ, ਸਖੀਰੇ ਗੁੱਜਰ ਦੀ ਡਰੋਲੀ ਲੜਕੀ ਇਸ ਖਿੱਤੇ ਦੀ ਮਾਲਕ ਸੀ। ਇਹ ਨਾਚ ਕਰਨ ਦਾ ਧੰਦਾ ਕਰਦੀ ਸੀ। ਮੁਸਲਮਾਨ ਬਾਦਸ਼ਾਹਾਂ ਦੇ ਦਰਬਾਰਾਂ ਵਿੱਚ ਇਹ ਡਰੋਲੀ ਮੁਜਰੇ ਕਰਿਆ ਕਰਦੀ ਸੀ। ਇਸ ਦੇ ਮੁਜਰਿਆਂ ਤੋਂ ਖ਼ੁਸ਼ ਹੋ ਕੇ ਮੁਸਲਮਾਨ ਬਾਦਸ਼ਾਹ ਨੇ ਸਖੀਰੇ ਗੁੱਜਰ ਦੀ ਇਸ ਖਿੱਤੇ ਦੀ ਜਗੀਰ ਇਸ ਡਰੋਲੀ ਦੇ ਨਾਂਅ ਕਰ ਦਿੱਤੀ ਸੀ। ਇਸ ਡਰੋਲੀ ਦੀਆਂ ਹੋਰ ਵੀ ਤਿੰਨ ਭੈਣਾਂ ਸਨ – ਮੁੱਦਕੀ, ਮਹੇਸਰੀ ਅਤੇ ਸੋਸਣ।

ਜਦ ਇਹ ਸੰਘੇ ਇੱਧਰ ਆ ਕੇ ਕਾਬਜ ਹੋਣ ਲੱਗੇ ਤਾਂ ਡਰੋਲੀ ਨੇ ਇਹਨਾਂ ਨੂੰ ਆਪਣੇ ਖਿੱਤੇ ਵਿੱਚ ਆਉਣ ਤੋਂ ਰੋਕ ਦਿੱਤਾ। ਅਖ਼ੀਰ ਵਿੱਚ ਇਹਨਾ ਸੰਘਿਆਂ ਨੇ ਡਰੋਲੀ ਨਾਲ ਸਮਝੌਤਾ ਕਰ ਲਿਆ ਕਿ ਅਸੀਂ ਤੇਰੇ ਖਿੱਤੇ ਵਿੱਚ ਮਾਲਕ ਨਹੀਂ ਮਰੂਸੀ ਬਣ ਕੇ ਰਹਾਂਗੇ। ਜਦ ਇਹਨਾਂ ਸੰਘਿਆਂ ਨੇ ਇਸ ਖੇਤਰ ਵਿੱਚ ਪਿੰਡ ਵਸਾਉਣ ਲਈ ਬੇਨਤੀ ਕੀਤੀ ਤਾਂ ਉਸ ਡਰੋਲੀ ਨੇ ਕਿਹਾਂ ਕਿ ਪਿੰਡ ਵਸਾਓ ਪਰ ਨਾਮ ਮੇਰਾ ਹੀ ਚੱਲੂਗਾ। ਨੱਥੂ, ਉਸਾਹ, ਸਦੇਵ ਨੇ ਇਹ ਪਿੰਡ ਡਰੋਲੀ ਨਾਂਅ ਤੇ ਬੰਨ੍ਹਿਆ। ਡਰੋਲੀ ਦੀ ਮੌਤ ਮਗਰੋਂ ਇਹ ਸੰਘੇ ਇਸ ਜਗੀਰ ਦੇ ਮਾਲਕ ਬਣੇ।

ਇਸ ਸੰਘੇ ਖਾਨਦਾਨ ਦਾ ਵਡੇਰਾ ਬਾਬਾ ਲੁਬੜੇ ਹੋਇਆ ਹੈ, ਜਿਸਨੂੰ ਇਹ ਸੰਘੇ ਆਪਣਾ ਜਠੇਰਾ ਮੰਨ ਕੇ ਇਸਦੀ ਪੂਜਾ ਕਰਦੇ ਹਨ। ਇਸ ਡਰੋਲੀ ਪਿੰਡ ਤੋਂ ਉੱਤਰ ਵੱਲ ਤਕਰੀਬਨ ਇੱਕ ਫਰਲਾਂਗ 'ਤੇ ਬਾਬੇ ਲੁਬੜੇ ਦਾ ਭਿਆਣਾ ਹੈ, ਕੋਰੇ ਵਾਲੇ ਦੀ ਸੜਕ ਉਪਰ ।

ਇਸ ਬਾਬਾ ਲੁਬੜੇ ਦੇ ਵਾਰਸ ਅਜਬ ਅਤੇ ਅਜੈਬ ਦੋ ਭਾਈ ਹੋਏ ਹਨ। ਇਹ ਦੋਵੇਂ ਭਰਾ ਤੀਸਰੀ ਪਾਤਸ਼ਾਹੀ ਦੇ ਅਨਿੰਨ ਭਗਤ ਸੇਵਕ ਹੋਏ ਹਨ। ਜਹਾਂਗੀਰ ਦੇ ਰਾਜ ਸਮੇਂ ਛੇਵੇਂ ਪਾਤਸ਼ਾਹ ਪਾਸ ਸੱਤ ਸੌ ਘੋੜੇ ਸਨ ਅਤੇ ਸੱਤ ਸੌ ਹੀ ਘੋੜ ਸਵਾਰ ਸੂਰਮੇ ਬਹਾਦਰ ਸਨ । ਕਲਯਣ ਉਹਨਾਂ ਵਿੱਚੋਂ ਇੱਕ ਸੀ ਜੋ ਸੰਘਾ ਖਾਨਦਾਨ ਦੇ ਅਜੈਬ ਦਾ ਪੋਤਾ ਸੀ।

ਗੁਰੂ ਅਰਜਨ ਪਾਤਸ਼ਾਹ ਦੇ ਦਰੋਂ-ਘਰੋਂ ਵਰੋਸਾਈ ਹੋਈ ਪ੍ਰਸਿੱਧ ਹਸਤੀ, ਪੂਰਨ ਗੁਰਸਿੱਖ ਲਿਖਾਰੀ ਭਾਈ ਗੁਰਦਾਸ ਜੀ ਨੇ (ਭਾਈ ਗੁਰਦਾਸ ਵਾਰ 11ਵੀਂ, ਪਉੜੀ 22ਵੀਂ 'ਤੇ ਅੰਕਿਤ ਕੀਤਾ ਹੈ)

ਅਜਬ ਅਜੈਬ ਸੰਙਿਆਂ
ਉਮਰ ਸਾਹ ਗੁਰਸੇਵ ਕਰੰਦਾ,

ਇਸ ਸੰਘਾ ਖਾਨਦਾਨ ਵਿੱਚੋਂ ਸਾਈਂਦਾਸ ਪੰਜਵੀਂ ਪਾਤਸ਼ਾਹੀ ਦਾ ਅਨਿੰਨ ਭਗਤ ਸੀ ਅਤੇ ਛੇਵੀਂ ਪਾਤਸ਼ਾਹੀ ਦਾ ਸਾਂਢੂ ਵੀ ਸੀ। ਸਾਈਂਦਾਸ ਦੀ ਅਨਿੰਨ ਭਗਤੀ ਅਤੇ ਸਤਗੁਰਾਂ ਨਾਲ ਪ੍ਰੇਮ ਦੇ ਪ੍ਰਥਾਏ ਭਾਈ ਗੁਰਦਾਸ ਜੀ ਨੇ ਲਿਖਿਆ ਹੈ :

ਖੋਜ ਦਰਪਣ

ਗਿੱਲ ਬੰਸ ਅਤੇ ਜ਼ਿਲਾ ਮੋਗਾ ਦਾ
ਸੰਪੂਰਨ ਇਤਿਹਾਸ

# ਮੋਗਾ ਬੋਲਦਾ ਹੈ

ਭਾਗ ਪਹਿਲਾ

ਹਰਨੇਕ ਸਿੰਘ ਰੋਡੇ

ਖੋਜ ਦਰਪਣ

ਗਿੱਲ ਬੰਸ ਅਤੇ ਜ਼ਿਲ੍ਹਾ ਮੋਗਾ ਦਾ ਸੰਪੂਰਨ ਇਤਿਹਾਸ

# ਮੋਗਾ ਬੋਲਦਾ ਹੈ

ਭਾਗ ਪਹਿਲਾ

ਹਰਨੇਕ ਸਿੰਘ ਰੋਡੇ

ਪ੍ਰਕਾਸ਼ਕ

**ਖਾਲਸਾ ਦਿਵਾਨ ਸੁਸਾਇਟੀ**

8000- ਰੋਸ ਸਟਰੀਟ, ਵੈਨਕੂਵਰ, ਬੀ.ਸੀ., ਕੈਨੇਡਾ

ਅਧਿਆਇ ਚੌਥਾ – ਮੋਗੇ ਇਲਾਕੇ ਵਿੱਚ ਵਸਦੇ ਭਾਈਵਾਲ ਘਰਾਣੇ

ਪ੍ਰਮਾਣ ਦਿੰਦੇ ਹਨ ਕਿ ਅਸੀਂ ਆਪਣੇ ਪਿਛਲੇ ਕਦਮ ਉਤੇ ਜ਼ੋਰ ਦੇ ਕੇ ਹੀ ਅਗਾਂਹ ਕਦਮ ਪੁੱਟ ਸਕਦੇ ਹਾਂ। ਇਸੇ ਤਰ੍ਹਾਂ ਅਸੀਂ ਪਿਛਲਾ ਇਤਿਹਾਸ ਪੜ੍ਹ ਕੇ ਹੀ ਅੱਗੇ ਤੁਰ ਸਕਦੇ ਹਾਂ। ਵਨਸਪਤੀ ਦੀ ਸੂਝ-ਬੂਝ ਲਈ, ਸਿਤਾਰਿਆਂ ਦੀ ਸਾਇੰਸ ਪੜ੍ਹਨ ਲਈ ਜਾਂ ਰਸਾਇਣਕ ਵਿਦਿਆ ਨੂੰ ਸਮਝਣ ਲਈ ਜਿਵੇਂ ਸਾਨੂੰ ਇਹਨਾਂ ਵਿਸ਼ਿਆਂ ਬਾਰੇ ਪੜ੍ਹਨਾ ਅਤੀ ਜਰੂਰੀ ਹੈ, ਤਿਵੇਂ ਹੀ ਮਨੁੱਖੀ ਕਰਤੱਵਾਂ, ਕਾਰਨਾਮਿਆਂ ਨੂੰ ਸਮਝਣ ਲਈ ਸਾਨੂੰ ਇਤਿਹਾਸ ਦੀ ਲੋੜ ਹੈ।

ਮਨੁੱਖ ਨੂੰ ਕੁਦਰਤ ਨੇ ਇਸ ਧਰਤੀ ਦਾ ਸਰਦਾਰ ਆਖ ਕੇ ਨਿਵਾਜਿਆ ਹੈ। ਫਿਰ ਮਨੁੱਖ ਨੂੰ ਜਿੰਨੀਆਂ ਵਿਗਿਆਨਕ ਪੜ੍ਹਾਈਆਂ ਪੜ੍ਹਨੀਆਂ ਜਰੂਰੀ ਹਨ ਉਸ ਤੋਂ ਜ਼ਿਆਦਾ ਹੈ ਆਪਣੇ ਵਿਰਸੇ ਇਤਿਹਾਸ ਨੂੰ ਜਾਨਣਾ।

ਇਤਿਹਾਸ ਨੂੰ ਜਾਨਣਾ ਕਿਉਂ ਜਰੂਰੀ ਹੈ ? ਇਸ ਇਤਿਹਾਸ ਤੋਂ ਸਾਨੂੰ ਸਾਡੀਆਂ ਪ੍ਰਾਪਤੀਆਂ ਜਾਂ ਫਿਰ ਅਸੀਂ ਹਾਰੇ ਕਿਉਂ, ਉਹਨਾਂ ਕਾਰਨਾਂ ਨੂੰ ਸਮਝਣ ਲਈ ਸਾਨੂੰ ਰੌਸ਼ਨੀ ਪ੍ਰਾਪਤ ਹੁੰਦੀ ਹੈ। ਇਤਿਹਾਸ ਕੋਈ ਮੁਰਦਾ ਨਿਰਜੀਵ ਵਸਤੂ ਨਹੀਂ, ਇਸ ਵਿੱਚ ਸ਼ਕਤੀ ਹੈ, ਸ਼ਕਤੀ ਵੀ ਉਹ ਜੋ ਮੁਰਦਾ ਰੂਹਾਂ ਵਿੱਚ ਜਾਨ ਪਾ ਦੇਵੇ। ਅਨੇਕਾਂ ਹੀ ਲਿਤਾੜੇ ਹੋਏ ਮੁਲਕ ਕੌਮਾਂ ਇਤਿਹਾਸ ਦੀ ਇੱਕੋ ਗੁੜ੍ਹਤੀ ਨਾਲ ਜਾਗ ਉਠ ਖੜੋਤੀਆਂ। ਜ਼ਰਾ ਹੋਰ ਗਹੁ ਨਾਲ ਵੇਖੀਏ ਤਾਂ ਇਤਿਹਾਸ ਸਾਨੂੰ ਇੱਕ ਪਾਰਦਰਸ਼ੀ ਸ਼ੀਸ਼ਾ ਨਜ਼ਰ ਆਇਗਾ, ਜਿਸ ਵਿੱਚ ਦੀ ਸਾਨੂੰ ਸਾਡੇ ਵਡਾਰੂਆਂ ਦੀ ਕਿਰਤ ਕਮਾਈ ਅਤੇ ਕੁਰਬਾਨੀਆਂ ਨਜ਼ਰ ਆਉਣਗੀਆਂ। ਇਹਨਾਂ ਕੁਰਬਾਨੀਆਂ ਦੀ ਹੋਂਦ ਕਰਕੇ ਹੀ ਇਤਿਹਾਸ ਜਿਉਂਦਾ ਹੈ। ਜੇ ਇਹ ਹੋਂਦ ਲਾਂਭੇ ਕਰ ਦਿੱਤੀ ਜਾਵੇ ਤਾਂ ਕੌਮਾਂ ਟੁਰਦੀਆਂ ਫਿਰਦੀਆਂ ਲੋਥਾਂ ਹੀ ਨਜ਼ਰ ਆਉਣਗੀਆਂ। ਜਿਵੇਂ ਯੋਧਿਆਂ, ਬਹਾਦਰਾਂ ਅਤੇ ਸੂਰਬੀਰਾਂ ਦੀਆਂ ਕੁਰਬਾਨੀਆਂ ਸੁਨਣ ਪੜ੍ਹਨ ਨਾਲ ਸਾਡੇ ਵਿੱਚ ਅਥਾਹ ਜੋਸ਼ ਆ ਜਾਂਦਾ ਹੈ ਅਤੇ ਸਾਡੇ ਡੌਲੇ ਫਰਕਣ ਲੱਗ ਜਾਂਦੇ ਹਨ, ਗਿੱਦੜ ਸ਼ੇਰ ਬਣ ਜਾਂਦੇ ਹਨ। ਜਿਵੇਂ ਕਾਲੀ ਬੋਲੀ ਰਾਤ ਵਿੱਚ ਤਾਰਿਆਂ ਦੀ ਛਾਂ ਹੇਠਾਂ ਨਿਆਸਰੇ ਟੁਰਦੇ ਜਾ ਰਹੇ ਰਾਹੀ ਨੂੰ ਜੇ ਕੋਈ ਚੀਜ਼ ਧਰਵਾਸ ਦਿੰਦੀ ਹੈ ਤਾਂ ਉਹ ਦੂਰ ਬਲਦੀ ਬੱਤੀ ਦੀ ਇੱਕ ਲੋਅ ਹੁੰਦੀ ਹੈ। ਇਸੇ ਤਰ੍ਹਾਂ ਹੀ ਰਸਾਤਲ ਦੇ ਗੜ੍ਹੇ ਵਿੱਚ ਡਿੱਗੀ ਹੋਈ ਕੌਮ ਨੂੰ ਜੇ ਕੋਈ ਚੀਜ਼ ਚੁੱਕ ਉਠਾਉਂਦੀ ਹੈ ਤਾਂ ਉਹ ਇਤਿਹਾਸ ਹੀ ਹੈ। ਗੁਰੂ ਅਰਜਨ ਜੀ ਦਾ ਫ਼ਰਮਾਨ ਹੈ :

ਗੁਰ ਸਾਖੀ ਕਾ ਉਜਿਆਰਾ। ਮਿਟਿਆ ਸਗਲ ਅੰਧਾਰਾ।

ਇਹ ਸਾਰੀ ਵਿਚਾਰ ਸਾਨੂੰ ਇਸ ਸਿੱਟੇ 'ਤੇ ਪਹੁੰਚਾਉਂਦੀ ਹੈ ਕਿ ਇਤਿਹਾਸ ਇੱਕ ਅਤਿ ਲੋੜੀਂਦਾ ਇਲਮ ਹੈ। ਇਸ ਨੂੰ ਤਾਰੀਖ਼ ਜੁਗਰਾਫੀਆ ਵਾਂਗ ਸੁੱਟ ਨਹੀਂ ਦੇਣਾ ਚਾਹੀਦਾ ਜਾਂ ਸਿਰਫ ਸਿੱਖਿਆ ਦੇ ਨੁਕਤੇ ਨਾਲ ਹੀ ਨਹੀਂ ਪੜ੍ਹਨਾ ਚਾਹੀਦਾ ਸਗੋਂ ਸਾਨੂੰ ਆਪਣੇ ਸਮਾਜ, ਦੇਸ਼ ਅਤੇ ਕੌਮ ਦੀ ਤਰੱਕੀ ਲਈ ਪੜ੍ਹਨਾ ਚਹੀਦਾ ਹੈ। ਜਿੱਥੇ ਇਤਿਹਾਸ ਦਾ ਪੜ੍ਹਨਾ ਬਹੁਤ

# ਧੰਨਵਾਦੀ ਸ਼ਬਦ

ਸਮਾਜ ਸੇਵੀ ਲੋਕ ਦੁਨੀਆਂ ਵਿੱਚ ਇੱਕ ਅਨੂਠੀ ਅਤੇ ਵਿਲੱਖਣ ਸ਼ਖਸੀਅਤ ਹੁੰਦੇ ਹਨ। ਪੰਜਾਬ ਦੇ ਜਿਲਾ ਮੋਗਾ ਵਿੱਚੋਂ ਜੇ ਵਿਭਿੰਨ ਰੂਪ ਦੇ ਪ੍ਰਮਾਣਿਕ ਸਮਾਜ ਸੇਵੀਆਂ ਦੀ ਜੇ ਗੱਲ ਕਰੀਏ ਤਾਂ ਸ. ਕਰਮਜੀਤ ਸਿੰਘ ਧਾਲੀਵਾਲ ਪਿੰਡ ਸੈਦੋਕੇ (ਮੋਗਾ) ਦਾ ਨਾਮ ਪੁੰਨਿਆਂ ਦੀ ਰਾਤ ਦੇ ਚੰਦਰਮਾਂ ਵਾਂਗ ਅਣ-ਗਿਣਤ ਸਿਤਾਰਿਆਂ ਵਿੱਚੋਂ ਇੱਕ ਨਵੇਕਲੀ ਜਿਹੀ ਦਿੱਖ ਵਾਲਾ ਅਨਮੋਲ ਰੋਸ਼ਨੀ ਵੰਡਦਾ ਨਜ਼ਰ ਗੋਚਰੇ ਆਉਂਦਾ ਹੈ। ਇਸ ਕਰਮਜੀਤ ਸਿੰਘ ਨੂੰ ਜੇ "ਸਮਾਜ ਸੇਵੀ ਸੰਸਥਾ" ਕਹਿ ਲਿਆ ਜਾਵੇ ਤਾਂ ਕੋਈ ਅਤਿਕਥਨੀ ਨਹੀਂ ਹੋਵੇਗੀ। ਇਸ ਇਤਿਹਾਸ ਦੇ ਛਪਣ ਵਿੱਚ ਵੀ ਇਹਨਾ ਦਾ ਮਹਾਨ ਯੋਗਦਾਨ ਹੈ।

ਇਸ ਸਮਾਜ ਸੇਵੀ ਦਾ ਜਨਮ 12 ਜੁਲਾਈ 1967 ਨੂੰ ਪਿਤਾ ਗੁਰਦਿਆਲ ਸਿੰਘ ਦੇ ਘਰ ਮਾਤਾ ਦਲੀਪ ਕੌਰ ਦੀ ਸੁਭਾਗੀ ਕੁੱਖੋਂ ਹੋਇਆ। ਸਕੂਲੀ ਪੜਾਈ ਪ੍ਰਾਪਤ ਕਰਕੇ ਇਹਨਾਂ ਨੇ ਭੂਗੋਲਿਕ ਤਬਦੀਲੀ ਅਪਨਾਈ ਤੇ 1986-87 ਤੱਕ ਜਰਮਨ ਵਿੱਚ ਰਹਿ ਕੇ ਸਖਤ ਮਿਹਲਤ ਕੀਤੀ। ਮਨ ਵਿੱਚ ਅੱਗੇ ਵੱਧਣ ਦੀ ਤਜਵੀਜ ਨੇ ਇਹਨਾਂ ਨੂੰ ਯੂ. ਐਸ. ਏ. ਪਹੁੰਚਾ ਦਿੱਤਾ ਜਿੱਥੇ ਇਹਨਾਂ ਦੀ ਸਖਤ ਮਿਹਨਤ ਇੱਕ ਨਿਵੇਕਲਾ ਰੰਗ ਲਿਆਈ। ਅੱਜ ਇਹ ਅਮਰੀਕਾ ਵਿੱਚ ਪਟਰੋਲ ਪੰਪ, ਸਟੋਰ ਆਦਿ ਦਾ ਬਿਜਨੈਸ ਕਰਦੇ ਹਨ। ਅਮਰੀਕਾ ਜਿਹੇ ਮਸ਼ੀਨੀ ਦੇਸ਼ ਵਿੱਚ ਰਹਿੰਦੇ ਹੋਏ ਵੀ ਆਪ ਦਾ ਆਪਣੇ ਪੰਜਾਬੀ ਭਾਈਚਾਰੇ ਨਾਲ ਅੰਤਾ ਦਾ ਮੋਹ ਹੈ। ਅਮਰੀਕਾ ਦੇ ਗਵਰਨਰ ਤੱਕ ਵੀ ਪਹੁੰਚ ਕਰਕੇ ਇਹ ਪੰਜਾਬੀਆਂ ਦੀਆਂ ਮੁਸ਼ਕਲਾਂ ਦਾ ਹੱਲ ਕਰਵਾਉਂਦੇ ਹਨ। ਜਦ ਵੀ ਮਾਤ ਭੂਮੀ ਦਾ ਮੋਹ ਉਛਾਲੇ ਮਾਰਦਾ ਹੈ ਤਾਂ ਇਹ ਲੋਕ ਸੇਵਾ ਦਾ ਮਸੀਹਾ ਆਪਣੇ ਦੇਸ਼ ਆ ਕੇ ਲੋਕ ਸੇਵਾ ਨੂੰ ਸਮਰਪਤ ਹੋ ਜਾਂਦਾ ਹੈ। ਇਹਨਾਂ ਦੇ ਸਵੈਸੇਵੀ ਕਾਰਜ ਗਰੀਬ ਲੜਕੀਆਂ ਦੀਆਂ ਸ਼ਾਦੀਆਂ ਕਰਨੀਆਂ , ਧਰਮਸ਼ਾਲਾ, ਗੁਰਦੁਆਰੇ ਅਤੇ ਪਿੰਡ ਭਲਾਈ ਦੇ ਕਾਰਜਾਂ ਵਿੱਚ ਮਾਇਆ ਦੀ ਭਰਪੂਰ ਸੇਵਾ ਕਰਨੀ। ਇਸ ਤਰ੍ਹਾਂ ਹੀ ਪਿੰਡ ਪੱਧਰ ਤੇ ਜਾਂ ਬਾਹਰ ਅੱਖਾਂ ਦੇ ਕੈਂਪ ਲਗਵਾਉਣੇ, ਸਕੂਲਾਂ ਵਿੱਚ ਬੱਚਿਆਂ ਦੀ ਸਹਾਇਤਾ, ਡਿਸਪੈਂਸਰੀ ਅਤੇ ਟੈਲੀਫੋਨ ਅਕਸਚੇਂਜ ਆਦਿ ਵਿੱਚ ਇਹਨਾਂ ਦੀ ਅਤੀ ਸਲਾਉਣਯੋਗ ਸੇਵਾ ਹੈ। ਸਮਾਜ ਸੇਵਾ ਦੇ ਨਾਲ-ਨਾਲ ਇਹਨਾਂ ਦਾ ਧਾਰਮਿਕ ਪੱਖ ਵੀ ਅਤੀ ਬਲਵਾਨ ਹੈ। ਇਹਨਾ ਨੇ ਇਤਿਹਾਸਿਕ ਗੁਰਦੁਆਰਾ ਪਾਕਾ ਸਾਹਿਬ, ਬਾਬਾ ਗੰਗਾ ਰਾਮ ਦਾ ਡੇਰਾ ਅਤੇ ਸੰਤ ਹਰਦੇਵ ਮੁਨੀ ਜੀ ਪਿੰਡ ਵਾਂਦਰ ਆਦਿ ਧਾਰਮਿਕ ਥਾਵਾਂ ਤੇ ਸੇਵਾ ਕਰਕੇ ਮਹਾਂ ਪੁਰਸ਼ਾਂ ਤੋਂ ਅਸ਼ੀਰਵਾਦ ਪ੍ਰਾਪਤ ਕੀਤੇ। ਤਹਸੀਲ ਕੰਪਲੈਕਸ ਨਿਹਾਲੇਵਾਲਾ ਅਤੇ ਲਾਇੰਨਜ਼ ਕਲੱਬ ਦੇ ਦਫਤਰ ਦੀ ਉਸਾਰੀ ਵਿੱਚ ਵੀ ਇਹਨਾਂ ਦਾ ਮਹਾਨ ਯੋਗਦਾਨ ਹੈ। ਇਸੇ ਤ੍ਰਾਂ ਹੀ ਸਿੰਝਾਂ ਟੂਰਨਾਮੈਂਟਾਂ, ਸਭਿਆਚਾਰਕ ਪ੍ਰੋਗ੍ਰਾਮਾਂ ਵਿੱਚ ਵੀ ਮੋਹਰੀ ਹੋਕੇ ਸੇਵਾ ਕਰਨੀ ਇਹਨਾਂ ਦਾ ਸ਼ੌਕ ਹੈ। ਮਾਤਾ ਚਿੰਤਪੁਰਨੀ ਧਰਮਸ਼ਾਲਾ ਦੀ ਸੇਵਾ,ਤੇ ਨਿਹਾਲੇ ਵਾਲਾ ਵਿੱਖੇ ਵਿਸ਼ਾਲ ਭਗਵਤੀ ਜਾਗਰਨ ਕਰਾਉਣਾ ਅਤੇ ਗੁਰੂ ਸਾਹਿਬਾਂ ਦੀ ਯਾਦ ਨੂੰ ਸਮਰਪਿਤ 300 ਸਾਲਾ ਵਿੱਚ ਇਹਨਾਂ ਦੀ ਭਰਭੂਰ ਸੇਵਾ ਇਹਨਾਂ ਦੇ ਸੱਚਾ ਤੇ ਸੁੱਚਾ ਸਿੱਖ ਹੋਣ ਦੀ ਇੱਕ ਵੱਖਰੀ ਹੀ ਪਹਿਚਾਣ ਹੈ। ਲੋਕ ਸੇਵਾ ਇਹਨਾਂ ਨੂੰ ਵਿਰਸੇ ਵਿਚੋਂ ਹੀ ਮਿਲੀ ਹੋਈ ਹੈ। ਇਹਨਾਂ ਦੇ ਵੱਡੇ ਭਰਾਤਾ ਸ. ਗੁਰਤੇਜ ਸਿੰਘ (ਬੀਗੱੜ) , ਜਿੱਥੇ ਭਲਵਾਨੀ ਦੇ ਖੇਤਰ ਵਿੱਚ ਮਸ਼ਹੂਰ ਸਨ, ਉੱਥੇ ਉਨਾਂ ਨੇ ਹੈਵੀ ਵੇਟ ਦੇ ਮੁਕਾਬਲਿਆਂ ਵਿੱਚ ਗੋਲਡ ਮੈਡਲ ਪ੍ਰਾਪਤ ਕਰਕੇ ਅੰਤਰਰਾਸ਼ਟਰੀ ਪੱਧਰ ਤੇ ਜਿੱਥੇ ਆਪਣਾ ਨਾਮ ਮਸ਼ਹੂਰ ਕੀਤਾ ਨਾਲ ਹੀ ਨਾਲ ਪੰਜਾਬ ਦਾ ਨਾਮ ਵੀ ਰੌਸ਼ਣ ਕੀਤਾ। ਇਸ ਮਹਾਨ ਸ਼ਖਸੀਅਤ ਨੇ ਭਲਵਾਨੀ ਦੇ ਨਾਲ-ਨਾਲ ਕਬੱਡੀ ਵਿੱਚ ਵੀ ਚੰਗੀ ਧਾਂਕ ਜਮਾਈ ਸੀ। ਅਮਰੀਕਾ ਜਿਹੇ ਸ਼ਾਨੋ ਸ਼ੌਕਤ ਵਾਲੇ ਮੁਲਕ ਵਿੱਚ ਰਹਿੰਦਿਆਂ ਉਸ ਨੇ ਆਪਣੀ ਮਾਤਭੂਮੀ ਦਾ ਮੋਹ ਨਹੀਂ ਤਿਆਗਿਆ ਸੀ। ਉਹਨਾਂ ਨੇ ਸਖਤ ਮਿਹਨਤ ਦੇ ਨਾਲ-ਨਾਲ ਸ਼ੌਕ ਵੀ ਪੂਰੇ ਕੀਤੇ ਤੇ ਸਮਾਜ ਸੇਵਾ ਤੇ ਲੋਕ ਸੇਵਾ ਦੇ ਕਾਰਜਾਂ ਨੂੰ ਵੀ ਅੱਗੇ ਹੋ ਕੇ ਕੀਤਾ।

22 ਅਗਸਤ 1998 ਨੂੰ ਵਾਪਰੀ ਘਟਨਾ ਦੀ ਜਦ ਯਾਦ ਆਉਂਦੀ ਹੈ ਤਾਂ ਅੱਖਾਂ ਵਿੱਚੋਂ ਹੰਝੂਆਂ ਦੀ ਝੜੀ ਲੱਗ ਜਾਂਦੀ ਹੈ। ਇਸ ਦਿਨ ਇਸ ਮਹਾਨ ਸਪੂਤ ਨੂੰ ਸਮਾਜ ਵਿਰੋਧੀ ਅੰਸਰਾਂ ਨੇ ਗੁਰਦੁਆਰਾ ਫਲੋਰਿਡਾ (ਅਮਰੀਕਾ) ਦੇ ਬਾਹਰ ਗੋਲਿਆਂ ਮਾਰ ਕੇ ਮਾਰ ਦਿਤਾ ਸੀ। ਪ੍ਰਵਾਸੀ ਭਾਰਤੀ ਵੀਰ ਬੀਗੜ ਬੇਸ਼ਕ ਸਰੀਰਕ ਤੌਰ ਤੇ ਸਾਡੇ ਕੋਲ ਨਹੀਂ ਪਰ ਉਹਨਾਂ ਦੇ ਦਰਸਾਏ ਲੋਕ ਸੇਵਾ ਦੇ ਕਾਰਜਾਂ ਨੂੰ ਮੰਜਲੇ ਮਕਸੂਦ ਤੱਕ ਲਿਜਾਣ ਲਈ ਉਹਨਾਂ ਦੇ ਭਰਾਤਾ ਸ. ਕਰਮਜੀਤ ਸਿੰਘ ਧਾਲੀਵਾਲ ਯੂ. ਐਸ. ਏ. ਦਿਨ ਰਾਤ ਇਕ ਕਰ ਰਹੇ ਹਨ। ਸ. ਕਰਮਜੀਤ ਸਿੰਘ ਆਪਣੀਆਂ ਪਤਨੀਆਂ ਗੁਰਜੀਤ ਕੌਰ ਅਤੇ ਕਮਲਜੀਤ ਕੌਰ, ਪੁੱਤਰ ਗੁਰਪਿਆਰ ਸਿੰਘ, ਮਨਪ੍ਰੀਤ ਸਿੰਘ, ਗੁਰਬੇਜ ਸਿੰਘ ਅਤੇ ਪੁਤਰੀਆਂ ਕੁਲਵਿੰਦਰ ਕੌਰ, ਸੁਖਜੀਤ ਕੌਰ ਨਾਲ ਅਮਰੀਕਾ ਵਿੱਚ ਸੈਟਲ ਹੈ। ਖੁਦਾ ਕਰੇ ਕਰਮਜੀਤ ਸਿੰਘ ਧਾਲੀਵਾਲ ਜਿਹੇ ਪ੍ਰਵਾਸੀ ਵੀਰਾਂ ਦਾ ਪਿਆਰ ਸਾਨੂੰ ਹਮੇਸ਼ਾਂ ਹਮੇਸ਼ਾਂ ਲਈ ਪ੍ਰਾਪਤ ਹੁੰਦਾ ਰਹੇ।

ਲੇਖਕ

## ਅਧਿਆਇ ਚੌਥਾ – ਮੋਗੇ ਇਲਾਕੇ ਵਿੱਚ ਵਸਦੇ ਭਾਈਵਾਲ ਘਰਾਣੇ

ਪਿਤਾ ਸਲੇਮੇ ਨੇ ਇਹ ਹੱਕ ਅਮਰੇ ਨੂੰ ਦੇ ਦਿੱਤਾ ਸੀ । ਕਿਉਂਕਿ ਜਦੋਂ ਤੋਂ ਹੀ ਅਮਰੇ ਨੇ ਸੁਰਤ ਸੰਭਾਲੀ ਸੀ ਇਹ ਹਰ ਮੁਸ਼ਕਲ ਸਮੇਂ ਪਿਤਾ ਦੇ ਨਾਲ ਰਿਹਾ ਸੀ । ਇੱਕ ਵਾਰ ਗਿੱਲਾਂ ਅਤੇ ਬੈਰਾੜਾਂ ਦੀ ਚਰਾਂਦ ਪਿੱਛੇ ਲੜਾਈ ਹੋਈ ਸੀ ਜਿਸ ਵਿੱਚ ਸਲੇਮੇ ਚੌਧਰੀ ਨਾਲ ਇਹ ਅਮਰਾ ਬੈਰਾੜਾਂ ਦੇ ਖਿਲਾਫ ਖ਼ੂਬ ਲੜਿਆ ਸੀ। ਇਸਨੇ ਬੈਰਾੜ ਮਾਲ ਚਾਰੂਆਂ ਨੂੰ ਖ਼ੂਬ ਭਜਾਇਆ ਤੇ ਕੁੱਟਿਆ ਸੀ ਅਤੇ ਉਹਨਾਂ ਦਾ ਕੁਝ ਮਾਲ ਵੀ ਹੱਕ ਲਿਆਇਆ ਸੀ । ਪਿਤਾ ਇਸ ਦੀ ਬਹਾਦਰੀ 'ਤੇ ਪੂਰਾ ਮਾਣ ਕਰਦਾ ਸੀ । ਪਿਤਾ ਨੂੰ ਵਿਸ਼ਵਾਸ ਸੀ ਕਿ ਇਹ ਅਮਰਾ ਕਿਸੇ ਸਮੇਂ ਵੀ ਵਿਰੋਧੀਆਂ ਤੋਂ ਮਾਰ ਨਹੀਂ ਖਾਊਗਾ ਅਤੇ ਸਾਡੀ ਚੌਧਰ ਨੂੰ ਦਾਗ ਨਹੀਂ ਲੱਗਣ ਦੇਵੇਗਾ। ਇਸ ਕਰਕੇ ਪਿਤਾ ਨੇ ਇਸਨੂੰ ਚੌਧਰ ਦੀ ਦਸਤਾਰ ਦਿੱਤੀ ਸੀ ।

ਅਮਰੇ ਨੂੰ ਚੌਧਰ ਦੀ ਦਸਤਾਰ ਮਿਲਣ ਸਮੇਂ ਅਮਰੇ ਚੌਧਰੀ ਦੇ ਦੋ ਪੁੱਤਰ ਸਨ 'ਮੋਗਾ ਅਤੇ ਜੋਗਾ' । ਪਿਆਰਾ ਅਮਰੇ ਨਾਲ ਈਰਖਾ ਰੱਖਣ ਲੱਗ ਪਿਆ । ਘਰ ਵਿੱਚ ਹਰ ਸਮੇਂ ਕਲੇਸ਼ ਰਹਿੰਦਾ ਸੀ । ਮੋਗਾ ਬਹੁਤ ਅਣਖੀ ਅਤੇ ਗੈਰਤ ਵਾਲਾ ਸੀ । ਉਸ ਦੀ ਕਿਸੇ ਗੱਲੋਂ ਪਿਆਰੇ ਦੀ ਘਰ ਵਾਲੀ ਨਾਲ ਲੜਾਈ ਹੋ ਗਈ । ਮੋਗਾ ਘਰੋਂ ਨਿੱਕਲ ਗਿਆ । ਸਿੱਧਾਂ ਪੁਰਖਾਂ ਨਾਲ ਰਲ ਕੇ ਉਹਨਾਂ ਦੇ ਡੇਰਿਆਂ ਵਿੱਚ ਰਹਿਣ ਲੱਗ ਪਿਆ । ਸਾਰਾ ਪਰਿਵਾਰ ਚਾਚੇ ਤਾਏ ਇਸਦੀ ਭਾਲ ਵਿੱਚ ਨਿੱਕਲ ਗਏ । ਕੁਝ ਸਮੇਂ ਦੀ ਭਾਲ ਮਗਰੋਂ ਮੋਗਾ ਇੱਕ ਸਾਧੂ ਦੀ ਕੁਟੀਆ ਵਿੱਚੋਂ ਮਿਲਿਆ । ਮੋਗੇ ਦੇ ਚਾਚਿਆਂ ਨੇ ਬਹੁਤ ਮਿੰਨਤਾਂ ਕੀਤੀਆਂ ਪਰ ਮੋਗਾ ਨਾਂ ਮੰਨਿਆ । ਇਹਨਾਂ ਭਾਲੂਆਂ ਨੇ ਸਿੱਧ ਮਹਾਤਮਾ ਨੂੰ ਕਿਹਾ ਕਿ ਸਿੱਧ ਪੁਰਖ ਜੀ ਤੁਸੀਂ ਹੀ ਇਸਨੂੰ ਕਹੋ ਕਿ ਪਿੰਡ ਚਲਾ ਜਾਵੇ । ਮਾਤਾ ਪਿਤਾ ਬਹੁਤ ਗ਼ਮਗੀਨ ਹਨ । ਜਦ ਸਿੱਧ ਮਹਾਤਮਾ ਨੇ ਮੋਗੇ ਨੂੰ ਕਿਹਾ ਭਾਈ ਤੁਹਾਡੇ ਸਾਕ-ਸਬੰਧੀ, ਚਾਚੇ-ਤਾਏ ਆਏ ਹਨ ਤੂੰ ਆਪਣੇ ਪਿੰਡ ਚਲਿਆ ਜਾਹ । ਤਾਂ ਮੋਗੇ ਨੇ ਕਿਹਾ ਸਿੱਧ ਪੁਰਸ਼ ਜੀ ਮੇਰੇ ਮਾਤਾ ਪਿਤਾ ਆਪ ਹੀ ਹੋ ਅਤੇ ਮੇਰਾ ਪਿੰਡ ਵੀ ਇਹ ਹੈ । ਬਸ ਮੈਂ ਤਾਂ ਇੱਥੇ ਹੀ ਰਹਿਣਾ ਹੈ । ਮੈਂ ਇੱਥੋਂ ਹੋਰ ਕਿੱਧਰੇ ਵੀ ਨਹੀਂ ਜਾਊਂਗਾ ।

ਸਿੱਧ ਪੁਰਸ਼ਾਂ ਦੇ ਕਹਿਣ 'ਤੇ ਵੀ ਮੋਗਾ ਆਪਣੀ ਜਿਦ 'ਤੇ ਰਿਹਾ । ਬੱਸ ਇੱਕ ਹੀ ਰਟ ਲਾਈ ਜਾਵੇ – ਮੇਰਾ ਤਾਂ ਇਹ ਹੀ ਪਿੰਡ ਘਰ ਹੈ । ਪਰਿਵਾਰ ਰਿਸ਼ਤੇਦਾਰਾਂ ਨੇ ਸੰਤਾਂ ਸਿੱਧਾਂ ਨੂੰ ਬਹੁਤ ਬੇਨਤੀਆਂ ਕੀਤੀਆਂ ਪਰ ਸੰਤਾਂ ਅਤੇ ਪਰਿਵਾਰ ਦਾ ਮੋਗੇ ਉੱਪਰ ਕੋਈ ਅਸਰ ਨਾ ਹੋਇਆ । ਆਖ਼ਰ ਸੰਤਾਂ ਨੇ ਕਿਹਾ ਭਾਈ ਇੱਕੋ ਹੀ ਰਸਤਾ ਹੈ ਤੁਸੀਂ ਇੱਥੇ ਹੀ ਪਿੰਡ ਬੰਨ੍ਹ ਲਵੋ । ਨਾਲੇ ਮੋਗੇ ਦਾ ਪਿੰਡ ਬੱਝ ਜਾਊਗਾ ਅਤੇ ਨਾਲੇ ਤੁਸੀਂ ਆਬਾਦ ਹੋ ਜਾਓਗੇ ।

ਸਾਰਾ ਪਰਿਵਾਰ ਸੰਤਾਂ ਸਿੱਧਾਂ ਦੇ ਬਚਨਾਂ ਨੂੰ ਟਾਲ ਨਾ ਸਕਿਆ । ਆਖ਼ਰ ਇਸ ਗਿੱਲ ਪਰਿਵਾਰ ਨੇ ਫੈਸਲਾ ਕੀਤਾ ਕਿ ਨਾਲੇ ਇੱਥੇ ਉੱਚੀ ਜਗ੍ਹਾ ਹੈ, ਇੱਥੇ ਪਿੰਡ ਬੰਨ੍ਹ ਲਿਆ

ਹੈ ਮੈਨੂੰ ਅੱਜ ਹੀ ਦੱਸ ਦਿਓ, ਚੌਧਰ ਤੁਹਾਡੀ ਪੱਕੀ ।

ਬਾਰਾ ਸਰਾਂ ਮੁਗਲੀਆ ਦਰਬਾਰ ਵਿੱਚ ਕੋਈ ਉੱਚੇ ਅਹੁਦੇ ਵਾਲਾ ਅਧਿਕਾਰੀ ਸੀ । ਜਿਸ ਨੇ ਆਪਣੀ ਧੀ ਦਾ ਡੋਲਾ ਤੋਰਨ ਮਗਰੋਂ ਹੀ ਰਾਜਸੀ ਅਤੇ ਪਰਵਾਰਿਕ ਪ੍ਰਭਾਵ ਕਾਰਨ ਮੋਗੇ ਨੂੰ ਇਸ ਖਿੱਤੇ ਦੀ ਚੌਧਰ ਦੁਆ ਦਿੱਤੀ ਸੀ । ਚੌਧਰ ਦੇ ਪਟੇ 'ਤੇ ਲਿਖਵਾ ਦਿੱਤਾ ਸੀ - ਇਸ ਚੌਧਰ ਅਧੀਨ ਬਿਆਲੀ ਪਿੰਡ ਜੇ ਆਬਾਦ ਹੋਏ ਹਨ ਤਾਂ ਮਾਲਕੀ ਮੋਗੇ ਗਿੱਲ ਦੀ ਹੋਵੇਗੀ । ਜੇਕਰ ਇਸ ਚੌਧਰ ਦੇ ਖਿੱਤੇ ਵਿੱਚ ਪੂਰੇ ਬਿਆਲੀ ਪਿੰਡ ਆਬਾਦ ਨਹੀਂ ਹਨ ਤਾਂ ਹੋਰ ਪਿੰਡ ਆਬਾਦ ਕਰਕੇ ਉਹਨਾਂ ਦੀ ਚੌਧਰ ਪ੍ਰਾਪਤ ਕੀਤੀ ਜਾ ਸਕਦੀ ਹੈ । ਪਟਾ ਪ੍ਰਾਪਤ ਕਰਕੇ ਮੋਗਾ ਪਿਤਾ ਦੇ ਹੁੰਦਿਆਂ ਹੀ ਵੱਖਰੇ ਖਿੱਤੇ ਦਾ ਚੌਧਰੀ ਬਣਿਆ ਸੀ ।

ਮੋਗੇ ਦੇ ਬਤਾਲੀਆ ਹੋਣ ਬਾਰੇ ਕਈ ਹੋਰ ਵੀ ਤੱਥ ਹਨ, ਜੋ ਸਾਨੂੰ ਮਿਥਿਹਾਸਿਕ ਲੀਹਾਂ ਵੱਲ ਤੋਰਦੇ ਹਨ । ਉਹਨਾਂ ਸਮਿਆਂ ਵਿੱਚ ਉਹਨਾਂ ਅਨਪੜ੍ਹ ਲੋਕਾਂ ਨੂੰ ਸੱਚੇ ਵੀ ਲਗਦੇ ਹੋਣਗੇ ਪਰ ਅੱਜ ਦੇ ਵਿਗਿਆਨਿਕ ਯੁੱਗ ਵਿੱਚ ਇਹ ਤੱਥ-ਤਰਕ ਦੀ ਕਸੌਟੀ 'ਤੇ ਪੂਰੇ ਨਹੀਂ ਉੱਤਰਦੇ । ਜਿਵੇਂ ਕਿ ਮੋਗੇ ਦੇ ਬਤਾਲੀਏ ਹੋਣ ਬਾਰੇ ਲਿਖਿਆ ਮਿਲਦਾ ਹੈ ਕਿ ਮੋਗਾ ਸਿੱਧਾਂ ਦਾ ਉਪਾਸਕ ਸੀ । ਮੋਗੇ ਨੇ ਸਿੱਧ ਪੀਰ ਦੀ ਸੇਵਾ ਕੀਤੀ ਅਤੇ ਉਸਨੇ ਖ਼ੁਸ਼ ਹੋ ਕੇ ਮੋਗੇ ਨੂੰ ਵਰ ਦਿੱਤਾ ਕਿ ਤੇਰੇ ਬਿਆਲੀ ਪਿੰਡ ਬੱਝਣਗੇ ।

ਜਿੰਨਾਂ ਚਿਰ ਬਾਰੇ ਸਰਾਂ ਦੀ ਮੁਗਲ ਦਰਬਾਰ ਵਿੱਚ ਪੂਰੀ ਚੜ੍ਹਤ ਰਹੀ, ਉਸਨੇ ਆਪਣੀ ਚੌਣੀ ਧੀ ਦੀ ਖ਼ਾਤਰ ਗਿੱਲਾਂ ਦੀ ਪੂਰੀ ਮਦਦ ਕੀਤੀ । ਇਹਨਾਂ ਦੀ ਚੌਧਰ ਨੂੰ ਦੂਰ-ਦੂਰ ਤੱਕ ਫੈਲਾਇਆ ਅਤੇ ਰੱਖਿਆ ਵੀ ਕੀਤੀ ।

ਮੋਗਾ ਗਿੱਲ ਜਦੋਂ ਦਾ ਚੌਧਰੀ ਬਣਿਆ ਸੀ ਉਸਨੇ ਆਪਣੇ ਸਹੁਰੇ ਬਾਰੇ ਸਰਾਂ ਰਾਹੀਂ ਮੁਗਲੀਆ ਹਕੂਮਤ ਵਿੱਚ ਚੰਗਾ ਰਸੂਖ਼ ਬਣਾ ਲਿਆ ਸੀ । ਐਚ.ਜੀ. ਰੋਜ਼ ਵੀ ਇਸ ਤਰ੍ਹਾਂ ਲਿਖਦਾ ਹੈ ਕਿ ਮੋਗੇ ਗਿੱਲ ਨੇ ਬਾਰੇ ਸਰਾਂ ਦੀ ਰਹਿਨੁਮਾਈ ਨਾਲ ਮੁਗਲੀਆ ਹਕੂਮਤ ਵਿੱਚ ਵੀ ਬਹੁਤ ਤਰੱਕੀ ਕੀਤੀ ਸੀ । ਅਨੁਸ਼ਾਸਨ ਪੱਖੋਂ ਇਹ ਇਲਾਕਾ ਮੁਗਲੀਆ ਹਕੂਮਤ ਦੇ ਅਧੀਨ ਸੀ ਪਰ ਇਸ ਖਿੱਤੇ ਦਾ ਸਾਰਾ ਮਾਲੀਆ ਮੋਗੇ ਗਿੱਲ ਕੋਲ ਹੀ ਜਮ੍ਹਾਂ ਹੁੰਦਾ ਸੀ । ਮੁਗਲੀਆ ਸਰਕਾਰ ਦੇ ਸ਼ਾਹੀ ਅਫਸਰ ਇਸ ਕੋਲ ਆਉਂਦੇ ਸਨ ਅਤੇ ਇਹ ਮਾਲੀਆ ਅੱਗੇ ਜਮ੍ਹਾਂ ਹੋ ਜਾਂਦਾ ਸੀ । ਕੁਝ ਚਿਰ ਹੀ ਇਸ ਤਰ੍ਹਾਂ ਰਿਹਾ, ਫਿਰ ਬਾਰੇ ਸਰਾਂ ਨੇ ਮੁਗਲੀਆ ਹਕੂਮਤ ਤੋਂ ਇਸ ਮੋਗੇ ਗਿੱਲ ਨੂੰ ਚੌਧਰ ਦਾ ਪੱਕਾ ਪਟਾ ਲਿਖਵਾ ਦਿੱਤਾ ਅਤੇ ਮਾਲੀਆ ਮੁਗਲ ਹਕੂਮਤ ਤੋਂ ਮਾਫ ਕਰਵਾ ਦਿੱਤਾ ਸੀ । ਇਸ ਮਾਫ਼ੀ ਨਾਲ ਮੋਗੇ ਦੀ ਹਾਲਤ ਹੋਰ ਵੀ ਚੰਗੀ ਹੋ ਗਈ ।

ਕੁਝ ਸਮੇਂ ਬਾਦ ਬਾਰੇ ਸਰਾਂ ਦੀ ਅਚਾਨਕ ਮੌਤ ਹੋ ਗਈ । ਇਸ ਦੁੱਖਦਾਇਕ

ਸੰਘੇ ਜਦ ਪੰਦਰ੍ਹਵੀਂ ਸਦੀ ਦੇ ਅੰਤ ਵਿੱਚ ਪੰਜਾਬ ਖੇਤਰ ਵਿੱਚ ਆਏ ਤਾਂ ਮਾਲਵਾ ਖੇਤਰ 'ਚ ਸਿੱਧ ਪੁਰਸ਼ਾਂ ਦਾ ਬੜਾ ਜ਼ੋਰ ਪ੍ਰਭਾਵ ਸੀ। ਇਹਨਾਂ ਸੰਘਿਆਂ ਨੇ ਸਿੱਧ ਪੁਰਸ਼ਾਂ ਦਾ ਆਸਰਾ ਆਸ਼ੀਰਵਾਦ ਲੈ ਕੇ ਆਪਣਾ ਵਸੇਬਾ ਸ਼ੁਰੂ ਕਰਨਾ ਚਾਹਿਆ। ਬਾਬਾ ਲਛਮਣ ਸਿੱਧ ਦੀ ਔਲਾਦ ਵੀ ਸੰਘਿਆਂ ਨਾਲ ਹੀ ਸੀ। ਬਾਬਾ ਲਛਮਣ ਸਿੱਧ ਨੇ ਇਹਨਾਂ ਉੱਜੜੇ ਹੋਏ ਮੱਲ੍ਹੀਆਂ ਅਤੇ ਸੰਘਿਆਂ ਲਈ ਅਸ਼ਟਾਂਗ ਕੋਟ ਨਾਮ ਦਾ ਪਿੰਡ ਆਬਾਦ ਕਰ ਕੇ ਦਿੱਤਾ। ਸੁਰੱਖਿਆ ਲਈ ਇਸ ਦੇ ਚਾਰ ਚੁਫੇਰੇ ਕੱਚੀ ਕੰਧ ਬਣਾ ਦਿੱਤੀ ਸੀ। ਗਿੱਲ ਮੋਗੇ ਦੇ ਆਸਪਾਸ ਆਪਣਾ ਅਧਿਕਾਰ ਸਮਝਦੇ ਸਨ। ਇਸ ਲਈ ਇਸ ਅਸ਼ਟਾਂਗ ਕੋਟ ਦਾ ਵਸਣਾ ਇਹਨਾਂ ਨੂੰ ਚੰਗਾ ਨਾ ਲੱਗਿਆ। ਸੰਘਿਆਂ ਮੱਲ੍ਹੀਆਂ ਨੂੰ ਇੱਥੋਂ ਉਜਾੜਨ ਲਈ ਗਿੱਲਾਂ ਨੇ ਪੂਰਾ ਜ਼ੋਰ ਲਾ ਦਿੱਤਾ। ਨਿੱਤ ਦੀਆਂ ਲੜਾਈਆਂ ਭਿੜਾਈਆਂ ਤੋਂ ਤੰਗ ਆ ਕੇ ਸੰਘੇ ਇੱਥੋਂ ਵੀ ਫਿਰ ਉੱਜੜ ਗਏ। ਇਸ ਇਲਾਕੇ ਦਾ ਇੱਕ 'ਮਹਿਰ' ਸੀ ਜਿਸਨੇ ਇਹਨਾਂ ਸੰਘਿਆਂ ਨੂੰ ਉਜਾੜਨ ਵਿੱਚ ਪੂਰਾ ਜ਼ੋਰ ਲਾਇਆ ਸੀ। ਇੱਥੋਂ ਉਜੜਨ ਵਾਲਿਆਂ ਵਿੱਚ ਛੇਵੇਂ ਪਾਤਸ਼ਾਹ ਦਾ ਸਾਂਢੂ ਸਾਂਈ ਦਾਸ ਵੀ ਸੀ। ਇੱਥੋਂ ਉੱਠਣ ਲੱਗਿਆਂ ਇਹਨਾਂ ਸੰਘਿਆਂ ਨੇ ਇਸ ਮਹਿਰ ਨੂੰ ਸਰਾਪ ਵੀ ਦਿੱਤਾ ਸੀ ਕਿ ਨੰਬਰਦਾਰਾ ਤੂੰ ਲਾਲਚ ਵੱਸ ਹੋ ਕੇ ਆਪਣੀ ਔਲਾਦ ਲਈ ਸਾਨੂੰ ਇੱਥੋਂ ਉਜਾੜਿਆ ਹੈ। ਤੇਰਾ ਵੀ ਅੱਗੇ ਵਾਧਾ ਨਹੀਂ ਹੋਵੇਗਾ।

ਇੱਕ ਹੋਰ ਦੰਦ ਕਥਾ ਅਨੁਸਾਰ ਇਹ ਮਹਿਰ ਇਹਨਾਂ ਨੂੰ ਨਿੱਤ ਦਿਹਾੜੇ ਆ ਕੇ ਮਾਰਨ ਉਜਾੜਨ ਦੀਆਂ ਧਮਕੀਆਂ ਦਿੰਦਾ ਰਹਿੰਦਾ ਸੀ। ਸੰਘਿਆਂ ਨੇ ਇੱਥੋਂ ਜਾਣ ਲੱਗਿਆਂ ਨੇ ਇਸ ਮਹਿਰ ਨੂੰ ਸਰਾਪ ਵੀ ਦਿੱਤਾ ਸੀ ਅਤੇ ਇੱਕ ਉਲਾਂਭਾ ਵੀ ਦਿੱਤਾ ਕਿ ਨੰਬਰਦਾਰਾ ਤੂੰ ਤਾਂ ਸਾਨੂੰ ਇੱਥੋਂ ਕੱਢਣ ਲਈ ਸਾਡੇ ਨਾਲ ਚਾਮਚੜਿੱਕ ਵਾਂਗ ਹੀ ਚਿੰਬੜਿਆ ਰਿਹਾ। ਸੰਘਿਆਂ ਦੇ ਸਰਾਪ ਤੋਂ ਘਬਰਾਇਆ ਮਹਿਰ ਇਹਨਾਂ ਨੂੰ ਕਹਿਣ ਲੱਗਾ ਕਿ ਇਹ ਦਿੱਤਾ ਹੋਇਆ ਸਰਾਪ ਕਿਵੇਂ ਉੱਤਰੇਗਾ ਤਾਂ ਸੰਘਿਆਂ ਨੇ ਕਿਹਾ ਕਿ ਤੂੰ ਇਸ ਪਿੰਡ ਦਾ ਨਾਂਅ ਬਦਲ ਕੇ ਆਪਣੀ 'ਆਦਤ' 'ਤੇ ਰੱਖ ਲੈ। ਤਾਂ ਇਸ ਮਹਿਰ ਨੇ ਪੁੱਛਿਆ ਕਿ ਮੇਰੀ ਆਦਤ ਕੀ ਹੈ ਮੈਨੂੰ ਤਾਂ ਪਤਾ ਨਹੀਂ ਤਾਂ ਸੰਘਿਆਂ ਨੇ ਕਿਹਾ ਕਿ ਤੂੰ ਚਾਮਚੜਿੱਕ ਵਰਗਾ ਹੈ। ਜਿਸ ਨੂੰ ਚਿੰਬੜ ਜਾਵੇਂ ਛੇਤੀ ਮਗਰੋਂ ਨਹੀਂ ਲਹਿੰਦਾ। ਇਸ ਪਿੰਡ ਦਾ ਨਾਂਅ ਚਾਮਚੜਿੱਕ ਰੱਖ ਲਵੀਂ ਤੇ ਤੇਰਾ ਭਲਾ ਹੋ ਜਾਊਗਾ। ਹੌਲੀ ਹੌਲੀ ਸਮੇਂ ਦੇ ਬਦਲਾਅ ਨਾਲ ਇਹ ਮੂਹਰਲਾ ਚਾਮ ਸ਼ਬਦ ਕੱਟਿਆ ਗਿਆ ਅਤੇ ਇੱਕਲਾ ਚੜਿੱਕ ਹੀ ਰਹਿ ਗਿਆ।

ਸੰਘੇ ਇੱਥੋਂ ਉੱਜੜ ਕੇ ਪੱਛਮ ਵੱਲ ਚਲੇ ਗਏ। ਇੱਧਰ ਗੁੱਜਰ ਲੋਕਾਂ ਦਾ ਵਾਹਰਾ ਪਹਿਰਾ ਸੀ। ਗੁੱਜਰਾਂ ਨੇ ਇੱਧਰ ਵੀ ਇਹਨਾਂ ਨੂੰ ਟਿਕਣ ਨਾ ਦਿੱਤਾ। ਇਸ ਇਲਾਕੇ ਦਾ ਸਖੀਰਾ ਗੁੱਜਰ ਮਾਲਕ ਸੀ ਜਿਸ ਦੇ ਤਿੰਨ ਲੜਕੀਆਂ ਹੀ ਸਨ। 1852–53 ਦੇ ਰਿਕਾਰਡ



ਅਨੁਸਾਰ, ਸਖੀਰੇ ਗੁੱਜਰ ਦੀ ਡਰੋਲੀ ਲੜਕੀ ਇਸ ਖਿੱਤੇ ਦੀ ਮਾਲਕ ਸੀ। ਇਹ ਨਾਚ ਕਰਨ ਦਾ ਧੰਦਾ ਕਰਦੀ ਸੀ। ਮੁਸਲਮਾਨ ਬਾਦਸ਼ਾਹਾਂ ਦੇ ਦਰਬਾਰਾਂ ਵਿੱਚ ਇਹ ਡਰੋਲੀ ਮੁਜਰੇ ਕਰਿਆ ਕਰਦੀ ਸੀ। ਇਸ ਦੇ ਮੁਜਰਿਆਂ ਤੋਂ ਖ਼ੁਸ਼ ਹੋ ਕੇ ਮੁਸਲਮਾਨ ਬਾਦਸ਼ਾਹ ਨੇ ਸਖੀਰੇ ਗੁੱਜਰ ਦੀ ਇਸ ਖਿੱਤੇ ਦੀ ਜਗੀਰ ਇਸ ਡਰੋਲੀ ਦੇ ਨਾਂਅ ਕਰ ਦਿੱਤੀ ਸੀ। ਇਸ ਡਰੋਲੀ ਦੀਆਂ ਹੋਰ ਵੀ ਤਿੰਨ ਭੈਣਾਂ ਸਨ – ਮੁੱਦਕੀ, ਮਹੇਸਰੀ ਅਤੇ ਸੋਸਣ।

ਜਦ ਇਹ ਸੰਘੇ ਇੱਧਰ ਆ ਕੇ ਕਾਬਜ ਹੋਣ ਲੱਗੇ ਤਾਂ ਡਰੋਲੀ ਨੇ ਇਹਨਾਂ ਨੂੰ ਆਪਣੇ ਖਿੱਤੇ ਵਿੱਚ ਆਉਣ ਤੋਂ ਰੋਕ ਦਿੱਤਾ। ਅਖ਼ੀਰ ਵਿੱਚ ਇਹਨਾ ਸੰਘਿਆਂ ਨੇ ਡਰੋਲੀ ਨਾਲ ਸਮਝੌਤਾ ਕਰ ਲਿਆ ਕਿ ਅਸੀਂ ਤੇਰੇ ਖਿੱਤੇ ਵਿੱਚ ਮਾਲਕ ਨਹੀਂ ਮਰੂਸੀ ਬਣ ਕੇ ਰਹਾਂਗੇ। ਜਦ ਇਹਨਾਂ ਸੰਘਿਆਂ ਨੇ ਇਸ ਖੇਤਰ ਵਿੱਚ ਪਿੰਡ ਵਸਾਉਣ ਲਈ ਬੇਨਤੀ ਕੀਤੀ ਤਾਂ ਉਸ ਡਰੋਲੀ ਨੇ ਕਿਹਾਂ ਕਿ ਪਿੰਡ ਵਸਾਓ ਪਰ ਨਾਮ ਮੇਰਾ ਹੀ ਚੱਲੂਗਾ। ਨੱਥੂ, ਉਸਾਹ, ਸਦੇਵ ਨੇ ਇਹ ਪਿੰਡ ਡਰੋਲੀ ਨਾਂਅ ਤੇ ਬੰਨ੍ਹਿਆ। ਡਰੋਲੀ ਦੀ ਮੌਤ ਮਗਰੋਂ ਇਹ ਸੰਘੇ ਇਸ ਜਗੀਰ ਦੇ ਮਾਲਕ ਬਣੇ।

ਇਸ ਸੰਘੇ ਖਾਨਦਾਨ ਦਾ ਵਡੇਰਾ ਬਾਬਾ ਲੂਬੜੇ ਹੋਇਆ ਹੈ, ਜਿਸਨੂੰ ਇਹ ਸੰਘੇ ਆਪਣਾ ਜਠੇਰਾ ਮੰਨ ਕੇ ਇਸਦੀ ਪੂਜਾ ਕਰਦੇ ਹਨ। ਇਸ ਡਰੋਲੀ ਪਿੰਡ ਤੋਂ ਉੱਤਰ ਵੱਲ ਤਕਰੀਬਨ ਇੱਕ ਫਰਲਾਂਗ 'ਤੇ ਬਾਬੇ ਲੂਬੜੇ ਦਾ ਭਿਆਣਾ ਹੈ, ਕੋਰੇ ਵਾਲੇ ਦੀ ਸੜਕ ਉਪਰ।

ਇਸ ਬਾਬਾ ਲੂਬੜੇ ਦੇ ਵਾਰਸ ਅਜ਼ਬ ਅਤੇ ਅਜੈਬ ਦੋ ਭਾਈ ਹੋਏ ਹਨ। ਇਹ ਦੋਵੇਂ ਭਰਾ ਤੀਸਰੀ ਪਾਤਸ਼ਾਹੀ ਦੇ ਅਨਿੰਨ ਭਗਤ ਸੇਵਕ ਹੋਏ ਹਨ। ਜਹਾਂਗੀਰ ਦੇ ਰਾਜ ਸਮੇਂ ਛੇਵੇਂ ਪਾਤਸ਼ਾਹ ਪਾਸ ਸੱਤ ਸੌ ਘੋੜੇ ਸਨ ਅਤੇ ਸੱਤ ਸੌ ਹੀ ਘੋੜ ਸਵਾਰ ਸੂਰਮੇ ਬਹਾਦਰ ਸਨ। ਕਲਯਣ ਉਹਨਾਂ ਵਿੱਚੋਂ ਇੱਕ ਸੀ ਜੋ ਸੰਘਾ ਖਾਨਦਾਨ ਦੇ ਅਜੈਬ ਦਾ ਪੋਤਾ ਸੀ।

ਗੁਰੂ ਅਰਜਨ ਪਾਤਸ਼ਾਹ ਦੇ ਦਰੋਂ-ਘਰੋਂ ਵਰੋਸਾਈ ਹੋਈ ਪ੍ਰਸਿੱਧ ਹਸਤੀ, ਪੂਰਨ ਗੁਰਸਿੱਖ ਲਿਖਾਰੀ ਭਾਈ ਗੁਰਦਾਸ ਜੀ ਨੇ (ਭਾਈ ਗੁਰਦਾਸ ਵਾਰ 11ਵੀਂ, ਪਉੜੀ 22ਵੀਂ 'ਤੇ ਅੰਕਿਤ ਕੀਤਾ ਹੈ)

ਅਜਬ ਅਜੈਬ ਸੰਙਿਆਂ
ਉਮਰ ਸਾਹ ਗੁਰਸੇਵ ਕਰੰਦਾ,

ਇਸ ਸੰਘਾ ਖਾਨਦਾਨ ਵਿੱਚੋਂ ਸਾਈਂਦਾਸ ਪੰਜਵੀਂ ਪਾਤਸ਼ਾਹੀ ਦਾ ਅਨਿੰਨ ਭਗਤ ਸੀ ਅਤੇ ਛੇਵੀਂ ਪਾਤਸ਼ਾਹੀ ਦਾ ਸਾਂਢੂ ਵੀ ਸੀ। ਸਾਈਂਦਾਸ ਦੀ ਅਨਿੰਨ ਭਗਤੀ ਅਤੇ ਸਤਗੁਰਾਂ ਨਾਲ ਪ੍ਰੇਮ ਦੇ ਪ੍ਰਥਾਏ ਭਾਈ ਗੁਰਦਾਸ ਜੀ ਨੇ ਲਿਖਿਆ ਹੈ :

ਜਤੀਆ ਸਾਈਦਾਸ, ਸਭ ਕੁਝ ਹੀਰੇ ਲਾਲ ਅਪਾਰਾ
ਪੂਰਾ ਗੁਰੂ ਪੂਰਾ ਵਰਤਾਰਾ।

ਮਾਲਵਾ ਇਤਿਹਾਸ ਭਾਗ ਪਹਿਲਾ, ਸਫਾ 330 ਅਨੁਸਾਰ ਜਦੋਂ ਗੁਰੂ ਅਰਜਨ ਸਾਹਿਬ ਜੀ ਸਰੋਵਰ ਤਿਆਰ ਕਰਵਾ ਰਹੇ ਸਨ ਤਾਂ ਇਹਨਾਂ ਸੰਘੇ ਗੋਤੀ ਦੋਹਾਂ ਭਰਾਵਾਂ ਨੇ ਬਹੁਤ ਸੇਵਾ ਕੀਤੀ ਸੀ। ਜਿਸ ਪਰ ਸਤਗੁਰ ਜੀ ਨੇ ਪ੍ਰਸਨ ਹੋ ਕੇ ਇਹਨਾਂ ਦੋਹਾਂ ਭਾਈਆਂ ਨੂੰ ਡਰੋਲੀ ਘਰਾਣੇ ਦੇ ਮਸੰਦ ਥਾਪ ਦਿੱਤਾ ਸੀ ਅਤੇ ਦਸਤ ਕੰਵਲਾਂ ਨਾਲ ਮੰਜੀ ਥਾਪ (ਬਖ਼ਸ਼) ਕੇ ਜ਼ੀਰੇ, ਧਰਮਕੋਟ, ਘੱਲ ਆਦਿ ਪਿੰਡਾਂ ਦੀ ਸਿੱਖੀ ਬਖ਼ਸ਼ੀ ਸੀ, ਜੋ ਕਈ ਪੀੜ੍ਹੀਆਂ ਤੱਕ ਸਿੱਖਾਂ ਤੋਂ ਕਾਰ ਭੇਟਾ ਲੈ ਕੇ ਇਹ ਗੁਰੂ ਖਜਾਨੇ ਵਿਚ ਜਮਾ ਕਰਾਉਂਦੇ ਰਹੇ।

ਸੰਘੇ ਖਾਨਦਾਨ ਦੀ ਗੁਰੂਕਿਆਂ ਨਾਲ ਅਟੁੱਟ ਸਾਂਝ ਰਹੀ। ਗੁਰੂਕਿਆਂ ਨਾਲ ਨੇੜਤਾ ਕਰਕੇ ਹੀ ਇਹਨਾਂ ਸੰਘਿਆਂ ਨੂੰ ਭਾਈ ਕਾ ਖ਼ਿਤਾਬ ਮਿਲਿਆ ਸੀ। ਸੰਘਿਆਂ ਦੇ ਭਾਈ ਕੇ ਖ਼ਿਤਾਬ ਕਰਕੇ ਹੀ ਇਹਨਾਂ ਦੀ ਵਸਾਈ ਡਰੋਲੀ, ਡਰੋਲੀ ਭਾਈ ਕਰਕੇ ਮਸ਼ਹੂਰ ਹੋਈ।

ਛੇਵੇਂ ਪਾਤਸ਼ਾਹ ਸਮੇਂ ਡਰੋਲੀ ਭਾਈ ਮਾਲਵੇ ਦਾ ਪ੍ਰਚਾਰ ਕੇਂਦਰ ਰਹੀ ਹੈ। ਡਰੋਲੀ ਭਾਈ ਦਾ ਸਾਈਂਦਾਸ ਗੁਰੂ ਸਾਹਿਬ ਦਾ ਸਾਂਢੂ ਸੀ ਅਤੇ ਕਲਿਆਣ ਚੰਦ ਆਦਿ ਮਸੰਦ ਸਨ। ਇਹਨਾਂ ਦੇ ਪਿਆਰ ਨੇ ਗੁਰੂ ਸਾਹਿਬ ਨੂੰ ਡਰੋਲੀ ਨਾਲ ਜੋੜੀ ਰੱਖਿਆ। ਗਿਆਨੀ ਗਿਆਨ ਸਿੰਘ ਪੰਥ ਪ੍ਰਕਾਸ਼ ਪੰਨਾ 41 'ਤੇ ਲਿਖਦੇ ਹਨ :

ਸਾਈਦਾਸ ਗੁਰਭਗਤ ਥਾ ਕਲਿਆਣਾ ਮਸੰਦ।
ਚਹਿਤ ਡਰੋਲੀ ਗੁਰੂ ਕੋ ਲੈ ਜਾਵਨ ਸਾਨੰਦ।

ਮਾਲਵੇ ਵਿੱਚ ਵਿਚਰਣ ਅਤੇ ਸਿੱਖ ਸੰਗਤਾਂ ਨੂੰ ਤਾਰਨ ਲਈ ਗੁਰੂ ਸਾਹਿਬ ਨੇ ਮਾਲਵੇ ਦੀਆਂ ਕਈ ਰਮਤਾਂ ਕੀਤੀਆਂ।

ਕਰੀ ਮਾਲਵੇ ਰਮਤ ਅਪਾਰੇ।
ਅਨਗਨ ਦਾਸ ਖ਼ਾਸ ਨਿਜ ਤਾਰੇ।

ਪ੍ਰਿੰਸੀਪਲ ਸਤਿਬੀਰ ਦੀ ਲਿਖਤ ਅਨੁਸਾਰ ਮਾਲਵੇ ਵਿੱਚ ਵਿਚਰਦੇ ਗੁਰੂ ਸਾਹਿਬ ਜੀ ਸੰਗਤਾਂ ਨੂੰ ਭਗਤੀ ਅਤੇ ਸ਼ਕਤੀ ਵੰਡ ਰਹੇ ਸਨ। ਡਰੋਲੀ ਦੀ ਸੰਗਤ ਨੂੰ ਕਟਾਰ ਅਤੇ ਪੋਥੀ ਬਖ਼ਸ਼ੀ ਅਤੇ ਫਰਮਾਇਆ ਕਿ ਜਿਸ ਸਮੇਂ ਕੋਈ ਧਰਮ ਵਿੱਚ ਵਿਘਨ ਪਾਵੇ ਤਾਂ ਸਿੱਖ ਦਾ ਹੱਥ ਸ਼ਾਸਤਰ ਪਰ ਆਉਣਾ ਜਰੂਰੀ ਹੈ। ਪੋਥੀ ਗਿਆਨ ਹਿੱਤ ਹੈ ਅਤੇ ਕਟਾਰ ਇਸ ਗਿਆਨ ਦਾ ਚਮਤਕਾਰ ਹੈ। ਇਹਨਾਂ ਦੋਹਾਂ ਨੂੰ ਪਾਸ ਰੱਖਣਾ, ਗੁਰੂ ਦੇ ਦਰਸ਼ਨ ਹੋਣਗੇ।

ਸੱਤਵੀਂ ਪਾਤਸ਼ਾਹੀ ਦਾ ਜਨਮ ਸੰਘਿਆਂ ਦੀ ਡਰੋਲੀ ਭਾਈ ਵਿਖੇ ਹੀ ਹੋਇਆ। ਅਤੇ ਮਾਤਾ ਦਮੋਦਰੀ ਦਾ ਪ੍ਰਲੋਕਵਾਸਾ ਵੀ ਇਸੇ ਡਰੋਲੀ ਭਾਈ ਵਿੱਚ ਹੋਇਆ ਸੀ।



ਭਾਈ ਕਲਿਆਣ ਦਾਸ ਦੇ ਦੋ ਪੁੱਤਰ ਸਨ – ਨੰਦ ਚੰਦ ਅਤੇ ਜੈ ਚੰਦ। ਭਾਈ ਨੰਦ ਚੰਦ ਬੜਾ ਬਹਾਦਰ ਸੂਰਬੀਰ ਯੋਧਾ ਸੀ। ਭੰਗਾਣੀ ਦੇ ਯੁੱਧ ਵਿੱਚ ਇਸਨੇ ਬੜੀ ਵੀਰਤਾ ਦਿਖਾਈ ਸੀ। ਭਾਈ ਨੰਦ ਚੰਦ ਗੁਰੂ ਗੋਬਿੰਦ ਸਿੰਘ ਦੀ ਫੌਜ ਦਾ ਸੈਨਾਪਤੀ ਸੀ।

ਬਚਿਤਰ ਨਾਟਕ ਅਧਿਆਇ ਦੂਜਾ ਵਿੱਚ ਗੁਰੂ ਗੋਬਿੰਦ ਸਿੰਘ ਨੇ ਇਸ ਵੀਰ ਬਹਾਦਰ ਸੂਰਮੇ ਦੀ ਵੀਰਤਾ ਦੀ ਵਡਿਆਈ ਇਸ ਤਰ੍ਹਾਂ ਕੀਤੀ ਹੈ :

ਤਹਾਂ ਨੰਦ ਚੰਦਨ ਲਿਯੋ ਕੋਪ ਭਾਰੇ,
ਲਗਾਈ ਬਰਛੀ ਕ੍ਰਿਪਾਨ ਸੰਭਾਰੇ।
ਤੁਟੀ ਤੇਗ ਤ੍ਰਿਖੀ ਕਦੇ ਜਮ ਦੋਢੰ,
ਹਠੀ ਰਾਖਯ ਲੰਜ ਬੰਸੀ ਸਨਢੰ।

ਭਾਈ ਨੰਦ ਦੇ ਸਪੁੱਤਰ ਭਾਈ ਦੇਸਰਾਜ ਦਾ ਨਾਮਕਰਣ ਦਸਵੀਂ ਪਾਤਸ਼ਾਹੀ ਗੁਰੂ ਗੋਬਿੰਦ ਸਿੰਘ ਜੀ ਨੇ ਦੀਨੇ ਕਾਂਗੜ ਵਿਖੇ ਕੀਤਾ ਸੀ। ਭਾਈ ਕਲਿਆਣ ਦੀ ਬੰਸ ਵਿੱਚੋਂ ਭਾਈ ਭੇਰਾ ਸਿੰਘ ਦੇਸ ਰਾਜ ਦਾ ਮਤਬੰਨਾ ਬਣਿਆ ਸੀ। ਇਸ ਬੰਸ ਦੀ ਔਲਾਦ ਨੇ ਹੀ ਇਸ ਡਰੋਲੀ ਦੇ ਆਲੇ-ਦੁਆਲੇ ਦੇ ਪਿੰਡ ਬੰਨ੍ਹੇ ਹਨ। ਜਿੰਨ੍ਹਾਂ ਵਿੱਚੋਂ ਦੋਵੇਂ ਕੋਰੇ ਵਾਲੇ, ਦੋਵੇਂ ਡੇਮਰੂ, ਜੋਗੇ ਵਾਲਾ, ਭਾਈ ਕਾ ਵਾੜਾ ਆਦਿ ਹੋਰ ਵੀ ਕਈ ਪਿੰਡਾਂ ਵਿੱਚ ਇਹ ਵਸਦੇ ਹਨ।

ਉੱਪਰ ਵੀ ਇਹ ਜ਼ਿਕਰ ਹੋ ਚੁੱਕਿਆ ਹੈ ਕਿ ਡਰੋਲੀ ਭਾਈ ਵਿੱਚੋਂ ਹੀ ਮਾਲਵੇ ਵਿੱਚ ਇਹਨਾਂ ਸੰਘਿਆਂ ਦਾ ਵਿਕਾਸ ਹੋਇਆ ਹੈ। ਜਦ ਬਾਬੇ ਕੋਇਰੇ ਦੀ ਸਮਾਧ ਲਾਗੇ ਉਸਦੇ ਉੱਤਰ ਅਧਿਕਾਰੀਆਂ ਨੇ ਆਪਣਾ ਪਿੰਡ ਕੋਰੇ ਵਾਲਾ ਬੱਧਾ ਸੀ ਤਾਂ ਉਦੋਂ ਹੀ ਡੇਮਰੂ ਅਤੇ ਵਾੜਾ ਭਾਈ ਕਾ ਪਿੰਡ ਸੰਘਿਆਂ ਨੇ ਬੱਧੇ ਸਨ।

ਜ਼ਿਲ੍ਹਾ ਫਿਰੋਜ਼ਪੁਰ ਦੇ ਗਜ਼ਟੀਅਰ ਅਨੁਸਾਰ ਇਸ ਡਰੋਲੀ ਭਾਈ ਦੇ ਮਹਾਨ ਰਹਿਬਰ ਬਾਬਾ ਲੂਬੜੇ ਨੇ ਇਸ ਸੰਘੇ ਖਾਨਦਾਨ ਨੂੰ ਮਾਲਵੇ ਵਿਚ ਵਧਾਇਆ। ਇਸ ਮਾਲਵੇ ਤੋਂ ਹੀ ਸੰਘੇ ਲੁਧਿਆਣੇ ਦੇ ਖੇਤਰ ਵਿੱਚ ਅਤੇ ਮਾਝੇ ਦੁਆਬੇ ਦੇ ਖੇਤਰ ਵਿੱਚ ਆਬਾਦ ਹੋਏ। ਇੱਕ ਸਮਾਂ ਸੀ ਜਦ ਉੱਚਾ ਪਿੰਡ ਸੰਘੋਲ ਵੀ ਇਹਨਾਂ ਸੰਘਿਆਂ ਦਾ ਗੜ੍ਹ ਮੰਨਿਆ ਜਾਂਦਾ ਸੀ। ਇਹ ਸੰਘੋਲ ਪਿੰਡ ਅਨੇਕਾਂ ਵਾਰੀ ਉਜੜਿਆ ਅਤੇ ਅਨੇਕਾਂ ਵਾਰੀ ਬੱਝਿਆ ਹੈ। ਗੜ੍ਹਸ਼ੰਕਰ ਵਿੱਚ ਚੱਕਸੰਘਾ, ਮਾਨਸਾ ਵਿੱਚ ਸੰਘਾ ਪਿੰਡ ਵੀ ਇਹਨਾਂ ਦਾ ਹੀ ਹੈ। ਇਹ ਇੱਕ ਛੋਟਾ ਜਿਹਾ ਗੋਤ ਹੈ, ਪਰ ਕੁਰਬਾਨੀਆਂ ਨੇ ਇਸਦੇ ਕੱਦ ਕਾਠ ਨੂੰ ਬਹੁਤ ਉੱਚਾ ਕਰ ਦਿੱਤਾ ਹੈ। ਇਸ ਕੌਮ ਵਿੱਚੋਂ ਮਹਾਨ ਰਹਿਬਰ ਸੂਰਬੀਰ ਦਾਤੇ, ਦਾਨੀ, ਭਗਤ ਜਨਮੇ ਹਨ, ਜਿਨ੍ਹਾਂ ਨੇ ਆਪਣੇ ਜੀਵਨ ਦੇ ਨਾਲ ਨਾਲ ਹੋਰ ਜੀਵਨ ਵੀ ਸਵਾਰੇ।

ਮਹਾਨ ਖੋਜੀ ਜਿਸਨੇ ਅਲੋਕਾਰ ਵਿਸ਼ਿਆਂ 'ਤੇ ਮਹਾਨ ਖੋਜਾਂ ਕਰਕੇ ਪੁਸਤਕਾਂ

ਲਿਖੀਆਂ ਹਨ. ਸ. ਸ਼ਮਸ਼ੇਰ ਸਿੰਘ ਅਸ਼ੋਕ ਵੀ ਇਸ ਸੰਘਾ ਖਾਨਦਾਨ ਨਾਲ ਸਬੰਧਿਤ ਹਨ । ਮੇਜਰ ਦਰਬਾਰਾ ਸਿੰਘ ਨੇ ਇਹਨਾਂ ਸੰਘਿਆਂ ਦੇ ਪਿਛੋਕੜ ਨੂੰ ਖੋਜ ਕੇ ਇੱਕ ਪੁਸਤਕ ਹਿਸਟਰੀ ਸੰਘਿਆਂ ਦੀ ਲਿਖੀ ਹੈ । ਕੈਪਟਨ ਰਣਜੀਤ ਸਿੰਘ ਸੰਘਾ ਆਈ.ਐਸ.ਏ ਵੀ ਇਸ ਖਾਨਦਾਨ ਦੇ ਬਹਾਦਰ ਯੋਧੇ ਹਨ । ਇਹਨਾਂ ਸੰਘਿਆਂ ਵਿੱਚੋਂ ਹੀ ਐਡਵੋਕੇਟ ਸੰਤੋਖ ਸਿੰਘ, ਕਾਨੂੰਗੋ ਮੱਘਰ ਸਿੰਘ, ਮੇਜਰ ਦਰਬਾਰਾ ਸਿੰਘ ਵੀ ਇਸੇ ਹੀ ਮੂੰਹੀ ਵਿੱਚੋਂ ਸਨ ।

ਇੱਥੋਂ ਦੇ ਹੀ ਭਾਈ ਇੰਦਰ ਸਿੰਘ ਸੰਘਾ ਹੋਏ ਹਨ । ਜਿੰਨ੍ਹਾਂ ਨੇ ਜੈਤੋ ਦੇ ਮੋਰਚੇ ਅਤੇ ਹੋਰ ਆਜਾਦੀ ਲਹਿਰਾਂ ਵਿੱਚ ਹਿੱਸਾ ਲਿਆ ਸੀ । ਮਾਲਵਾ ਟਰਾਂਸਪੋਰਟ ਜਿਹੜੀ ਪੰਜਾਬ ਵਿੱਚ ਤੀਜੇ ਨੰਬਰ 'ਤੇ ਹੈ ਵੀ ਇਸ ਖਾਨਦਾਨ ਦੀ ਹੈ । ਹਰਪਾਲ ਜੀਤ ਪਾਲੀ 'ਮੋਗਾ ਮਰੀਚਕਾ' ਦਾ ਸੰਪਾਦਕ, ਜਿੰਨ੍ਹਾਂ ਦੀ ਪੁਸਤਕ ਦੀ ਸਤਲੁਜ ਦੇ ਲੋਕਾਂ ਲਈ, ਭਾਈ ਵੀਰ ਸਿੰਘ ਪੁਰਸਕਾਰ ਮਿਲਿਆ ਸੀ, ਕਲਕਾਂ, ਸਾਹਿਤ ਸਮਾਲੋਚਨਾ, ਧਤੂਰੇ ਦੇ ਫੁੱਲ, ਹਾਸ਼ਮ ਰਚਨਾਵਲੀ ਆਦਿ ਹੋਰ ਅਨੇਕਾਂ ਪੁਸਤਕਾਂ ਦਾ ਰਚੇਤਾ ਵੀ ਡਰੋਲੀ ਭਾਈ ਦਾ ਵਸਨੀਕ ਸੀ ।

*ਅਸੀਂ ਖੈਰ ਹੁਸਨ ਦੀ ਦੌਲਤ ਲਈ ਮਹਿਰਮ ਦਾ ਦਰ ਖੜਕਾਇਆ ਹੈ,*
*ਪਰ ਦੁੱਖਾਂ ਮਾਰੀ ਜਿੰਦਗੀ ਦਾ ਬਿਰਹੋਂ ਹੀ ਸਾਥ ਨਿਭਾਇਆ ਏ ।*
*ਰੱਬ ਵਰਗੇ ਬੇਦਿਲ ਮਾਹੀ ਨੇ ਹੰਝੂਆਂ ਦੀ ਕਦਰ ਵੀ ਜਾਣੀ ਨਾ ।*
*ਅਸੀਂ ਦਿਲ ਦਿੱਤਾ, ਉਸ ਗ਼ਮ ਦਿੱਤੇ, ਚੰਗਾ ਉਸ ਫਰਜ਼ ਨਿਭਾਇਆ ਏ ।,*
*ਮੈਂ ਬੈਠਾ ਹਾਂ ਮੈਖਾਨੇ ਵਿੱਚ, ਉਹ ਬੈਠਾ ਮੇਰੇ ਦਿਲ ਅੰਦਰ ।*
*ਵਾਹਦ ਨੇ ਐਵੇਂ ਮਸਜਿਦ ਵਿੱਚ ਫੋਕਾ ਹੀ ਰੌਲਾ ਪਾਇਆ ਏ ।*
*ਮੇਰੀ ਕੁੱਲੀ ਦੇ ਕੱਖਾਂ ਨੇ ਸੀਨੇ ਵਿੱਚ ਲਈ ਅੰਗੜਾਈ ਏ,*
*ਓ ਲੋਟੂ ਤੇਰੀ ਮਹਿਫਿਲ ਦਾ ਹੁਣ ਹੋਣਾ ਵੇਖ ਸਫਾਇਆ ਏ ।*
*ਅੱਗ ਜੁਲਮ ਦੀ ਸ਼ਮਾਂ ਪਿਆਰ ਦੀ ਮਾਂ ਜਾਇਆਂ ਤੜਫਾਇਆ ਵੀ,*
*ਹਰਨੇਕ ਇਸ਼ਕ ਦੀ ਅੱਗ ਵਿੱਚੋਂ ਤਾਂ ਹੁਸਨ ਜਲਾਲੀ ਪਾਇਆ ਏ ।*



## ਖਾਨਦਾਨ ਬਾਣੀਆ

ਐਚ.ਏ. ਰੋਜ਼ ਨੇ ਆਪਣੀ ਖੋਜ ਭਰਪੂਰ ਪੁਸਤਕ 'ਦੀ ਟਰਾਈਬਜ਼ ਐਂਡ ਕਾਸਟਸ' ਵਿੱਚ ਇਹਨਾਂ ਨੂੰ ਮਹਾਜਨੀ ਸ਼੍ਰੇਣੀ ਲਿਖਿਆ ਹੈ । ਰੋਜ਼ ਅਨੁਸਾਰ ਇਹਨਾਂ ਦੇ ਸਾਢੇ ਸਤਾਰਾਂ ਗੋਤ ਹਨ । ਸਰਸੇ ਅਤੇ ਹਿਸਾਰ ਦੇ ਵਿਚਕਾਰ ਇਹਨਾਂ ਦੇ ਵਡੇਰੇ ਅਗਰਸੈਨ ਹਿੰਦੂ ਵੰਸ਼ ਦਾ ਟਿਕਾਣਾ ਸੀ । ਮਾਲਵੇ ਦਾ ਲੋਕ ਸਾਹਿਤ ਇੱਕ ਆਲੋਚਨਾਤਮਕ ਅਧਿਐਨ ਦੇ ਸਫਾ 17 'ਤੇਮਹਿੰਦਰ ਸਿੰਘ ਵਿਰਦੀ ਨੇ ਇਹਨਾਂ ਨੂੰ ਚੰਦਰਗੁਪਤ ਦੀ ਔਲਾਦ ਲਿਖਿਆ ਹੈ । ਇਹ ਕੋਟ ਈਸੇ ਖਾਂ ਅਤੇ ਫਤਿਆਬਾਦ ਤੋਂ ਇੱਧਰ ਆ ਕੇ ਆਬਾਦ ਹੋਏ ਹਨ ।

ਇਤਿਹਾਸ ਜੱਟ ਕੌਮਾਂ ਅਤੇ ਜੀਰਾ ਨਗਰ ਇੱਕ ਖੋਜ ਭਰਪੂਰ ਗਰੰਥ ਹੈ । ਹਰਦੀਪ ਸਿੰਘ, ਸ਼ੇਰਗਿੱਲ ਆਪਣੀ ਖੋਜ ਅਨੁਸਾਰ ਈਸੇਖਾਂ ਦੇ ਬਾਣੀਆਂ ਬਾਰੇ ਲਿਖਦੇ ਹਨ ਕਿ ਈਸੇ ਖਾਂ ਆ ਕੇ ਆਬਾਦ ਹੋਣ ਵਾਲੇ ਇਹਂ ਲੋਕ ਹਰਿਆਣਾ ਦੇ ਇਲਾਕੇ ਕਰਨਾਲ ਦੇ ਪਿੰਡ ਮਹਿਮ ਵਿੱਚੋਂ ਆਏ ਸਨ । ਇੱਥੋਂ ਇਹ ਹੋਰ ਇਲਾਕਿਆਂ ਵਿੱਚ ਵੀ ਆਬਾਦ ਹੋਏ । ਇਹਨਾਂ ਬਾਣੀਆਂ ਵਿੱਚੋਂ ਸੁਨਾਮ ਦੇ ਬਾਣੀਏ ਦੀਵਾਨ ਨਾਨੂ ਮੱਲ ਜੀ ਰਿਆਸਤ ਪਟਿਆਲਾ ਦੇ ਮਸ਼ਹੂਰ ਅਹਿਲਕਾਰ ਹੋ ਚੁੱਕੇ ਹਨ । ਇਹਨਾਂ ਨੇ ਰਿਆਸਤ ਪਟਿਆਲਾ ਨੂੰ ਤਰੱਕੀ 'ਤੇ ਲਿਜਾਣ ਲਈ ਬੜੀਆਂ ਮਸ਼ਹੂਰ ਮਾਅਰਕੇ ਵਾਲੀਆਂ ਲੜਾਈਆਂ ਲੜੀਆਂ ਸਨ । ਜਦ 1783 ਵਿੱਚ ਬੜਾ ਭਿਆਨਕ ਅਕਾਲ ਪੈ ਗਿਆ ਸੀ ਤਾਂ ਰਿਆਸਤ ਪਟਿਆਲਾ ਵਿੱਚ ਬੜੀ ਬਦਅਮਨੀ ਫੈਲ ਗਈ ਸੀ । ਚਾਰ ਚੁਫੇਰੇ ਲੁਟੇਰੇ ਉੱਠ ਖਲੋਤੇ ਸਨ । ਲੋਕ ਬਾਗੀ ਬਣ ਰਹੇ ਸਨ । ਰਿਆਸਤ ਪਟਿਆਲਾ ਦੇ ਹਾਲਾਤਾਂ ਨੂੰ ਕੰਟਰੋਲ ਕਰਨ ਲਈ ਅਤੇ ਅਮਨ-ਅਮਾਨ ਬਹਾਲ ਰੱਖਣ ਲਈ ਦੀਵਾਨ ਨਾਨੂ ਮੱਲ ਨੇ ਮਾਅਰਕੇ ਦੀ ਸੋਚ ਲਾਗੂ ਕੀਤੀ ਸੀ । ਇਸਨੇ ਜਿੰਨੇ ਵੀ ਧਾੜਵੀ ਡਾਕੂ ਪਕੜੇ ਸਨ, ਸਭਨਾਂ ਦੇ ਹੱਥ ਪੈਰ ਕਟਵਾ ਕੇ ਉਹਨਾਂ ਨੂੰ ਚੌਰਸਤਿਆਂ ਵਿੱਚ ਸਿਟਵਾ ਦਿੱਤਾ ਸੀ । ਲੋਕਾਂ ਨੂੰ ਭੈਅਭੀਤ ਕਰਕੇ ਅਮਨ ਬਹਾਲ ਕਰ ਲਿਆ ਸੀ । ਇਹ ਹਵਾਲਾ ਤਵਾਰੀਖ਼ ਰਾਜ ਖਾਲਸਾ ਸਫਾ 161 ਅਨੁਸਾਰ ਹੈ ।

ਇਹ ਬਾਣਏ ਲੋਕ ਵਣਜ ਵਪਾਰ ਦੇ ਕਿੱਤੇ ਵਿੱਚ ਮਾਹਿਰ, ਸਿਆਣੇ, ਹੁਸ਼ਿਆਰ ਸਮਝੇ ਜਾਂਦੇ ਹਨ । ਇਹ ਪੇਂਡੂ ਕਿਸਾਨੀ ਨੂੰ ਛਿਮਾਹੀ ਹਿਸਾਬ 'ਤੇ ਸੌਦਾ ਜਾਂ ਪੈਸਾ ਦਿੰਦੇ ਹਨ ਅਤੇ ਮਗਰੋਂ ਫਸਲਾਂ ਆਈਆਂ ਤੋਂ ਸਮੇਤ ਸੂਦ ਵਸੂਲ ਕਰ ਲੈਂਦੇ ਹਨ । ਇਹਨਾਂ ਲੋਕਾਂ ਦਾ ਜ਼ਿਆਦਾ ਦਾਰੋਮਦਾਰ ਵਪਾਰ ਦੇ ਸਿਰ 'ਤੇ ਹੀ ਹੈ । ਪਰ ਇਹ ਲੋਕ ਦੇਸ਼ ਦੇ ਹੋਰ ਮਾਮਲਿਆਂ ਵਿੱਚ ਵੀ ਦਿਲਚਸਪੀ ਨਾਲ ਹਿੱਸਾ ਲੈਂਦੇ ਹਨ ।ਇਸ ਬਾਣੀਆ ਕੌਮ ਵਿੱਚੋਂ ਹੀ ਮਹਾਤਮਾ ਗਾਂਧੀ ਇੱਕ ਮਹਾਨ ਲੀਡਰ ਹੋਏ ਹਨ । ਲਾਲਾ ਲਾਜਪਤਰਾਏ ਵੀ ਇਸ ਬਾਣੀਆ ਕੌਮ ਵਿੱਚੋਂ ਹੀ ਸਨ । ਜਿੰਨ੍ਹਾਂ ਨੇ ਦੇਸ਼ ਦੀ ਆਜਾਦੀ ਲਈ ਜੇਲ੍ਹਾਂ ਤਸ਼ੱਦਦ ਝੱਲੇ, ਜਲਾਵਤਨੀਆਂ ਕੱਟੀਆਂ

ਅਤੇ ਆਖ਼ਰ ਦੇਸ਼ ਲਈ ਲੜੀ ਜਾ ਰਹੀ ਆਜ਼ਾਦੀ ਦੀ ਜੰਗ ਵਿੱਚ ਜੇ.ਪੀ. ਸੌਂਡਰਸ, ਸਹਾਇਕ ਸੁਪਰਡੈਂਟ ਪੁਲਿਸ ਦੇ ਹੱਥੋਂ ਡਾਂਗਾਂ ਦੀ ਮਾਰ ਨਾ ਸਹਾਰਦੇ ਹੋਏ ਸ਼ਹੀਦ ਹੋ ਗਏ।

ਇਸ ਖਾਨਦਾਨ ਦੇ ਬਹੁਤ ਹੀ ਪੁਲੀਟੀਕਲ ਲੀਡਰ ਹਨ। ਇਹਨਾਂ ਲੀਡਰਾਂ ਵਿੱਚੋਂ ਸ੍ਰੀ ਬ੍ਰਿਸ਼ਭਾਨ ਕਾਂਗਰਸ ਦੇ ਮਸ਼ਹੂਰ ਲੀਡਰ ਸਨ। ਇਹਨਾਂ ਨੇ ਪੈਪਸੂ ਸਮੇਂ ਮਨਿਸਟਰੀ ਕੀਤੀ। ਲਾਲਾ ਸੰਤ ਰਾਮ ਵਕੀਲ ਰਿਆਸਤ ਨਾਭਾ ਦੇ ਪਰਜਾ ਮੰਡਲ ਦੇ ਮੋਢੀ ਕਾਂਗਰਸੀ ਲੀਡਰ ਸਨ। ਸੇਠ ਰਾਮ ਨਾਥ ਜੈਤੋ ਵੀ ਪੈਪਸੂ ਦੇ ਮਨਿਸਟਰ ਸਨ। ਸ੍ਰੀ ਦੇਸ ਰਾਜ ਮਾਨਸਾ ਵੀ ਪੈਪਸੂ ਦੇ ਮਨਿਸਟਰ ਸਨ। ਸ੍ਰੀ ਹਰਬੰਸ ਲਾਲ ਬਠਿੰਡਾ ਵੀ ਪੈਪਸੂ ਦੇ ਪ੍ਰਦੇਸ਼ ਕਾਂਗਰਸ ਦੇ ਪ੍ਰਧਾਨ ਸਨ। ਇਸ ਤਰ੍ਹਾਂ ਹੀ ਤਾਰਾ ਚੰਦ ਗੁਪਤਾ ਪਟਿਆਲੇ ਦੇ ਮਸ਼ਹੂਰ ਜਰਨਲਿਸਟ ਸਨ।

19ਵੀਂ ਸਦੀ ਦੇ ਵਿੱਚ ਇਹ ਬਾਣੀਏ ਸ਼ਹਿਰਾਂ ਵੱਲ ਨੂੰ ਵਧੇ। ਜਿਸ ਸ਼ਹਿਰੀ ਖੇਤਰ ਵਿੱਚ ਮੰਡੀਆਂ ਸਨ, ਉਹਨਾਂ ਸ਼ਹਿਰਾਂ ਵਿੱਚ ਇਹਨਾਂ ਨੇ ਆਪਣੇ ਵਪਾਰ ਦਾ ਧੰਦਾ ਚਲਾਇਆ ਅਤੇ ਪੇਂਡੂ ਲੋਕ ਸ਼ਹਿਰਾਂ ਵਿੱਚ ਇਹਨਾਂ ਕੋਲ ਆਉਣ ਲੱਗ ਪਏ। ਇਹਨਾਂ ਨੇ ਸ਼ਹਿਰਾਂ ਵਿੱਚ ਵਣਜ ਨੂੰ ਮੁੱਖ ਰੱਖ ਕੇ ਵਿਦਿਅਕ ਸੰਸਥਾਵਾਂ ਚਲਾਈਆਂ ਜੋ ਸ਼ੁਰੂ ਸ਼ੁਰੂ ਵਿੱਚ ਚਾਨਣ ਮੀਨਾਰ ਵੀ ਬਣੀਆਂ ਪਰ ਸਾਹਿਤ ਜਿਹੀ ਅਲੂਣੀ ਸਿੱਲ ਚੱਟਣ ਲਈ ਇਹ ਲੋਕ ਘੱਟ ਹੀ ਅੱਗੇ ਆਏ ਹਨ। ਵਣਜ ਹੀ ਇਹਨਾਂ ਦਾ ਮਾਈ ਬਾਪ ਹੈ।

*ਪੱਛੋਂ ਦੀਏ ਪੌਣੇਂ ਤੂੰ ਤੂਫਾਨ ਬਣ ਜਾ।*
*[illegible]ਆਂ ਦੀ ਮੌਤ ਦਾ ਐਲਾਨ ਬਣ ਜਾ।*
*ਮਹਿਲਾਂ ਦੀਆਂ ਜੜ੍ਹਾਂ ਵਿੱਚ ਲਟ ਲਟ ਮੱਚ।*
*ਛੱਡ ਹੁਣ ਦੋਸਤੀ ਸ਼ੈਤਾਨ ਬਣ ਜਾ।*
*ਤੀਲਾ ਤੀਲਾ ਕਰਕੇ ਉਡਾ ਦੇ ਮਹਿਲਾਂ ਨੂੰ।*
*ਬੇਵਫਾ ਲਈ ਤੂੰ ਹੈਵਾਨ ਬਣ ਜਾ।*
*ਰੁੱਖਾਂ ਦਾ ਵਣਜ ਅਸੀਂ ਪਿੰਡੇ 'ਤੇ ਹੰਢਾਇਆ,*
*ਕਾਮੇ ਲਈ ਥੋੜ੍ਹਾ ਅਹਿਸਾਨ ਬਣ ਜਾ।*



## ਖਾਨਦਾਨ – ਅਰੋੜਾ

ਐਚ. ਏ. ਰੋਜ਼ ਅਨੁਸਾਰ ਇਹ ਅਰੋੜਾ ਲੋਕ ਝਨਾ ਦੇ ਪਰਲੇ ਖੇਤਰ ਵਿੱਚ ਵਾਹੀਕਾਰ ਸਨ। ਖੇਤੀਬਾੜੀ ਇਹਨਾਂ ਦਾ ਮੁੱਖ ਧੰਦਾ ਸੀ। ਲਹਿੰਦੇ ਵਿੱਚ ਇਹ ਵਣਜ ਵਪਾਰ ਵਿੱਚ ਮਾਹਿਰ ਹਨ। ਇਹ ਕੱਪੜਾ ਵੇਚਣ, ਕੱਪੜਾ ਬੁਨਣ, ਪਿੱਤਲ ਦੇ ਭਾਂਡੇ ਘੜਨ/ਵੇਚਣ ਵਿੱਚ ਪੂਰੇ ਹੁਸ਼ਿਆਰ ਮੰਨੇ ਗਏ ਹਨ। ਹਿੰਦੂ ਮਿਥਿਹਾਸ ਅਨੁਸਾਰ ਜਿਨ੍ਹਾਂ ਖੱਤਰੀਆਂ ਨੇ ਪਰਸਰਾਮ ਤੋਂ ਡਰ ਕੇ ਆਪਣੀ ਜਾਤ ਲਕੋਈ ਸੀ, ਉਹ ਬਾਦ ਵਿੱਚ ਅਰੋੜੇ ਅਖਵਾਏ।

ਪੰਜਾਬ ਦਾ ਇਤਿਹਾਸ ਜਿਲਦ ਤੀਜੀਫੌਜਾ ਸਿੰਘ ਸਫਾ 68 ਅਨੁਸਾਰ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਅਰੋੜਾ ਰਾਜਿਆਂ ਨੇ ਪੁਸ਼ਕਰ ਦੇ ਨੇੜੇ ਤੇੜੇ ਬਾਰ੍ਹਵੀਂ ਸ਼ਤਾਬਦੀ ਦੀ ਦੂਜੀ ਚੌਥਾਈ ਦੇ ਅਖ਼ੀਰ ਵਿੱਚ ਇਹਨਾਂ ਨੇ ਤੁਰਕਾਂ ਨੂੰ ਹਰਾਇਆ ਸੀ।

ਲਹਿੰਦੇ ਵਿੱਚ ਇਹਨਾਂ ਨੂੰ ਕਿਰਾੜ ਵੀ ਕਹਿੰਦੇ ਹਨ। ਇਹ ਅਨੇਕਾਂ ਗੋਤਾ ਵਿੱਚ ਪਿੰਡਾਂ ਸ਼ਹਿਰਾਂ ਵਿਚ ਵਸਦੇ ਹਨ ਜਿਵੇਂ ਸਖੀਜਾ, ਮੂੰਗਾ, ਗਾਂਧੀ, ਚਾਵਲਾ, ਨਰੂਲਾ, ਕਟਾਰੀਆ, ਕਲਰਾ, ਬਜਾਜ, ਸਜਦੇ, ਕੁਮਹਾਰ। ਨਾਗਪਾਲ, ਗਰੋਵਰ, ਨਾਰੰਗ, ਟੱਕਰ, ਢੀਂਗਰਾ, ਸਿਕਰੀ ਅਤੇ ਮੁਗਲਾਨੀ ਆਦਿ।

ਇਹ ਅਰੋੜੇ ਸਾਰੇ ਹੀ ਪੰਜਾਬ ਵਿੱਚ ਫੈਲੇ ਹੋਏ ਹਨ। ਹਰ ਪਿੰਡ ਸ਼ਹਿਰ ਵਿੱਚ ਇਹ ਆਬਾਦ ਹਨ ਪਰ ਟਾਵੇਂ- ਟਾਵੇਂ। ਇਹਨਾ ਦੀ ਆਪਣੀ ਕੋਈ ਬਸਤੀ ਜਾਂ ਪਿੰਡ ਨਹੀਂ ਹੁੰਦੇ। ਪਹਿਲਾਂ ਪਹਿਲ ਇਹ ਪਿੰਡ ਦੀ ਕਿਸੇ ਸਿਆਸਤ ਵਿੱਚ ਹਿੱਸਾ ਨਹੀਂ ਲੈਂਦੇ ਸਨ। ਪਰ ਅੱਜ ਸਮੇਂ ਦੇ ਬਦਲਾਅ ਨਾਲ ਪੇਂਡੂ ਸਿਆਸਤਾਂ ਵਿੱਚ ਪੂਰੇ ਸਰਗਰਮ ਹਨ। ਕਈ ਪਿੰਡਾਂ ਵਿੱਚ ਤਾਂ ਇਹ ਪੇਂਡੂ ਮੁਖੀ ਵੀ ਹਨ।

ਇਹ ਅਰੋੜੇ ਆਮ ਕਰਕੇ ਸ਼ਾਹੂਕਾਰੀ ਕਰਦੇ ਭਾਵ ਵਧੀਆ ਧੰਦੇ ਕਰਦੇ ਹਨ। ਇਹ ਦਲਿਤਾਂ ਜਾਂ ਮਲੀਨ ਜਾਤੀਆਂ ਵਾਲੇ ਕੰਮ ਨਹੀਂ ਕਰਦੇ। ਜੇ ਕੋਈ ਮਜ਼ਬੂਰੀ ਵੱਸ ਕਰਨ ਲੱਗ ਵੀ ਜਾਵੇ ਤਾਂ ਉਸਨੂੰ ਆਪਣੀ ਬਿਰਾਦਰੀ ਵਿੱਚ ਰਿਸ਼ਤੇਦਾਰੀ ਪਾਉਣ ਦੀ ਸਮੱਸਿਆ ਬਣ ਜਾਂਦੀ ਹੈ।

ਮੂਲਰੂਪ ਵਿੱਚ ਇਹ ਪਿੰਡ ਵਸਨੀਕ ਹੀ ਸਨ। ਪਰ 19ਵੀਂ ਸਦੀ ਦੀਆਂ ਲੰਮੀਆਂ ਔੜਾਂ ਨੇ, ਪੇਂਡੂ ਹਾਲਾਤਾਂ ਵਿੱਚ ਕਾਫੀ ਬੇਚੈਨੀ ਪੈਦਾ ਕਰ ਦਿੱਤੀ ਸੀ। ਪੇਂਡੂ ਗਭੱਰੂਟਾਂ ਨੇ ਡਾਕੇ-ਡਕੈਤੀਆਂ ਨੂੰ ਜਨਮ ਦਿੱਤਾ। ਇਹ ਡਾਕੇ ਵੀ ਸ਼ਾਹੂਕਾਰੀ ਘਰਾਂ ਵਿੱਚ ਹੀ ਪੈਂਦੇ ਸਨ। ਇਸ ਦੁੱਖੋਂ ਇਹ ਅਰੋੜੇ ਸ਼ਹਿਰੀਂ ਆ ਗਏ ਸਨ।

## ਖਾਨਦਾਨ ਸੂਦ

ਸਰ ਇਬਟਸਨ ਨੇ ਆਪਣੀ ਖੋਜ ਭਰਪੂਰ ਪੁਸਤਕ ਵਿੱਚ ਲਿਖਿਆ ਹੈ ਕਿ ਪਿੰਡਾਂ ਦੇ ਕਿਸਾਨ ਇਹਨਾਂ ਸੂਦਾਂ ਦੇ ਹੱਥਾਂ ਵਿੱਚ ਨਿੱਕੇ-ਨਿੱਕੇ ਬਾਲਾਂ ਵਾਂਗ ਹਨ। ਇਹਨਾਂ ਦਾ ਵਡੇਰਾ ਰਾਮ ਕ੍ਰਿਸ਼ਨ ਸੂਦ ਸੀ। ਸੁਲਤਾਨਪੁਰ ਵਿੱਚ ਇਹ ਗੜ੍ਹ ਮੰਨੇ ਜਾਂਦੇ ਹਨ। ਇਹਨਾ ਦੇ ਉਪਗੋਤ ਹੋਂਦ ਵਿੱਚ ਨਹੀਂ ਆਏ। ਇਹ ਸਾਰੇ ਹੀ 'ਫੈਂਸੀ' ਗੋਤ ਦੇ ਹਨ। ਇਹਨਾਂ ਦੀਆਂ ਮੂੰਹੀਆਂ ਦਾ ਵਿਕਾਸ ਨਹੀਂ ਹੋਇਆ ਹੈ। ਇਹਨਾਂ ਦੇ ਵਡੇਰੇ ਸ਼ਿਵਾ ਦੇ ਉਪਾਸ਼ਕ ਸਨ। ਇਹ ਆਪਣੇ ਦਾਨ ਦਾ ਹਿੱਸਾ ਸ਼ਿਵਾ ਨੂੰ ਅਰਪਨ ਕਰਦੇ ਸਨ। ਸ਼ਿਵ-ਦਵਾਲੇ ਇਹਨਾਂ ਦੇ ਧਾਰਮਿਕ ਅਸਥਾਨ ਹਨ।

ਸੂਦ ਖਾਨਦਾਨ ਤੋਂ ਸਹਿਜੇ ਹੀ ਅਨੁਮਾਨ ਲਾਇਆ ਜਾ ਸਕਦਾ ਹੈ ਇਹਨਾਂ ਦੇ ਕਾਰੋਬਾਰ ਬਾਰੇ। ਇਹ ਕੌਮ ਵਣਜ ਵਪਾਰ ਵਿੱਚ ਪੂਰੀ ਮੰਨੀ ਪ੍ਰਮੰਨੀ ਹੈ। ਬਹੁਤ ਮੋਟੇ ਬਿਜਨੈਸ ਕਰਦੇ ਹਨ। ਇਹਨਾਂ ਦੀਆਂ ਆੜ੍ਹਤਾਂ ਵਗੈਰਾ ਆਮ ਹਨ। ਸੂਦ ਤੋਂ ਭਾਵ ਵਿਆਜ ਇਹ ਆਪਣਾ ਧਨ ਸਰਮਾਇਆ ਖੇਤੀਬਾੜੀ ਕਰਨ ਵਾਲਿਆਂ ਨੂੰ ਛਿਮਾਹੀ ਵਿਆਜ 'ਤੇ ਦਿੰਦੇ ਹਨ ਅਤੇ ਆਏ ਸੀਜ਼ਨ ਸਮੇਤ ਵਿਆਜ ਫਸਲ ਲੈ ਲੈਂਦੇ ਹਨ। ਇਹਨਾਂ ਸੂਦਾਂ ਵਿੱਚ ਆਪਣੇ ਕਾਰੋਬਾਰੀ ਧੰਦੇ ਵਿੱਚ ਐਨੀ ਕੱਟੜਤਾ ਹੈ ਕਿ ਆਪਣੇ ਛਿਮਾਹੀ ਹਿਸਾਬ ਕਿਤਾਬ ਸਮੇਂ ਇਹ ਮੂਲ ਦੀ ਰਕਮ ਭਲਾਂ ਅੱਗੇ ਲੈਣੀ ਕਰ ਲੈਣ ਪਰ ਵਿਆਜ ਇਹ ਪਹਿਲਾਂ ਲੈਂਦੇ ਹਨ।, ਇਹਨਾਂ ਨੂੰ ਸੂਦ 'ਤੇ ਪਲਣ ਵਾਲੀ ਕੌਮ ਕਿਹਾ ਜਾਂਦਾ ਹੈ। ਅੱਜ ਇਹ ਆਪਣਾ ਸਰਮਾਇਆ ਜ਼ਿਆਦਾਤਰ ਆਪਣੇ ਸ਼ਾਹੀ ਬਿਜਨੈਸਾਂ ਵਿੱਚ ਹੀ ਲਾਉਂਦੇ ਹਨ।

ਮੋਗੇ ਵਿੱਚ ਵਸਦੇ ਸੂਦ, ਮੂਲ ਪੇਂਡੂ ਹੀ ਹਨ। ਇਹ ਪਿੰਡ ਸਲ੍ਹੀਣਾ, ਨਾਹਲ ਖੋਟੇ, ਸੁਲਤਾਨਪੁਰ ਆਦਿ ਥਾਵਾਂ ਤੋਂ ਇਥੇ ਆ ਕੇ ਵਸੇ ਹੋਏ ਹਨ। ਅੱਜ ਇਹ ਸੂਦ ਮੋਗੇ ਵਿੱਚ ਵਪਾਰਕ ਸੰਸਥਾਵਾਂ, ਵਿਦਿਅਕ ਸੰਸਥਾਵਾਂ ਅਤੇ ਮੋਟੀਆਂ ਜਾਇਦਾਦਾਂ ਅਤੇ ਵਿਕਸਤ ਕਾਰੋਬਾਰਾਂ ਦੇ ਮੋਢੀ ਹਨ।

ਇੱਕ ਸਮਾਂ ਸੀ ਜਦ ਇਹਨਾਂ ਸੂਦਾਂ ਦਾ ਵਡੇਰਾ ਰਾਮਕ੍ਰਿਸ਼ਨ ਸੂਦ ਸੁਲਤਾਨਪੁਰ ਤੋਂ ਇੱਥੇ ਆਇਆ ਸੀ। ਆਉਣ ਸਾਰ ਇਸਨੇ ਸੋਢੀਆਂ ਦੀ ਮੁਲਾਜ਼ਮਤ ਕੀਤੀ ਸੀ। ਇਹ ਤਕਰੀਬਨ 1800 ਈ: ਦਾ ਸਮਾਂ ਸੀ। ਇਹ ਸੋਢੀਆਂ ਦੀ ਜਗੀਰ ਦਾ ਮੁਖਤਾਰੇ ਆਮ ਬਣਿਆ। ਇਹਨਾਂ ਸੋਢੀਆਂ ਦੀਆਂ ਦੂਰ ਦੇ ਪਿੰਡਾਂ ਵਿੱਚ ਮੋਟੀਆਂ ਜਗੀਰਾਂ ਸਨ। ਉਹਨਾਂ ਦੀ ਦੇਖ ਰੇਖ ਕਰਨੀ, ਪਿੰਡਾਂ ਵਿੱਚੋਂ ਹਿੱਸਾ ਵਟਾਈ ਆਦਿ ਲੈਣਾ ਹੀ ਕਰਦਾ ਸੀ। ਇਹਨਾਂ ਸੋਢੀਆਂ ਦੀ ਮੁਲਾਜ਼ਮਤ ਨੇ ਹੀ ਇਹਨਾਂ ਨੂੰ ਇਸ ਪੜਾਅ 'ਤੇ ਲਿਆਂਦਾ ਹੈ। ਅੱਜ ਇਹ ਸੂਦ ਮੋਗੇ ਦੇ ਹਰ ਖੇਤਰ ਵਿੱਚ ਅੱਗੇ ਹਨ। ਇਸ ਰਾਮ ਕ੍ਰਿਸ਼ਨ ਦੇ ਚਾਰ ਲੜਕੇ ਸਨ।



ਜਿੰਨ੍ਹਾਂ ਨੇ ਮੋਗੇ ਦੇ ਮਸ਼ਹੂਰ ਡਾ: ਮਥਰਾ ਦਾਸ ਨਾਲ ਮਿਲ ਕੇ ਇਸ ਮੋਗੇ ਵਿੱਚ ਵਿਦਿਅਕ ਸੰਸਥਾਵਾਂ ਦਾ ਵਿਕਾਸ ਕੀਤਾ। ਸ੍ਰੀ ਸਤਪਾਲ ਸੂਦ ਆਪਣੇ ਸਮੇਂ ਪ੍ਰਧਾਨ ਮਾਰਕੀਟ ਕਮੇਟੀ ਅਤੇ ਮਿਊਸੀਪਲ ਕਮੇਟੀ ਆਗੂ ਵੀ ਰਹੇ।

ਇਹਨਾਂ ਸੂਦਾਂ ਵਿੱਚੋਂ ਹੀ ਚੀਫ ਇੰਜਨੀਅਰ ਸਤਪਾਲ ਸੂਦ ਅਤੇ ਅੰਮ੍ਰਿਤਾ ਕੁਮਾਰੀ ਸਿਵਲ ਸਰਜਨ ਪਟਿਆਲਾ ਹੋਏ ਹਨ। ਸ੍ਰੀ ਰੋਡਾ ਮੱਲ ਦੇ ਲੜਕੇ ਗਣਪਤਰਾਏ ਆਨਰੇਰੀ ਮੈਜਿਸਟਰੇਟ ਵੀ ਹੋਏ ਹਨ।

ਸਲ੍ਹੀਣੇ ਵਾਲੇ ਸੂਦਾਂ ਵਿੱਚੋਂ ਸਲਾਮਤ ਰਾਏ, ਮੁਨਸ਼ੀ ਰਾਮ, ਰੂਪ ਲਾਲ ਹੋਏ ਹਨ। ਪ੍ਰੋ: ਸੂਦ ਡੀ.ਐਮ. ਕਾਲਜ ਵਿੱਚ ਹਿੰਦੀ ਵਿਭਾਗ ਦੇ ਮੁਖੀ ਅਤੇ ਨੂਰਮਹਿਲ ਤੋਂ ਸੂਦ ਗਿਆਨ ਮਿੱਤਰ ਅਤੇ ਜਗਦੀਸ਼ ਮਰਫੀ ਰੇਡੀਓ ਵਾਲੇ ਕਰਕੇ ਆਪਣੀ ਪਹਿਚਾਣ ਨਾਲ ਮਸ਼ਹੂਰ ਸਨ

- ਸੁਲਤਾਨ ਪੁਰੀਏ ਸੂਦ ਆਪਣੀ ਜਾਇਦਾਦ ਦਾ ਪੰਜਵਾਂ ਹਿੱਸਾ ਧਾਰਮਿਕ ਮਰਯਾਦਾ ਵਿੱਚ ਲਾਉਂਦੇ ਹਨ। ਇਹ ਸ਼ਿਵ ਉਪਾਸਕ ਹਨ। ਇਹਨਾਂ ਨੇ ਸ਼ਿਵ ਦੁਆਲੇ ਜਿਹੀਆਂ ਧਾਰਮਿਕ ਸੰਸਥਾਵਾਂ ਬਣਾਈਆਂ, ਜੋ ਅੱਜ ਕਲ ਇੱਕ ਟਰਸਟ ਦੇ ਅਧੀਨ ਚੱਲ ਰਹੀਆਂ ਹਨ। ਮੋਗੇ ਨੂੰ ਵਿਕਸਤ ਕਰਨ ਵਿੱਚ ਇਹਨਾਂ ਸੂਦਾਂ ਦਾ ਮਹਾਨ ਯੋਗਦਾਨ ਹੈ।

*ਜਿਹੜੇ ਬੋਹੜ ਹੇਠੋਂ ਮੈਨੂੰ ਰੱਬ ਮਿਲਿਆ।*
*ਉਸ ਬੋਹੜ ਨੂੰ ਲੱਗਦੇ ਗੀਤ ਵੇ ਲੋਕੋ।*
*ਹਰ ਪੱਤਾ ਉਹਦਾ ਇੱਕ ਕਿਤਾਬ,*
*ਜੋ ਦੱਸਦਾ ਤਵਾਰੀਖ਼ ਵੇ ਲੋਕੋ।*
*ਇਸਦੇ ਮੁੱਢ 'ਚੋਂ ਆਉਣ ਆਵਾਜ਼ਾਂ,*
*ਕਰੋ ਇਨਸਾਂ ਨਾਲ ਪ੍ਰੀਤ ਵੇ ਲੋਕੋ।*
*ਗੀਤ ਸੰਗੀਤ ਦੀ ਜਾਤ ਨਾ ਕੋਈ,*
*ਇਸ ਦੀ ਇਹ ਨਸੀਹਤ ਵੇ ਲੋਕੋ।*

## ਖਾਨਦਾਨ ਰਾਮਗੜ੍ਹੀਆ

ਰਾਮਗੜ੍ਹੀਆ ਖਾਨਦਾਨ ਦਾ ਨਾਂਅ ਸ. ਜੱਸਾ ਸਿੰਘ ਦੀਆਂ ਕੁਰਬਾਨੀਆਂ ਵਿੱਚੋਂ ਉਪਜਿਆ ਹੋਇਆ ਹੈ। ਸ. ਜੱਸਾ ਸਿੰਘ ਜੀ ਪਹਿਲਾਂ ਦੁਆਬੇ ਦੇ ਮੁਸਲਮਾਨ ਹਾਕਮ ਨਵਾਬ ਅਦੀਨਾ ਬੇਗ ਦੀ ਫੌਜ ਵਿੱਚ ਸ਼ਾਮਿਲ ਹੋ ਗਏ ਸਨ। ਅਦੀਨਾ ਬੇਗ ਨੇ ਅੰਮ੍ਰਿਤਸਰ ਦਾ ਕਿਲ੍ਹਾ ਰਾਮਗੜ੍ਹ ਸਰ ਕਰਨ ਲਈ ਸਿੱਖਾਂ 'ਤੇ ਚੜ੍ਹਾਈ ਕਰ ਦਿੱਤੀ। ਜੱਸਾ ਸਿੰਘ ਅਦੀਨਾ ਬੇਗ ਦੀਆਂ ਫੌਜਾਂ ਦਾ ਜਰਨੈਲ ਸੀ। ਜਦ ਫੌਜ ਨੇ ਰਾਮਗੜ੍ਹ ਕਿਲ੍ਹੇ 'ਤੇ ਚੜ੍ਹਾਈ ਕਰ ਦਿੱਤੀ ਤਾਂ ਸ. ਜੱਸਾ ਸਿੰਘ ਸਿੱਖ ਫੌਜਾਂ ਨਾਲ ਮਿਲ ਗਿਆ ਤਾਂ ਅਦੀਨਾ ਬੇਗ ਦੀ ਫੌਜ ਹਾਰ ਖਾ ਕੇ ਪਿੱਛੇ ਭੱਜ ਗਈ। ਸਿੱਖ ਫੌਜ ਨੇ ਸ. ਜੱਸਾ ਸਿੰਘ ਦੀ ਕੁਰਬਾਨੀ ਨੂੰ ਦੇਖ ਕੇ ਰਾਮਗੜ੍ਹ ਦਾ ਕਿਲ੍ਹਾ ਸ. ਜੱਸਾ ਸਿੰਘ ਨੂੰ ਹੀ ਦੇ ਦਿੱਤਾ ਸੀ। ਸ. ਜੱਸਾ ਸਿੰਘ ਜੀ ਰਾਮਗੜ੍ਹ ਕਿਲ੍ਹੇ ਦੇ ਮਾਲਕ ਬਣ ਕੇ ਰਹਿਣ ਲੱਗੇ। ਇਹਨਾਂ ਨੇ ਆਪਣੀ ਬਹਾਦਰ, ਦਿਆਨਤਦਾਰੀ ਨਾਲ ਰਾਮਗੜ੍ਹ ਦੇ ਖੇਤਰ ਵਿੱਚ ਚੰਗਾ ਰਸੂਖ਼ ਬਣਾਇਆ। ਸਾਰੇ ਇਲਾਕੇ ਨੂੰ ਆਪਣੇ ਕਬਜੇ ਵਿੱਚ ਕੀਤਾ ਤਾਂ ਰਾਮਗੜ੍ਹ ਦਾ ਰਾਜਾ ਬਣ ਰਾਮਗੜ੍ਹੀਆ ਅਖਵਾਇਆ। ਇਹਨਾਂ ਨੇ ਇਸੇ ਨਾਂ 'ਤੇ ਇੱਕ ਮਿਸਲ ਕਾਇਮ ਕੀਤੀ ਅਤੇ ਆਪਣੇ ਰਾਮਗੜ੍ਹੀਆ ਨਾਮ ਨੂੰ ਵਡੱਪਣ ਕਰਕੇ ਚਾਰ ਚੰਨ ਲਾਏ।

ਸਰ ਲੈਪਨ ਗਰਿਫਨ ਲਿਖਦਾ ਹੈ : ਸਿੱਖ ਮਿਸਲਾਂ 'ਚੋਂ ਰਾਮਗੜ੍ਹੀਆ ਮਿਸਲ ਸਭ ਤੋਂ ਤਾਕਤਵਾਰ ਸੀ। ਸ. ਰਤਨ ਸਿੰਘ ਭੰਗੂ ਮਹਾਨ ਖੋਜੀ, ਸਾਹਿਤਕਾਰ ਹੋਏ ਹਨ। ਉਹਨਾਂ ਨੇ ਆਪਣੀ ਲਿਖਤ ਪ੍ਰਾਚੀਨ ਪੰਥ ਪ੍ਰਕਾਸ਼ ਵਿੱਚ ਲਿਖਿਆ ਹੈ :

ਰਾਮਗੜ੍ਹੀਆ ਭਾਈ ਅਤਿ ਵੱਡ ਸੂਰੇ, ਜਿਨਸੋਂ ਲਰ ਕੋਊ ਉਤਰਿਓ ਨਾ ਪੂਰੇ।
ਉਨ ਕੀ ਪਿਠ ਦੇਖੀ ਕਿਨ ਨਾਹਿ। ਮੱਲਯੋ ਕਾਂਗੜਾ ਇੱਕ ਦਿਨ ਮਾਹਿ।
ਸਤਿ ਧਾਰਨ ਤੇ ਭਏ ਪਾਤਸ਼ਾਹ। ਲਾਕਰ ਕਸੂਰ ਥੋਂ ਮੁਲਕ ਉਨ ਪਾਹਿ।
ਅੰਮ੍ਰਿਤਸਰ ਹੈ ਹਿੱਸੇ ਚੁਹਾਰਸ। ਹਾਂਸੀ ਹਿਸਾਰ ਮਲ ਕਰੀ ਗੁਜਾਰਸ।

ਮਿਸਟਰ ਕੰਨਿਘਮ ਨੇ ਆਪਣੀ ਪੁਸਤਕ 'ਹਿਸਟਰੀ ਆਫ ਪੰਜਾਬ' ਵਿੱਚ ਲਿਖਿਆ ਹੈ ਕਿ ਮਾਝੇ ਵਿੱਚ ਪਹਿਲੋਂ ਤਾਕਤ ਫੜਨ ਵਾਲੇ ਰਾਮਗੜ੍ਹੀਏ ਸਨ।

ਗਿਆਨੀ ਸ਼ਮਸ਼ੇਰ ਸਿੰਘ 'ਸ਼ਮਸ਼ੇਰ ਖਾਲਸਾ' ਵਿੱਚ ਲਿਖਦਾ ਹੈ ਕਿ ਦੁਆਬੋਂ ਦੇਸ਼ ਜਿੱਤ ਕੇ ਜੱਸਾ ਸਿੰਘ ਰਾਮਗੜ੍ਹੀਆ ਲਾਹੌਰ ਦੇ ਗਿਰਦ ਜਾ ਵੜਿਆ। ਸ਼ਹਿਰੋਂ ਬਾਹਰ ਦੀਆਂ ਬਸਤੀਆਂ 'ਤੇ ਕਬਜਾ ਅਤੇ 1818 ਈ: ਨੂੰ ਲਾਹੌਰ 'ਤੇ ਕਾਬਜ ਹੋ ਕੇ ਆਪਣਾ ਸਿੱਕਾ ਵੀ ਚਲਾਇਆ। ਉਸ ਸਿੱਕੇ 'ਤੇ ਅੰਕਿਤ ਸੀ :

ਦੇਗੋ ਤੇਗੋ ਫਤਹਿ, ਓ ਨੁਸਰਤ ਬੇਦਰੰਗ।



ਯਾਫਤ ਅਜ ਨਾਨਕ ਗੁਰੂ ਗੋਬਿੰਦ ਸਿੰਘ।

*(ਕਰਮ ਸਿੰਘ ਹਿਸਟੋਰੀਅਨ – ਫੁਲਵਾੜੀ ਮਾਸਿਕ)*

ਗਿਆਨੀ ਗਿਆਨ ਸਿੰਘ ਤਵਾਰੀਖ਼ ਗੁਰੂ ਖਾਲਸਾ ਵਿੱਚ ਲਿਖਦਾ ਹੈ ਕਿ 1819 ਬਿਕਰਮੀ, 1762 ਈ: ਵਿੱਚ 'ਕੁੱਪ ਰਹੀੜ' ਦੇ ਸਥਾਨ 'ਤੇ ਸ਼ਾਹ ਅਬਦਾਲੀ ਅਤੇ ਸਿੱਖਾਂ ਵਿਚਕਾਰ ਘੱਲੂਘਾਰਾ ਹੋਇਆ ਸੀ ਜਿਸ ਵਿੱਚ ਤੀਹ ਹਜ਼ਾਰ ਸਿੱਖ ਅਤੇ ਪੰਜਾਹ ਹਜ਼ਾਰ ਮੁਸਲਮਾਨੀ ਫੌਜ ਮਾਰੀ ਗਈ ਸੀ। ਸ਼ਾਹ ਅਬਦਾਲੀ ਭਗੌੜਾ ਹੋ ਗਿਆ ਸੀ। ਇਸਦਾ ਸਿਹਰਾ ਸ. ਜੱਸਾ ਸਿੰਘ ਰਾਮਗੜ੍ਹੀਏ ਸਿਰ ਹੀ ਸੀ।

ਅਹਿਮਦ ਸ਼ਾਹ ਅਬਦਾਲੀ ਦੇ ਪੋਤਰੇ ਨੇ ਹਿੰਦੋਸਤਾਨ 'ਤੇ ਸੰਨ 1798–99 ਤੱਕ ਚਾਰ ਹਮਲੇ ਕੀਤੇ। ਜੱਸਾ ਸਿੰਘ ਰਾਮਗੜ੍ਹੀਆ ਦੁਆਬੇ ਮਾਝੇ ਵਿੱਚ ਮਹਾਨ ਸ਼ਕਤੀ ਸਨ। ਸ. ਜੋਧ ਸਿੰਘ ਰਾਮਗੜ੍ਹੀਆ ਤਰਨਤਾਰਨ ਦੇ ਗਵਰਨਰ ਸਨ। ਸ. ਜੱਸਾ ਸਿੰਘ ਰਾਮਗੜ੍ਹੀਆ ਦੇ ਅੱਖਰਾਂ ਵਿੱਚ ਖਾਲਸਾ ਜੀਓ ਨੇ ਮਿਲ ਕੇ ਉਹ ਮੁਕਾਬਲਾ ਕੀਤਾ ਕਿ ਕਾਬਲ ਦੇ ਨੌਜਵਾਨ ਸ਼ਹਿਜਾਦੇ ਨੂੰ ਹਾਰ ਕੇ ਭੱਜਣਾ ਹੀ ਪਿਆ ਸੀ। ਜਿੱਤ ਪ੍ਰਾਪਤ ਕਰਕੇ ਜੱਸਾ ਸਿੰਘ ਰਾਮਗੜ੍ਹੀਆ ਨੇਗਵਰਨਰ ਜਨਰਲ ਮਾਰਕੁਈਸ ਆਫ ਵੈਲਜ਼ਲੀ ਨੂੰ ਇੱਕ ਪੱਤਰ ਲਿਖਿਆ ਜਿਸ ਦਾ ਜਵਾਬ ਵੈਲਜਲੀ ਨੇ ਦਿੱਤਾ। ਆਪ ਦੀ ਚਿੱਠੀ 7 ਅਪ੍ਰੈਲ 1797 ਨੂੰ ਪੁੱਜੀ। ਸ਼ਾਹ ਜਮਾਨ ਬਾਰੇ ਜੋ ਤੁਸੀਂ ਲਿਖਿਆ ਹੈ, ਇਹ ਤੁਹਾਡੀ ਦੂਰ ਅੰਦੇਸ਼ੀ ਹੀ ਹੈ।

*(ਇਮਪੀਰੀਅਲ ਰੀਕਾਰਡ ਪਰੋਸੀਡਿੰਗ 8 ਨਵੰਬਰ 1797 ਨੰਬਰ 38)*

ਜੱਸਾ ਸਿੰਘ ਰਾਮਗੜ੍ਹੀਆ ਨੇ ਦੋ ਵਾਰ ਦਿੱਲੀ ਫਤਹਿ ਕੀਤੀ ਸੀ। ਸ਼ਾਹ ਅਬਦਾਲੀ ਜਿਹੜਾ ਬਾਰਾਂ ਹਜ਼ਾਰ ਭਾਰਤੀ ਲੜਕੀਆਂ ਹਿੰਦੂ ਕੁੜੀਆਂ ਨੂੰ ਬਦੋ-ਬਦੀ ਕਾਬਲ ਲਿਜਾ ਰਿਹਾ ਸੀ। ਇਸ ਮਹਾਨ ਰਹਿਬਰ ਜੱਸਾ ਸਿੰਘ ਰਾਮਗੜ੍ਹੀਆ ਨੇ ਜਿਹਲਮ ਝਨਾਬ ਲਾਗੇ ਸ਼ਾਹ ਅਬਦਾਲੀ ਨੂੰ ਘੇਰ ਕੇ ਆਪਣੀ ਜਾਨ ਹੀਲ ਕੇ ਇਹਨਾਂ ਹਿੰਦੂ ਮਾਸੂਮ ਕੁੜੀਆਂ ਨੂੰ ਛੁਡਵਾਇਆ ਸੀ। ਹਿੰਦ ਦੀ ਸਤਿ ਬਚਾ ਕੇ ਇਤਿਹਾਸ ਵਿੱਚ ਆਪਣਾ ਨਾਮ ਰੋਸ਼ਨ ਕੀਤਾ।

ਜਦੋਂ ਪਟਿਆਲੇ ਦੇ ਅਮਰ ਸਿੰਘ ਜੀ ਭੱਟੀ ਦੀ, ਰਾਜਪੂਤਾਂ, ਦਾਦਰੀ, ਪਟੌਦੀ ਆਦਿਕ ਨਵਾਬਾਂ ਨਾਲ ਖਟਾਪਟੀ ਪਈ ਰਹਿੰਦੀ ਸੀ। ਉਹਨਾਂ ਨੂੰ ਸਰ ਕਰਨ ਲਈ ਅਮਰ ਸਿੰਘ ਪਟਿਆਲੇ ਨੇ ਸ. ਜੱਸਾ ਸਿੰਘ ਨੂੰ ਬੇਨਤੀ ਕੀਤੀ ਕਿ ਉਹ ਰੋਜ਼ ਪੰਜ ਸੌ ਰੁਪਿਆ ਦੇਵੇਗਾ, ਉਸ ਦੀ ਮਦਦ ਕੀਤੀ ਜਾਵੇ। ਇਸ ਤਰ੍ਹਾਂ ਅਮਰ ਸਿੰਘ ਨੇ ਜੱਸਾ ਸਿੰਘ ਰਾਮਗੜ੍ਹੀਏ ਸਪੁੱਤਰ ਸ. ਜੋਧ ਸਿੰਘ ਰਾਮਗੜ੍ਹੀਏ ਨੂੰ ਆਪਣੇ ਪਾਸ ਰੱਖ ਲਿਆ। ਸ. ਜੱਸਾ ਸਿੰਘ ਰਾਮਗੜ੍ਹੀਏ ਨੇ ਆਪਣੀ ਅਤੇ ਰਾਜੇ ਦੀ ਫੌਜ ਲੈ ਕੇ ਮਾਰ ਮਾਰ ਕੇ ਨਵਾਬਾਂ ਨੂੰ ਸੋਧ ਦਿੱਤਾ ਅਤੇ ਪਟਿਆਲੇ ਦੇ ਅਮਰ ਸਿੰਘ ਦਾ ਜਿੱਤਿਆ ਇਲਾਕਾ ਵਾਪਸ ਕਰਵਾਇਆ ਸੀ।

ਸ. ਜੱਸਾ ਸਿੰਘ ਰਾਮਗੜ੍ਹੀਆ ਨੂੰ ਇੱਕ ਵਾਰ ਕਾਲੇ ਨਾਗ ਨੇ ਡੰਗ ਮਾਰਿਆ ਸੀ। ਪਰ ਸੂਰਬੀਰ ਨੂੰ ਜ਼ਹਿਰ ਨਹੀਂ ਚੜ੍ਹਿਆ ਸੀ। ਆਪ ਬਾਰੇ ਮਨੌਤ ਸੀ ਕਿ ਜੋ ਆਪ ਦੀ ਸ਼ਰਨ ਆਇਆ, ਬਚ ਗਿਆ। ਜੋ ਅੜਿਆ ਉਹ ਮਰ ਗਿਆ।

ਸੰਮਤ 1860 ਵਿੱਚ ਸ. ਜੱਸਾ ਸਿੰਘ ਰਾਮਗੜ੍ਹੀਆ 80 ਬਰਸ ਦੇ ਹੋ ਕੇ ਪ੍ਰਲੋਕ ਗਮਨ ਕਰ ਗਏ। ਇਹਨਾਂ ਦੀ ਸਮਾਧ ਹਰਗੋਬਿੰਦ ਪੁਰੇ ਵਿੱਚ ਹੈ। ਜਿਹੜੀ ਹਰ ਸਮੇਂ ਰਾਮਗੜ੍ਹੀਆਂ ਨੂੰ ਕੌਮ ਦੀ ਸੇਵਾ ਲਈ ਵੰਗਾਰਦੀ ਰਹਿੰਦੀ ਹੈ।

ਪਿਆਰੇ ਰਾਮਗੜ੍ਹੀਆ ਖਾਲਸਾ ਜੀ ਇਹਨਾਂ ਮਹਾਨ ਕੁਰਬਾਨੀਆਂ ਕਰਕੇ ਇਹ 'ਰਾਮਗੜ੍ਹੀਆ' ਖ਼ਿਤਾਬ ਇਸ ਕੌਮ ਨੂੰ ਮਿਲਿਆ ਸੀ। ਰਾਮ ਗੜ੍ਹੀਆ ਕਿਸੇ ਇੱਕ ਖਾਨਦਾਨ ਜਾਂ ਗੋਤ ਦਾ ਨਾਮ ਨਹੀਂ। ਇਸ ਰਾਮਗੜ੍ਹੀਆ ਖਾਨਦਾਨ ਦੇ ਵਿਸ਼ਾਲ ਘੇਰੇ ਵਿੱਚ ਕਾਰੀਗਰਾਂ ਦਾ ਕੰਮ ਕਰਨ ਵਾਲੇ ਕਈ ਖਾਨਦਾਨ ਆਉਂਦੇ ਹਨ।

ਅਸਲ ਰਾਮਗੜ੍ਹੀਆ ਇਤਿਹਾਸ ਮਹਾਨ ਆਤਮਾ ਅਤੇ ਮਹਾਨ ਪੁਰਸ਼ ਭਾਈ ਲਾਲੋ ਤੋਂ ਸ਼ੁਰੂ ਹੁੰਦਾ ਹੈ। ਭਾਈ ਲਾਲੋ ਰਾਮਗੜ੍ਹੀਆ ਇਤਿਹਾਸ ਦਾ ਸਰੋਤ ਹੈ, ਥੰਭਾ ਹੈ, ਜੜ੍ਹ ਹੈ, ਸਾਰ ਹੈ ਆਦਿ ਅਤੇ ਮਾਨ ਸਰੋਵਰ ਹੈ।

ਭਾਈ ਹੱਸੂ ਲੁਹਾਰ ਰਾਮਗੜ੍ਹੀਆ ਜਿਸ ਨੂੰ ਗੁਰੂ ਨਾਨਕ ਦੇਵ ਜੀ ਨਾਲ ਡਾਢਾ ਪਿਆਰ ਸੀ। ਆਪ ਨੇ ਗੁਰੂ ਨਾਨਕ ਦੇਵ ਜੀ ਦੀ ਚਾਰ ਸਾਲ ਰੱਜ ਕੇ ਸੇਵਾ ਕੀਤੀ ਸੀ। ਇੱਕ ਇਤਿਹਾਸਕਾਰ ਕਹਿੰਦਾ ਹੈ ਕਿ ਜਿਹੜੀ ਸਿੰਘ ਸਭਾ ਲਾਹੌਰ ਵੱਲੋਂ ਸੰਨ 1884 ਈ: ਵਿੱਚ ਪ੍ਰਕਾਸ਼ਤ ਕੀਤੀ ਜਨਮ ਸਾਖੀ, ਜੋ ਵਲਾਇਤ ਵਾਲੀ ਜਨਮ ਸਾਖੀ ਦਾ ਹੂ-ਬ-ਹੂ ਉਤਾਰਾ ਸੀ, ਸਫਾ 225 'ਤੇ ਲਿਖਿਆ ਹੈ :

'ਤੱਤ ਬਾਣੀ ਹੱਸੂ ਲੁਹਾਰ ਅਤੇ ਸ਼ੀਹਾਂ ਸੀਬੇ ਲਿਖੀ'

ਭਾਈ ਸੰਮਣ ਅਤੇ ਮੂਸਣ ਵੀ ਰਾਮਗੜ੍ਹੀਆ ਸਨ। ਜਿੰਨ੍ਹਾਂ ਨੇ ਬੜੀ ਸ਼ਰਧਾ ਨਾਲ ਅਡੋਲ ਰਹਿ ਕੇ ਗੁਰੂ ਪਾਤਸ਼ਾਹ ਦੀ ਸੇਵਾ ਕੀਤੀ। ਜਿਸ ਦੇ ਫਲਸਰੂਪ ਪੰਜਵੀਂ ਪਾਤਸ਼ਾਹੀ ਨੇ ਭਾਈ ਸੰਮਣ 'ਤੇ ਹਾਜ਼ਰ ਹੋਣ 'ਤੇ ਹੀ ਪ੍ਰਸਾਦਾ ਛਕਿਆ ਸੀ। ਮੋਹਨ ਸਿੰਘ ਕਵੀਸ਼ਰ ਰੋਡਿਆਂ ਵਾਲੇ ਨੇ ਇਸ ਸੰਮਣ ਮੂਸਣ ਦੇ ਕਿੱਸੇ ਨੂੰ ਬੜੀ ਰਹਿਸ ਦ੍ਰਿਸ਼ਟੀ ਨਾਲ ਲਿਖਿਆ ਹੈ। ਉਸ ਸਮੇਂ ਦਾ ਪ੍ਰਸੰਗ ਇਸ ਤਰ੍ਹਾਂ ਹੈ :

ਉੱਠ ਕੇ ਗੁਰਾਂ ਨੇ ਮਾਰੀ ਝੱਟ ਵਾਜ ਜੀ,
ਆਜਾ ਬੱਚਾ ਚਿਰਾਂ ਦਾ ਖੜੋਤਾ ਕਾਜ ਜੀ।
ਆਜਾ ਤੂੰ ਪੰਗਤ ਵਿੱਚ ਕਾਹਤੋਂ ਸੰਗਣਾ
ਭੋਜਨ ਛਕਾ ਦੇ ਘਰ ਬੈਠੇ ਸੰਮਣਾਂ।



ਰਾਮ ਰਾਮ ਕਰਦਾ ਤੁਰੰਤ ਬਹਿ ਗਿਆ।
ਗੁਰਾਂ ਦੇ ਹੁਕਮ ਨਾਲ ਸਾਹ ਪੈ ਗਿਆ।
ਆ ਗਿਆ ਭਗਤ ਤੁਰ ਛੰਮ ਛੰਮਣਾ।
ਭੋਜਨ ਛਕਾ ਦੇ ਘਰ ਬੈਠੇ ਸੰਮਣਾ।

ਸਤਿਗੁਰੂ ਰਾਮ ਸਿੰਘ ਜਿੰਨ੍ਹਾਂ ਤੋ ਨਾਮਧਾਰੀ ਸੰਪਰਦਾਇ ਦਾ ਆਰੰਭ ਹੁੰਦਾ ਹੈ ਵੀ ਰਾਮਗੜ੍ਹੀਆ ਖਾਨਦਾਨ ਵਿੱਚੋਂ ਸਨ। ਆਪ ਨੂੰ ਨਾਮਧਾਰੀ ਸੰਪਰਦਾਇ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਦ 11 ਵਾਂ ਗੁਰੂ ਮੰਨਦੀ ਹੈ। ਭਾਈ ਗੁਰਦਾਸ ਜੀ 17ਵੀਂ ਪੌੜੀ ਵਿੱਚ ਇਸ ਤਰ੍ਹਾਂ ਲਿਖਦੇ ਹਨ ਕਿ

ਬੇਦ ਗਰੰਥ ਗੁਰ ਹੱਦ ਹੈ ਜਿਸ ਲਗ ਭਵਜਲ ਪਾਰ ਉਤਾਰਾ॥
ਸਤਿਗੁਰ ਬਾਝ ਨਾਬੁਝੀਐ, ਜਿੱਚਰ ਧਰੇ ਨਾ ਗੁਰੂ ਅਵਤਾਰਾ॥

ਰਹਿਤ ਨਾਮਾ ਪਾਤਸ਼ਾਹੀ ਦਸਵੀਂ ਵਿੱਚ ਲਿਖਿਆ ਹੈ ਕਿ

ਜਾਹੀ ਕੁਲ ਤੇਂ ਪ੍ਰਗਟ ਹੋਏਤਾਹੀ ਕੁਲ ਕੋ ਨਾਮ॥
ਪੁਨ ਦੁਆਦਸ ਰਹਿਤ ਕੋ ਮੇਰੀ ਏ ਪ੍ਰਣਾਮ॥
ਰਾਮ ਸਿੰਘ ਮੇਰੇ ਹਰਿ ਨਾਮਾ॥
ਬਾਢੀ ਸੁਤ ਭੈਣੀ ਕੋ ਧਾਮਾ॥

ਰਾਮਗੜ੍ਹੀਆਂ ਵਿੱਚ ਸਭ ਤੋਂ ਵੱਡਾ ਖਾਨਦਾਨ ਬਾਗੜੀਆ ਹੈ। ਜਿਸ ਖਾਨਦਾਨ 'ਚੋਂ ਬਜ਼ੁਰਗ ਭਾਈ ਰੂਪ ਚੰਦ ਹੋਏ ਹਨ। ਭਾਈ ਰੂਪ ਚੰਦ ਜੀ ਛੇਵੇਂ ਗੁਰੂ ਹਰਗੋਬਿਦ ਜੀ ਦੇ ਪੱਕੇ ਸ਼ਰਧਾਲੂ ਸਨ। ਇਹਨਾਂ ਰਾਮਗੜ੍ਹੀਆਂ ਦੀ ਬੰਸ ਭਾਈ ਰੂਪੇ, ਨੇਹੀਆ ਵਾਲੇ, ਸਿਰੀਏ ਵਾਲੇ, ਆਦਿ ਪਿੰਡਾਂ ਵਿੱਚ ਵਸਦੀ ਹੈ। ਇਸ ਬੰਸ ਵਿੱਚੋਂ ਹੀ ਭਾਈ ਗੁੱਦੜ, ਭਾਈ ਅਰਜਨ, ਬਾਗੜੀਆ ਬੜੀ ਮਸ਼ਹੂਰ ਹਸਤੀ ਹੋਏ ਹਨ। ਫੂਲ ਬੰਸ ਨੂੰ ਇਹਨਾਂ ਵਿੱਚ ਬੜੀ ਪ੍ਰਤਿਸ਼ਠਾ ਹੈ। ਗੁਰੂਆਂ ਪੀਰਾਂ ਵਾਂਗ ਮਨਦੇ ਹਨ। ਇਹਨਾਂ ਰਾਮਗੜ੍ਹੀਆਂ ਵਿੱਚੋਂ ਦੀਨੇ ਪਿੰਡ ਦੇ ਭਾਈ ਦਿਆਲਾ ਜੀ ਨੌਵੀਂ ਪਾਤਸ਼ਾਹੀ ਦੇ ਸ਼ਰਧਾਵਾਨ ਸਿੱਖ ਹੋਏ ਹਨ। ਭਾਈ ਸੱਧੂ ਵੀ ਸ਼ਰਧਾਵਾਨ ਸਿੱਖ ਸਨ।

ਗੁਰੂ ਨਾਨਕ ਪਾਤਸ਼ਾਹ ਨੇ ਪਹਿਲੀ ਉਦਾਸੀ ਦਾ ਮੁੱਢ ਅਤੇ ਸਿੱਖੀ ਦੇ ਭਾਸਕਰ ਦੀ ਪਹਿਲੀ ਕਿਰਨ ਭਾਈ ਲਾਲੋ ਰਾਮਗੜ੍ਹੀਏ ਦੇ ਘਰ ਚਮਕੀ ਸੀ। ਗੁਰੂ ਜੀ ਦੀ ਅਮਰ ਬਾਣੀ – ਜੈਸੀ ਮੈ ਆਵੇ ਖ਼ਸਮ ਕੀ ਬਾਣੀ, ਤੈਸੜਾ ਕਰੀ ਗਿਆਨ ਵੇ ਲਾਲੋ ' ਇਹ ਅਮਰ ਵਾਕ ਗੁਰੂ ਗਰੰਥ ਸਾਹਿਬ ਵਿੱਚ ਦਰਜ਼ ਹੈ।

ਹਰਿਦਾਸ ਭਾਈ ਜੱਸਾ ਸਿੰਘ ਰਾਮਗੜ੍ਹੀਆ ਦਾ ਦਾਦਾ ਸੀ। ਬਾਬਾ ਹਰਿਦਾਸ ਜੀ ਨੇ

ਕਲਗੀਧਰ ਪਾਤਸ਼ਾਹ ਤੋਂ ਅੰਮ੍ਰਿਤਪਾਨ ਕੀਤਾ ਸੀ ਅਤੇ ਹਜ਼ੂਰ ਦੀ ਸੇਵਾ ਵਿਚ ਸਾਰੀ ਉਮਰ ਬਿਤਾਈ ਸੀ। ਰਾਮਗੜ੍ਹੀਆ ਕੌਮ ਨੂੰ ਆਪਣੇ ਸੇਵਾ ਸੁਹਾਵਣੀ ਦਾ ਰਸਤਾ ਦਿਖਾਇਆ। ਗਿਆਨੀ ਗਿਆਨ ਸਿੰਘ ਜੀ ਇਸ ਤਰ੍ਹਾਂ ਲਿਖਦੇ ਹਨ :

ਇਨਕ ਬੜਾ ਸਿੰਘ ਹਰਿਦਾਸ।
ਰਹਯੋ ਗੁਰੂ ਗੋਬਿੰਦ ਸਿੰਘ ਪਾਸ।
ਮਨ ਤਨ ਧਨ ਕਰ ਸੇਵ ਕਮਾਈ। *(ਪੰਥ ਪ੍ਰਕਾਸ਼)*

ਇਹ ਰਾਮਗੜ੍ਹੀਏ ਮਾਲਵੇ ਵਿੱਚ ਅਤੇ ਮਾਲਵੇ ਤੋਂ ਬਾਹਰ ਵੀ ਆਬਾਦ ਹਨ। ਜ਼ਿਲ੍ਹਾ ਗੁਰਦਾਸਪੁਰ ਵਿਚ ਢਡਿਆਨਾ, ਮੀਂਹਾਂ ਕੋਟ, ਬਟਾਲਾ ਆਦਿ ਪਿੰਡਾਂ ਵਿਚ ਇਹ ਵਸਦੇ ਹਨ। ਜ਼ਿਲ੍ਹਾ ਗੁਰਦਾਸਪੁਰ ਵਿੱਚ ਕਾਮਲ ਪੁਰਾ, ਨਵਾਂ ਪਿੰਡ ਰਾਮਗੜ੍ਹੀਆ, ਧੌਲ, ਬਲ, ਭੈਣੀਆਂ, ਲੁਹਾਰਾ, ਛੋਟੀ ਵੱਡੀ ਸਰੌਲੀ, ਭੁਈਆਂ, ਤਾਰਾਗੜ੍ਹ ਅਤੇ ਲਹੌਰੀ ਇਹ ਨਗਰ ਵੱਡੇ ਹਨ। ਇਸ ਤਰ੍ਹਾਂ ਹੀ ਜ਼ਿਲ੍ਹਾ ਜਲੰਧਰ ਵਿਚ ਰਾਮਗੜ੍ਹ, ਜੰਡਿਆਲਾ, ਤਖਾਣ ਮਾਜਰਾ, ਘੁੜਕਾ ਪੱਤੀ, ਲੁਹਾਰਾ ਆਦਿ ਪਿੰਡ ਹਨ। ਜ਼ਿਲ੍ਹਾ ਫਿਰੋਜ਼ਪੁਰ ਵਿੱਚ ਚਿੰਗਾਲੀ ਅਤੇ ਸਾਂਦੇ ਹਸ਼ਮ ਰਾਮਗੜ੍ਹੀਆਂ ਵੱਡੇ ਲੈਂਡ ਲਾਰਡਾਂ ਦੇ ਘਰ ਹਨ। ਇਹਨਾਂ ਕੋਲ ਦੋ ਦੋ ਸੌ ਕਿੱਲੇ ਜ਼ਮੀਨ ਹੈ।

ਇਸ ਤਰ੍ਹਾਂ ਹੀ ਜ਼ਿਲ੍ਹਾ ਫਰੀਦਕੋਟ ਦੇ ਅੱਗੇ ਬਠਿੰਡੇ ਵਿਚ ਸਿੱਖਾਂ ਵਾਲਾ, ਸਰੋਗਾ, ਭਾਈ ਰੂਪਾ, ਕੋਠਾ ਰਜਵਾਹਾ, ਗਣੇਸ਼ਗੜ੍ਹ, ਬਰੀਵਾਲ,ਸਰੀਏ ਵਾਲਾ, ਸਬਲਾਡੇ ਵਾਲਾ ਆਦਿ ਪਿੰਡ ਹਨ।

ਸਿਖ ਕੌਮ ਵਿੱਚ ਆਪਣੇ ਰਹਿਬਰਾਂ ਸ਼ਹੀਦਾਂ, ਮੁਰੀਦਾਂ, ਦੇਸ਼ ਭਗਤਾਂ ਪ੍ਰਤੀ ਅਥਾਹ ਸਤਿਕਾਰ ਹੈ। ਇਹ ਕੌਮ ਉਹਨਾਂ ਦੀ ਯਾਦ ਨੂੰ ਤਾਜ਼ਾ ਰੱਖਣ ਲਈ ਉਹਨਾਂ ਦੀ ਯਾਦ ਵਿਚ ਮੈਮੋਰੀਅਲ, ਮੱਠ, ਮਾੜੀਆਂ, ਗੁਰੂ ਘਰ ਉਸਾਰਦੀ ਹੈ। ਇਸ ਤਰ੍ਹਾਂ ਹੀ ਰਾਮਗੜ੍ਹੀਆਂ ਨੇ ਵੀ ਆਪਣੇ ਰਹਿਬਰਾਂ ਦੀ ਯਾਦ ਵਿੱਚ ਸਮਾਧਾਂ ਬਣਾਈਆਂ ਹਨ।

ਰਾਮਗੜ੍ਹ ਕਿਲ੍ਹੇ ਦਾ ਇੱਕ ਹਿੱਸਾ ਰਾਮਗੜ੍ਹੀਆ ਸ਼ਾਹੀ ਖਾਨਦਾਨਾਂ ਦੀਆਂ ਸਮਾਧਾਂ ਦੇ ਰੂਪ ਵਿੱਚ ਕਾਇਮ ਹੈ। ਇੱਥੇ ਹੀ ਜੋਧ ਸਿੰਘ ਰਾਮਗੜ੍ਹੀਏ ਦੀ ਸਮਾਧ, ਬਾਬਾ ਦੀਪ ਸਿੰਘ ਸ਼ਹੀਦ ਦੇ ਸ਼ਹੀਦ ਗੰਜ ਨਾਲ ਲੱਗਦੀ ਹੈ।

ਰਾਮਗੜ੍ਹੀਆ ਬੁੰਗਾ ਅੰਮ੍ਰਿਤਸਰ ਇਸ ਦੀ ਉਸਾਰੀ 1785 ਵਿੱਚ ਕੀਤੀ ਸੀ। ਇਸ ਬੁੰਗੇ ਦਾ ਇੱਕ ਮੱਥਾ 150 ਫੁੱਟ ਹੈ। ਤਿੰਨ ਮੰਜਲਾਂ ਜ਼ਮੀਨ ਵਿੱਚ ਅਤੇ ਦੋ ਮੰਜਲਾਂ ਉੱਪਰ ਹਨ। ਤੀਸਰੀ ਮੰਜ਼ਲ ਵਿਚ ਕੌਂਸ਼ਲ ਹਾਊਸ ਸੀ। ਇਸ ਬੁੰਗੇ ਵਿੱਚ ਇੱਕ ਇਤਿਹਾਸਕ ਸਿਲਾ ਹੈ ਜੋ ਜੱਸਾ ਸਿੰਘ ਨੇ ਲਾਲ ਕਿਲ੍ਹੇ ਵਿੱਚੋਂ ਲਿਆਂਦੀ ਸੀ। ਇਹ ਸਿਲਾ '6-3' 4-6 ਹੈ ਅਤੇ ਨੌਂ ਇੰਚ ਮੋਟੀ ਹੈ। ਮੁਨਾਰਿਆਂ ਦੀ ਉਚਾਈ 150 ਫੁੱਟ ਹੈ। ਇਸ ਤਰ੍ਹਾਂ ਹੀ ਤਰਨਤਾਰਨ ਵਿਖੇ



ਵੀ ਰਾਮਗੜ੍ਹੀਆਂ ਦਾ ਬੁੰਗਾ ਹੈ। ਇੱਕ ਹੋਰ ਬੁੰਗਾ ਦਰਬਾਰ ਸਾਹਿਬ ਦੀ ਪਰਕਰਮਾ ਵਿੱਚ ਸੀ। ਅੱਜ ਕਲ ਇਸਦਾ ਨਿਸ਼ਾਨ ਵੀ ਮਿਟਾ ਦਿੱਤਾ ਹੈ।

ਰਾਮਗੜ੍ਹੀਆ ਕਟੜਾ ਇਹ ਫੌਜ ਦਾ ਹੈਡਕੁਆਰਟਰ ਸੀ। ਇਹ ਸਭ ਕਟੜਿਆਂ ਤੋਂ ਵੱਡਾ ਸੀ। ਇਸਨੂੰ ਤਿੰਨ ਦਰਵਾਜੇ ਲੱਗਦੇ ਸਨ। ਇਸ ਤਰ੍ਹਾਂ ਹੀ ਕੂਚਾ ਰਾਮਗੜ੍ਹੀਆ ਹੈ ਜੋ ਸ. ਮੰਗਲ ਸਿੰਘ ਰਾਮਗੜ੍ਹੀਏ ਦੇ ਨਾਮ ਨਾਲ ਮਸ਼ਹੂਰ ਹੈ। ਪਹਿਲਾਂ ਇਹ ਰਾਮਗੜ੍ਹੀਏ ਸਰਦਾਰਾਂ ਦਾ ਜਨਾਨਖਾਨਾ ਸੀ।

ਕਿਲ੍ਹਾ ਸਿੰਘਪੁਰ ਬਰਨਾਲਾ ਦਸੂਹੇ ਤੋਂ ਸੱਤ ਕਿਲੋਮੀਟਰ ਦੂਰ ਹੈ। ਇਹ ਕਿਲ੍ਹਾ ਰਾਮਗੜ੍ਹੀਆ ਮਿਸਲ ਦੇ 360 ਕਿਲ੍ਹਿਆਂ ਵਿੱਚੋਂ ਇੱਕ ਹੈ। ਇਸਦੇ ਚਾਰ ਚੁਫੇਰੇ ਤਕਰੀਬਨ ਤੀਹ ਕੁ ਪਿੰਡ ਹਨ।

ਇਹ ਰਾਮਗੜ੍ਹੀਏ ਰਾਜੇ ਮਹਾਰਾਜੇ ਮਿਸਲਾਂ ਦੇ ਸਰਦਾਰ ਸਨ। ਇਹਨਾਂ ਨੇ ਆਪਣੇ ਬਾਹੂ-ਬਲ ਨਾਲ ਤਲਵਾਰਾਂ ਵਾਹ ਕੇ ਕੁਰਬਾਨੀਆਂ ਕੀਤੀਆਂ ਅਤੇ ਸ਼ਹੀਦੀਆਂ ਪਾਈਆਂ ਸਨ ਤੇ ਇਹਨਾਂ ਦੇ ਸ਼ਸਤਰਾਂ ਦੀ ਦਿੱਖ ਵੱਖਰੀ ਹੀ ਸੀ। ਸ. ਜੱਸਾ ਸਿੰਘ ਰਾਮਗੜ੍ਹੀਏ ਦੀ ਤਲਵਾਰ ਦੇ ਮੁੱਠੇ 'ਤੇ ਸੁਨਿਹਰੀ ਅੱਖਰਾਂ ਵਿੱਚ ਜੱਸਾ ਸਿੰਘ ਰਾਮਗੜ੍ਹੀਆ ਖੁਦਿਆ ਹੋਇਆ ਸੀ। ਸ. ਜੋਧ ਸਿੰਘ ਖੰਡਾ ਚਲਾਉਣ ਦੇ ਮਾਹਿਰ ਹੋਏ ਹਨ। ਇਹ ਬਾਬਾ ਦੀਪ ਸਿੰਘ ਵਾਂਗ ਖੰਡਾ ਚਲਾਉਣ ਵਾਲੇ ਉਚਤਮ ਯੋਧੇ ਸਨ। ਸ. ਜੋਧ ਸਿੰਘ ਦੀ ਤਲਵਾਰ, ਢਾਲ, ਨੇਜ਼ਾ ਸ. ਕਰਤਾਰ ਸਿੰਘ ਰਾਮਗੜ੍ਹੀਆ ਅੰਮ੍ਰਿਤਸਰ ਪਾਸ ਹੈ।

ਸ. ਮੰਗਲ ਸਿੰਘ ਸਿੱਖ ਰਾਜ ਦੇ ਆਖ਼ਰੀ ਗਵਰਨਰ ਸਨ। ਆਪ ਨੂੰ ਅੰਗਰੇਜ਼ ਸਰਕਾਰ ਪਾਸੋਂ ਸੀ.ਐਸ.ਆਈ ਦਾ ਖ਼ਿਤਾਬ ਮਿਲਿਆ ਸੀ ਜਿਸ ਵਿੱਚ ਇੱਕ ਘੋੜਾ, ਤਲਵਾਰ, ਕੰਗਣਾਂ ਦਾ ਜੋੜਾ ਵੀ ਸੀ ਜੋ ਸ. ਕਰਤਾਰ ਸਿੰਘ ਦੇ ਪਾਸ ਹੈ।

ਇਹ ਰਾਮਗੜ੍ਹੀਆ ਖਾਨਦਾਨ ਵਿੱਚ ਜਿੱਥੇ ਰਾਜੇ, ਯੋਧੇ ਸੂਰਬੀਰ ਪੈਦਾ ਹੋਏ ਹਨ, ਉੱਥੇ ਹੱਥ ਦਸਤਕਾਰੀ ਵਿੱਚ ਵੀ ਇਹ ਮਾਹਰ ਸਨ। ਇਹਨਾ ਰਾਮਗੜ੍ਹੀਆਂ ਵਿੱਚੋਂ ਸਰਦਾਰ ਐਸ.ਜੀ.ਠਾਕਰ ਸਿੰਘ ਇੱਕ ਮਹਾਨ ਆਰਟਿਸਟ ਹੋਏ ਹਨ। ਆਪਦੇ ਚਿਤਰਾਂ ਨੂੰ ਟੈਗੋਰ, ਰਜਿੰਦਰ ਪ੍ਰਸਾਦ, ਰਾਧਾ ਕ੍ਰਿਸ਼ਨਨ ਰਾਸ਼ਟਰੀ ਉੱਘੇ ਆਲੋਚਕ, ਨਿਕੋਲਸ ਜੇ.ਪੀ. ਗੰਗੋਲੀ ਨੇ ਵੀ ਸਲਾਹਿਆ ਹੈ। ਆਪ ਜੀ ਦੀ ਇੱਕ ਤਸਵੀਰ 'ਆਸਮਾਨ ਕੇ ਬਾਦ' ਇੱਕ ਮਾਅਰਕਾ ਹੈ। ਇਸ ਤਰ੍ਹਾਂ ਹੀ ਜੀ.ਐਸ. ਸੋਹਣ ਸਿੰਘ ਕਲੰਡਰ ਡਿਜ਼ਾਈਨ, ਤੇਲ ਤੇ ਪਾਣੀ ਦੇ ਚਿੱਤਰ ਹੋਰ ਕਈ ਕਿਸਮਾਂ ਦੇ ਚਿੱਤਰਾਂ ਦੇ ਮਾਹਿਰ ਹਨ। ਸ. ਸੋਭਾ ਸਿੰਘ ਜੀ ਵੀ ਇਸ ਖਾਨਦਾਨ ਵਿੱਚੋਂ ਮਹਾਨ ਆਰਟਿਸਟ ਹੋਏ ਹਨ। ਇਹਨਾਂ ਨੇ ਚਿੱਤਰ ਮੁਕਾਬਲਿਆਂ ਵਿੱਚ ਕਈ ਤਮਗੇ ਜਿੱਤੇ ਸਨ। ਆਪਦੇ ਚਿੱਤਰ ਨਾਮ ਖ਼ੁਮਾਰੀ, ਸ੍ਰੀ ਦਸਮੇਸ਼ ਜੀ ਇੱਕ ਕਿਲ੍ਹੇ ਦੀ ਪ੍ਰਚੀਰ ਉੱਤੇ,

ਸ਼ਾਹਜਹਾਂ ਦੀ ਮਰਨ ਕਿਨਾਰੇ ਬੇਗਮ, ਕਾਂਗੜੇ ਦੀ ਦੁਲਹਨ ਆਦਿ ਸੈਂਕੜਿਆਂ ਵਿੱਚ ਚਿੱਤਰ ਹਨ। ਫੂਲਾਂ ਰਾਣੀ ਇਹਨਾਂ ਦਾ ਪ੍ਰਸਿੱਧ ਚਿੱਤਰ ਮਿਰਜਾ ਸਾਹਿਬਾਂ, ਸੱਸੀ ਥਲਾਂ ਵਿੱਚ, ਕਵੀ ਦਾ ਸੁਪਨਾ, ਰਾਤ ਰਾਣੀ, ਦੁਖੀਆ, ਟੁੱਟੀਆਂ ਤਾਰਾਂ ਆਦਿ ਹਨ। ਹੋਰ ਵੀ ਕ੍ਰਿਪਾਲ ਸਿੰਘ, ਗੁਰਦਿੱਤ ਸਿੰਘ, ਸੰਤ ਸਿੰਘ ਅਮਰ, ਗਿਆਨ ਪ੍ਰਕਾਸ਼ ਆਦਿ ਚਿੱਤਰਕਾਰ ਹਨ।

ਇਹ ਰਾਮਗੜ੍ਹੀਏ ਹਰ ਖੇਤਰ ਵਿਚ ਉਭਰੇ ਹਨ। ਅਖ਼ਬਾਰ ਸੰਸਾਰ ਨਾਲ ਜੁੜਨ ਦਾ ਇੱਕ ਮਹਾਨ ਸਰੋਤ ਹੈ। ਜਿਸ ਤੋਂ ਅਸੀਂ ਅੱਜ ਸੰਸਾਰ ਵਿੱਚ ਕੀ ਵਾਪਰ ਰਿਹਾ ਹੈ ਅਤੇ ਭਵਿੱਖ ਵਿੱਚ ਕੀ ਹੋਣ ਵਾਲਾ ਹੈ, ਜਾਣ ਸਕਦੇ ਹਾਂ। ਇਹਨਾਂ ਰਾਮਗੜ੍ਹੀਆਂ ਨੇ ਇਸ ਖੇਤਰ ਵਿੱਚ ਵੀ ਮੱਲਾਂ ਮਾਰੀਆਂ ਹਨ। ਇਹਨਾਂ ਦੇ ਅਖ਼ਬਾਰ, ਮੈਗਜੀਨ, ਰਸਾਲੇ ਇਹਨਾਂ ਦੇ ਆਪਣੇ ਖਾਨਦਾਨ ਰਾਮਗੜ੍ਹੀਏ ਜਾਂ ਇਹਨਾਂ ਦੇ ਰਹਿਬਰ ਮਹਾਨ ਸ਼ਿਲਪਕਾਰ ਵਿਸ਼ਵਕਰਮਾਂ ਦੇ ਨਾਵਾਂ ਨਾਲ ਛਪਦੇ ਸਨ ਅਤੇ ਹੁਣ ਵੀ ਪ੍ਰਕਾਸ਼ਤ ਹੋ ਰਹੇ ਹਨ। ਜਿਵੇਂ ਵਿਸ਼ਵਕਰਮਾ ਪੱਤ੍ਰਕਾ, ਰਾਮਗੜ੍ਹੀਆ ਪੱਤ੍ਰਕਾ, 'ਰਾਮਗੜ੍ਹੀਆ ਗਜ਼ਟ, ਸ਼ਿਮਲਾ ਸਪਤਾਹਿਕ', ਇਸ ਤਰ੍ਹਾਂ ਹੀ 'ਰਾਮ ਗੜ੍ਹੀਆ ਬੀਰ' ਦਸਤਕਾਰ ਸਪਤਾਹਿਕ ਲੁਧਿਆਣਾ, ਸੂਰਜ ਰੋਜਾਨਾ ਲੁਧਿਆਣਾ, 'ਰਾਮਗੜ੍ਹੀਆ ਜੋਧਾ ਅੰਮ੍ਰਿਤਸਰ' ਕੌਮ ਸੰਦੇਸ਼ ਫਗਵਾੜਾ , ਉੱਨਤ ਪੰਜਾਬ ਆਦਿ ਸਨ।

ਹੋਰ ਵੀ ਰਾਮਗੜ੍ਹੀਆ ਵਿਦਿਅਕ ਸੰਸਥਾਵਾਂ, ਰਾਮਗੜ੍ਹੀਆ ਅੰਦੋਲਨ, ਰਾਮਗੜ੍ਹੀਆ ਸਭਾਵਾਂ, ਆਦਿ ਵਿੱਚ ਵੀ ਇਹਨਾਂ ਦਾ ਮਹਾਨ ਯੋਗਦਾਨ ਹੈ।

ਰਾਜਨੀਤਿਕ ਖੇਤਰ ਵਿੱਚ ਇਹ ਰਾਮਗੜ੍ਹੀਏ ਪਿੰਡ ਦੇ ਸਰਪੰਚ ਤੋਂ ਲੈ ਕੇ ਹਿੰਦੋਸਤਾਨ ਦੇ ਸਭ ਤੋਂ ਸ਼੍ਰੋਮਣੀ ਅਹੁਦੇ ਤੱਕ (ਰਾਸ਼ਟਰ ਪਿਤਾ) ਪਹੁੰਚੇ ਹਨ। ਗਿਆਨੀ ਜੈਲ ਸਿੰਘ ਰਾਮਗੜ੍ਹੀਆ ਖਾਨਦਾਨ ਵਿੱਚੋਂ ਸਨ। ਆਪ 1940 ਤੋਂ 48 ਤੱਕ ਪ੍ਰਦੇਸ ਪਰਜਾ ਮੰਡਲ ਦੇ ਪ੍ਰਧਾਨ ਰਹੇ। 1982 ਤੋਂ 54 ਤੱਕ ਸਮਾਜ ਸੇਵੀ ਕਾਰਜਾਂ ਵਿੱਚ ਰੁੱਝੇ ਰਹੇ। 1957 ਵਿੱਚ ਆਪ ਕਾਂਗਰਸ ਇਲੈਕਸ਼ਨ ਇੰਚਾਰਜ ਰਹਿ ਕੇ ਸੇਵਾ ਕੀਤੀ। 1948–49 ਵਿੱਚ ਪੈਪਸੂ ਵਿੱਚ ਮਾਲ ਮੰਤਰੀ ਤੇ 1962 ਵਿੱਚ ਫਰੀਦਕੋਟ ਹਲਕੇ ਤੋਂ ਐਮ.ਐਲ.ਏ. ਜਿੱਤੇ।

ਕੈਰੋਂ ਰਾਜ ਸਮੇਂ ਆਪ ਰਾਜ ਮੰਤਰੀ ਸਨ। ਸੰਨ 70–72 ਵਿੱਚ ਆਪ ਅਨੰਦਪੁਰ ਸਾਹਿਬ ਤੋਂ ਵਿਧਾਨ ਸਭਾ ਦੇ ਮੈਂਬਰ ਬਣੇ। 17 ਮਾਰਚ 1972 ਵਿੱਚ ਪੰਜਾਬ ਦੇ ਮੁੱਖ ਮੰਤਰੀ ਤੇ ਫੇਰ ਕੇਂਦਰ ਵਿੱਚ ਕੈਬਨਿਟ ਮੰਤਰੀ ਵੀ ਰਹੇ। ਆਪ ਦੀ ਵਫਾਦਾਰੀ ਤੇ ਦੇਸ਼ ਪਿਆਰ ਨੇ ਆਪ ਨੂੰ ਦੇਸ਼ ਦਾ ਰਾਸ਼ਟਰਪਤੀ ਬਣਾ ਦਿੱਤਾ ਸੀ। ਰਾਮਗੜ੍ਹੀਆ ਖਾਨਦਾਨ ਨੂੰ ਇਹ ਮਾਣ ਹੈ। ਕੁੱਲੀ ਵਿੱਚੋਂ ਉੱਠ ਕੇ ਰਾਜ ਭਵਨ ਜਾਣ ਦਾ। ਰਾਮਗੜ੍ਹੀਆ ਖਾਨਦਾਨ ਨੇ ਨਾਰਦਾ ਬੰਬਈ ਰੇਲਵੇ ਲਾਈਨ ਕੱਢਣ ਸਮੇਂ ਮਹਾਨ ਯੋਗਦਾਨ ਪਾਇਆ ਸੀ। ਸ. ਸੰਤਾ ਸਿੰਘ ਰੁੜਕਾ ਖੁਰਦ ਜਲੰਧਰ, ਸੁੰਦਰ ਸਿੰਘ ਤਰਨਤਾਰਨ ਦਾ ਇਸ ਕਾਰਜ ਵਿੱਚ ਇਤਿਹਾਸਕ ਹੱਥ ਹੈ।



## ਮੋਗੇ ਇਲਾਕੇ ਦੀਆਂ ਪਛੜੀਆਂ ਸ਼੍ਰੇਣੀਆਂ ਆਦਿ

ਮੋਗਾ ਇਲਾਕਾ ਅਨੇਕਾਂ ਗੋਤਾਂ, ਜਾਤਾਂ, ਧਰਮਾ ਦਾ ਵਸਾਇਆ ਹੋਇਆ ਹੋਣ ਕਰਕੇ ਪੰਜਾਬ ਵਿੱਚ ਇੱਕ ਖ਼ਾਸ ਥਾਂ ਰੱਖਦਾ ਹੈ। ਇਸ ਮੋਗੇ ਦੇ ਖੇਤਰ ਵਿੱਚ ਕਈ ਸ਼੍ਰੇਣੀਆਂ ਦੇ ਛੋਟੇ ਵੱਡੇ ਖਾਨਦਾਨ ਮੁੱਢ ਤੋਂ ਹੀ ਵਸਦੇ ਹਨ। ਕੁਝ ਖਾਨਦਾਨ ਆਪਣੀਆਂ ਬਹਾਦਰੀਆਂ ਕਰਕੇ ਅਗਾਂਹ ਵਧ ਗਏ ਅਤੇ ਕੁਝ ਪਿੱਛੇ ਰਹਿ ਗਏ। ਇਹਨਾਂ ਪਿੱਛੇ ਰਹਿ ਚੁੱਕਿਆਂ ਦੇ ਇਤਿਹਾਸ ਦੀ ਜੇ ਖੋਜ ਕਰੀਏ ਤਾਂ ਇਹ ਪਿੱਛੇ ਰਹੇ ਲੋਕਾਂ ਦਾ ਇਤਿਹਾਸ ਵੀ ਇਹਨਾਂ ਉੱਚਿਆਂ ਦੇ ਉਪਗੋਤਾਂ ਵਿੱਚ ਹੀ ਜਾ ਮਿਲਦਾ ਹੈ। ਅੱਜ ਵੀ ਜੇ ਅਸੀਂ ਪੂਰੀ ਖੋਜ ਕਰੀਏ ਤਾਂ ਇਹਨਾਂ ਪੱਛੜੀਆਂ ਜਾਂ ਉਪ ਲੋਕਾਂ ਦੇ ਗੋਤਾਂ ਦਾ ਕੋਈ ਫਰਕ ਨਜ਼ਰ ਨਹੀਂ ਆਉਂਦਾ। ਹਰ ਗੋਤ ਦੇ ਲੋਕ ਉਪ ਜਾਤੀਆਂ ਵਿੱਚ ਵੀ ਹਨ ਅਤੇ ਪਛੜੀਆਂ ਜਾਤੀਆਂ ਵਿੱਚ ਵੀ ਹਨ।

ਜੱਟਾਂ ਦਾ ਇਤਿਹਾਸ ਬਾਰੇ ਪੁਸਤਕ ਵਿੱਚ ਲਿਖਿਆ ਹੈ ਕਿ ਸਿੱਧੂ ਦੀਆਂ ਸੱਤ ਮੂੰਹੀਆਂ ਹਨ। ਪਰ ਇੱਕ ਮੂੰਹੀ ਦਲਿਤ ਜਾਤੀਆਂ ਵਿੱਚ ਰਹਿ ਰਹੀ ਹੈ। ਕਿੱਤਾ ਪ੍ਰਸਤ ਦੀ ਵੰਡ ਨੇ ਇਹਨਾਂ ਇੱਕ ਦਰਖਤ ਦੀਆਂ ਵਧੀਆਂ ਫੁੱਲੀਆਂ ਟਾਹਣੀਆਂ ਨੂੰ ਉਚ, ਨੀਚ ਵਿੱਚ ਵੰਡ ਦਿੱਤਾ। ਇਹਨਾਂ ਕਿੱਤਾ ਵੰਡਾਂ ਨੂੰ ਸ਼ੈਤਾਨ ਲੋਕਾਂ ਨੇ ਆਪਣੀ ਚੌਧਰ ਜਮਾਉਣ ਲਈ ਪੱਕੇ ਰੂਪ ਵਿੱਚ ਕਰ ਦਿੱਤਾ। ਪਰ ਕੁਰਬਾਨੀ, ਵਿਰਸਾ, ਅਣਖ, ਗੈਰਤ, ਜਜ਼ਬਾ ਇਹਨਾਂ ਦਾ ਸਮਰੂਪ ਵਿਚ ਹੀ ਹੈ।

ਇੱਕ ਹਕੀਕਤ ਘਟਨਾ ਹੈ ਜੋ ਇੱਕੀਵੀਂ ਸਦੀ ਵਿੱਚ ਹੀ ਵਾਪਰੀ ਹੈ। ਇਸ ਘਟਨਾ ਦਾ ਸਿੱਟਾ ਸਾਡੀ ਜਾਤੀ, ਹਉਮੈਂ ਗੋਤ ਵਡੱਪਣ ਜਿਹੀਆਂ ਭੈੜੀਆਂ ਅਲਾਮਤਾਂ ਨੂੰ ਜਿੱਥੇ ਦੂਰ ਕਰਦਾ ਹੈ ਉੱਥੇ ਸਾਡੇ ਆਪਸੀ ਪਿਆਰ ਦੀਆਂ ਗੰਢਾਂ ਨੂੰ ਹੋਰ ਵੀ ਕੱਸਦਾ ਹੈ। ਇੱਕ ਚੌਹਾਨ ਖਾਨਦਾਨ ਦਾ ਸੂਝਵਾਨ, ਬੁੱਧੀਜੀਵੀ ਬਠਿੰਡਾ ਨਿਵਾਸੀ ਜਿਹੜਾ ਇਸ ਚੌਹਾਨ ਖਾਨਦਾਨ ਵਿੱਚੋਂ ਦੰਦੀਵਾਲ ਉਪਗੋਤ ਨਾਲ ਸਬੰਧਿਤ ਹੈ। ਉਸਨੇ ਆਪਣੀ ਸੂਝ ਸਿਆਣਪ ਨਾਲ ਆਪਣੇ ਵਿਰਸੇ-ਵਿਰਾਸਤ ਦੀ ਭਰਪੂਰ ਖੋਜ ਕੀਤੀ। ਅਨੇਕਾਂ ਪੁਰਾਤਨ ਗਰੰਥਾਂ, ਖਰੜਿਆਂ, ਸਾਹਸੀ, ਮਰਾਸੀਆਂ, ਗੰਗਾ ਦੇ ਪਾਂਧਿਆਂ ਨੂੰ ਵੀ ਆਪਣੀ ਖੋਜ ਵਿੱਚ ਲਿਆ। ਜਦ ਇਸ ਖੋਜੀ ਦੀ ਖੋਜ ਸਿਖ਼ਰ ਤੇ ਪਹੁੰਚੀ ਤਾਂ ਇਸ ਦੀ ਖੋਜ ਆਖ਼ਰ ਆਪਣੇ ਨਗਰ ਦੇ ਦਲਿਤ ਭਾਈਚਾਰੇ ਨਾਲ ਜਾ ਮਿਲੀ। ਉਪਰ ਬੰਸਾਵਲੀ ਇੱਕ ਸੀ ਪਰ ਸਮੇਂ ਦੇ ਉਤਰਾ-ਚੜ੍ਹਾਅ, ਗਰੀਬੀ, ਅਮੀਰੀ ਨੇ ਇਹਨਾਂ ਨੂੰ ਉੱਚੇ, ਨੀਵੇਂ ਵਿੱਚ ਬਦਲ ਦਿੱਤਾ ਸੀ। ਜਿੰਨਾਂ ਨਾਲ ਇਸ ਖੋਜੀ ਜੱਟ ਦੰਦੀਵਾਲ ਦੀ ਬੰਸ਼ਾਵਲੀ ਉੱਪਰ ਜਾ ਕੇ ਇੱਕ ਹੋਈ ਸੀ। ਉਹ ਉਸੇ ਹੀ ਨਗਰ ਦੇ ਦਲਿਤ ਦੰਦੀਵਾਲ ਸਨ। ਇਸ ਤਰ੍ਹਾਂ ਦੀਆਂ ਉਦਾਹਰਣਾਂ ਤੋਂ ਸਾਨੂੰ ਸਿੱਖਣਾ ਚਾਹੀਦਾ ਹੈ ਕਿ ਸਾਡਾ ਮੂਲ ਇੱਕ ਹੈ। ਸਮੇਂ ਦੇ ਉਤਰਾ-ਚੜ੍ਹਾਅ, ਗਰੀਬੀ, ਅਮੀਰੀ ਨੇ ਸਾਨੂੰ ਪੱਛੜੀਆਂ ਜਾਂ

ਉਪਸ਼੍ਰੇਣੀਆਂ ਵਿਚ ਬਦਲ ਦਿੱਤਾ ਹੈ । ਅੱਜ ਇੱਕੀਵੀਂ ਸਦੀ ਵਿੱਚ ਕੁਝ ਇਹੋ ਜਿਹੇ ਕਿਸਾਨ ਪਰਿਵਾਰ ਹਨ ਜਿੰਨ੍ਹਾਂ ਕੋਲ ਔਲਾਦ ਦੇ ਵਾਧੇ ਕਾਰਨ ਜਾਂ ਹੋਰ ਕਾਰਨਾਂ ਕਰਕੇ ਜਮੀਨ ਜਾਇਦਾਦ ਜਾਂ ਤਾਂ ਹੈ ਹੀ ਨਹੀਂ ਜਾਂ ਫਿਰ ਮੂਲੋਂ ਹੀ ਘੱਟ ਹੈ । ਇਹ ਇੱਕ ਸਮੇਂ ਆਪਣੇ ਆਪ ਨੂੰ ਉਪ ਸ਼੍ਰੇਣੀ ਅਖਵਾਉਂਦੇ ਸਨ । ਪਰ ਅੱਜ ਇਹ ਪੱਛੜੀਆਂ ਸ਼੍ਰੇਣੀਆਂ ਵਾਲੇ ਹੀ ਕੰਮ ਕਰਦੇ ਹਨ । ਇਹਨਾਂ ਨੇ ਆਪਣੀਆਂ ਰਿਸ਼ਤੇਦਾਰੀਆਂ ਵੀ ਪਛੜੀਆਂ ਸ਼੍ਰੇਣੀਆ ਵਿੱਚ ਪਾ ਲਈਆਂ ਹਨ । ਕਈ ਨੀਵੀਆਂ ਸ਼੍ਰੇਣੀਆਂ ਵਾਲੇ ਲੋਕ ਜਿੰਨ੍ਹਾਂ ਨੇ ਸਮੇਂ ਦੇ ਗੇੜ ਵਿੱਚ ਤਰੱਕੀਆਂ ਕੀਤੀਆਂ ਹਨ, ਇਹਨਾਂ ਨੇ ਉਪਜਾਤੀਆਂ ਵਿੱਚ ਵੀ ਰਿਸ਼ਤੇਦਾਰੀਆਂ ਪਾਈਆਂ ਹਨ ।

ਸਾਡੇ ਪੁਰਾਤਨ ਇਤਿਹਾਸ ਨੂੰ ਖੋਜਿਆਂ ਸ੍ਰਿਸ਼ਟੀ ਦਾ ਕਰਤਾ ਤਾਂ ਇੱਕ ਅਕਾਲ ਪੁਰਖ ਹੀ ਨਜ਼ਰ ਆਉਂਦਾ ਹੈ । ਇਸ ਦੇ ਇੱਕ ਹੀ ਫੁਰਨੇ ਤੋਂ ਇਹ ਸ੍ਰਿਸ਼ਟੀ ਦੀ ਉਤਪਤੀ ਹੋਈ ਹੈ । ਗੁਰਬਾਣੀ ਦਾ ਵੀ ਮਹਾਂਵਾਕ ਹੈ 'ਏਕ ਬੂੰਦ ਤੋਂ ਸਭ ਜਗ ਉਪਜਿਆ ਕੌਣ ਭਲੇ ਕੋ ਮੰਦੇ ' । ਇਹਨਾਂ ਪਿੱਛੇ ਰਹੀਆਂ ਸ਼੍ਰੇਣੀਆਂ ਦਾ ਇਤਿਹਾਸ ਵੀ ਬੜਾ ਗੌਰਵਮਈ ਹੈ । ਇਹਨਾਂ ਵਿੱਚੋਂ ਬਾਬਾ ਜੀਵਨ ਸਿੰਘ (ਭਾਈ ਜੈਤਾ ਜੀ) ਜਿਸ ਨੇ ਗੁਰੂ ਤੇਗ ਬਹਾਦਰ ਦਾ ਸ਼ੀਸ਼ ਦਿੱਲੀ ਦੇ ਚਾਂਦਨੀ ਚੌਕ ਵਿੱਚੋਂ ਲਿਆਂਦਾ ਸੀ । ਇਸ ਹੀ ਪਛੜੇ ਖਾਨਦਾਨ ਵਿੱਚੋਂ ਭਾਈ ਬੀਰ ਸਿੰਘ ਅਤੇ ਰਣਧੀਰ ਸਿੰਘ ਦੋ ਸਕੇ ਭਰਾਵਾਂ ਮਜ਼ਬੀ ਸਿੱਖਾਂ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਅੱਗੇ ਹੋ ਕੇ ਬੰਦੂਕ ਦਾ ਨਿਸ਼ਾਨਾ ਬਣ ਕੇ ਆਪਣੀ ਅਪਾਰ ਸ਼ਰਧਾ ਦਾ ਸਬੂਤ ਦਿੱਤਾ ਸੀ । ਗਿਆਨੀ ਗੁਰਦਿੱਤ ਸਿੰਘ ਜੀ ਰਵਦਾਸੀਏ ਸਿੱਖ ਹੋਏ ਹਨ, ਇਹ ਮਸ਼ਹੂਰ ਵਿਦਵਾਨ ਸਨ । ਆਪ ਨੇ ਨਿਰੋਲ ਗੁਰਬਾਣੀ, ਗੁਰਮਤਿ ਦੇ ਪ੍ਰਚਾਰ ਲਈ ਕਈ ਗਰੰਥ ਲਿਖੇ ਹਨ ।

ਮਾਲਵੇ ਦੀਆਂ ਪੱਛੜੀਆਂ ਸ਼੍ਰੇਣੀਆਂ ਵਿੱਚੋਂ ਸ. ਪਿਰਥੀ ਸਿੰਘ ਆਜਾਦ ਪੰਜਾਬ ਵਿੱਚ ਅਤੇ ਸ. ਮੀਹਾਂ ਸਿੰਘ ਪੈਪਸੂ ਵਿਚ ਮਨਿਸਟਰ ਰਹੇ ਸਨ । ਸ. ਗੋਪਾਲ ਸਿੰਘ ਖਾਲਸਾ ਪੰਜਾਬ ਅਸੈਂਬਲੀ ਦੇ ਆਪੋਜੀਸ਼ਨ ਲੀਡਰ ਰਹੇ ਸਨ । ਪੈਪਸੂ ਵਿੱਚ ਹੀ ਸ. ਅਜੀਤ ਸਿੰਘ ਆਕਲੀਏ ਵਾਲੇ ਪੱਛੜੀਆਂ ਸ਼੍ਰੇਣੀਆਂ ਦੇ ਲੀਡਰ ਸਨ ।

ਮਜ਼ਬੀ ਸਿੱਖਾਂ ਵਿੱਚੋਂ ਧੰਨਾ ਸਿੰਘ ਗੁਲਸ਼ਨ ਇੱਕ ਅਹਿਮ ਸ਼ਖ਼ਸੀਅਤ ਅਕਾਲੀ ਲੀਡਰ ਸਨ । ਸ. ਬੰਸ ਸਿੰਘ ਖਾਲਸਾ, ਗਿਆਨੀ ਕੁੰਦਰ ਸਿੰਘ ਪਤੰਗ, ਦਲੀਪ ਸਿੰਘ ਪਾਂਧੀ, ਗੁਰਦੇਵ ਸਿੰਘ ਮਹਿਰਾਜ ਇੱਕ ਦਲਿਤ ਹੋ ਕੇ ਖੇਤੀ ਮੰਤਰੀ ਰਹੇ ਹਨ ।

ਇਹਨਾਂ ਪਛੜੀਆਂ ਸ਼੍ਰੇਣੀਆਂ ਵਿੱਚੋਂ ਹੀ ਸਤਿਗੁਰ ਬਾਲਮੀਕ ਹੋਏ ਹਨ ਜਿੰਨ੍ਹਾਂ ਨੂੰ ਹਜ਼ਾਰਾਂ ਬਰਸ ਪਹਿਲਾਂ ਕਵੀਸ਼ਰ ਹੋਣ ਦਾ ਮਾਣ ਹਾਸਲ ਹੈ । ਇਹਨਾਂ ਦੀ 24 ਹਜ਼ਾਰ ਸਲੋਕਾਂ ਵਿੱਚ ਲਿਖੀ ਕਵਿਤਾ ਰਮਾਇਣ ਇੱਕ ਉੱਚ ਕੋਟੀ ਦਾ ਸਭ ਤੋਂ ਪਹਿਲਾ ਮਹਾਂਕਾਵਿ-ਸੰਗ੍ਰਹਿ ਹੈ । ਇਸ ਕੌਮ ਵਿੱਚੋਂ ਹੀ ਸਤਗੁਰੂ ਕਬੀਰ, ਸਤਗੁਰੂ ਰਵੀਦਾਸ ਜਿਹੀਆਂ



ਮਹਾਨ ਹਸਤੀਆਂ ਨੇ ਜਨਮ ਲਿਆ ਹੈ ਜਿੰਨ੍ਹਾ ਦੀ ਕਵਿਤਾ ਸਿੱਖ ਧਾਰਮਿਕ ਫਲਸਫੇ ਵਿਚ ਦਰਜ ਹੈ ।

ਸੰਤ ਮਹਾਂਪੁਰਸ਼ ਕਵੀ, ਸਾਹਿਤਕਾਰ ਕਿਸੇ ਕੌਮ ਦਾ ਸਰਮਾਇਆ ਹੁੰਦੇ ਹਨ । ਕਿਸੇ ਕੌਮ ਦੀ ਗਿਰਾਵਟ ਜਾਂ ਉੱਨਤੀ ਦਾ ਪਤਾ ਵੀ ਸਾਨੂੰ ਉਸ ਕੌਮ ਦੇ ਯੋਧਿਆਂ ਦੇ ਜੀਵਨ ਬਿਰਤਾਂਤ ਤੋਂ ਲਗਦਾ ਹੈ । ਇਸ ਦ੍ਰਿਸ਼ਟੀਕੋਣ ਨੂੰ ਮੱਦੇਨਜ਼ਰ ਰੱਖਦਿਆਂ ਇਹਨਾਂ ਪਛੜੀਆਂ ਸ਼੍ਰੇਣੀਆਂ ਦੇ ਸੰਤ ਮਹਾਂਪੁਰਸ਼ਾਂ ਦਾ ਬਿਓਰਾ ਵੀ ਜਰੂਰੀ ਹੈ । ਸੰਤ ਸਰਵਨ ਦਾਸ ਜੀ ਨੇ ਆਪਣੇ ਡੇਰੇ ਵਿੱਚ ਹੀ ਪਾਠਸ਼ਾਲਾ ਖੋਲ੍ਹ ਕੇ ਦਲਿਤਾਂ ਨੂੰ ਵਿਦਿਆ ਪ੍ਰਦਾਨ ਕੀਤੀ । ਪੀਰ ਗੋਲੇ ਸ਼ਾਹ ਦੇ ਇੱਕ ਬਿਰਤਾਂਤ ਵਿੱਚ ਲਿਖਿਆ ਹੈ ਕਿ ਇੱਕ ਵਾਰ ਮੁਸਲਮਾਨਾਂ ਅਤੇ ਦਲਿਤਾਂ ਦਾ ਪਾਣੀ ਦੀ ਖੂਹੀ ਤੋਂ ਪਾਣੀ ਭਰਨ ਪਿੱਛੇ ਝਗੜਾ ਹੋ ਗਿਆ । ਮੁਸਲਮਾਨ ਭੱਜੇ ਭੱਜੇ ਮੌਲੇ ਸ਼ਾਹ ਕੋਲ ਆਏ ਕਿ ਦਲਿਤਾਂ ਨੇ ਸਾਡੀ ਖੂਹੀ ਤੋਂ ਪਾਣੀ ਭਰ ਲਿਆ ਹੈ । ਅਸੀਂ ਕਿਥੋਂ ਪਾਣੀ ਲਈਏ ਤਾਂ ਪੀਰ ਮੌਲੇ ਸ਼ਾਹ ਨੇ ਕਿਹਾ ਕਿ ਖੂਹੀ ਪੁੱਟੀ ਕਿਸਨੇ – ਦਲਿਤਾਂ ਨੇ । ਇੱਟਾਂ ਕੀਹਨੇ ਫੜਾਈਆਂ – ਦਲਿਤਾਂ ਨੇ । ਫਿਰ ਪਾਣੀ ਭਰ ਲਿਆ ਤਾਂ ਅਪਵਿੱਤਰ ਕਿਵੇਂ ਹੋ ਗਈ ?

ਬਾਬਾ ਬ੍ਰਹਮਦਾਸ ਜੀ ਦਾ ਦਲਿਤਾਂ ਨੂੰ ਫੁਰਮਾਨ ਸੀ ਕਿ ਜੇ ਤੁਸੀਂ ਕਦਮ ਅੱਗੇ ਵਧਾਉਗੇ ਤਾਂ ਇੱਕ ਦਿਨ ਜਰੂਰ ਹੀ ਅੱਗੇ ਹੋ ਜਾਉਗੇ । ਸੰਤ ਗਰੀਬ ਦਾਸ ਜੀ ਨੇ ਪਛੜੀਆਂ ਸ਼੍ਰੇਣੀਆਂ ਨੂੰ ਜਾਗਰਿਤ ਕਰਨ ਲਈ ਬੇਗਮਪੁਰਾ ਪਰਿਵਾਰ ਅਖ਼ਬਾਰ ਕੱਢਿਆ ਸੀ। ਹੋਰ ਵੀ ਪਛੜੀਆਂ ਸ਼੍ਰੇਣੀਆਂ ਵਿੱਚੋਂ ਸੰਤ ਹੋਏ ਹਨ – ਸਤ ਹੀਰਾ ਦਾਸ, ਸਤ ਟਹਿਲ ਦਾਸ, ਬਾਬਾ ਨਰੈਣ ਜੀ, ਸੰਤ ਦਰਸ਼ਨ ਦਾਸ, ਬਾਬਾ ਗਿਆਨ ਨਾਥ ਸੇਵਾਦਾਰ, ਸਤਗੁਰੂ ਬਾਲਮੀਕ ਆਸ਼ਰਮ ਅੰਮ੍ਰਿਤਸਰ, ਸੰਤ ਸੇਵਾ ਦਾਸ ਜੀ ਨੇ ਸੰਸਕ੍ਰਿਤ ਹਿੰਦੀ ਜਿਹੀਆਂ ਮਹਿੰਗੀਆਂ ਸਿੱਖਿਆਵਾਂ ਪੱਛੜੀਆਂ ਸ਼੍ਰੇਣੀਆਂ ਨੂੰ ਦਿਵਾਉਣ ਦਾ ਪ੍ਰਬੰਧ ਕੀਤਾ ਸੀ । ਬਾਬਾ ਬ੍ਰਹਮਨੰਦ ਜੀ, ਭਿਖਸ਼ੂ ਜਗਤਾ ਨੰਦ ਜੀ ਪਛੜੀਆਂ ਸ਼੍ਰੇਣੀਆਂ ਨੂੰ ਜਾਗਰਿਤ ਕਰਨ ਵਾਲੇ ਮੋਢੀ ਸਨ ।

ਇਸ ਤਰ੍ਹਾ ਇਹਨਾਂ ਪਛੜੀਆਂ ਸ਼੍ਰੇਣੀਆਂ ਵਿੱਚੋਂ ਸਮਾਜ ਸੁਧਾਰਕ ਵੀ ਹੋਏ ਹਨ । ਬਾਬੂ ਮੰਗੂਰਾਮ ਮੰਗੋਵਾਲੀਆ, ਸੰਤ ਰਾਮ ਬੀ.ਏ., ਚਰਨ ਸਿੰਘ ਨਿਧੜਕ, ਜਵਾਲਾ ਸਿੰਘ ਬੱਗੜ ਅਤੇ ਗਦਰੀ ਬਾਬਾ ਸੰਤਾ ਸਿੰਘ ।

ਪ੍ਰੀਤਮ ਗੁਰਦਾਸਪੁਰੀ ਇੱਕ ਦਲਿਤ ਲੇਖਕ ਹੀ ਨਹੀਂ ਸਨ । ਉਹਨਾਂ ਨੇ ਭੀਮ ਪਤ੍ਰਿਕਾ ਪ੍ਰਕਾਸ਼ਿਤ ਕਰਕੇ ਪਛੜੀਆਂ ਸ਼੍ਰੇਣੀਆਂ ਦੇ ਹਰ ਦੁੱਖ ਦੀ ਗੱਲ ਲਿਖੀ ਹੈ । ਉਹਨਾਂ ਨੇ ਲਿਖਿਆ :

ਲਹੂ ਇਹ ਬੇਗੁਨਾਹਾਂ ਦਾ ਕਦੇ ਤਾਂ ਰੰਗ ਲਿਆਊਗਾ ।

ਕਦੇ ਮਜ਼ਲੂਮ ਮਿਹਨਤਕਸ਼ ਦਾ ਮੁੜ੍ਹਕਾ ਰੰਗ ਲਿਆਊਗਾ ।

ਸੰਤ ਰਾਮ ਉਦਾਸੀ ਦਲਿਤਾਂ ਪਛੜੀਆਂ ਸ਼੍ਰੇਣੀਆਂ ਦੇ ਵਿਹੜੇ ਜਨਮੇ । ਇਹਨਾਂ ਦੀ ਸਮੁੱਚੀ ਕਵਿਤਾ ਹੀ ਪੱਛੜੀਆਂ ਸ਼੍ਰੇਣੀਆਂ ਦੇ ਦੁੱਖਾਂ-ਦਰਦਾਂ, ਮੁਸੀਬਤਾਂ ਨਾਲ ਭਰੀ ਪਈ ਹੈ। ਇਹਨਾਂ ਨੇ ਆਰਥਿਕ ਕਾਣੀ ਵੰਡ, ਛੂਆ-ਛੂਤ ਦੇ ਭੇਦ ਨੂੰ ਠੁਕਰਾਉਣ ਵਾਲੀ ਆਪਣੀ ਕਵਿਤਾ ਨੂੰ ਆਪ ਹੀ ਗਾਇਆ :

ਜਿੱਥੇ ਜੰਮਦਾ ਬੱਚਾ ਸੀਰੀ ਹੈ ।
ਟਕਿਆਂ ਦੀ ਮੀਰੀ ਪੀਰੀ ਹੈ ।
ਜਿੱਥੇ ਕਰਜੇ ਹੇਠ ਪੰਜੀਰੀ ਹੈ ।
ਪਿਉ ਦੇ ਕਰਜ ਦਾ ਸੂਦ ਏ,
ਪੁੱਤ ਜੰਮਦੇ ਜਿਹੜੇ
ਮਘਦਾ ਰਹੀਂ ਵੇ ਸੂਰਜਾ ਕੰਮੀਆਂ ਦੇ ਵਿਹੜੇ ।

ਕੰਮੀਆਂ ਦੇ ਪਰਿਵਾਰ ਵਿੱਚ ਜਨਮ ਲੈਣ ਕਰਕੇ ਉਦਾਸੀ ਨੇ ਗਰੀਬੀ ਦਾ ਦਰਦ ਜਿੰਨਾਂ ਆਪਣੇ ਤਨ 'ਤੇ ਹੰਢਾਇਆ ਹੈ ਜਾਂ ਸਮਾਜ ਵਿੱਚ ਹੋ ਰਹੇ ਵਿਤਕਰੇ, ਨਫਰਤਾਂ ਇਸ ਸਭ ਨੂੰ ਉਸ ਨੇ ਗੀਤਾਂ ਰਾਹੀਂ ਦਰਸਾਇਆ ਹੈ । ਇਹ ਮਹਾਨ ਰਹਿਬਰ 6 ਨਵੰਬਰ 1986 ਨੂੰ 'ਸੂਰਜ ਨੂੰ ਮਘਦਾ ਰਹਿਣ ਲਈ ਸੁਨੇਹਾ' ਦੇ ਕੇ ਆਪ ਅਸਤ ਹੋ ਗਿਆ ਸੀ ।

ਇਹਨਾਂ ਪਛੜੀਆਂ ਸ਼੍ਰੇਣੀਆਂ ਦੀਆਂ ਅਮਰੀਕਾ, ਕੈਲੋਫੋਰਨੀਆਂ, ਕੈਨੇਡਾ ਆਦਿ ਵਿਚ ਸਮਾਜਿਕ, ਧਾਰਮਿਕ ਸੰਸਥਾਵਾਂ ਹਨ । ਜਿਵੇਂ ਗੁਰੂ ਰਵਿਦਾਸ ਸਭਾ ਆਫ ਨਿਊਯਾਰਕ, ਮਹਾਰਿਸ਼ੀ ਬਾਲਮੀਕੀ ਸਭਾ ਸੂਬਾ ਸਿਟੀ ਕੈਲੋਫੋਰਨੀਆ, ਅਮਰੀਕਾ । ਸ੍ਰੀ ਗੁਰੂ ਰਵਿਦਾਸ ਸਭਾ ਸੈਕਰਾਮੈਂਟੋ, ਕੈਲੋਫੋਰਨੀਆ, ਅਮਰੀਕਾ, ਗੁਰੂ ਰਵਿਦਾਸ ਸਭਾ, ਪਿਟਸਬਰਗ, ਕੈਲੋਫੋਰਨੀਆ, ਅਮਰੀਕਾ, ਗੁਰੂ ਰਵੀਦਾਸ ਸਭਾ ਵੈਨਕੂਵਰ ਕੈਨੇਡਾ; ਗੁਰੂ ਰਵਿਦਾਸ ਸਭਾ, ਟੋਰਾਂਟੋ ਬਰਲਿੰਗਟਨ, ਕੈਨੇਡਾ ਆਦਿ ਹੋਰ ਵੀ ਕਈ ਸੰਸਥਾਵਾਂ ਹਨ ਜੋ ਸਮਾਜ ਸੁਧਾਰ ਦੇ ਕਾਰਵਾਂ ਨੂੰ ਮੰਜਲੇ ਮਕਸੂਦ 'ਤੇ ਪਹੁੰਚਾਉਣ ਲਈ ਮਹੱਤਵਪੂਰਨ ਭੂਮਿਕਾਵਾਂ ਨਿਭਾ ਰਹੀਆਂ ਹਨ । ਮੁਸਲਮਾਨ ਇਹਨਾਂ ਦੀਆਂ ਮੁੱਖ ਜਾਤਾਂ ਰਾਜਪੂਤ, ਅਰਾਈਂ, ਪਠਾਨ, ਡੋਗਰ ਅਤੇ ਗੁੱਜਰ ਆਦਿ ਹਨ । 1947 ਤੋਂ ਪਹਿਲਾਂ ਬਿਨਾਂਕਿਸੇ ਭੇਦਭਾਵ ਤੋਂ ਆਪਣੇ ਧਰਮ, ਧਾਰਮਿਕ ਸਥਾਨਾਂ ਦੀ ਮਰਯਾਦਾ ਵਿੱਚ ਅਤੇ ਖੇਤੀਬਾੜੀ ਮਜਦੂਰੀ ਅਤੇ ਮੁਲਾਜ਼ਮਤ ਵੀ ਕਰਦੇ ਸਨ । 1947 ਤੋਂ ਬਾਦ ਕੁਝ ਮੁਸਲਮਾਨ ਹਿੰਦੋਸਤਾਨ ਵਿੱਚ ਹੀ ਰਹਿ ਗਏ । ਇਹ ਹੁਣ ਵੱਖੋ-ਵੱਖਰੇ ਸਟੇਟਾਂ, ਜ਼ਿਲ੍ਹਿਆਂ, ਤਹਿਸੀਲਾਂ ਪਿੰਡਾਂ ਵਿੱਚ ਰਹਿਦੇ ਹਨ । ਮਲੇਰ ਕੋਟਲਾ ਜਿਹੇ ਮਸ਼ਹੂਰ ਸ਼ਹਿਰ ਜਿਸ ਵਿੱਚ ਇਹਨਾਂ ਦੀ ਗਿਣਤੀ ਅੱਸੀ ਪ੍ਰਤੀਸ਼ਤ ਤੋਂ ਵੀ ਜ਼ਿਆਦਾ ਹੈ । ਇਹਨਾਂ



ਵਿੱਚੋਂ ਕਈਆਂ ਨੇ ਤਾਂ ਸਿਖ ਧਰਮ ਵੀ ਧਾਰਨ ਕੀਤਾ ਹੋਇਆ ਹੈ । ਮੋਗੇ ਖ਼ਾਸ ਅਤੇ ਇਸਦੇ ਇਲਾਕੇ ਵਿੱਚ ਵੀ ਇਹਨਾਂ ਦੀ ਗਿਣਤੀ ਕਾਫੀ ਹੈ ।

ਵਿਮੁਕਤ ਜਾਤੀਆਂ, ਇਹਨਾਂ ਵਿੱਚ ਬਾਓਰੀਆ, ਸੈਂਸੀ ਲੋਕ ਆਉਂਦੇ ਹਨ । 1947 ਤੋਂ ਪਹਿਲੇ ਸ਼ਾਸਕਾਂ ਨੇ ਇਹਨਾਂ ਨੂੰ ਜ਼ਰਾਇਮ ਪੇਸ਼ਾ ਕਰਾਰ ਦਿੱਤਾ ਸੀ । ਇਹਨਾਂ ਦੀ ਇੱਕ ਖ਼ਸਲਤ ਹੈ ਕਿ ਇਹ ਦੂਜਿਆਂ ਨਾਲ ਪੰਜਾਬੀ ਬੋਲਦੇ ਹਨ ਪਰ ਆਪਸੀ ਬੋਲੀ ਇਹਨਾਂ ਦੀ ਵੱਖਰੀ ਹੀ ਹੈ । ਨਾ ਇਹ ਲਿਖਤ ਵਿੱਚ ਹੀ ਹੈ ਅਤੇ ਨਾ ਹੀ ਪੜ੍ਹਨ ਵਿੱਚ । ਇਹ ਆਪਣੇ ਆਪ ਨੂੰ ਦੱਖਣ ਵੱਲੋਂ ਆਏ ਦੱਸਦੇ ਹਨ । ਸੈਹਸੀਂ ਆਪਣੇ ਆਪ ਨੂੰ ਹਿੰਦੂ ਵੀ ਅਖਵਾਉਂਦੇ ਹਨ ।

ਚਾਨਣ ਨੂੰ ਅਪਨਾਉਣ ਲਈ ਤੂੰ ਤੁਰਦਾ ਜਾ ਰਾਹੀ ।
ਮੁੱਕ ਜਾਣਾ ਹੈ ਪੰਧ, ਸਵੇਰਾ ਹੁੰਦਾ ਜਾਂਦਾ ਏ ।
ਨੀਵਾਂ ਹੋ ਕੇ ਲਾਓ ਨਿਸ਼ਾਨਾ ਆਪਣੇ ਦੁਸ਼ਮਨ 'ਤੇ ।
ਕਾਫਲਿਆਂ ਵਿੱਚ ਤੁਰੋ ਅਵੇਰਾ ਹੁੰਦਾ ਜਾਂਦਾ ਏ ।
ਦਿਲ ਦੇ ਮਹਿਰਮ ਲਈ ਤੂੰ ਰੱਖਿਆ ਸੀਸ ਤਲੀ ਉੱਤੇ ।
ਸੱਚ ਦਾ ਪਰਚਮ ਦੇਖ ਉਚੇਰਾ ਹੁੰਦਾ ਜਾਂਦਾ ਏ ।
ਕੁੱਲੀਆਂ ਵਿੱਚੋਂ ਗੂੰਜੀ ਆਵਾਜ਼ ਹੈ ਹੱਕਦਾਰਾਂ ਦੀ ।
ਮਹਿਲਾਂ ਦੇ ਵਿੱਚ ਚੁੱਪ ਲੁਟੇਰਾ ਹੁੰਦਾ ਜਾਂਦਾ ਏ ।
ਹੱਕ ਹਿਫ਼ਾਜਤ ਲਈ ਤਾਂ ਵਾਰੋ ਸੀਸ ਤਲੀ ਧਰ ਕੇ ।
ਕੁਰਬਾਨੀ ਨਾਲ ਦੂਰ ਹਨੇਰਾ ਹੁੰਦਾ ਜਾਂਦਾ ਏ ।
ਤੁਰਿਆ ਜਾਹ 'ਹਰਨੇਕ' ਇਹ ਮੰਜਲ ਆ ਹੀ ਜਾਣੀ ਏ ।
ਕਦਮ ਕਦਮ ਨਾਲ ਤੂੰ ਅਗੇਰਾ ਹੁੰਦਾ ਜਾਂਦਾ ਏ ।
ਕਦਮ ..........................

# ਅਧਿਆਇ - ਪੰਜਵਾਂ

## ਮੋਗੇ ਇਲਾਕੇ ਦਾ ਧਾਰਮਿਕ ਵਿਰਸਾ ਅਤੇ ਇਸਦੀ ਮਹੱਤਤਾ

ਸ਼ਹੀਦਾਂ ਦੇ ਲਹੂ ਨਾਲ ਰੰਗੀ ਹੋਈ ਇਹ ਧਰਤੀ ਮੋਗਾ ਇਲਾਕੇ ਦੇ ਜੁਝਾਰੂਆਂ, ਯੋਧਿਆਂ, ਸੂਰਬੀਰਾਂ ਨੂੰ ਪੁਕਾਰ ਪੁਕਾਰ ਕੇ ਜਗਾਉਂਦੀ ਹੈ। ਕੌਣ ਨਹੀਂ ਜਾਣਦਾ ਕਿ ਪੁਰਾਣੇ ਵਕਤਾਂ ਵਿੱਚ ਜਦੋਂ ਵੀ ਕੋਈ ਮੋਰਚਾ ਸੰਘਰਸ਼ ਚੱਲਿਆ ਤਾਂ ਸਭ ਤੋਂ ਜ਼ਿਆਦਾ ਭੀੜ ਮੋਗਾ ਇਲਾਕੇ 'ਤੇ ਹੀ ਬਣੀ। ਅੰਗਰੇਜੀ ਹਕੂਮਤ ਦੀ ਸ਼ਹਿ ਨਾਲ ਜਦ ਸਿੱਖ ਰਿਆਸਤਾਂ ਨੇ ਧਰਮੀ ਯੋਧਿਆਂ ਅਤੇ ਸੂਰਬੀਰਾਂ ਨੂੰ ਜਲਾ-ਰਿਆਸਤ ਕੀਤਾ ਤਾਂ ਇੱਕ ਮੋਗਾ ਇਲਾਕਾ ਹੀ ਸੀ ਜੋ ਰਿਆਸਤੀ ਰਾਜਿਆਂ ਦੇ ਜੂਲ੍ਹੇ ਤੋਂ ਬਾਹਰ ਸੀ ਤੇ ਇਹਨਾਂ ਧਰਮੀ ਸੂਰਬੀਰਾਂ ਨੂੰ ਵਿਸ਼ਰਾਮ ਪਨਾਹ ਲਈ ਮੋਗਾ ਇਲਾਕਾ ਹੀ ਲਭਦਾ ਰਿਹਾ। ਇਸ ਮੋਗੇ ਇਲਾਕੇ ਨੇ ਜਿੱਧਰੋਂ ਵੀ ਕੋਈ ਭੁੱਖਾ, ਪਿਆਸਾ, ਮੁਸੀਬਤਾਂ ਦਾ ਮਾਰਿਆ ਇੱਧਰ ਆਇਆ ਤਾਂ ਇਸ ਖਿੱਤੇ ਦੇ ਨਿਵਾਸੀਆਂ ਨੇ ਆਪਣੇ ਸਿੱਖ ਵਿਰਸੇ ਨੂੰ ਆਂਚ ਨਹੀਂ ਆਉਣ ਦਿੱਤੀ।

ਸਭੈ ਸਾਂਝੀਵਾਲ ਸਦਾਇਨ, ਕੋਈ ਨਾ ਦੀਸਾ ਬਾਹਰਿ ਜੀਓ।

ਦੇ ਮਹਾਵਾਕ ਅਨੁਸਾਰ ਸਿੱਖੀ ਦਾ ਇੱਕ ਜਰੂਰੀ ਨਰੋਆ ਅੰਗ ਸੇਵਾ ਅਤੇ ਕੁਰਬਾਨੀ ਨੂੰ ਸਾਬਤ ਰੱਖਿਆ ਅਤੇ ਇਸ ਜ਼ਿੰਮੇਵਾਰੀ ਨੂੰ ਪੂਰੀ ਤਰ੍ਹਾਂ ਨਿਭਾਇਆ।

ਦੇਸ਼ ਦੀ ਆਜ਼ਾਦੀ ਤੋਂ ਪਹਿਲਾਂ ਅਕਾਲੀ ਦਲ ਵਲੋਂ ਜਿੰਨੇ ਵੀ ਮੋਰਚੇ ਲਾਏ ਗਏ ਉਹਨਾਂ ਮੋਰਚਿਆਂ ਵਿੱਚ ਮੋਗੇ ਇਲਾਕੇ ਦੇ ਅਨੇਕਾਂ ਹੀ ਜੱਥੇਦਾਰ ਰਹੇ। ਇਹ ਉਸ ਸਮੇਂ ਦੀ ਕਹਾਣੀ ਹੈ ਕਿ ਜਦੋਂ ਮੋਰਚੇ ਐਨੀਆਂ ਭਿਆਨਕ ਹਾਲਤਾਂ ਧਾਰਨ ਕਰ ਜਾਂਦੇ ਸਨ ਕਿ ਖੰਭੇ ਖੰਭੇ ਨਾਲ ਅੰਗਰੇਜੀ ਪੁਲੀਸ ਸੰਗੀਨਾ ਲਈ ਪਹਿਰੇ 'ਤੇ ਹੋ ਜਾਂਦੀ ਸੀ। ਤੁਰਨ ਫਿਰਨ ਵਾਲਿਆਂ ਵਿੱਚੋਂ ਹਰ ਚੌਥਾ ਆਦਮੀ ਸੀ.ਆਈ.ਡੀ. ਦਾ ਹੁੰਦਾ ਸੀ। ਉਸ ਵੇਲੇ ਵੀ ਮੋਗੇ ਇਲਾਕੇ ਦੇ ਬਹਾਦਰਾਂ ਨੇ ਸੀ ਨਹੀਂ ਆਖੀ ਸੀ।

ਮੋਗਾ ਇਲਾਕਾ ਬਹਾਦਰਾਂ ਦੀ ਧਰਤੀ ਹੈ। ਇਥੇ ਬੰਦ ਬੰਦ ਕਟਵਾਉਣ ਵਾਲੇ ਨਾਮ ਅਭਿਆਸੀ, ਵਿਦਿਆ ਦਾਤੇ, ਦੇਸ਼ ਕੌਮ ਤੋਂ ਮਰ ਮਿਟਨ ਵਾਲੇ, ਕੌਮ ਭਗਤ ਪੈਦਾ ਹੋਏ ਹਨ ਜਿੰਨ੍ਹਾਂ ਨੇ ਹੱਸ ਹੱਸ ਕੇ ਸ਼ਹੀਦੀਆਂ ਪ੍ਰਾਪਤ ਕੀਤੀਆਂ ਅਤੇ ਕੌਮ ਦਾ ਸਿਰ ਉੱਚਾ ਕੀਤਾ।

ਮੁਸਕਰਾ ਕੇ ਆਖਿਆ ਤਲਵਾਰ ਨੇ, ਕੌਮ ਦੀ ਆਜ਼ਾਦੀ ਲਈ ਸੀਸ ਪੈਂਦੇ ਵਾਰਨੇ।
ਸਿਰ ਉੱਚਾ ਰੱਖਿਆ ਜੁਝਾਰੂਆਂ ਨੇ ਮੋਗੇ ਦਾ, ਬੇਸ਼ਕ ਸੀਸ ਭਾਵੇਂ ਪੈ ਗਏ ਵਾਰਨੇ।
ਔਹ ਗਦਰੀਆਂ ਨੇ ਫਾਂਸੀ ਨੂੰ ਐ ਚੁੰਮਿਆ, ਮੁੱਖੜਿਆਂ 'ਤੇ ਜਗਦੇ ਸੂਹੇ ਜੋ ਖ਼ੁਮਾਰ ਨੇ।
ਖੰਡੇ ਦੀ ਧਾਰ 'ਤੇ ਨੱਚੂਗਾ ਹੁਣ ਖਾਲਸਾ, ਦੇਖਣਾ ਤਮਾਸ਼ਾ ਹੁਣ ਗੋਰੀ ਸਰਕਾਰ ਨੇ।
ਕੀਤਾ ਹੈ ਪ੍ਰਣ ਲੜਨਾ ਬਾਜਾਂ ਵਾਂਗੂੰ ਖਹਿ ਕੇ, ਕਰਤਾ ਐਲਾਨ ਔਹ ਸ਼ਹੀਦਾਂ ਦੀ ਕਤਾਰ ਨੇ।



ਖ਼ੂਨ ਨਾਲ ਸਿੰਜਾਂਗੇ ਪੌਦਾ ਇਹ ਆਜ਼ਾਦੀ ਦਾ, ਮੁਕਤੀ ਦੇ ਚੜ੍ਹੇ ਹੁਣ ਯੋਧਿਆਂ ਨੂੰ ਖ਼ੁਮਾਰ ਨੇ।

ਜਿਸ ਤਰ੍ਹਾਂ ਕੇਸਰ ਕਸ਼ਮੀਰ ਤੋਂ ਬਿਨਾਂ ਹੋਰ ਕਿਸੇ ਥਾਂ ਨਹੀਂ ਹੋਇਆ, ਉਸ ਤਰ੍ਹਾਂ ਬਾਬਨ ਚੰਦਨ ਪੈਦਾ ਕਰਨ ਦਾ ਮਾਣ ਵੀ ਹਰ ਇੱਕ ਪਹਾੜ ਨੂੰ ਨਹੀਂ ਮਿਲਿਆ, ਇਸ ਤਰ੍ਹਾਂ ਹੀ ਲੋਕ ਸੰਘਰਸ਼ ਦੀ ਕ੍ਰਿਪਾ ਸਦਕਾ ਇਸ ਮੋਗੇ ਦੀ ਧਰਤੀ ਨੂੰ ਜੋ ਮਾਣ ਸ਼ਹੀਦਾਂ ਦੇ ਵਾਰਿਸ ਹੋਣ ਦਾ ਮਿਲਿਆ ਹੈ, ਇਹ ਆਪਣੀ ਥਾਂ ਰਹਿੰਦੀ ਦੁਨੀਆਂ ਤੱਕ ਰੋਸ਼ਨ ਮੀਨਾਰ ਰਹੂਗਾ। ਇਸ ਧਰਤੀ ਨੂੰ ਜਿੱਥੇ ਇਹ ਕੁਝ ਪੈਦਾ ਕਰਨ ਦਾ ਫ਼ਖ਼ਰ ਹਾਸਲ ਹੈ ਉੱਥੇ ਇਹ ਇਤਿਹਾਸਕ ਕੌਤਕ ਉਹਨਾਂ ਸੂਰਬੀਰਾਂ ਦੀ ਹੀ ਅਣਥੱਕ ਮਿਹਨਤ ਵੀ ਹੈ। ਇਸ ਕਾਂਡ ਵਿੱਚ ਉਹਨਾਂ ਇਤਿਹਾਸਕ ਘਟਨਾਵਾਂ ਅਤੇ ਰਹਿਬਰਾਂ ਦੀਆਂ ਕੁਰਬਾਨੀਆਂ ਦਾ ਜ਼ਿਕਰ ਹੀ ਕੀਤਾ ਜਾਵੇਗਾ। 1921 ਦੀ ਦਰਦਨਾਕ ਘਟਨਾ ਗੁਰਦੁਆਰਾ ਸੁਧਾਰ ਲਹਿਰ, ਚਾਬੀਆਂ ਦਾ ਮੋਰਚਾ, ਇਸ ਤੋਂ ਪਿੱਛੋਂ 1923 ਵਿੱਚ ਮਹਾਰਾਜਾ ਨਾਭਾ ਦੇ ਗੱਦੀਓਂ ਲਹਿਣ 'ਤੇ ਗੁਰਦੁਆਰਾ ਗੰਗਸਰ ਜੈਤੋ ਦਾ ਮੋਰਚਾ। ਇਹ ਇੱਜ਼ਤ ਅਣਖ ਲਈ ਲੜੇ ਸੰਘਰਸ਼ ਹਨ।

ਸਿੱਖ ਇਤਿਹਾਸ ਵਿੱਚ ਛੇਵੀਂ ਅਤੇ ਸੱਤਵੀਂ ਪਾਤਸ਼ਾਹੀ ਮੋਗੇ ਇਲਾਕੇ ਵਿੱਚ ਕਾਫੀ ਸਮਾਂ ਵਿਚਰੀਆਂ ਹਨ। ਛੇਵੀਂ ਪਾਤਸ਼ਾਹੀ ਸ੍ਰੀ ਹਰਗੋਬਿੰਦ ਜੀ ਨੇ ਭਾਈ ਕੀ ਡਰੋਲੀ ਨੂੰ ਮਾਲਵੇ ਵਿੱਚ ਸਿੱਖ ਪ੍ਰਚਾਰ ਦਾ ਕੇਂਦਰ ਬਣਾਇਆ। ਮੋਗੇ ਦੇ ਗਿੱਲਾਂ ਦੇ ਬੇਨਤੀ ਕਰਨ 'ਤੇ ਮੋਗੇ ਵੀ ਆਏ। ਉਹਨਾਂ ਦੀ ਯਾਦਗਰ ਗੁਰੂਦੁਆਰਾ ਗੁਰੂਸਰ ਕਾਇਮ ਹੈ। ਇਸ ਤਰ੍ਹਾਂ ਹੀ ਮੋਗੇ ਇਲਾਕੇ ਵਿੱਚ ਸਿੱਖ ਗੁਰੂਆਂ ਦੀ ਪ੍ਰਭੂਸੱਤਾ ਫੈਲੀ। ਛੇਵੇਂ ਪਾਤਸ਼ਾਹ ਸ੍ਰੀ ਹਰਗੋਬਿੰਦ ਸਾਹਿਬ ਦਾ ਮੋਗੇ ਇਲਾਕੇ ਵਿੱਚ ਆਗਮਨ ਦਰਸਾਉਂਦਾਹੈ ਕਿ ਇਲਾਕਾ ਮੋਗੇ ਦਾ ਹਰ ਕੋਨਾ ਹੀ ਇਹਨਾਂ ਦੀ ਚਰਨ ਛੋਹ ਨਾਲ ਪਵਿੱਤਰ ਹੋਇਆ ਹੈ। ਗੁਰੂਹਰਗੋਬਿੰਦ ਸਾਹਿਬ ਜੀ ਨੇ ਜਿੱਥੇ ਜਿੱਥੇ ਵੀ ਬੈਠ ਕੇ ਸੰਗਤਾਂ ਨੂੰ ਆਪਣੇ ਪ੍ਰਵਚਨਾਂ ਨਾਲ ਨਿਹਾਲ ਕੀਤਾ:

ਜਿੱਥੈ ਜਾਇ ਬਹੈ ਮੇਰਾ ਸਤਗੁਰੂ, ਸੋ ਥਾਨਿ ਸੁਹਾਵਾ ਰਾਮ ਰਾਜੇ।

ਉੱਥੇ ਉੱਥੇ ਹੀ ਉਹਨਾਂ ਦੀ ਯਾਦ ਵਿੱਚ ਗੁਰੂਘਰ ਸੁਸ਼ੋਭਿਤ ਹੈ। ਮੋਗੇ ਇਲਾਕੇ ਨੂੰ ਜੇ ਗੁਰੂਆਂ ਦੀ ਚਰਨ ਛੋਹ ਪ੍ਰਾਪਤ ਦਾ ਗੜ੍ਹ ਮੰਨ ਲਿਆ ਜਾਵੇ ਤਾਂ ਕੋਈ ਅਤਿਕਥਨੀ ਨਹੀਂ ਹੋਵੇਗੀ। ਗੁਰੂ ਛੇਵੇਂ ਪਾਤਸ਼ਾਹ ਦੀ ਯਾਦ ਵਿੱਚ ਇੱਕਲੇ ਮੋਗੇ ਇਲਾਕੇ ਵਿੱਚ ਅਠਾਰਾਂ ਧਾਰਮਿਕ ਅਸਥਾਨ ਆਪਣੇ ਜਾਹੋ-ਜਲਾਲ ਵਿੱਚ ਸੁਸ਼ੋਭਿਤ ਹਨ। ਪਹਿਲੀ ਪਾਤਸ਼ਾਹੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਚਰਨ ਛੋਹ ਪ੍ਰਾਪਤ ਇਹ ਮੋਗੇ ਦੀ ਧਰਤੀ, ਜਿੱਥੇ ਜਿੱਥੇ ਜਾ ਕੇ ਗੁਰੂ ਜੀ ਨੇ ਧਰਮ ਸਤਿ ਦਾ ਉਪਦੇਸ਼ ਦਿੱਤਾ, ਉਸ ਉਸ ਜਗ੍ਹਾ ਗੁਰੂ ਚਰਨਾਂ ਤੋਂ ਵਰੋਸਾਏ ਹੋਏ ਵਡਭਾਗਿਆਂ ਗੁਰਸਿੱਖਾਂ ਨੇ ਗੁਰ ਅਸਥਾਨ ਤਿਆਰ ਕਰਵਾਏ। ਕਿਉਂਕਿ

ਜਿੱਥੇ ਬਾਬਾ ਪੈਰ ਧਰੇ, ਪੂਜਾ ਆਸਣ ਥਾਪਣ ਹੋਆ।

ਮੋਗੇ ਇਲਾਕੇ ਵਿੱਚ ਗੁਰਦੁਆਰਾ ਗੋਬਿੰਦਗੜ੍ਹ ਸਰ ਦੌਧਰ, ਗੁਰੂ ਨਾਨਕ ਸਰ ਤਖ਼ਤੂਪੁਰਾ ਅਤੇ ਗੁਰਦੁਆਰਾ ਸਾਹਿਬ ਪੱਤੋ ਹਨ । ਇਸ ਤਰ੍ਹਾਂ ਹੀ ਦੂਜੀ ਪਾਤਸ਼ਾਹੀ ਸ੍ਰੀ ਗੁਰੂ ਅੰਗਦ ਦੇਵ ਜੀ ਜੋ ਸਿੱਖ ਕੌਮ ਦੇ ਦੂਸਰੇ ਸਤਗੁਰੂ ਸਨ, ਸਿੱਖ ਧਰਮ ਅਨੁਸਾਰ ਸੇਵਾ ਅਤੇ ਸਿਮਰਨ ਹੀ ਆਪ ਦੇ ਮੁੱਖ ਸ਼ੁਭ ਗੁਣ ਹਨ ਤੇ ਇਹ ਦੋਵੇਂ ਹੀ ਆਪ ਜੀ ਦੀ ਸ਼ੋਭਾ ਵੀ ਹਨ ।ਗੁਰੂ ਅੰਗਦ ਦੇਵ ਜੀ ਦੀ ਉਪਮਾ ਕਰਦੇ ਹੋਏ ਕਵੀ ਕੁਲਭੂਸ਼ਨ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ

ਸ੍ਰੀ ਅੰਗਦ ਕੰਦਨ ਵਿਘਨ ਬਚਨ ਸੁ ਮੰਗਲ ਸਾਲ ॥
ਪਰਨ ਸਰਨ ਕਰ ਚਰਨ ਕੋ, ਨਮਸਕਾਰ ਧਰ ਭਾਲ ॥

ਇੱਕ ਸਮੇਂ ਨਾਂਗੇ ਦੀ ਸਰਾਂ ਦੀ ਸੰਗਤ ਨੇ ਮਾਲਵੇ ਵਿੱਚ ਆ ਕੇ ਗੁਰੂ ਸਾਹਿਬ ਜੀ ਨੂੰ ਬੇਨਤੀ ਕੀਤੀ ਕਿ ਗਰੀਬ ਨਿਵਾਜ਼, ਸਾਡੇ ਮਾਲਵੇ ਦੀ ਸੰਗਤ ਨੂੰ ਦਰਸ਼ਨ ਦੇ ਕੇ ਨਿਹਾਲ ਕਰੋ ਤਾਂ ਗੁਰੂ ਸਾਹਿਬ ਜੀ ਸੰਗਤ ਦੇ ਹੁਕਮ ਅਨੁਸਾਰ ਮਾਲਵੇ ਦੇਸ਼ ਦੀ ਭੂਮੀ ਨੂੰ ਕ੍ਰਿਤਾਰਥ ਕਰਨ ਲਈ ਪ੍ਰਚਾਰਕਾਂ ਸਮੇਤ ਮਾਲਵੇ ਦੇਸ਼ ਪੁੱਜ ਕੇ ਸੰਗਤਾਂ ਨੂੰ ਨਿਹਾਲ ਕੀਤਾ ਅਤੇ ਸੰਗਤਾਂ ਨੂੰ ਦਰਸ਼ਨ ਦਿੱਤੇ ।

ਮਾਲਵਾ ਇਤਿਹਾਸ ਭਾਗ ਪਹਿਲਾ, ਕਾਂਡ ਪਹਿਲਾ ਪੰਨਾ 27 ਅਨੁਸਾਰ ਗੁਰੂ ਅੰਗਦ ਪਾਤਸ਼ਾਹ ਜੀ ਮੱਖੂ ਤੋਂ ਹੁੰਦੇ ਹੋਏ ਜ਼ੀਰੇ ਪਹੁੰਚੇ । ਉਸ ਧਰਤੀ ਨੂੰ ਭਾਗ ਲਾਏ, ਜਿੱਥੇ ਅੱਜਕਲ ਗੁਰਦੁਆਰਾ ਸਿੰਘ ਸਭਾ ਜ਼ੀਰਾ ਸੁਸ਼ੋਭਿਤ ਹੈ ਤੇ ਇੱਥੇ ਕਈ ਦਿਨ ਸੰਗਤਾਂ ਦੀ ਬੇਨਤੀ ਪ੍ਰਵਾਨ ਕਰਕੇ ਠਹਿਰੇ । ਗੁਰੂ ਨਾਨਕ ਪਾਤਸ਼ਾਹ ਦੇ ਚਲਾਏ ਹੋਏ ਮਿਸ਼ਨ ਦਾ ਪ੍ਰਚਾਰ ਕੀਤਾ ਅਤੇ ਬੇਅੰਤ ਸਿੱਖਾਂ ਨੂੰ ਸਿੱਖੀ ਮਾਰਗ 'ਤੇ ਲੈ ਆਂਦਾ । ਉਪਰੰਤ ਆਪ ਜ਼ੀਰੇ ਤੋਂ ਸੇਖਮਾ, ਤਲਵੰਡੀ ਭਾਈ, ਵੱਡਾ ਘਰ, ਰੋਡੇ ਪੰਜ ਗਰਾਈਂ ਆਦਿ ਥਾਵਾਂ ਨੂੰ ਪਵਿੱਤਰ ਚਰਨਾਂ ਦੀ ਛੋਹ ਨਾਲ ਤਾਰਦੇ ਹੋਏ ਆਪਣੀ ਜਨਮ ਭੂਮੀ ਨਾਗੇ ਦੀ ਸਰਾਂ ਜਾਂ ਨਗਰ ਨਿਵਾਸੀਆਂ ਨੂੰ ਸਤਿਕਰਮ ਦਾ ਉਪਦੇਸ਼ ਦਿੱਤਾ । ਧਰਮ ਦਾ ਉਪਦੇਸ਼ ਅਤੇ ਆਦੇਸ਼ ਦਰਸਾ ਕੇ ਸੰਗਤਾਂ ਨੂੰ ਤਾਰਿਆ ਅਤੇ ਅੱਗੇ ਪਿੰਡ ਹਰੀਕੇ ਜਾ ਡੇਰਾ ਲਾਇਆ । ਇੱਥੇ ਸੰਗਤਾਂ ਨੂੰ ਸਤਾਂਰਾਂ ਦਿਨ ਆਪਣੇ ਪ੍ਰਵਚਨਾਂ ਨਾਲ ਨਿਹਾਲ ਕੀਤਾ । ਇੱਥੋਂ ਦੇ ਹੰਕਾਰੀ ਪੁਰਸ਼ ਭਾਈ ਬਖ਼ਤਾਵਰ ਦਾ ਹੰਕਾਰ ਤੋੜਿਆ ਅਤੇ ਬਚਨ ਕੀਤਾ ਅਤੇ ਆਖਿਆ ਕਿ ਜਿਸਨੂੰ ਸਾਹਿਬ ਵੱਡਾ ਕਰੇ ਸੋਈ ਵੱਡ ਜਾਣੀ, ਜੋ ਕੋ ਉਸ ਦੀ ਰੀਸ ਕਰੇ ਸੋ ਮੂੜ ਅਜਾਣੀ ।' ਚੌਧਰੀ ਬੋਲਿਆ ਮੈਂ ਕੋਈ ਛੋਟਾ ਆਦਮੀ ਹਾਂ ਮੇਰੇ ਤਾਂ ਅਨੇਕਾਂ ਪਿੰਡ ਹਨ ਤਾਂ ਗੁਰੂ ਜੀ ਨੇ ਸ਼ਬਦ ਉਚਾਰਨ ਕੀਤਾ :

ਅੱਗੇ ਜਾਤ ਨਾ ਜੋਰ ਹੈ ਅੱਗੇ ਜੀਓ ਨਵੈ ।
ਜਿਨ ਕੀ ਲੇਖੇ ਪਤਿ ਪਵੈ ਚੰਗੇ ਸੇਈ ਕੇ ।



ਇਹ ਸਲੋਕ ਸੁਣ ਕੇ ਚੌਧਰੀ ਨੇ ਗੁਰੂ ਜੀ ਦੇ ਚਰਨ ਫੜ ਲਏ ਅਤੇ ਖਿਮਾ ਮੰਗੀ । ਗੁਰੂ ਜੀ ਨੇ ਅਕਾਲ ਸੇਵੀ ਬਣਾ ਕੇ ਉਦਾਰ ਕੀਤਾ । ਜਿੱਥੇ ਸਤਗੁਰੂ ਜੀ ਬਿਰਾਜੇ ਸਨ ਉਹਨਾਂ ਦੀ ਪਵਿੱਤਰ ਯਾਦ ਵਿੱਚ ਗੁਰਦੁਆਰਾ ਬਣਿਆ ਹੋਇਆ ਹੈ ।

ਇਸ ਤਰ੍ਹਾਂ ਗੁਰੂ ਅੰਗਦ ਪਾਤਸ਼ਾਹ ਜੀ ਸੰਗਤਾਂ ਨੂੰ ਸਤਿ ਕਰਤਾਰ ਦੇ ਮਿਸ਼ਨ ਦਾ ਉਪਦੇਸ਼ ਦਿੰਦੇ ਹੋਏ ਮੋਗੇ ਇਲਾਕੇ ਵਿੱਚ ਆਏ ਅਤੇ ਆਪਣੇ ਚਰਨਾਂ ਨਾਲ ਮੋਗੇ ਦੀ ਧਰਤੀ ਨੂੰ ਪਵਿੱਤਰ ਕੀਤਾ । ਗੁਰੂ ਜੀ ਅੱਗੇ ਸੇਖਾ ਪਿੰਡ ਆ ਪਹੁੰਚੇ । ਇੱਥੇ ਗੁਰੂ ਜੀ ਕੁਝ ਦਿਨ ਠਹਿਰੇ ਅਤੇ ਇਲਾਕੇ ਦੀਆਂ ਸੰਗਤਾਂ ਨੂੰ ਕ੍ਰਿਤਾਰਥ ਕਰਕੇ ਸਿੱਖੀ ਮਾਰਗ 'ਤੇ ਚੱਲਣ ਦਾ ਉਪਦੇਸ਼ ਦਿੱਤਾ ।ਜਿੱਥੇ ਗੁਰੂ ਸਾਹਿਬ ਜੀ ਬਿਰਾਜੇ ਸਨ, ਉੱਥੇ ਸੁੰਦਰ ਗੁਰਦੁਆਰਾ ਸਾਹਿਬ ਬਣਿਆ ਹੋਇਆ ਹੈ । ਗੁਰੂ ਸਾਹਿਬ ਜੀ ਸੇਖਾ ਪਿੰਡ ਤੋਂ ਚੱਲ ਕੇ ਰੌਤੇ ਪੁੱਜੇ ਅਤੇ ਕੁਝ ਮਾਹ ਬਿਸ਼ਰਾਮ ਕੀਤਾ ਅਤੇ ਅੱਗੇ ਸੰਗਤਪੁਰਾ, ਮਾਣੂੰਕੇ ਵਿੱਚ ਦੀ ਹੁੰਦੇ ਹੋਏ ਘੋਲੀਏ ਪੁੱਜੇ । ਇੱਥੇ ਆਪ ਜੀ ਕੁਝ ਦਿਨ ਠਹਿਰੇ ਸਨ ਅਤੇ ਸੰਗਤਾਂ ਨੂੰ ਗੁਰੂ ਨਾਨਕ ਦੇਵ ਜੀ ਦੇ ਨਵੇਂ ਚਲਾਏ ਸਿੱਖ ਧਰਮ ਦਾ ਆਦਰਸ਼ ਦੁਹਰਾਇਆ । ਇੱਥੋਂ ਚੱਲ ਕੇ ਗੁਰੂ ਅੰਗਦ ਪਾਤਸ਼ਾਹ ਜੀ ਮੋਗੇ ਇਲਾਕੇ ਦੀ ਧਰਤੀ ਨੂੰ ਆਪਣੇ ਚਰਨ ਕਮਲਾਂ ਦੀ ਛੂਹ ਨਾਲ ਪਵਿੱਤਰ ਕਰਕੇ ਤਾਰਦੇ ਹੋਏ ਵੱਧਣੀ, ਭਿਆਣਾਂ, ਬੁੱਟਰ, ਮੋਗਾ, ਧੱਲੇ ਕੇ ਆਦਿ ਨਗਰਾਂ ਨੂੰ ਚਰਨ ਛੂਹ ਦਿੰਦੇ ਹੋਏ ਅੱਗੇ ਜਾ ਸਿੱਖੀ ਮਾਰਗ ਦਾ ਉਪਦੇਸ਼ ਦਿੱਤਾ ।

ਮੋਗੇ ਦੀ ਧਰਤੀ ਦਾ ਜ਼ਰਾ ਜ਼ਰਾ ਗੁਰੂ ਚਰਨਾਂ ਦੀ ਛੋਹ ਨਾਲ ਪਵਿੱਤਰ ਹੈ । ਸਿੱਖ ਕੌਮ ਦੇ ਸੱਤਵੇਂ ਸਤਗੁਰੂ ਸ੍ਰੀ ਹਰ ਰਾਇ ਸਾਹਿਬ ਜੀ ਵੀ ਗੁਰਤਾ-ਗੱਦੀ ਪ੍ਰਾਪਤ ਕਰਕੇ ਗੁਰੂਦੇਵ ਦੇ ਪਾਇਆਂ ਪੂਰਨਿਆਂ 'ਤੇ ਚਲਦੇ ਹੋਏ ਨਾਮ ਬਾਣੀ ਦੁਆਰਾ ਕਲਜੁਗੀ ਜੀਵਾਂ ਦਾ ਸੁਧਾਰ ਕਰਨ ਲੱਗੇ । ਆਪ ਜੀ ਨੇ ਸੰਗਤਾਂ ਦਾ ਉਧਾਰ ਕਰਦਿਆਂ ਜਿੱਥੇ ਮਾਲਵੇ ਦੇਸ਼ ਨੂੰ ਭਾਗ ਲਾਏ ਉੱਥੇ ਮੋਗਾ ਇਲਾਕੇ ਨੂੰ ਵੀ ਆਪਣੇ ਚਰਨਾਂ ਦੀ ਛੂਹ ਨਾਲ ਪਵਿੱਤਰ ਕੀਤਾ ਹੈ । ਗੁਰੂ ਸਾਹਿਬ ਜੀ ਸਭ ਤੋਂ ਪਹਿਲਾਂ ਮੋਗਾ ਇਲਾਕੇ ਦੇ ਇਤਿਹਾਸਕ ਪਿੰਡ ਡਰੋਲੀ ਆਏ । ਆਪ ਨੇ ਸਿੱਖ ਸੰਗਤਾਂ ਨੂੰ ਨਾਮ ਬਾਣੀ ਦਾ ਪੂਰਨ ਉਪਦੇਸ਼ ਦਿੱਤਾ । ਸੰਗਤਾਂ ਦਾ ਉਤਸ਼ਾਹ ਇੱਕ ਹੜ੍ਹ ਦੀ ਤਰ੍ਹਾਂ ਗੁਰੂ ਸਾਹਿਬ ਦੀ ਆਗਿਆ ਵਿੱਚ ਸੀ । ਇੱਥੇ ਗੁਰੂ ਸਾਹਿਬ ਨੇ ਨਾਮ ਬਾਣੀ ਦੇ ਉਪਦੇਸ਼ ਦੇ ਨਾਲ ਨਾਲ ਇੱਕ ਖੂਹ ਵੀ ਲਗਵਾਇਆ ਸੀ ਅਤੇ ਕਈ ਪ੍ਰਕਾਰ ਦੇ ਚੋਜ ਕੀਤੇ ਸਨ । ਇੱਥੇ ਆਪ ਜੀ ਇੱਕ ਮਹੀਨਾ ਠਹਿਰੇ ਸਨ ।

ਇੱਥੋਂ ਗੁਰੂ ਸਾਹਿਬ ਸਿੰਘਾਂ ਵਾਲੇ ਦੀ ਜੂਹ ਵਿੱਚ ਇੱਕ ਢਾਬ ਦੇ ਕਿਨਾਰੇ ਆ ਬਿਰਾਜੇ (ਜੋ ਅਜੇ ਆਬਾਦ ਨਹੀਂ ਹੋਇਆ ਸੀ ) ਇੱਥੇ ਬਹੁਤ ਭਾਰੀ ਦੀਵਾਨ ਸਜਾਇਆ ਸੀ । ਜਿੱਥੇ ਗੁਰੂ ਸਾਹਿਬ ਜੀ ਬਿਰਾਜੇ ਸਨ ਉੱਥੇ ਉਹਨਾਂ ਦੀ ਯਾਦ ਵਿੱਚ ਗੁਰਦੁਆਰਾ ਸਾਹਿਬ

ਸੁਸ਼ੋਭਿਤ ਹੈ । ਗੁਰੂ ਸਾਹਿਬ ਜੀ ਸੰਗਤਾਂ ਨੂੰ ਤਾਰਦੇ ਹੋਏ, ਨਾਮ ਬਾਣੀ ਨਾਲ ਜੋੜਦੇ ਹੋਏ ਭਾਈ ਰੂਪਾ ਹੁੰਦੇ ਹੋਏ ਮਹਿਰਾਜ ਦੀਆਂ ਸੰਗਤਾਂ ਨੂੰ ਗੁਰੂ ਉਪਦੇਸ਼ ਦਿੰਦੇ ਹੋਏ ਮੋਗਾ ਇਲਾਕੇ ਦੇ ਇਤਿਹਾਸਕ ਪਿੰਡ ਤਖ਼ਤੂਪੁਰੇ ਜਾ ਬਿਰਾਜੇ । ਤਖ਼ਤੂਪੁਰੇ ਨੂੰ ਨਾਨਕਸਰ ਨਾਮ ਨਾਲ ਵੀ ਜਾਣਿਆ ਜਾਂਦਾ ਹੈ । ਇੱਥੇ ਗੁਰੂ ਨਾਨਕ ਪਾਤਸ਼ਾਹ, ਗੁਰੂ ਹਰਗੋਬਿੰਦ ਸਾਹਿਬ ਜੀ, ਗੁਰੂ ਹਰਿ ਰਾਏ ਸਾਹਿਬ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਪਵਿੱਤਰ ਚਰਨ ਪਾਏ ਹਨ । ਗੁਰੂ ਸਾਹਿਬਾਂ ਦੀ ਪਵਿੱਤਰ ਯਾਦ ਵਿੱਚ ਗੁਰੂ ਅਸਥਾਨ ਸੁਸ਼ੋਭਿਤ ਹੈ ।

ਇੱਥੇ ਗਹੁ ਨਾਲ ਵਿਚਾਰਨ ਤੋਂ ਪਤਾ ਲੱਗਦਾ ਹੈ ਕਿ ਗੁਰੂ ਪਾਤਸ਼ਾਹਾਂ ਨੇ ਇਸ ਮੋਗੇ ਇਲਾਕੇ ਦੀ ਪਵਿੱਤਰ ਧਰਤੀ ਨੂੰ ਤਾਰਨ, ਇਸਦੇ ਦੁੱਖ ਨਿਵਾਰਨ ਅਤੇ ਸੁੱਖ ਸ਼ਾਂਤੀ ਪ੍ਰਦਾਨ ਕਰਨ ਲਈ, ਧਰਮ ਯੁੱਧਾਂ ਵਿੱਚ ਜੂਝਣ ਲਈ ਜੋ ਪ੍ਰੇਰਨਾ ਦਿੱਤੀ ਹੈ, ਉਹਨਾਂ ਨੇ ਕੌਮ ਦੀ ਰਾਖੀ ਲਈ ਜੋ ਉੱਤਮ ਸਿੱਖਿਆ ਦਿੱਤੀ ਹੈ ਆਪਾ ਵਾਰਨਾ; ਇਹ ਅਲੌਕਿਕ ਅਤੇ ਅਦੁੱਤੀ ਵਸਤੂ ਸੀ । ਦੁਖੀਆਂ ਦਾ ਦਰਦ ਦੂਰ ਕਰਨਾ, ਧਰਮ ਦੀ ਰੱਖਿਆ ਕਰਨਾ । ਇਹ ਮਹਾਨ ਦੇਣ ਸਾਡੇ ਰਹਿਬਰਾਂ ਦੀ ਸਾਡੀ ਮੋਗੇ ਦੀ ਧਰਤੀ ਨੂੰ ਹੈ ।

ਮੋਗੇ ਇਲਾਕੇ ਦੀ ਗੁਰੂ ਰਹਿਬਰਾਂ ਨਾਲ ਪਿਆਰ ਦੀ ਇੱਕ ਅਲੌਕਿਕ ਹੀ ਕਹਾਣੀ ਹੈ ਕਿ ਗੁਰੂਆਂ ਪ੍ਰਤੀ ਇਸ ਮੋਗੇ ਇਲਾਕੇ ਦਾ ਸਤਿਕਾਰ ਅਤੇ ਕੁਰਬਾਨੀਆਂ ਭਰੇ ਦ੍ਰਿੜ ਵਿਸ਼ਵਾਸ ਨਗਾਰੇ ਦੀ ਚੋਟ ਨਾਲ ਦਰਸਾਉਣ ਵਾਲੇ ਹਨ । ਜਿੰਨ੍ਹਾਂ ਕਰਕੇ ਮੋਗੇ ਇਲਾਕੇ ਦਾ, ਜ਼ਰਾ ਜ਼ਰਾ ਸ਼ਹੀਦਾਂ ਦੇ ਖ਼ੂਨ ਨਾਲ ਸਿੰਜਿਆ ਹੋਇਆ ਹੈ ।

ਜਹਾਂਗੀਰ ਬਾਦਸ਼ਾਹ ਵੇਲੇ ਗੁਰੂ ਪਾਤਸ਼ਾਹ ਕੋਲ ਆਪਣੀ ਫੌਜ ਸੀ । ਇਸ ਵਿੱਚ ਸੱਤ ਸੌ ਘੋੜ ਸਵਾਰ ਸਨ । ਕਲਯਾਣ ਉਹਨਾਂ ਵਿੱਚੋਂ ਇੱਕ ਸੀ, ਜੋ ਡਰੋਲੀ ਦੇ ਉਮਰ ਸ਼ਾਹ ਦਾ ਪੁੱਤਰ ਅਤੇ ਅਜੈਬ ਦਾ ਪੋਤਰਾ ਸੀ । ਅਜ਼ਬ, ਅਜੈਬ ਦਾ ਭਰਾ ਸੀ ਜੋ ਤੀਸਰੀ ਪਾਤਸ਼ਾਹੀ ਦੇ ਸਿੱਖ ਸੇਵਕ ਸਨ । ਭਾਈ ਗੁਰਦਾਸ ਜੀ ਵਾਰ ਗਿਆਰ੍ਹਵੀਂ ਪਉੜੀ 22ਵੀਂ ਵਿੱਚ ਦਰਸਾਉਂਦੇ ਹਨ :

ਅਜਬ ਅਜੈਬ ਸੰਞਿਆ, ਉਮਰ ਸ਼ਾਹ ਗੁਰਦੇਵ ਕਰੰਦਾ,
ਪੈੜਾ ਛੱਜਲ ਜਾਣੀਐ, ਕੱਦੂ ਸੰਘਰ ਮਿਲੇ ਹਸੰਦਾ ।

ਸਾਈਦਾਸ ਨਿਵਾਸੀ ਡਰੋਲੀ, ਖੱਤਰੀ ਜਿਸ ਨਾਲ ਮਾਤਾ ਰਾਮੋ ਜੀ ਦਾ ਅਨੰਦ ਹੋਇਆ ਸੀ, ਜਗਤ ਮਾਤਾ ਦਮੋਦਰੀ ਜੀ ਦੀ ਵੱਡੀ ਭੈਣ ਸੀ । ਇਸ ਕਰਕੇ ਦੁਨਿਆਵੀ ਸ਼ਾਨ ਅਨੁਸਾਰ ਸਾਈ ਦਾਸ, ਗੁਰੂ ਹਰਗੋਬਿੰਦ ਜੀ ਦਾ ਸਾਢੂ ਸੀ । ਪਰ ਸ੍ਰੀ ਗੁਰੂ ਹਰਗੋਬਿੰਦ ਜੀ ਨੂੰ ਭਾਵਨਾ ਨਾਲ ਆਪਣੇ ਪਾਸ ਠਹਿਰਾ ਕੇ ਸਤਸੰਗ ਦਾ ਅਨੰਦ ਮਾਣਦਾ ਹੁੰਦਾ ਸੀ । ਇੱਕ ਸਮੇਂ ਦੀ ਗੱਲ ਹੈ ਕਿ ਸ਼ਰਧਾਵਾਨ ਸਾਈਂਦਾਸ ਨੇ ਇੱਥੇ ਇੱਕ ਮਕਾਨ ਬਣਵਾਇਆ । ਮਨ



ਦੀ ਸ਼ਰਧਾ ਸੀ ਕਿ ਜਿੰਨਾਂ ਚਿਰ ਗੁਰੂ ਸਾਹਿਬ ਦੇ ਇਸ ਮਕਾਨ ਵਿੱਚ ਚਰਨ ਨਾ ਪੈਣ ਓਨਾ ਚਿਰ ਮਕਾਨ ਵਿੱਚ ਪ੍ਰਵੇਸ਼ ਨਹੀਂ ਕਰਨਾ । ਇਸ ਤਰ੍ਹਾਂ ਸਿੱਖ ਦੀ ਸ਼ਰਧਾ ਨੇ ਗੁਰੂ ਸਾਹਿਬਾਂ ਨੂੰ ਜਾ ਖਿੱਚ ਪਾਈ ਅਤੇ ਮੋਗੇ ਦੀ ਸੁੱਤੀ ਧਰਤੀ ਨੂੰ ਗੁਰੂ ਸਾਹਿਬਾਂ ਨੇ ਆਣ ਜਗਾਇਆ । ਭਾਈ ਗੁਰਦਾਸ ਜੀ ਵਾਰ ਗਿਆਰ੍ਹਵੀਂ, ਪਉੜੀ 28ਵੀਂ ਵਿੱਚ ਇਸ ਜਤੀਏ ਸਿੱਖ ਦੀ ਸਿਫਤ ਕਰਦੇ ਹਨ :

'ਜਤੀਆ ਸਾਈਂਦਾਸ, ਸਭ ਕੁਝ ਹੀਰੇ ਲਾਲ ਅਪਾਰਾ
ਪੂਰਾ ਗੁਰੂ ਪੂਰਾ ਵਰਤਾਰਾ

ਇਹ ਗੁਰੂ ਨਿਆਮਤਾਂ ਮੋਗੇ ਇਲਾਕੇ ਦੀ ਧਰਤੀ ਨੂੰ ਪ੍ਰਾਪਤ ਹਨ । ਇਹ ਸਭ ਗੁਰੂ ਪ੍ਰੇਮ ਅਤੇ ਉਸਦੀ ਮਿਹਰ ਕਰਕੇ ਹੀ ਸੀ ।

ਛੇਵੇਂ ਪਾਤਸ਼ਾਹ ਦੇ ਸਮੇਂ ਹੀ ਮੋਗੇ ਇਲਾਕੇ ਦੇ ਵਾਸ਼ਿੰਦਿਆਂ ਨੂੰ ਗੁਰੂ ਹਰਗੋਬਿੰਦ ਸਾਹਿਬ ਦੇ ਨੇੜੇ ਹੋਣ ਕਰਕੇ 'ਭਾਈ ਦਾ ਖ਼ਿਤਾਬ' ਹਾਸਿਲ ਹੋਇਆ ਸੀ । ਇਹ ਭਾਈ ਦਾ ਰੁਤਬਾ ਹਾਸਿਲ ਕਰਨ ਵਿੱਚ ਡਰੋਲੀ ਦੇ ਸਿੱਖ ਸੇਵਕਾਂ ਦੀ ਮਹਾਨ ਦੇਣ ਹੈ । ਇਸ ਕਰਕੇ ਹੀ ਡਰੋਲੀ ਨੂੰ ਭਾਈ ਕੀ ਡਰੋਲੀ ਆਖਿਆ ਜਾਂਦਾ ਹੈ ।

ਮਾਲਵਾ ਇਤਿਹਾਸ ਦੀ ਭੂਮਿਕਾ ਭਾਗ ਪਹਿਲਾ, ਪੇਜ 152 ਅਨੁਸਾਰ ਇਹ ਮੋਗੇ ਦਾ ਇਲਾਕਾ ਗੁਰੂ ਘਰ ਦਾ ਪੂਰਨ ਸ਼ਰਧਾਲੂ ਅਤੇ ਪ੍ਰੇਮੀ ਸੀ । ਜਦ ਇਸ ਇਲਾਕੇ ਵਿੱਚ ਗਿੱਲ ਖ਼ਾਨਦਾਨ ਨੇ ਜ਼ੋਰ ਫੜਿਆ ਤਾਂ ਉਹਨਾਂ ਨੇ ਸੰਘਿਆਂ ਨੂੰ ਭਾਰਾ ਡਰ ਦੇ ਕੇ ਚੜ੍ਹਿਕ ਵਾਲੀ ਥਾਂ ਤੋਂ ਉਜਾੜ ਦਿੱਤਾ ਸੀ । ਜਦ ਸੰਘੇ ਮਜ਼ਬੂਰੀ ਵੱਸ ਹੋ ਕੇ ਇੱਥੋਂ ਉਜੜੇ ਸਨ ਤਾਂ ਇਹਨਾਂ ਸੰਘਿਆਂ ਨੇ ਇਹਨਾਂ ਦੇ ਨੰਬਰਦਾਰ ਨੂੰ ਸਰਾਪ ਦੇ ਦਿੱਤਾ ਸੀ ਕਿ ਜਿਸ ਔਲਾਦ ਦੀ ਚੌਧਰ ਕਾਇਮ ਕਰਨ ਲਈ ਤੂੰ ਸਾਨੂੰ ਇੱਥੋਂ ਉਜਾੜਿਆ ਹੈ, ਤੇਰੀ ਔਲਾਦ ਵੀ ਇੱਥੇ ਹੁੱਬ ਨਾਲ ਨਹੀਂ ਵਸੇਗੀ । ਤੇਰੀ ਅੰਸ਼ ਵਿੱਚ ਵਾਧਾ ਨਹੀਂ ਹੋਵੇਗਾ । ਸਰਾਪ ਦੇਣ ਵਾਲਿਆਂ ਵਿੱਚ ਸ੍ਰੀ ਹਰਗੋਬਿੰਦ ਜੀ ਦਾ ਸਾਢੂ ਸਾਈਂਦਾਸ ਵੀ ਸੀ । ਸੰਘੇ ਇੱਥੋਂ ਉੱਜੜ ਕੇ ਪੱਛਮ ਵੱਲ ਨੂੰ ਜਾ ਵਸੇ । ਜਿੱਥੇ ਸੰਘਿਆਂ ਨੇ ਜਾ ਕੇ ਵਾਸਾ ਕੀਤਾ ਉਸ ਪਿੰਡ ਦਾ ਨਾਮ ਇਹਨਾਂ ਨੇ ਡਰੋਲੀ ਰੱਖਿਆ । ਇਸ ਨਗਰ ਡਰੋਲੀ ਵਿੱਚ ਗੁਰੂ ਹਰਗੋਬਿੰਦ ਸਾਹਿਬ ਜੀ ਦਾ ਸਾਢੂ ਸਾਈਂਦਾਸ ਵੀ ਰਹਿੰਦਾ ਸੀ । ਇਸ ਕਰਕੇ ਗੁਰੂ ਮਹਾਰਾਜ ਇੱਥੇ ਬਹੁਤ ਆਇਆ ਕਰਦੇ ਸਨ । ਇੱਥੋਂ ਦੇ ਸਿੱਖ ਗੁਰੂ ਸਾਹਿਬ ਦੇ ਪ੍ਰੇਮੀ ਸਿੱਖ ਬਣ ਗਏ ਤਾਂ ਗੁਰੂ ਸਾਹਿਬ ਨੇ ਕਿਹਾ ਕਿ ਡਰੋਲੀ ਵਾਲਿਓ ਕਿ ਤੁਹਾਡੇ ਵਿੱਚ ਤਾਂ ਭਾਈਆਂ ਵਾਲਾ ਪਿਆਰ ਬੇਅੰਤ ਹੈ । ਅੱਜ ਤੋਂ ਤੁਹਾਨੂੰ ਭਾਈ ਕਿਆਂ ਦਾ ਖ਼ਿਤਾਬ ਦਿੱਤਾ ਜਾਂਦਾ ਹੈ । ਇਸ ਕਰਕੇ ਹੀ ਇਸ ਡਰੋਲੀ ਦੇ ਵਾਸ਼ਿੰਦਿਆਂ ਨੂੰ ਭਾਈਕੇ ਆਖਿਆ ਜਾਂਦਾ ਹੈ ।

ਪ੍ਰਸਿੱਧ ਇਤਿਹਾਸਕਾਰ ਸ਼ਮਸ਼ੇਰ ਸਿੰਘ ਅਸ਼ੋਕ ਆਪਣੀ ਖੋਜ ਪੁਸਤਕ 'ਲਾਈਫ ਐਂਡ ਕਲਚਰ ਆਫ ਪੰਜਾਬ' ਦੇ ਪੰਨਾ 41 'ਤੇ ਲਿਖਦੇ ਹਨ ਕਿ ਮੋਗੇ ਅਤੇ ਇਸਦੇ ਆਸ ਪਾਸ ਵਸਦੇ ਸੰਘੇ ਗੋਤ, ਜਿੰਨ੍ਹਾਂ ਦਾ ਮੋਗੇ ਇਲਾਕੇ ਵਿੱਚ ਮੂਲ ਪਿੰਡ ਡਰੋਲੀ ਹੈ। ਇੱਥੋਂ ਹੀ ਇਹਨਾਂ ਦਾ ਵਿਕਾਸ ਕੋਰੇਵਾਲਾ, ਬਘੇਲੇ ਵਾਲਾ, ਭਾਈ ਕਾ ਵਾੜਾ ਆਦਿ ਪਿੰਡਾਂ ਵਿੱਚ ਹੋਇਆ। ਇਹਨਾਂ ਜੱਟਾਂ ਦਾ ਗੁਰੂ ਘਰ ਨਾਲ ਪਿਆਰ ਕਰਕੇ ਹੀ ਇਹਨਾਂ ਨੂੰ ਭਾਈ ਕਾ ਰੁਤਬਾ ਹਾਸਿਲ ਹੋਇਆ।

ਪ੍ਰਿੰਸੀਪਲ ਸਤਿਬੀਰ ਦੀ ਲਿਖਤ ਅਨੁਸਾਰ ਮਾਲਵੇ ਵਿੱਚ ਵਿਚਰਦੇ ਗੁਰੂ ਹਰ ਗੋਬਿਦ ਸਾਹਿਬਜੀ ਸਿੱਖਾਂ ਨੂੰ ਭਗਤੀ ਅਤੇ ਸ਼ਕਤੀ ਵੰਡ ਰਹੇ ਸਨ। ਡਰੋਲੀ ਭਾਈ ਦੀ ਸੰਗਤ ਦਾ ਅਥਾਹ ਪਿਆਰ ਅਤੇ ਸਤਿਕਾਰ ਦੇਖ ਕੇ ਇਹਨਾਂ ਨੂੰ ਗੁਰੂ ਜੀ ਨੇ ਇੱਕ ਕਟਾਰ ਅਤੇ ਪੋਥੀ ਬਖ਼ਸ਼ ਕੇ ਫ਼ੁਰਮਾਇਆ – ਜਿਸ ਸਮੇਂ ਧਰਮ ਕਮਾਉਣ ਵਿੱਚ ਕੋਈ ਵਿਘਨ ਪਵੇ ਤਾਂ ਸਿੱਖ ਦਾ ਹੱਥ ਸ਼ਾਸਤਰ ਪਰ ਆਉਣਾ ਚਾਹੀਦਾ ਹੈ। ਨਗਾਰੇ ਦੀ ਚੋਟ ਨਾਲ ਪ੍ਰਚਾਰ ਕਰਨਾ ਹੈ। ਪੋਥੀ ਗਿਆਨ ਹਿੱਤ ਹੈ। ਕਟਾਰ ਇਸ ਗਿਆਨ ਦਾ ਚਮਤਕਾਰ ਹੈ। ਇਹਨਾਂ ਦੋਹਾਂ ਨੂੰ ਪਾਸ ਰੱਖਣਾ, ਪੂਜਾ ਕਰਨੀ, ਗੁਰੂ ਦੀਦਾਰੇ ਹੋਣਗੇ।

ਬਾਬਾ ਕਲਿਆਣ ਜੀ ਦੇ ਦੋ ਸਪੁੱਤਰ ਸਨ ਨੰਦ ਚੰਦ ਅਤੇ ਜੈ ਸਿੰਘ ਜੀ। ਭਾਈ ਨੰਦ ਚੰਦ ਜੀ ਬੜਾ ਸੂਰਬੀਰ ਯੋਧਾ ਸੀ। ਦਸਵੇਂ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਬਹਾਦਰ ਨੰਦ ਚੰਦ ਦੀ ਕੁਰਬਾਨੀ ਜੋ ਇਸ ਨੇ ਭੰਗਾਣੀ ਦੇ ਯੁੱਧ ਵਿੱਚ ਦਿਖਾਈ ਸੀ। ਇਸ ਕਰਕੇ ਇਸ ਨੂੰ ਆਪਣਾ ਸੈਨਾਪਤੀ ਥਾਪਿਆ ਸੀ। ਬਚਿੱਤਰ ਨਾਟਕ ਅਧਿਆਇ ਅੱਠ ਵਿੱਚ ਗੁਰੂ ਜੀ ਨੇ ਇਸਦੀ ਬੀਰਤਾ ਬਾਰੇ ਲਿਖਿਆ ਹੈ :

ਤਹਾਂ ਨੰਦ ਚੰਦ ਕਿਯੋ ਕੋਪ ਭਾਰੇ,
ਲਗਾਈ ਬਰਛੀ ਕ੍ਰਿਪਾਨ ਸਭਾਰੇ।
ਤੁਟੀ ਤੇਗ ਤ੍ਰਿਖੀ ਕਢੇ ਜੰਮ ਦੰਢੇ,
ਹਠੀ ਰਾਖ਼ਸ ਲੱਜ ਧੱਸ ਸਕੰਢੇ।

ਇੱਕ ਵਾਰ ਕਿਸੇ ਇਲਾਕੇ ਦੇ ਉਦਾਸੀ ਸਾਧੂ ਸ੍ਰੀ ਗੁਰੂ ਗਰੰਥ ਸਾਹਿਬ ਨੂੰ ਹੱਥ ਨਾਲ ਲਿਖ ਕੇ ਕਲਗੀਧਰ ਜੀ ਤੋਂ ਇਸ ਦੀ ਸ਼ੁੱਧਤਾ ਲਈ ਦਸਤਖ਼ਤ ਕਰਾਉਣ ਲਈ ਅਨੰਦਪੁਰ ਲੈ ਕੇ ਆਏ। ਕਿਉਂਕਿ ਗੁਰੂ ਗਰੰਥ ਸਾਹਿਬ ਜੀ ਦੀ ਜੋ ਵੀ ਕਾਪੀ ਕੀਤੀ ਜਾਂਦੀ ਸੀ, ਉਸ ਤੇ ਸਤਗੁਰਾਂ ਦੇ ਦਸਤਖ਼ਤ ਕਰਾਉਣ ਲਈ ਪੇਸ਼ ਕੀਤੀ ਜਾਂਦੀ ਸੀ।

ਭਾਈ ਨੰਦ ਚੰਦ ਨੇ ਉਦਾਸੀ ਸਾਧੂਆਂ ਤੋਂ ਬੀੜ ਲੈ ਕੇ ਰੱਖ ਲਈ ਪਰ ਗੁਰੂ ਕੋਲ ਦਸਤਖ਼ਤਾਂ ਲਈ ਪੇਸ਼ ਨਾ ਕੀਤੀ, ਉਦਾਸੀ ਸਾਧੂਆਂ ਨੂੰ ਨਾ ਹੀ ਵਾਪਸ ਕੀਤੀ। ਉਦਾਸੀ



ਸਾਧੂਆਂ ਨੇ ਅੱਕ ਕੇ ਗੁਰੂ ਪਾਸ ਜਾ ਸ਼ਿਕਾਇਤ ਕੀਤੀ। ਜਦ ਨੰਦ ਚੰਦ ਨੂੰ ਇਸ ਬਾਰੇ ਪਤਾ ਚੱਲਿਆ ਤਾਂ ਨੰਦ ਚੰਦ ਗੁਰੂ ਕਰੋਪੀ ਤੋਂ ਡਰਦਾ ਹੋਇਆ ਅਨੰਦਪੁਰ ਛੱਡ ਕੇ ਸਮੇਤ ਬੀੜ ਦੀ ਕਾਪੀ ਡਰੋਲੀ ਆ ਗਿਆ ਸੀ। ਬੀੜ ਇੱਥੇ ਡਰੋਲੀ ਛੱਡ ਕੇ ਆਪ ਕਰਤਾਰਪੁਰ ਵਿਖੇ ਸੁਰੱਖਿਆ ਲਈ ਧੀਰ ਮੱਲ੍ਹੀਆਂ ਕੋਲ ਚਲਿਆ ਗਿਆ ਅਤੇ ਉਹ ਉਦਾਸੀਆਂ ਵਾਲੀ ਬੀੜ ਅੱਜ ਕਲ ਡਰੋਲੀ ਭਾਈ ਵਿੱਚ, ਇਲਾਕਾ ਮੋਗਾ ਵਿਖੇ ਪਈ ਹੈ।

ਮੋਗੇ ਇਾਲਾਕੇ ਵਿੱਚ ਮੰਦਰ, ਸ਼ਿਵਾਲੇ, ਰਾਧਾ ਸੁਆਮੀ ਮੱਤ ਨਾਲ ਸਬੰਧਿਤ ਨਾਮ ਚਰਚਾ ਘਰ, ਨਿਰੰਕਾਰੀ ਮੱਤ ਦੇ ਭਵਨ ਆਦਿ ਹਨ। ਪਰ ਸਤਸੰਗ ਬਿਆਸ ਅਤੇ ਸਰਸਾ ਦੇ ਜੋ ਨਾਮ ਚਰਚਾ ਘਰ ਹਨ, ਇਹਨਾਂ ਦੀ ਸੰਖਿਆ ਬਾਰੇ ਤਾਂ ਨਾਦ ਨਾਦ ਹੀ ਕਹਿਣਾ ਪਵੇਗਾ। ਹਰ ਪਿੰਡ ਸ਼ਹਿਰ ਨੂੰ ਇਹ ਆਪਣੇ ਕਲਾਵੇ ਵਿੱਚ ਲੈ ਰਹੇ ਹਨ। ਇਹਨਾਂ ਦੇ ਨਾਮ ਚਰਚਾ ਵਾਲੇ ਜੋ ਅਸਥਾਨ ਹਨ ਇਹ ਘੱਟ ਤੋਂ ਪੰਜ ਏਕੜ ਵਿੱਚ ਅਤੇ ਵੱਧ ਤੋਂ ਵੱਧ ਸੌ ਏਕੜ ਵਾਲੇ ਹੋਂਦ ਵਿੱਚ ਆ ਗਏ ਹਨ। ਅੱਗੇ ਭਵਿੱਖ ਬਾਰੇ ਸੋਚ ਹੈ ਕਿ ਰਾਧਾ ਸੁਆਮੀ ਮੱਤ ਬਿਆਸ ਅਤੇ ਸਰਸਾ ਦੇ ਜੋ ਨਾਮ ਚਰਚਾ ਘਰ ਹੋਣਗੇ, ਇਹਨਾਂ ਹੇਠ ਪੰਜਾਬ ਦੀ ਕੁੱਲ ਵਾਹੀਯੋਗ ਜਮੀਨ ਵਿੱਚੋਂ 60-70 ਹਜ਼ਾਰ ਏਕੜ ਹੋਵੇਗੀ। ਇਸ ਦਾ ਪੰਜਾਬ ਦੀ ਪੈਦਾਵਾਰ ਅਤੇ ਸਥਿਤੀ 'ਤੇ ਕੀ ਅਸਰ ਪੈਂਦਾ ਹੈ, ਇਹ ਤਾਂ ਆਉਣ ਵਾਲਾ ਸਮਾਂ ਹੀ ਦੱਸੇਗਾ ਕਿ ਊਠ ਕਿਸ ਕਰਵਟ ਬੈਠਦਾ ਹੈ।

ਇਸ ਤਰ੍ਹਾਂ ਹੀ ਮੋਗਾ ਇਲਾਕੇ ਵਿੱਚ ਇਤਿਹਾਸਕ ਗੁਰਦੁਆਰਿਆਂ ਤੋਂ ਇਲਾਵਾ ਵੱਖੋ-ਵੱਖਰੀਆਂ ਜਮਾਤਾਂ ਨਾਲ ਵੀ ਗੁਰਦੁਆਰੇ ਹੋਂਦ ਵਿੱਚ ਆਏ ਹਨ। ਇੱਥੋਂ ਤੱਕ ਕਿ ਇੱਕ ਪਿੰਡ ਵਿੱਚ ਮੁਹੱਲੇ, ਅਗਵਾੜਾਂ ਦੇ ਨਾਲ ਨਾਲ, ਜਾਤਾਂ ਦੇ ਨਾਮ ਨਾਲ ਵੀ ਇਹਨਾਂ ਧਾਰਮਿਕ ਅਸਥਾਨਾਂ ਦੀ ਭਰਮਾਰ ਹੈ। ਇੱਕਲੇ ਮੋਗੇ ਵਿੱਚ ਹੀ ਤਕਰੀਬਨ ਸੱਤਰ ਗੁਰਦੁਆਰੇ ਧਾਰਮਿਕ ਅਸਥਾਨ ਹਨ ਜੋ ਵੱਖੋ-ਵੱਖਰੀਆਂ ਜਾਤਾਂ ਗੋਤਾਂ ਧਰਮਾਂ ਨਾਲ ਜੁੜੇ ਹੋਏ ਹਨ। ਪਰ ਵਿਸ਼ੇਸ਼ ਮਹੱਤਤਾ ਵਾਲੇ ਮੰਦਰ ਸ਼ਿਵਾਲੇ – ਸ਼ਿਵਾਲਾ ਸੂਦਾਂ, ਸ਼ਿਵਾਲਾ ਚੌਕ ਸ਼ੇਖਾਂ, ਗੀਤਾ ਭਵਨ ਪ੍ਰਸਿੱਧ ਹਨ। ਅਤੇ ਗੁਰਦੁਆਰੇ – ਗੁਰਦੁਆਰਾ ਅਕਾਲਸਰ ਸਾਹਿਬ, ਗੁਰਦੁਆਰਾ ਬੀਬੀ ਕਾਹਨ ਕੌਰ, ਗੁਰਦੁਆਰਾ ਘੋਲੀਆ ਸੰਗਤ, ਗੁਲਾਬ ਸਿੰਘ, ਗੁਰਦੁਆਰਾ ਸਿੰਘ ਸਭਾ ਅਤੇ ਗੁਰਦੁਆਰਾ ਨਾਮਦੇਵ ਭਵਨ ਆਦਿ ਹਨ।

ਇਹਨਾਂ ਤੋਂ ਇਲਾਵਾ ਇਤਿਹਾਸਕ ਗੁਰਦੁਆਰਿਆਂ ਦੀ ਆਪਣੀ ਹੀ ਵਿਸ਼ੇਸ਼ਤਾ ਹੈ। ਜੋ ਸਿੱਖ ਗੁਰੂਆਂ ਦੀ ਆਮਦ ਨਾਲ ਸਬੰਧਿਤ ਹਨ। ਉਂਝ ਤਾਂ ਗੁਰੂ ਸਾਹਿਬਾਂ ਨੇ ਪੰਜਾਬ ਦੇ ਬਹੁਤ ਹਿੱਸਿਆਂ ਦਾ ਚੱਕਰ ਲਾਇਆ ਹੈ ਪਰ ਮਾਲਵੇ ਨੂੰ ਗੁਰੂ ਚਰਨਾਂ ਦੀ ਛੋਹ ਦਾ ਵਿਸ਼ੇਸ਼ ਮਾਣ ਹੈ। ਮਾਲਵੇ ਵਿੱਚ ਜੋ ਇਤਿਹਾਸਕ ਕੌਤਕ ਗੁਰੂ ਸਾਹਿਬਾਂ ਕਰ ਦਿਖਾਏ, ਇਸ ਅਦੁੱਤੀ

ਦੇਣ ਨਾਲ ਇਹ ਮਾਲਵਾ ਵੱਡਭਾਗਾ ਹੈ। ਮਾਲਵਾ ਪੰਜਾਬ ਦਾ ਉਹ ਪ੍ਰਸਿਧ ਤੇ ਸਰ ਸਬਜ਼ ਇਲਾਕਾ ਹੈ ਜਿਸਨੂੰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਚਰਨਾਂ ਦੀ ਛੋਹ ਨਾਲ ਕ੍ਰਿਤਾਰਥ ਕੀਤਾ ਹੈ। ਜਿੱਥੋਂ ਦੇ ਨਿਹਛਲ, ਨਿਰਵੈਰ ਸਿੱਖਾਂ ਦੀ ਸੇਵਾ ਤੋਂ ਪ੍ਰਸੰਨ ਹੋ ਕੇ ਇਸਨੂੰ ਮੇਰਾ ਮਾਲਵਾ ਕਹਿ ਕੇ ਨਿਵਾਜਿਆ ਹੈ। ਜਿਸਨੂੰ ਭਾਈ ਸੰਤੋਖ ਸਿੰਘ ਜੀ ਨੇ ਆਪਣੇ ਗੁਰ ਪ੍ਰਤਾਪ ਸੂਰਜ ਪ੍ਰਕਾਸ਼ ਵਿੱਚ ਇਸ ਤਰ੍ਹਾਂ ਅੰਕਿਤ ਕੀਤਾ ਹੈ।

ਅਵਨੀ ਜੰਗਲ ਦੇਸ ਕੀ ਬਹੁ ਅੰਨ ਉਘਾਵੈ।
ਅਬ ਤੇ ਦੁਗਨੇ ਚੌਗਨੇ ਅਫ ਗਨੇ ਜਮਾਵੈ।
ਹੋਇ ਹਮਾਰਾ ਮਾਲਵਾ ਜਿਤ ਕਿਤ ਬਿਦ ਤਾਵੈ।
ਉਪਜੈ ਸਿੰਘ ਸਹੰਸਰ ਹੀ ਮਲਵਈ ਕਹਾਵੈ।

ਇਸ ਤਰ੍ਹਾਂ ਹੀ ਮੋਗਾ ਇਲਾਕਾ 'ਤੇ ਵੀ ਗੁਰੂ ਸਾਹਿਬਾਂ ਦੀ ਅਪਾਰ ਕਿਰਪਾ ਹੋਈ ਹੈ। ਜਿੰਨ੍ਹਾਂ ਅਸਥਾਨਾਂ ਨੂੰ ਨਿਵਾਜ ਕੇ, ਬਿਰਾਜ ਕੇ ਗੁਰੂ ਸੰਗਤਾਂ ਨੂੰ ਆਪ ਨੇ ਨੌ ਨਿਹਾਲ ਕੀਤਾ ਹੈ, ਹੁਣ ਉਹਨਾਂ ਅਸਥਾਨਾਂ 'ਤੇ ਗੁਰੂ ਗਰੰਥ ਸਾਹਿਬ ਜੀ ਦੇ ਰੂਪਾਂ ਨੂੰ ਰਹਿਤ ਅਨੁਸਾਰ ਸਾਖਿਆਤ ਨਿਵਾਜਿਆ ਹੋਇਆ ਹੈ। ਮੋਗੇ ਇਲਾਕੇ ਦੀ ਹਰ ਦਿਸ਼ਾ ਗੁਰੂ ਚਰਨਾਂ ਦੀ ਛੂਹ ਨਾਲ ਪਵਿੱਤਰ ਹੈ।

ਜਿਥੈ ਜਾਇ ਬਹੈ ਮੇਰਾ ਸਤਿਗੁਰ ਸੋ ਥਾਨ ਸੁਹਾਵਾ ਰਾਮ ਰਾਜੇ।
ਗੁਰ ਸਿੱਖੀ ਸੋ ਥਾਨੁ ਭਾਲਿਆ ਲੈ ਧੂਰਿ ਮੁਖਿ ਲਾਵਾ ॥ (ਮ : 4)

'ਜਿੱਥੇ ਬਾਬਾ ਪੈਰ ਧਰੇ ਪੂਜਾ ਆਸਣ ਥਾਪਣ ਹੋਆ' ਜਿੱਥੇ ਵੀ ਜਾ ਕੇ ਗੁਰੂ ਨਾਨਕ ਸਾਹਿਬ ਨੇ ਆਪਣੇ ਚਰਨ ਪਾਏ ਸੋ ਸਾਰੇ ਹੀ ਥਾਨ ਸੁਹਾਵੇ ਹਨ। ਹਰ ਜ਼ਰਾ ਜ਼ਰਾ ਪਵਿੱਤਰ ਹੈ। ਪੂਰਬ, ਉੱਤਰ, ਦੱਖਣ ਦੀਆਂ ਉਦਾਸੀਆਂ ਵਿੱਚ ਜਗਤ ਤਾਰਨ ਦੀ ਕਥਾ ਹੈ ਅਤੇ ਨਾਲ ਹੀ ਧੰਨ ਧੰਨ ਗੁਰੂ ਨਾਨਕ ਪਾਤਸ਼ਾਹ ਨੇ ਇਸ ਮੋਗੇ ਇਲਾਕੇ ਨੂੰ ਵੀ ਰੰਗ ਭਾਗ ਲਾਏ ਹਨ। ਬਾਬੇ ਤਾਰੇ ਚਾਰ ਚੱਕ ਨੌਂ ਖੰਡ ਪ੍ਰਿਥਵੀ ਸੱਚਾ ਢੋਆ। ਬਾਬੇ ਨੇ ਤਾਂ ਸਾਰੇ ਜਗਤ ਨੂੰ ਤਾਰਿਆ ਹੈ, ਜਿਸ ਵਿੱਚੋਂ ਕੇਵਲ ਮੋਗੇ ਇਲਾਕੇ ਦੇ ਗੁਰੂ ਅਸਥਾਨਾਂ ਬਾਰੇ ਸੰਖੇਪ ਜਿਹਾ ਦੇ ਰਹੇ ਹਾਂ।

## ਗੁਰਦੁਆਰਾ ਗੋਬਿੰਦਗੜ੍ਹ ਸਰ

ਜ਼ਿਲ੍ਹਾ ਮੋਗਾ ਵਿੱਚ ਦੌਧਰ ਪਿੰਡ ਇੱਕ ਇਤਿਹਾਸਕ ਰਮਣੀਕ ਅਸਥਾਨ ਹੈ। ਸਤਿ ਕਰਤਾਰ ਦੀ ਪ੍ਰਚਾਰ ਮੁਹਿੰਮ ਦੌਰਾਨ ਗੁਰੂ ਨਾਨਕ ਪਾਤਸ਼ਾਹ ਜੀ ਇਸ ਨਗਰ ਵਿੱਚ ਆਏ ਸਨ। ਗੁਰੂ ਨਾਨਕ ਪਾਤਸ਼ਾਹ ਦੇ ਚਰਨਾਂ ਨਾਲ ਪਵਿੱਤਰ ਇਹ ਨਗਰ ਅਜੀਤ ਵਾਲ ਤੋਂ ਪੱਛਮ ਵੱਲ ਪੰਜ ਕੁ ਕਿਲੋਮੀਟਰ ਦੀ ਦੂਰੀ 'ਤੇ ਹੈ। ਗੁਰੂ ਸਾਹਿਬ ਜੀ ਇਸ ਜਗ੍ਹਾ 'ਤੇ ਆ ਕੇ ਬਿਰਾਜੇ ਸਨ ਅਤੇ ਸੈਂਕੜੇ ਪ੍ਰਾਣੀਆਂ ਨੂੰ ਨਾਮ ਬਾਣੀ ਦਾ ਉਪਦੇਸ਼ ਦਿੱਤਾ ਸੀ। ਇੱਥੇ ਗੁਰੂ



ਨਾਨਕ ਨਾਮ ਲੇਵਾ ਸਿੱਖਾਂ ਨੇ ਗੁਰੂ ਪਾਤਸ਼ਾਹ ਦੀ ਯਾਦ ਨੂੰ ਤਾਜਾ ਰੱਖਣ ਲਈ ਗੁਰੂਘਰ ਉਸਾਰਿਆ ਹੋਇਆ ਹੈ, ਜੋ ਗੁਰਦੁਆਰਾ ਗੋਬਿੰਦਗੜ੍ਹ ਦੇ ਨਾਮ ਨਾਲ ਪ੍ਰਸਿੱਧ ਹੈ। ਹਰ ਸਾਲ ਗੁਰੂ ਨਾਨਕ ਪਾਤਸ਼ਾਹ ਦੀ ਯਾਦ ਨੂੰ ਸਮਰਪਿਤ ਜੋੜ ਮੇਲਾ ਮਨਾਇਆ ਜਾਂਦਾ ਹੈ ਤੇ ਗੁਰਪੁਰਬ ਵੀ ਮਨਾਏ ਜਾਂਦੇ ਹਨ।

## ਗੁਰੂ ਨਾਨਕ ਸਰ ਤਖ਼ਤੂਪੁਰਾ

ਇਹ ਪਿੰਡ ਧਾਲੀਵਾਲਾਂ ਦੇ ਤਪੇ ਵਿੱਚ ਹੈ। ਜ਼ਿਲ੍ਹਾ ਮੋਗਾ ਦਾ ਇਹ ਇਤਿਹਾਸਕ ਪਿੰਡ ਮੋਗਾ ਤਹਿਸੀਲ ਤੋਂ ਇੱਕੀ ਕਲੋਮੀਟਰ ਦੀ ਵਿੱਥ 'ਤੇ ਹੈ। ਇੱਥੇ ਪੁਰਾਣੇ ਸਮੇਂ ਗੋਪੀ ਚੰਦ, ਭਰਥਰੀ ਅਤੇ ਮਹਾਂਦੇਵ ਨਾਮ ਦੇ ਸਿੱਧਾਂ ਦਾ ਅਸਥਾਨ ਸੀ ਜਿਸ ਦਾ ਨਿਸ਼ਾਨ ਅੱਜ ਤੱਕ ਥੜਾ ਤੇ ਛਪੜੀ ਵਰਤਮਾਨ ਹਨ। ਇਹ ਸਿੱਧ ਪੁਰਸ਼ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸ਼ਰਨ ਵਿੱਚ ਹਰ ਸਮੇਂ ਗੁਪਤ ਰੂਪ ਵਿੱਚ ਰਹਿੰਦੇ ਸਨ ਜੋ ਸ੍ਰੀ ਪਰਬਤ ਤੋਂ ਰਹਿਬਰਾਂ ਦੇ ਸਿੱਖ ਹੋ ਕੇ ਨਾਲ ਹੀ ਆ ਗਏ ਸਨ। ਜਦੋਂ ਗੁਰੂ ਨਾਨਕ ਪਾਤਸ਼ਾਹ ਜੀ ਪਿੰਡ ਤਖ਼ਤੂਪੁਰੇ ਆਏ ਸਨ ਤਾਂ ਗੁਰੂ ਜੀ ਇਸ ਅਸਥਾਨ 'ਤੇ ਹੀ ਆ ਕੇ ਬਿਰਾਜੇ ਸਨ, ਦਰਸ਼ਨਾਂ ਲਈ ਸੰਗਤਾਂ ਦਾ ਅਥਾਹ ਰਸ਼ ਹੋ ਗਿਆ ਸੀ। ਗੁਰੂ ਨਾਨਕ ਪਾਤਸ਼ਾਹ ਨੇ ਸੰਗਤਾਂ ਨੂੰ ਇਸ ਅਸਥਾਨ ਦੀ ਮਹਾਨਤਾ ਦਰਸਾਉਣ ਲਈ ਸਿੱਖ ਸੰਗਤ ਨੂੰ ਸਿੱਧ ਪੁਰਸ਼ਾਂ ਦੇ ਪ੍ਰਤੱਖ ਦਰਸ਼ਨ ਕਰਵਾਏ ਸਨ। ਗੁਰੂ ਨਾਨਕ ਪਾਤਸ਼ਾਹ ਦੀ ਚਰਨ ਛੂਹ ਪ੍ਰਾਪਤ ਇਸ ਅਸਥਾਨ ਦੀ ਉਦੋਂ ਸ਼ੋਭਾ ਹੋਰ ਵੀ ਵੱਧ ਗਈ ਸੀ। ਜਦੋਂ ਗੁਰੂ ਨਾਨਕ ਪਾਤਸ਼ਾਹ ਨੇ ਸੰਗਤਾਂ ਨੂੰ ਸਾਬਤ ਰੂਪ ਵਿੱਚ ਸਿੱਧ ਪੁਰਸ਼ਾਂ ਦੇ ਦਰਸ਼ਨ ਕਰਵਾ ਦਿੱਤੇ ਸਨ। ਇਸ ਅਸਥਾਨ ਤੇ ਇਹਨਾਂ ਸਿੱਧਾਂ ਦੀ ਗੁਰੂ ਨਾਨਕ ਪਾਤਸ਼ਾਹ ਨਾਲ ਗਿਆਨ ਚਰਚਾ ਹੋਈ ਬਾਰੇ ਵੀ ਲਿਖਿਆ ਮਿਲਦਾ ਹੈ। ਇਹ ਸਿੱਧ ਸੁਰਾ ਦਾ ਸੇਵਨ ਕਰਦੇ ਸਨ। ਗੁਰੂ ਜੀ ਨੇ ਆਪਣੀ ਗਿਆਨ ਚਰਚਾ ਰਾਹੀਂ ਇਸਦਾ ਖੰਡਨ ਕੀਤਾ ਸੀ।

ਗੁੜ ਕਰਿ ਗਿਆਨ ਧਿਆਨੁ ਕਰਿ ਧਾਵੈ ਕਰਿ ਕਰਣੀ ਕਸੁ ਪਾਈਐ।
ਭਾਠੀ ਭਵਨੁ ਪ੍ਰੇਮ ਕਾ ਪੋਚਾ ਇਤੁ ਰਸਿ ਅਮਿਓ ਚੁਆਈਐ।
ਬਾਬਾ ਮਨੁ ਮਤ ਵਾਰੋ ਨਾਮ ਰਸ ਪੀਵੈ ਸਹਿਜਰੰਗ ਰਚਿ ਰਹਿਆ ॥
ਹਰਿਨਿਸਿ ਬਨੀ ਪ੍ਰੇਮ ਲਿਵਲਾਗੀ ਸਬਦ ਅਨਾਹਦ ਗਹਿਆ ॥ ਰਹਾਉ ॥
ਪੂਰਾ ਸਾਚੁ ਪਿਆਲਾ ਸਹਿਜੇ ਤਿਸਹਿ ਪੀਆਏ ਜਾ ਕੋ ਨਦਰਿ ਕਰੇ ॥
ਅੰਮ੍ਰਿਤ ਕਾ ਵਪਾਰੀ ਹੋਵਹਿ ਕਿਆ ਮਦਿ ਛੂਛੈ ਭਾਉ ਧਰੇ ॥
ਗੁਰ ਕੀ ਸਾਖੀ ਅੰਮ੍ਰਿਤ ਬਾਣੀ ਪੀਵਤ ਹੀ ਪ੍ਰਵਾਣ ਭਇਆ ॥
ਦਰ ਦਰਸਨ ਕਾ ਪ੍ਰੀਤਮ ਹੋਵੈ ਮੁਕਤਿ ਬੈਕੁੰਠੈ ਕਰੈ ਕਿਆ ॥

ਸਿਫਤੀ ਰਤਾ ਸਦ ਬੈਰਾਗੀ ਜੂਐ ਜਨਮ ਨਾ ਹਾਰੈ ।
ਕਹੁ ਨਾਨਕ ਸੁਣ ਭਰਥਰਿ ਜੋਗੀ ਖੀਵਾ ਅੰਮ੍ਰਿਤਿ ਧਾਰੈ ।

ਇਸ ਸ਼ਬਦ ਰਾਹੀਂ ਗੁਰੂ ਸਾਹਿਬ ਨੇ ਫੁਰਮਾਇਆ ਸੀ ਕਿ ਜਿਸ ਨੇ ਵਾਹਿਗੁਰੂ ਨਾਮ ਦੇ ਅੰਮ੍ਰਿਤ ਦਾ ਰਸ ਪਾਇਆ ਹੈ, ਜੋ ਇਸ ਅੰਮ੍ਰਿਤ ਰੂਪੀ ਰਸ ਵਿੱਚ ਹਰ ਸਮੇਂ ਖੀਵਾ ਰਹਿੰਦਾ ਹੈ । ਉਹ ਝੂਠੀ ਸ਼ਰਾਬ ਦਾ ਸੇਵਨ ਨਹੀਂ ਕਰਦੇ । ਗੁਰੂ ਜੀ ਦੇ ਪਵਿੱਤਰ ਮੁਖਾਰ ਬਿੰਦ ਵਿੱਚੋਂ ਉਪਰੋਕਤ ਬਾਣੀ ਦੇ ਸ਼ਬਦ ਸੁਣ ਕੇ ਜੋਗੀ ਗੁਰੂ ਜੀ ਦੇ ਚਰਨੀਂ ਢਹਿ ਪਏ ਅਤੇ ਉਹਨਾਂ ਗੁਰੂ ਨਾਨਕ ਪਾਤਸ਼ਾਹ ਤੋਂ ਦੀਖਿਆ ਲਈ ਅਤੇ ਗੁਰੂ ਜੀ ਦੇ ਹੋ ਕੇ ਗੁਰੂ ਅੰਗ ਸੰਗ ਰਹਿਣ ਲੱਗੇ ਸਨ ।

## ਗੁਰਦੁਆਰਾ ਸਾਹਿਬ ਪੱਤੋ

ਇਹ ਪਿੰਡ ਥਾਣਾ ਨਿਹਾਲ ਸਿੰਘ ਵਾਲਾ ਤਹਿਸੀਲ ਮੋਗਾ ਦਾ ਇੱਕ ਭਾਗਾਂ ਵਾਲਾ ਨਗਰ ਹੈ । ਗੁਰੂ ਨਾਨਕ ਪਾਤਸ਼ਾਹ ਜੀ ਸਤਿ ਕਰਤਾਰ ਦੀ ਪ੍ਰਚਾਰ ਮੁਹਿੰਮ ਦੌਰਾਨ ਇਸ ਪਿੰਡ ਤੋਂ ਪੂਰਬ ਵਲ ਇੱਕ ਛਪੜੀ ਦੇ ਕਿਨਾਰੇ ਆ ਕੇ ਬਿਰਾਜੇ ਸਨ । ਗੁਰੂ ਨਾਨਕ ਪਾਤਸ਼ਾਹ ਜੀ ਤਖ਼ਤੂਪੁਰੇ ਦੀ ਸੰਗਤ ਨੂੰ ਤਾਰ ਕੇ ਇੱਥੇ ਆਏ ਸਨ । ਇਸ ਭਾਗਾਂ ਵਾਲੇ ਅਸਥਾਨ ਨੂੰ ਸਿੱਖ ਧਰਮ ਨਾਲ ਸਬੰਧਿਤ ਤਿੰਨ ਪਾਤਸ਼ਾਹੀਆਂ ਦੇ ਚਰਨਾਂ ਦੀ ਛੂਹ ਪ੍ਰਾਪਤ ਹੈ । ਇਸ ਅਸਥਾਨ ਨੂੰ 'ਗੁਰੂਸਰ' ਵੀ ਆਖਿਆ ਜਾਂਦਾ ਹੈ । ਇਸ ਨਗਰ ਵਿੱਚ ਭਾਈ ਵੀਰ ਸਿੰਘ ਦਾ ਡੇਰਾ ਹੈ । ਗੁਰਦੁਆਰਾ ਸਾਹਿਬ ਦੀ ਆਲੀਸ਼ਾਨ ਇਮਾਰਤ ਸੁਸ਼ੋਭਿਤ ਹੈ । ਦਰਬਾਰ ਸਾਹਿਬ ਦੇ ਨਾਮ ਦਸ ਏਕੜ ਜਮੀਨ ਹੈ । ਗੁਰੂ ਕਾ ਲੰਗਰ ਅਤੁੱਟ ਵਰਤਦਾ ਹੈ । ਪ੍ਰਬੰਧ ਸ਼੍ਰੋਮਣੀ ਕਮੇਟੀ ਦੇ ਹੱਥ ਹੈ ।

## ਗੁਰਦੁਆਰਾ ਸਾਹਿਬ ਸੇਖਾ

ਸ੍ਰੀ ਅੰਗਦ ਕੰਦਨ ਬਿਘਨ, ਬਦਨ ਸੁ ਮੰਗਲ ਸ਼ਾਲ ॥
ਪਰਨ ਸਰਲ ਕਰਿ ਚਰਨ ਕੋ ਨਮਸਕਾਰ ਧਰਿ ਭਾਲ ॥

ਗੁਰੂ ਅੰਗਦ ਦੇਵ ਜੀ ਮਹਾਰਾਜ ਪਿੰਡ ਹਰੀਕੇ ਦੀ ਸੰਗਤ ਨੂੰ ਤਾਰ ਕੇ ਪਿੰਡ ਸੇਖਾ ਪੁੱਜੇ ਸਨ । ਸੰਗਤਾਂ ਦੇ ਉਤਸ਼ਾਹ ਪ੍ਰੇਮ ਨੂੰ ਦੇਖ ਕੇ ਇੱਥੇ ਗੁਰੂ ਜੀ ਕੁਝ ਦਿਨ ਠਹਿਰੇ ਸਨ । ਸੰਗਤਾਂ ਨੂੰ ਨਾਮ ਬਾਣੀ ਅਤੇ ਸਿੱਖੀ 'ਤੇ ਚੱਲਣ ਦਾ ਉਪਦੇਸ਼ ਦਿੱਤਾ, ਅਨੇਕਾਂ ਪ੍ਰਾਣੀਆਂ ਨੇ ਸਿੱਖੀ ਧਾਰਣ ਕੀਤੀ । ਜਿੱਥੇ ਗੁਰੂ ਮਹਾਰਾਜ ਜੀ ਆ ਕੇ ਬਿਰਾਜੇ ਸਨ । ਸੰਗਤਾਂ ਨੇ ਗੁਰੂ ਸਾਹਿਬ ਦੇ ਆਗਮਨ ਦੀ ਯਾਦ ਨੂੰ ਤਾਜਾ ਰੱਖਣ ਲਈ ਉਸ ਅਸਥਾਨ 'ਤੇ ਸੁੰਦਰ ਗੁਰਦੁਆਰਾ ਬਣਾਇਆ ਹੋਇਆ ਹੈ । ਇਸ ਅਸਥਾਨ ਦੀ ਸੇਵਾ ਪੂਰੀ ਗੁਰਮਰਯਾਦਾ ਅਨੁਸਾਰ ਹੋ ਰਹੀ ਹੈ । ਪ੍ਰਬੰਧ ਰਹਿਤ ਮਰਯਾਦਾ ਅਨੁਸਾਰ ਵਧੀਆ ਹੈ । ਕਥਾ ਕੀਰਤਨ ਦੇ



ਉਪਦੇਸ਼ ਰਾਹੀਂ ਸੰਗਤਾਂ ਨੂੰ ਸਿੱਖੀ ਮਾਰਗ ਦਾ ਰਸਤਾ ਦਿਖਾਉਣ ਲਈ ਕੀਰਤਨੀ ਜੱਥਾ ਹਰ ਰੋਜ਼ ਆਸਾ ਦੀ ਵਾਰ ਦਾ ਕੀਰਤਨ ਅੰਮ੍ਰਿਤ ਵੇਲੇ ਜਰੂਰ ਹੁੰਦਾ ਹੈ । ਗੁਰੂ ਪੁਰਬਾਂ ਤੋਂ ਇਲਾਵਾ ਦੀਵਾਨ ਵੀ ਸਜਾਏ ਜਾਂਦੇ ਹਨ ।

## ਗੁਰਦੁਆਰਾ ਸਾਹਿਬ ਰੌਂਤਾ

ਆਪਣੀ ਪ੍ਰਚਾਰ ਮੁਹਿੰਮ ਦੌਰਾਨ ਗੁਰੂ ਅੰਗਦ ਪਾਤਸ਼ਾਹ ਜੀ ਸੰਗਤਾਂ ਨੂੰ ਨਾਮ ਬਾਣੀ ਨਾਲ ਨਿਹਾਲ ਕਰਦੇ ਹੋਏ ਸੇਖਾ ਪਿੰਡ ਤੋਂ ਚੱਲ ਕੇ ਰੌਂਤੇ ਪੁੱਜੇ ਸਨ । ਸੰਗਤਾਂ ਦੇ ਅਥਾਹ ਪ੍ਰੇਮ ਪਿਆਰ ਨੂੰ ਦੇਖ ਕੇ ਗੁਰੂ ਜੀ ਇੱਥੇ ਕੁਝ ਦਿਨ ਠਹਿਰੇ ਸਨ । ਜਿੰਨੇ ਦਿਨ ਗੁਰੂ ਪਾਤਸ਼ਾਹ ਜੀ ਇੱਥੇ ਠਹਿਰੇ ਸਨ, ਉਨੇ ਦਿਨ ਹੀ ਨਾਮ ਬਾਣੀ ਦਾ ਪ੍ਰਵਾਹ ਚਲਦਾ ਰਿਹਾ । ਸੈਂਕੜੇ ਸੰਗਤਾਂ ਵੱਲੋਂ ਆਪਣੇ ਆਪ ਨੂੰ ਨਾਮ ਬਾਣੀ ਨਾਲ ਜੋੜਿਆ ਅਤੇ ਸਿੱਖੀ ਧਾਰਨ ਕਰਕੇ ਗੁਰਸਿੱਖੀ ਜੀਵਨ ਅਪਣਾਇਆ । ਜਿੱਥੇ ਗੁਰੂ ਮਹਾਰਾਜ ਜੀ ਠਹਿਰੇ ਸਨ ਅਤੇ ਬੈਠ ਕੇ ਸੰਗਤਾਂ ਨੂੰ ਨਾਮ ਬਾਣੀ ਦਾ ਅਭਿਆਸ ਕਰਵਾ ਕੇ ਉਹਨਾਂ ਦੇ ਜੀਵਨ ਨੂੰ ਗੁਰੂ ਰਹਿਤ ਮਰਯਾਦਾ ਨਾਲ ਜੋੜਿਆ ਸੀ । ਸੰਗਤਾਂ ਦੇ ਸਹਿਯੋਗ ਨਾਲ ਉਸ ਪਵਿੱਤਰ ਅਸਥਾਨ 'ਤੇ ਅਤਿ ਹੀ ਸੁੰਦਰ ਆਲੀਸ਼ਾਨ ਗੁਰੂਘਰ ਉਸਰਿਆ ਹੋਇਆ ਹੈ । ਸੰਗਰਾਂਦ ਅਤੇ ਗੁਰਪੁਰਬ ਬੜੀ ਧੂਮਧਾਮ ਨਾਲ ਮਨਾਏ ਜਾਂਦੇ ਹਨ । ਪ੍ਰਬੰਧ ਗੁਰੂ ਮਰਯਾਦਾ ਅਨੁਸਾਰ ਚਲਦਾ ਹੈ ।

## ਗੁਰਦੁਆਰਾ ਖੋਸਾ ਕੋਟਲਾ

ਅਰਜਨ ਕਾਇਆਂ ਪਲਟ ਕੈ ਮੂਰਤ ਹਰਿ ਗੋਬਿੰਦ ਸਵਾਰੀ ।
ਚੱਲੀ ਪੀੜ੍ਹੀ ਸੋਢੀਆਂ ਰੂਪ ਵਿਖਾਵਨ ਵਾਰੋ ਵਾਰੀ ।
ਦਲ ਭੰਜਨ ਗੁਰ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ ।

ਇੱਥੇ ਇੱਕ ਢਾਬ ਦੇ ਕਿਨਾਰੇ ਆ ਕੇ ਗੁਰੂ ਛੇਵੇਂ ਪਾਤਸ਼ਾਹ ਮੀਰੀ ਪੀਰੀ ਦੇ ਮਾਲਕ ਬਿਰਾਜੇ ਸਨ । ਗੁਰੂ ਪਾਤਸ਼ਾਹ ਦੀ ਆਮਦ 'ਤੇ ਨਗਰ ਦੀ ਸੰਗਤ ਵੱਲੋਂ ਗੁਰੂ ਜੀ ਨੂੰ ਰਸਦਾਂ, ਮਾਇਆ ਆਦਿ ਭੇਂਟ ਕੀਤੀਆਂ ਸਨ । ਗੁਰੂ ਪਾਤਸ਼ਾਹ ਨੇ ਇੱਥੋਂ ਦੀ ਸੰਗਤ ਨੂੰ ਨਾਨਕ ਨਾਮ ਬਾਣੀ ਨਾਲ ਜੋੜਿਆ ਸੀ । ਗੁਰੂ ਮਹਾਰਾਜ ਦੀ ਪਵਿੱਤਰ ਯਾਦ ਵਿੱਚ ਗੁਰ ਅਸਥਾਨ ਬਣਿਆ ਹੋਇਆ ਹੈ । ਜਿਸ ਦੇ ਨਾਮ ਨਗਰ ਨਿਵਾਸੀ ਸੰਗਤ ਵੱਲੋਂ ਪੱਚੀ ਏਕੜ ਜਮੀਨ ਲਗਾਈ ਗਈ ਹੈ । ਸੰਗਰਾਂਦ ਮੱਸਿਆ ਦੇ ਦਿਹਾੜੇ ਬੜੀ ਧੂਮਧਾਮ ਨਾਲ ਮਨਾਏ ਜਾਂਦੇ ਹਨ । ਇਸ ਪਵਿੱਤਰ ਅਸਥਾਨ 'ਤੇ ਮਾਘੀ ਅਤੇ ਬਸੰਤ ਪੰਚਮੀ ਨੂੰ ਬੜਾ ਭਾਰੀ ਜੋੜ ਮੇਲਾ ਲੱਗਦਾ ਹੈ ।

## ਗੁਰਦੁਆਰਾ ਸਲ੍ਹੀਣਾ

ਇਸ ਨਗਰ 'ਤੇ ਵੀ ਗੁਰੂ ਮਹਾਰਾਜ ਮੀਰੀ ਪੀਰੀ ਦੇ ਮਾਲਕ ਸਾਹਿਬ ਸ੍ਰੀ ਗੁਰੂ ਹਰਗੋਬਿੰਦ ਜੀ ਦੀ ਅਪਾਰ ਕ੍ਰਿਪਾ ਹੋਈ ਹੈ । ਇਹ ਅਸਥਾਨ ਸੰਗਤਾਂ ਦੇ ਸਹਿਯੋਗ ਨਾਲ ਅਤਿ ਸੁੰਦਰ ਆਲੀਸ਼ਾਨ ਇਮਾਰਤ ਨਾਲ ਸੁਸ਼ੋਭਿਤ ਹੈ । ਇਹ ਪਵਿੱਤਰ ਗੁਰੂ ਘਰ ਰੇਲਵੇ ਸਟੇਸ਼ਨ ਡਗਰੂ ਤੋਂ ਤਿੰਨ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ । ਸੰਗਤਾਂ ਪਿਆਰਿਆਂ ਵੱਲੋਂ ਇਸ ਗੁਰੂ ਘਰ ਦੇ ਨਾਮ ਅਠਾਰਾਂ ਏਕੜ ਜਮੀਨ ਲਗਾਈ ਗਈ ਹੈ । ਸੰਗਤ ਦੇ ਸਹਿਯੋਗ ਅਤੇ ਜਮੀਨ ਦੀ ਆਮਦਨ ਨਾਲ ਪ੍ਰਬੰਧ ਅਤਿ ਸਲਾਹੁਣਯੋਗ ਹੈ । ਪੁੰਨਿਆ ਮੱਸਿਆ ਸੰਗਰਾਂਦ ਬੜੀ ਧੂਮਧਾਮ ਨਾਲ ਮਨਾਈ ਜਾਂਦੀ ਹੈ । ਗੁਰਪੁਰਬਾਂ ਤੇ ਸੰਗਤ ਵੱਲੋਂ ਲੰਗਰ ਲਗਾਏ ਜਾਂਦੇ ਹਨ ।

## ਗੁਰਦੁਆਰਾ ਡਗਰੂ

ਇਹ ਧਾਰਮਿਕ ਅਸਥਾਨ ਇਸ ਨਗਰ ਤੋਂ ਤਕਰੀਬਨ ਦੋ ਕਿਲੋਮੀਟਰ ਪੱਛਮ ਵੱਲ ਸੁਸ਼ੋਭਿਤ ਹੈ ਜਦ ਗੁਰੂ ਹਰਗੋਬਿੰਦ ਸਾਹਿਬ ਜੀ ਡਰੋਲੀ ਭਾਈ ਵਿਖੇ ਖੂਹ ਲਗਵਾਉਣ ਦੀ ਸੇਵਾ ਕਰਵਾ ਰਹੇ ਸਨ। ਇਸ ਪ੍ਰਚਾਰ ਮੁਹਿੰਮ ਦੌਰਾਨ ਗੁਰੂ ਸਾਹਿਬ ਜੀ ਇਸ ਧਾਰਮਿਕ ਅਸਥਾਨ ਵਾਲੀ ਜਗ੍ਹਾ ਤੇ ਆ ਕੇ ਠਹਿਰੇ ਸਨ । ਇਸ ਜਗ੍ਹਾ ਤੇ ਇੱਕ ਬੜਾ ਭਾਰੀ ਵਣ ਦਾ ਦਰਖ਼ਤ ਸੀ । ਇਸ ਦੇ ਹੇਠ ਭਾਰੀ ਦੀਵਾਨ ਸਜਾਇਆ ਗਿਆ ਸੀ । ਗੁਰੂ ਸਾਹਿਬ ਨਾਲ ਜੋ ਜਲੌਅ ਸੀ, ਉਸ ਲਈ ਇੱਥੇ ਹੀ ਤੰਬੂ ਲਗਵਾਏ ਗਏ ਸਨ । ਇਸ ਕਰਕੇ ਇਸ ਗੁਰ ਅਸਥਾਨ ਦਾ ਨਾਮ ਵੀ ਤੰਬੂ ਸਾਹਿਬ ਹੀ ਰੱਖਿਆ ਗਿਆ । ਇਸ ਗੁਰੂ ਘਰ ਦੇ ਨਾਮ ਦੋ ਏਕੜ ਜਮੀਨ ਹੈ । ਗੁਰੂ ਮਹਾਰਾਜ ਦੀ ਅਪਾਰ ਕ੍ਰਿਪਾ ਹੈ । ਸੰਗਤਾਂ ਦਾ ਪੂਰਨ ਸਹਿਯੋਗ ਹੈ । ਪ੍ਰਬੰਧ ਵਧੀਆ ਚੱਲ ਰਿਹਾ ਹੈ । ਸੰਗਰਾਂਦ ਅਤੇ ਹੋਰ ਧਾਰਮਿਕ ਦਿਹਾੜੇ ਮਨਾਏ ਜਾਂਦੇ ਹਨ।

## ਗੁਰਦੁਆਰਾ ਡਰੋਲੀ ਭਾਈ

ਮਾਲਵੇ ਦਾ ਇਤਿਹਾਸਕ ਨਗਰ ਡਰੋਲੀ ਭਾਈ ਦਾ ਸਿੱਖ ਇਤਿਹਾਸ ਨਾਲ ਗੂੜ੍ਹਾ ਸਬੰਧ ਹੈ । ਮੀਰੀ ਪੀਰੀ ਦੇ ਮਾਲਕ ਹਰਗੋਬਿੰਦ ਪਾਤਸ਼ਾਹ ਦੇ ਸਾਢੂ ਇਸ ਨਗਰ ਦੇ ਹੀ ਵਸਨੀਕ ਸਨ । ਸਾਈਂ ਦਾਸ ਜੀ ਗੁਰੂ ਸਾਹਿਬ ਦੇ ਪੂਰਨ ਪ੍ਰੇਮੀ ਅਤੇ ਸਿੱਖ ਸੇਵਕ ਸਨ । ਡਰੋਲੀ ਨੂੰ ਭਾਈ ਦਾ ਖ਼ਿਤਾਬ ਮਿਲਣਾ ਅਤੇ ਐਨੇ ਭਾਗ ਲੱਗਣੇ ਇਹ ਸਭ ਸਾਈਂ ਦਾਸ ਜੀ ਦੇ ਗੂੜ੍ਹੇ ਪ੍ਰੇਮ ਸਦਕਾ ਹੀ ਹੈ । ਇੱਕ ਵਾਰ ਭਾਈ ਸਾਈਂ ਦਾਸ ਨੇ ਇੱਕ ਨਵਾਂ ਮਕਾਨ ਬਣਵਾਇਆ ਅਤੇ ਮਨ ਵਿੱਚ ਇੱਛਾ ਹੋਈ ਕਿ ਇਸ ਮਕਾਨ ਵਿੱਚ ਪ੍ਰਵੇਸ਼ ਕਰਨ ਤੋਂ ਪਹਿਲਾਂ



ਗੁਰੂ ਸਾਹਿਬ ਦੇ ਚਰਨ ਪੁਆਏ ਜਾਣ । ਸੱਚੇ ਪਾਤਸ਼ਾਹ ('ਘਟ ਘਟ ਕੇ ਅੰਤਰ ਕੀ ਜਾਣਤ') ਸਿੱਖ ਦੀ ਇੱਛਾ ਪੂਰੀ ਕਰਨ ਲਈ ਆਪਣੇ ਪਰਿਵਾਰ ਸਮੇਤ ਡਰੋਲੀ ਪਹੁੰਚੇ ਅਤੇ ਗੁਰੂ ਪਿਆਰੇ ਸਾਈਂ ਦਾਸ ਦੀ ਇੱਛਾ ਪੂਰੀ ਕੀਤੀ । ਇਸ ਨਗਰ ਵਿੱਚ ਗੁਰੂ ਜੀ ਅਨੇਕਾਂ ਵਾਰ ਆਏ । ਗੁਰੂ ਸਾਹਿਬ ਦੇ ਵੱਡੇ ਸਾਹਿਬਜਾਦੇ ਬਾਬਾ ਗੁਰਦਿੱਤਾ ਜੀ ਦਾ ਜਨਮ ਵੀ ਡਰੋਲੀ ਵਿਖੇ ਹੀ ਹੋਇਆ ਸੀ । ਇਸ ਨਗਰ ਵਿੱਚ ਗੁਰੂ ਸਾਹਿਬ ਦੀਆਂ ਅਨੇਕਾਂ ਬਖ਼ਸ਼ਿਸ਼ਾਂ ਮੌਜੂਦ ਹਨ ।

ਭਾਈ ਨੰਦ ਚੰਦ ਵਾਲੀ ਬੀੜ ਜੋ ਉਸਨੇ ਉਦਾਸੀ ਸਾਧਾਂ ਤੋਂ ਖੋਹੀ ਸੀ ਏਥੇ ਹੀ ਬਿਰਾਜਮਾਨ ਹੈ । ਇਸ ਬੀੜ ਬਾਰੇ ਮਨੌਤ ਹੈ ਕਿ ਜੋ ਨੰਦ ਚੰਦ ਦੀ ਬੰਸ ਵਿੱਚੋਂ ਇਹ ਬੀੜ ਪੜ੍ਹੇਗਾ ਅੰਨ੍ਹਾ ਹੋ ਜਾਵੇਗਾ ।

ਸਤਗੁਰੂ ਜੀ ਦੇ ਮਹਿਲ ਮਾਤਾ ਦਮੋਦਰੀ ਜੀ ਦਾ ਦਿਹਾਂਤ ਵੀ ਇਸੇ ਨਗਰ ਵਿੱਚ ਹੋਇਆ ਸੀ । ਗੁਰੂ ਜੀ ਵੱਲੋਂ ਲਗਵਾਇਆ ਗਿਆ ਖੂਹ, ਜਿਸਨੂੰ ਗੁਰੂ ਕਾ ਖੂਹ ਆਖਿਆ ਜਾਂਦਾ ਹੈ ਵੀ ਇਸ ਨਗਰ ਨੂੰ ਗੁਰੂ ਬਖ਼ਸ਼ਿਸ਼ ਹੈ । ਜਿੱਥੇ ਗੁਰੂ ਸਾਹਿਬ ਜੀ ਦਰਬਾਰ ਲਗਾਇਆ ਕਰਦੇ ਸਨ, ਉੱਥੇ ਹੀ ਸੁੰਦਰ ਦਰਬਾਰ ਬਣਿਆ ਹੋਇਆ ਹੈ ।

ਗੁਰੂ ਘਰ ਦੇ ਨਾਮ 130 ਏਕੜ ਜਮੀਨ ਮਹਾਰਾਜਾ ਰਣਜੀਤ ਸਿੰਘ ਵੱਲੋਂ ਲਗਾਈ ਗਈ ਸੀ । ਉਸ ਸਮੇਂ ਮੁਤਾਬਿਕ ਇਕਵੰਜਾ ਰੁਪਏ ਰਿਆਸਤ ਨਾਭਾ ਵੱਲੋਂ ਜਗੀਰ ਆਉਂਦੀ ਹੈ ਅਤੇ ਇਸ ਤੋਂ ਬਿਨਾਂ ਦੋ ਸੌ ਰੁਪਏ ਪਿੰਡ ਅੰਗੀਆ ਜ਼ਿਲ੍ਹਾ ਅੰਬਾਲਾ ਤੋਂ ਜਗੀਰ ਆਉਂਦੀ ਹੈ । ਵਿਸਾਖੀ ਅਤੇ ਮਾਘੀ ਨੂੰ ਬੜਾ ਭਾਰੀ ਜੋੜ ਮੇਲਾ ਲਗਦਾ ਹੈ । ਗੁਰਮਰਯਾਦਾ ਅਨੁਸਾਰ ਪ੍ਰਬੰਧ ਵਧੀਆ ਹੈ ।

## ਗੁਰਦੁਆਰਾ ਗੁਰੂਸਰ ਮੋਗਾ

ਗੁਰੂ ਹਰਗੋਬਿੰਦ ਸਾਹਿਬ ਜੀ ਮੀਰੀ ਪੀਰੀ ਦੇ ਮਾਲਕ ਭਾਈ ਕੀ ਡਰੋਲੀ ਨੂੰ ਰੰਗ ਭਾਗ ਲਾ ਕੇ ਹੋਰ ਸੰਗਤਾਂ ਨੂੰ ਤਾਰਦੇ, ਨਿਹਾਲ ਕਰਦੇ ਹੋਏ, ਮਾਲਵਾ ਪ੍ਰਚਾਰ ਮੁਹਿੰਮ ਦੌਰਾਨ ਮੋਗੇ ਕੇ ਗਿੱਲਾਂ ਦੀ ਬੇਨਤੀ ਨੂੰ ਮੰਨ ਕੇ ਮੋਗੇ ਆਏ ਸਨ । ਜਿਸ ਅਸਥਾਨ 'ਤੇ ਗੁਰੂ ਸਾਹਿਬ ਜੀ ਆ ਕੇ ਬਿਰਾਜੇ ਸਨ, ਸੰਗਤਾਂ ਨੂੰ ਨਾਮ ਬਾਣੀ ਨਾਲ ਜੋੜਿਆ ਸੀ । ਉਸ ਅਸਥਾਨ 'ਤੇ ਗੁਰਦੁਆਰਾ ਗੁਰੂਸਰ ਸਾਹਿਬ ਜੀ ਸੁਸ਼ੋਭਿਤ ਹੈ । ਇਹ ਅਸਥਾਨ ਪਿੰਡ ਬੁੱਕਣ ਵਾਲਾ ਵੱਲ ਹੈ । ਇਸ ਤਰ੍ਹਾਂ ਮੋਗੇ ਵਿੱਚ ਗੁਰੂ ਸਾਹਿਬ ਦੇ ਵਿਚਰਨ ਨਾਲ ਮੋਗੇ ਦੇ ਗਿੱਲ ਸਿੱਖ ਧਰਮ ਵਿੱਚ ਪ੍ਰਵੇਸ਼ ਕਰ ਗਏ ਸਨ । ਮਹਿਰਾਜ ਦੇ ਯੁੱਧ ਵਿੱਚ ਤਾਂ ਇਹ ਗਿੱਲ ਛੇਵੇਂ ਗੁਰੂ ਸਾਹਿਬ ਦੇ ਨਾਲ ਸਨ । ਇਸ ਗੁਰੂਸਰ ਗੁਰੂਘਰ ਵਿੱਚ ਸੁਬ੍ਹਾ ਸ਼ਾਮ ਨਾਮ ਬਾਣੀ ਦਾ ਸਤਸੰਗ ਹੁੰਦਾ ਹੈ ।

## ਗੁਰਦੁਆਰਾ ਵੱਡਾਘਰ

ਇਸ ਨਗਰ ਵਿੱਚ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਪੰਜ ਦਿਨ ਠਹਿਰੇ ਸਨ । ਸਗਤਾਂ ਵੱਲੋਂ ਪੂਰੇ ਆਦਰ ਸਤਿਕਾਰ ਨਾਲ ਪ੍ਰਚਾਰ ਮੁਹਿੰਮ ਵਿੱਚ ਆਈ ਸਗਤ ਦੀ ਸੇਵਾ ਕੀਤੀ ਗਈ ਸੀ । ਇਲਾਕਾ ਸੰਗਤ ਵੱਲੋਂ ਗੁਰੂ ਸਾਹਿਬ ਨੂੰ ਰਸਦਾਂ ਮਾਇਆ ਆਦਿ ਭੇਟ ਕੀਤੀਆਂ ਗਈਆਂ ਸਨ । ਗੁਰੂ ਜੀ ਦੀ ਯਾਦ ਵਿੱਚ ਸੁੰਦਰ ਆਲੀਸ਼ਾਨ ਗੁਰਦੁਆਰਾ ਉਸਾਰਿਆ ਗਿਆ ਹੈ । ਹਰ ਅਮਾਵਸ ਨੂੰ ਭਾਰੀ ਜੋੜ ਮੇਲਾ ਲੱਗਦਾ ਹੈ । ਗੁਰੂ ਘਰ ਦੇ ਨਾਮ ਅੱਠ ਏਕੜ ਜਮੀਨ ਹੈ । ਸੰਗਤ ਦੇ ਸਹਿਯੋਗ ਨਾਲ ਪ੍ਰਬੰਧ ਅਤਿ ਸੁਲਾਹੁਣਯੋਗ ਹੈ । ਨਗਰ ਦੀ ਸੰਗਤ ਗੁਰੂ ਘਰ ਦੀ ਸੇਵਾ ਤਨ, ਮਨ, ਧਨ ਨਾਲ ਕਰਦੀ ਹੈ । ਇਹ ਨਗਰ ਦੇ ਇਤਫਾਕ ਅਤੇ ਪ੍ਰੇਮ ਦੀ ਨਿਸ਼ਾਨੀ ਹੈ । ਗੁਰੂ ਦਿਹਾੜੇ ਬੜੀ ਸ਼ਾਨੋ-ਸ਼ੌਕਤ ਨਾਲ ਮਨਾਏ ਜਾਂਦੇ ਹਨ ।

## ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼, ਰੋਡੇ

ਜਦ ਗੁਰੂ ਸਾਹਿਬ ਜੀ ਡਰੋਲੀ ਪਿੰਡ ਠਹਿਰੇ ਹੋਏ ਸਨ ਤਾਂ ਮਾਲਵੇ ਦੇ ਸਿੱਖਾਂ ਨੇ ਗੁਰੂ ਸਾਹਿਬ ਨੂੰ ਨਿਮਰਤਾ ਸਹਿਤ ਬੇਨਤੀ ਕੀਤੀ ਕਿ ਸਾਡੇ ਨਗਰਾਂ ਵਿੱਚ ਵੀ ਆਪਣੇ ਪਵਿੱਤਰ ਚਰਨ ਪਾਓ । ਇਹਨਾਂ ਸਿੱਖਾਂ ਦੀ ਬੇਨਤੀ ਨੂੰ ਮੰਨ ਕੇ ਗੁਰੂ ਸਾਹਿਬ ਨੇ ਇਸ ਖਿੱਤੇ ਦੀ ਰਮਤ ਕੀਤੀ ਸੀ ।

ਤਵਾਰੀਖ਼ ਗਿਆਨੀ ਗਿਆਨ ਸਿੰਘ ਪੰਨਾ 499 ਅਨੁਸਾਰ ਗੁਰੂ ਜੀ ਜੀਰਾ, ਕੋਟਿਰ ਵਾਲੇ, ਡਮਰਾ, ਰੋਡੇ, ਲੰਡੇ ਆਦਿ ਪਿੰਡਾਂ ਨੂੰ ਤਾਰਦੇ ਹੋਏ ਮਾੜੀ ਵੀ ਪਹੁੰਚੇ ਸਨ । ਇਹ ਇਤਿਹਾਸਕ ਸਥਾਨ ਕਾਫ਼ੀ ਸਮਾਂ ਗੁਰ ਇਤਿਹਾਸ ਤੋਂ ਲਾਂਭੇ ਹੀ ਰਿਹਾ । ਬੇਸ਼ਕ ਇਸ ਅਸਥਾਨ 'ਤੇ ਕੋਠਰੀਆਂ, ਦੀਵਾਨ, ਕਥਾ ਕੀਰਤਨ ਦੇ ਬੜੇ ਬੜੇ ਪ੍ਰਵਾਹ ਚਲਦੇ ਹਨ, ਇਸ ਅਸਥਾਨ 'ਤੇ ਸੰਤ ਕ੍ਰਿਪਾਲ ਸਿੰਘ ਜੀ ਦੀ ਰਹਿਨੁਮਾਈ ਹੇਠ ਭਿੰਡਰਾਂਵਾਲੀ ਟਕਸਾਲ ਵੱਲੋਂ ਅਨੇਕਾਂ ਹੀ ਕੀਰਤਨ ਅਤੇ ਨਗਰ ਕੀਰਤਨ ਸਜਾਏ ਗਏ ਹਨ । ਪਰ ਇਹ ਅਸਥਾਨ ਗੁਰੂ ਹਰਗੋਬਿੰਦ ਸਾਹਿਬ ਜੀ ਦੇ ਚਰਨ ਛੋਹ ਪ੍ਰਾਪਤ ਹੁੰਦੇ ਹੋਏ ਵੀ ਅਲੋਪ ਹੀ ਰਿਹਾ ।

ਕੁਝ ਹੀ ਦਹਾਕਿਆਂ ਤੋਂ ਇਹ ਅਸਥਾਨ ਛੇਵੇਂ ਪਾਤਸ਼ਾਹ ਦੀ ਆਮਦ ਕਰਕੇ ਪ੍ਰਗਟ ਹੋਇਆ ਹੈ । ਇਸ ਗੁਰੂ ਘਰ ਦੀ ਪਹਿਲੀ ਇਮਾਰਤ ਗੁਰਦੁਆਰਾ 'ਕਾਲੀਘਾਟ' ਕਲਕੱਤਾ ਦੇ ਨਕਸ਼ੇ ਮੁਤਾਬਿਕ ਬਣੀ ਹੋਈ ਸੀ । ਜੋ ਇੱਕ ਆਲੀਸ਼ਾਨ ਨਮੂਨੇ ਦੀ ਬਿਲਡਿੰਗ ਸੀ । ਪਰ ਕਾਰ ਸੇਵਾ ਦੀ ਆੜ ਵਿੱਚ ਕੁਝ ਸੁਆਰਥੀ ਲੋਕਾਂ ਨੇ ਇਸ ਨੂੰ ਢਾਹ ਦਿੱਤਾ ਹੈ ।

ਹੁਣ ਇਸ ਅਸਥਾਨ 'ਤੇ ਇੱਕ ਨਵੀਂ ਬਿਲਡਿੰਗ ਉਸਰ ਰਹੀ ਹੈ । ਇਸ 'ਤੇ ਅੰਦਾਜਨ ਦੋ ਕਰੋੜ ਦੇ ਕਰੀਬ ਖਰਚ ਆਏਗਾ । ਇਸ ਨਗਰ ਦੇ ਪ੍ਰਵਾਸੀ ਸਿੱਖ ਸੇਵਕ ਇਸ



ਮਹਾਨ ਕਾਰਜ ਨੂੰ ਨੇਪਰੇ ਚਾੜ੍ਹਨ ਲਈ ਤਨ, ਮਨ, ਧਨ ਨਾਲ ਸੇਵਾ ਕਰ ਰਹੇ ਹਨ । ਇਸ ਗੁਰੂਘਰ ਦੀ ਮਹਾਨ ਸੇਵਾ ਵਿੱਚ ਭਾਈ ਬਚਿੱਤਰ ਸਿੰਘ ਅਕਾਲੀ, ਪਿੰਡ ਰੋਡੇ, ਪੱਤੀ ਬਾਦਲ ਦਾ ਪਰਿਵਾਰ, ਜੋ ਕੈਨੇਡਾ ਵਾਸੀ ਹਨ ਵਿਸ਼ੇਸ਼ ਯੋਗਦਾਨ ਪਾ ਰਹੇ ਹਨ । ਸੰਤ ਬਾਬਾ ਕ੍ਰਿਪਾਲ ਸਿੰਘ ਜੀ ਨੇ ਇਸ ਗੁਰੂ ਘਰ ਨੂੰ ਆਪਣੇ ਹੱਥੀਂ ਕਾਰ ਸੇਵਾ ਕਰਕੇ ਤਿਆਰ ਕਰਵਾਇਆ ਸੀ ਅਤੇ ਸਾਰੀ ਉਮਰ ਉਹ ਇਸ ਗੁਰੂ ਘਰ ਵਿੱਚ ਹੀ ਬਿਰਾਜਦੇ ਰਹੇ ਸਨ । ਇੱਥੇ ਸੰਗਰਾਂਦ ਤੋਂ ਇਲਾਵਾ ਹੋਰ ਗੁਰਪੁਰਬ ਵੀ ਮਨਾਏ ਜਾਂਦੇ ਹਨ । ਪ੍ਰਬੰਧ ਅਤਿ ਸੁਲਾਹੁਣਯੋਗ ਹੈ ।

## ਗੁਰਦੁਆਰਾ ਗੁਰੂਸਰ

ਇਹ ਗੁਰ ਅਸਥਾਨ ਪਿੰਡ ਰੋਡੇ, ਲੰਡਿਆਂ ਦੀ ਐਨ ਹੱਦ 'ਤੇ ਹੈ । ਜਦ ਗੁਰੂ ਸਾਹਿਬ ਜੀ ਧਾਰਮਿਕ ਪ੍ਰਚਾਰ ਮੁਹਿੰਮ ਦੌਰਾਨ ਮਾਲਵਾ ਇਲਾਕਾ ਵਿੱਚ ਵਿਚਰ ਰਹੇ ਸਨ ਤਾਂ ਅਨੇਕਾਂ ਨਗਰਾਂ ਦੀ ਸੰਗਤ ਨੂੰ ਨਾਮ ਬਾਣੀ ਨਾਲ ਜੋੜਦੇ ਹੋਏ ਗੁਰੂ ਜੀ ਇਸ ਅਸਥਾਨ 'ਤੇ ਇੱਕ ਢਾਬ ਤੇ ਆ ਠਹਿਰੇ ਸਨ । ਜਦ ਇਲਾਕੇ ਦੀ ਸੰਗਤ ਨੂੰ ਖ਼ਬਰ ਸਾਰ ਹੋਈ ਤਾਂ ਸੰਗਤਾਂ ਗੱਡਿਆਂ ਆਦਿ ਸਾਧਨਾਂ ਰਾਹੀਂ, ਰਾਸ਼ਨ ਮਾਇਆ ਅਤੇ ਹੋਰ ਵਸਤਾਂ ਲੈ ਕੇ ਪਹੁੰਚ ਗਈਆਂ । ਇੱਥੇ ਸਰੋਵਰ ਵਾਲੇ ਥਾਂ 'ਤੇ ਪਹਿਲਾਂ ਇੱਕ ਢਾਬ ਹੁੰਦੀ ਸੀ । ਇਸ ਢਾਬ ਦੇ ਕਿਨਾਰੇ ਇੱਕ ਬਹੁਤ ਭਾਰੀ ਬੋਹੜ ਦਾ ਦਰਖ਼ਤ ਸੀ ਜਿਸ ਹੇਠ ਗੁਰੂ ਜੀ ਨੇ ਇੱਕ ਬਹੁਤ ਭਾਰੀ ਦੀਵਾਨ ਸਜਾਇਆ ਸੀ । ਸੈਂਕੜਿਆਂ ਦੀ ਗਿਣਤੀ ਵਿੱਚ ਸੰਗਤ ਨੇ ਸਿੱਖੀ ਧਾਰਨ ਕੀਤੀ ਸੀ ।

ਜਿਸ ਅਸਥਾਨ 'ਤੇ ਆ ਕੇ ਗੁਰੂ ਸਾਹਿਬ ਜੀ ਬਿਰਾਜੇ ਸਨ, ਉਸ ਅਸਥਾਨ 'ਤੇ ਇੱਕ ਆਲੀਸ਼ਾਨ ਦੋ ਮੰਜਲਾ ਗੁਰੂ ਕਾ ਮੰਦਰ ਉਸਰਿਆ ਹੋਇਆ ਹੈ । ਇਸ ਤਰ੍ਹਾਂ ਹੀ ਢਾਬ ਵਾਲੀ ਥਾਂ 'ਤੇ 'ਰਾਮਦਾਸ ਸਰੋਵਰ ਨਾਤੈ, ਸਭ ਉਤਰੇ ਪਾਪ ਕਮਾਤੇ' ਸਰੋਵਰ ਬਣਿਆ ਹੋਇਆ ਹੈ । ਇੱਥੇ ਮਨੌਤ ਹੈ ਕਿ ਇਸ ਸਰੋਵਰ ਵਿੱਚ ਇਸ਼ਨਾਨ ਕਰਨ ਨਾਲ ਦੁੱਖ ਦੂਰ ਹੁੰਦੇ ਹਨ । ਅਨੇਕਾਂ ਹੀ ਸ਼ਰਧਾਵਾਨਾਂ ਨੇ ਇੱਥੋਂ ਗੁਰੂ ਮਹਾਰਾਜ ਦੀ ਕ੍ਰਿਪਾ ਨਾਲ ਦੁੱਧ, ਪੁੱਤ ਪ੍ਰਾਪਤ ਕੀਤੇ ਹਨ । ਗੁਰੂ ਛੇਵੇਂ ਪਾਤਸ਼ਾਹ ਮੀਰੀ, ਪੀਰੀ ਦੇ ਮਾਲਕ ਨੇ ਜਿੰਨਾਂ ਗੁਰੂ ਪ੍ਰੇਮੀਆਂ ਨੂੰ ਅੰਨ ਧਨ ਮਾਲ ਦੀ ਰਹਿਮਤ ਬਖ਼ਸ਼ੀ ਹੈ, ਉਹ ਪ੍ਰੇਮੀ ਇਸ ਅਸਥਾਨ 'ਤੇ ਘੋੜੀਆਂ ਆਦਿ ਵੀ ਚੜ੍ਹਾ ਕੇ ਆਪਣੇ ਮਨ ਦੀ ਇੱਛਾ ਪੂਰੀ ਕਰਦੇ ਹਨ । ਇਸ ਗੁਰੂ ਘਰ ਦੀ ਬਹੁਤ ਹੀ ਆਲੀਸ਼ਾਨ ਬਿਲਡਿੰਗ ਦੂਰੋਂ ਕਿਸੇ ਮਹਾਨ ਕਿਲ੍ਹੇ ਦੀ ਨਿਆਈਂ ਲਗਦੀ ਹੈ ।

ਇਸ ਗੁਰੂ ਘਰ ਦੀ ਸੇਵਾ ਸੰਤ ਬਾਬਾ ਸੁਖਮੰਦਰ ਸਿੰਘ ਜੀ ਲੰਡਿਆਂ ਵਾਲੇ ਕਰਵਾ ਰਹੇ ਹਨ । ਸੰਗਰਾਂਦ ਮੱਸਿਆ ਤੋਂ ਇਲਾਵਾ ਇਸ ਅਸਥਾਨ 'ਤੇ ਗੁਰੂ ਹਰਗੋਬਿੰਦ ਪਾਤਸ਼ਾਹ ਦੀ ਯਾਦ ਵਿੱਚ ਇੱਕ ਮਹਾਨ ਜੋੜ ਮੇਲਾ ਲਗਾਇਆ ਜਾਂਦਾ ਹੈ । ਇਸ ਅਸਥਾਨ ਦਾ ਪ੍ਰਬੰਧ ਅਤਿ ਸਲਾਹੁਣਯੋਗ ਅਤੇ ਗੁਰਮਰਯਾਦਾ ਅਨੁਸਾਰ ਹੈ । ਗੁਰੂ ਆਸ਼ੇ ਅਨੁਸਾਰ ਇਲਾਕੇ ਭਰ

ਦੀ ਸੰਗਤ ਦਾ ਗੁਰੂ ਘਰ ਨਾਲ ਅਥਾਹ ਪਿਆਰ ਹੈ।

## ਗੁਰਦੁਆਰਾ ਲਧਾਈ ਕੇ

ਇਸ ਗੁਰੂ ਘਰ ਦਾ ਇਤਿਹਾਸ ਨਿਰਾਲਾ ਹੀ ਹੈ। ਇੱਕ ਸਮੇਂ ਗੁਰੂ ਸਾਹਿਬ ਇੱਥੋਂ ਦੀ ਵਿਚਰ ਰਹੇ ਸਨ। ਇੱਥੇ ਬਹੁਤ ਭਾਰੀ ਝਿੜੀ ਸੀ। ਜਦ ਗੁਰੂ ਜੀ ਥੋੜ੍ਹਾ ਅੱਗੇ ਗਏ ਤਾਂ ਇੱਕ ਬਹੁਤ ਭਾਰੀ ਕਾਲਾ ਨਾਗ ਫਨ ਤਾਨੀ ਗੁਰੂ ਜੀ ਵੱਲ ਨੂੰ ਆ ਰਿਹਾ ਸੀ। ਇਹ ਘਟਨਾ ਦੇਖ ਕੇ ਨਾਲ ਦੀ ਸਾਰੀ ਸੰਗਤ ਘਬਰਾ ਗਈ ਕਿ ਇਹ ਕੀ ਕੌਤਕ ਹੈ। ਜਦ ਉਹ ਕਾਲਾ ਨਾਗ ਗੁਰੂ ਜੀ ਦੇ ਨੇੜੇ ਆਇਆ ਤਾਂ ਇੱਕਦਮ ਹੀ ਰੁਕ ਗਿਆ ਅਤੇ ਆਪਣਾ ਫਨ ਪੂਰੇ ਜੋਸ਼ ਨਾਲ ਖਿਲਾਰ ਕੇ ਗੁਰੂ ਜੀ ਨੂੰ ਨਮਸਕਾਰ ਕਰਕੇ ਉੱਥੇ ਹੀ ਰੁਕ ਗਿਆ। ਸਾਰੀ ਸੰਗਤ ਇਹ ਕੌਤਕ ਦੇਖ ਕੇ ਹੈਰਾਨ ਸੀ। ਸਤਗੁਰੂ ਜੀ ਨੇ ਆਪਣੇ ਗੜਵਈ ਸਿੰਘ ਨੂੰ ਕਿਹਾ ਕਿ ਭਾਈ ਸਤਨਾਮ ਕਹਿ ਕੇ ਇਸ ਤੇ ਜਲ ਦੇ ਛਿੱਟੇ ਮਾਰੋ। ਜਦ ਗੜਵਈ ਸਿੰਘ ਨੇ ਇਸ ਤਰ੍ਹਾਂ ਹੀ ਕੀਤਾ ਤਾਂ ਛਿੱਟੇ ਪੈਣ ਸਾਰ ਹੀ ਉਹ ਨਾਗ ਸ਼ਾਂਤ ਹੋ ਗਿਆ। ਉਸਦੀ ਆਤਮਾ ਗੁਰੂ ਜੀ ਦਾ ਧੰਨਵਾਦ ਕਰਦੀ ਹੋਈ ਕਲਿਆਣ ਨੂੰ ਪ੍ਰਾਪਤ ਹੋਈ।

ਜਿਸ ਜਗ੍ਹਾ ਇਸ ਸਰਪ ਦਾ ਕਲਿਆਣ ਹੋਇਆ ਸੀ, ਉਸ ਜਗ੍ਹਾ ਤੇ ਜੋ ਗੁਰੂ ਅਸਥਾਨ ਉਸਰਿਆ ਹੈ, ਇਹ ਧਾਰਮਿਕ ਅਸਥਾਨ ਕਲਿਆਣ ਸਰ ਦੇ ਨਾਮ ਨਾਲ ਜਾਣਿਆ ਜਾਂਦਾ ਹੈ। ਇਸ ਗੁਰੂ ਅਸਥਾਨ ਦੀ ਪਹਿਲਾਂ ਸੇਵਾ ਭਾਈ ਨਰਾਇਣ ਸਿੰਘ ਜੀ ਕਰਵਾਉਂਦੇ ਸਨ। ਉਹਨਾਂ ਤੋਂ ਬਾਦ ਇਸ ਮਹਾਨ ਇਤਿਹਾਸਕ ਸਥਾਨ ਦੀ ਸੇਵਾ ਭਾਈ ਦਾਨ ਸਿੰਘ ਜੀ ਕਰਵਾ ਰਹੇ ਹਨ। ਇਸ ਅਸਥਾਨ ਤੇ ਪੁੰਨਿਆ, ਮੱਸਿਆ, ਸੰਗਰਾਂਦ ਤੋਂ ਇਲਾਵਾ ਗੁਰੂ ਸਾਹਿਬਾਂ ਦੇ ਪੁਰਬ ਵੀ ਮਨਾਏ ਜਾਂਦੇ ਹਨ। ਗੁਰੂ ਘਰ ਦਾ ਪ੍ਰਬੰਧ ਅਤਿ ਸਲਾਹੁਣਯੋਗ ਹੈ ਅਤੇ ਗੁਰਮਰਯਾਦਾ ਅਨੁਸਾਰ ਹੈ।

## ਗੁਰਦੁਆਰਾ ਮਾੜੀ ਮੁਸਤਫਾ

ਜ਼ਿਲ੍ਹਾ ਮੋਗਾ ਦਾ ਇਤਿਹਾਸਕ ਪਿੰਡ ਮਾੜੀ ਮੁਸਤਫਾ ਆਪਣੇ ਮਹਾਨ ਇਤਿਹਾਸ ਕਰਕੇ ਕਾਫੀ ਪ੍ਰਸਿੱਧ ਹੈ। ਇਸ ਨਗਰ ਮਾੜੀ ਵਿੱਚ ਗੁਰੂ ਹਰਗੋਬਿੰਦ ਸਾਹਿਬ ਜੀ ਇੱਕ ਢਾਬ ਦੇ ਕਿਨਾਰੇ ਆ ਕੇ ਬਿਰਾਜੇ ਸਨ। ਨਗਰ ਦੀ ਸੰਗਤ ਨੇ ਪੂਰੇ ਪ੍ਰੇਮ ਸਤਿਕਾਰ ਨਾਲ ਤਨੋਂ ਮਨੋਂ ਸੇਵਾ ਕੀਤੀ ਸੀ। ਜਿਸ ਜਗ੍ਹਾ ਤੇ ਆ ਕੇ ਗੁਰੂ ਜੀ ਬੈਠੇ ਸਨ ਅਤੇ ਸਗਤਾਂ ਨਾਲ ਬਚਨ ਬਿਲਾਸ ਕੀਤੇ ਸਨ, ਉਸ ਜਗ੍ਹਾ 'ਤੇ ਸੰਗਤ ਨੇ ਇੱਕ ਆਲੀਸ਼ਾਨ ਗਰਦੁਆਰਾ ਉਸਾਰਿਆ ਹੈ।

ਇਸ ਗੁਰੂ ਅਸਥਾਨ ਨਾਲ ਸਬੰਧਿਤ ਇੱਥੇ ਹੀ ਇੱਕ ਖਾਲਸਾ ਹਾਈ ਸਕੂਲ ਵੀ ਚਲਦਾ ਹੈ।ਸੰਗਤ ਬੜੇ ਉਤਸ਼ਾਹ ਪ੍ਰੇਮ ਨਾਲ ਇਸ ਮਹਾਨ ਕਾਰਜ ਦੀ ਸੇਵਾ ਕਰ ਰਹੀ ਹੈ।



ਮਾੜੀ ਮੁਸਤਫਾ ਦੇ ਅਨੇਕਾਂ ਹੀ ਗੁਰੂ ਪਿਆਰੇ ਹਨ, ਜਿੰਨਾਂ ਨੇ ਇਸ ਗੁਰੂ ਘਰ 'ਤੇ ਇਸ ਦੇ ਸਹਿਯੋਗ ਨਾਲ ਚੱਲ ਰਹੇ ਸਕੂਲ ਨੂੰ ਤਨ, ਮਨ, ਧਨ ਅਰਪਣ ਕੀਤਾ ਹੈ।

ਇੱਥੋਂ ਦੇ ਗੁਰੂ ਘਰ ਦੀ ਰਹਿਤ ਮਰਯਾਦਾ ਗੁਰ ਮਰਯਾਦਾ ਅਨੁਸਾਰ ਹੈ। ਪ੍ਰਬੰਧ ਅਤਿ ਸਲਾਹੁਣਯੋਗ ਹੈ। ਇਸ ਨਗਰ ਵਿੱਚ ਹੀ ਬਾਬਾ ਲਛਮਣ ਸਿੰਧ ਦਾ ਪੂਜਣ ਯੋਗ ਅਸਥਾਨ ਹੈ। ਇੱਥੇ ਹਰ ਸਾਲ ਚੇਤ ਵਿੱਚ ਭਾਰੀ ਮੇਲਾ ਲੱਗਦਾ ਹੈ।

## ਗੁਰਦੁਆਰਾ ਸਮਾਧ ਭਾਈ

ਮਾਲਵੇ ਦੀਆਂ ਸੰਗਤਾਂ ਨੂੰ ਨਿਹਾਲ ਕਰਦੇ ਹੋਏ ਗੁਰੂ ਸਾਹਿਬ ਜੀ ਇਸ ਨਗਰ ਵਿੱਚ ਪਹੁੰਚੇ ਸਨ। ਗੁਰੂ ਸਾਹਿਬ ਦੀ ਯਾਦ ਵਿੱਚ ਇੱਥੇ ਇੱਕ ਆਲੀਸ਼ਾਨ ਗੁਰਦੁਆਰਾ ਉਸਰਿਆ ਹੋਇਆ ਹੈ। ਗੁਰੂ ਘਰ ਦੇ ਸੱਚੇ ਸੇਵਕ ਭਾਈ ਰੂਪ ਚੰਦ ਨੂੰ ਗੁਰੂ ਕਿਆਂ ਵੱਲੋਂ ਭਾਈ ਕਾ ਖ਼ਿਤਾਬ ਮਿਲਿਆ ਹੋਇਆ ਸੀ। ਇਸ ਕਰਕੇ ਇਹ ਸਮਾਧ ਵੀ ਭਾਈ ਕੀ ਸਮਾਧ ਕਰਕੇ ਪ੍ਰਸਿੱਧ ਹੋਈ। ਇਸ ਨਗਰ ਵਿੱਚ ਹੀ ਭਾਈ ਰੂਪ ਚੰਦ ਦੀ ਸਮਾਧ ਬਣੀ ਹੋਈ ਹੈ। ਜਿਸ ਕਰਕੇ ਇਸ ਦੀ ਮਹਾਨਤਾ ਨੂੰ ਹੋਰ ਚਾਰ ਚੰਨ ਲੱਗੇ ਹੋਏ ਹਨ।

ਇਸ ਨਗਰ ਵਿੱਚ ਇੱਕ ਉਦਾਸੀ ਸੰਤ ਭੋਲਾ ਰਾਮ ਜੀ ਬਹੁਤ ਪ੍ਰਸਿੱਧ ਵਿਦਵਾਨ ਸਨ। ਜਿੰਨ੍ਹਾਂ ਨੇ ਅਨੇਕਾਂ ਸੰਪਰਦਾਵਾਂ ਤੋਂ ਬਹੁਮੁੱਲੀ ਵਿਦਿਆ ਪ੍ਰਾਪਤ ਕਰਕੇ ਆਪਣੇ ਆਪ ਨੂੰ ਮੰਡਲੇਸਰ ਬਣਾ ਲਿਆ ਸੀ।

## ਗੁਰਦੁਆਰਾ ਘੱਲ ਕਲਾਂ

ਜਦ ਗੁਰੂ ਸਾਹਿਬ ਜੀ ਡਰੋਲੀ ਨੂੰ ਜਾਂਦੇ ਸਨ ਤਾਂ ਇਸ ਜਗ੍ਹਾ 'ਤੇ ਠਹਿਰਦੇ ਸਨ। ਗੁਰੂ ਸਾਹਿਬ ਦੇ ਚਰਨਾਂ ਨਾਲ ਪਵਿੱਤਰ ਇਸ ਜਗ੍ਹਾ ਤੇ ਇੱਕ ਆਲੀਸ਼ਾਨ ਗੁਰੂਘਰ ਉਸਰਿਆ ਹੋਇਆ ਹੈ। ਇਸ ਇਤਿਹਾਸਕ ਨਗਰ ਦਾ ਇੱਕ ਬੜਾ ਭਾਰੀ ਪ੍ਰਚਾਰਕ ਜੱਥਾ ਸੀ ਜੋ ਨਿੱਧੜਕ ਜੱਥੇ ਦੇ ਨਾਮ ਨਾਲ ਇਸ ਇਲਾਕੇ ਵਿੱਚ ਮਸ਼ਹੂਰ ਸੀ। ਗੁਰੂ ਘਰ ਦੇ ਨਾਮ ਦਸ ਏਕੜ ਜਮੀਨ ਹੈ। ਗੁਰੂ ਘਰ ਦੇ ਨਾਲ ਹੀ ਇੱਕ ਸਰੋਵਰ ਬਣਿਆ ਹੋਇਆ ਹੈ। ਮੱਸਿਆ ਦੇ ਦਿਹਾੜੇ 'ਤੇ ਸੰਗਤ ਇੱਥੇ ਇਸ਼ਨਾਨ ਕਰਕੇ ਆਪਣੇ ਆਪ ਨੂੰ ਵੱਡਭਾਗਾ ਸਮਝਦੀ ਹੈ।

ਇਸ ਧਾਰਮਿਕ ਅਸਥਾਨ ਨੂੰ ਮੱਸਾ ਸਿੰਘ ਅਮਰੀਕਨ ਜਿਹੇ ਗੁਰੂ ਪਿਆਰਿਆਂ ਨੇ ਬੜੀ ਤਰੱਕੀ ਦਿੱਤੀ ਹੈ। ਇਸ ਇਤਿਹਾਸਕ ਨਗਰ ਵਿੱਚੋਂ ਕਈ ਕੌਮੀ ਪਰਵਾਨੇ ਪੈਦਾ ਹੋਏ ਹਨ। ਜਿਹਨਾਂ ਦੀ ਘਾਲ ਕਮਾਈ ਅਤਿ ਸਲਾਹੁਣਯੋਗ ਹੈ।

ਇਸ ਪਵਿੱਤਰ ਅਥਾਨ 'ਤੇ ਸੰਗਰਾਂਦ ਮੱਸਿਆ ਤੋਂ ਇਲਾਵਾ ਸਾਰੇ ਹੀ ਗੁਰੂ ਦਿਹਾੜੇ

## ਗੁਰਦੁਆਰਾ ਸਾਹਿਬ ਮਹਿਰੋਂ

ਇਸ ਨਗਰ ਨੂੰ ਵੀ ਗੁਰੂ ਪਾਤਸ਼ਾਹ ਮੀਰੀ ਪੀਰੀ ਦੇ ਮਾਲਕ ਹਰਗੋਬਿੰਦ ਰਾਏ ਸਾਹਿਬ ਦੇ ਚਰਨਾਂ ਦੀ ਛੂਹ ਪ੍ਰਾਪਤ ਹੈ। ਗੁਰੂ ਜੀ ਮੱਦੋਕੇ ਤੋਂ ਡਰੋਲੀ ਜਾਂਦੇ ਸਮੇਂ ਇੱਥੇ ਬਿਰਾਜੇ ਸਨ। ਗੁਰੂ ਸਾਹਿਬ ਦੀ ਯਾਦ ਵਿੱਚ ਇੱਥੇ ਇੱਕ ਆਲੀਸ਼ਾਨ ਗੁਰੂ ਘਰ ਉਸਰਿਆ ਹੋਇਆ ਹੈ। ਇਹ ਇਸ ਨਗਰ ਤੋਂ ਉੱਤਰ ਵਾਲੇ ਪਾਸੇ 'ਗੁਰੂਸਰ' ਦੇ ਨਾਮ ਕਰਕੇ ਪ੍ਰਸਿੱਧ ਹੈ। ਨਗਰ ਦੀ ਸਾਧ ਸੰਗਤ ਦਾ ਗੁਰੂ ਘਰ ਨਾਲ ਅਥਾਹ ਪਿਆਰ ਹੈ। ਇਸ ਇਤਿਹਾਸਕ ਧਾਰਮਿਕ ਸਥਾਨ 'ਤੇ ਸੰਗਰਾਂਦ ਤੋਂ ਇਲਾਵਾ ਧਾਰਮਿਕ ਗੁਰੂਆਂ ਦੇ ਦਿਨ ਪੁਰਬ ਮਨਾਏ ਜਾਂਦੇ ਹਨ।

ਛੇਵੇਂ ਪਾਤਸ਼ਾਹ ਦੇ ਪੁਰਬ 'ਤੇ ਭਾਰੀ ਜੋੜ ਮੇਲਾ ਲਗਦਾ ਹੈ। ਜਿਸ ਵਿੱਚ ਸੰਗਤਾਂ ਦੂਰੋਂ ਦੂਰੋਂ ਪਹੁੰਚਦੀਆਂ ਹਨ। ਗੁਰੂ ਘਰ ਦਾ ਪ੍ਰਬੰਧ ਗੁਰਮਰਯਾਦਾ ਅਨੁਸਾਰ ਚਲਦਾ ਹੈ। ਗੁਰੂ ਘਰ ਦਾ ਸੇਵਾਦਾਰ ਨਾਮ ਬਾਣੀ ਦਾ ਅਭਿਆਸੀ ਸਿੰਘ ਹੈ।

## ਗੁਰਦੁਆਰਾ ਗੁਰੂਸਰ ਪੱਤੋ

ਇਸ ਇਤਿਹਾਸਕ ਨਗਰ ਵਿੱਚ ਵੀ ਤਿੰਨ ਪਾਤਸ਼ਾਹੀਆਂ ਨੇ ਆ ਕੇ ਇਸ ਨਗਰ ਦੀ ਧਰਤੀ ਨੂੰ ਪਵਿੱਤਰ ਕੀਤਾ ਸੀ। ਗੁਰੂ ਨਾਨਕ ਸਾਹਿਬ ਜੀ, ਗੁਰੂ ਹਰਗੋਬਿੰਦ ਸਾਹਿਬ ਜੀ, ਅਤੇ ਦਸਵੇਂ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਦਾ ਵੀ ਗੁਰਦੁਆਰਾ ਹੈ। ਇਸਨੂੰ ਗੁਰੂਸਰ ਆਖਦੇ ਹਨ। ਗੁਰੂ ਜੀ ਜਦ ਦੀਨੇ ਸਾਹਿਬ ਤੋਂ ਸ਼ਿਕਾਰ ਲਈ ਆਏ ਸਨ ਤਾਂ ਇਸ ਜਗ੍ਹਾ ਤੇ ਠਹਿਰੇ ਹੋਏ ਸਨ। ਸੰਗਤਾਂ ਨੇ ਗੁਰੂ ਜੀ ਦੇ ਠਹਿਰਨ ਵਾਲੀ ਜਗ੍ਹਾ ਤੇ ਉਹਨਾਂ ਦੀ ਯਾਦ ਵਿੱਚ ਗੁਰੂਘਰ ਬਣਾਇਆ ਹੈ। ਗੁਰੂਘਰ ਇੱਕ ਵਧੀਆ ਬਿਲਡਿੰਗ ਨਾਲ ਸ਼ੋਭਾਇਮਾਨ ਹੈ। ਦਸ ਏਕੜ ਜਮੀਨ ਗੁਰੂ ਘਰ ਦੇ ਨਾਮ ਹੈ।

## ਗੁਰਦੁਆਰਾ ਸਾਹਿਬ ਦੀਨਾ

ਅਰਸ਼ਾਂ ਦੇ ਵਾਲੀ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਚਮਕੌਰ ਦੇ ਯੁੱਧ ਤੋਂ ਪਿੱਛੋਂ ਮਾਲਵੇ ਦੀ ਧਰਤੀ ਨੂੰ ਤਾਰਦੇ ਹੋਏ ਦੀਨੇ ਪਹੁੰਚੇ ਸਨ। ਰਾਇ ਜੋਧ ਦੇ ਪੋਤਰੇ ਰਾਇ ਸਮੀਰ, ਰਾਇ ਤਖਤ ਮੱਲ, ਰਾਇ ਬਖ਼ਤ ਮੱਲ ਨੇ ਗੁਰੂ ਜੀ ਦੀ ਆਮਦ 'ਦੇ ਖ਼ੁਸ਼ ਹੋ ਕੇ ਇੱਕ ਘੋੜਾ, ਮਾਇਆ, ਰਸਦਾਂ ਆਦਿ ਗੁਰੂ ਜੀ ਨੂੰ ਭੇਟ ਕੀਤੀਆਂ ਅਤੇ ਅਰਦਾਸ ਬੇਨਤੀ ਕੀਤੀ ਕਿ ਗੁਰੂ ਮਹਾਰਾਜ ਆਪ ਇੱਥੇ ਹੀ ਬਿਰਾਜੋ। ਅਰਦਾਸ ਪ੍ਰਵਾਨ ਹੋ ਗਈ। ਗੁਰੂ ਸਾਹਿਬ ਨੇ ਇੱਕ ਮਿਸਤਰੀ ਸਿੰਘ ਦੇ ਚੁਬਾਰੇ ਵਿੱਚ ਉਤਾਰਾ ਕਰ ਲਿਆ। ਜਿਵੇਂ ਜਿਵੇਂ ਸੰਗਤਾਂ ਨੂੰ ਗੁਰੂ ਜੀ ਦੀ ਆਮਦ ਦਾ ਪਤਾ ਲੱਗਿਆ ਸੰਗਤਾਂ ਹੁੰਮ-ਹੁੰਮਾ ਕੇ ਪੁੱਜੀਆਂ ਤੇ ਮੁਖੀ ਲਖਮੀਰ, ਸਮੀਰ ਆਦਿ



ਆ ਸੇਵਾ ਵਿੱਚ ਹਾਜ਼ਰ ਹੋਏ। ਪਹਿਲਾਂ ਵਰਗੀ ਚਹਿਲ ਪਹਿਲ ਹੋਣ ਲੱਗ ਪਈ। ਮਾਲਵੇ ਦੇ ਸਰਦਾਰ ਮੁਖੀ ਸ਼ਸਤਰ ਆਦਿ ਭੇਟਾ ਲੈ ਕੇ ਹਾਜ਼ਰ ਹੋਣ ਲੱਗ ਪਏ। ਮਲਵਈ ਸਿੰਘਾਂ ਦੇ ਉਤਸ਼ਾਹ ਨੂੰ ਦੇਖ ਕੇ ਗੁਰੂ ਜੀ ਨੇ ਨਿਤਾ ਪ੍ਰਤੀ ਦੇ ਪ੍ਰੋਗਰਾਮ ਅਨੁਸਾਰ ਕੀਰਤਨ ਕਥਾ ਆਦਿ ਆਰੰਭ ਕਰ ਦਿੱਤੇ। ਇਲਾਕਾ ਨਿਵਾਸੀ ਸੇਵਾ ਵਿੱਚ ਹਾਜ਼ਰ ਹੋਏ। ਅੰਮ੍ਰਿਤ ਸੰਚਾਰ ਪਾਰਟੀਆਂ ਨੇ ਸਿੱਖਾਂ ਨੂੰ ਸ਼ੇਰ ਰੂਪ ਦੇਣਾ ਆਰੰਭ ਕਰ ਦਿੱਤਾ ਅਤੇ ਸ਼ਾਸਤਰ ਸਿਖਲਾਈ ਆਰੰਭ ਹੋ ਗਈ।

ਇਸ ਪ੍ਰੋਗਰਾਮ ਦੀ ਭਿਣਖ ਸੂਬਾ ਸਰਹੰਦ ਨੂੰ ਜਦ ਮਿਲੀ ਤਾਂ ਉਸਨੇ ਸਮੀਰ ਨੂੰ ਚਿੱਠੀ ਭੇਜੀ ਕਿ ਗੁਰੂ ਜੀ ਨੂੰ ਗ੍ਰਿਫਤਾਰ ਕਰਕੇ ਮੇਰੇ ਪਾਸ ਭੇਜੋ। ਜਿਸ ਦਾ ਉੱਤਰ ਸਮੀਰ ਨੇ ਲਿਖ ਕੇ ਭੇਜਿਆ ਕਿ ਮੇਰਾ ਤਨ, ਮਨ, ਧਨ ਸਭ ਗੁਰੂ ਜੀ ਦਾ ਹੈ। ਜੇ ਕੋਈ ਫੌਜ ਆਈ ਤਾਂ ਪਹਿਲਾਂ ਮੈਂ ਮਰਾਂਗਾ, ਫਿਰ ਫੌਜ ਅੱਗੇ ਵਧੇਗੀ। ਇਹ ਪੜ੍ਹ ਕੇ ਵਜੀਦ ਖਾਂ ਸੜ ਬਲ ਕੇ ਕੋਲਾ ਹੋ ਗਿਆ। ਸੂਬੇ ਦੀ ਚਿੱਠੀ ਤੋਂ ਚੇਤਨ ਹੋ ਕੇ ਸਿੰਘਾਂ ਨੂੰ ਸੁਨੇਹੇ ਭੇਜੇ ਗਏ ਕਿ ਸਿੱਖ ਸੰਗਤਾਂ ਨੂੰ ਗੁਰੂ ਚਰਨਾਂ ਵਿੱਚ ਪਹੁੰਚਣਾ ਜਰੂਰੀ ਹੈ।

### ਸੰਦੇਸ ਪੱਤਰ ਇਹ ਸੀ

ਘਰ ਬੈਠਣਾ ਹੁਣ ਤੇ ਸੋਭਦਾ ਨਹੀਂ, ਦਿਸੇ ਵਿੱਚ ਖਤਰੇ ਕੌਮ ਆਈ ਸਾਡੀ।
ਆਨ ਸ਼ਾਨ ਨਹੀਂ ਹੱਥਾਂ 'ਚੋਂ ਜਾਣ ਦੇਣੀ, ਭਾਵੇਂ ਚਲੀ ਜਾਵੇ ਜਿੰਦ ਜਾਨ ਸਾਡੀ।
ਉਠੋ ਸੁੱਤਿਓ ਜਾਗੋ ਮਲਵਈ ਸ਼ੇਰੋ, ਹੋਣ ਲੱਗੀ ਏ ਅੱਜ ਪਛਾਣ ਸਾਡੀ।
ਹੁਣ ਤਾਂ ਜਿੰਦਗੀ ਮੌਤ ਸਵਾਲ ਬਣਿਆ, ਜੇ ਰਹੀ ਆਨ ਤਾਂ ਰਹੇਗੀ ਸ਼ਾਨ ਸਾਡੀ।
ਕਲਗੀ ਵਾਲੇ ਨੇ ਰੱਖਿਆ ਹੱਥ ਸਿਰ ਤੇ, ਸਾਨੂੰ ਜੰਮਿਆ ਕੌਣ ਮੁਕਾਉਣ ਵਾਲਾ।
ਚੋਟ ਲਾ ਨਗਾਰੇ ਤੇ ਆਖਦੇ ਹਾਂ, ਆਪ ਮੁੱਕੂਗਾ ਸਾਨੂੰ ਮੁਕਾਉਣ ਵਾਲਾ।

ਇਸ ਸੰਦੇਸ਼ ਨੂੰ ਸੁਣ ਕੇ ਜੋ ਵੀ ਮਾਲਵੇ ਵਿੱਚ ਬੁੱਢਾ, ਜਵਾਨ ਸੀ, ਸਭ ਨੇ ਵਹੀਰਾਂ ਦੀਨੇ ਵੱਲ ਨੂੰ ਘੱਤ ਲਈਆਂ। ਜੋ ਵੀ ਆਵੇ ਭਰਤੀ ਹੋ ਕੇ ਸ਼ਾਸਤਰ ਵਿਦਿਆ ਲੈਣ ਲੱਗ ਜਾਵੇ। ਇੱਕ ਦਿਨ ਗੁਰੂ ਜੀ ਨੇ ਸਮੀਰ ਨੂੰ ਕਿਹਾ ਕਿ ਭਾਈ ਜੋ ਵੀ ਆਉਂਦਾ ਹੈ ਜਾਂਦਾ ਨਹੀਂ। ਤਾਂ ਸਮੀਰ ਨੇ ਕਿਹਾ ਕਿ ਗੁਰੂ ਜੀ ਜੋ ਇੱਥੇ ਆਇਆ ਹੈ ਉਹ ਆਪ ਦਾ ਹੀ ਹੋ ਕੇ ਆਇਆ ਹੈ। ਬੱਸ ਇੱਥੇ ਹੀ ਸ਼ਹੀਦ ਹੋਵੇਗਾ। ਤਾਂ ਗੁਰੂ ਸਾਹਿਬ ਨੇ ਫੁਰਮਾਇਆ ਕਿ ਜੋ ਇੱਥੇ ਮੁਗਲੀਆ ਆਵੇਗਾ ਹਾਰ ਖਾ ਕੇ ਹੀ ਜਾਵੇਗਾ।

ਗੁਰੂ ਜੀ ਨੇ ਸਮੀਰ ਦੀ ਸੇਵਾ ਤੋਂ ਪ੍ਰਸੰਨ ਹੋ ਕੇ ਕਿਹਾ ਕਿ ਸਮੀਰ ਜਿੱਦੋਂ ਤੱਕ ਘੋੜਾ ਫੇਰ ਲਵੇਂਗਾ, ਤੇਰਾ ਹੀ ਰਾਜ ਹੋ ਜਾਵੇਗਾ। ਜਦ ਸਮੀਰ ਘੋੜਾ ਫੇਰਨ ਲੱਗਾ ਤਾਂ ਉਸਦਾ ਮਾਮਾ

ਕਹਿੰਦਾ ਕਿ ਸਮੀਰ ਜੋ ਆਪ ਬਿਪਤਾ ਵਿੱਚ ਫਿਰਦਾ ਹੈ ਉਹ ਤੁਹਾਨੂੰ ਕੀ ਰਾਜ ਭਾਗ ਬਖ਼ਸ਼ੇਗਾ। ਤਾਂ ਮਾਮੇ ਦੀ ਗੱਲ ਦਾ ਸਮੀਰ ਤੇ ਥੋੜ੍ਹਾ ਜਿਹਾ ਅਸਰ ਹੋਇਆ। ਉਸ ਨੇ ਨੇੜੇ ਜਿਹੇ ਹੀ ਘੋੜਾ ਫੇਰਿਆ। ਗੁਰੂ ਜੀ ਦੇ ਹੁਕਮ ਅਨੁਸਾਰ ਇਹਨਾ ਦਾ ਰਾਜ ਹੋਇਆ।

ਇੱਥੋਂ ਹੀ ਥੋੜ੍ਹੀ ਦੂਰ ਪਿੰਡ ਕਾਂਗੜ ਤੋਂ ਸ੍ਰੀ ਹਜ਼ੂਰ ਪਾਤਸ਼ਾਹ ਨੇ ਔਰੰਗਜ਼ੇਬ ਨੂੰ ਇੱਕ ਚਿੱਠੀ ਲਿਖੀ (ਜੋ ਜ਼ਫ਼ਰਨਾਮੇ ਦੇ ਨਾਮ ਨਾਲ ਪ੍ਰਸਿਧ ਹੋਈ) ਉਸ ਅਸਥਾਨ 'ਤੇ ਗੁਰਦੁਆਰਾ ਜ਼ਫ਼ਰਨਾਮਾ ਸਾਹਿਬ ਬਹੁਤ ਹੀ ਸੁੰਦਰ ਇਮਾਰਤ ਨਾਲ ਉਸਰਿਆ ਹੋਇਆ ਹੈ। ਇਸ ਅਸਥਾਨ ਦੀ ਸੇਵਾ ਸੰਤ ਮਨੀ ਸਿੰਘ ਨੇ ਕਰਵਾਈ ਸੀ। ਜਿਸ ਜਗ੍ਹਾ ਤੇ ਖੜਗਧਾਰੀ ਸੰਗਤਾ ਨੂੰ ਨਿੱਤ ਦਿਹਾੜੀ ਕੀਰਤਨ ਕਥਾ ਅਤੇ ਸ਼ਾਸਤਰ ਵਿਦਿਆ ਵਿੱਚ ਨਿਹਾਲ ਕਰਿਆ ਕਰਦੇ ਸਨ। ਉਸ ਜਗ੍ਹਾ ਤੇ ਗੁਰਦੁਆਰਾ ਲੋਹਗੜ੍ਹ ਸਾਹਿਬ ਸੁਸ਼ੋਭਿਤ ਹੈ। ਇਸ ਦੀ ਕਾਰ ਸੇਵਾ ਮਹਾਰਾਜ ਫਰੀਦਕੋਟ ਨੇ ਕਰਵਾਈ ਸੀ। ਇਹਨਾਂ ਦਾ ਪ੍ਰਬੰਧ ਕਮੇਟੀ ਕੋਲ ਹੈ। ਦੋ ਸੌ ਏਕੜ ਜ਼ਮੀਨ ਮਹਾਰਾਜ ਰਣਜੀਤ ਸਿਘ ਦੇ ਸਮੇਂ ਦੀ ਇਸ ਗੁਰੂ ਘਰ ਦੇ ਨਾਮ ਲੱਗੀ ਹੋਈ ਹੈ।

## ਗੁਰਦੁਆਰਾ ਨਾਨਕਸਰ (ਪਾਤਸ਼ਾਹੀ ਦਸਵੀਂ)

ਗੋਬਿੰਦ ਸਿੰਘ ਗੁਰੂ ਗਤਿ ਦਾਯਕ, ਆਨ ਕੀ ਆਸ ਨਹੀਂ ਮਨ ਗਈ।

ਜ਼ਿਲ੍ਹਾ ਮੋਗਾ ਦਾ ਪਿੰਡ ਤਖ਼ਤੂਪੁਰਾ, ਜਿਥੇ ਤਿੰਨ ਗੁਰੂ ਅਸਥਾਨ ਹਨ, ਪਰ ਪ੍ਰਸਿੱਧ ਨਾਨਕਸਰ ਕਰਕੇ ਹੀ ਹੈ। ਸ੍ਰੀ ਗੁਰੂ ਗੋਬਿੰਦ ਸਾਹਿਬ ਜੀ ਕਾਂਗੜ ਵੱਲ ਜਾਂਦੇ ਇਸ ਜਗ੍ਹਾ ਠਹਿਰੇ ਸਨ। ਇੱਥੇ ਠਹਿਰਨ ਸਮੇਂ ਗੁਰੂ ਜੀ ਨੇ ਗੁਰੂ ਨਾਨਕ ਸਾਹਿਬ ਜੀ ਦੇ ਪਵਿੱਤਰ ਨਾਨਕਸਰ ਸਰੋਵਰ ਵਿੱਚ ਸਮੇਤ ਘੋੜੇ ਦੇ ਹੀ ਇਸ਼ਨਾਨ ਕੀਤਾ ਸੀ। ਗੁਰਦੁਆਰਾ ਬੜਾ ਸੁੰਦਰ ਬਣਿਆ ਹੋਇਆ ਹੈ। ਲੰਗਰ ਅਤੇ ਰਿਹਾਇਸ਼ ਦਾ ਖ਼ਾਸ ਪ੍ਰਬੰਧ ਹੈ। ਇਹਨਾਂ ਅਸਥਾਨਾਂ ਦੇ ਨਾਂ ਅੱਸੀ ਏਕੜ ਜ਼ਮੀਨ ਸਿੱਖ ਰਾਜ ਸਮੇਂ ਦੀ ਹੈ। ਮਾਘੀ ਅਤੇ ਵਿਸਾਖੀ ਨੂੰ ਬੜਾ ਭਾਰੀ ਜੋੜ ਮੇਲਾ ਲੱਗਦਾ ਹੈ। ਇਸ ਪਵਿੱਤਰ ਅਸਥਾਨ ਦੀ ਸੇਵਾ ਦੇ ਮਹਾਨ ਯੱਗ ਦੀ ਕਾਰ ਸੇਵਾ ਗਿਆਨੀ ਸੁੰਦਰ ਸਿੰਘ ਭਿੰਡਰਾਂ ਨੇ ਕਰਵਾਈ ਸੀ।

## ਗੁਰਦੁਆਰਾ ਪਾਕਾ ਸਾਹਿਬ

ਪਿੰਡ ਮਧੇਇ ਤੋਂ ਤਕਰੀਬਨ ਤਿੰਨ ਕੁ ਕਿਲੋਮੀਟਰ ਦੇ ਫਾਸਲੇ 'ਤੇ ਇਹ ਗੁਰੂਘਰ ਉਸਰਿਆ ਹੋਇਆ ਹੈ। ਗੁਰੂ ਸਾਹਿਬ ਜੀ ਜਦ ਦੀਨੇ ਤੋਂ ਤਖ਼ਤੂਪੁਰੇ ਵੱਲ ਨੂੰ ਜਾਂਦੇ ਹੋਏ ਇਸ ਪਵਿੱਤਰ ਜਗ੍ਹਾ 'ਤੇ ਕੁਝ ਦੇਰ ਠਹਿਰੇ ਸਨ। ਜਦ ਗੁਰੂ ਸਾਹਿਬ ਜੀ ਇਸ ਅਸਥਾਨ 'ਤੇ ਠਹਿਰੇ ਹੋਏ ਸਨ ਤਾਂ ਉਹਨਾਂ ਦੇ ਅੰਗੂਠੇ 'ਤੇ ਪਾਕਾ ਨਿਕਲਿਆ ਹੋਇਆ ਸੀ। ਗੁਰੂ ਸਾਹਿਬ ਨੇ ਸਿੰਘ ਨੂੰ ਕਿਹਾ ਕਿ ਇਸਨੂੰ ਸਾਫ ਕਰਕੇ ਪੱਟੀ ਬੰਨ੍ਹੀ ਜਾਵੇ ਤਾਂ ਸਿੰਘ ਨੇ ਪੱਟੀ ਖੋਲੀ ਅਤੇ ਆਪਣੇ ਮੂੰਹ ਨਾਲ ਹੀ ਸਾਰੇ ਜ਼ਖ਼ਮ ਦੀ ਸਫਾਈ ਕਰ ਦਿੱਤੀ। ਦੁਬਾਰਾ ਪੱਟੀ ਕਰ ਦਿੱਤੀ



ਗਈ। ਗੁਰੂ ਸਾਹਿਬ ਨੇ ਸਿੱਖ ਦਾ ਐਨਾ ਪ੍ਰੇਮ ਪਿਆਰ ਦੇਖ ਕੇ ਸਿੱਖ ਨੂੰ ਨਿਹਾਲ ਕੀਤਾ ਅਤੇ ਬਚਨ ਕੀਤਾ ਕਿ ਸਿੱਖ ਜੀ ਇਹ ਜਗ੍ਹਾ ਭਾਗਾਂ ਵਾਲੀ ਹੈ। ਜੋ ਨਿਹਚਾ ਨਾਲ ਇਸ ਜਗ੍ਹਾ 'ਤੇ ਆਵੇਗਾ ਉਸ ਦੀਆਂ ਮੁਰਾਦਾਂ ਪੂਰੀਆਂ ਹੋਣਗੀਆਂ।

ਗੁਰੂ ਸਾਹਿਬ ਜੀ ਜਿਸ ਜਗ੍ਹਾ 'ਤੇ ਕੁਝ ਸਮਾਂ ਠਹਿਰੇ ਸਨ। ਉਸ ਜਗ੍ਹਾ 'ਤੇ ਪਵਿੱਤਰ ਅਸਥਾਨ ਬਣਿਆ ਹੋਇਆ ਹੈ ਜੋ ਪਾਕਾ ਸਾਹਿਬ ਦੇ ਨਾਮ ਨਾਲ ਪ੍ਰਸਿੱਧ ਹੈ। ਗੁਰ ਦਰਬਾਰ ਉੱਚਾ ਕਰਕੇ ਬਣਾਇਆ ਹੋਇਆ ਹੈ। ਇਸ ਅਸਥਾਨ ਦੀ ਸੇਵਾ ਉਦਾਸੀ ਸੰਤ ਰੋਡੂ ਰਾਮ ਵੱਲੋਂ ਕਰਵਾਈ ਗਈ ਸੀ। ਇਸ ਦੇ ਨਾਮ 16–17 ਏਕੜ ਜ਼ਮੀਨ ਹੈ। ਜਿਸ ਨੂੰ ਸਿੱਖ ਸੰਗਤਾਂ ਨੇ ਪ੍ਰੇਮ ਨਾਲ ਗੁਰੂ ਘਰ ਦੇ ਨਾਮ ਲਗਵਾਇਆ ਸੀ।

## ਗੁਰਦੁਆਰਾ ਅਜੀਤ ਗੜ੍ਹ

ਇਹ ਧਾਰਮਿਕ ਅਸਥਾਨ ਪਿੰਡ ਵਾਂਦਰ ਤੋਂ ਉੱਤਰ ਵੱਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਵਿੱਚ ਸੁਸ਼ੋਭਿਤ ਹੈ। ਸਤਗੁਰੂ ਜੀ ਜਦੋਂ ਭਗਤੇ ਤੋਂ ਇਧਰ ਆਏ ਸਨ ਤਾਂ ਇਸ ਜਗ੍ਹਾ ਨੂੰ ਆਪਣੇ ਕਮਲ ਚਰਨਾਂ ਨਾਲ ਪਵਿੱਤਰ ਕੀਤਾ ਸੀ। ਇੱਥੇ ਵਿਸਾਖੀ ਅਤੇ ਲੋਹੜੀ ਨੂੰ ਭਾਰੀ ਮੇਲਾ ਲੱਗਦਾ ਹੈ। ਇਹ ਧਾਰਮਿਕ ਅਸਥਾਨ ਸ਼੍ਰੋਮਣੀ ਕਮੇਟੀ ਦੇ ਹੱਥ ਵਿੱਚ ਹੈ। ਇਸ ਗੁਰੂ ਘਰ ਦੇ ਨਾਮ ਚੌਦਾਂ ਏਕੜ ਜ਼ਮੀਨ ਪਿੰਡ ਵੱਲੋਂ ਲਗਵਾਈ ਗਈ ਹੈ।

## ਗੁਰਦੁਆਰਾ ਬੰਬੀਹਾ ਭਾਈ

ਬੰਬੀਹਾ ਭਾਈ, ਭਾਈ ਬਹਿਲੋ ਕਰਕੇ ਬਹੁਤ ਪ੍ਰਸਿੱਧ ਨਗਰ ਕਰਕੇ ਜਾਣਿਆ ਜਾਂਦਾ ਹੈ। ਇਸ ਇਤਿਹਾਸਕ ਨਗਰ ਵਿੱਚ ਗੁਰੂ ਗੋਬਿੰਦ ਸਿੰਘ ਨੇ ਨੌਂ ਦਿਨ ਗੁਜ਼ਾਰੇ ਸਨ। ਬਹੁਤ ਸਾਰੇ ਸਿੱਖ ਸੇਵਕਾਂ ਨੂੰ ਉਪਦੇਸ਼ ਦੇ ਕੇ ਗੁਰੂ ਅਤੇ ਬਾਣੀ ਨਾਲ ਜੋੜਿਆ ਸੀ। ਇੱਥੇ ਗੁਰੂ ਜੀ ਨੂੰ ਗੁਰੂ ਹਰ ਸਹਾਏ ਦੇ ਸੋਢੀ (ਪ੍ਰਿਥੀਏ ਦੀ ਸੰਤਾਨ) ਗੁਰੂ ਜੀ ਨੂੰ ਮਿਲੇ ਸਨ। ਦਰਸ਼ਨ ਕਰਕੇ ਬੇਨਤੀ ਕੀਤੀ ਕਿ ਮਹਾਰਾਜ ਜੀ ਕਲਯੁਗ ਦੇ ਪ੍ਰਭਾਵ ਤੋਂ ਬਚਣ ਦਾ ਉਪਾਅ ਦੱਸੋ ਤਾਂ ਗੁਰੂ ਮਹਾਰਾਜ ਜੀ ਨੇ ਕਿਹਾ ਕਿ ਭਾਈ ਨਾਮ ਸਿਮਰਨ, ਨਿਸ਼ਕਾਮ ਕਰਮ ਹੀ ਉਪਾਅ ਹਨ ਅਤੇ ਗੁਰਬਾਣੀ ਦੇ ਆਸ਼ੇ ਅਨੁਸਾਰ ਉਪਦੇਸ਼ ਲੈ ਕੇ ਗੁਰਮਤਿ ਦੀ ਰੋਸ਼ਨੀ ਵਿੱਚ ਜੀਵਨ ਬਤੀਤ ਕਰਨਾ ਇਹ ਸੱਚਾ ਮਾਰਗ ਹੈ।

ਗੁਰੂ ਜੀ ਦੀ ਯਾਦ ਵਿੱਚ ਗੁਰੂ ਘਰ ਉਸਰਿਆ ਹੋਇਆ ਹੈ। ਗੁਰਮਤਿ ਨਾਮ ਸਿਮਰਨ ਦਾ ਪ੍ਰਵਾਹ ਚਲਦਾ ਰਹਿੰਦਾ ਹੈ।

## ਆਜਾਦੀ ਲਈ ਲੜੇ ਧਾਰਮਿਕ ਯੁੱਧਾਂ ਵਿੱਚ ਮੋਗੇ ਇਲਾਕੇ ਦੀ ਕੁਰਬਾਨੀ

ਗੁਰੂਆਂ ਰਹਿਬਰਾਂ ਦਾ ਜੀਵਨ ਸੰਘਰਸ਼ ਕੌਮਾਂ ਲਈ ਆਜਾਦੀ ਅਤੇ ਖੁਦਮੁਖ਼ਤਿਆਰੀ ਪ੍ਰਾਪਤ ਕਰਨ ਲਈ ਇੱਕ ਖ਼ਾਸ ਥਾਂ ਅਤੇ ਮਹੱਤਤਾ ਰੱਖਦਾ ਹੈ। ਇਹਨਾਂ ਦਾ ਦਿਖਾਇਆ ਮਾਰਗ ਅੰਦੋਲਨ ਕੋਈ ਉਥਲ ਪੁਥਲ ਹੀ ਨਹੀਂ ਹੁੰਦਾ। ਇਨਕਲਾਬ (ਕ੍ਰਾਂਤੀ) ਲਈ ਮੰਜਲ ਇਸ ਰਸਤੇ ਵਿੱਚੋਂ ਹੀ ਪ੍ਰਾਪਤ ਹੁੰਦੀ ਹੈ। ਇਹ ਕਿਸੇ ਕੌਮ ਜਾਂ ਜੱਥੇਬੰਦਕ ਢਾਂਚੇ ਲਈ ਵਖਰੇਵੇਂ ਵਾਲਾ ਰਸਤਾ ਨਹੀਂ ਦੁਨੀਆ ਦੇ ਇਤਿਹਾਸ ਵਿੱਚ ਜਿੱਥੇ ਜਿੱਥੇ ਵੀ ਕ੍ਰਾਂਤੀ ਆਈ ਹੈ, ਇਸ ਰਹਿਬਰ ਮਾਰਗ ਦਰਸ਼ਨ ਕਰਕੇ ਹੀ ਆਈ ਹੈ।

ਆਜਾਦੀ ਦੀ ਪ੍ਰਾਪਤੀ ਲਈ ਅਨੇਕਾਂ ਹੀ ਲਹਿਰਾਂ ਚੱਲੀਆਂ, ਕਈ ਅੰਦੋਲਨ ਪੈਦਾ ਹੋਏ, ਆਨ ਅਤੇ ਸ਼ਾਨ ਨੂੰ ਕਾਇਮ ਰੱਖਣ ਲਈ ਜੇ ਸੀਸ ਵੀ ਵਾਰਨੇ ਪਏ ਤਾਂ ਦੁਸ਼ਮਣ ਨੂੰ ਵੀ ਇਹੋ ਜਿਹੇ ਚਨੇ ਚਬਵਾਏ :

ਖ਼ੂਨ ਵਗਿਆ ਵਾਂਗ ਪਰਨਾਲਿਆਂ ਦੇ, ਲੱਥੇ ਦੁਸ਼ਮਣਾਂ ਦੇ ਘਾਣ ਤੇ ਘਾਣ ਉੱਥੇ।<br>
ਸਿੰਘ ਸ਼ਹੀਦ ਹੋਏ ਮਾਰ ਦੁਸ਼ਮਣਾਂ ਨੂੰ, ਧਰਤੀ ਹੋਈ ਸੀ ਲਹੂ ਲੁਹਾਨ ਉੱਥੇ।<br>
ਸੂਰੇ ਗੱਜਦੇ ਵਿੱਚ ਮੈਦਾਨ ਅੰਦਰ, ਪਏ ਲਾਸ਼ਾਂ ਦੇ ਵਾਂਗ ਹੈਵਾਨ ਉੱਥੇ।<br>
ਕੀਤੇ ਜ਼ੁਲਮ ਸੀ ਇਹਨਾਂ ਪਾਪੀਆਂ ਨੇ, ਤਾਹੀਓਂ ਬਣਿਆ ਕਬਰਸਤਾਨ ਉੱਥੇ।

ਦੇਸ਼ ਨੂੰ ਆਜਾਦ ਕਰਾਉਣ ਲਈ ਜਿੱਥੇ ਹਜ਼ਾਰਾਂ ਦੇਸ਼ ਭਗਤਾਂ ਨੇ ਅੰਗਰੇਜੀ ਗੁਲਾਮੀ ਨੂੰ ਨਾ ਸਹਾਰਦਿਆਂ ਹੋਇਆਂ, ਆਪਣੀਆਂ ਜਿੰਦਾਂ ਦੀਆਂ ਆਹੂਤੀਆਂ ਦਿੱਤੀਆਂ ਹਨ, ਉੱਥੇ ਮੋਗੇ ਇਲਾਕੇ ਦੇ ਜੋਧਿਆਂ ਨੇ ਵੀ ਸਾਮਰਾਜੀ ਹਕੂਮਤ ਦੇ ਹਰ ਤਰ੍ਹਾਂ ਦੇ ਤਸੀਹਿਆਂ ਨੂੰ ਸਹਾਰਿਆ ਹੈ ਪਰ ਆਜਾਦੀ ਦੇ ਨਿਸ਼ਾਨੇ ਤੋਂ ਮੁੱਖ ਨਹੀਂ ਮੋੜਿਆ। ਹੱਸ ਹੱਸ ਕੇ ਫਾਂਸੀਆਂ 'ਤੇ ਚੜ੍ਹੇ, ਲੰਬੀਆਂ ਕੈਦਾਂ ਦੇ ਦੁੱਖ ਸਹਾਰੇ, ਘਰ ਘਾਟ ਜ਼ਬਤ ਕਰਵਾਏ ਅਤੇ ਭੋਰਾ ਵੀ ਸੰਕੋਚ ਨਹੀਂ ਕੀਤਾ। ਰਾਜਸੀ ਮਨੋਰਥ ਲਈ ਸ਼ਹੀਦੀਆਂ ਦਿੱਤੀਆਂ, ਬਲੀਦਾਨ ਦਿੱਤੇ ਪਰ ਇਹਨਾਂ ਮੋਰਚਿਆਂ ਤੋਂ ਭੋਰਾ ਵੀ ਮੁੱਖ ਨਹੀਂ ਮੋੜਿਆ।

1921 ਨੂੰ ਗੁਰੂ ਕੇ ਬਾਗ ਦਾ ਮੋਰਚਾ ਅਰੰਭ ਹੋਇਆ। ਅਕਾਲੀਆਂ ਦੀਆਂ ਗ੍ਰਿਫਤਾਰੀਆਂ ਕਰਕੇ ਅੰਗਰੇਜੀ ਹਕੂਮਤ ਨੇ ਨਿੱਸਲ ਹੋਏ ਮਹੰਤਾਂ ਦੇ ਫਿਰ ਤੋਂ ਹੌਸਲੇ ਵਧਾ ਦਿੱਤੇ। ਜਿਹੜੇ ਗੁਰੂ ਘਰ ਖਾਲਸਾ ਪੰਥ ਦੇ ਕਬਜੇ ਵਿੱਚ ਸਨ, ਉਹ ਫਿਰ ਮਹੰਤਾਂ ਹੱਥ ਫੜਾ ਦਿੱਤੇ ਅਤੇ ਗੌਰਮਿੰਟ ਨੇ ਮਹੰਤਾਂ ਨੂੰ ਇਸ ਤਹਿਰੀਕ ਦੇ ਖ਼ਿਲਾਫ ਇੱਕ ਧਿਰ ਬਣਾ ਲਿਆ। ਅੰਗਰੇਜੀ ਸਰਕਾਰ ਨੇ ਇਸ ਤਰ੍ਹਾਂ ਕਰਕੇ ਅਕਾਲੀ ਤਹਿਰੀਕ਼ 'ਤੇ ਬੰਦੂਕ ਚਲਾਉਣ ਲਈ ਮਹੰਤਾਂ ਨੂੰ ਆਪਣਾ ਮੋਢਾ ਬਣਾਇਆ ਅਤੇ 1921 ਵਾਲਾ ਗੁਰੂ ਕਾ ਮੋਰਚਾ ਲਾਉਣ ਲਈ



ਹਾਲਾਤ ਪੈਦਾ ਕਰ ਦਿੱਤੇ ਸਨ।

ਨਨਕਾਣੇ ਸਾਹਿਬ ਦੀ ਦੁਰਘਟਨਾ ਦਾ ਘਾਟਾ ਪੂਰਾ ਕਰਨ ਲਈ ਅਤੇ ਮਹੰਤਾਂ ਨੂੰ ਖ਼ੁਸ਼ ਕਰਨ ਲਈ ਸਰਕਾਰ ਨੇ ਫਿਰ 1921 ਵਿੱਚ ਸੈਂਕੜੇ ਸਿੰਘ ਜੇਲ੍ਹਾਂ ਵਿੱਚ ਡੱਕ ਦਿੱਤੇ ਅਤੇ ਮਹੰਤਾਂ ਦੀ ਮਹੰਤੀ ਬਹਾਲ ਕਰਕੇ ਉਹਨਾਂ ਦੀ ਪੂਰਨ ਸਹਾਇਤਾ ਕੀਤੀ। ਸਰਕਾਰ ਦੀ ਸਹਾਇਤਾ ਪ੍ਰਾਪਤ ਕਰਕੇ ਮਹੰਤ ਸੁੰਦਰ ਦਾਸ ਵੀ ਦੂਸਰੇ ਮਹੰਤਾਂ ਵਾਂਗ ਸਿੱਖਾਂ ਪ੍ਰਤੀ ਹੈਂਕੜਬਾਜੀ ਵਰਤਣ ਲਗਾ। ਨਨਕਾਣਾ ਸਾਹਿਬ ਦੇ ਸਾਕੇ ਤੋਂ ਬਾਦ ਜਿਹੜੀ ਕਮੇਟੀ ਗੁਰਦੁਆਰਾ ਸਾਹਿਬ 'ਤੇ ਕਾਬਜ ਹੋਈ ਸੀ, ਮਹੰਤ ਸੁੰਦਰ ਦਾਸ ਨੂੰ ਜਦੋਂ ਸਰਕਾਰੀ ਸ਼ਹਿ ਫਿਰ ਪ੍ਰਾਪਤ ਹੋ ਗਈ ਤਾਂ ਉਸਨੇ ਸ਼੍ਰੋਮਣੀ ਕਮੇਟੀ ਦੇ ਸਕੱਤਰ ਆਦਿ ਨੂੰ ਦਫਤਰੋਂ ਕੱਢ ਦਿੱਤਾ ਅਤੇ ਉਸਦੇ ਕਾਗਜ਼ ਪੱਤਰ ਵੀ ਸਾੜ ਦਿੱਤੇ ਅਤੇ ਦਫ਼ਤਰ ਨੂੰ ਫਿਰ ਆਪਣੇ ਕਬਜੇ ਵਿੱਚ ਲੈ ਲਿਆ। ਇਹ ਸਾਰਾ ਹਵਾਲਾ ਕਿ ਗੁਰੂ ਕੇ ਬਾਗ ਦਾ ਮੋਰਚਾ ਕਿਸ ਤਰ੍ਹਾਂ ਸ਼ੁਰੂ ਹੋਇਆ, ਅਕਾਲੀ ਅਤੇ ਪ੍ਰਦੇਸੀ ਅਖ਼ਬਾਰ, 11 ਨਵੰਬਰ 1922 ਦੇ ਅਨੁਸਾਰ ਹੈ।

31 ਜਨਵਰੀ 1921 ਨੂੰ ਗੁਰਦੁਆਰਾ ਨਨਕਾਣ ਸਾਹਿਬ ਵਿੱਚ ਇੱਕ ਜੱਥਾ ਪਹੁੰਚਿਆ ਜਿਸ ਦੀ ਅਗਵਾਈ ਦਾਨ ਸਿੰਘ ਵਛੋਹਾ ਅਤੇ ਨਿਧੱੜਕ ਸਿੰਘ ਕਰ ਰਹੇ ਸਨ। ਇਹ ਜੱਥਾ ਆਪਣਾ ਇੱਕ ਮਤਾ ਲੈ ਕੇ ਹੀ ਗਿਆ ਸੀ ਕਿ ਜੇਕਰ ਮਹੰਤ ਠੀਕ ਢੰਗ ਨਾਲ ਮੰਨ ਗਿਆ, ਉਸਨੇ ਈਸਰੀ ਨਾਂ ਦੀ ਔਰਤ ਜਿਹੜੀ ਮਹੰਤ ਦੀ ਰਖੇਲ ਰੱਖੀ ਹੋਈ ਸੀ ਨਾਲ ਉਸ ਨੇ ਗੁਰਮਰਯਾਦਾ ਨਾਲ ਸ਼ਾਦੀ ਕਰ ਲਈ ਤਾਂ ਜੱਥਾ ਪੁਰਅਮਨ ਰਹੇਗਾ ਨਹੀਂ ਤਾਂ ਜੱਥਾ ਮਹੰਤ ਨੂੰ ਸਿੱਧੇ ਰਸਤੇ ਲਿਆਉਣ ਲਈ ਗੈਰ ਕਨੂੰਨੀ ਢੰਗ ਵੀ ਵਰਤੇਗਾ। ਮਹੰਤ ਨੇ ਜੱਥੇ ਦੀਆਂ ਸ਼ਰਤਾਂ ਪ੍ਰਵਾਨ ਕਰ ਲਈਆਂ, ਲਿਖਤੀ ਦਸਤਖ਼ਤ ਵੀ ਦੇ ਦਿੱਤੇ ਕਿ ਉਹ ਅਕਾਲ ਤਖ਼ਤ 'ਤੇ ਪਹੁੰਚ ਕੇ ਸਿੰਘਾਂ ਦੇ ਕਹੇ ਅਨੁਸਾਰ ਸ਼ਾਦੀ ਕਰੇਗਾ।

ਫਰਵਰੀ 1922 ਨੂੰ ਇਸ ਸੁੰਦਰ ਦਾਸ ਮਹੰਤ ਨੇ ਸ਼੍ਰੋਮਣੀ ਕਮੇਟੀ ਨੂੰ ਆਪਣਾ ਗੁਜ਼ਾਰਾ ਮੁਕਰਰ ਕਰਨ ਲਈ ਲਿਖਿਆ ਅਤੇ ਕਮੇਟੀ ਨੇ ਮਹੰਤ ਨੂੰ 120 ਰੁਪਏ ਮਹੀਨਾ 'ਤੇ ਰਹਿਣ ਲਈ ਰਿਹਾਇਸ਼ੀ ਮਕਾਨ ਦੇ ਦਿੱਤਾ। ਮਹੰਤ ਨੇ ਸਾਲਸੀ ਫੈਸਲਾ ਪ੍ਰਵਾਨ ਜਰੂਰ ਕਰ ਲਿਆ ਸੀ ਪਰ ਅੰਦਰੋਂ ਉਸ ਵਿੱਚ ਪੂਰੀ ਖੋਟ ਸੀ ਜਿਹੜੀ ਮਾਰਚ, ਅਪ੍ਰੈਲ ਵਿੱਚ ਮਹੰਤ ਦੀਆਂ ਸਰਕਾਰ ਨਾਲ ਹੋਈਆਂ ਅੰਦਰੂਨੀ ਸਾਜ਼ਿਸ਼ਾਂ ਨਾਲ ਸਾਹਮਣੇ ਆ ਗਈ।

ਇਸ ਗੁਰਦੁਆਰੇ ਲਾਗੇ ਹੀ ਬਹੁਤ ਸਾਰੀ ਬੰਜਰ ਜਮੀਨ ਪਈ ਸੀ ਜਿਸ ਵਿੱਚ ਕਿੱਕਰਾਂ, ਟਾਹਲੀਆਂ ਆਦਿ ਦਰਖ਼ਤ ਉੱਗੇ ਹੋਏ ਸਨ। ਇੱਥੋਂ ਗੁਰੂ ਕੇ ਲੰਗਰ ਲਈ ਬਾਲਣ ਵੱਢਿਆ ਜਾਂਦਾ ਸੀ। ਜਦੋਂ ਤੋਂ ਇਸ ਪ੍ਰਬੰਧ ਨੂੰ ਕਮੇਟੀ ਨੇ ਆਪਣੇ ਹੱਥ ਲੈ ਲਿਆ ਸੀ ਲੰਗਰ ਰੋਜ਼ਾਨਾ ਹੀ ਚਲਦਾ ਸੀ। ਇਹ ਗੁਰੂਘਰ ਨਾਲ ਲਗਦੀ ਜਮੀਨ ਸਹਿੰਸਰੇ ਪਿੰਡ ਦੇ ਲੋਕਾਂ

ਵੱਲੋਂ ਗੁਰੂ ਘਰ ਨਾਮ ਲਗਵਾਈ ਸੀ । ਪਰ ਮਹੰਤ ਇਸਨੂੰ ਆਪਣੀ ਜਾਇਦਾਦ ਸਮਝਦਾ ਸੀ । ਜਦ ਕਮੇਟੀ ਵਾਲੇ ਸਿੰਘ ਇੱਥੋਂ ਲੱਕੜਾਂ ਵੱਢਦੇ ਸਨ ਤਾਂ ਮਹੰਤ ਅਜੇ ਵੀ ਈਰਖਾ ਕਰਦਾ ਸੀ । ਆਖ਼ਰ ਇਸ ਮਹੰਤ ਨੇ ਸਰ ਡੇਨਿਟ ਨਾਲ ਗੁਪਤ ਮੀਟਿੰਗ ਕੀਤੀ ਕਿ ਉਹ ਕਮੇਟੀ ਨੂੰ ਚੈਲੇਂਜ ਕਰੇ ਕਿ ਇੱਥੋਂ ਲੱਕੜਾਂ ਨਾ ਕੱਟੀਆਂ ਜਾਣ, ਇਹ ਜਮੀਨ ਮਹੰਤ ਦੀ ਹੈ । ਡੇਨਿਟ ਨੇ ਸਿੰਘਾਂ ਨੂੰ ਰੋਕਿਆ ਪਰ ਸਿੰਘ ਨਾ ਰੁਕੇ । ਆਖ਼ਰ ਉਹ ਹੀ ਹੋਇਆ ਜੋ ਮਹੰਤ ਚਾਹੁੰਦਾ ਸੀ । ਡੇਨਿਟ ਨੇ ਮਹੰਤ ਦੀ ਜਾਇਦਾਦ 'ਤੇ ਕਮੇਟੀ ਵੱਲੋਂ ਧੱਕੇ ਨਾਲ ਕਬਜਾ ਕਰਨ ਬਦਲੇ ਸਿੰਘਾਂ ਦੀਆਂ ਗ੍ਰਿਫ਼ਤਾਰੀਆਂ ਕਰਨੀਆਂ ਸ਼ੁਰੂ ਕਰ ਦਿੱਤੀਆਂ ।

ਮਹੰਤ ਦੀ ਇਸ ਸਾਜਿਸ਼ ਵਿੱਚ ਜੈਲਦਾਰ ਬੇਦੀ, ਬਰਿਜ ਲਾਲ ਮਹਿਲ ਕਲਾਂ ਵੀ ਸ਼ਾਮਿਲ ਸੀ । ਜੋ ਅੰਗਰੇਜੀ ਸਰਕਾਰ ਦਾ ਝੋਲੀ ਚੁੱਕ ਬਦਨਾਮ ਕਰਕੇ ਜਾਣਿਆ ਜਾਂਦਾ ਸੀ । ਇਹ ਵੀ ਸਰਕਾਰ ਦੀ ਪਿੱਠ ਉੱਤੇ ਅਕਾਲੀ ਤਹਿਰੀਕ ਨੂੰ ਕੁਚਲਣ ਲਈ ਪੂਰਾ ਅੱਡੀ ਚੋਟੀ ਦਾ ਜੋਰ ਲਾਈ ਫਿਰਦਾ ਸੀ ।

8 ਅਗਸਤ ਨੂੰ ਪੰਜ ਸਿੰਘ ਫਿਰ ਲੰਗਰ ਲਈ ਬਾਲਣ ਲੈਣ ਗਏ ਤਾਂ 9 ਅਗਸਤ ਨੂੰ ਇਹਨਾਂ ਸਿੰਘਾਂ ਨੂੰ ਗ੍ਰਿਫਤਾਰ ਕਰ ਲਿਆ ਗਿਆ । ਅਦਾਲਤ ਵੱਲੋਂ ਇਹਨਾਂ ਨੂੰ ਪੰਜਾਹ ਰੁਪਏ ਜੁਰਮਾਨਾ ਅਤੇ ਛੇ ਛੇ ਮਹੀਨੇ ਕੈਦ ਕੀਤੀ ਗਈ । ਇਹ ਸਾਰੀ ਕਾਰਵਾਈ ਸਰ ਡੇਨਿਟ ਡੀ.ਸੀ. ਅਤੇ ਮਹੰਤ ਦੀ ਹਦਾਇਤ ਅਨੁਸਾਰ ਸੀ । ਸਰ ਡੇਨਿਟ ਕੋਈ ਬਹਾਨਾ ਲੱਭਦਾ ਸੀ ਜੋ ਉਸਨੂੰ ਮਿਲ ਗਿਆ ਸੀ ।

ਅਕਾਲੀ ਤਹਿਰੀਕ ਲਈ ਇੱਕ ਨਵਾਂ ਮੋੜ ਅਤੇ ਇੱਕ ਨਵਾਂ ਚੈਲਿੰਜ ਸੀ । ਗੁਰਦੁਆਰੇ ਦੀ ਜਮੀਨ ਵਿੱਚੋਂ ਲੰਗਰ ਲਈ ਬਾਲਣ ਪ੍ਰਾਪਤ ਕਰਨਾ ਸੇਵਾਦਾਰਾਂ ਦਾ ਹੱਕ ਸੀ ਪਰ ਮਹੰਤ ਅਤੇ ਡੀ.ਸੀ. ਡੇਨਿਟ ਇਹ ਸਾਰਾ ਕੁਝ ਆਪਣੀ ਖ਼ਾਹਿਸ਼ ਅਨੁਸਾਰ ਕਰਨਾ ਚਾਹੁੰਦੇ ਸਨ ਕਿ ਨਤੀਜੇ ਉਹਨਾਂ ਦੀ ਮਰਜੀ ਅਨੁਸਾਰ ਹੀ ਹੋਣ ।

ਸ਼੍ਰੋਮਣੀ ਕਮੇਟੀ ਨੇ ਹਰਕਤ ਵਿੱਚ ਆ ਕੇ ਇਸ ਧੱਕੇ ਖ਼ਿਲਾਫ ਰੋਸ ਵਜੋਂ ਪੰਜ ਪੰਜ ਅਕਾਲੀਆਂ ਦੇ ਜੱਥੇ ਭੇਜਣੇ ਸ਼ੁਰੂ ਕਰ ਦਿੱਤੇ ਜੋ ਗੁਰਦੁਆਰੇ ਦੇ ਲੰਗਰ ਲਈ ਬਾਲਣ ਪ੍ਰਾਪਤ ਕਰਨ ਦਾ ਹੱਕ ਪ੍ਰਾਪਤ ਕਰਨਗੇ । ਪੁਲਿਸ ਉਹਨਾਂ ਨੂੰ ਫੜ ਲੈਂਦੀ ਅਤੇ ਛੱਡ ਦਿੰਦੀ । ਆਖ਼ਰ 22 ਅਗਸਤ ਨੂੰ ਇਹ ਫੜੋ ਫੜਾਈ ਅੱਗੇ ਕੁੱਟ ਮਾਰ ਵੱਲ ਵਧ ਗਈ । ਪਹਿਲੇ ਦਿਨ ਹੀ ਸੈਂਕੜੇ ਅਕਾਲੀਆਂ ਨੂੰ ਡਾਂਗਾਂ, ਸੋਟੀਆਂ ਅਤੇ ਬੰਦੂਕਾਂ ਦੇ ਬੱਟਾਂ ਨਾਲ ਕੁੱਟਿਆ ਗਿਆ । ਗੁਰੂ ਘਰ ਵਿੱਚ ਬੈਠੇ ਸਿਘਾਂ ਨੂੰ ਜੋ ਗੁਰੂ ਗਰੰਥ ਦੀ ਹਜੂਰੀ ਵਿੱਚ ਬੈਠੇ ਸਨ, ਬੜੀ ਬੇਰਹਿਮੀ ਨਾਲ ਕੁੱਟਿਆ ਗਿਆ । ਅਨੇਕਾਂ ਸਿੰਘਾਂ ਨੇ ਸ਼ਹੀਦੀਆਂ ਵੀ ਪ੍ਰਾਪਤ ਕੀਤੀਆਂ । ਕੇਸਾਂ ਤੋਂ ਫੜ ਫੜ ਕੇ ਧੂਹਿਆ ਗਿਆ ਅਤੇ ਅੱਗਾਂ ਲਾਈਆਂ ਗਈਆਂ । ਇਹ ਗੁਰਦੁਆਰਾ ਸੁਧਾਰ ਲਹਿਰ ਦੇ



ਇਤਿਹਾਸ ਵਿੱਚ ਇੱਕ ਨਵਾਂ ਕਾਂਡ ਸੀ ।

ਇਸ ਗੁਰੂ ਕੇ ਬਾਗ ਦੇ ਮੋਰਚੇ ਵਿੱਚ ਮੋਗੇ ਇਲਾਕੇ ਦੀਆਂ ਸਗਤਾਂ ਵੱਲੋਂ ਭਰਪੂਰ ਯੋਗਦਾਨ ਪਾਇਆ ਗਿਆ । 25 ਅਗਸਤ 1922 ਨੂੰ ਇੱਕ ਜੱਥਾ ਫਿਰੋਜ਼ਪੁਰ ਵਲੋਂ ਰਵਾਨਾ ਹੋਇਆ ਸੀ । ਇਸ ਜੱਥੇ ਵਿੱਚ ਭਾਈ ਅਨੋਖ ਸਿੰਘ, ਜੁਗਿੰਦਰ ਸਿੰਘ, ਨਿਧੱੜਕ ਸਿੰਘ, ਜੁਗਿੰਦਰ ਸਿੰਘ ਰੋਡੇ, ਭਗਵਾਨ ਸਿੰਘ, ਰਾਗੀ ਭਾਨ ਸਿੰਘ ਰੋਡੇ, ਜੱਥੇਦਾਰ ਕ੍ਰਿਪਾਲ ਸਿੰਘ ਆਦਿ ਤਕਰੀਬਨ 25 ਸਿੰਘ ਸਨ । ਇਹਨਾਂ ਦੀਆਂ ਗ੍ਰਿਫਤਾਰੀਆਂ ਵੀ ਹੋਈਆਂ ਸਨ ਅਤੇ ਕੁਝ ਸਿੰਘ ਫੱਟੜ ਵੀ ਹੋ ਗਏ ਸਨ ।

ਗੁਰਦੁਆਰਾ ਦੀਨਾ ਸਾਹਿਬ ਵੀ ਉਸ ਸਮੇਂ ਦਿਆਲ ਦਾਸ ਮਹੰਤ ਦੇ ਕਬਜੇ ਵਿੱਚ ਸੀ । ਜਦੋਂ ਅੰਗਰੇਜ ਸਰਕਾਰ ਵੱਲੋਂ ਕਮੇਟੀ ਨੂੰ ਗੁਰਦੁਆਰੇ ਦੀ ਸਾਂਭ ਸੰਭਾਲ ਕਰਨ ਲਈ ਚਿੱਟੀ ਝੰਡੀ ਮਿਲੀ ਤਾਂ ਇਹ ਮੋਗੇ ਵਾਲਾ ਜੱਥਾ ਅਜੇ ਅੰਮ੍ਰਿਤਸਰ ਵਿੱਚ ਹੀ ਸੀ ਉੱਥੇ ਇਹਨਾਂ ਦੀ ਮੁਲਾਕਾਤ ਦਿਆਲ ਦਾਸ ਮਹੰਤ ਨਾਲ ਹੋਈ ਜੋ ਅਜੇ ਵੀ ਹੈਂਕੜ ਨਾਲ ਇਹਨਾਂ ਦੇ ਪੇਸ਼ ਆਇਆ ਤਾਂ ਇਸ ਮੋਗੇ ਵਾਲੇ ਜੱਥੇ ਨੇ ਉੱਥੇ ਹੀ ਪ੍ਰਣ ਕੀਤਾ ਕਿ ਉਹ ਹੁਣੇ ਦੀਨਾ ਸਾਹਿਬ ਪਹੁੰਚ ਕੇ ਗੁਰਦੁਆਰਾ ਦੀਨਾ ਸਾਹਿਬ ਨੂੰ ਵੀ ਆਜਾਦ ਕਰਾਉਣਗੇ । ਜੱਥਾ ਉੱਥੋਂ ਰਵਾਨਾ ਹੋਇਆ ਅਤੇ ਨਰੈਣ ਸਿੰਘ ਧੂਲਕੋਟ ਵਾਲੇ ਦੇ ਘਰ ਆ ਗਿਆ । ਇਸ ਨਰੈਣ ਸਿੰਘ ਨੂੰ ਅੰਗਰੇਜੀ ਹਕੂਮਤ ਵੱਲੋਂ ਪਦਵੀ ਮਿਲੀ ਹੋਈ ਸੀ ਅਤੇ ਇਹ ਡੀ.ਸੀ. ਫਿਰੋਜ਼ਪੁਰ ਦੇ ਬਰਾਬਰ ਬੈਠਦਾ ਸੀ । ਉਸ ਨਾਲ ਦੀਨਾ ਸਾਹਿਬ ਦੇ ਗੁਰੂਘਰ ਨੂੰ ਆਜਾਦ ਕਰਾਉਣ ਬਾਰੇ ਵਿਚਾਰਾਂ ਹੋਈਆਂ । ਅਸੀਂ ਪੁਰਅਮਨ ਢੰਗ ਨਾਲ ਗੁਰੂਘਰ ਆਜਾਦ ਕਰਾਂਵਾਂਗੇ ਅਤੇ ਕੋਈ ਗਲਤ ਫੈਸਲਾ ਨਹੀਂ ਲਵਾਂਗੇ ।

25 ਸਿੰਘਾਂ ਦਾ ਜੱਥਾ ਸੰਤ ਕ੍ਰਿਪਾਲ ਸਿੰਘ ਦੀ ਅਗਵਾਈ ਵਿੱਚ ਰਾਤ ਨੂੰ ਬਾਰਾਂ ਵਜੇ ਦੀਨਾ ਸਾਹਿਬ ਪਹੁੰਚ ਗਿਆ । ਗੁਰਦੁਆਰੇ ਦੇ ਗੇਟਾਂ ਮੂਹਰੇ ਜੋ ਕੰਧਾਂ ਉਸਾਰੀਆਂ ਸਨ, ਢਾਹ ਦਿੱਤੀਆ ਗਈਆਂ, ਮਹੰਤ ਵੱਲੋਂ ਲਾਏ ਜਿੰਦੇ ਤੋੜੇ ਗਏ ਅਤੇ ਗੁਰੂ ਘਰ ਦੀ ਸਾਫ ਸਫਾਈ ਤਕਰੀਬਨ ਚਾਰ ਵਜੇ ਤੱਕ ਕਰ ਦਿੱਤੀ ਗਈ । ਪਿੰਡ ਵਾਸੀ ਇਹ ਵੀ ਅੰਦਾਜਾ ਲਾ ਰਹੇ ਸਨ ਕਿ ਗੁਰੂਘਰ ਵਿੱਚ ਕੋਈ ਧਾੜਵੀ ਆ ਕੇ ਲੁੱਟ ਮਾਰ ਕਰ ਰਹੇ ਹਨ । ਕੁਝ ਦਿਆਲ ਦਾਸ ਮਹੰਤ ਦੇ ਹਮਾਇਤੀ ਵੀ ਆਏ, ਬੁਰਾ ਭਲਾ ਵੀ ਬੋਲੇ ਪਰ ਜੱਥੇ ਨੇ ਪੁਰਅਮਨ ਢੰਗ ਨਾਲ ਆਪਣਾ ਕੰਮ ਜਾਰੀ ਰੱਖਿਆ ਅਤੇ ਆਏ ਲੋਕਾਂ ਨੂੰ ਆਖਿਆ ਕਿ ਅਸੀਂ ਕੋਈ ਚੋਰ ਜਾਂ ਧਾੜਵੀ ਨਹੀਂ ਹਾਂ ਸਗੋਂ ਅਸੀਂ ਤਾਂ ਗੁਰੂਘਰ ਦੇ ਪ੍ਰੇਮੀ ਹਾਂ । ਆਏ ਲੋਕ ਗੁਰੂਘਰ ਵਿੱਚ ਦਾਖ਼ਲ ਹੋ ਗਏ । ਅੱਗੇ ਦੇਖਿਆ ਕਿ ਗੁਰੂਘਰ ਵਿੱਚ ਪੂਰੀ ਸਫਾਈ ਹੋਈ ਹੋਈ ਸੀ । ਦਰਬਾਰ ਸਾਹਿਬ ਧੋਤਾ ਹੋਇਆ ਸੀ । ਗੁਰੂ ਮਹਾਂਰਾਜ ਗੁਰੂ ਗਰੰਥ ਸਾਹਿਬ ਪ੍ਰਕਾਸ਼ ਹੋਇਆ

ਸੀ । ਸਿੰਘ ਗੁਰੂ ਗਰੰਥ ਸਾਹਿਬ ਦੀ ਤਾਬਿਆ ਵਿੱਚ ਬੈਠਾ ਅਲਾਹੀ ਬਾਣੀ ਵਿੱਚ ਪਾਠ ਕਰੀ ਜਾ ਰਿਹਾ ਸੀ । ਆਏ ਲੋਕਾਂ ਦਾ ਭੁਲੇਖਾ ਦੂਰ ਹੋ ਗਿਆ ।

ਤਕਰੀਬਨ ਗਿਆਰਾਂ ਕੁ ਵਜੇ ਮਹੰਤ ਦਿਆਲ ਦਾਸ ਵੀ ਦੀਨਾ ਸਾਹਿਬ ਪਹੁੰਚ ਗਿਆ । ਰਸਤੇ ਵਿੱਚ ਹੀ ਇਸ ਮਹੰਤ ਦੇ ਹਮਾਇਤੀਆਂ ਨੇ ਸਾਰੀ ਘਟਨਾ ਦੱਸ ਦਿਤੀ ਸੀ । ਮਹੰਤ ਆਪਣੇ ਚੇਲਿਆਂ ਚਪਟਿਆਂ ਨੂੰ ਨਾਲ ਲੈ ਕੇ ਜਦ ਗੁਰੂਘਰ ਪਹੁੰਚਿਆ ਤਾਂ ਗੁਰੂਘਰ ਦੀ ਸਫਾਈ, ਦਰਬਾਰ ਸਾਹਿਬ ਵਿਚ ਗੁਰੂ ਗਰੰਥ ਸਾਹਿਬ ਦੇ ਪ੍ਰਕਾਸ਼ ਨੂੰ ਦੇਖ ਕੇ ਕੁਝ ਵੀ ਬੋਲ ਨਾ ਸਕਿਆ ਅਤੇ ਵਾਪਿਸ ਜਾ ਕੇ ਡੀ.ਸੀ. ਫਿਰੋਜ਼ਪੁਰ ਨੂੰ ਜਾ ਸ਼ਿਕਾਇਤ ਕੀਤੀ ਕਿ ਗੁਰਦੁਆਰਾ ਦੀਨਾ ਸਾਹਿਬ 'ਤੇ ਕੁਝ ਧਾੜਵੀਆਂ ਨੇ ਜ਼ਬਰੀ ਕਬਜਾ ਕਰ ਲਿਆ ਹੈ ਜਦ ਉਹ ਨਨਕਾਣਾ ਸਾਹਿਬ ਗਿਆ ਹੋਇਆ ਸੀ ।

ਫਿਰੋਜ਼ਪੁਰ ਡੀ.ਸੀ. ਨੇ ਇਸ ਇਲਾਕੇ ਦੇ ਅਹੁਦੇਦਾਰ ਨਰੈਣ ਸਿਘ ਧੂਲਕੋਟ ਨੂੰ ਬੁਲਾਇਆ ਤਾਂ ਸ. ਨਰੈਣ ਸਿੰਘ ਨੇ ਡੀ.ਸੀ. ਸਾਹਿਬ ਨੂੰ ਦੱਸਿਆ ਕਿ ਉਹ ਕੋਈ ਧਾੜਵੀ ਲੁਟੇਰੇ ਨਹੀਂ, ਉਹ ਤਾਂ ਮੋਗੇ ਇਲਾਕੇ ਦਾ ਜੱਥਾ ਹੈ ਜੋ ਨਨਕਾਣਾ ਸਾਹਿਬ ਤੋਂ ਵਾਪਿਸ ਆਉਂਦਾ ਹੋਇਆ ਇਸ ਦੀਨਾ ਸਾਹਿਬ ਗੁਰੂਘਰ ਪਹੁੰਚਿਆ ਅਤੇ ਇੱਥੋਂ ਦੀ ਹਾਲਤ ਦੇਖ ਕੇ ਉਹਨਾਂ ਨੇ ਗੁਰੂਘਰ ਦੀ ਸਾਫ ਸਫਾਈ ਕੀਤੀ ਅਤੇ ਗੁਰੂ ਮਹਾਂਰਾਜ ਦਾ ਪ੍ਰਕਾਸ਼ ਕੀਤਾ ਹੈ ਜੋ ਕਈ ਦਿਨਾਂ ਤੋਂ ਅਲਮਾਰੀ ਵਿੱਚ ਹੀ ਬੰਦ ਪਿਆ ਸੀ ।

ਇਹਨਾਂ ਗੱਲਾਂ ਨਾਲ ਡੀ.ਸੀ. ਫਿਰੋਜ਼ਪੁਰ ਦੀ ਤਸੱਲੀ ਨਾ ਹੋਈ । ਉਸਨੇ ਨਰੈਣ ਸਿੰਘ ਨੂੰ ਨਾਲ ਲਿਆ ਅਤੇ ਦੀਨਾ ਸਾਹਿਬ ਪਹੁੰਚ ਗਿਆ । ਜਦ ਡੀ.ਸੀ. ਸਾਹਿਬ ਪਹੁੰਚੇ ਤਾਂ ਭੋਗ ਤਾਂ ਪੈ ਚੁੱਕੇ ਸਨ ਪਰ ਰਾਗੀ ਸਿੰਘਾਂ ਨੇ ਹਾਲਾਤ ਨੂੰ ਭਾਂਪ ਕੇ ਕੀਰਤਨ ਜਾਰੀ ਹੀ ਰੱਖਿਆ ਸੀ । ਡੀ.ਸੀ. ਫਿਰੋਜ਼ਪੁਰ ਨੇ ਜਦ ਸਾਰੀ ਸਥਿਤੀ ਨੂੰ ਦੇਖਿਆ ਤਾਂ ਇੱਕ ਵੀ ਸ਼ਬਦ ਨਾ ਬੋਲ ਸਕਿਆ । ਪਰ ਮਹੰਤ ਦਿਆਲ ਦਾਸ ਨੂੰ ਖ਼ੁਸ਼ ਕਰਨ ਲਈ ਗੁਰੂ ਘਰ ਦੇ ਜਿੰਦਰੇ ਤੋੜਨ ਦਾ ਕੇਸ ਸਿੰਘਾਂ ਸਿਰ ਬਣਾ ਦਿੱਤਾ ਜੋ ਕੁਝ ਸਮਾਂ ਚੱਲਿਆ ਅਤੇ ਬਰੀ ਹੋ ਗਿਆ ਸੀ । ਉਸ ਦਿਨ ਦਿਆਲ ਦਾਸ ਮਹੰਤ ਐਨਾ ਡਰ ਗਿਆ ਸੀ ਕਿ ਦੋ ਕੁ ਦਿਨ ਆਪਣੇ ਹਮਾਇਤੀਆਂ ਦੇ ਘਰ ਰਿਹਾ ਅਤੇ ਤੀਜੇ ਦਿਨ ਦੀਨਾ ਸਾਹਿਬ ਨੂੰ ਛੱਡ ਕੇ ਮੁਕਤਸਰ ਆ ਗਿਆ ਸੀ । ਇਸ ਦੀਨਾ ਸਾਹਿਬ ਦੇ ਗੁਰਦੁਆਰੇ ਨੂੰ ਆਜਾਦ ਕਰਾਉਣ ਵਿੱਚ ਮੋਗੇ ਦੇ ਇਲਾਕੇ ਦੀ ਅਹਿਮ ਕੁਰਬਾਨੀ ਹੈ ।

1924 ਵਿੱਚ ਨਾਭਾ, ਐਜੀਟੇਸ਼ਨ ਜੋ ਬਾਹਦ ਵਿੱਚ ਜੈਤੋ ਦੇ ਮੋਰਚੇ ਕਰਕੇ ਪ੍ਰਸਿੱਧ ਹੋਇਆ । ਮਹਰਾਜਾ ਨਾਭਾ ਨੂੰ ਗੱਦੀਓਂਕਿਉਂ ਲਾਹਿਆ ਗਿਆ ਇਸ ਦੇ ਕਈ ਕਾਰਨ ਹਨ । ਪਟਿਆਲੇ ਅਤੇ ਨਾਭੇ ਦਾ ਆਪਸੀ ਝਗੜਾ ਤਾਂ ਸਰਕਾਰ ਲਈ ਇੱਕ ਬਹਾਨਾ ਹੀ ਸੀ ।



ਅਸਲ ਕਾਰਨ ਤਾਂ ਸੀ ਕਿ ਮਹਾਂਰਾਜਾ ਨਾਭਾ ਇੱਕ ਆਜਾਦ ਅਤੇ ਸਿਰੜੀ ਇਨਸਾਨ ਸੀ । ਉਹ ਮਹਾਂਰਾਜਾ ਪਟਿਆਲਾ ਵਾਂਗ ਅੰਗਰੇਜੀ ਸਰਕਾਰ ਦਾ ਜੀ ਹਜੂਰੀਆ ਨਹੀਂ ਸੀ । ਗੁਰਦੁਆਰਾ ਸੁਧਾਰ ਲਹਿਰ ਵਿੱਚ ਇਸ ਨੇ ਸਿੱਖ ਕੌਮ ਦੀ ਇਖ਼ਲਾਕੀ ਮਦਦ ਕੀਤੀ ਸੀ । ਇਸ ਨੇ ਆਪਣੀ ਰਿਆਸਤ ਦੇ ਸਿੱਖਾਂ ਨੂੰ ਖੁੱਲੀ ਛੁੱਟੀ ਦਿੱਤੀ ਹੋਈ ਸੀ ਕਿ ਉਹ ਖੁਦ ਹੀ ਜਿਸ ਵੀ ਤਰੀਕੇ ਨਾਲ ਮਦਦ ਕਰ ਸਕਦੇ ਹਨ ਕਰਨ । ਅੰਗਰੇਜੀ ਸਰਕਾਰ ਨੇ ਸਿੱਖਾਂ ਨੂੰ ਗ੍ਰਿਫਤਾਰ ਕਰਨ ਲਈ ਰਿਆਸਤੀ ਰਾਜਿਆਂ ਨੂੰ ਹੁਕਮ ਜਾਰੀ ਕੀਤੇ ਸਨ । ਇਸ ਵਿੱਚ ਇੱਕੋ ਇੱਕ ਮਹਾਂਰਾਜਾ ਨਾਭਾ ਹੀ ਸਨ, ਜਿੰਨ੍ਹਾਂ ਨੇ ਇਸ ਹੁਕਮ ਨੂੰ ਨਾਮਨਜੂਰ ਕਰਕੇ ਆਪਣੀ ਰਿਆਸਤ ਵਿੱਚੋਂ ਕੋਈ ਗ੍ਰਿਫਤਾਰੀ ਨਹੀਂ ਕੀਤੀ ਸੀ । ਇੱਕੋ ਇੱਕ ਨਾਭਾ ਰਿਆਸਤ ਹੀ ਸੀ ਜਿਸਨੇ ਨਨਕਾਣਾ ਸਾਹਿਬ ਦੇ ਸ਼ਹੀਦਾਂ ਦਾ ਸੋਗੀ ਦਿਨ ਮਨਾਇਆ ਸੀ ਅਤੇ ਸਿੱਖਾਂ ਨੂੰ ਇਸ ਰਿਆਸਤ ਵਿੱਚ ਪੂਰਨ ਆਜਾਦੀ ਸੀ ਕਿ ਉਹ ਪੂਰਨ ਰਹਿਤ ਮਰਯਾਦਾ ਵਿੱਚ ਰਹਿ ਸਕਦੇ ਹਨ ਅਤੇ ਰੋਸ ਵਜੋਂ ਸਿਰ ਤੇ ਕਾਲੀਆਂ ਦਸਤਾਰਾਂ ਸਜਾ ਸਕਦੇ ਹਨ ।

ਮਹਾਂਰਾਜਾ ਰਿਪੁਦਮਨ ਸਿੰਘ ਮੁੱਢ ਤੋਂ ਹੀ ਇੱਕ ਅਦਭੁਤ ਅਤੇ ਆਜ਼ਾਦ ਖ਼ਿਆਲ ਸ਼ਖ਼ਸੀਅਤ ਦਾ ਬੰਦਾ ਸੀ । ਇਹ ਹਰ ਸਮਾਜੀ, ਰਾਜਸੀ ਅਤੇ ਸਭਿਆਚਾਰਕ ਤਹਿਰੀਕ ਵਿੱਚ ਦਿਲਚਸਪੀ ਰੱਖਦਾ ਸੀ । ਸਿੱਖ ਕੌਮ ਦੇ ਹੋ ਰਹੇ ਜਲਸਿਆਂ ਤੇ ਅੰਗਰੇਜੀ ਸਰਕਾਰ ਵੱਲੋਂ ਸਾਂਝੀ ਬਹਿਸ ਕਰਾਈ ਗਈ ਜਿਸ ਵਿੱਚ ਰਿਪੁੱਦਮਨ ਸਿੰਘ ਨੇ ਸਰਕਾਰ ਦੀ ਵਿਰੋਧਤਾ ਹੀ ਕੀਤੀ ਅਤੇ ਕਿਹਾ ਸੀ ਕਿ ਇਹਨਾਂ ਜਲਸਿਆਂ ਨੂੰ ਬਗਾਵਤੀ ਜਲਸੇ ਨਾ ਐਲਾਨਿਆ ਜਾਵੇ ।

ਬ੍ਰਿਟਿਸ਼ ਸਰਕਾਰ ਨੂੰ ਜ਼ਿਆਦਾ ਈਰਖਾ ਇਸ ਗੱਲ 'ਤੇ ਵੀ ਸੀ ਕਿ ਜਦ ਮਹਾਂਰਾਜਾ ਰਿਪੁੱਦਮਨ ਸਿੰਘ ਨੇ ਗੱਦੀ ਦੀ ਰਸਮ ਕੀਤੀ ਸੀ ਤਾਂ ਇਸ ਰਸਮ ਵਿੱਚ ਬ੍ਰਿਟਿਸ਼ ਏਜੰਟ ਸ਼ਾਮਿਲ ਨਹੀਂ ਕੀਤਾ ਗਿਆ ਸੀ । ਇਹ ਰਸਮ ਸਾਧ ਸੰਗਤ ਦੀ ਆਗਿਆ ਵਿੱਚ ਹੀ ਹੋਈ ਸੀ । ਇਸ ਤਰ੍ਹਾਂ ਦੇ ਆਜਾਦ ਅਤੇ ਸੰਗਤ ਪਸੰਦ ਰਿਆਸਤੀ ਰਾਜੇ ਨੂੰ ਸਰ ਮਾਈਕਲ ਉਡਵਾਇਰ ਵਰਗੇ ਹਾਕਮ ਕਿਵੇਂ ਰਿਆਸਤੀ ਰਾਜੇ ਵਜੋਂ ਬਰਦਾਸ਼ਤ ਕਰ ਸਕਦੇ ਸਨ । ਇਹਨਾਂ ਕਾਰਨਾਂ ਕਰਕੇ ਹੀ ਮਹਾਂਰਾਜਾ ਰਿਪੁਦਮਨ ਸਿੰਘ ਅੰਗਰੇਜੀ ਹਾਕਮਾਂ ਦੀਆਂ ਅੱਖਾਂ ਵਿੱਚ ਚਿਰਾਂ ਤੋਂ ਹੀ ਰੜਕਦਾ ਸੀ । ਇਸ ਰਾਜੇ ਨੂੰ ਗੱਦੀਓਂ ਲਾਹੁਣ ਲਈ ਚਿਰਾਂ ਤੋਂ ਹੀ ਘੁਸਰ ਮੁਸਰ ਹੋ ਰਹੀ ਸੀ । ਇਸ ਤਰ੍ਹਾਂ ਦੀ ਆਜਾਦ ਖਿਆਲੀ ਦਾ ਬੀਜ ਪੁੰਗਰ ਕੇ ਹੋਰ ਬੀਜ ਖਿਲਾਰ ਕੇ ਸਰਕਾਰ ਲਈ ਖਤਰਾ ਬਣ ਸਕਦਾ ਸੀ । ਇਸ ਲਈ ਉਹ ਮਹਾਂਰਾਜਾ ਨਾਭੇ ਨੂੰ ਹੱਥ ਪਾਉਣ ਦਾ ਮੌਕਾ ਲੱਭ ਰਹੇ ਸਨ ।

ਇਹ ਮੌਕਾ ਪਟਿਆਲਾ ਅਤੇ ਨਾਭਾ ਦੇ ਪਰਸੰਪਰ ਝਗੜੇ ਨੇ ਸਰਕਾਰ ਨੂੰ ਮੁਹੱਈਆ ਕਰ ਦਿੱਤਾ ।

ਮਹਾਂਰਾਜਾ ਪੇਜ 172 ਅਨੁਸਾਰ ਇਹਨਾਂ ਦੋਹਾਂ ਰਾਜਿਆਂ ਦਾ ਮੁੱਢਲਾ ਝਗੜਾ ਇੱਕਮੁਠੱਖੀ ਕੁੜੀ 'ਰਚਨੀ' ਤੋਂ ਸ਼ੁਰੂ ਹੋਇਆ ਸੀ। ਇਸ ਰਚਨੀ ਨਾਮ ਦੀ ਕੁੜੀ ਨੂੰ ਮਹਾਂਰਾਜਾ ਪਟਿਆਲਾ ਨਾਭੇ ਦੀ ਰਿਆਸਤ ਵਿੱਚੋਂ ਉਠਾ ਕੇ ਲੈ ਗਿਆ ਸੀ। ਇਹ ਦੋਵੇਂ ਹੀ ਰਾਜੇ ਫੂਲਕੀਆ ਖਾਨਦਾਨ ਵਿਚੋਂ ਸਨ। ਪਰ ਇੱਕ ਨਿੱਕੀ ਜਿਹੀ ਘਟਨਾ ਨੇ ਇਹਨਾਂ ਨੂੰ ਦੁਸ਼ਮਣ ਬਣਾ ਦਿੱਤਾ ਸੀ।

ਬ੍ਰਿਟਿਸ਼ ਸਰਕਾਰ ਦਾ ਦਾਅਵਾ ਸੀ ਕਿ ਮਹਾਂਰਾਜਾ ਨਾਭਾ ਆਪਣੀ ਮਰਜੀ ਅਨੁਸਾਰ ਗੱਦੀ 'ਤੇ ਦਸਤ ਬਰਦਾਰ ਹੋਇਆ ਹੈ, ਇਸ ਖਿਲਾਫ ਕੋਈ ਕਨੂੰਨੀ ਕਾਰਵਾਈ ਹੋਣੀ ਚਾਹੀਦੀ ਹੈ। ਇਸ ਕਨੂੰਨੀ ਕਾਰਵਾਈ ਦਾ ਸਿੱਟਾ ਇਹ ਹੀ ਨਿੱਕਲਿਆ ਕਿ ਸਰਕਾਰ ਨੇ ਮਹਾਂਰਾਜਾ ਨਾਭਾ ਕੋਲ ਵੱਧ ਸ਼ਰਤਾਂ ਦਾ ਇੱਕ ਲੰਬਾ ਪੁਲੰਦਾ ਭੇਜਿਆ ਕਿ ਉਹ ਸਰਕਾਰੀ ਹੁਕਮਾਂ ਅਨੁਸਾਰ ਇਸਦੀ ਪਾਲਣਾ ਕਰੇ ਜਾਂ ਗੱਦੀ ਤਿਆਗੇ। ਜੇਕਰ ਮਹਾਂਰਾਜਾ ਇਹਨਾਂ ਇਕਰਾਰਨਾਮੇ ਵਾਲੀਆਂ ਸ਼ਰਤਾਂ ਤੋਂ ਮੁਨਕਰ ਹੋਵੇਗਾ ਤਾਂ ਸਰਕਾਰ ਰਾਜ ਗੱਦੀ ਮਨਸੂਖ ਕਰਨ ਲਈ ਆਜਾਦ ਹੋਵੇਗੀ। ਇਹ ਸ਼ਰਤਾਂ ਨਹੀਂ ਸਨ, ਬੱਸ ਮਹਾਂਰਾਜਾ ਤੋਂ ਗੱਦੀ ਖੋਹੀ ਗਈ ਸੀ।

ਸਰਕਾਰ ਦੀ ਬੇਇਨਸਾਫੀ ਉੱਤੇ ਨਾਭੇ ਦੀ ਰਿਆਸਤ ਅੰਦਰ ਅਤੇ ਆਮ ਸਿੱਖਾਂ ਵਿੱਚ ਗੁੱਸੇ ਦੀ ਲਹਿਰ ਫੁੱਟ ਪਈ ਅਤੇ ਆਪ ਮੁਹਾਰੇ ਹੀ ਜਲਸੇ ਜਲੂਸ ਹੋਣ ਲੱਗ ਪਏ ਸਨ। ਇਹ ਮਹਾਂਰਾਜਾ ਪੱਖੀ ਉਭਾਰ ਆਪ ਮੁਹਾਰਾ ਹੀ ਸੀ। ਸ਼੍ਰੋਮਣੀ ਕਮੇਟੀ ਨੇ ਇਸ ਉਭਾਰ ਨੂੰ ਕੁਝ ਸਮਾਂ ਬਾਦ ਹੀ ਜੱਥੇਬੰਦ ਕੀਤਾ ਸੀ। ਪ੍ਰੋਫੈਸਰ ਰੁਚੀ ਰਾਮ ਸਾਹਨੀ ਨੇ ਨਾਭੇ ਦੇ ਲੋਕਾਂ ਨਾਲ ਪੰਡਤ ਮੋਤੀ ਲਾਲ ਨਹਿਰੂ ਦੀ ਰੇਲਵੇ ਸਟੇਸ਼ਨ 'ਤੇ ਹੋਈ ਗੱਲਬਾਤ ਬਿਆਨ ਕੀਤੀ ਹੈ, ਜਿਸ ਤੋਂ ਅਨੁਮਾਨ ਲੱਗ ਸਕਦਾ ਹੈ ਕਿ ਲੋਕ ਮਹਾਂਰਾਜਾ ਨਾਭਾ ਨੂੰ ਕਿੰਨਾ ਚਾਹੁੰਦੇ ਸਨ ਅਤੇ ਪਟਿਆਲਾ ਰਿਆਸਤ ਪ੍ਰਤੀ ਲੋਕਾਂ ਦਾ ਸਤਿਕਾਰ ਕੀ ਸੀ।

ਪੰਡਤ ਜੀ ਨੇ ਲੋਕਾਂ ਨੂੰ ਸਵਾਲ ਕੀਤਾ ਸੀ ਕਿ ਤੁਸੀਂ ਮਹਾਂਰਾਜਾ ਨਾਭਾ ਨੂੰ ਦੁਬਾਰਾ ਗੱਦੀ 'ਤੇ ਬਿਠਾਉਣਾ ਚਾਹੁੰਦੇ ਹੋ ਤਾਂ ਲੋਕਾਂ ਦੇ ਇਕੱਠ ਦੀ ਆਵਾਜ ਸੀ ਕਿ ਉਹ ਆਪਣੀ ਰੂਹ ਨਾਲ ਇਹ ਵਾਪਸੀ ਚਾਹੁੰਦੇ ਹਨ। ਇਹਨਾਂ ਵਿਚਾਰਾਂ ਤੋਂ ਪਤਾ ਚਲਦਾ ਹੈ ਕਿ ਲੋਕ ਮਹਾਂਰਾਜਾ ਨਾਲ ਕਿੰਨਾ ਰਸੂਖ਼ ਰੱਖਦੇ ਸਨ। ਗੁਰਦੁਆਰਾ ਗੰਗਸਰ ਵਿੱਚ ਜੋ ਦੀਵਾਨ ਹੋਏ ਸਨ ਇਹ ਵੀ ਦਸਦੇ ਸਨ ਕਿ ਲੋਕਾਂ ਦੀਆਂ ਮਹਾਂਰਾਜਾ ਪ੍ਰਤੀ ਕੀ ਖ਼ਾਹਸ਼ਾਂ ਹਨ। ਇਹ ਬਿਆਨ ਪ੍ਰੋਫੈਸਰ ਰੁਚੀ ਰਾਮ ਸਾਹਨੀ ਦੀ ਪੁਸਤਕ 'ਸਟਰੱਗਲ ਫਾਰ ਰੀਫੋਰਮ ਇਨ ਸਿਖ਼ਜ਼' ਅਨੁਸਾਰ ਹਨ।

ਪਹਿਲੀ ਸਤੰਬਰ ਨੂੰ ਸ਼੍ਰੋਮਣੀ ਕਮੇਟੀ ਵੱਲੋਂ ਇੱਕ ਜੱਥਾ ਜੈਤੋ ਨੂੰ ਤੋਰਿਆ ਗਿਆ ਸੀ



ਜਿਸਦਾ ਮਕਸਦ ਸੀ ਗੰਗਸਰ ਵਿੱਚ ਧਾਰਮਿਕ ਦੀਵਾਨ ਕਰਨ ਦੀ ਆਜਾਦੀ ਦਾ ਹੱਕ ਪ੍ਰਾਪਤ ਕਰਨਾ, ਕਿਉਂਕਿ ਰਿਆਸਤ ਵਿੱਚ ਨਵੇਂ ਆਏ ਐਡਮਨਿਸਟਰੇਟਰ ਵੱਲੋਂ ਇੱਕ ਤਰ੍ਹਾਂ ਦਾ ਮਾਰਸ਼ਲ-ਲਾਅ ਹੀ ਲਾਇਆ ਹੋਇਆ ਸੀ। ਇਸ ਤਰ੍ਹਾਂ ਹੀ ਕੁਝ ਦਿਨ ਪੱਚੀ ਪੱਚੀ ਸਿੰਘਾਂ ਦੇ ਜੱਥੇ ਵੀ ਜੈਤੋ ਜਾਂਦੇ ਰਹੇ। ਰਿਆਸਤੀ ਹਾਕਮ ਉਹਨਾਂ ਨੂੰ ਫੜ ਲੈਂਦੇ ਸਨ ਅਤੇ ਦੂਰ-ਦੁਰਾਡੇ ਛੱਡ ਆਉਂਦੇ ਸਨ। ਜੱਥੇ ਦੂਰ-ਦੁਰਾਡਿਓਂ ਫਿਰ ਮੁੜ ਆਉਂਦੇ ਸਨ।

11 ਸਤੰਬਰ ਨੂੰ 110 ਸਿੰਘਾਂ ਦਾ ਜੱਥਾ ਜੈਤੋ ਗੰਗਸਰ ਵਿਖੇ ਪਹੁੰਚਿਆ। ਫਿਰ 14 ਸਤੰਬਰ ਨੂੰ ਇੱਕ ਜੱਥਾ ਜਿਸ ਵਿੱਚ 102 ਸਿੰਘ ਸਨ ਗੰਗਸਰ ਵਿਖੇ ਪਹੁੰਚਿਆ। ਇਹਨਾਂ ਦਾ ਨਿਸ਼ਾਨਾ ਸੀ ਗੰਗਸਰ ਵਿਖੇ ਧਾਰਮਿਕ ਦੀਵਾਨ ਕਰਨਾ ਅਤੇ ਬਾਦ ਵਿੱਚ ਮਹਾਂਰਾਜਾ ਦੀ ਬਹਾਲੀ ਲਈ ਅਰਦਾਸ ਕਰਕੇ ਅਖੰਡ ਪਾਠ ਅਰੰਭ ਕਰਨਾ। ਇਸ ਤਰ੍ਹਾਂ ਹੀ ਗੁਰਦੁਆਰੇ ਵਿੱਚ ਦੀਵਾਨ ਸਜੇ ਅਤੇ ਅਖੰਡ ਪਾਠ ਜਾਰੀ ਹੋ ਗਿਆ। ਸੰਗਤ ਵਿੱਚ ਅਥਾਹ ਜੋਸ਼ ਸੀ। ਹਰ ਰੋਜ਼ ਤਕਰੀਰਾਂ ਹੁੰਦੀਆਂ ਸਨ। ਚੌਦਾਂ ਸਤੰਬਰ ਦੀ ਰਾਤ ਨੂੰ ਬਾ-ਵਰਦੀ ਹਥਿਆਰਬੰਦ ਪੁਲਸੀ ਧਾੜ ਗੁਰਦੁਆਰਾ ਸਾਹਿਬ ਵਿੱਚ ਦਾਖ਼ਲ ਹੋ ਗਈ। ਉਹਨਾਂ ਨੇ ਬਾਹਰੋਂ ਆਏ ਜੱਥਿਆਂ ਨੂੰ ਬਾਹਰ ਹੀ ਗ੍ਰਿਫਤਾਰ ਕਰ ਲਿਆ ਤੇ ਅੰਦਰੋਂ ਤੀਹ ਪਾਠੀ ਸਿੰਘਾਂ ਨੂੰ ਜ਼ਬਰੀ ਧੂਹ ਘੜੀਸ ਕੇ ਗ੍ਰਿਫਤਾਰ ਕਰ ਲਿਆ। ਇੱਥੋਂ ਤੱਕ ਕਿ ਗੁਰੂ ਮਹਾਂਰਾਜ ਦੀ ਤਾਬਿਆ ਵਿੱਚ ਬੈਠੇ ਸਿਘਾਂ ਨੂੰ ਵੀ ਨਾ ਬਖ਼ਸ਼ਿਆ ਗਿਆ। ਧਰਮ ਵਿੱਚ ਦਖ਼ਲ ਦੇਣ ਦੀ ਬੇਵਕੂਫੀ ਜਿਹੜੀ ਮਿ: ਡੇਨਿਟ ਨੇ ਅੰਮ੍ਰਿਤਸਰ ਸਾਹਿਬ ਗੁਰੂ ਕੇ ਬਾਗ ਸਮੇਂ ਕੀਤੀ ਸੀ, ਇੱਥੇ ਇਹੀ ਬੇਵਕੂਫੀ ਨਾਭੇ ਦੇ ਭੂਸਰੇ, ਆਕੜੇ ਹਾਕਮ ਨੇ ਵੀ ਕੀਤੀ। ਪਾਠੀ ਸਿੰਘਾਂ ਦੀ ਧੂਹ ਘੜੀਸ ਨਾਲ ਅਖੰਡ ਪਾਠ ਖੰਡਿਤ ਹੋ ਗਿਆ ਅਤੇ ਸ਼੍ਰੋਮਣੀ ਕਮੇਟੀ ਲਈ ਮੋਰਚੇ ਨੂੰ ਗਰਮ ਤੋਂ ਗਰਮ ਕਰਨ ਦਾ ਰਾਹ ਵਧੇਰੇ ਸਾਫ ਹੋ ਗਿਆ।

15 ਸਤੰਬਰ ਤੋਂ ਹਰ ਰੋਜ਼ ਇੱਕ ਜੱਥਾ ਅਕਾਲ ਤਖ਼ਤ ਤੋਂ ਜਾਣਾ ਸ਼ੁਰੂ ਹੋ ਗਿਆ। ਜੋ ਖੰਡਿਤ ਪਾਠ ਦਾ ਪਰਾਸ਼ਚਿਤ ਕਰੇ। ਇਹ ਸਿਲਸਿਲਾ ਕੋਈ ਸੱਤ ਮਹੀਨੇ ਜਾਰੀ ਰਿਹਾ। ਰਿਆਸਤੀ ਰਾਜੇ ਜੱਥਿਆਂ ਨੂੰ ਫੜਦੇ ਸਨ ਅਤੇ ਦੂਰ-ਦੁਰਾਡੇ ਜੰਗਲਾਂ ਵਿੱਚ ਛੱਡ ਆਉਂਦੇ ਸਨ

ਮਹਾਂਰਾਜਾ ਨਾਭਾ ਦੀ ਗੱਦੀ ਦਾ ਮਸਲਾ ਅਤੇ ਅਖੰਡ ਪਾਠ ਖੰਡਿਤ ਕਰਨ ਦਾ ਮਸਲਾ, ਹਿੰਦੋਸਤਾਨ ਦੀ ਦਿਲਚਸਪੀ ਦਾ ਮਸਲਾ ਬਣ ਗਿਆ ਸੀ। ਕਾਂਗਰਸੀ ਆਗੂ ਵੀ ਇਸ ਮਦਦ ਵਿੱਚ ਵੇਲੇ ਕੁਵੇਲੇ ਜਰੂਰ ਪਹੁੰਚਣ ਲੱਗ ਪਏ ਸਨ।

1923 ਦੀ ਬੈਠਕ ਜੋ ਦਿੱਲੀ ਵਿਖੇ ਹੋਈ ਸੀ, ਜਿਸ ਵਿੱਚ ਡਾ: ਕਿਚਲੂ ਨੇ ਅਕਾਲੀ ਤਹਿਰੀਕ ਦੀ ਜੋ ਰਿਪੋਰਟ ਪੇਸ਼ ਕੀਤੀ ਸੀ, ਇਸ ਤੋਂ ਆਗੂ ਐਨਾ ਪ੍ਰਭਾਵਿਤ ਹੋਏ ਸਨ ਕਿ ਉਹਨਾਂ ਨੇ ਖੁਦ ਆਪ ਜੈਤੋ ਪਹੁੰਚ ਕੇ ਹਾਲਾਤ ਦਾ ਜਾਇਜ਼ਾ ਲੈਣਾ ਠੀਕ ਸਮਝਿਆ ਸੀ।

ਪੰਡਤ ਜਵਾਹਰ ਲਾਲ ਨਹਿਰੂ, ਪ੍ਰੋਫੈਸਰ ਗਿਡਵਾਨੀ ਆਦਿ ਵੀ ਜੈਤੋ ਨੂੰ ਤੁਰ ਪਏ ਸਨ। ਜਦ ਇਹ ਨਾਭੇ ਵਿੱਚ ਪਹੁੰਚੇ ਹੀ ਸਨ ਤਾਂ ਇਹਨਾਂ ਨੂੰ ਵੀ ਸਾਮਰਾਜੀ ਸਰਕਾਰ ਨੇ ਗ੍ਰਿਫਤਾਰ ਕਰ ਲਿਆ ਸੀ ਅਤੇ ਇਹਨਾਂ 'ਤੇ ਸੰਗੀਨ ਸਾਜਿਸ਼ ਦਾ ਮੁਕੱਦਮਾ ਦਰਜ ਕੀਤਾ ਗਿਆ। ਸਿਰਫ ਪੰਦਰਾਂ ਦਿਨਾਂ ਵਿੱਚ ਹੀ ਮੁਕੱਦਮਿਆਂ ਦੀ ਕਾਰਵਾਈ ਖ਼ਤਮ ਹੋਈ ਅਤੇ ਪੰਡਤ ਨਹਿਰੂ, ਗਿਡਵਾਨੀ, ਦਰਬਾਰਾ ਸਿੰਘ ਮੱਲ੍ਹਣ ਆਦਿ ਨੂੰ ਢਾਈ ਢਾਈ ਸਾਲ ਦੀ ਸਜਾ ਕਰ ਦਿੱਤੀ ਗਈ। ਇਸ ਘਟਨਾ ਤੋਂ ਸਾਨੂੰ ਅੰਦਾਜਾ ਲੱਗ ਗਿਆ ਹੋਵਗਾ ਕਿ ਉਸ ਸਮੇਂ ਹਾਲਾਤ ਕਿਹੋ ਜਿਹੇ ਸਨ। ਭੂਸਰੀ ਸਰਕਾਰ ਨੇ ਜਾਇਜ਼ਾ ਲੈਣ ਆਏ ਕੌਮੀ ਲੀਡਰਾਂ ਨੂੰ ਵੀ ਨਹੀਂ ਬਖ਼ਸ਼ਿਆ ਸੀ ਤੇ ਜੱਥਿਆਂ ਨਾਲ ਕੀ ਵਾਪਰੀ ਹੋਵੇਗੀ।

ਮਿਤੀ 8 ਫਰਵਰੀ 1924 ਨੂੰ ਇੱਕ ਜੱਥਾ ਅੰਮ੍ਰਿਤਸਰ ਤੋਂ ਰਵਾਨਾ ਹੋਇਆ ਸੀ। ਇਹ ਜੱਥਾ ਪਿੰਡਾਂ ਵਿੱਚ ਦੀ ਪ੍ਰਚਾਰ ਕਰਦਾ ਹੋਇਆ ਚੱਬਾ, ਤਰਨਤਾਰਨ, ਨੌਸ਼ਹਿਰਾ, ਸਰਹਾਲੀ, ਸਰਹਾਣੀ, ਮੱਖੂ, ਜ਼ੀਰਾ, ਤਲਵੰਡੀ ਭਾਈ, ਮੁੱਦਕੀ, ਮਨਸੂਰਵਾਲ ਤੋਂ ਹੁੰਦਾ ਹੋਇਆ ਰੋਡੇ ਗੁਰਦੁਆਰਾ ਪਾਤਸ਼ਾਹੀ ਛੇਵੀਂ ਗੁਰਦਰਸ਼ਨ ਪ੍ਰਕਾਸ਼ ਵਿਖੇ ਪਹੁੰਚਿਆ ਸੀ। ਰੋਡੇ ਪਿੰਡ ਦੀਆਂ ਸੰਗਤਾਂ ਵੱਲੋਂ ਪੁਲਿਸ ਆਦਿ ਦੀ ਪਰਵਾਹ ਨੂੰ ਲਾਂਭੇ ਕਰਕੇ ਜੱਥੇ ਦੀ ਪੂਰੀ ਸੇਵਾ ਕੀਤੀ ਗਈ ਸੀ। ਰੋਡੇ ਦੇ ਗੁਰੂਘਰ ਵਿੱਚ ਰਸਦਾਂ ਦੇ ਢੇਰ ਲੱਗੇ ਹੋਏ ਸਨ। ਇਹਨਾਂ ਰਸਦਾਂ ਨੂੰ ਜੈਤੋ ਪਹੁੰਚਾਉਣ ਲਈ ਡਿਊਟੀ ਜੱਥੇਦਾਰ ਸੁੱਚਾ ਸਿੰਘ ਅਤੇ ਹੋਰ ਜੱਥੇਦਾਰਾਂ ਨੇ ਲਈ ਹੋਈ ਸੀ।

ਇਸ ਜੱਥੇ ਦੇ ਜੱਥੇਦਾਰ ਪ੍ਰੇਮ ਸਿੰਘ ਸਨ। ਜੱਥਾ ਬਰਗਾੜੀ ਵਿੱਚ ਦੀ ਹੁੰਦਾ ਹੋਇਆ ਜੈਤੋ ਦੀ ਜੂਹ ਵਿੱਚ ਪਹੁੰਚ ਗਿਆ ਸੀ। ਰਸਦਾਂ ਗੱਡਿਆਂ ਵਿੱਚ ਲੱਦੀਆਂ ਹੋਈਆਂ ਸਨ। 27 ਅਗਸਤ 1924 ਨੂੰ ਜੈਤੋ ਦੇ ਬਾਹਰਵਾਰ ਜੱਥੇ ਨੇ ਮਿੰਨੀ ਦੀਵਾਨ ਕੀਤਾ, ਜਿਸ ਵਿੱਚ ਫੈਸਲਾ ਲਿਆ ਗਿਆ ਕਿ ਜੱਥਾ ਸਿੱਧਾ ਗੰਗਸਰ ਪਹੁੰਚੇਗਾ ਅਤੇ ਰਸਦਾਂ ਕਿਸ ਤਰ੍ਹਾਂ ਪਹੁੰਚਾਈਆਂ ਜਾਣ, ਅੱਗੇ ਹਾਲਾਤ ਅਨੁਕੂਲ ਨਹੀਂ ਸਨ। ਇਹਨਾਂ ਰਸਦਾਂ ਨੂੰ ਪਹੁੰਚਾਉਣ ਲਈ ਜਿੰਮੇਵਾਰੀ ਜੱਥੇਦਾਰ ਸੁੱਚਾ ਸਿੰਘ ਨੇ ਅਤੇ ਦੋ ਹੋਰ ਜਥੇਦਾਰਾਂ ਨੇ ਲਈ ਹੋਈ ਸੀ।

ਜੈਤੋ ਦਾ ਮੋਰਚਾ ਸ਼੍ਰੋਮਣੀ ਕਮੇਟੀ ਵੱਲੋਂ ਲੜਿਆ ਜਾ ਰਿਹਾ ਸੀ। ਇਸ ਕਰਕੇ ਇਸ ਜੱਥੇ ਨੂੰ ਸਫਲਤਾ ਪੂਰਵਕ ਅੱਗੇ ਲਿਜਾਣ ਲਈ ਜਿੰਨ੍ਹਾਂ ਜੱਥੇਦਾਰਾਂ ਦੀ ਉਚੇਰੀ ਡਿਊਟੀ ਲਗਾਈ ਗਈ ਸੀ। ਉਹਨਾਂ ਜੱਥੇਦਾਰਾਂ ਵਿੱਚ ਸੰਤ ਕ੍ਰਿਪਾਲ ਸਿੰਘ ਰੋਡੇ ਜ਼ਿਲ੍ਹਾ ਫਿਰੋਜ਼ਪੁਰ ਦੇ ਪ੍ਰਧਾਨ ਦੀ ਡਿਊਟੀ ਵਿਸ਼ੇਸ਼ ਸੀ। ਇਸ ਜੱਥੇ ਵਿੱਚ ਮੋਗੇ ਇਲਾਕੇ ਦੇ ਜੱਥੇਦਾਰ ਬਚਿੱਤਰ ਸਿੰਘ ਲੰਡੇ, ਬਾਬਾ ਸ਼ੇਰ ਸਿੰਘ ਚੋਟੀਆਂ, ਪਾਲ ਸਿੰਘ ਸਮਾਧ ਭਾਈ, ਧੰਨਾ ਸਿੰਘ ਰਣਸੀਂਹ ਕੇ, ਉਜਾਗਰ ਸਿੰਘ ਭਲੂਰ, ਸੰਤ ਕ੍ਰਿਪਾਲ ਸਿੰਘ ਰੋਡੇ, ਭਾਨ ਸਿੰਘ ਰੋਡੇ, ਜੱਥੇਦਾਰ ਦੁੱਲਾ ਸਿੰਘ, ਭਾਈ ਵੀਰ ਸਿੰਘ ਰੋਡੇ, ਲਛਮਣ ਸਿੰਘ ਰੋਡੇ ਆਦਿ ਸਿੰਘ ਸਨ। ਇਹਨਾਂ ਸਿੱਖਾਂ ਨੇ



ਆਪਣੀਆਂ ਜਾਨਾਂ ਕੁਰਬਾਨ ਕਰਨ ਲਈ ਸਿਰੀਂ ਕਫਨ ਬੰਨ੍ਹੇ ਹੋਏ ਸਨ।

ਜੱਥੇਦਾਰ ਦੁੱਲਾ ਸਿੰਘ ਅਤੇ ਜੱਥੇਦਾਰ ਸੁੱਚਾ ਸਿੰਘ ਨੇ ਆਪਣੇ ਸਾਥੀ ਜੱਥੇਦਾਰਾਂ ਦੇ ਸਹਿਯੋਗ ਨਾਲ ਰਾਸ਼ਨ ਗੱਡਿਆਂ ਤੋਂ ਉਤਾਰ ਲਿਆ ਗਿਆ ਅਤੇ ਚਾਰ ਚੁਫੇਰੇ ਨੂੰ ਘੋਖਿਆ। ਪੁਲਿਸ ਮਾਰੂ ਹਥਿਆਰਾਂ ਨਾਲ ਲੈਸ ਦਗੜ ਦਗੜ ਕਰਦੀ ਫਿਰਦੀ ਸੀ। ਸਿੰਘਾਂ ਨੇ ਖੁਫੀਆਂ ਨਿਗਾਹਾਂ ਚਾਰ-ਚੁਫੇਰੇ ਘੁਮਾਈਆਂ ਤਾਂ ਇੱਕ ਰਸਤਾ ਇਹਨਾਂ ਨੂੰ ਥੋੜ੍ਹਾ ਸੁਰੱਖਿਅਤ ਲੱਗਾ। ਗੁਰੂ ਘਰ ਦੇ ਪਿਛਵਾੜੇ ਵਾਲੇ ਪਾਸੇ ਇੱਕ ਢਾਬ ਸੀ, ਜਿਹੜੀ ਪਾਣੀ ਨਾਲ ਭਰੀ ਹੋਈ ਹੋਣ ਕਰਕੇ ਇਧਰ ਪੁਲਿਸ ਪਹਿਰਾ ਘੱਟ ਹੀ ਸੀ। ਸਿੰਘਾਂ ਨੇ ਇੱਧਰ ਦੀ ਰਾਸ਼ਨ ਪਹੁੰਚਾਉਣਾ ਸ਼ੁਰੂ ਕਰ ਦਿੱਤਾ। ਅੱਖੀਂ ਡਿੱਠਾ ਹਾਲ ਦੱਸਣ ਵਾਲੇ ਜੱਥੇਦਾਰ ਅਨੁਸਾਰ ਜੱਥੇਦਾਰ ਸੁੱਚਾ ਸਿੰਘ ਆਪਣੀ ਡੱਬੀ ਘੋੜੀ 'ਤੇ ਰਾਸ਼ਨ ਲੱਦ ਕੇ ਢਾਬ ਵਿੱਚ ਦੀ ਗੰਗਸਰ ਪਹੁੰਚਾਉਂਦਾ ਸੀ। ਜਦ ਇਸ ਗੁਪਤ ਕਰਾਵਾਈ ਦਾ ਪੁਲਿਸ ਨੂੰ ਪਤਾ ਲੱਗਾ ਤਾਂ ਉਹਨਾਂ ਨੂੰ ਡੱਬੀ ਘੋੜੀ ਵੀ ਦੁਸ਼ਮਣਾ ਵਾਂਗ ਦਿਸਣ ਲਗੀ। ਜਦ ਡੱਬੀ ਘੋੜੀ ਰਾਸ਼ਨ ਸਿੱਟ ਕੇ ਢਾਬ ਵਿੱਚ ਦੀ ਵਾਪਿਸ ਆ ਰਹੀ ਸੀ ਤਾਂ ਅੰਗਰੇਜੀ ਪੁਲਿਸ ਵਾਲਿਆਂ ਨੇ ਗੋਲੀਆਂ ਦੀ ਵਾਛੜ ਸ਼ੁਰੂ ਕਰ ਦਿੱਤੀ। ਡੱਬੀ ਘੋੜੀ 'ਤੇ ਸਵਾਰ ਭਾਈ ਚਤਰ ਸਿੰਘ ਨੇ ਘੋੜੀ ਨੂੰ ਐਹੋ ਜਿਹੀ ਅੱਡੀ ਲਾਈ ਸੀ ਕਿ ਘੋੜੀ ਆਪਣੇ ਸਵਾਰ ਨੂੰ ਸੁਰੱਖਿਅਤ ਲੈ ਕੇ ਨਿੱਕਲ ਗਈ ਸੀ।

ਭਾਈ ਚਤਰ ਸਿੰਘ ਬਾਰੇ ਜੋ ਜਾਣਕਾਰੀ ਮਿਲੀ ਹੈ ਕਿ ਇਹ ਇੱਕ ਮਹਾਂਪੁਰਸ਼ ਤਪੱਸਵੀ ਸੰਤ ਸਨ। ਦਿਨ ਰਾਤ ਅਕਾਲ ਪੁਰਖ ਦੀ ਰਜ਼ਾ ਵਿੱਚ ਮਸਤ ਰਹਿੰਦੇ ਸਨ। ਬਹੁਤੇਜੱਥੇਦਾਰ ਇਹਨਾਂ ਨੂੰ ਦੈਵੀ ਸ਼ਕਤੀ ਦਾ ਸਰੂਪ ਸਮਝਦੇ ਸਨ। ਇਹਨਾਂ ਦਾ ਪ੍ਰਕਾਸ਼ ਦਾਹੜਾ ਧੁੰਨੀ ਤੋਂ ਥੱਲੇ ਤੱਕ ਸੀ। ਜਦ ਗੋਲੀਆਂ ਦੀ ਵਾਛੜ ਹੋਈ ਸੀ ਤਾਂ ਘੋੜੀ ਹਵਾ ਸਮਾਨ ਤੇਜ ਦੌੜੀ ਸੀ ਅਤੇ ਬੱਸ 'ਔਹ ਗਿਆ, ਔਹ ਗਿਆ' ਹੀ ਮੂੰਹ ਵਿੱਚ ਰਹਿ ਗਈ ਸੀ ਨਾ ਕਿਤੇ ਘੋੜੀ ਦਿਸੀ ਸੀ ਅਤੇ ਨਾ ਹੀ ਭਾਈ ਚਤਰ ਸਿੰਘ। ਜੱਥੇਦਾਰਾਂ ਦੇ ਦੱਸਣ ਮੁਤਾਬਿਕ ਉਸ ਸਮੇਂ ਅੰਗਰੇਜੀ ਸਰਕਾਰ ਦਾ ਕੋਈ ਪੱਤਰਕਾਰ ਇਸ ਮੋਰਚੇ ਦੀ ਕਵਰੇਜ਼ ਕਰ ਰਿਹਾ ਸੀ ਜਿਸਨੇ ਡੱਬੀ ਘੋੜੀ ਤੇ ਸਵਾਰ ਦੀ ਫੋਟੋ ਲੈ ਲਈ ਸੀ। ਸੈਂਕੜੇ ਸਿੰਘਾਂ ਨੂੰ ਗ੍ਰਿਫਤਾਰ ਕਰ ਲਿਆ ਗਿਆ ਸੀ। ਇਸ ਛੇਵੇਂ ਜੱਥੇ ਦੇ ਸਾਰੇ ਹੀ ਵਲੰਟੀਅਰ ਗ੍ਰਿਫਤਾਰ ਹੋ ਗਏ ਸਨ ਅਤੇ ਮੁਕੱਦਮੇ ਦਰਜ ਹੋ ਗਏ ਸਨ।

ਜੱਥੇਦਾਰ ਸੁੱਚਾ ਸਿੰਘ ਤੇ ਮੁਕਾਬਲੇ ਅਤੇ ਜ਼ਬਰੀ ਹਥਿਆਰ ਖੋਹਣ ਦਾ ਕੇਸ ਬਣਿਆ ਹੋਇਆ ਸੀ। ਬੱਗੀ ਘੋੜੀ ਵੀ ਇਸ ਕੇਸ ਵਿੱਚ ਜੱਥੇਦਾਰ ਦੇ ਸਵਾਰ ਵਜੋਂ ਵਿੱਚ ਸੀ। ਜੱਥੇਦਾਰ ਸੁੱਚਾ ਸਿੰਘ ਪੇਸ਼ ਨਾ ਹੋਣ ਕਰਕੇ ਇਸ ਨੂੰ ਅੰਗਰੇਜੀ ਸਰਕਾਰ ਨੇ ਭਗੌੜਾ ਕਰਾਰ ਦੇ ਦਿੱਤਾ ਸੀ ਤੇ ਘੋੜੀ ਸਮੇਤ ਵਰੰਟ ਜਾਰੀ ਕਰ ਦਿੱਤੇ ਸਨ।

ਅੰਗਰੇਜੀ ਸਰਕਾਰ ਦੇ ਸੂਹੀਏ ਡੱਬੀ ਘੋੜੀ ਦੀ ਭਾਲ ਵਿੱਚ ਅਤੇ ਜੱਥੇਦਾਰ ਸੁੱਚਾ ਸਿੰਘ ਨੂੰ ਗ੍ਰਿਫਤਾਰ ਕਰਨ ਲਈ ਪਿੰਡ ਪਿੰਡ ਫਿਰ ਰਹੇ ਸਨ । ਜਦ ਨਾਲ ਦੇ ਬਾਗੀ ਜੱਥੇਦਾਰਾਂ ਨੂੰ ਇਸ ਸਾਰੀ ਘਟਨਾ ਦੀ ਸੂਹ ਮਿਲੀ ਤਾਂ ਉਹਨਾਂ ਨੇ ਇਸ ਡੱਬੀ ਘੋੜੀ ਨੂੰ ਕੋਈ ਜ਼ਹਿਰੀਲੀ ਦਵਾਈ ਦੇ ਕੇ ਮਾਰ ਦਿੱਤਾ ਸੀ । ਅਤੇ ਇਸਨੂੰ ਵੱਢ ਕੇ ਸਤਲੁਜ ਵਿੱਚ ਸੁਟ ਦਿੱਤਾ ਸੀ । ਸਾਰਾ ਸਬੂਤ ਹੀ ਖ਼ਤਮ ਕਰ ਦਿੱਤਾ ਸੀ ।

ਜਦ ਕੁਝ ਸਮੇਂ ਬਾਦ ਜੱਥੇਦਾਰ ਫੜਿਆ ਗਿਆ ਸੀ ਤਾਂ ਕਚਿਹਰੀ ਵਿੱਚ ਮੁਕੱਦਮਾ ਚੱਲਿਆ । ਇਸ ਕੇਸ ਲਈ ਅੰਗਰੇਜੀ ਸਰਕਾਰ ਨੇ ਸਪੈਸ਼ਲ ਜੱਜ ਅਮਰਨਾਥ ਮੈਜਿਸਟਰੇਟ ਨੂੰ ਨਿਯੁਕਤ ਕੀਤਾ ਸੀ । ਇਸ ਜੱਥੇਦਾਰ ਨਾਲ ਹੋਰ 22 ਬਾਗੀਆਂ 'ਤੇ ਮੁਕੱਦਮਾ ਚੱਲਿਆ ਸੀ । 17 ਮਈ ਨੂੰ ਪੇਸ਼ੀ 'ਤੇ ਗਵਾਹ ਪੇਸ਼ ਹੋਏ । ਸਰਕਾਰੀ ਵਕੀਲ ਵੱਲੋਂ ਫੋਟੋ ਵੀ ਪੇਸ਼ ਕੀਤੀ ਗਈ । ਜਦ ਸੁੱਚਾ ਸਿੰਘ ਨਾਲ ਫੋਟੋ ਮਿਲਾਈ ਗਈ ਤਾ ਫੋਟੋ ਮਿਲ ਨਹੀਂ ਰਹੀ ਸੀ । ਡੱਬੀ ਘੋੜੀ ਦਾ ਸਰਕਾਰ ਕੋਲ ਕੋਈ ਸਬੂਤ ਨਹੀਂ ਸੀ । ਜਿਸ ਕਰਕੇ ਇਸ ਕੇਸ ਵਿੱਚੋਂ ਜੱਥੇਦਾਰ ਬਰੀ ਹੋ ਗਏ ਸਨ । ਇਸ ਤਰ੍ਹਾਂ ਜੈਤੋ ਦੇ ਮੋਰਚੇ ਵਿੱਚ ਮੋਗਾ ਇਲਾਕੇ ਦੀ ਅਥਾਹ ਕੁਰਬਾਨੀ ਹੈ । ਇਸ ਮੋਰਚੇ ਵਿੱਚ ਇਹਨਾਂ ਜੱਥੇਦਾਰਾਂ ਤੋਂ ਇਲਾਵਾ ਜੱਥੇਦਾਰ ਬਹਾਦਰ ਸਿੰਘ ਮਧੇਅ, ਮੇਹਰ ਸਿੰਘ, ਈਸ਼ਰ ਸਿੰਘ, ਨਿਹਾਲ ਸਿੰਘ ਧੱਲੇ ਕੇ ਆਦਿ ਵੀ ਜੱਥੇਦਾਰ ਸਰਗਰਮ ਰਹੇ ਸਨ ।

## ਗੰਗਸਰ ਜੈਤੋ ਰਾਸ਼ਨ ਪਹੁੰਚਾਉਣ ਵਿੱਚ ਮੋਗੇ ਦੀ ਕੁਰਬਾਨੀ

ਮੋਗੇ ਵਿੱਚ ਸ਼ਹੀਦੀ ਜੱਥਾ ਨੰਬਰ ਦੋ ਦਾ ਦੂਹਰਾ ਪੜਾਅ ਸੰਗਤ ਨੇ ਬੜੇ ਉਤਸ਼ਾਹ ਨਾਲ ਰੱਖਿਆ ਸੀ । ਜਦ ਅੰਗਰੇਜੀ ਹਕੂਮਤ ਨੂੰ ਇਸ ਬਾਰੇ ਜਾਣਕਾਰੀ ਹੋਈ ਤਾਂ ਉਸ ਨੇ ਮੋਗੇ ਨੂੰ ਘੇਰਾ ਪਾ ਲਿਆ । ਪੁਲਿਸ ਗਲੀਆਂ ਵਿੱਚ ਹਰਲ ਹਰਲ ਕਰਦੀ ਫਿਰਦੀ ਸੀ । ਮੋਗੇ ਦੇ ਸੇਵਾਦਾਰ ਘਰਾਂ ਅੰਦਰ ਹੀ ਡੱਕੇ ਰਹਿ ਗਏ ਸਨ । ਲੋਕਾਂ ਵਿੱਚ ਸੇਵਾ ਕਰਨ ਦਾ ਬੜਾ ਉਤਸ਼ਾਹ ਸੀ । ਇਸ ਸੇਵਾ ਦੇ ਕਾਰਜ ਨੂੰ ਸਫਲ ਕਰਨ ਲਈ ਕੁਝ ਸਿੰਘਾਂ ਨੇ ਆਪਣੀ ਜਾਨ ਤਲੀ ਉੱਤੇ ਧਰ ਲਈ ਅਤੇ ਜੱਥੇ ਦੀ ਸੇਵਾ ਲਈ ਹਾਜ਼ਰ ਹੋਏ । ਇਹ ਮਰਜੀਵੜੇ ਸਿਪਾਹੀਆਂ ਵਿੱਚ ਪੱਤੀ ਉਸੰਗ ਵੱਲੋਂ ਸ. ਹੀਰਾ ਸਿੰਘ, ਪਾਲਾ ਸਿੰਘ, ਸੁੱਚਾ ਸਿੰਘ ਆਦਿ ਨੂੰ ਭੇਜਿਆ ਗਿਆ । ਬਾਕੀ ਸੰਗਤ ਨੇ ਪ੍ਰਣ ਕੀਤਾ ਕਿ ਅਸੀਂ ਸੇਵਾ ਲਈ ਰਾਸ਼ਨ ਪਹੁੰਚਾਵਾਂਗੇ ।

ਇਹ ਜੱਥਾ ਨੰਬਰ ਦੋ ਸੀ । ਇਸ ਨੇ ਸਰੀਰਕ ਕੁਰਬਾਨੀ ਲਈ ਵੀ ਜਾਣਾ ਸੀ ਅਤੇ ਨਾਲ ਸੰਗਤ ਲਈ ਜੈਤੋ ਰਾਸ਼ਨ ਵੀ ਲਿਜਾਣਾ ਸੀ । ਇਸ ਮੋਗੇ ਕਸਬੇ ਵਿੱਚੋਂ ਹੀ ਰਾਸ਼ਨ ਇੱਕਠਾ ਕੀਤਾ ਗਿਆ ਅਤੇ ਲਿਜਾਣ ਲਈ ਗੱਡੇ ਵੀ ਇੱਥੋਂ ਹੀ ਤਿਆਰ ਕੀਤੇ ਗਏ । ਇਸ ਕੁਰਬਾਨੀ ਲਈ ਭਾਈ ਰੁਲੀਆ ਸਿੰਘ, ਪਿਤਾ ਸਮੁੰਦ ਸਿੰਘ ਮੋਗਾ, ਭਾਈ ਬਿਸ਼ਨ ਸਿੰਘ ਪਿਤਾ ਗੱਜਣ ਸਿੰਘ ਲੰਢੇ ਕੇ, ਭਾਈ ਵਰਿਆਮ ਸਿੰਘ ਪਿਤਾ ਬੂੜ੍ਹ ਸਿੰਘ ਲੰਢੇ ਕੇ, ਭਾਈ ਨਿੱਕਾ ਸਿੰਘ ਪਿਤਾ ਭੱਲੂ ਸਿੰਘ ਮੋਗਾ, ਭਾਈ ਭੋਲੂ ਸਿੰਘ ਪਿਤਾ ਮੰਗਲ ਸਿੰਘ ਮੋਗਾ, ਭਾਈ ਤ੍ਰਿਲੋਕ ਸਿੰਘ ਪਿਤਾ ਜਵਾਲਾ ਸਿੰਘ ਮੋਗਾ, ਭਾਈ ਰਤਨ ਸਿੰਘ ਪਿਤਾ ਬੇਲਾ ਸਿੰਘ ਮੋਗਾ, ਪੱਤੀ ਬਾਜੇ ਕੀ, ਭਾਈ ਗੁਰਾ ਸਿੰਘ ਪਿਤਾ ਕਰਮ ਸਿੰਘ ਮੋਗਾ, ਭਾਈ ਵਸਾਵਾ ਸਿੰਘ ਪਿਤਾ ਭਗਵਾਨ ਸਿੰਘ ਮੋਗਾ, ਭਾਈ ਸੇਵਾ ਸਿੰਘ ਟਾਂਕ ਕਸ਼ੱਤਰੀ ਮੋਗਾ, ਸ. ਨਰੈਣ ਸਿੰਘ ਪਿਤਾ ਸੁੰਦਰ ਸਿੰਘ ਮੋਗਾ ।

ਇਸ ਤਰ੍ਹਾਂ ਇਸ ਜੱਥੇ ਨਾਲ ਗੰਗਸਰ ਵਿਖੇ ਰਾਸ਼ਨ ਲਿਜਾਣ ਲਈ ਪਿੰਡ ਲੰਢੇ ਕੇ ਤੋਂ ਵੀ ਕਾਫੀ ਗੱਡੇ ਪਹੁੰਚੇ ਸਨ ਜਿੰਨ੍ਹਾਂ ਨੇ ਇਸ ਕੁਰਬਾਨੀ ਲਈ ਆਪਣਾ ਆਪ ਅਤੇ ਆਪਣੇ ਗੱਡਿਆਂ ਬੈਲਾਂ ਨੂੰ ਵੀ ਕੁਰਬਾਨ ਕਰ ਦਿੱਤਾ ਸੀ । ਇਸ ਤਰ੍ਹਾ ਕੁਰਬਾਨੀ ਕਰਨ ਵਾਲੇ ਸਿੰਘ ਸਨ ਭਾਈ ਜਗਤ ਸਿੰਘ ਲੰਢੇ ਕੇ, ਭਾਈ ਫੌਜਦਾਰ ਸਿੰਘ ਪਿਤਾ ਪ੍ਰੇਮ ਸਿੰਘ ਲੰਢੇ ਕੇ, ਮਾਤਾ ਮਤਾਬ ਕੌਰ ਲੰਢੇ ਕੇ, ਭਾਈ ਲਾਲ ਸਿੰਘ ਪਿਤਾ ਬੰਤਾ ਸਿੰਘ ਲੰਢੇ ਕੇ, ਮਾਤਾ ਜਸ ਕੌਰ ਲੰਢੇ ਕੇ, ਭਾਈ ਕਰਨੈਲ ਸਿੰਘ ਪਿਤਾ ਗੁਰਦਿੱਤ ਸਿੰਘ ਲੰਢੇ ਕੇ ਅਤੇ ਮਾਤਾ ਸ਼ਾਮ ਕੌਰ ਲੰਢੇ ਕੇ ।

ਇਹ ਸਾਰੇ ਆਪੋ ਆਪਣੇ ਗੱਡਿਆਂ ਅਤੇ ਬੈਲਾਂ ਸਮੇਤ ਜੱਥੇ ਨਾਲ ਰਾਸ਼ਨ ਲੈ ਕੇ ਜੈਤੋ ਗੰਗਸਰ ਪਹੁੰਚੇ ਸਨ । ਪਰ ਨਾਭਾ ਹਕੂਮਤ ਨੇ ਸਭ ਭਾਰ ਬਰਦਾਰੀ ਸਮੇਤ ਇਹਨਾਂ ਨੂੰ ਹਿਰਾਸਤ ਵਿੱਚ ਲੈ ਲਿਆ ਸੀ । ਗੱਡੇ ਚਾਲਕਾਂ ਨੂੰ ਗ੍ਰਿਫਤਾਰ ਕਰਕੇ ਜੇਲ ਭੇਜ ਦਿੱਤਾ ਸੀ ਅਤੇ ਗੱਡਿਆਂ ਬੈਲਾਂ ਨੂੰ ਨੀਲਾਮ ਕਰ ਦਿੱਤਾ ਸੀ ।

## ਗ੍ਰਿਫਤਾਰ ਹੋਏ ਗੱਡਿਆਂ ਵਾਲਿਆਂ ਦੇ ਬਿਆਨ

ਜੱਥੇ 'ਤੇ ਗੋਲੀ ਸਾਡੇ ਸਾਹਮਣੇ ਚੱਲੀ ਸੀ । ਜੱਥਾ ਜੈਕਾਰੇ ਗਜਾਉਂਦਾ ਹੋਇਆ ਅਤੇ ਸਤਨਾਮ ਦਾ ਜਾਪ ਕਰਦਾ ਹੋਇਆ ਅੱਗੇ ਵਧਦਾ ਜਾ ਰਿਹਾ ਸੀ । ਜੱਥੇ ਨਾਲ ਆਮ ਪਬਲਿਕ ਬਹੁਤ ਸੀ ਗੋਲੀ ਚੱਲ ਰਹੀ ਸੀ । ਸਿੰਘ ਅੱਗੇ ਵਧ ਰਹੇਸਨ ਪਰ ਖਾਲੀ ਹੱਥ ਸਨ । ਨਾਲ ਮਾਈਆਂ ਬੀਬੀਆਂ ਵੀ ਸਨ । ਸਾਡੇ ਵੇਖਦਿਆਂ ਹੀ ਹਜ਼ਾਰਾਂ ਦੀ ਗਿਣਤੀ ਵਿੱਚ ਲੋਕ ਲਾਸ਼ਾਂ ਵਿਚ ਬਦਲ ਗਏ । ਜੋਸ਼ ਅੱਗੇ ਵਧਣ ਦਾ ਸੀ । ਕੋਈ ਘਬਰਾਹਟ ਨਹੀਂ ਸੀ । ਅਸੀ ਗੱਡਿਆਂ ਦੀ ਆੜ ਵਿੱਚ ਬੈਠੇ ਰਹੇ । ਇਸ ਗੋਲੀ ਕਾਂਡ ਵਿੱਚ ਗਾਡੀ ਬਚ ਗਏ ਸਨ ਕਿਉਂਕਿ ਪੁਲਿਸ ਨੇ ਸਾਨੂੰ ਗ੍ਰਿਫਤਾਰ ਕਰ ਲਿਆ ਸੀ । ਹਕੂਮਤ ਦੀ ਪੁਲਿਸ ਬੱਸ ਇੱਕ ਗੱਲ 'ਤੇ ਹੀ ਅੜੀ ਹੋਈ ਸੀ ਕਿ ਤੁਸੀਂ ਬੱਸ ਇੱਕ ਗੱਲ ਹੀ ਆਖ ਦੇਵੋ ਕਿ ਪਹਿਲਾਂ ਜੱਥੇ ਨੇ ਗੋਲੀ ਚਲਾਈ ਸੀ । ਤੁਹਾਨੂੰ ਰਿਹਾ ਕਰ ਦਿੱਤਾ ਜਾਵੇਗਾ । ਅਸੀਂ ਇਸ ਗੱਲ ਨੂੰ ਨਹੀਂ ਮੰਨਿਆ ਜਿਸ ਕਰਕੇ ਸਾਨੂੰ 19 ਦਿਨ ਕਿਲ੍ਹੇ ਵਿੱਚ ਬੰਦ ਕਰਕੇ ਤਸੀਹੇ ਦਿੱਤੇ ਗਏ । ਸਾਡੇ ਸਾਹਮਣੇ ਸਿੰਘਾਂ ਨੂੰ ਲਿਆ ਕੇ ਨੰਗੀ ਹਾਲਤ ਵਿੱਚ ਘੜੀਸਿਆ, ਕੁੱਟਿਆ ਜਾਂਦਾ । ਬੇਹੋਸ਼ੀ ਦੀ ਹਾਲਤ ਵਿੱਚ ਦੂਰ ਸੁੱਟ ਦਿੱਤਾ ਜਾਂਦਾ ਸੀ । ਫਿਰ ਸਾਨੂੰ ਕਿਹਾ ਜਾਂਦਾ ਸੀ ਕਿ ਤੁਸੀਂ ਬਿਆਨ ਦਿਓ ਕਿ ਪਹਿਲਾਂ ਗੋਲੀ ਜੱਥੇ ਨੇ ਚਲਾਈ ਸੀ । ਸਾਡੇ 'ਤੇ ਮਾਨਸਿਕ ਦਬਾਅ , ਪਾਇਆ ਜਾਂਦਾ ਸੀ ਕਿ ਅਸੀਂ ਬਾਹਰ ਜਾ ਕੇ ਜ਼ੁਬਾਨ ਨਾ ਖੋਲ੍ਹੀਏ।

ਇਹ ਬਿਆਨ ਅੱਖੀਂ ਦੇਖਣ ਵਾਲੇ ਸਿੰਘਾਂ ਦੇ ਹਨ । ਭਾਈ ਰੁਲੀਆ ਸਿੰਘ ਸਮੁੰਦ ਸਿੰਘ ਜੀ, ਪੱਤੀ ਮੋਗਾ ਮਹਿਲਾ ਸਿੰਘ ਅਤੇ ਸਹਿਯੋਗੀ ਜੱਥੇਦਾਰ ਸੁੱਚਾ ਸਿੰਘ ਜੀ ਮੋਗਾ ।

## ਜੈਤੋ ਗੰਗਸਰ ਰਾਸ਼ਨ ਪਹੁੰਚਾਉਣ ਵਿੱਚ ਮੋਗੇ ਇਲਾਕੇ ਦੀ ਕੁਰਬਾਨੀ

ਇਸ ਰਾਸ਼ਨ ਪਹੁੰਚਾਉਣ ਵਾਲਿਆਂ ਵਿੱਚ ਬਾਈ ਸਿੰਘ ਸਨ, ਜਿਨ੍ਹਾਂ ਵਿੱਚ ਮੋਗੇ ਖ਼ਾਸ ਦੇ ਵੀ ਯੋਧੇ ਸਨ । ਮੋਗਾ ਇਲਾਕਾ ਵਿੱਚੋਂ ਸ਼ੇਰ ਸਿੰਘ ਜੀ ਚੋਟੀਆਂ, ਭਾਈ ਪਾਲ ਸਿੰਘ ਜੀ ਸਮਾਧ ਭਾਈ, ਹੌਲਦਾਰ ਅਤਰ ਸਿੰਘ ਜੀ ਭਾਗੀ ਕੇ, ਭਾਈ ਧੰਨਾ ਸਿੰਘ ਜੀ ਰਣਸੀਂਹ ਕੇ, ਉਜਾਗਰ ਸਿੰਘ ਜੀ ਭਲੂਰ, ਭਾਈ ਸੁੱਚਾ ਸਿੰਘ ਰੋਡੇ, ਭਾਈ ਇੰਦਰ ਸਿੰਘ ਜੀ ਰੋਡੇ ਅਤੇ ਭਾਈ ਬਚਿੱਤਰ ਸਿੰਘ ਜੀ ਲੰਡੇ ਸਨ । ਇਹਨਾਂ ਨੂੰ ਵੀ ਗੱਡਿਆਂ ਸਮੇਤ ਗ੍ਰਿਫਤਾਰ ਕਰ ਲਿਆ ਸੀ । ਇਹਨਾਂ ਨੂੰ ਅੰਗਰੇਜੀ ਹਕੂਮਤ ਵੱਲੋਂ ਹੁਕਮ ਸੀ ਕਿ ਇਹ ਆਪਣੇ ਸਾਥੀਆਂ ਸਾਹਮਣੇ ਖੜ੍ਹ ਕੇ ਮਾਫੀ ਮੰਗ ਲੈਣ ਅਤੇ ਆਖ ਦੇਣ ਕਿ ਇਹ ਸਾਨੂੰ ਜ਼ਬਰੀ ਘਰਾਂ ਤੋਂ ਲੈ ਕੇ ਆਏ ਹਨ ਤਾਂ ਤੁਹਾਨੂੰ ਰਿਹਾ ਕਰ ਦਿੱਤਾ ਜਾਵੇਗਾ । ਜਦ ਸਿਦਕੀ ਸਿੱਖਾਂ ਨੇ ਅੰਗਰੇਜੀ ਹਕੂਮਤ ਦੀ ਇਹ ਵਾਰਤਾ ਸੁਣੀ ਤਾਂ ਸਿੰਘ ਜੋਸ਼ ਵਿੱਚ ਆਣ ਕੇ ਕਹਿਣ ਲੱਗੇ ਕਿ ਸਾਨੂੰ ਇਹ ਮਨਜ਼ੂਰ ਨਹੀਂ ਤਾਂ ਫਾਸ਼ੀ ਹਕੂਮਤ ਨੇ ਇਹਨਾਂ ਨੂੰ ਜੇਲ੍ਹੀਂ ਸੁੱਟ ਇਹਨਾਂ ਦੇ ਬੈਲ-ਗੱਡੀਆਂ



ਨੂੰ ਨਿਲਾਮ ਕਰ ਦਿੱਤਾ ਸੀ । ਇਹ ਭਿਆਨਕ ਘੜੀ ਜਦ ਗੋਲੀਆਂ ਵਰ੍ਹਦੀਆਂ ਹੋਣ, ਅੰਦਰ ਰਾਸ਼ਨ ਪਹੁੰਚਾਉਣਾ ਇੱਕ ਮਹਾਨ ਕੁਰਬਾਨੀ ਸੀ । ਜੋ ਰਹਿੰਦੀ ਦੁਨੀਆ ਤੱਕ ਅਮਰ ਰਹੇਗੀ

ਅੰਗਰੇਜੀ ਸਰਕਾਰ ਦਾ ਹੰਕਾਰ ਤੋੜਨ ਲਈ ਪੰਥ ਖਾਲਸਾ ਵੱਲੋਂ ਤਕਰੀਬਨ ਸੋਲਾਂ ਜੱਥੇ ਜੈਤੋ ਨੂੰ ਤੋਰੇ ਗਏ ਸਨ । ਇਹਨਾਂ ਦੀ ਮਹਾਨ ਕੁਰਬਾਨੀ ਨੇ ਹੀ ਇਸ ਮੋਰਚੇ ਨੂੰ ਸਫਲਤਾ ਦਾ ਰੂਪ ਦਿੱਤਾ ਸੀ । ਇਹ ਸ਼ਹੀਦੀ ਬਾਣੇ ਵਾਲੇ ਸ਼ਹੀਦੀ ਜੱਥੇ, ਬੇਸ਼ਕ ਵੱਖ-ਵੱਖ ਥਾਵਾਂ ਤੋਂ ਵੱਖ-ਵੱਖ ਜੱਥੇਦਾਰਾਂ, ਪੰਜ ਪਿਆਰਿਆਂ ਦੀ ਰਹਿਨੁਮਾਈ ਵਿੱਚ ਚੱਲੇ ਸਨ । ਇਹਨਾਂ ਦੇ ਕੇਸਰੀ ਬਾਣਿਆਂ ਨੇ ਸਮੁੱਚੇ ਸਿੱਖ ਜਗਤ ਵਿੱਚ ਕੁਰਬਾਨੀ ਦਾ ਜੋਸ਼ ਭਰ ਦਿੱਤਾ ਸੀ । ਘਰਾਂ ਵਿੱਚ ਆਮ ਹੀ ਗੱਲਾਂ ਹੁੰਦੀਆਂ ਸਨ । ਜਵਾਨੀ ਜੋਸ਼ੀਲੇ ਨਾਹਰਿਆਂ ਨਾਲ ਆਏ ਜੱਥਿਆਂ ਦਾ ਸਤਿਕਾਰ ਕਰਦੀ ਸੀ । ਇਹਨਾਂ ਜੱਥਿਆਂ ਦੀ ਤਨ, ਮਨ, ਧਨ ਨਾਲ ਸੇਵਾ ਕਰਨ ਦਾ ਸੁਭਾਗ ਜੋ ਮੋਗੇ ਇਲਾਕੇ ਨੂੰ ਪ੍ਰਾਪਤ ਹੈ, ਸ਼ਾਇਦ ਹੀ ਹੋਰ ਇਲਾਕੇ ਨੂੰ ਪ੍ਰਾਪਤ ਹੋਵੇ । ਜੋ ਵੀ ਸ਼ਹੀਦੀ ਜੱਥਾ ਜੈਤੋ ਮੋਰਚੇ ਦੀ ਸਫਲਤਾਂ ਲਈ ਤੁਰਿਆ, ਹਰ ਜੱਥੇ ਦਾ ਪੜਾਅ ਮੋਗੇ ਇਲਾਕੇ ਦੇ ਪਿੰਡਾਂ ਵਿੱਚ ਜਰੂਰ ਹੋਇਆ ।

ਪਹਿਲਾ ਜੱਥਾ ਅੰਮ੍ਰਿਤਸਰ ਤੋਂ 9.2.1924 ਨੂੰ ਰਵਾਨਾ ਹੋਇਆ । ਇਸਨੇ ਬਾਰਾਂ ਪੜਾਅ ਕੀਤੇ । ਇਸ ਜੱਥੇ ਦਾ ਗਿਆਰ੍ਹਵਾਂ ਪੜਾਅ ਰੋਡੇ ਸੀ ਅਤੇ ਬਾਹਰਵਾਂ ਪੜਾਅ ਬਗਰਾੜੀ ਸੀ ।

ਦੂਜਾ ਜੱਥਾ ਜਿਸਦਾ ਗਿਆਰ੍ਹਵਾਂ ਪੜਾਅ ਮੋਗਾ ਸੀ ਅਤੇ ਬਾਰ੍ਹਵਾਂ ਪੜਾਅ ਤਲਵੰਡੀ ਮੱਲ੍ਹੀਆਂ ਅਤੇ ਤੇਹਰਵਾਂ ਪੜਾਅ ਬੰਬੀਹਾ ਭਾਈ ਸੀ । ਇਸ ਤਰ੍ਹਾਂ ਹੀ ਤੀਜਾ ਜੱਥਾ 22 ਮਾਰਚ 1924 ਨੂੰ ਤਿਆਰ ਹੋਇਆ । ਇਹ ਜੱਥਾ ਜਗਰਾਵਾਂ ਤੋਂ ਹੁੰਦਾ ਹੋਇਆ ਚੌਦਵੇਂ ਪੜਾਅ ਵਿੱਚ ਪਿੰਡ ਦੌਧਰ ਪਹੁੰਚਿਆ ਸੀ । ਪੰਦਰ੍ਹਵਾਂ ਪੜਾਅ ਇਸ ਦਾ ਮੋਗੇ ਇਲਾਕੇ ਦੇ ਪਿੰਡ ਸੰਗਤਪੁਰਾ ਤੇ ਸੋਲ੍ਹਵਾਂ ਪੜਾਅ ਵੀ ਮੋਗੇ ਇਲਾਕੇ ਦੇ ਹੀ ਪਿੰਡ ਵਾਂਦਰ ਵਿੱਚ ਸੀ । ਚੌਥਾ ਜੱਥਾ 26 ਮਾਰਚ 1924 ਨੂੰ ਰਵਾਨਾ ਹੋਇਆ ਸੀ ਜੋ ਸਤਾਰ੍ਹਵਾਂ ਪੜਾਅ ਇਤਿਹਾਸਕ ਪਿੰਡ ਦੀਨਾ ਵਿੱਚ ਕਰਕੇ ਜੈਤੋ ਪਹੁੰਚਿਆ ਸੀ ।

ਇਸ ਤਰ੍ਹਾਂ ਹੀ ਛੇਵਾਂ ਜੱਥਾ ਸੰਤ ਪ੍ਰੇਮ ਸਿੰਘ ਜੀ ਕੋਕਰੀ ਵਾਲਿਆਂ ਦੀ ਜੱਥੇਦਾਰੀ ਵਿੱਚ ਰਵਾਨਾ ਹੋਇਆ । ਇਹਨਾਂ ਨਾਲ ਸੰਤ ਇੰਦਰ ਸਿੰਘ ਜੀ ਖੋਸਾ ਕੋਟਲਾ ਵੀ ਸਨ । ਇਸ ਜੱਥੇ ਵਿੱਚ ਪੰਜ ਪਿਆਰਿਆਂ ਵਿੱਚੋਂ ਦੋ ਪਿਆਰੇ ਮੋਗਾ ਇਲਾਕੇ ਦੇ ਸਨ । ਸੰਤ ਵਿਸਾਖਾ ਸਿੰਘ ਕਿਸ਼ਨ ਪੁਰਾ ਅਤੇ ਭਾਈ ਵਿਸਾਖਾ ਸਿੰਘ ਮਹੇਸਰੀ ਸਨ । ਇਸ ਜੱਥੇ ਨੇ ਵੀ ਉਨੱਤੀਵਾਂ ਪੜਾਅ ਮਾਣੂੰਕੇ ਤੀਹਵਾਂ ਪੜਾਅ ਲੋਪੋ ਅਤੇ ਇੱਕਤੀਵਾਂ ਪੜਾਅ ਪੱਤੋ ਹੀਰਾ ਸਿੰਘ, ਮੋਗੇ ਇਲਾਕੇ ਵਿੱਚ ਹੀ ਕੀਤਾ ਸੀ । ਅੱਠਵੇਂ ਜੱਥੇ ਨੇ ਵੀ ਬਾਰ੍ਹਵਾਂ ਪੜਾਅ ਡਾਲਾ, ਤੇਰ੍ਹਵਾਂ ਪੜਾਅ ਚੜਿੱਕ ਕੀਤਾ ਸੀ । ਇਸ ਤਰ੍ਹਾਂ ਹੀ ਨੌਵਾਂ ਜੱਥਾ ਕੇਸਰ ਸਿੰਘ ਵਿਣਗ ਦੀ ਜੱਥੇਦਾਰੀ ਵਿੱਚ

25 ਜੂਨ ਨੂੰ ਚੱਲਿਆ ਸੀ । ਇਸ ਨੇ ਇੱਕੀਵਾਂ ਪੜਾਅ ਡਰੋਲੀ ਅਤੇ 22ਵਾਂ ਪੜਾਅ ਜੈਮਲ ਵਾਲਾ, ਸਮਾਲਸਰ ਆਦਿ ਵਿੱਚ ਕੀਤਾ ਸੀ । ਇਹ ਸਮਾਲਸਰ ਮੋਗੇ ਇਲਾਕੇ ਦਾ ਹੀ ਪਿੰਡ ਹੈ ।

ਦਸਵੇਂ ਜੱਥੇ ਦੇ ਜੱਥੇਦਾਰ ਸ. ਵਿਸਾਖਾ ਸਿੰਘ ਦਫਤੂਹ, ਸ. ਕੇਹਰ ਸਿੰਘ ਗੁਨੂਪੁਰ ਸਨ । ਇਹ ਜੱਥਾ ਤੇਰਾਂ ਜੁਲਾਈ ਨੂੰ ਅੰਮ੍ਰਿਤਸਰ ਤੋਂ ਰਵਾਨਾ ਹੋਇਆ ਸੀ । ਇਹ ਜੱਥਾ ਸਤਾਈਵੇਂ ਪੜਾਅ 'ਤੇ ਮੋਗੇ ਇਲਾਕੇ ਵਿੱਚ ਦਾਖ਼ਲ ਹੋਇਆ ਸੀ । ਇਸ ਦਾ ਸਤਾਈਵਾਂ ਪੜਾਅ ਪਿੰਡ ਢੁੱਡੀਕੇ ਸੀ ਅਤੇ ਬੁੱਟਰ, ਘੋਲੀਆ, ਚੱਨੂੰ ਵਾਲਾ ਆਦਿ ਵਿੱਚ ਪੜਾਅ ਕਰਦਾ ਹੋਇਆ ਇਹ ਜੱਥਾ ਜੈਤੋ ਪਹੁੰਚਿਆ ਸੀ । ਇਸ ਜੱਥੇ ਦਾ ਵਿਸ਼ੇਸ਼ ਵਰਨਣ ਹੋਇਆ ਸੀ ਕਿਉਂਕਿ ਇਸ ਜੱਥੇ 'ਤੇ ਰਸਤੇ ਵਿੱਚ ਬਹੁਤ ਕੁੱਟ ਪਈ ਸੀ । ਇਹ ਜੱਥਾ ਗੜਬੜ ਦੀ ਹਾਲਤ ਵਿੱਚ ਹੀ ਜੈਤੋ ਪਹੁੰਚਿਆ ਸੀ । ਗਿਆਰ੍ਹਵਾਂ ਸ਼ਹੀਦੀ ਜੱਥਾ ਤੇਈ ਜੁਲਾਈ ਨੂੰ ਰਵਾਨਾ ਹੋਇਆ । ਇਸ ਜੱਥੇ ਦੇ ਜਨਰਲ ਸਕੱਤਰ ਗੁਰਦਿਆਲ ਸਿੰਘ ਕੋਕਰੀ ਕਲਾਂ ਸਨ । ਇਸ ਜੱਥੇ ਨਾਲ ਮੋਗੇ ਇਲਾਕੇ ਦੇ ਪ੍ਰਸਿੱਧ ਅਕਾਲੀ ਬਚਨ ਸਿੰਘ ਚੋਗਾਵਾਂ ਵੀ ਸਨ । ਇਸ ਜੱਥੇ ਨੇ ਵੀ ਮੋਗੇ ਇਲਾਕੇ ਦੇ ਪਿੰਡ ਤਖ਼ਤੂਪੁਰਾ ਅਤੇ ਹਿੰਮਤਪੁਰਾ ਵਿੱਚ ਪੜਾਅ ਕੀਤੇ ਸਨ । ਮੋਗੇ ਇਲਾਕੇ ਦੀ ਸੰਗਤ ਵੱਲੋਂ ਅਥਾਹ ਸੇਵਾ ਕੀਤੀ ਗਈ ਸੀ ।

ਬਾਰ੍ਹਵਾਂ ਸ਼ਹੀਦੀ ਜੱਥਾ 27 ਅਗਸਤ ਨੂੰ ਰਵਾਨਾ ਹੋਇਆ ਸੀ । ਇਸ ਜੱਥੇ ਦੇ ਹੈੜ ਜੱਥੇਦਾਰ ਸੁੱਚਾ ਸਿੰਘ ਮੋਗਾ ਅਤੇ ਜੱਥੇਦਾਰ ਕੇਹਿਰ ਸਿੰਘ ਚੰਦ ਸਨ । ਇਸ ਤਰ੍ਹਾਂ ਜੈਤੋਂ ਦੇ ਮੋਰਚੇ ਵਿੱਚ ਮੋਗੇ ਇਲਾਕੇ ਨੇ ਸਰੀਰਕ ਕੁਰਬਾਨੀਆਂ ਕਰਕੇ ਅਤੇ ਜੱਥਿਆਂ ਦੀ ਸੇਵਾ ਕਰਕੇ ਬਹੁਤ ਨਾਮਣਾ ਖੱਟਿਆ ਸੀ । ਇਸ ਤਰ੍ਹਾਂ ਸੰਗਤਾਂ ਦੀ ਮਹਾਨ ਕੁਰਬਾਨੀ ਨੇ 27 ਅਪ੍ਰੈਲ ਨੂੰ ਇਹ ਮੋਰਚਾ ਜਿੱਤ ਲਿਆ ਸੀ ਅਤੇ ਗੰਗਸਰ ਵਿੱਚ ਅਖੰਡ ਪਾਠ ਜਾਰੀ ਹੋ ਗਏ ਸਨ । ਹਕੂਮਤ ਨੇ ਸਿੰਘਾਂ ਮੂਹਰੇ ਹਥਿਆਰ ਸੁੱਟ ਦਿੱਤੇ ਸਨ ਅਤੇ ਅਖੰਡ ਪਾਠਾਂ ਤੇ ਲਾਈਆਂ ਪਾਬੰਦੀਆਂ ਵੀ ਹਟਾ ਲਈਆਂ ਸਨ ।

ਜੈਤੋ ਦਾ ਮੋਰਚਾ ਅਕਾਲੀ ਲਹਿਰ ਲਈ ਸਭ ਤੋਂ ਵੱਡਾ ਮੋਰਚਾ ਸੀ । ਨਾਭੇ ਦੇ ਹਾਕਮਾਂ ਪਿੱਛੇ ਅੰਗਰੇਜ਼ੀ ਸਰਕਾਰ ਸੀ ਪਰ ਫਿਰ ਵੀ ਸ਼ਹੀਦੀ ਜੱਥੇ ਕਾਲੀਆਂ ਘਟਾਵਾਂ ਵਾਂਗ ਜੈਤੋ ਪਹੁੰਚੇ ਸਨ । ਇਸ ਮੋਰਚੇ ਵਿੱਚ ਜੋ ਅਤਿਆਚਾਰ ਜ਼ਾਲਮ ਸਰਕਾਰ ਵੱਲੋਂ ਕੀਤੇ ਗਏ ਸਨ, ਸ਼ਾਇਦ ਹੀ ਕਿਸੇ ਸਰਕਾਰ ਵੱਲੋਂ ਕੀਤੇ ਗਏ ਹੋਣ । ਜੇ ਪੰਥ ਖਾਲਸਾ ਨੇ ਇਸ ਮੋਰਚੇ ਨੂੰ ਜਿੱਤ ਕੇ ਇੱਕ ਨਵਾਂ ਇਤਿਹਾਸ ਸਿਰਜਿਆ ਸੀ । ਤਾਂ ਵਿਦੇਸ਼ੀ ਸਰਕਾਰ ਅਤੇ ਨਾਭਾ ਰਿਆਸਤ ਨੇ ਵੀ ਜ਼ੁਲਮ ਅਤਿਆਚਾਰ, ਤਸੀਹੇ ਦੇਣ ਦਾਇੱਕ ਨਵਾਂ ਰਿਕਾਰਡ ਪੈਦਾ ਕੀਤਾ ਸੀ । ਨਾਭਾ ਕਾਰਖਾਸ ਨੇ ਅਕਹਿ ਅਤੇ ਅਸਹਿ ਕਸਾਈਪੁਣਾ ਕਰਨ ਵਿੱਚ, ਸਿੰਘਾਂ ਦੇ ਸਰੀਰਾਂ



ਨੂੰ ਕੋਹਣ ਵਿੱਚ ਕੋਈ ਕਸਰ ਬਾਕੀ ਨਹੀਂ ਛੱਡੀ ਸੀ ।

## ਨਾਭੇ ਦੀਆਂ ਮਨੁੱਖ ਖਾਣੀਆਂ ਜੇਲ੍ਹਾਂ ਵਿੱਚ ਮੋਗੇ ਇਲਾਕੇ ਦੇ ਸ਼ਹੀਦ

ਸ਼ਹੀਦ ਗੰਜ ਜੈਤੋ ਵਿਖੇ ਸਿੱਲ੍ਹ ਉਪਰ ਸ਼ਹੀਦਾਂ ਦੇ ਨਾਮ ਅਤੇ ਥਹੁ ਪਤੇ ਦਰਜ ਹਨ । ਸ਼ਹੀਦ ਭਾਈ ਸੁੰਦਰ ਸਿੰਘ ਪਿਤਾ ਭਾਈ ਨਥਲ ਸਿੰਘ, ਮਾਤਾ ਸਦਾ ਕੌਰ, ਪਿੰਡ ਚੰਦ, ਡਾਕਖਾਨਾ ਬਾਘਾ ਪੁਰਾਣਾ, ਤਹਿਸੀਲ ਉਦੋਂ ਮੋਗਾ (ਅੱਜ ਜ਼ਿਲ੍ਹਾ ਮੋਗਾ) ਜ਼ਿਲ੍ਹਾ ਫਿਰੋਜ਼ਪੁਰ, ਜੈਤੋ ਵਿਖੇ ਪੇਟ ਦੇ ਹੇਠਲੇ ਹਿੱਸੇ ਵਿੱਚ ਗੋਲੀ ਲੱਗਣ ਨਾਲ 29.2.1924 ਨੂੰ ਕੌਮ ਲਈ ਸ਼ਹੀਦ ਹੋ ਗਏ ਸਨ ।

ਸ਼ਹੀਦ ਭਾਈ ਫੁੰਮਣ ਸਿੰਘ, ਪਿਤਾ ਹਮੀਰ ਸਿੰਘ, ਮਾਤਾ ਤਾਬੀ, ਪਿੰਡ ਵਾਂਦਰ, ਡਾਕਖਾਨਾ ਬਾਘਾ ਪੁਰਾਣਾ, ਉਦੋਂ ਤਹਿਸੀਲ ਮੋਗਾ ਅਤੇ ਜ਼ਿਲ੍ਹਾ ਫਿਰੋਜ਼ਪੁਰ, ਇੱਕ ਦਰਸ਼ਨੀ ਜਵਾਨ ਸਨ । ਦਾੜ੍ਹੀ ਮੁੱਛ ਅਜੇ ਫੁੱਟਦੀ ਪਈ ਸੀ । 18 ਸਾਲ ਦੀ ਉਮਰ ਵਿੱਚ ਜੈਤੋ ਵਿਖੇ ਵੱਖੀ ਵਿੱਚ ਗੋਲੀ ਲੱਗਣ ਕਾਰਨ ਸ਼ਹੀਦ ਹੋ ਗਏ ਸਨ । ਇਹ ਸਮਾਂ 29 ਫਰਵਰੀ 1924 ਦਾ ਹੈ ।

ਸ਼ਹੀਦ ਭਾਈ ਵਸਾਵਾ ਸਿੰਘ ਸਪੁੱਤਰ ਭਾਈ ਝੰਡਾ ਸਿੰਘ, ਮਾਤਾ ਕਰਮ ਕੌਰ, ਉਮਰ 50 ਸਾਲ, ਪਿੰਡ ਅਤੇ ਡਾਕਘਰ ਖ਼ਾਸ ਚੜਿੱਕ, ਉਦੋਂ ਰਿਆਸਤ ਕਲਸੀਆਂ । ਛਾਤੀ ਵਿੱਚ ਗੋਲ ਲੱਗਣ ਕਰਕੇ 29.2.24 ਨੂੰ ਸ਼ਹੀਦੀ ਪ੍ਰਾਪਤ ਕਰ ਗਏ ਸਨ ।

ਸ਼ਹੀਦ ਭਾਈ ਹਰਦਿੱਤ ਸਿੰਘ ਪਿਤਾ ਭਾਈ ਨਰੈਣ ਸਿੰਘ, ਮਾਤਾ ਚੰਦ ਕੌਰ, ਪਿੰਡ ਕਾਲੇ ਕੇ, ਉਮਰ 33 ਸਾਲ ਡਾਕਖਾਨਾ ਖਾਸ, ਤਹਿਸੀਲ ਮੋਗਾ, ਉਦੋਂ ਜ਼ਿਲ੍ਹਾ ਫਿਰੋਜ਼ਪੁਰ, ਜਬਾੜੇ ਦੇ ਹੇਠ ਗੋਲੀ ਲੱਗਣ ਨਾਲ 29.2.24 ਨੂੰ ਜੈਤੋ ਵਿਖੇ ਸ਼ਹੀਦੀ ਪ੍ਰਾਪਤ ਕਰ ਗਏ ਸਨ

ਸ਼ਹੀਦ ਭਾਈ ਵਰਿਆਮ ਸਿੰਘ ਸਪੁੱਤਰ ਭਾਈ ਝੰਡਾ ਸਿੰਘ, ਮਾਤਾ ਨੰਦ ਕੌਰ, ਪਿੰਡ ਬਾਘਾ ਪੁਰਾਣਾ, ਉਮਰ 60 ਸਾਲ, ਤਹਿਸੀਲ ਮੋਗਾ, ਜ਼ਿਲ੍ਹਾ ਉਦੋਂ ਫਿਰੋਜ਼ਪੁਰ, ਦਿਲ ਵਾਲੀ ਥਾਂ ਤੇ ਗੋਲੀ ਲੱਗਣ ਨਾਲ 29.2.24 ਨੂੰ ਜੈਤੋ ਵਿਖੇ ਸ਼ਹੀਦ ਹੋ ਗਏ ਸਨ ।

ਸ਼ਹੀਦ ਭਾਈ ਫੁੰਮਣ ਸਿੰਘ, ਸਪੁੱਤਰ ਭਾਈ ਵੀਰ ਸਿੰਘ, ਮਾਤਾ ਜਿਉਣੀ, ਪਿੰਡ ਸਮਾਲਸਰ, ਡਾਕਖਾਨਾ ਖ਼ਾਸ, ਤਹਿਸੀਲ ਮੋਗਾ, ਉਦੋਂ ਜ਼ਿਲ੍ਹਾ ਫਿਰੋਜ਼ਪੁਰ, ਉਮਰ 50 ਸਾਲ, ਹੱਕ ਦੇ ਗੁੱਟ ਅਤੇ ਵੱਖੀ ਵਿੱਚ ਗੋਲੀਆਂ ਲੱਗੀਆਂ । 29.2.24 ਨੂੰ ਜੈਤੋ ਵਿਖੇ ਸ਼ਹੀਦੀ ਪ੍ਰਾਪਤ ਕਰ ਗਏ ਸਨ ।

ਸ਼ਹੀਦ ਭਾਈ ਮਾਘ ਸਿੰਘ ਪੁੱਤਰ ਸ. ਸ਼ਾਮ ਸਿੰਘ, ਮਾਤਾ ਧਰਮੋ, ਪਿੰਡ ਅਤੇ ਡਾਕਘਰ ਲੰਡੇ, ਉਮਰ 40 ਸਾਲ, ਤਹਿਸੀਲ ਮੋਗਾ, ਜ਼ਿਲ੍ਹਾ ਉਦੋਂ ਫਿਰੋਜ਼ਪੁਰ, 29 ਫਰਵਰੀ 1924 ਨੂੰ ਮੱਥੇ ਵਿੱਚ ਗੋਲੀ ਲੱਗ ਕੇ ਖੋਪੜੀ ਪਾਰ ਕਰ ਗਈ । ਗੁਰਦੁਆਰਾ ਟਿੱਬੀ ਸਾਹਿਬ

ਦੀਆਂ ਪੌੜੀਆਂ ਚੜ੍ਹਦੇ ਸਮੇਂ ਸ਼ਹੀਦ ਹੋ ਗਏ ਸਨ ।

ਸ਼ਹੀਦ ਭਾਈ ਕਪੂਰ ਸਿੰਘ ਸਪੁੱਤਰ ਭਾਈ ਵਰਿਆਮ ਸਿੰਘ, ਮਾਤਾ ਨੰਦ ਕੌਰ ਪਿੰਡ ਅਤੇ ਡਾਕਘਰ ਲੰਡੇ ਤਹਿਸੀਲ ਮੋਗਾ, ਜ਼ਿਲ੍ਹਾ ਫਿਰੋਜ਼ਪੁਰ, ਉਮਰ ਬਾਈ ਤੇਈ ਸਾਲ, ਕੁੱਲੇ ਵਿੱਚ ਗੋਲੀ ਲੱਗਣ ਨਾਲ ਜੈਤੋ ਵਿਖੇ ਸ਼ਹੀਦ ਹੋ ਗਏ ਸਨ ।

ਸ਼ਹੀਦ ਭਾਈ ਘੁੱਲਾ ਸਿੰਘ ਸਪੁੱਤਰ ਭਾਈ ਨਰੈਣ ਸਿੰਘ, ਮਾਤਾ ਕਿਸ਼ਨ ਕੌਰ, ਪਿੰਡ ਅਤੇ ਡਾਕਘਰ ਭਲੂਰ, ਤਹਿਸੀਲ ਮੋਗਾ, ਜ਼ਿਲ੍ਹਾ ਉਦੋਂ ਫਿਰੋਜ਼ਪੁਰ, ਉਮਰ ਪੱਚੀ ਸਾਲ ਕੰਨ ਦੇ ਕੋਲ ਗੋਲੀ ਲੱਗਣ ਕਾਰਨ ਜੈਤੋ ਵਿਖੇ ਸ਼ਹੀਦ ਹੋ ਗਏ ਸਨ । ਇਹ ਹਵਾਲਾ ਸ਼ਹੀਦੀ ਅੰਗੀਠੇ ਦੀ ਸਿਲ੍ਹ ਅਨੁਸਾਰ ਹੈ ।

ਇਸ ਤਰ੍ਹਾਂ ਹੀ ਮੋਗਾ ਇਲਾਕੇ ਦੀ ਸੰਗਤ ਨੇ ਜੱਥਿਆਂ ਵਿੱਚ ਵੀ ਭਰਪੂਰ ਸੇਵਾ ਕੀਤੀ ਸੀ । ਇਹ ਜੱਥੇ ਰਸਤੇ ਵਿੱਚ ਜਾਂ ਜੈਤੋ ਪਹੁੰਚਣ 'ਤੇਜ਼ੁਲਮ ਦਾ ਸ਼ਿਕਾਰ ਹੋਏ, ਜੇਲ੍ਹਾਂ ਵਿੱਚ ਡੱਕੇ ਗਏ ਅਤੇ ਸ਼ਹੀਦੀਆਂ ਪ੍ਰਾਪਤ ਕੀਤੀਆਂ ।

ਛੇਵੇਂ ਜੱਥੇ ਵਿੱਚ ਮੋਗਾ ਇਲਾਕੇ ਦੇ ਤਿੰਨ ਸਿੰਘ ਸ਼ਹੀਦ ਹੋਏ ਸਨ । ਭਾਈ ਈਸ਼ਰ ਸਿੰਘ ਸਮਾਲਸਰ, ਭਾਈ ਸੁਦਾਗਰ ਸਿੰਘ ਘੋਲੀਆ ਅਤੇ ਭਾਈ ਸੋਭਾ ਸਿੰਘ ਰਣੀਆਂ । ਇਸ ਤਰ੍ਹਾਂ ਹੀ ਗਿਆਰ੍ਹਵੇਂ ਜੱਥੇ ਵਿੱਚ ਭਾਈ ਹਰਨਾਮ ਸਿੰਘ ਢੁੱਡੀਕੇ ਨੇ ਸ਼ਹੀਦੀ ਪ੍ਰਾਪਤ ਕੀਤੀ ਸੀ ।

ਜਿੰਨ੍ਹਾਂ ਸਰੀਹਾਂ ਹੇਠ ਗੁਜਾਰੇ ਗਿਣ ਗਿਣ ਦਿਨ ਸਜਾਵਾਂ ਦੇ ।
ਝੁਰਮਟ ਪੈਣ ਜਿੰਨ੍ਹਾਂ 'ਤੇ ਆਣ, ਆਜਾਦ ਤੋਤਿਆਂ ਕਾਵਾਂ ਦੇ ।
ਬੰਦੀਵਾਨ ਸੁਨੇਹੇ ਉਹ ਤੋਂ, ਪੁੱਛਣ ਭੈਣ ਭਰਾਵਾਂ ਦੇ ।
ਬਹਿ ਬਹਿ ਜਾਣ ਜਿੰਨ੍ਹਾਂ ਦੇ ਹੇਠਾਂ ਪੁੱਤ ਪੰਜਾਬੀ ਮਾਵਾਂ ਦੇ ।



## ਸੰਤ ਪ੍ਰੇਮ ਸਿੰਘ ਜੀ ਕੋਕਰੀ ਖੁਰਦ

ਸੰਤ ਪ੍ਰੇਮ ਸਿੰਘ ਜੀ ਦਾ ਜਨਮ ਪਿੰਡ ਕੋਕਰੀ ਖੁਰਦ ਵਿਖੇ ਸ. ਸੂਬਾ ਸਿੰਘ ਦੇ ਘਰ ਹੋਇਆ । ਆਪ ਬਚਪਨ ਤੋਂ ਹੀ ਧਾਰਮਿਕ ਰੁਚੀਆਂ ਦੇ ਧਾਰਨੀ ਸਨ । ਇਸ ਕਰਕੇ ਨਾਮ ਅਭਿਆਸ ਵਿੱਚ ਲੱਗ ਗਏ । ਅੰਗਰੇਜੀ ਸਰਕਾਰ ਵੱਲੋਂ ਬੇਦੋਸ਼ੇ ਲੋਕਾਂ 'ਤੇ ਨਿੱਤ ਹੁੰਦਾ ਜ਼ੁਲਮ ਆਪ ਬਰਦਾਸ਼ਤ ਨਾ ਕਰ ਸਕੇ ਅਤੇ ਆਪ ਕੁਰਬਾਨੀ ਦੇਣ ਲਈ ਅਕਾਲੀ ਲਹਿਰ ਵਿੱਚ ਕੁੱਦ ਪਏ । 10 ਮਈ 1924 ਨੂੰ ਜੋ ਛੇਵਾਂ ਜੱਥਾ ਜੈਤੋ ਨੂੰ ਕੁਰਬਾਨੀ ਦੇਣ ਲਈ ਤੁਰਿਆ ਸੀ ਉਸ ਦੇ ਆਪ ਜੱਥੇਦਾਰ ਸਨ । ਇਹ ਜੱਥਾ ਤੇਤੀ ਪੜਾਵਾਂ ਰਹੀਂ ਜੈਤੋ ਪਹੁੰਚਿਆ ਸੀ । ਜੈਤੋ ਵਿਖੇ ਆਪ ਨੂੰ ਗ੍ਰਿਫਤਾਰ ਕਰ ਲਿਆ ਗਿਆ ਅਤੇ ਨਾਭਾ ਬੀੜ ਦੀ ਜੇਲ੍ਹ ਵਿੱਚ ਰੱਖ ਕੇ ਆਪ ਨੂੰ ਤਸੀਹੇ ਦਿੱਤੇ ਗਏ ਸਨ ।

ਆਪ ਨੇ ਗੁਰੂ ਕੇ ਬਾਗ ਦੇ ਮੋਰਚੇ ਵਿੱਚ ਵੀ ਜੇਲਾਂ ਕੱਟੀਆਂ ਸਨ । ਇਸ ਲਈ ਸਿੱਖ ਕੌਮ ਆਪ ਨੂੰ ਪੰਥ ਦਰਦੀ ਆਖ ਕੇ ਸੱਦਦੀ ਸੀ । ਸਿੱਖ ਧਰਮ ਦੇ ਪ੍ਰਚਾਰ ਲਈ ਆਪਣੇ ਅਨੇਕਾਂ ਹੀ ਗੁਰਦੁਆਰਿਆਂ ਦੀ ਕਾਰ ਸੇਵਾ ਕਰਾਈ । ਆਪ ਨੂੰ ਵਿਦਿਆ ਨਾਲ ਅਥਾਹ ਪਿਆਰ ਸੀ । ਆਪ ਮਹਿਣਾ ਸਕੂਲ ਜੋ ਜਰਨੈਲੀ ਸੜਕ ਉੱਪਰ ਹੈ, ਦੇ ਮੈਨੇਜਰ ਵੀ ਰਹੇ । ਆਪ ਨੇ ਮਲਾਇਆ ਆਦਿ ਦੇਸ਼ਾਂ ਦਾ ਦੌਰਾ ਵੀ ਕੀਤਾ ਅਤੇ ਸਕੂਲਾਂ ਕਾਲਜਾਂ ਲਈ ਮਾਇਆ ਇੱਕਠੀ ਕੀਤੀ ਅਤੇ ਪਰਉਪਕਾਰੀ ਕਾਰਜ ਕੀਤੇ । ਸਿੱਖ ਕੌਮ ਦੀ ਚੜ੍ਹਦੀ ਕਲਾ ਲਈ ਜੋ ਵੀ ਕਾਰਜ ਆਰੰਭ ਕੀਤਾ ਜਾਂਦਾ ਸੀ ਆਪ ਉਸ ਵਿੱਚ ਵਧ ਚੜ੍ਹ ਕੇ ਹਿੱਸਾ ਲੈਂਦੇ ਸਨ । ਆਪ ਦਾ ਸਿੱਖ ਕੌਮ ਪ੍ਰਤੀ ਸਮਰਪਣ ਅਤੇ ਆਪਾ ਵਾਰੂ ਜਜ਼ਬਾ ਦੇਖ ਕੇ ਕੌਮ ਨੇ ਆਪ ਨੂੰ ਜ਼ਿਲ੍ਹਾ ਫਿਰੋਜ਼ਪੁਰ ਦਾ ਸਕੱਤਰ ਨਿਯੁਕਤ ਕੀਤਾ । ਆਪ ਦਾ ਤਨ ਮਨ ਸਦਾ ਕੌਮ ਲਈ ਅਰਪਣ ਰਹਿੰਦਾ ਸੀ ਅਤੇ ਕੌਮ ਨੂੰ ਸਦਾ ਹੀ ਚੜ੍ਹਦੀ ਕਲਾ ਵਿੱਚ ਦੇਖਣਾ ਚਾਹੁੰਦੇ ਸਨ । ਕੌਮ ਵਿੱਚ ਆਪਦਾ ਅਥਾਹ ਸਤਿਕਾਰ ਕਰਕੇ ਸੰਗਤ ਆਪ ਨੂੰ ਪਹਿਲਾਂ ਸੰਤ ਪ੍ਰੇਮ ਸਿੰਘ ਕਹਿਕੇ ਪੁਕਾਰਦੀ ਸੀ ਫਿਰ ਆਪ ਨੂੰ ਜੱਥੇਦਾਰ ਪ੍ਰੇਮ ਸਿੰਘ ਦੇ ਨਾਮ ਨਾਲ ਪੁਕਾਰਿਆ ਜਾਂਦਾ ਸੀ । ਆਪ ਦੀ ਕੁਰਬਾਨੀ ਕਰਕੇ ਹੀ ਸਿੱਖ ਕੌਮ ਨੇ ਆਪ ਨੂੰ ਸ਼੍ਰੋਮਣੀ ਕਮੇਟੀ ਦਾ ਮੈਂਬਰ ਨਿਯੁਕਤ ਕੀਤਾ ।

## ਸ. ਸੁੱਚਾ ਸਿੰਘ ਜੀ ਮੋਗਾ

ਸ. ਸੁੱਚਾ ਸਿੰਘ ਦਾ ਜਨਮ 1899 ਨੂੰ ਮਾਤਾ ਰਾਜ ਕੌਰ ਦੀ ਕੁੱਖੋਂ ਸ. ਦੇਵਾ ਸਿੰਘ ਦੇ ਘਰ ਮੋਗਾ ਵਿਖੇ ਹੋਇਆ । 1914 ਵਿੱਚ ਜਦ ਪਹਿਲੀ ਵੱਡੀ ਲੜਾਈ ਹੋਈ ਸੀ ਆਪ ਨੇ ਸਰਕਾਰ ਨੂੰ ਭਰਤੀ ਦੇਣ ਵਿੱਚ ਕਾਫੀ ਸਹਾਇਤਾ ਕੀਤੀ ਸੀ । ਜਿਸ ਦੀ ਬਦੌਲਤ ਆਪ ਨੂੰ ਦੋ ਮੁਰੱਬੇ ਜਮੀਨ ਅਲਾਟ ਹੋਈ ਸੀ । ਇਸ ਕਰਕੇ ਆਪ ਦੀ ਜਮੀਨ ਪਿੰਡ ਸੋਚੀ ਵਾਲਾ,

ਤਹਿਸੀਲ ਜ਼ੀਰਾ ਵਿੱਚ ਵੀ ਸੀ। 1918 ਨੂੰ ਇਹ ਵਰਡਵਾਰ ਜੰਗ ਖ਼ਤਮ ਹੋਈ ਤਾਂ ਅੰਗਰੇਜ ਸਰਕਾਰ ਨੇ ਰੋਲਟ ਐਕਟ ਲਾਗੂ ਕਰ ਦਿੱਤਾ। ਜ਼ਲ੍ਹਿਆਂ ਵਾਲਾ ਬਾਗ ਆਦਿ ਕਈ ਭਿਆਨਕ ਸਾਕੇ ਹੋਏ। ਬੇਦੋਸ਼ਿਆਂ ਤੇ ਗੋਲੀਆਂ ਦੀ ਵਰਖਾ ਹੋਈ। ਇਹਨਾਂ ਜ਼ੁਲਮੀ ਘਟਨਾਵਾਂ ਨੇ ਸ. ਸੁੱਚਾ ਸਿੰਘ ਦੇ ਮਨ ਤੇ ਗਹਿਰਾ ਅਸਰ ਕੀਤਾ। ਆਪ ਕੌਮ ਸੇਵਾ ਲਈ ਮੈਦਾਨੇ ਜੰਗ ਵਿੱਚ ਆ ਗਏ।

ਆਪ ਦੀ ਕੁਰਬਾਨੀ ਨੂੰ ਵੇਖ ਕੇ ਆਪ ਨੂੰ ਜ਼ਿਲ੍ਹਾ ਫਿਰੋਜ਼ਪੁਰ ਦਾ ਮੀਤ ਸਕੱਤਰ ਨਿਯੁਕਤ ਕੀਤਾ ਗਿਆ। 1922 ਨੂੰ ਆਪ ਨੂੰ 144 ਧਾਰਾ ਦੇ ਤਹਿਤ ਗ੍ਰਿਫਤਾਰ ਕੀਤਾ ਗਿਆ। ਸਰਕਾਰੀ ਅਫਸਰਸ਼ਾਹੀ ਆਪ 'ਤੇ ਦਬਾਅ ਪਾ ਰਹੀ ਸੀ ਕਿ ਜੇ ਆਪਣੇ ਸਰਕਾਰੀ ਵਿਰੋਧ ਖ਼ਤਮ ਨਾ ਕੀਤਾ ਤਾਂ ਆਪ ਨੂੰ ਜੋ ਅੰਗਰੇਜੀ ਸਰਕਾਰ ਵੱਲੋਂ ਜ਼ਮੀਨ ਅਲਾਟ ਹੋਈ ਹੈ, ਉਸ ਨੂੰ ਜ਼ਬਤ ਕਰ ਲਿਆ ਜਾਵੇਗਾ। ਆਪ ਨੇ ਇਹਨਾਂ ਸਰਕਾਰੀ ਸੁਝਾਵਾਂ ਨੂੰ ਲਾਂਭੇ ਕਰਕੇ ਪੰਥ ਕਾਰਜਾਂ ਨੂੰ ਪਹਿਲ ਦਿੱਤੀ ਜਿਸ ਕਰਕੇ ਆਪ 'ਤੇ ਸਰਕਾਰ ਨੇ ਨੌਂ ਮੁਕੱਦਮੇ ਦਰਜ ਕੀਤੇ। ਤਿੰਨ ਮੁਕੱਦਮਿਆਂ ਵਿੱਚ ਆਪ ਨੂੰ ਤਿੰਨ ਤਿੰਨ ਸਾਲ ਦੀ ਸਜ਼ਾ ਹੋਈ। ਜ਼ਿਲ੍ਹਾ ਜੱਥੇਦਾਰ ਹੋਣ ਕਰਕੇ ਸਰਕਾਰ ਵੱਲੋਂ ਆਪ ਨੂੰ ਏ ਕਲਾਸ ਦਿੱਤੀ ਗਈ ਪਰ ਆਪ ਨੇ ਰੋਸ ਕਰਕੇ ਤੁੜਵਾ ਦਿੱਤੀ ਸੀ।

1924 ਨੂੰ ਆਪ ਜੇਲ੍ਹ ਵਿੱਚੋਂ ਰਿਹਾ ਹੋ ਕੇ ਆਏ ਤਾਂ ਇੱਧਰ ਜੈਤੋ ਦਾ ਮੋਰਚਾ ਗਰਮ ਸੀ। ਆਪ ਆਉਣ ਸਾਰ ਹੀ ਇਸ ਮੋਰਚੇ ਵਿੱਚ ਸਰਗਰਮ ਹੋ ਗਏ। ਆਪ ਨੇ ਤਨ ਮਨ ਇੱਕ ਕਰਕੇ ਮੋਰਚੇ ਦੀ ਸਫਲਤਾ ਲਈ ਕੰਮ ਕੀਤਾ। ਜਿਸ ਕਰਕੇ ਆਪ ਨੂੰ ਬਾਰ੍ਹਵੇਂ ਜੱਥੇ ਦਾ ਜੱਥੇਦਾਰ ਨਿਯੁਕਤ ਕੀਤਾ ਗਿਆ। ਇਸ ਜੱਥੇ ਦਾ ਡਸਿਪਲਨ ਬਹੁਤ ਹੀ ਸ਼ਲਾਘਾਯੋਗ ਸੀ। ਸਰਕਾਰ ਨੂੰ ਵੀ ਪਤਾ ਸੀ ਕਿ ਇਹ ਜੱਥਾ ਅਥਾਹ ਕਰਬਾਨੀ ਕਰਨ ਵਾਲਿਆਂ ਦਾ ਹੈ। ਇਸ ਲਈ ਸਰਕਾਰ ਨਹੀਂ ਚਾਹੁੰਦੀ ਸੀ ਕਿ ਇਹ ਜੱਥਾ ਜੈਤੋ ਪਹੁੰਚੇ। ਸਰਕਾਰ ਨੇ ਅਨੇਕਾਂ ਵਿਘਨ ਪਾਏ। ਆਪਣੇ ਪਿੱਠੂਆਂ ਨੂੰ ਸੇਵਾਦਾਰ ਬਣਾ ਕੇ ਇਸ ਜੱਥੇ ਨਾਲ ਤੋਰਿਆ। ਪਿੱਠੂਆਂ ਨੇ ਲੰਗਰ ਵਿੱਚ ਜ਼ਹਿਰ ਪਾ ਦਿੱਤੀ। ਪਰ ਜੱਥੇਦਾਰ ਸੁੱਚਾ ਸਿੰਘ ਦੀ ਹੁਸ਼ਿਆਰੀ ਕਰਕੇ ਹੀ ਸਾਰਾ ਜੱਥਾ ਨੁਕਸਾਨ ਤੋਂ ਬਚ ਗਿਆ ਸੀ।

ਇਸ ਕੁਰਬਾਨੀ ਵਾਲੇ ਜੱਥੇ ਨੇ 'ਮੋਕਲਾ' ਵਾਲੇ ਹੈਡ ਤੋਂ ਸਤਲੁਜ ਦਰਿਆ ਨੂੰ ਪਾਰ ਕਰਨਾ ਸੀ ਪਰ ਝੋਲੀ ਚੁੱਕਾਂ ਨੇ ਬੇੜੀਆਂ ਨੂੰ ਆਪਣੇ ਕਬਜੇ ਵਿੱਚ ਕਰ ਲਿਆ। ਜੱਥੇਦਾਰ ਸੁੱਚਾ ਸਿੰਘ ਜੀ ਇਸ ਮਾੜੀ ਸੋਚ ਤੋਂ ਪਹਿਲਾਂ ਹੀ ਜਾਣੂ ਸਨ। ਉਹਨਾਂ ਨੇ ਆਪਣੇ ਜੱਥੇ ਨੂੰ ਹੁਸ਼ਿਆਰੀ ਨਾਲ ਗੰਡਾ ਸਿੰਘ ਵਾਲੇ ਹੈਡ ਤੋਂ ਪਾਰ ਲੰਘਾ ਲਿਆ। ਇਸ ਕਰਕੇ ਸਾਰਾ ਜੱਥਾ ਬਗੈਰ ਕਿਸੇ ਵਿਘਨ ਤੋਂ ਠੀਕ ਠਾਕ ਪਾਰ ਹੋ ਗਿਆ ਸੀ।



ਇਹ ਜੱਥਾ ਆਪਣੇ ਜੱਥੇਦਾਰ ਦੀ ਸੁਚੱਜੀ ਅਗਵਾਈ ਨਾਲ ਠੀਕ ਸਮੇਂ ਜੈਤੋ ਪਹੁੰਚਿਆ ਸੀ ਅਤੇ 21 ਫਰਵਰੀ ਨੂੰ ਆਪਣੀ ਗ੍ਰਿਫਤਾਰੀ ਦਿੱਤੀ ਸੀ।

ਜੱਥੇਦਾਰ ਸੁੱਚਾ ਸਿੰਘ ਜੀ ਤਕਰੀਬਨ ਇੱਕ ਸਾਲ ਨਾਭਾ ਜੇਲ੍ਹ ਵਿੱਚ ਰਹੇ ਅਤੇ ਦੇਸੀ ਬਦੇਸੀ ਜਰਵਾਣਿਆਂ ਦਾ ਜ਼ੁਲਮ ਸਹਾਰਿਆ। ਜਦ ਸਾਰੇ ਜੱਥੇ ਰਿਹਾਅ ਕੀਤੇ ਗਏ ਸਨ ਤਾਂ ਆਪ ਨੇ ਦੁਬਾਰਾ ਜੈਤੋ ਪਹੁੰਚ ਕੇ ਉੱਥੇ ਆਪ ਨੇ ਆਪਣੀ ਰਹਿਨੁਮਾਈ ਵਿੱਚ ਭੋਗ ਪਾਇਆ ਸੀ। ਜਦ ਜੱਥੇ ਦੁਬਾਰਾ ਅੰਮ੍ਰਿਤਸਰ ਆਏ ਸਨ ਤਾਂ ਆਪ ਹੀ ਜੱਥੇਦਾਰ ਸਨ।

ਇਹਨਾਂ ਦੇ ਜੀਵਨ ਦੀਆਂ ਅਨੇਕਾਂ ਵਿਚਿੱਤਰ ਘਟਨਾਵਾਂ ਹਨ ਪਰ ਇੱਕ ਘਟਨਾ ਅਜਿਹੀ ਹੈ ਜਿਸ ਨੇ ਅੰਗਰੇਜੀ ਸਰਕਾਰ ਨੂੰ ਸੋਚਣ ਲਈ ਮਜ਼ਬੂਰ ਕਰ ਦਿੱਤਾ ਸੀ। ਰਿਆਸਤ ਬਹਾਵਲਪੁਰ ਦਾ ਜੈਲਦਾਰ ਸ਼ਾਰੇ ਖਾਂ ਝਟਕੇ ਦੀ ਬਹੁਤ ਵਿਰੋਧਤਾ ਕਰਦਾ ਸੀ। ਸਿੰਘਾਂ ਨਾਲ ਉਸਦੀ ਇੱਟ ਕੁੱਤੇ ਦੇ ਵੈਰ ਵਾਲੀ ਕਹਾਣੀ ਸੀ। ਇੱਕ ਦਿਨ ਸੁੱਚਾ ਸਿੰਘ ਨੇ ਜੈਲਦਾਰ ਨੂੰ ਸਬਕ ਸਿਖਾਉਣ ਲਈ ਠਾਣ ਲਈ। ਕਿਸੇ ਤਰ੍ਹਾਂ ਪੁਲਿਸ ਵਰਦੀਆਂ ਪ੍ਰਾਪਤ ਕਰਕੇ ਆਪ ਸੀ.ਆਈ.ਡੀ. ਇੰਸਪੈਕਟਰ ਬਣਕੇ, ਫੋਰਸ ਨੂੰ ਲੈ ਕੇ ਉਸ ਦੇ ਘਰ ਚਲੇ ਗਏ। ਇਸ ਸ਼ਾਰੇ ਖਾਂ ਨੇ ਸਰਕਾਰੀ ਅਫਸਰ ਸਮਝ ਕੇ ਇਹਨਾਂ ਦੀ ਤਨ, ਮਨ ਭਾਵ ਹਰ ਤਰ੍ਹਾਂ ਦੀ ਸੇਵਾ ਕੀਤੀ। ਉਸਦੇ ਘਰ ਹੀ ਝਟਕਾ ਤਿਆਰ ਕਰਵਾ ਕੇ ਖਾਧਾ। ਦੂਸਰੇ ਦਿਨ ਅਖ਼ਬਾਰਾਂ ਵਿੱਚ ਮਜ਼ਮੂਨ ਲਗਵਾਏ ਗਏ ਕਿ ਜਦ ਸਰਕਾਰੀ ਅਫਸਰਾਂ ਨੇ ਜੈਲਦਾਰ ਸ਼ਾਰੇ ਖਾਂ ਦੇ ਘਰ ਝਟਕਾ ਕਰਕੇ ਖਾਧਾ ਸੀ, ਉਸ ਸਮੇਂ ਇਸ ਜੈਲਦਾਰ ਦਾ ਦੀਨ ਕਿੱਥੇ ਗਿਆ ਸੀ। ਇਹ ਫਰੇਬੀ ਜੈਲਦਾਰ ਹੈ।

ਬੇਸ਼ਕ ਤਾਲੀਮ ਪੱਖੋਂ ਆਪ ਪੂਰੇ ਨਹੀਂ ਸਨ, ਪਰ ਆਪਦਾ ਗੱਲਬਾਤ ਕਰਨ ਦਾ ਜੋ ਢੰਗ, ਤਰੀਕਾ ਸੀ, ਆਪ ਨੂੰ ਕੋਈ ਵੀ ਅਨਪੜ੍ਹ ਨਹੀਂ ਕਹਿੰਦਾ ਸੀ। ਆਪ ਨੇ ਕਈ ਸਾਲ ਨਾਨਕਸਰ ਦੇ ਗੁਰਦੁਆਰੇ ਦੇ ਮੇਲੇ ਦੀ ਇੰਚਾਰਜੀ ਕੀਤੀ ਸੀ। ਇਸ ਸੇਵਾ ਬਦਲੇ ਆਪ ਕੋਲ ਅਨੇਕਾਂ ਹੀ ਮਾਣ ਪੱਤਰ ਸਨ। ਆਪ ਇਸ ਲਹਿਰ ਦੇ ਮੋਢੀ ਅਤੇ ਇੱਕ ਸੱਚੀ ਸੁੱਚੀ ਸੋਚ ਦੇ ਧਾਰਨੀ ਵੀ ਸਨ। ਆਪ ਜਿੰਨ੍ਹਾਂ ਚਿਰ ਵੀ ਸਿੱਖ ਕੌਮ ਦੇ ਰਾਹ ਪੈਂਡੇ 'ਤੇ ਚਲਦੇ ਰਹੇ ਆਪ ਸੱਚੇ ਸੁੱਚੇ ਪਾਂਧੀ ਬਣਕੇ ਚਲਦੇ ਰਹੇ। ਸਿੱਖ ਕੌਮ ਦੇ ਮਨ ਵਿੱਚ ਜਿੰਨਾਂ ਸਤਿਕਾਰ ਇਹਨਾਂ ਦੇ ਜੀਂਦੇ ਜੀ ਕਰਕੇ ਸੀ, ਅੱਜ ਵੀ ਓਨਾ ਹੀ ਇੰਨ੍ਹਾਂ ਦੀਆਂ ਪੰਥ ਸੇਵਾਵਾਂ ਨੂੰ ਹੈ।

ਤੂੰ ਸੁੱਚਾ ਮੋਤੀ ਸੀ, ਕੀਤੀ ਤੂੰ ਸੱਚੀ ਅਗਵਾਈ।
ਬਣ ਕੌਮੀ ਪਰਵਾਨਾ, ਕੀਤੀ ਕੌਮ ਲਈ ਰੁਸ਼ਨਾਈ।
ਤੂੰ ਯੋਧਾ ਪ੍ਰਬਲ ਸੀ, ਤਾਹੀਓਂ ਤੇਰਾ ਨਾਮ ਧਿਆਉਂਦੇ।
ਤੂੰ ਸਦਾ ਜਿਉਂਦਾ ਹੈਂ ਢਾਡੀ ਵਾਂਗ ਤੇਰੀਆਂ ਗਾਉਂਦੇ।

## ਗਿ: ਜਾਗੀਰ ਸਿੰਘ ਜੀ

ਗਿਆਨੀ ਜਗੀਰ ਸਿੰਘ ਦਾ ਜਨਮ ਇਤਿਹਾਸਕ ਪਿੰਡ ਰੋਡੇ ਵਿਖੇ 1910 ਵਿੱਚ ਸ. ਬੂੜ੍ਹ ਸਿੰਘ ਦੇ ਘਰ ਮਾਤਾ ਚੰਦ ਕੋਰ ਦੀ ਕੁੱਖੋਂ ਹੋਇਆ। ਆਪ ਨੇ ਭੁਪਿੰਦਰਾ ਹਾਈ ਸਕੂਲ ਮੋਗਾ ਤੋਂ ਦਸਵੀਂ ਪਾਸ ਕੀਤੀ ਅਤੇ ਉਸ ਤੋਂ ਬਾਦ ਗਿਆਨੀ ਪਾਸ ਕੀਤੀ। ਕੁਝ ਸਮਾਂ ਆਪ ਪੁਲਿਸ ਵਿੱਚ ਵੀ ਰਹੇ ਪਰ ਆਪ ਨੂੰ ਇਹ ਮਹਿਕਮਾ ਠੀਕ ਨਾ ਜਾਪਿਆ ਅਤੇਂ ਜਲਦੀ ਹੀ ਅਸਤੀਫਾ ਦੇ ਦਿੱਤਾ। ਨੌਕਰੀ ਨੂੰ ਅਲਵਿਦਾ ਆਖ ਆਪ ਮਲਾਇਆ ਚਲੇ ਗਏ। ਇੱਥੇ ਵੀ ਆਪਣੇ ਤਕਰੀਬਨ ਨੌ ਕੁ ਮਹੀਨੇ ਰਹਿ ਕੇ ਕੰਮ ਕੀਤਾ ਅਤੇ ਫਿਰ ਆਪਣੇ ਵਤਨ ਹੀ ਵਾਪਿਸ ਆ ਗਏ। ਆਪ ਦੀ ਪੜ੍ਹਾਈ ਕਰਕੇ ਆਪ ਨੂੰ ਡਿਪਟੀ ਕਮਿਸ਼ਨਰ ਦੇ ਦਫਤਰ ਵਿੱਚ 'ਨਾਜਰ' ਦੀ ਡਿਊਟੀ ਮਿਲ ਗਈ।

ਆਪ ਨੌਕਰੀ ਦੌਰਾਨ ਮੋਗੇ ਹੀ ਰਹਿੰਦੇ ਸਨ। ਆਪ ਦੀ ਧਾਰਮਿਕ ਪ੍ਰਵਿਰਤੀ ਨੇ ਆਪ ਨੂੰ ਗੁਰੂਘਰ ਵੱਲ ਖਿੱਚ ਲਿਆਂਦਾ। ਆਪ ਨੂੰ ਸਿੰਘ ਸਭਾ ਇਲਾਕਾ ਮੋਗਾ ਦਾ ਸਕੱਤਰ ਨਿਯੁਕਤ ਕੀਤਾ ਗਿਆ। ਆਪ ਨੂੰ ਕੌਮ ਖ਼ੁਮਾਰੀ ਐਹੋ ਜਿਹੀ ਚੜ੍ਹੀ ਕਿ ਆਪ ਨੇ ਇਹ ਨੌਕਰੀ ਵੀ ਛੱਡ ਦਿੱਤੀ ਅਤੇ ਕੌਮ ਸੇਵਾ ਵਿੱਚ ਜੁਟ ਗਏ।

ਗੁਰਦੁਆਰਾ ਸੁਧਾਰ ਲਹਿਰ ਸਮੇਂ ਜਦੋਂ ਨਨਕਾਣਾ ਸਾਹਿਬ ਆਜਾਦ ਕਰਵਾਇਆ ਗਿਆ ਸੀ। ਆਪ ਇਸ ਮੋਰਚੇ ਵਿੱਚ ਕਾਫੀ ਸਰਗਰਮ ਸਨ। ਜਦ ਦੀਨਾ ਸਾਹਿਬ ਦਾ ਗੁਰਦੁਆਰਾ ਆਜਾਦ ਕਰਵਾਇਆ ਸੀ ਤਾਂ ਆਪ ਨੇ ਮਹਾਨ ਉੱਦਮ ਕੀਤਾ ਸੀ। ਇਸ ਸਮੇਂ ਹੀ ਕਾਂਗਰਸ ਵੱਲੋਂ ਸਤਿਆਗ੍ਰਹਿ ਅੰਦੋਲਨ ਸ਼ੁਰੂ ਕੀਤਾ ਗਿਆ। ਹਾਈ ਕਮਾਂਡ ਵੱਲੋਂ ਆਪ ਨੂੰ ਮੋਗਾ ਇਲਾਕੇ ਦਾ ਆਗੂ ਵਜੋਂ ਕਾਂਗਰਸ ਵਿੱਚ ਭਰਤੀ ਕੀਤਾ ਗਿਆ। ਅੰਗਰੇਜੀ ਸਾਮਰਾਜ ਸਮੇਂ ਪਿੰਡ ਰੋਡਿਆਂ ਵਿੱਚ ਇੱਕ ਭਾਰੀ ਕਾਨਫਰੰਸ ਹੋਈ ਸੀ। ਸ਼ਾਇਦ ਇਹ ਪੰਜਾਬ ਦੀ ਪਹਿਲੀ ਕਾਨਫਰੰਸ ਹੀ ਹੋਵੇਗੀ ਜਿਸ ਵਿੱਚ ਹਜ਼ਾਰਾਂ ਦੀ ਗਿਣਤੀ ਵਿੱਚ ਲੋਕਾਂ ਨੇ ਭਾਗ ਲਿਆ ਸੀ। ਇਹ ਕਾਨਫਰੰਸ ਡਾ: ਕਿਚਲੂ ਦੀ ਪ੍ਰਧਾਨਗੀ ਹੇਠ ਹੋਈ ਸੀ। ਅਤੇ ਪੰਡਤ ਜਵਾਹਰ ਲਾਲ ਨਹਿਰੂ ਇਸ ਕਾਨਫਰੰਸ ਦੇ ਮਹਿਮਾਨ ਸਨ। ਉਸ ਸਮੇਂ ਜੋ ਸਵਾਗਤੀ ਕਮੇਟੀ ਬਣੀ ਸੀ ਸ. ਜਗੀਰ ਸਿੰਘ ਜੀ ਉਸ ਕਮੇਟੀ ਦੇ ਪ੍ਰਧਾਨ ਸਨ।

ਆਪ ਉਚੇਰੀ ਵਿਦਿਆ ਪ੍ਰਾਪਤ ਕਰਨ ਲਈ ਫਿਰ ਸਿੱਖ ਮਿਸ਼ਨਰੀ ਕਾਲਜ ਭਰਤੀ ਹੋ ਗਏ ਅਤੇ ਆਪ ਨੇ ਪ੍ਰਚਾਰਕ ਦੀ ਕਲਾਸ ਪਾਸ ਕ਼ੀਤੀ। 1931 ਤੋਂ ਬਾਦ ਮੋਗੇ ਇੱਕ ਭਾਰੀ ਕਾਨਫਰੰਸ ਹੋਈ ਸੀ, ਇਸ ਵਿੱਚ ਨੈਸ਼ਨਲ ਪੱਧਰ ਦੇ ਲੀਡਰ ਆਏ ਸਨ। ਆਪ ਦੀ ਸਿਆਣਪ ਅਤੇ ਸੂਝ ਬੂਝ ਨੂੰ ਦੇਖ ਕੇ ਆਪ ਨੂੰ ਇਸ ਕਾਨਫਰੰਸ ਵਿੱਚ ਸਟੇਜ ਸੈਕਟਰੀ ਲਾਇਆ ਗਿਆ ਸੀ। ਪ੍ਰਚਾਰਕ ਕਲਾਸ ਪਾਸ ਕੀਤੀ ਕਰਕੇ ਆਪ ਦੀ ਭਾਸ਼ਣ ਸ਼ਕਤੀ ਐਨੀ



ਪ੍ਰਬਲ ਸੀ ਕਿ ਆਪ ਸਟੇਜ ਦੀ ਭੂਮਿਕਾ ਸਮੇਂ ਪੂਰੇ ਦੋ ਘੰਟੇ ਬੋਲੇ ਸਨ।

ਆਪ ਲੰਬਾ ਸਮਾਂ 'ਨਵਾਂ ਸੰਸਾਰ' ਮੋਗਾ ਦੇ ਐਡੀਟਰ ਵੀ ਰਹੇ। ਆਪ ਪੁਲਿਸ ਦੀਆਂ ਵਧੀਕੀਆਂ ਖ਼ਿਲਾਫ ਬੜੇ ਧੜੱਲੇਦਾਰ ਲੇਖ ਲਿਖਦੇ ਸਨ। ਪੁਲਿਸ ਮਹਿਕਮਾ ਆਪ ਤੇ ਪੂਰਾ ਨਾਰਾਜ਼ ਸੀ ਪਰ ਆਪ ਨੂੰ ਸਿੱਧੇ ਰੂਪ ਵਿੱਚ ਹੱਥ ਨਹੀਂ ਪਾਉਂਦਾ ਸੀ। ਜਦ ਪੁਲਿਸ ਮਹਿਕਮੇ ਦੀ ਕੋਈ ਪੇਸ਼ ਨਾ ਗਈ ਤਾਂ ਇਸ ਮਹਿਕਮੇ ਨੇ ਆਪ ਨੂੰ ਜਾਪਾਨੀ ਏਜੰਟ ਆਖ ਕੇ ਗ੍ਰਿਫਤਾਰ ਕਰ ਲਿਆ ਸੀ। ਪਰ ਕੋਈ ਵੀ ਸਬੂਤ ਪੁਲਿਸ ਕੋਲ ਨਹੀਂ ਸੀ ਇਸ ਕਰਕੇ ਕਚਿਹਰੀ ਕੇਸ ਨਾ ਚਲਾ ਸਕੀ। ਆਪ ਪੰਥਕ ਕਾਰਜਾਂ ਵਿੱਚ ਵਧ ਚੜ੍ਹ ਕੇ ਹਿੱਸਾ ਲੈਂਦੇ ਸਨ ਅਤੇ ਹਰ ਕੁਰਬਾਨੀ ਲਈ ਤਿਆਰ ਰਹਿੰਦੇ ਸਨ। ਮਾਰਚ 1953 ਵਿੱਚ ਮੋਗੇ ਵਿਖੇ ਸਰਬ ਹਿੰਦ ਅਕਾਲੀ ਕਾਨਫਰੰਸ ਹੋਈ ਸੀ ਜਿਸਦੀ ਪ੍ਰਧਾਨਗੀ ਕਮੇਟੀ ਵਿੱਚ ਆਪ ਦਾ ਨਾਂ ਸੀ ਜਿਸ ਕਰਕੇ ਇਲਾਕਾ ਮੋਗਾ ਵਿੱਚ ਅਤੇ ਆਸ ਪਾਸ ਵਿੱਚ ਆਪ ਦਾ ਸਤਿਕਾਰ ਬਹੁਤ ਵਧ ਗਿਆ ਸੀ।

ਹੌਲੀ ਹੌਲੀ ਇਹ ਸਤਿਕਾਰ ਈਰਖਾ ਵਿੱਚ ਬਦਲ ਗਿਆ ਸੀ। ਮੋਗੇ ਵਿਖੇ ਸੇਵਾ ਦੇ ਕਾਰਜ ਦੌਰਾਨ ਹੀ ਆਪ ਨੂੰ ਕਿਸੇ ਦੋਖੀ ਨੇ ਜ਼ਹਿਰ ਦਿੱਤੀ ਸੀ। ਜਦ ਪੰਥ ਸੇਵਕਾਂ ਨੂੰ ਪਤਾ ਚੱਲਿਆ ਤਾਂ ਆਪ ਨੂੰ ਅੰਮ੍ਰਿਤਸਰ ਹਪਤਾਲ ਵਿੱਚ ਪਹੁੰਚਾਇਆ ਗਿਆ। ਪਰ ਦੂਰ ਦੀ ਵਾਟ ਕਰਕੇ ਇੱਕ ਸੱਚੀ ਅਤੇ ਸੁੱਚੀ ਕੌਮ ਦੀ ਜੰਗੀਰ ਹਸਪਤਾਲ ਪਹੁੰਚਣ ਤੋਂ ਕੁਝ ਸਮਾਂ ਬਾਦ ਹੀ ਕੁਦਰਤ ਨੇ ਕੌਮ ਹੱਥੋਂ ਖੋਹ ਲਈ ਸੀ।

ਲੱਗੀ ਸੀ ਜ਼ਗੀਰ ਜਦੋਂ ਲੇਖੇ ਸਿੱਖ ਕੌਮ ਦੇ।
ਧਾਹਾਂ ਮਾਰ ਰੋਈਆਂ ਉਦੋਂ ਅੱਖੀਆਂ ਹਜ਼ਾਰਾਂ ਸੀ।
ਧਰਤੀ ਤੇ ਆਸਮਾਨ ਰੋਇਆ ਭੁੱਬਾਂ ਮਾਰ ਮਾਰ,
ਗ਼ਮ ਵਿੱਚ ਰੋਏ ਬੰਨ੍ਹ ਪੰਛੀ ਵੀ ਡਾਰਾਂ ਸੀ।

## ਸ. ਤਾਰਾ ਸਿੰਘ ਵਕੀਲ, ਮੋਗਾ

ਸ. ਤਾਰਾ ਸਿੰਘ ਨੂੰ 1880 ਵਿੱਚ ਸ. ਪ੍ਰਤਾਪ ਸਿੰਘ, ਜੈਲਦਾਰ ਦਾ ਪੁੱਤਰ ਹੋਣ ਦਾ ਸੁਭਾਗ ਪ੍ਰਾਪਤ ਹੋਇਆ। ਬਚਪਨ ਦੀਆਂ ਖੇਡਾਂ ਖੇਡਣ ਦੇ ਨਾਲ ਨਾਲ ਆਪ ਮੁੱਢ ਤੋਂ ਹੀ ਪੜ੍ਹਾਈ ਦੇ ਸ਼ੌਕੀਨ ਸਨ। ਮੋਗੇ ਤੋਂ ਹੀ ਦਸਵੀਂ ਪਾਸ ਕਰਕੇ ਆਪ ਖਾਲਸਾ ਕਾਲਜ ਅੰਮ੍ਰਿਤਸਰ ਵਿੱਚ ਦਾਖ਼ਲ ਹੋਏ। 1911 ਵਿੱਚ ਆਪ ਨੇ ਬੀ.ਏ. ਕੀਤੀ ਅਤੇ 1913 ਵਿੱਚ ਐਲ.ਐਲ.ਬੀ. ਦਾ ਇਮਤਿਹਾਨ ਪਾਸ ਕਰਕੇ ਫਿਰੋਜ਼ਪੁਰ ਵਿੱਚ ਹੀ ਵਕਾਲਤ ਸ਼ੁਰੂ ਕਰ ਦਿੱਤੀ। ਕੁਝ ਸਮਾਂ ਇੱਥੇ ਵਕਾਲਤ ਕੀਤੀ ਅਤੇ ਛੇਤੀ ਹੀ ਆਪ ਮੋਗੇ ਹੀ ਆ ਗਏ।

ਆਪ ਗੁਰਬਾਣੀ ਦੇ ਬੜੇ ਪ੍ਰੇਮੀ ਸਨ। ਮੁਕਤਸਰ ਗੁਰਦੁਆਰੇ ਨੂੰ ਪੁਜਾਰੀਆਂ ਕੋਲੋਂ ਆਜ਼ਾਦ ਕਰਾਉਣ ਵੇਲੇ ਆਪ ਜਗਤ ਸੇਵਕ ਦੇ ਨਾਲ ਸਨ ਅਤੇ ਜੱਥੇ ਦੇ ਮੋਹਰੀ ਹੋ ਕੇ ਆਪ ਨੇ ਅਗਵਾਈ ਕੀਤੀ ਸੀ।

1923 ਦੀ ਕੌਂਸਲ ਚੋਣ ਵਿੱਚ ਆਪ ਨੂੰ ਜ਼ਿਲ੍ਹਾ ਫਿਰੋਜ਼ਪੁਰ ਵਿੱਚੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਮੈਂਬਰ ਖੜ੍ਹਾ ਕੀਤਾ। ਲੋਕ ਵਿਸ਼ਵਾਸ ਨੇ ਆਪਨੂੰ ਅੱਸੀ ਫੀ ਸਦੀ ਵੋਟਾਂ ਦਿੱਤੀਆਂ। ਜਿਸ ਵਿੱਚ ਆਪ ਨੂੰ ਭਾਰੀ ਜਿੱਤ ਪ੍ਰਾਪਤ ਹੋਈ। ਆਪ ਇੱਕ ਗਰੈਜੂਏਟ ਪੜ੍ਹੇ-ਲਿਖੇ ਵਕੀਲ ਸਨ ਪਰ ਆਪ ਵਿੱਚ ਇੱਕ ਵਿਲੱਖਣਤਾ ਸੀ। ਆਪ ਜਦ ਵੀ ਕੌਂਸਲ ਦੀ ਮੀਟਿੰਗ ਵਿੱਚ ਜਾਂਦੇ ਸਨ ਆਪ ਦੇ ਖੱਦਰ ਦਾ ਕੁੜਤਾ ਪਜਾਮਾ ਅਤੇ ਸਿਰ 'ਤੇ ਕਾਲੀ ਦਸਤਾਰ ਹੁੰਦੀ ਸੀ।

1924 ਵਿੱਚ ਖਾਲਸਾ ਕਾਲਜ ਸੁਧਾਰ ਲਹਿਰ ਚੱਲੀ। ਇਸ ਸਬੰਧ ਵਿੱਚ ਅੰਮ੍ਰਿਤਸਰ ਵਿੱਚ ਬੜੀ ਭਾਰੀ ਕਾਨਫਰੰਸ ਹੋਈ। ਆਪ ਉਸ ਦੇ ਪ੍ਰਧਾਨ ਬਣਾਏ ਗਏ। ਜੈਤੋ ਦੇ ਅਖੰਡ ਪਾਠਾਂ ਦੇ ਮੋਰਚੇ ਨੂੰ ਸਫਲ ਕਰਨ ਲਈ ਤਾਰਾ ਸਿੰਘ ਦਾ ਬਹੁਤ ਯੋਗਦਾਨ ਸੀ। ਜੱਥਾ ਤੁਰਨ ਸਮੇਂ ਅਤੇ ਪਹੁੰਚਣ ਤੱਕ ਆਪ ਜੱਥੇ ਦੇ ਨਾਲ ਜਾਂਦੇ ਸਨ। ਨਾਭਾ ਕਾਰ ਖ਼ਾਸ ਵਿੱਚ ਵਰਤ ਰਹੀਆਂ ਸਖ਼ਤੀਆਂ ਨੂੰ ਦੇਖਣ ਲਈ ਆਪ ਕਈ ਵਾਰ ਸਰਕਾਰ ਤੋਂ ਆਗਿਆ ਮੰਗੀ ਪਰ ਨਾ ਮਿਲੀ।

ਸ਼੍ਰੋਮਣੀ ਕਮੇਟੀ ਵੱਲੋਂ ਇੱਕ ਖ਼ਾਸ ਐਲਾਨ ਰਾਹੀਂ ਆਪ ਦੀ ਪ੍ਰਸੰਸਾ ਕੀਤੀ ਗਈ ਸੀ। ਸਿੱਖ ਪੰਥ ਵਿੱਚ ਅਜਿਹਾ ਕੌਣ ਹੈ ਜੋ ਸ. ਤਾਰਾ ਸਿੰਘ ਦੇ ਨਾਮ ਤੋਂ ਵਾਕਿਫ ਨਹੀਂ। ਆਪ ਨੇ ਜਿਸ ਦਿਨ ਤੋਂ ਹੀ ਸੁਧਾਰ ਲਹਿਰ ਚੱਲੀ ਸੀ, ਆਪਣੀ ਵਕਾਲਤ ਦਾ ਕੰਮ ਬਿਲਕੁਲ ਭੁਲਾ ਛੱਡਿਆ ਸੀ। ਆਪ ਕੌਮ ਲਈ ਸਮਰਪਿਤ ਸਨ ਅਤੇ ਕਿਤੇ ਦਿਨ ਕਿਤੇ ਰਾਤ ਕਿਤੇ ਦੁਪਹਿਰ ਕਿਤੇ ਸ਼ਾਮ ਆਪ ਪੰਥਕ ਕਾਰਜ ਲਈ ਜੁਟੇ ਹੀ ਦਿਖਾਈ ਦਿੰਦੇ ਸਨ। ਹਜ਼ਾਰਾਂ ਰੁਪਿਆ ਵਕਾਲਤ ਵਿੱਚ ਕਮਾਉਣ ਵਾਲੇ ਆਪਣੀ ਕਮਾਈ ਨੂੰ ਵੀ ਲੱਤ ਮਾਰ ਕੇ ਚੌਵੀ ਘੰਟੇ ਪੰਥਕ ਕਾਰਜਾਂ ਵਿੱਚ ਜੁਟੇ ਰਹਿੰਦੇ ਸਨ। ਇਸ ਤੋਂ ਵੱਧ ਕੁਰਬਾਨੀ ਦਾ ਨਮੂਨਾ ਕੀ ਹੋ ਸਕਦਾ ਹੈ।

ਇੱਕ ਸਮਾਂ ਇਹੋ ਜਿਹਾ ਵੀ ਆਇਆ ਜਦੋਂ ਆਪ ਦਾ ਸਰੀਰ ਅਤਿ ਕਮਜ਼ੋਰ ਹੋ ਗਿਆ ਸੀ। ਪਰ ਆਪ ਨੇ ਇਹ ਸਾਰੀ ਪਰਵਾਹ ਤਿਆਗ ਕੇ ਪੰਥਕ ਕਾਰਜਾਂ ਨੂੰ ਤਰਜੀਹ ਦਿੱਤੀ। ਆਪ ਪੰਥਕ ਕਾਰਜਾਂ ਨੂੰ ਮੁੱਖ ਰਖਦੇ ਸਨ। ਬਾਕੀ ਸਭ ਤੁੱਛ ਹੀ ਸਮਝਦੇ ਸਨ।

ਵਾਹਿਗੁਰੂ ਆਪ ਦੀ ਸੇਵਾ ਨੂੰ ਫਲ ਲਾਵੇ ਅਤੇ ਉਹ ਦਿਨ ਛੇਤੀ ਹੀ ਆਵੇ ਜਦੋਂ ਆਪ ਵੱਲੋਂ ਕੀਤੀਆਂ ਘਾਲ ਕਮਾਈਆਂ ਦਾ ਸੁੱਖ ਸਭ ਲੋਕੀਂ ਮਾਨਣ ਅਤੇ ਆਪ ਗੁਰੂ



ਮਹਾਰਾਜ ਦੀ ਹਜ਼ੂਰੀ ਵਿੱਚ ਧੰਨਵਾਦੀ ਹੋਵੇਂ :

ਸਾਰੀ ਖ਼ਲਕ ਖੁਦਾ ਏ ਖ਼ੁਸ਼ਵਾਰ ਹੋ ਗਈ।
ਤਾਰਾ ਚੜ੍ਹਿਆ ਸੀ ਜਦੋਂ ਆਸਮਾਨ ਦੇ ਵਿੱਚ।
ਸਜ ਮਹਿਫਲਾਂ ਸਭ ਪ੍ਰਵਾਨ ਚੜ੍ਹੀਆਂ।
ਐਸਾ ਰਸ ਸੀ ਮਿੱਠੀ ਜ਼ੁਬਾਨ ਦੇ ਵਿੱਚ।
ਦੋਖੀ ਪਸਤ ਤੇ ਪਿਆਰੇ ਮਸਤ ਹੁੰਦੇ।
ਜਦੋਂ ਬੋਲਦੇ ਸੀ ਆਪ ਦੀਵਾਨ ਦੇ ਵਿੱਚ
ਖੱਟਿਆ ਧਰਮ ਈਮਾਨ ਤੇ ਕੌਮ ਸੇਵਾ।
ਤਾਹੀਓਂ ਜਸ ਹੁੰਦਾ ਸਾਰੇ ਜਹਾਨ ਦੇ ਵਿੱਚ।

## ਨਰੈਣ ਸਿੰਘ ਧੂੜਕੋਟ

ਆਪ ਦਾ ਜਨਮ ਸ. ਰਾਮ ਦੇ ਘਰ ਮਾਤਾ ਰਤਨ ਕੌਰ ਦੇ ਉਦਰ ਤੋਂ, ਪਿੰਡ ਧੂੜਕੋਟ ਵਿੱਚ ਤਹਿਸੀਲ ਮੋਗਾ, ਉਦੋਂ ਜ਼ਿਲ੍ਹਾ ਫਿਰੋਜ਼ਪੁਰ ਵਿੱਚ ਹੋਇਆ। ਇਹਨਾਂ ਦਾ ਮੁੱਢਲਾ ਜੀਵਨ ਪਿੰਡ ਵਿੱਚ ਹੀ ਬੀਤਿਆ ਅਤੇ ਪਿੰਡ ਦੇ ਗੁਰਦੁਆਰਾ ਸਾਹਿਬ ਤੋਂ ਹੀ ਆਪਨੇ ਗੁਰਮੁਖੀ ਵਿਦਿਆ ਪ੍ਰਾਪਤ ਕੀਤੀ। ਆਪ ਦੀ ਆਰੰਭਕ ਰੁਚੀ ਹੀ ਧਾਰਮਿਕ ਭਾਵਾਂ ਵਾਲੀ ਸੀ। ਜਵਾਨੀ ਦੀ ਅਲੂਹੀ ਦਾੜ੍ਹੀ ਵਿੱਚ ਹੀ ਆਪ ਅਕਾਲੀ ਲਹਿਰ ਵਿੱਚ ਹਿੱਸਾ ਲੈਣ ਲੱਗ ਪਏ ਸਨ। ਗੁਰੂਘਰਾਂ ਵਿੱਚ ਦੋਖੀਆਂ ਵੱਲੋਂ ਕੀਤੀਆਂ ਜਾਂਦੀਆਂ ਕੁਰੀਤੀਆਂ ਨੂੰ ਦੇਖ ਕੇ ਆਪ ਦੇ ਦਿਲ ਵਿੱਚ ਜੋਸ਼ ਦੀ ਲਹਿਰ ਫੁੱਟੀ। ਅਣਖ ਜਾਗ ਪਈ ਅਤੇ ਆਪ ਅੰਮ੍ਰਿਤਸਰ ਜਾ ਕੇ ਅਕਾਲੀ ਲਹਿਰ ਵਿੱਚ ਭਰਤੀ ਹੋ ਗਏ। ਹਰ ਮੋਰਚੇ ਦੇ ਆਪ ਮੋਢੀ ਬਣੇ। ਜੇਲ੍ਹਾਂ ਦੇ ਅਸਹਿ ਅਤੇ ਅਕਹਿ ਕਸ਼ਟ ਝੱਲੇ।

ਆਪ ਮਾਲਵੇ ਦੇ ਜੰਮਪਲ ਸਨ ਅਤੇ ਮਲਵਈ ਸੁਭਾਅ ਅਤੇ ਈਮਾਨਦਾਰੀ ਕਰਕੇ ਆਪ ਪ੍ਰਸਿੱਧ ਵੀ ਸਨ। ਮਾਲਵਾ ਪ੍ਰਤੀਨਿਧ ਦੀਵਾਨ ਦੇ ਆਪ ਕਈ ਸਾਲ ਸਕੱਤਰ ਰਹੇ। ਇਸ ਮਾਲਵਾ ਪ੍ਰਤੀਨਿਧ ਦੀਵਾਨ ਦੀ ਬੁਨਿਆਦ ਸ. ਮਹਿੰਦਰ ਸਿੰਘ ਸਿੱਧਮ, ਗਿਆਨੀ ਮਹਿੰਦਰ ਸਿੰਘ ਸਿੱਧਮ ਅਤੇ ਨਰੈਣ ਸਿੰਘ ਧੂੜਕੋਟ ਨੇ ਰੱਖੀ ਸੀ। ਆਪ ਜਿੰਨਾ ਚਿਰ ਇਸ ਮਾਲਵਾ ਦੀਵਾਨ ਦੇ ਸਕੱਤਰ ਰਹੇ, ਆਪ ਨੇ ਜੋ ਸੇਵਾ ਦੀ ਜੋਤ ਜਗਾਈ ਸੀ, ਇਹ ਮਾਲਵਾ ਪ੍ਰਤੀਨਿਧ ਦੀਵਾਨ ਚੜ੍ਹਦੀ ਕਲਾ ਵਿੱਚ ਹੀ ਰਿਹਾ।

ਆਪ ਮਾਲਵਾ ਪ੍ਰੈਸ ਜੋ ਅੰਮ੍ਰਿਤਸਰ ਮਲਵਈ ਬੁੰਗੇ ਵਿੱਚ ਚਲਦੀ ਸੀ ਦੇ ਕਈ ਸਾਲ ਪ੍ਰਤੀਨਿਧ ਵੀ ਰਹੇ ਤੇ ਉਸ ਦੀ ਮੈਨੇਜਿੰਗ ਡਾਇਰੈਕਟਰੀ ਵੀ ਕੀਤੀ। ਆਪ ਨੇ ਪੰਥ ਦੇ

ਪ੍ਰਸਿੱਧ ਵਿਦਵਾਨ ਸ਼ੇਰ ਸਿੰਘ ਨਾਲ ਮਿਲ ਕੇ ਗੁਰਮੁਖੀ ਦੇ ਕਈ ਅਖ਼ਬਾਰ ਵੀ ਕੱਢੇ । ਜਿਵੇਂ 'ਕੌਮੀ ਦਰਦ', 'ਅਸਲੀ ਦਰਦ' ਅਤੇ ਸਿੱਖ ਸੇਵਕ ਆਦਿ । ਉਸ ਸਮੇਂ ਦੇ ਦੋਖੀਆਂ ਨੇ ਖਾਲਸਾ ਕਾਲਜ ਖ਼ਿਲਾਫ ਜੋ ਲਹਿਰ ਚਲਾਈ ਸੀ ਆਪਨੇ ਉਹਨਾਂ ਦੋਖੀਆਂ ਦਾ ਡਟ ਕੇ ਮੁਕਾਬਲਾ ਕੀਤਾ ਸੀ । ਆਪ ਬਿਨਾਂ ਮੁਕਾਬਲਾ ਲੰਮਾ ਸਮਾਂ ਸ਼੍ਰੋਮਣੀ ਕਮੇਟੀ ਦੇ ਮੈਂਬਰ ਰਹੇ ਸਨ ।

ਆਪ ਦਾ ਸੁਭਾਅ ਐਨਾ ਸਰਲ ਸੀ ਜੋ ਹਰ ਇੱਕ ਦੇ ਪੜ੍ਹਨਯੋਗ ਸੀ । ਆਪ ਅਣਖ ਦੀ ਪੂਰਨ ਮੂਰਤੀ ਸਨ । ਜੋ ਦੁਸ਼ਮਣਾਂ ਲਈ ਜਵਾਲਾ ਹੋ ਨਿਬੜਦੀ ਸੀ ।

ਆਪ ਦੀ ਸਿਫਤ ਬੱਸ ਇਹਨਾਂ ਹਕੀਕਤਾਂ ਵਿੱਚ ਹੀ ਸੀ ਕਿ ਆਪ ਬੋਲ ਚਾਲ ਤੋਲ ਦੇ ਪੂਰੇ ਸਨ ਇਸੇ ਕਰਕੇ ਆਪ ਨੂੰ ਇਮਾਨਦਾਰ ਹੋਣ ਦਾ ਤਾਂ ਖ਼ਿਤਾਬ ਵੀ ਮਿਲਿਆ ਹੋਇਆ ਸੀ । ਦਸਾਂ ਨਹੁੰਆਂ ਦੀ ਕਿਰਤ ਕਮਾਈ, ਖੇਤੀ ਬਾੜੀ ਆਪ ਦਾ ਵਿਹਾਰ ਸੀ । ਇਹ ਵਿਹਾਰ ਅਤੇ ਧਰਮ ਈਮਾਨ ਆਪ ਨੇ ਅਪਣੇ ਜੀਵਨ ਨਾਲ ਹੀ ਹੰਢਾਇਆ ਸੀ ।

ਨਾਰੈਣ ਆਪ ਕਲਾ ਧਾਰ ਧੂੜਕੋਟ ਵਾਸ ਕੀਤਾ ।
ਧੂੜ ਤੇ ਗੁਬਾਰ ਨੂੰ ਭਜਾਉਣ ਲਈ ਦੇਸ਼ ਵਿੱਚੋਂ ।
ਜ਼ਾਲਮ ਦਰਿੰਦੇ ਜਿਹੜੇ ਕੋਹਿਦੇ ਸੀ ਜਵਾਨੀਆਂ ਨੂੰ ।
ਜਾਣੂ ਕਰਵਾਇਆ ਉਹਨੂੰ ਕੌਮ ਵਾਲੇ ਭੇਸ ਤੋਂ ।
ਬੰਦ ਅਸੀਂ ਕਰ ਦੇਣਾ ਜੁਲਮੀ ਇਸ਼ਾਰਾ ਥੋੜਾ ।
ਆਉਂਦਾ ਹੈ ਸੰਦੇਸ਼ ਜਿਹੜਾ ਥੋਨੂੰ ਪਰਦੇਸ 'ਚੋਂ ।
ਜਗ ਪਈ ਜਵਾਲਾ ਹੁਣ ਜੁਗਨੂੰ ਦੇ ਪਰਾਂ ਵਿੱਚੋਂ
ਭੱਜੂਗਾ ਹਨੇਰਾ ਹੁਣ ਕੌਮ ਵਾਲੇ ਲੇਖ ਵਿੱਚੋਂ ।

## ਜੱਥੇਦਾਰ ਦੁੱਲਾ ਸਿੰਘ ਰੋਡੇ

ਜੇ ਆਪ ਨੂੰ ਅਕਾਲੀ ਲਹਿਰ ਦੇ ਮੋਢੀ ਮੰਨ ਲਿਆ ਜਾਵੇ ਤਾਂ ਕੋਈ ਅਤਿਕਥਨੀ ਨਹੀਂ ਹੋਵੇਗੀ । ਆਪ ਜ਼ਿਲ੍ਹਾ ਫਿਰੋਜ਼ਪੁਰ ਦੀ ਅਕਾਲੀ ਲਹਿਰ ਦੇ ਮੋਢੀ ਵਜੋਂ ਜਾਣੇ ਜਾਂਦੇ ਸਨ । ਆਪ ਦੇ ਪਿਤਾ ਬੂੜ੍ਹ ਸਿੰਘ ਉਸ ਜਮਾਨੇ ਦੇ ਬੜੇ ਭਾਰੀ ਧਾੜਵੀ ਸਨ । ਸ. ਬੂੜ੍ਹ ਸਿੰਘ ਸਮੇਂ ਜੇਲ੍ਹਾਂ ਵਿੱਚ ਕੈਦੀਆਂ ਲਈ ਠੂਠੇ ਹੁੰਦੇ ਸਨ । ਬੂੜ੍ਹ ਸਿੰਘ ਨੂੰ ਇਹ ਚੰਗਾ ਨਾ ਲੱਗਾ । ਉਸ ਨੇ ਸਾਰੇ ਕੈਦੀਆਂ ਤੋਂ ਮਿੱਟੀ ਦੇ ਠੂਠੇ ਭੰਨਵਾ ਦਿੱਤੇ ਸਨ ਅਤੇ ਕੈਦੀਆਂ ਲਈ ਲੋਹੇ ਦੇ ਬਾਟੇ ਪ੍ਰਵਾਨ ਕਰਵਾਏ ਸਨ । ਇਹ ਇਹਨਾਂ ਦਾ ਇੱਕ ਪਰਿਵਰਤਨੀ ਕਾਰਨਾਮਾ ਸੀ । ਇਸ ਕਾਰਜ ਵਿੱਚ ਆਪ ਨੇ ਸਾਰੇ ਕੈਦੀਆਂ ਅਗਵਾਈ ਕੀਤੀ ਸੀ ।



ਜੱਥੇਦਾਰ ਦੁੱਲਾ ਸਿੰਘ ਜਦ ਜਵਾਨੀ ਵਿੱਚ ਸਨ ਤਾਂ ਇਹਨਾਂ ਤੇ ਵੀ ਪਿਤਾ ਪ੍ਰਭਾਵ ਕਾਫੀ ਸੀ । ਮੇਲਿਆਂ ਮਸਾਵਿਆਂ ਤੇ ਜਾਣਾ ਅਤੇ ਖਰੂਦ ਕਰਨਾ ਇਹ ਇਹਨਾਂ ਵਾਸਤੇ ਆਮ ਹੀ ਸੀ । ਇਹਨਾਂ ਦਾ ਪੰਥਕ ਜੀਵਨ ਗੁਰਦੁਆਰਾ ਮੁਕਤਸਰ ਦਾ ਕਬਜਾ ਲੈਣ ਤੋਂ ਸ਼ੁਰੂ ਹੁੰਦਾ ਹੈ । ਇੱਥੇ ਇਹ ਇੱਕ ਜੱਥੇ ਦੇ ਰੂਪ ਵਿੱਚ ਗਏ ਸਨ ਅਤੇ ਪੰਥਕ ਲੀਡਰਾਂ ਦੀ ਕਾਫੀ ਮਦਦ ਕੀਤੀ ਸੀ । ਜਦ ਗੁਰਦੁਆਰਾ ਗੰਗਸਰ ਦਾ ਮੋਰਚਾ ਲੱਗਾ ਤਾਂ ਅੰਦਰੂਨੀ ਰਿਪੋਰਟਾਂ ਮਿਲੀਆਂ ਕਿ ਅੰਗਰੇਜ ਸਰਕਾਰ ਫੜੇ ਗਏ ਸਿੰਘਾਂ ਨੂੰ ਆਪਣੇ ਘੇਰੇ ਵਿੱਚ ਭੁੱਖਣ ਭਾਣੇ ਹੀ ਰੱਖਦੀ ਹੈ ਤਾਂ ਆਪ ਦਾ ਮਨ ਤੜਫ ਉੱਠਿਆ । ਆਪ ਨੇ ਜੱਥੇਦਾਰ ਸੁੱਚਾ ਸਿੰਘ ਅਤੇ ਹੋਰ ਇਲਾਕੇ ਦੇ ਸਿੰਘਾਂ ਨੂੰ ਇੱਕਠੇ ਕੀਤਾ ਅਤੇ ਆਪਣਾ ਇੱਕ 'ਡਰਲੀ' ਜੱਥਾ ਤਿਆਰ ਕੀਤਾ ਜੋ ..ਗਸਰ ਜੈਤੋ ਵਿਖੇ ਰਾਸ਼ਨ ਪਹੁੰਚਾਵੇਗਾ । ਇਸ ਜੱਥੇ ਨੇ ਹਕੂਮਤ ਦੇ ਨਾਕੇ ਤੋੜ ਕੇ ਜੈਤੋ ਗੰਗਸਰ ਵਿਖੇ ਰਾਸ਼ਨ ਪਹੁੰਚਾਇਆ ਸੀ । ਇੱਥੇ ਹੀ ਆਪ ਨੂੰ ਅਤੇ ਆਪ ਦੇ ਸਾਥੀਆਂ ਨੂੰ ਗ੍ਰਿਫਤਾਰ ਕਰ ਲਿਆ ਸੀ । ਇਸ ਬਦਲੇ ਆਪ ਨੂੰ ਬਾਰਾਂ ਸਾਲ ਦੀ ਸਖ਼ਤ ਸਜ਼ਾ ਹੋਈ ਸੀ । ਜਿਸ ਨੇ ਆਪ ਨੂੰ ਜਗਤ ਪ੍ਰਸਿੱਧ ਕਰ ਦਿੱਤਾ ਸੀ ।

ਅੰਗਰੇਜੀ ਸਰਕਾਰ ਨੂੰ ਆਪ ਤੋਂ ਐਨਾ ਭੈਅ ਸੀ ਕਿ ਜਦ ਜੱਥਿਆਂ ਦੀਆਂ ਰਿਹਾਈਆਂ ਹੋਈਆਂ ਸਨ ਤਾਂ ਆਪ ਨੂੰ ਸਭ ਤੋਂ ਮਗਰੋਂ ਰਿਹਾਅ ਕੀਤਾ ਗਿਆ ਸੀ । ਜਦ ਆਪ ਜੇਲ੍ਹ ਤੋਂ ਬਾਹਰ ਆਏ ਸੀ ਤਾਂ ਆਪ ਨੂੰ ਸਿਰੋਪਾਓ ਦੇ ਕੇ ਸਨਮਾਨਿਤ ਕੀਤਾ ਗਿਆ ਸੀ ਅਤੇ ਸ਼ਾਨਦਾਰ ਸਵਾਗਤ ਕੀਤਾ ਗਿਆ ਸੀ । ਡਸਕੇ ਦੇ ਮੋਰਚੇ ਵਿੱਚ ਵੀ ਆਪ ਸੋ ਸਿੰਘਾਂ ਦੇ ਜੱਥੇ ਦੇ ਜੱਥੇਦਾਰ ਬਣ ਕੇ ਗਏ ਸਨ । ਉਸ ਸਮੇਂ ਹੀ ਕਿਰਤੀ ਕਿਸਾਨ ਪਾਰਟੀ ਨੇ ਆਪਣਾ ਮੋਰਚਾ ਲਾਇਆ ਸੀ ਆਪ ਨੇ ਇਸ ਵਿੱਚ ਵੀ ਵਧ ਚੜ੍ਹ ਕੇ ਹਿੱਸਾ ਲਿਆ ਸੀ । ਆਪ ਅਕਾਲੀ ਜੱਥਾ ਫਿਰੋਜ਼ਪੁਰ ਦੇ ਕਈ ਵਾਰ ਪ੍ਰਧਾਨ ਚੁਣੇ ਗਏ ਅਤੇ ਕਾਫੀ ਅਰਸਾ ਜ਼ਿਲ੍ਹਾ ਮੁਖੀਆਂ ਦੀ ਗਿਣਤੀ ਵਿੱਚ ਵੀ ਰਹੇ । ਆਪ ਪੰਥ ਦਰਦੀ ਸਨ । ਆਪ ਦੇ ਦਿਲ ਵਿੱਚ ਜਿੱਥੇ ਕੌਮ ਪਿਆਰ ਠਾਠਾਂ ਮਾਰਦਾ ਸੀ ਉੱਥੇ ਆਪ ਦੀਨ ਦੁਖੀਆਂ ਦੀ ਵੀ ਸੇਵਾ ਜਰੂਰ ਕਰਦੇ ਸਨ । ਆਪ ਦੀ ਪੜ੍ਹਾਈ ਭਾਵੇਂ ਬਹੁਤੀ ਨਹੀਂ ਸੀ ਪਰ ਆਪਦੀ ਸੋਚ ਪੜ੍ਹਿਆਂ ਲਿਖਿਆਂ ਨੂੰ ਵੀ ਮਾਤ ਪਾਉਂਦੀ ਸੀ । ਆਪ ਦਾ ਸਾਰਾ ਹੀ ਜੀਵਨ ਦੇਸ਼ ਕੌਮ ਦੇ ਪਿਆਰ, ਜਨਤਕ ਲਹਿਰਾਂ ਅਤੇ ਦੇਸ਼ ਦੀ ਆਜਾਦੀ ਲਈ ਹੀ ਬੀਤਿਆ ।

ਜੱਥੇਦਾਰ ਦੁੱਲਾ ਇੱਕ ਕੌਮ ਦਾ ਦਲੇਰ ਯੋਧਾ ।
ਦੁੱਲੇ ਜਿਹੀ 'ਬਾਰ' ਉਹ ਕੌਮ ਲਈ ਚਾਹੁੰਦਾ ਸੀ ।
ਭੈ ਤੇ ਭਰਮ ਜਿੱਥੇ ਹੋਵੇ ਨਾ ਕਲੇਸ਼ ਕੋਈ ।
ਹਰ ਵੇਲੇ ਮਨ ਵਿੱਚ ਖ਼ਿਆਲ ਉਹ ਲਿਆਉਂਦਾ ਸੀ ।

ਵਿਰਸੇ 'ਚੋਂ ਪਾਇਆ ਉਹਨੇ ਜ਼ਾਲਮਾਂ ਨੂੰ ਸੋਧਾ ਲਾਉਣਾ ।
ਦੇਸ਼ ਲਈ ਪਿਆਰ ਬੱਸ ਉਹਦੇ ਮਨ ਭਾਉਂਦਾ ਸੀ ।
ਹੋਇਆ ਮਸ਼ਹੂਰ ਉਹ ਕੌਮ ਦਾ ਜੁਝਾਰੂ ਬਣ ।
ਦੀਨ ਤੇ ਧਰਮ ਵਾਲਾ ਫਰਜ਼ ਨਿਭਾਉਂਦਾ ਸੀ ।

## ਜੱਥੇਦਾਰ ਸੁੱਚਾ ਸਿੰਘ ਰੋਡੇ

ਇਹਨਾਂ ਦਾ ਜਨਮ ਪਿੰਡ ਰੋਡੇ ਵਿੱਚ ਸ. ਸੁੰਦਰ ਸਿੰਘ ਦੇ ਘਰ ਹੋਇਆ । ਆਪ ਬਚਪਨ ਅਵਸਥਾ ਤੋਂ ਹੀ ਅਣਖੀ ਸੁਭਾਅ ਦੇ ਸਨ । ਜਵਾਨੀ ਅਵਸਥਾ ਵਿੱਚ ਆਪ ਦਾ ਸ਼ੌਂਕ ਮੇਲਿਆਂ, ਮਸਾਵਿਆਂ ਤੇ ਜਾਣਾ ਅਤੇ ਸ਼ੌਂਕ ਪੂਰੇ ਕਰਨਾ ਸੀ । ਜੋ ਮੇਲਿਆਂ ਮਸਾਵਿਆਂ ਤੇ ਗਿਣ ਮਿੱਥ ਕੇ ਲੜਾਈਆਂ ਹੁੰਦੀਆਂ ਸਨ, ਉਹਨਾਂ ਵਿੱਚ ਆਪ ਇੱਕ ਧਿਰ ਦੇ ਮੋਢੀ ਜ਼ਰੂਰ ਹੁੰਦੇ ਸਨ । ਆਪ ਗਭਰੂਟ ਅਵਸਥਾ ਵਿੱਚ ਅਜੇ ਮੁੱਛ ਫੁੱਟ ਗਭਰੂ ਹੀ ਸਨ ਕਿ ਅਕਾਲੀ ਲਹਿਰ ਚੱਲ ਪਈ ਤਾਂ ਰੋਡੇ ਪਿੰਡ ਦੇ ਹੀ ਸੰਤ ਕ੍ਰਿਪਾਲ ਸਿੰਘ ਨੇ ਇਹਨਾਂ ਗੱਭਰੂਆਂ ਨੂੰ ਪ੍ਰੇਰਿਆ ਕਿ ਉਹ ਕੌਮ ਸੇਵਾ ਵਿੱਚ ਹਿੱਸਾ ਪਾਉਣ । ਇਸ ਪ੍ਰੇਰਨਾ ਦਾ ਇਹਨਾਂ ਤੇ ਕਾਫੀ ਅਸਰ ਹੋਇਆ ਅਤੇ ਇਹ ਪਿੰਡ ਪੱਧਰ ਤੇ ਇਹਨਾਂ ਦੇ ਸਾਥੀ ਬਣ ਗਏ ।

ਹਰ ਦਿਨ ਜੈਤੋ ਤੋਂ ਖ਼ਬਰਾਂ ਆ ਰਹੀਆਂ ਸਨ ਕਿ ਹਕੂਮਤ ਗੁਰੂਘਰ ਵਿੱਚ ਰਾਸ਼ਨ ਜਾਣ ਨਹੀਂ ਦਿੰਦੀ, ਅੰਦਰਲੇ ਸਿੰਘ ਭੁੱਖੇ ਹੀ ਜੀ ਰਹੇ ਹਨ । ਇੱਕ ਦਿਨ ਸੰਤ ਕ੍ਰਿਪਾਲ ਸਿੰਘ ਨੇ ਸੁੱਚਾ ਸਿੰਘ ਨਾਲ ਮਸ਼ਵਰਾ ਕੀਤਾ ਕਿ ਜੇ ਆਪਾਂ ਹੀਲਾ ਕਰੀਏ ਤਾਂ ਜੈਤੋ ਰਾਸ਼ਨ ਪਹੁੰਚਾਇਆ ਜਾਵੇ ਤਾਂ ਪੱਚਾ ਸਿੰਘ ਨੇ ਕਿਹਾ ਕਿ ਇਹ ਸੇਵਾ ਸਾਨੂੰ ਦਿਓ ਅਤੇ ਅਸੀਂ ਨਿਭਾਵਾਂਗੇ । ਜੱਥੇਦਾਰ ਸੁੱਚਾ ਸਿੰਘ ਨੇ ਸੰਤ ਕ੍ਰਿਪਾਲ ਸਿੰਘ ਦੇ ਸਹਿਯੋਗ ਨਾਲ ਇੱਕ 'ਡਰਲੀ' ਜੱਥਾ ਤਿਆਰ ਕੀਤਾ ਜੋ ਪਿੰਡਾਂ ਵਿੱਚੋਂ ਰਾਸ਼ਨ ਵੀ ਇੱਕਠਾ ਕਰੇਗਾ ਅਤੇ ਇਸ ਰਾਸ਼ਨ ਨੂੰ ਜੈਤੋ ਗੰਗਸਰ ਵੀ ਪਹੁੰਚਾਏਗਾ । ਇਸ 'ਡਰਲੀ' ਜੱਥੇ ਦੀ ਅਗਵਾਈ ਜੱਥੇਦਾਰ ਸੁੱਚਾ ਸਿੰਘ ਨੂੰ ਸੌਂਪੀ ਗਈ । ਇਸ 'ਡਰਲੀ' ਜੱਥੇ ਦੀ ਹੰਗਾਮੀ ਮੀਟਿੰਗ ਪਿੰਡ ਸਾਹੋ ਕੇ ਵਿਖੇ ਹੋਈ ਸੀ । ਜਿਸ ਵਿੱਚ ਗੱਡਿਆਂ ਦੀ ਜ਼ਿੰਮੇਵਾਰੀ ਕੇਸਰ ਸਿੰਘ ਮੱਲਕਿਆਂ ਨੇ ਲਈ ਸੀ । ਰਾਸ਼ਨ ਇੱਕਠਾ ਕੀਤਾ ਗਿਆ ਅਤੇ ਇਸ ਰਾਸ਼ਨ ਨੂੰ ਲਿਜਾਣ ਲਈ ਬਿਆਲੀ ਸਿੰਘਾਂ ਦਾ ਜੱਥਾ ਤਿਆਰ ਕੀਤਾ ਗਿਆ ਜਿਸ ਵਿੱਚ ਰੋਡੇ ਲੰਗੇਆਣਾ, ਡੇਮਰੂ, ਸਮਾਲਸਰ, ਸਾਹੋ, ਮੱਲ ਕੇ, ਸੇਖਾ, ਵੱਡਾ ਘਰ ਆਦਿ ਅੱਠਾਂ ਪਿੰਡਾਂ ਦੇ ਸਿੰਘ ਸਨ । ਜਿੰਨ੍ਹਾਂ ਨੇ ਇਹ ਜ਼ਿੰਮੇਵਾਰੀ ਲਈ ਕਿ ਉਹ ਇਸ ਕਾਰਜ ਨੂੰ ਮੰਜ਼ਲ 'ਤੇ ਪਹੁੰਚਾਉਣਗੇ ।

ਜੱਥੇਦਾਰ ਸੁੱਚਾ ਸਿੰਘ ਦਾ ਸਿਆਸੀ ਜੀਵਨ ਗੁਰਦੁਆਰਾ ਗੰਗਸਰ ਵਿਖੇ ਰਾਸ਼ਨ



ਸਿੱਟਣ ਤੋਂ ਹੀ ਸ਼ੁਰੂ ਹੋਇਆ । ਇਸ ਜੱਥੇ ਦੇ ਆਪ ਆਗੂ ਕਾਰ ਜੱਥੇਦਾਰ ਸਨ । ਇੱਥੇ ਇਹਨਾਂ ਨੇ ਜੋ ਬਹਾਦਰੀ ਦਿਖਾਈ ਸੀ ਬੱਸ ਉਸ ਬਹਾਦਰੀ ਨੇ ਹੀ ਇਹਨਾਂ ਨੂੰ ਜੱਥੇਦਾਰ ਬਣਾ ਦਿੱਤਾ ਸੀ । ਇੱਥੇ ਇਹਨਾਂ ਦੀ ਗ੍ਰਿਫਤਾਰੀ ਨਹੀਂ ਹੋਈ ਸੀ । ਬਾਦ ਵਿੱਚ ਹਕੂਮਤ ਨੇ ਇਹਨਾਂ ਨੂੰ ਭਗੌੜਾ ਕਰਾਰ ਦੇ ਦਿਤਾ ਸੀ । ਜਦੋਂ ਰਾਸ਼ਨ ਗੰਗਸਰ ਵਿਖੇ ਸੁੱਟਿਆ ਜਾ ਰਿਹਾ ਸੀ ਤਾਂ ਉਦੋਂ ਸੁੱਚਾ ਸਿੰਘ ਇੱਕ ਡੱਬੀ ਘੋੜੀ ਤੇ ਸਵਾਰ ਸਨਅਤੇ ਹਕੂਮਤੀ ਫੋਟੋਗਰਾਫਰਾਂ ਨੇ ਇਹਨਾਂ ਦੀ ਫੋਟੋ ਵੀ ਲੈ ਲਈ ਸੀ । ਜਦ ਇਹ ਫੜੇ ਗਏ ਤਾਂ ਅਦਾਲਤ ਵਿੱਚ ਗਵਾਹ ਵਜੋਂ ਇਹ ਫੋਟੋ ਵੀ ਪੇਸ਼ ਕੀਤੀ ਗਈ ਪਰ ਸਰਕਾਰ ਕੋਲ ਘੋੜੀ ਵਗੈਰਾ ਦਾ ਕੋਈ ਸਬੂਤ ਨਹੀਂ ਸੀ. ਇਸ ਕਰਕੇ ਇਹਨਾਂ ਨੂੰ ਹਥਿਆਰ ਖੋਹਣ ਆਦਿ ਮੁਕੱਦਮਿਆਂ ਵਿੱਚੋਂ ਤਾ ਬਰੀ ਕਰ ਦਿੱਤਾ ਗਿਆ ਸੀ । ਪਰ ਜਬਰੀ ਘੇਰਾ ਤੋੜ ਕੇ ਅੰਦਰ ਰਾਸ਼ਨ ਲਿਜਾਣ ਵਿੱਚ ਇਹਨਾਂ ਨੂੰ ਲੰਬੀਆਂ ਸਜਾਵਾਂ ਹੋਈਆਂ ਸਨ । ਜਦ ਆਪ ਜੇਲ੍ਹ ਵਿੱਚੋਂ ਰਿਹਾਅ ਹੋਏ ਸਨ ਤਾਂ ਪੰਥ ਵੱਲੋਂ ਆਪ ਦਾ ਮਾਣ ਸਨਮਾਨ ਕੀਤਾ ਗਿਆ ਸੀ ।

ਗੁਰਦੁਆਰਾ ਐਕਟ ਬਨਣ ਤੋਂ ਬਾਦ ਇਹ ਜੱਥੇਬੰਦੀ ਪਾਰਟੀਬਾਜ਼ੀ ਦਾ ਸ਼ਿਕਾਰ ਹੋ ਗਈ । ਜਿਸ ਕਰਕੇ ਜੱਥੇਦਾਰ ਸੁੱਚਾ ਸਿੰਘ ਅਤੇ ਜੱਥੇਦਾਰ ਦੁੱਲਾ ਸਿੰਘ ਵਿੱਚ ਆਪਸੀ ਮਤਭੇਦ ਆ ਗਏ ਸਨ । ਇਸ ਕਰਕੇ ਆਪ ਗਿਆਨੀ ਸ਼ੇਰ ਸਿੰਘ ਗਰੁੱਪ ਵਿੱਚ ਜਾ ਮਿਲੇ ਸਨ । ਇਸ ਮਤਭੇਦ ਕਰਕੇ ਆਪਸੀ ਸੇਵਾ ਦਾ ਮੁਕਾਬਲਾ ਸ਼ੁਰੂ ਹੋ ਗਿਆ । ਇੱਕ ਦੂਜੇ ਤੋਂ ਵੱਧ ਸੇਵਾ ਹੋਣ ਲੱਗ ਪਈ ਸੀ । ਡੱਸਕੇ ਆਦਿ ਵਰਗੇ ਮੋਰਚਿਆਂ ਵਿੱਚ ਵੀ ਆਪ ਨੇ ਵਧ ਚੜ੍ਹ ਕੇ ਹਿੱਸਾ ਲਿਆ ਸੀ । ਆਪ ਇੱਕ ਸੁਡੌਲ ਸ਼ਰੀਰ ਅਤੇ ਮਨ ਮੋਹਣ ਵਾਲੀ ਸ਼ਖ਼ਸੀਅਤ ਦੇ ਮਾਲਕ ਸਨ । ਜੋ ਹਰ ਸੂਝਵਾਨ ਪੰਥ ਸੇਵਕ ਤੇ ਪ੍ਰਭਾਵ ਪਾਉਂਦੀ ਸੀ । ਆਪ ਦੀ ਇੱਕ ਵਿਲੱਖਣਤਾ ਸੀ ਕਿ ਆਪਨੇ ਜੋ ਕੁਝ ਕਹਿਣਾ ਹੁੰਦਾ ਸੀ ਮੂੰਹ ਤੇ ਹੀ ਕਹਿ ਦਿੰਦੇ ਸਨ, ਪਿੱਠ ਪਿੱਛੇ ਚੁਗਲੀ ਨਹੀਂ ਕਰਦੇ ਸਨ । ਇਸ ਕਰਕੇ ਹੀ ਪੰਥ ਹਸਤੀਆਂ ਆਪ ਦਾ ਸਤਿਕਾਰ ਕਰਦੀਆਂ ਸਨ । ਆਪ ਜਿੰਨਾ ਚਿਰ ਵੀ ਜੀਵੇ, ਧੁੰਨ ਦੇ ਪੱਕੇ, ਸੱਚੇ ਸੁੱਚੇ ਪੰਥ ਸੇਵਕ ਰਹੇ । ਹਰ ਸਮੇਂ ਪੰਥ ਦੀ ਭਲਾਈ ਦੀਆਂ ਸਕੀਮਾਂ ਹੀ ਸੋਚਦੇ ਰਹਿੰਦੇ ਸਨ । ਆਪ ਨੂੰ ਕੌਮ ਦਾ ਹੀਰਾ ਹੋਣ ਦਾ ਮਾਣ ਪ੍ਰਾਪਤ ਸੀ ।

ਸੁੱਚਾ ਸਰਦਾਰ ਸੁੱਖ ਕੌਮ ਲਈ ਚਾਹੁੰਦਾ ਸੀ ।
ਤਾਹੀਓਂ ਤਾਂ ਜਵਾਨੀ ਉਹਨੇ ਕੌਮ ਲੇਖੇ ਲਾਈ ਸੀ ।
ਗੰਗਸਰ ਮੋਰਚੇ ਦਾ ਹੀਰੋ ਬਣ ਗਿਆ ਸੀ ਉਹ ।
ਧੂੜ ਉਹਨੇ ਹਾਕਮਾਂ ਦੀ ਬੜੀ ਹੀ ਉਡਾਈ ਸੀ ।
ਜੇਲ੍ਹਾਂ 'ਚ ਤਸੀਹੇ ਉਹਨੇ ਝੱਲੇਸੀਗੇ ਕੌਮ ਲਈ ।

ਕੀਤੀ ਉਹਨੇ ਕੌਮ ਲਈ ਡਾਢੀ ਰੁਸ਼ਨਾਈ ਸੀ ।
ਸੂਰਜ ਦੇ ਵਾਂਗ ਰਹੂ ਜਗਮਗ ਕਰਦਾ ਇਹ ।
ਕੌਮ ਲੇਖੇ ਜਿਹੜੀ ਇਹਨਾਂ ਜਿੰਦਗੀ ਲਗਾਈ ਸੀ ।

## ਜੱਥੇਦਾਰ ਤੇਜਾ ਸਿੰਘ ਜੀ ਕੋਕਰੀ

ਇਹਨਾਂ ਦਾ ਜਨਮ ਸ. ਤੋਤਾ ਸਿੰਘ ਦੇ ਘਰ ਮਾਤਾ ਮਹਿਤਾਬ ਕੌਰ ਦੀ ਕੁੱਖੋਂ ਕੋਕਰੀ ਕਲਾਂ, ਤਹਿਸੀਲ ਮੋਗਾ, ਉਦੋਂ ਜ਼ਿਲ੍ਹਾ ਫਿਰੋਜ਼ਪੁਰ ਵਿਖੇ ਹੋਇਆ । ਬਚਪਨ ਵਿੱਚ ਆਪ ਨੂੰ ਪਿੰਡ ਦੇ ਗੁਰਦੁਆਰੇ ਵਿਖੇ ਭਾਈ ਕੋਲ ਪੜ੍ਹਨ ਪਾਇਆ ਗਿਆ । ਸੋ ਆਪ ਦੀ ਬੁੱਧੀ ਐਨੀ ਤੇਜ਼ ਤਰਾਰ ਸੀ ਕਿ ਆਪ ਛੇਤੀ ਗੁਰੂ ਗਰੰਥ ਸਾਹਿਬ ਦੇ ਪਾਠੀ ਬਣ ਗਏ । ਇਸ ਤੋਂ ਉਪਰੰਤ ਹੀ ਆਪ ਨੂੰ ਬਾਬਾ ਸਾਉਣ ਦੀ ਸੰਗਤ ਦਾ ਸੁਭਾਗ ਪ੍ਰਾਪਤ ਹੋਇਆ । ਇਹਨਾਂ ਕੋਲੋਂ ਆਪ ਨੇ ਕੀਰਤਨ ਦਾ ਗੁਰ ਪ੍ਰਾਪਤ ਕੀਤਾ । ਇਹਨਾਂ ਦਿਨਾਂ ਵਿੱਚ ਹੀ ਬਾਬਾ ਸੁੱਧ ਸਿੰਘ ਪਿੰਡ ਹਸਨਪੁਰ ਨੇ ਕੋਕਰੀ ਕਲਾਂ ਵਿਖੇ ਸੰਗੀਤ ਵਿਦਿਆਲੇ ਦਾ ਕੰਮ ਚਾਲੂ ਕੀਤਾ ਤਾਂ ਸ. ਤੇਜਾ ਸਿੰਘ ਵਾਸਤੇ ਇਹ ਸੋਨੇ ਤੇ ਸੁਹਾਗੇ ਵਾਲਾ ਕੰਮ ਹੋ ਗਿਆ । ਆਪ ਜੀ ਦੀਆਂ ਪਰਮਾਰਥਵਾਦੀ ਰੁਚੀਆਂ ਦਿਨ-ਬ-ਦਿਨ ਵਧਣ ਲੱਗੀਆਂ । ਆਪ ਜੋ ਵੀ ਅਖੰਡ ਪਾਠ ਜਾਂ ਕੀਰਤਨ ਦੀ ਸੇਵਾ ਤੋਂ ਮਾਇਆ ਇੱਕਠੀ ਕਰਦੇ ਸਨ, ਉਹ ਧਾਰਮਿਕ ਕੰਮਾਂ 'ਤੇ ਹੀ ਖਰਚ ਕਰਦੇ ਸਨ । ਆਪ ਜੀ ਨੇ ਆਪਣੇ ਇਲਾਕੇ ਵਿੱਚ ਧਰਮ ਪ੍ਰਚਾਰ ਕਰਨ ਲਈ ਇੱਕ ਜੱਥਾ ਤਿਆਰ ਕੀਤਾ ਜਿਸ ਵਿੱਚ ਬਾਬਾ ਪ੍ਰੇਮ ਸਿੰਘ, ਬਾਬਾ ਸਾਉਣ ਸਿੰਘ, ਭਾਈ ਬਖ਼ਤਾਵਰ ਸਿੰਘ, ਭਾਈ ਬਚਨ ਸਿੰਘ ਆਦਿ ਸਨ ।

ਜਦ 1921 ਵਿੱਚ ਅਕਾਲੀ ਲਹਿਰ ਚੱਲੀ ਤਾਂ ਇਹ ਪ੍ਰਚਾਰਕ ਜੱਥਾ ਇਸ ਲਹਿਰ ਵਿੱਚ ਸ਼ਾਮਿਲ ਹੋ ਗਿਆ । ਪੰਥਕ ਸੇਵਾ ਲਈ ਦਿਨ ਰਾਤ ਇੱਕ ਕਰ ਦਿੱਤਾ । ਆਪ ਨੇ ਮੋਰਚਾ ਗੁਰੂ ਕਾ ਬਾਗ, ਮੋਰਚਾ ਮੁਕਤਸਰ, ਮੋਰਚਾ ਗੰਗਸਰ ਜੈਤੋ ਵਿੱਚ ਪੂਰਾ ਹਿੱਸਾ ਲਿਆ । ਆਪਨੇ ਗਿਆਰ੍ਹਵੇਂ ਜੱਥੇ ਵਿੱਚ ਸ਼ਾਮਿਲ ਹੋ ਕੇ ਜੈਤੋ ਵਿਖੇ ਗ੍ਰਿਫਤਾਰੀ ਦਿੱਤੀ ਅਤੇ ਨਾਭੇ ਬੀੜ ਦੀ ਜੇਲ੍ਹ ਵਿੱਚ ਅਸਹਿ ਤਸੀਹੇ ਝੱਲੇ । ਜਦ ਆਪ ਮੋਰਚਾ ਫਤਹਿ ਹੋਣ ਤੇ ਅੰਮ੍ਰਿਤਸਰ ਆਏ ਸਨ ਤਾਂ ਆਪ ਦਾ ਕਮੇਟੀ ਵੱਲੋਂ ਪੂਰਾ ਮਾਣ ਸਤਿਕਾਰ ਕੀਤਾ ਗਿਆ ਸੀ । ਆਪ ਜੀ ਨੇ ਸੰਤ ਪ੍ਰੇਮ ਸਿੰਘ ਜੀ ਨਾਲ ਮਿਲ ਕੇ ਕਈ ਗੁਰਦੁਆਰਿਆਂ ਦੀ ਕਾਰ ਸੇਵਾ ਕਰਵਾਈ ਸੀ ਅਤੇ ਅਨੇਕਾਂ ਸਰੋਵਰਾਂ ਦੀ ਸੇਵਾ ਵੀ ਕਰਵਾਈ ਸੀ । ਆਪ ਜੀ ਦਾ ਸੰਤ ਨਿੱਕਾ ਸਿੰਘ ਜੀ, ਸੰਤ ਪ੍ਰੇਮ ਸਿੰਘ ਜੀ ਅਤੇ ਸੰਤ ਸੋਹਣ ਸਿੰਘ ਜੀ ਨਾਲ ਅਥਾਹ ਪਿਆਰ ਸੀ ।

ਆਪ ਜਿੰਨਾਂ ਸਮਾਂ ਮਾਤ ਲੋਕ 'ਤੇ ਰਹੇ, ਆਪ ਦੇ ਮਨ ਵਿੱਚ ਸਿੱਖੀ ਅਤੇ ਧਰਮ



ਪਿਆਰ ਸਦਾ ਹੀ ਠਾਠਾਂ ਮਾਰਦਾ ਰਿਹਾ ।

ਤੇਜਾ ਸਦਾ ਜੂਝਦਾ ਸੀ ਕੌਮ ਦੀ ਤਰੱਕੀ ਲਈ ।
ਤਨ ਕੁਰਬਾਨ ਕੀਤਾ ਕੌਮ ਲਈ ਖਿੜੇ ਮੱਥੇ ।
ਕੌਮ ਦੀ ਆਜਾਦੀ ਲਈ ਜੇਲ੍ਹਾਂ ਵਿੱਚ ਤਸੀਹੇ ਝੱਲੇ ।
ਭੋਰਾ ਨਾ ਡੁਲਾਇਆ ਮਨ, ਘਾਣ ਭਾਵੇਂ ਲੱਥੇ ।
ਗੁਰੂ ਗੁਰਬਾਣੀ ਸਦਾ ਮਨ 'ਚ ਵਸਾਈ ਰੱਖੀ ।
ਕਸ਼ਟ ਅਨੇਕਾਂ ਭਾਵੇਂ ਤਨ ਉੱਤੇ ਢੱਠੇ ।
ਪੰਥ ਦੀ ਸੇਵਾ ਕੀਤੀ ਅਣਖ ਅਤੇ ਬੁੱਧੀ ਨਾਲ ।
ਪਿੰਡ ਪਿੰਡ ਵਿੱਚੋਂ ਤੋਰੇ ਜੇਲ੍ਹਾਂ ਲਈ ਜੱਥੇ ।

## ਸੰਤ ਕ੍ਰਿਪਾਲ ਸਿੰਘ ਜੀ ਰੋਡੇ

ਸੰਤ ਕ੍ਰਿਪਾਲ ਸਿੰਘ ਜੀ ਨੂੰ ਜੈਤੋ ਦੇ ਮੋਰਚੇ ਦਾ ਹੈਡ ਜੱਥੇਦਾਰ ਹੋਣ ਦਾ ਮਾਣ ਹਾਸਿਲ ਸੀ । ਇਹਨਾਂ ਦਾ ਜਨਮ ਪਿੰਡ ਰੋਡੇ, ਜ਼ਿਲ੍ਹਾ ਉਦੋਂ ਫਿਰੋਜ਼ਪੁਰ, ਸ. ਹਜਾਰਾ ਸਿੰਘ ਦੇ ਘਰ ਮਾਤਾ ਰਾਮ ਕੌਰ ਦੀ ਕੁੱਖੋਂ ਹੋਇਆ । 1952 ਬਿਕਰਮੀ ਨੂੰ ਜਨਮੇ ਕ੍ਰਿਪਾਲ ਸਿੰਘ ਜੀ ਬਚਪਨ ਤੋਂ ਹੀ ਸਤਸੰਗੀ ਸਨ ਤੇ ਇਹ ਮੁੱਢ ਤੋਂ ਹੀ ਧਾਰਮਿਕ ਵਿਦਿਆ ਪੜ੍ਹਨ ਦੇ ਸ਼ੌਕੀਨ ਸਨ । ਸੰਤ ਚਰਨ ਸਿੰਘ ਜੀ ਜਦ ਅਮਰੀਕਾ ਤੋਂ ਆਏ ਤਾਂ, ਉਹ ਰੋਡੀਂ ਵੀ ਆਏ ਅਤੇ ਉਹਨਾਂ ਦਾ ਮਿਲਾਪ ਸੰਤ ਕ੍ਰਿਪਾਲ ਸਿੰਘ ਨਾਲ ਹੋਇਆ । ਬਾਬਾ ਚਰਨ ਸਿੰਘ ਇੱਕ ਵਿਰੱਕਤ ਇਨਸਾਨ ਸਨ । ਇਹਨਾਂ ਦੀ ਸੰਗਤ ਨੇ ਸੰਤ ਕ੍ਰਿਪਾਲ ਸਿੰਘ ਨੂੰ ਦੁਨੀਆ ਤੋਂ ਵਿਰਕਤੀ ਲੈਣ ਵੱਲ ਤੋਰਿਆ । ਜਿਸ ਨਾਲ ਆਪ ਧਾਰਮਿਕ ਰੁਚੀਆਂ ਵਿੱਚ ਪਰਪੱਕ ਹੋ ਗਏ । ਇਹਨਾਂ ਦੇ ਮਾਤਾ ਪਿਤਾ ਸਾਧ ਸੰਗਤ ਦੀ ਸੇਵਾ ਜੀਵਨ ਵਾਲੇ ਸਨ ਜਿੰਨ੍ਹਾਂ ਦਾ ਇਹਨਾਂ ਦੇ ਜੀਵਨ ਤੇ ਸੋਨੇ ਤੇ ਸੁਹਾਗੇ ਵਾਲਾ ਕੰਮ ਹੋਇਆ ਸੀ ।

1921 ਵਿੱਚ ਅਕਾਲੀ ਲਹਿਰ ਆਰੰਭ ਹੋਈ । ਆਪ ਦੇ ਦਿਲ ਵਿੱਚ ਪੰਥਕ ਪਿਆਰ ਠਾਠਾਂ ਮਾਰਨ ਲੱਗ ਪਿਆ । ਆਪ ਦੇ ਜੀਵਨ 'ਤੇ ਸਾਧਾਂ ਸੰਤਾਂ ਦੀਆਂ ਮੁਲਾਕਾਤਾਂ ਦਾ ਐਨਾ ਅਸਰ ਹੋਇਆ ਸੀ ਕਿ ਆਪ ਨੇ ਸਾਰੀ ਉਮਰ ਹੀ ਕੌਮ ਲੇਖੇ ਲਾ ਦਿੱਤੀ ਸੀ ਅਤੇ ਜੀਵਨ ਭਰ ਵਿਆਹ ਨਾ ਕਰਵਾਉਣ ਦਾ ਪ੍ਰਣ ਲਿਆ ਸੀ । ਜਵਾਨੀ ਵਿੱਚ ਮਾਪਿਆਂ ਨੇ ਆਪਣੀ ਭਾਵਨਾ ਨਾਲ ਇਹਨਾਂ ਦੀ ਮੰਗਣੀ ਕਰ ਦਿੱਤੀ । ਜਦ ਇਹਨਾਂ ਨੂੰ ਪਤਾ ਲੱਗਿਆ ਕਿ ਮਾਂਪਿਆਂ ਨੇ ਲਾਗੀ ਰਾਹੀਂ ਨਾਕਾ ਤੈਅ ਕਰ ਲਿਆ ਹੈ ਤਾਂ ਆਪ ਨੇ ਵਿਆਹ ਕਰਵਾਉਣ ਤੋਂ ਸਾਫ ਇਨਕਾਰ ਕਰ ਦਿੱਤਾ ਸੀ । ਅਕਾਲੀ ਲਹਿਰ ਦੇ ਆਰੰਭ ਵਿੱਚ ਜਦ ਅਕਾਲੀ ਲੀਡਰਾਂ

ਦੀਆਂ ਗ੍ਰਿਫਤਾਰੀਆਂ ਹੋਈਆਂ ਸਨ ਤਾਂ ਆਪ ਨੂੰ ਵੀ ਜ਼ਿਲ੍ਹਾ ਫਿਰੋਜ਼ਪੁਰ ਦੇ ਸੱਕਤਰ ਹੋਣ ਕਰਕੇ ਗ੍ਰਿਫਤਾਰ ਕਰ ਲਿਆ ਸੀ। ਇਹ ਇਹਨਾਂ ਦੇ ਸਿਆਸੀ ਜੀਵਨ ਦਾ ਮੁੱਢ ਸੀ। ਭਾਵ ਜੇਲ੍ਹ ਯਾਤਰਾ ਦੀ ਸ਼ੁਰੂਆਤ ਸੀ। ਅੱਠ ਮਹੀਨੇ ਦੀ ਜੇਲ੍ਹ ਕੱਟ ਕੇ ਜਦ ਆਪ ਅੰਮ੍ਰਿਤਸਰ ਪਹੁੰਚੇ ਤਾਂ ਇਹਨਾਂ ਦਾ ਭਰਪੂਰ ਸਵਾਗਤ ਅਤੇ ਸਨਮਾਨ ਹੋਇਆ ਸੀ। ਜਿਸ ਨਾਲ ਆਪ ਦੀ ਇਲਾਕੇ ਭਰ ਵਿੱਚ ਵੱਖਰੀ ਪਹਿਚਾਣ ਬਣ ਗਈ ਸੀ।

ਇਸ ਤੋਂ ਉਪਰੰਤ ਇਹਨਾਂ ਦਾ ਅਗਲਾ ਜੀਵਨ ਬਸ ਜੇਲ੍ਹ ਜੀਵਨ ਹੀ ਹੈ। ਗੁਰੂ ਕੇ ਬਾਗ ਦਾ ਮੋਰਚਾ ਲੱਗਾ ਤਾਂ ਆਪ ਆਪਣੇ ਜੱਥੇ ਸਮੇਤ ਪਹੁੰਚੇ ਅਤੇ ਗ੍ਰਿਫ਼ਤਾਰੀ ਦਿੱਤੀ। ਅਟਕ ਅਤੇ ਮੁਲਤਾਨ ਵਰਗੀਆਂ ਜੇਲ੍ਹਾਂ ਵਿੱਚ ਤਸੀਹੇ ਝੱਲੇ। ਜਦ ਜੇਲ੍ਹ ਤੋਂ ਰਿਹਾ ਹੋ ਕੇ ਵਾਪਿਸ ਅੰਮ੍ਰਿਤਸਰ ਪਹੁੰਚੇ ਤਾਂ ਸ਼ਹਿਰ ਵਿੱਚ ਹਿੰਦੂ ਮੁਸਲਮਾਨ ਫਸਾਦ ਸ਼ੁਰੂ ਹੋਇਆ ਸੀ। ਜਿਸ ਵਿੱਚ ਆਪ ਨੇ ਸਾਲਸੀ ਰੋਲ ਅਦਾ ਕਰਕੇ ਅਮਨ ਕਰਾਇਆ ਸੀ ਜਿਸ ਕਰਕੇ ਆਪ ਦੀ ਚੜ੍ਹਤ ਦੂਣੀ ਹੋ ਗਈ ਸੀ।

ਗੁਰਦੁਆਰਾ ਗੰਗਸਰ ਜੈਤੋ ਵਿਖੇ ਜਦ ਹਕੂਮਤ ਸਿੰਘਾਂ ਨੂੰ ਘੇਰੇ ਵਿੱਚ ਲੈ ਕੇ ਚਾਰ ਚੁਫੇਰੇ ਨਾਕੇ ਲਾ ਕੇ ਰਾਸ਼ਨ ਅੰਦਰ ਲਿਜਾਣ 'ਤੇ ਪਾਬੰਦੀ ਲਾ ਦਿੱਤੀ ਸੀ। ਜਿਸ 'ਡੁਰਲੀ' ਜੱਥੇ ਨੇ ਗੰਗਸਰ ਵਿਖੇ ਰਾਸ਼ਨ ਪਹੁੰਚਾਇਆ ਸੀ, ਆਪ ਵੀ ਉਸਦੇ ਸਰਗਰਮ ਮੈਂਬਰ ਸਨ।

ਇਹਨਾਂ ਦੀ ਅਨੋਖੀ ਕੁਰਬਾਨੀ ਸੀ। ਜਿਸ ਦਿਨ ਜੈਤੋ ਗੰਗਸਰ ਵਿਖੇ 'ਡੁਰਲੀ' ਜੱਥੇ ਨੇ ਰਾਸ਼ਨ ਪਹੁੰਚਾਉਣਾ ਸੀ, ਉਸ ਦਿਨ ਇਹਨਾਂ ਨੇ ਜੱਥੇ ਦੀ ਪੈਦਲ ਅਗਵਾਈ ਕੀਤੀ ਸੀ। ਅਗਵਾਈ ਵੀ ਇਸ ਤਰ੍ਹਾਂ ਸੀ। ਇਹ ਪਹਿਲਾਂ ਪੰਦਰਾਂ ਮੀਲ ਅੱਗੇ ਤੁਰ ਕੇ ਰਸਤਾ ਸਾਫ ਦੀ ਸੀ.ਆਈ.ਡੀ. ਲੈਂਦੇ ਸਨ ਅਤੇ ਫੇਰ ਰਾਸ਼ਨ ਸੁੱਟਣ ਵਾਲੇ ਗੱਡੇ ਅੱਗੇ ਵਧਦੇ ਸਨ। ਇਹ ਫਿਰ ਅੱਗੇ ਦੀ ਪੈਦਲ ਚੱਲ ਕੇ ਰਿਪੋਰਟ ਇੱਕਠੀ ਕਰਦੇ ਸਨ। ਇਸ ਤੋਂ ਉਪਰੰਤ ਆਪ ਜੱਥਾ ਨੰਬਰ 15 ਦੇ ਹੈਡ ਜੱਥੇਦਾਰ ਬਣ ਕੇ ਜੈਤੋ ਗਏ ਅਤੇ ਗ੍ਰਿਫਤਾਰ ਹੋ ਕੇ ਨਾਭਾ ਜਿਹੀਆਂ ਕਠਿਨ ਜੇਲ੍ਹਾਂ ਵਿੱਚ ਰਹਿ ਕੇ ਤਸੀਹੇ ਝੱਲੇ।

1955 ਦੇ ਪੰਜਾਬੀ ਸੂਬੇ ਦੇ ਮੋਰਚੇ ਸਮੇਂ ਆਪਦੀ ਆਪਣੇ ਸਾਥੀ ਜੰਗੀਰ ਸਿੰਘ ਰੋਡੇ, ਦਵਿੰਦਰ ਸਿੰਘ ਐਮ.ਐਲ.ਏ., ਚੜਿੱਕ ਰਿਆਸਤ ਕਲਸੀਆਂ, ਜੱਥੇਦਾਰ ਸੁੱਚਾ ਸਿੰਘ ਨਾਲ ਗ੍ਰਿਫਤਾਰੀ ਮੋਗੇ ਦਫ਼ਤਰ ਵਿੱਚੋਂ ਹੀ ਹੋ ਗਈ ਸੀ।

ਜਦ ਜੈਤੋ ਦਾ ਮੋਰਚਾ ਫਤਹਿ ਹੋਇਆ ਸੀ ਤਾਂ ਸੰਤ ਸੁੰਦਰ ਸਿੰਘ ਜੀ ਘੋਲੀਆ, ਸੰਤ ਗੁਲਾਬ ਸਿੰਘ ਜੀ ਘੋਲੀਆ, ਸੰਤ ਚੰਨਣ ਸਿੰਘ ਜੀ ਰੱਬ, ਮਾਣੂਕੇ, ਸੰਤ ਨੰਦ ਸਿੰਘ ਜੀ ਕਲੇਰਾਂ ਵਾਲਿਆਂ ਨਾਲ ਸਿਰੋਪਾਓ ਲੈ ਕੇ ਜਦ ਪਿੰਡ ਆਏ ਤਾਂ ਆਪ ਨੇ ਇਹਨਾਂ ਮਹਾਂਪੁਰਸ਼ਾਂ ਦੇ ਆਸ਼ੀਰਵਾਦ ਨਾਲ ਪਿੰਡ ਵਿੱਚ ਨਵੇਂ ਰੂਪ ਵਿੱਚ ਗੁਰਦੁਆਰਾ ਤਿਆਰ ਕਰਵਾਇਆ ਜੋ



ਬਹੁਤ ਹੀ ਆਲੀਸ਼ਾਨ ਸੀ। ਵਿਦਿਆ ਪ੍ਰਤੀ ਆਪ ਦੀ ਰੁਚੀ ਖ਼ਾਸ ਸੀ। ਰੋਡਿਆਂ ਦੇ ਹਾਈ ਸਕੂਲ ਅਤੇ ਲੜਕੀਆਂ ਦੇ ਮਿਡਲ ਸਕੂਲ ਨੂੰ ਆਰੰਭ ਕਰਨ ਵਿੱਚ ਆਪ ਦਾ ਖ਼ਾਸ ਸਹਿਯੋਗ ਸੀ। ਆਪ ਗੁਰੂ ਘਰਾਂ ਦੀ ਯਾਤਰਾ ਦੇ ਬੜੇ ਸ਼ੌਕੀਨ ਸਨ। ਆਪਣੇ ਖਰਚੇ 'ਤੇ ਲਾਰੀਆਂ ਕਰਕੇ ਸੰਗਤਾਂ ਨੂੰ ਗੁਰੂਘਰਾਂ ਦੀਆਂ ਯਾਤਰਾਵਾਂ ਕਰਵਾਉਂਦੇ ਸਨ।

ਧਰਮ ਪ੍ਰਚਾਰ ਮੁਹਿੰਮ ਚਲਾਉਣੀ ਵੀ ਆਪ ਜੀ ਦੀ ਖ਼ਾਸ ਰੁਚੀ ਸੀ। ਆਪ ਦੂਰੋਂ ਦੂਰੋਂ ਸੰਤ ਮਹਾਂਪੁਰਸ਼ਾਂ ਨੂੰ ਸੱਦ ਕੇ ਆਪਣੇ ਨਗਰ ਵਿੱਚ ਕਥਾ ਕੀਰਤਨ ਕਰਵਾਉਂਦੇ ਸਨ। ਦਮਦਮੀ ਟਕਸਾਲ ਭਿੰਡਰਾਂ ਨਾਲ ਆਪ ਦਾ ਖ਼ਾਸ ਲਗਾਓ ਸੀ। ਹਰ ਸਾਲ ਸਾਰੇ ਜੱਥੇ ਨੂੰ ਪਿੰਡ ਦੇ ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼ ਵਿਖੇ ਮੰਗਵਾਉਂਦੇ ਸਨ ਅਤੇ ਮਹੀਨਾ ਮਹੀਨਾ ਕਥਾ ਕੀਰਤਨ ਦਾ ਪ੍ਰਵਾਹ ਚਲਦਾ ਸੀ। ਸੰਤ ਬਾਬਾ ਕ੍ਰਿਪਾਲ ਸਿੰਘ ਜੀ ਜਿੰਨਾਂ ਸਮਾਂ ਇਸ ਮਾਤਲੋਕ ਵਿੱਚ ਰਹੇ, ਇਹ ਸਿੱਖ ਕੌਮ ਦੀ ਚੜ੍ਹਦੀ ਕਲਾ ਲਈ ਹੀ ਜੂਝਦੇ ਰਹੇ। ਇਹਨਾਂ ਦੀ ਆਖ਼ਰੀ ਸਮੇਂ ਤੱਕ ਇੱਕ ਹੀ ਧਾਰਨਾ ਸੀ ਕਿ ਭਾਈ ਅੰਮ੍ਰਿਤ ਛਕੋ, ਗੁਰੂ ਵਾਲੇ ਬਣੋ, ਇਸ ਵਿੱਚ ਹੀ ਸਾਡੀ ਭਲਾਈ ਹੈ।

ਗੁਰੂ ਕ੍ਰਿਪਾ ਦੇ ਨਾਲ ਸੰਤ ਸਰੂਪ ਪਾਇਆ।
ਨਿਗ੍ਹਾ ਜਦੋਂ ਹੋਈ ਉਸ ਰਹਿਮਤਾਂ ਦੇ ਖਾਨ ਦੀ।
ਕੁਰਬਾਨੀ ਵਾਲਾ ਜੂਲਾ ਚੱਕਿਆ ਸੀ ਸੀਸ ਉੱਤੇ।
ਬਣ ਕੇ ਤਿਆਗੀ ਕੀਤੀ ਘਾਲ ਆਨ ਸ਼ਾਨ ਦੀ।
ਹਰ ਮੋਰਚੇ ਦੇ ਵਿੱਚ ਆਗੂ ਬਣ ਠਿੱਲਦੇ ਸੀ।
ਚੱਕੀ ਪੀਸ ਦੇਖੀ ਆਪ ਜੇਲ੍ਹ ਮੁਲਤਾਨ ਦੀ।
ਗੁਰੂਘਰ ਨਾਲ ਸੀ ਪ੍ਰੇਮ ਪਾਇਆ ਐਸਾ ਯੋਧੇ।
ਰਾਖੀ ਬਸ ਕੀਤੀ ਇਹਨਾਂ ਕੌਮ ਦੇ ਨਿਸ਼ਾਨ ਦੀ।
ਪਹਿਲਾਂ ਕ੍ਰਿਪਾਲ ਫਿਰ ਸੰਤ ਸਰੂਪ ਪਾਇਆ।
ਜੇਲ੍ਹਾਂ ਵਿੱਚ ਜਾ ਕੇ ਸੀ ਉਪਾਧੀ ਪਾਈ ਧਿਆਨ ਦੀ।
ਗੰਗਸਰ ਮੋਰਚੇ ਨੇ ਜੱਥੇਦਾਰ ਥਾਪ ਦਿੱਤਾ।
ਤੋੜੀ ਸੀ ਮਰੋੜੀ ਇਹਨਾਂ ਚੰਦਰੇ ਸ਼ੈਤਾਨ ਦੀ।

## ਮੋਤਾ ਸਿੰਘ ਜੀ ਕੋਕਰੀ ਕਲਾਂ

ਸ. ਮੋਤਾ ਸਿੰਘ ਦਾ ਜਨਮ ਸ. ਖੇਮ ਸਿੰਘ ਦੇ ਘਰ ਮਾਤਾ, ਕਰਮ ਕੌਰ ਦੀ ਕੁੱਖੋਂ ਪਿੰਡ ਕੋਕਰੀ ਵਿਖੇ ਹੋਇਆ। ਆਪਨੇ ਬਚਪਨ ਅਤੇ ਜੋਬਨ ਅਵਸਥਾ ਪੇਂਡੂ ਆਜਾਦੀ ਵਿੱਚ

ਖੇਡਦਿਆਂ ਗੁਜ਼ਾਰੀ । ਪਿੰਡ ਵਿੱਚ ਬਾਬਾ ਸੁੱਖ ਸਿੰਘ ਜੀ ਰਾਗ ਵਿਦਿਆ, ਗੁਰਮੁਖੀ ਪੜ੍ਹਾਈ ਅਤੇ ਗੁਰਮਤਿ ਪਰਉਪਕਾਰ ਕਰਦੇ ਸਨ । ਉਹਨਾਂ ਤੋਂ ਹੀ ਇਹਨਾਂ ਨੇ ਇਹ ਵਿਦਿਆ ਪ੍ਰਾਪਤ ਕੀਤੀ ਸੀ । ਬੱਸ ਇਸ ਸਿੱਖ ਵਿਚਾਰਧਾਰਾ ਨੇ ਇਹਨਾਂ ਨੂੰ ਪੰਥ ਸੇਵਾ ਨਾਲ ਜੋੜ ਦਿੱਤਾ ਅਤੇ ਇਹਨਾਂ ਨੇ ਮਨ ਬਣਾ ਲਿਆ ਕਿ ਜੋ ਵੀ ਸਮਾਂ ਬਾਕੀ ਹੈ ਇਸ ਨੂੰ ਪੰਥ ਸੇਵਾ ਲਈ ਹੀ ਲਾਇਆ ਜਾਵੇ ਤਾਂ ਚੰਗਾ ਹੈ ।

ਬੱਸ ਹੁਣ 'ਜਨਮ ਜਨਮ ਕੀ ਸੋਈ ਜਾਗੀ' ਅਨੁਸਾਰ ਆਪ ਅੰਮ੍ਰਿਤ ਛਕ ਕੇ ਗੁਰੂ ਪੰਥ ਵਿੱਚ ਪ੍ਰਵੇਸ਼ ਕਰ ਗਏ ਅਤੇ ਸਿੰਘਾਂ ਨਾਲ ਪਿਆਰ ਸਤਸੰਗ ਕਰਨ ਵਿੱਚ ਮਗਨ ਰਹਿਣ ਲੱਗੇ । ਜਦ ਗੰਗਸਰ ਜੈਤੋ ਦਾ ਮੋਰਚਾ ਸਰਗਰਮ ਹੋਇਆ ਤਾਂ ਇਹਨਾਂ ਦਾ ਮੁਕਲਾਵਾ ਆਇਆ ਹੋਇਆ ਸੀ ਤਾਂ ਆਪ ਨੂੰ ਸਰਕਲ ਜੱਥੇਦਾਰ ਤੇਜਾ ਸਿੰਘ ਵੱਲੋਂ ਹੁਕਮ ਪੁੱਜਾ ਕਿ ਜੱਥੇ ਵਿੱਚ ਜਾਣ ਲਈ ਤਿਆਰ ਹੋ ਜਾਓ । ਹੁਕਮ ਮਿਲਦੇ ਹੀ ਆਪ ਘਰੋਂ ਨੰਗੇ ਪੈਰੀਂ ਹੀ ਚਲੇ ਗਏ, ਕਿਉਂਕਿ ਘਰਦੇ ਸਿਰ ਨਾ ਹੋ ਜਾਣ ਕਿ ਜੁੱਤੀ ਪਾ ਕੇ ਇਸ ਸਮੇਂ ਕਿੱਥੇ ਚੱਲੇ ਹੋ । ਬੱਸ ਆਪ ਸ੍ਰੀ ਹਰਿਮੰਦਰ ਸਾਹਿਬ ਚਲੇ ਗਏ ਅਤੇ ਜਾ ਕੇ ਆਪਣਾ ਨਾਮ ਲਿਖਵਾ ਦਿੱਤਾ । ਆਪ ਦੀ ਡਿਊਟੀ ਪੰਜ ਪਿਆਰਿਆਂ ਵਿੱਚ ਲਗਾਈ ਗਈ ਜੋ ਜੱਥਾ ਨੰਬਰ ਗਿਆਰਾਂ ਨਾਲ ਸੀ । ਜਦ ਜੱਥਾ ਜੈਤੋ ਪਹੁੰਚਿਆ ਤਾਂ ਆਪ ਨੂੰ ਜੱਥੇ ਨਾਲ ਗ੍ਰਿਫਤਾਰ ਕਰ ਲਿਆ ਗਿਆ ।

ਆਪ ਨੂੰ ਨਾਭਾ ਜੇਲ੍ਹ ਵਿੱਚ ਰੱਖਿਆ ਗਿਆ । ਜੇਲ੍ਹ ਵਿੱਚ ਆਪ ਨੂੰ ਜੋ ਅਕਹਿ ਤਸੀਹੇ ਦਿੱਤੇ ਗਏ ਸਨ, ਉਹਨਾਂ ਨੂੰ ਸੁਣ ਕੇ ਸਿਰ ਚਕਰਾ ਜਾਂਦਾ ਸੀ । ਨਾਭੇ ਬੀੜ ਦੇ ਜੇਲ੍ਹ ਵਿਚਲੇ ਸੰਕਟ ਨੇ ਆਪ ਨੂੰ ਸਿਦਕੀ ਸਿੱਖ ਬਣਾ ਦਿੱਤਾ ਸੀ । ਆਪ ਨੇ ਅਡੋਲ ਹੋ ਕੇ ਮੋਰਚਾ ਫਤਹਿ ਹੋਣ ਤੱਕ ਜੇਲ੍ਹ ਭੋਗੀ ਅਤੇ ਵਾਪਿਸ ਆਏ । ਜੇਲ੍ਹ ਵਿੱਚ ਆਪ ਜੀ ਦਾ ਪਿਆਰ ਸ. ਤੇਜਾ ਸਿੰਘ ਜੀ ਨਾਲ ਐਨਾ ਹੋ ਗਿਆ ਕਿ ਆਪ ਬੇਸ਼ਕ ਵੱਖੋ-ਵੱਖਰੀਆਂ ਬੈਰਕਾਂ ਵਿੱਚ ਸਨ ਪਰ ਦਿਹਾੜੀ ਵਿੱਚ ਇੱਕ ਵਾਰ ਜ਼ਰੂਰ ਮਿਲਦੇ ਸਨ । ਜਿਸ ਕਰਕੇ ਸੰਗਤ ਇਹਨਾਂ ਨੂੰ ਦਿਲਬਾਗ ਅਤੇ ਗੁਲਬਾਗ ਆਖਦੀ ਸੀ । ਜਿੱਥੇ ਵੀ ਕਿਤੇ ਇਹ ਜਾਂਦੇ ਸਨ ਬੱਸ ਇੱਕਠੇ ਹੀ ਜਾਂਦੇ ਸਨ । ਆਖ਼ਰੀ ਸਾਹਾਂ ਤੱਕ ਇਹਨਾਂ ਦਾ ਪਿਆਰ ਪਰਪੱਕਤਾ ਵਾਲਾ ਹੀ ਰਿਹਾ ।

ਮੋਤਾ ਤੇਜ ਤਰਾਰ ਸੀ, ਗੁਰੂ ਘਰ ਦਾ ਪਿਆਰਾ ।
ਉਹ ਅੰਮ੍ਰਿਤ ਛਕ ਕੇ ਜੂਝਿਆ ਬਣ ਖੰਡੇ ਧਾਰਾ ।
ਸੀ ਕੌਮੀ ਅਣਖੀ ਸੂਰਮਾ ਲੜਿਆ ਵਿੱਚ ਜੰਗੇ ।
ਧੂਹੀ ਸੀ ਤਲਵਾਰ ਉਹਨੇ, ਕੱਟੇ ਫਿਰ ਫੰਦੇ ।
ਸਾਧੂ ਸੰਤ ਮਹਾਤਮਾ ਸੀ ਉਹਦੇ ਸਾਥੀ ।
ਬਣ ਕੌਮੀ ਯੋਧਾ ਸੂਰਮਾ ਕੀਤੀ ਧਰਮ ਦੀ ਰਾਖੀ ।



## ਰਾਗੀ ਬੁਧ ਸਿੰਘ ਜੀ

ਬਾਬਾ ਬੁਧ ਸਿੰਘ ਜੀ ਦਾ ਜਨਮ ਪਿੰਡ ਪਮਾਲ ਵਿਖੇ ਹੋਇਆ ਜੋ ਕਿ ਲੁਧਿਆਣਾ ਜ਼ਿਲ੍ਹੇ ਦਾ ਮਸ਼ਹੂਰ ਪਿੰਡ ਹੈ । ਬਚਪਨ ਵਿੱਚ ਹੀ ਇਹਨਾਂ ਦੀ ਜੋਤ ਮੱਧਮ ਪੈ ਗਈ ਸੀ । ਜਿਸ ਕਰਕੇ ਪਿਤਾ ਸ. ਅਮਰੀਕ ਸਿੰਘ ਅਤੇ ਮਾਤਾ ਮਾਨ ਕੌਰ ਬੜੇ ਚਿੰਤਤ ਰਹਿੰਦੇ ਸਨ । ਮਾਤਾ ਪਿਤਾ ਨੂੰ ਕੋਈ ਵਿਉਂਤ ਸਿਰੇ ਨਾ ਚੜ੍ਹਦੀ ਦੇਖ ਕੇ ਇਹਨਾਂ ਨੂੰ ਦੌਧਰ ਡੇਰੇ ਵਿੱਚ ਛੱਡ ਦਿੱਤਾ ਗਿਆ । ਇੱਥੇ ਆਪ ਨੇ ਗੁਰੂ ਗਰੰਥ ਸਾਹਿਬ ਦਾ ਪਾਠ ਅਤੇ ਰਾਗ ਵਿਦਿਆ ਬੜੀ ਰੀਝ ਨਾਲ ਪ੍ਰਾਪਤ ਕੀਤੀ । ਆਪ ਜੀ ਦੀ ਬੁੱਧੀ ਚੇਤੰਨ ਹੋਣ ਕਰਕੇ ਆਪ ਥੋੜ੍ਹੇ ਸਮੇਂ ਵਿੱਚ ਹੀ ਇੱਕ ਮੰਨੇ ਪ੍ਰਮੰਨੇ ਰਾਗੀ ਬਣ ਗਏ ਸਨ ਕਿਉਂਕਿ ਆਪ ਗੁਰਬਾਣੀ ਕੰਠ ਕਰਨੀ ਅਤੇ ਰਾਗ ਵਿਦਿਆ ਹੀ ਕਰਦੇ ਸਨ ।

ਆਪ ਦਾ ਨਾਮ-ਬਾਣੀ ਪ੍ਰਤੀ ਐਨਾ ਅਭਿਆਸ ਬਣ ਗਿਆ ਕਿ ਆਪ ਸਾਰੀ ਸਾਰੀ ਦਿਹਾੜੀ ਬਾਣੀ ਕੰਠ ਕਰਦੇ ਸਨ ਜਾਂ ਫਿਰ ਰਾਗ ਕਰਦੇ ਸਨ । ਇਸੇ ਕਰਕੇ ਹੀ ਆਪ ਨੂੰ ਅਖੰਡ ਕੀਰਤਨ ਕਰਨ ਲਈ ਮਹੰਤ ਭੂਪਦਾਸ ਆਪਣੇ ਪਾਸ ਲੈ ਆਏ ਸਨ । ਸੰਗਤਾਂ ਦਾ ਅਥਾਹ ਪਿਆਰ ਅਤੇ ਬਾਬਾ ਸੌਣ ਸਿੰਘ, ਭਾਈ ਤੇਜਾ ਸਿੰਘ ਕੋਕਰੀ ਵਾਲਿਆਂ ਦੇ ਅਣਿਆਲੇ ਤੀਰਾਂ ਨੇ ਆਪ ਨੂੰ ਐਸੇ ਪਿਆਰ ਬੰਧਨ ਵਿੱਚ ਬੰਨ੍ਹਿਆਂ ਕਿ ਆਪ ਪੁਆਲ ਜਾਣ ਦੀ ਬਿਜਾਏ ਕੋਕਰੀ ਜੋਗੇ ਹੀ ਬਣ ਕੇ ਰਹਿ ਗਏ ਸਨ । ਸੰਗਤ ਦਾ ਪਿਆਰ ਐਨਾ ਵਧ ਗਿਆ ਕਿ ਆਪ ਨੂੰ ਸੰਗਤ ਨੇ ਪ੍ਰੇਰ ਕੇ ਗੁਰੂ ਘਰ ਦੀ ਸੇਵਾ ਬਖ਼ਸ਼ ਦਿੱਤੀ । ਇਸ ਤਰ੍ਹਾਂ ਆਪ ਕੋਕਰੀ ਹੀ ਰਹਿਣ ਲੱਗ ਪਏ ਤੇ ਸੰਗਤਾਂ ਦਾ ਚਾਅ ਪੂਰਾ ਹੋ ਗਿਆ ਸੀ ।

ਸੰਨ 1921 ਵਿੱਚ ਜਦ ਅਕਾਲੀ ਲਹਿਰ ਸਰਗਰਮ ਹੋਈ ਤਾਂ ਆਪ ਇਸ ਲਹਿਰ ਵਿੱਚ ਸ਼ਾਮਿਲ ਹੋ ਗਏ । ਹਰ ਮੋਰਚੇ ਵਿੱਚ ਵਧ ਚੜ੍ਹ ਕੇ ਹਿੱਸਾ ਲੈਣ ਕਰਕੇ ਆਪ ਦੀ ਕੌਮ ਸੇਵਾ ਦੀ ਪਰਪੱਕਤਾ ਨੂੰ ਦੇਖ ਕੇ ਕਮੇਟੀ ਵੱਲੋਂ ਆਪ ਨੂੰ ਜੱਥੇਦਾਰੀ ਸੌਂਪੀ ਗਈ । ਆਪ ਹਰ ਸਮੇਂ ਸਿੰਘਾਂ ਨੂੰ ਜਿੰਨਾਂ ਨਾਮ-ਬਾਣੀ ਨਾਲ ਜੋੜਦੇ ਸਨ, ਓਨਾ ਹੀ ਸਿੱਖ ਕੌਮ ਦੀ ਚੜ੍ਹਦੀ ਕਲਾ ਲਈ ਸੰਘਰਸ਼ ਨਾਲ ਵੀ ਜੋੜਦੇ ਸਨ । ਉਹਨਾਂ ਦੇ ਉਪਦੇਸ਼ ਸਦਕੇ ਹੀ ਇਸ ਨਗਰ ਦੇ ਲੋਕ ਕੌਮੀ ਸੰਘਰਸ਼ ਨਾਲ ਬਹੁਤੇ ਜੁੜੇ ਸਨ । ਸਿੱਖ ਕੌਮੀ ਸੰਘਰਸ਼ ਵਿੱਚ ਇਸ ਕੋਕਰੀ ਪਿੰਡ ਦਾ ਮਹਾਨ ਯੋਗਦਾਨ ਰਿਹਾ ਸੀ । ਇਹ ਸਭ ਬਾਬਾ ਬੁਧ ਸਿੰਘ ਦੀ ਸੱਚੀ ਅਤੇ ਸੁੱਚੀ ਸੋਚ ਕਰਕੇ ਹੀ ਸੀ ਆਪ ਨੇ ਪਿੰਡ ਕੋਕਰੀ ਵਿਖੇ ਰਾਗ ਵਿਦਿਆ ਦਾ ਐਨਾ ਪ੍ਰਵਾਹ ਚਲਾਇਆ ਸੀ ਕਿ ਲਗਦਾ ਸੀ ਕਿ ਜੇ ਇਸੇ ਤਰ੍ਹਾਂ ਹੀ ਚਲਦਾ ਰਿਹਾ ਤਾਂ ਕੋਕਰੀ ਪਿੰਡ ਦੇ ਹਰ ਘਰ ਵਿੱਚ ਇੱਕ ਜਾਂ ਦੋ ਰਾਗੀ ਜ਼ਰੂਰ ਹੋਣਗੇ । ਆਪ ਜੀ ਦੀ ਸਿਫਤ ਸੀ ਕਿ ਆਪ ਨਾਮ-ਬਾਣੀ ਜਾਂ ਰਾਗ ਵਿਦਿਆ ਵਾਲੇ ਓਨੇ ਹੀ ਸਿੰਘ ਰੱਖਦੇ ਸਨ ਜਿੰਨਾਂ ਨੂੰ ਬਗੈਰ ਕਿਸੇ ਅੜਚਨ ਤੋਂ ਪੂਰਨ

ਸਿਖਲਾਈ ਦੇ ਸਕਣ। ਆਪ ਜੀ ਤੋਂ ਵਰੋਸਾਏ ਹੋਏ ਜੋ ਮੰਨੇ ਪ੍ਰੰਨੇ ਰਾਗੀ ਹੋਏ ਹਨ - ਭਾਈ ਪੂਰਨ ਸਿੰਘ ਤਰਨਤਾਰਨ, ਗਿਆਨੀ ਰਣਜੋਧ ਸਿੰਘ ਆਲਮ ਵਾਲਾ, ਗਿਆਨੀ ਸ਼ੇਰ ਸਿੰਘ ਹਸਨਪੁਰ ਜਿਨ੍ਹਾਂ 'ਤੇ ਗੁਰੂ ਪੰਥ ਨੂੰ ਪੂਰਨ ਮਾਣ ਹੈ। ਆਪ ਜੀ ਨਿਤਾ ਪ੍ਰਤੀ ਨਾਮ ਬਾਣੀ ਵਿੱਚ ਪੂਰਨ ਪਰਪੱਕ ਸਨ। ਆਪ ਜੀ ਦਾ ਨਿਤਾ ਪ੍ਰਤੀ ਪ੍ਰੋਗਰਾਮ ਹੁੰਦਾ ਸੀ, ਅੰਮ੍ਰਿਤ ਵੇਲੇ ਜਾਗਣਾ, ਇਸ਼ਨਾਨ ਸੋਧਣਾ, ਸੋਧ ਕੇ ਨਿਤਨੇਮ ਕਰਨਾ ਅਤੇ ਬਾਦ ਵਿੱਚ ਸੰਗਤ ਦੀ ਸੇਵਾ ਕਰਨਾ। ਇਹ ਮਰਯਾਦਾ ਆਪ ਜੀ ਦੀ ਅੰਤ ਸਮੇਂ ਤੱਕ ਜਾਰੀ ਰਹੀ।

ਬੁੱਧ ਸੀ ਬਿਬੇਕੀ ਦਿੱਤੀ ਮਾਤ ਲੋਕ ਜਾਣ ਲਈ।
ਨੇਤਰਾਂ ਦੀ ਜੋਤ ਰੱਖੀ ਮੱਧਮ ਅਕਾਲ ਨੇ।
ਰਾਗ ਦੇ ਧਨੀ ਹੋਏ ਜਾਣੇ ਸੰਸਾਰ ਸਾਰਾ।
ਬਾਣੀ ਕੰਠ ਕਰਨ ਵਿੱਚ ਗੁਰੂ ਜੀ ਦਿਆਲ ਨੇ।
ਸਿਦਕ ਕਮਾਇਆ ਕੀਤਾ ਇਸ਼ਕ ਆਜਾਦੀ ਨਾਲ।
ਤਾਹੀਓਂ ਗੁਰੂ ਰਹਿਮਤਾਂ ਨਾਲ ਹੋਏ ਮਾਲੋ ਮਾਲ ਨੇ।
ਗਿਆਨੀ ਸ਼ੇਰ ਸਿੰਘ, ਰਣਜੋਧ ਸੀ ਆਲਮ ਵਾਲਾ।
ਗੁਰੂ ਵਰੋਸਾਇ ਚੇਲੇ ਆਪ ਦੇ ਹੀ ਲਾਲ ਨੇ।
ਬਚਪਨ, ਜਵਾਨੀ ਚੋਲਾ ਤਿਆਗ ਦਿੱਤਾ ਕੋਕਰੀ 'ਚ।
ਜੰਮੇ ਸੀ ਤਹਿਸੀਲ ਲੁਧਿਆਣਾ, ਪਿੰਡ ਪੁਮਾਲ ਨੇ।

## ਗਿਆਨੀ ਸ਼ੇਰ ਸਿੰਘ ਜੀ ਹਸਨਪੁਰ

ਆਪ ਜੀ ਦਾ ਜਨਮ ਭਾਵੇਂ ਪਿੰਡ ਹਸਨਪੁਰ ਜ਼ਿਲ੍ਹਾ ਲੁਧਿਆਣਾ ਵਿਖੇ ਹੋਇਆ ਸੀ ਪਰ ਆਪ ਨੇ ਜਿੰਨੀਆਂ ਵੀ ਰਾਜਨੀਤਿਕ ਸਰਗਰਮੀਆਂ ਕੀਤੀਆਂ, ਅਕਾਲੀ ਮੋਰਚਿਆਂ ਵਿੱਚ ਹਿੱਸਾ ਲਿਆ, ਇਹਨਾਂ ਵਿੱਚ ਇਹਨਾਂ ਦੀਆਂ ਸਰਗਰਮੀਆਂ ਦਾ ਮੁੱਖ ਕੇਂਦਰ ਕੋਕਰੀ ਹੀ ਰਿਹਾ। ਆਪ ਬਚਪਨ ਤੋਂ ਹੀ ਨੇਤਰਾਂ ਦੀ ਜੋਤ ਤੋਂ ਹੀਣੇ ਸਨ। ਇਹਨਾਂ ਦਾ ਬਚਪਨ ਬੇਸ਼ਕ ਹਸਨਪੁਰ ਵਿੱਚ ਬੀਤਿਆ ਪਰ ਜਲਦੀ ਹੀ ਮਾਤਾ ਪਿਤਾ ਨੇ ਇਹਨਾਂ ਨੂੰ ਬਾਬਾ ਸੁੱਧ ਕੋਕਰੀ ਵਾਲਿਆਂ ਦੀ ਝੋਲੀ ਪਾ ਦਿੱਤਾ ਸੀ। ਬੇਸ਼ਕ ਆਪ ਨੇਤਰ ਜੋਤ ਤੋਂ ਵਾਂਝੇ ਸਨ ਪਰ ਆਪ ਦੀ ਚੇਤਨ ਸ਼ਕਤੀ ਐਨੀ ਪ੍ਰਬਲ ਸੀ, ਬਿਬੇਕੀ ਬੁੱਧ ਐਨੀ ਤੇਜ ਤਰਾਰ ਸੀ ਕਿ ਆਪ ਨੇ ਜਲਦੀ ਹੀ ਆਦਿ ਗੁਰੂ ਗਰੰਥ ਸਾਹਿਬ, ਨਾਨਕ ਪ੍ਰਕਾਸ਼, ਸੂਰਜ ਪ੍ਰਕਾਸ਼ ਦੇ ਅਰਥ ਬੋਧ ਕੰਠ ਕਰ ਲਏ ਸਨ। ਰਾਗ ਵਿਦਿਆ ਵੀ ਇਹਨਾਂ ਨੇ ਬਾਬਾ ਸੁੱਧ ਸਿੰਘ ਜੀ ਤੋਂ ਹੀ ਪ੍ਰਾਪਤ ਕੀਤੀ। ਆਪ ਦੀ ਆਵਾਜ ਸੁਰੀਲੀ ਅਤੇ ਐਨੀ ਰਸ ਭਰਪੂਰ ਸੀ ਕਿ ਆਪ ਨੂੰ ਜਲੰਧਰ ਰੇਡੀਓ



ਸਟੇਸ਼ਨ ਤੋਂ ਰੇਡੀਓ ਸਿੰਗਰ ਦਾ ਖ਼ਿਤਾਬ ਮਿਲਿਆ ਹੋਇਆ ਸੀ।

ਆਪ ਦੀ ਯਾਦ ਸ਼ਕਤੀ ਕਮਾਲ ਦਰਜੇ ਦੀ ਹੋਣ ਕਰਕੇ ਆਪ ਨੇ ਥੋੜ੍ਹੇ ਜਿਹੇ ਸਮੇਂ ਵਿੱਚ ਹੀ ਐਨੀ ਗੁਰਮਤ ਵਿਦਿਆ ਹਾਸਿਲ ਕਰ ਲਈ ਸੀ ਕਿ ਇਲਾਕੇ ਭਰ ਵਿੱਚ ਆਪ ਦਾ ਬੇਹੱਦ ਮਾਣ ਸਤਿਕਾਰ ਸੀ। ਆਪ ਗੁਰਬਾਣੀ ਦੇ ਅਰਥ ਅਤੇ ਆਪ ਦੀ ਤਕਰੀਰ ਐਨੀ ਖੋਜ ਭਰਪੂਰ ਹੋਣ ਕਰਕੇ ਆਪ ਨੂੰ ਵੱਡੇ ਵੱਡੇ ਸੁਨਿਹਰੀ ਜੋੜ ਮੇਲਿਆਂ 'ਤੇ ਬੜੇ ਮਾਣ ਨਾਲ ਸੱਦਿਆ ਜਾਂਦਾ ਸੀ। ਆਪ ਵਿੱਚ ਕੁਰਬਾਨੀ ਦਾ ਮਾਦਾ ਬੇਹੱਦ ਪ੍ਰਬਲ ਸੀ। ਆਪ ਗੁਰਸਿੱਖੀ ਧਾਰਨੀ ਤਾਂ ਸੀ ਹੀ ਪਰ ਆਪ ਮੋਰਚਿਆਂ ਵਿੱਚ ਜੇਲ੍ਹਾਂ ਕੱਟਣ ਵਿੱਚ ਵੀ ਪਿੱਛੇ ਨਹੀਂ ਸਨ। ਹਰ ਪੰਥ ਕਾਰਜ ਵਿੱਚ ਆਪ ਜੀ ਦੀ ਸ਼ਮੂਲੀਅਤ ਸੀ। ਆਪ ਇਸ ਪ੍ਰਣ ਦੇ ਧਾਰਨੀ ਸਨ ਕਿ ਅੰਮ੍ਰਿਤ ਵੇਲੇ ਦਾ ਜਾਗਣਾ, ਇਸ਼ਨਾਨ ਕਰਨਾ, ਆਸਾ ਦੀ ਵਾਰ ਦਾ ਕੀਰਤਨ, ਮੁੱਖ ਵਾਕ ਉਪਰੰਤ ਅਰਦਾਸਾ ਸੋਧਣਾ, ਇਹ ਆਖ਼ਰੀ ਸਮੇਂ ਤੱਕ ਵੀ ਜਾਰੀ ਰਿਹਾ। ਆਪਣੇ ਅਪਣੀ ਕਲਾ ਨੂੰ ਦਿਨ ਰਾਤ ਵੰਡਿਆ। ਅਨੇਕਾਂ ਬੱਚਿਆਂ ਬੱਚੀਆਂ ਨੂੰ ਰਾਗ ਵਿਦਿਆ ਦੀ ਕਲਾ ਵਿੱਚ ਨਿਪੁੰਨ ਕੀਤਾ। ਇਹ ਆਪ ਦਾ ਨਿਤਾ ਪ੍ਰਤੀ ਕਰਮ ਸੀ।

ਸ਼ੇਰ ਉਹੀ ਹੁੰਦਾ ਜਿਹੜਾ ਲਾਜ ਰੱਖੇ ਆਣ ਦੀ।
ਸੂਰਮਾ ਕਹਾਉਂਦਾ ਓਹੀ, ਗੈਰਤ ਹੈਰਾਨ ਦੀ।
ਰਾਗ ਦਾ ਇਸ਼ਕ ਹੁੰਦਾ ਹੰਸਾਂ ਦੀ ਬੁੱਧੀ ਤਾਈਂ।
ਤੂੰਬਾ ਤੂੰਬਾ ਉਡ ਜਾਂਦੇ ਛੱਡਦੇ ਨਾ ਥਾਨ ਜੀ।
ਕੌਮ ਨਾ ਇਸ਼ਕ ਕੀਤਾ ਸ਼ੇਰ ਸਿੰਓਂ ਹਸਨਪੁਰ।
ਅੱਜ ਤਾਹੀਓਂ ਝੂਲਦੇ ਨੇ ਕੌਮ ਦੇ ਨਿਸ਼ਾਨ ਜੀ।

## ਸ. ਜਗਤ ਸਿੰਘ ਸੇਵਕ

ਸ. ਜਗਤ ਸਿੰਘ ਜੀ ਦਾ ਜਨਮ ਅਸਥਾਨ ਭਾਵੇਂ ਪੁਰਾਣੇ ਵਾਲਾ ਪਿੰਡ ਸੀ ਪਰ ਆਪ ਨੂੰ ਜਗਤ ਸਿੰਘ ਸੇਵਕ ਮੋਗਾ ਕਰਕੇ ਹੀ ਯਾਦ ਕੀਤਾ ਜਾਂਦਾ ਹੈ। ਆਪ ਦੇ ਪਿਤਾ ਸ. ਦਲੀਪ ਸਿੰਘ ਅਤੇ ਮਾਤਾ ਜੀਵਨ ਕੌਰ ਜਿਨ੍ਹਾਂ ਦੀ ਸੁਭਾਗੀ ਕੁੱਖੋਂ ਆਪ ਦਾ ਜਨਮ 1946 ਬਿਕਰਮੀ ਵਿੱਚ ਹੋਇਆ। ਆਪ ਦਾ ਬਚਪਨ ਭਾਵੇਂ ਪੇਂਡੂ ਸੀ ਪਰ ਜਵਾਨੀ ਕੌਮੀ ਸੰਘਰਸ਼ ਭਰਪੂਰ ਸੀ। ਜਦੋਂ ਅਕਾਲੀ ਲਹਿਰ ਭਾਵ ਜੈਤੋ ਦਾ ਮੋਰਚਾ ਲੱਗਿਆ ਸੀ, ਆਪ ਜ਼ਿਲ੍ਹਾ ਫਿਰੋਜ਼ਪੁਰ ਦੇ ਅਕਾਲੀ ਜੱਥੇ ਦੇ ਸਕੱਤਰ ਸਨ। ਜੈਤੋ ਜਾਣ ਵਾਲੇ ਜੱਥੇ ਜਿੰਨੇ ਵੀ ਜ਼ਿਲ੍ਹਾ ਫਿਰੋਜ਼ਪੁਰ ਦੇ ਵਿੱਚ ਦੀ ਗੁਜਰਦੇ ਸਨ, ਉਹਨਾਂ ਦੀ ਸੇਵਾ ਸੰਭਾਲ, ਲੰਗਰ ਪਾਣੀ ਦਾ ਸਾਰਾ ਪ੍ਰਬੰਧ ਇਹ ਆਪ ਸੰਗਤ ਦੇ ਸਹਿਯੋਗ ਨਾਲ ਕਰਦੇ ਸਨ। ਇਹ ਮੁੱਢ ਤੋਂ ਹੀ ਧਾਰਮਿਕ

ਰੁਚੀਆਂ ਦੇ ਧਾਰਨੀ ਸਨ। ਇਹਨਾਂ ਦੀਆਂ ਧਾਰਮਿਕ ਰੁਚੀਆਂ ਨੂੰ ਪਰਖ ਪੜਚੋਲ ਕੇ ਅਤੇ ਇਹਨਾਂ ਦੀ ਸੇਵਾ ਭਾਵਨਾ ਨੂੰ ਦੇਖ ਕੇ ਸੰਤ ਗੁਲਾਬ ਸਿੰਘ ਘੋਲੀਆ, ਸੰਤ ਸੁੰਦਰ ਸਿੰਘ ਜੀ ਭਿੰਡਰਾਂਵਾਲਿਆਂ ਨੇ ਇਹਨਾਂ ਦੇ ਨਾਮ ਜਗਤ ਸਿੰਘ ਨਾਲ ਸੇਵਕ ਜੋੜ ਦਿੱਤਾ ਅਤੇ ਬਚਨ ਕੀਤਾ ਸੀ ਕਿ ਭਾਈ ਤੁਹਾਡੀ ਸੇਵਾ ਨੂੰ ਫਲ ਲੱਗ ਗਿਆ ਅਤੇ ਅੱਜ ਤੋਂ ਤੁਸੀਂ ਜਗਤ ਸਿੰਘ ਹੀ ਨਹੀਂ ਜਗਤ ਦੇ ਸੇਵਕ ਵੀ ਬਣ ਗਏ ਹੋ।

ਬੱਸ ਜਿਸ ਦਿਨ ਤੋਂ ਸੰਤ ਮਹਾਪੁਰਸ਼ਾਂ ਦੇ ਬਚਨ ਹੋ ਗਏ ਸਨ, ਇਹਨਾਂ ਨੇ ਘਰ ਬਾਰ ਆਦਿ ਕਬੀਲਦਾਰੀ ਤਿਆਗ ਦਿੱਤੀ ਅਤੇ ਆਪਣਾ ਤਨ, ਮਨ ਗੁਰੂ ਲੇਖੇ ਲਾ ਦਿੱਤਾ। ਬੱਸ ਕੌਮ ਦੀ ਸੇਵਾ ਹੀ ਇਹਨਾਂ ਦਾ ਧਰਮ ਰਹਿ ਗਿਆ ਸੀ।

ਬੇਸ਼ਕ ਸਮੇਂ ਦੇ ਲਿਹਾਜ ਮੁਤਾਬਿਕ ਆਪ ਵਿਦਿਆ ਤੋਂ ਹੀਣੇ ਸਨ ਪਰ ਆਪ ਪ੍ਰਚਾਰ ਕਰਨ ਦੇ ਬੜੇ ਸ਼ੌਕੀਨ ਸਨ। ਆਪ ਜਿੱਥੇ ਵੀ ਖੜ੍ਹਦੇ ਬੈਠਦੇ ਸਨ ਬੱਸ ਆਪ ਦਾ ਇੱਕੋ ਹੀ ਪ੍ਰਚਾਰ ਹੁੰਦਾ 'ਕੌਮ ਦੀ ਚੜ੍ਹਦੀ ਕਲਾ, ਜੂਝੋ ਸੰਘਰਸ਼ ਕਰੋ' ਬੇਸ਼ਕ ਆਪ ਵਿਦਿਆ ਪ੍ਰਾਪਤੀ ਨਹੀਂ ਕਰ ਸਕੇ ਸੀ ਪਰ ਆਪ ਨੂੰ ਵਿਦਿਆ ਦੇ ਗੁਣਾਂ ਬਾਰੇ ਪੂਰਾ ਗਿਆਨ ਸੀ। ਆਪ ਕੌਮ ਵਿੱਚੋਂ ਅਨਪੜ੍ਹਤਾ ਦੂਰ ਕਰਨ ਲਈ ਦੂਰ ਦੂਰ ਜਾ ਕੇ ਪ੍ਰਚਾਰ ਕਰਦੇ ਸਨ। ਇਹਨਾਂ ਦੀ ਧਾਰਣਾ ਸੀ ਕਿ ਸਾਡੀ ਕੌਮ ਅਨਪੜ੍ਹ ਹੋਣ ਕਰਕੇ ਹੀ ਅਸੀਂ ਰਾਜ ਭਾਗ ਤੋਂ ਵਾਂਝੇ ਹਾਂ ਤੇ ਸਾਡੀ ਕੌਮ ਦੂਸਰਿਆਂ ਨਾਲੋਂ ਪਿੱਛੇ ਹੈ। ਇਹਨਾਂ ਨੂੰ ਗਿਆਨ ਸੀ ਕਿ ਸਾਡੇ ਇਲਾਕੇ ਵਿੱਚ ਵਿਦਿਆ ਦੇ ਸਾਧਨ ਨਹੀਂ, ਇਸ ਲਈ ਸਾਡੀ ਆਉਣ ਵਾਲੀ ਪੀੜ੍ਹੀ ਵੀ ਪਿੱਛੇ ਹੀ ਰਹੇਗੀ। ਇਹਨਾਂ ਨੇ ਅਣਥੱਕ ਮਿਹਨਤ ਅਤੇ ਪੂਰਨ ਸਹਿਯੋਗ ਦੇ ਕੇ ਮਹਿਣਾ, ਕੋਕਰੀ ਆਦਿ ਸਕੂਲਾਂ ਨੂੰ ਖੁਲਵਾਉਣ ਵਿੱਚ ਜੋਰ ਪਾਇਆ ਸੀ।

ਵਿਦਿਆ ਦੇ ਨਾਲ ਨਾਲ ਇਹਨਾਂ ਦੀ ਲਗਨ ਕੌਮੀ ਸੇਵਾ ਨਾਲ ਵੀ ਜੁੜੀ ਹੋਈ ਸੀ। ਇਹਨਾਂ ਨੇ ਕੌਮੀ ਮੋਰਚਿਆਂ ਵਿੱਚ ਦੋ ਵਾਰ ਜੇਲ੍ਹ ਕੱਟੀ ਅਤੇ ਤਸੀਹੇ ਝੱਲੇ।

ਲੰਬਾ ਸਮਾਂ ਆਪ ਨੇ ਮੋਗੇ ਵਿੱਚ ਕਿਤਾਬਾਂ ਦੀ ਦੁਕਾਨ ਕੀਤੀ ਅਤੇ ਪ੍ਰਕਾਸ਼ਨਾ ਵੀ ਕੀਤੀ। ਗਿਆਨੀ ਸ਼ੇਰ ਸਿੰਘ ਜੀ ਆਪ ਦੀਆਂ ਕੌਮੀ ਰੁਚੀਆਂ ਦੇਖ ਕੇ ਆਪ ਦਾ ਬਹੁਤ ਸਤਿਕਾਰ ਕਰਿਆ ਕਰਦੇ ਸਨ। ਆਪ ਦੇ ਦਿਲ ਵਿੱਚ ਪੰਥਕ ਭਲਾਈ ਅਤੇ ਵਿਦਿਆ ਪ੍ਰਚਾਰ ਦਾ ਜਜ਼ਬਾ ਬਹੁਤ ਸੀ। ਆਪਣੇ ਆਖ਼ਰੀ ਸਮੇਂ ਤੱਕ ਵੀ ਇਹਨਾਂ ਨੇ ਆਪਣੇ ਵਿਚਾਰਾਂ ਅਨੁਸਾਰ ਕੌਮੀ ਕੰਮਾਂ ਵਿੱਚ ਵਧ ਚੜ੍ਹ ਕੇ ਹਿੱਸਾ ਲਿਆ ਸੀ।

ਸੇਵਾ ਸਨਮਾਨ ਬੱਸ ਹਿੱਸੇ ਆਉਂਦਾ ਯੋਧਿਆ ਦੇ।
ਕੌਮ ਦੀ ਗੁਲਾਮੀ ਜਿਹੜੇ ਲਾਹੁਣ ਲਈ ਜੂਝਦੇ।
ਹੁੰਦਾ ਸਨਮਾਨ ਯਾਰੋ ਲੋਕ ਪਰਲੋਕ ਵਿੱਚ।



ਤਾਹੀਓਂ ਸੰਸਾਰੀ ਜਗਤ ਸੇਵਕਾਂ ਨੂੰ ਪੂਜਦੇ।
ਜਗਤ ਸਿੰਘ ਸੇਵਾ ਵਿੱਚੋਂ ਸੇਵਕ ਖ਼ਿਤਾਬ ਪਾਇਆ।
ਕੀਤੇ ਉਪਕਾਰ ਉਹਨਾਂ ਬੜੀ ਨਾਲ ਸੂਝ ਦੇ।

## ਬਾਬਾ ਸੁਲਤਾਨ ਸਿੰਘ ਜੀ

ਆਪ ਜੀ ਦਾ ਜਨਮ ਸ. ਗਹਿਲ ਸਿੰਘ ਜੀ ਦੇ ਘਰ ਪਿੰਡ ਪੁਰਾਣੇ ਵਾਲਾ, ਤਹਿਸੀਲ ਮੋਗਾ, ਜ਼ਿਲ੍ਹਾ ਉਦੋਂ ਫਿਰੋਜ਼ਪੁਰ ਵਿਖੇ ਹੋਇਆ। ਉਹਨਾਂ ਸਮਿਆਂ ਵਿੱਚ ਵਿਦਿਆ ਦੀ ਅਣਹੋਂਦ ਸੀ। ਪਰ ਆਪ ਨੇ ਪਿੰਡ ਦੇ ਗੁਰਦੁਆਰੇ ਤੋਂ ਗੁਰਮੁਖੀ ਦੀ ਵਿਦਿਆ ਪ੍ਰਾਪਤ ਕੀਤੀ। ਆਪ ਨੇ ਆਪਣੀ ਚੇਤੰਨ ਬੁੱਧੀ ਨਾਲ ਛੇਤੀ ਹੀ ਗੁਰੂ ਗਰੰਥ ਸਾਹਿਬ ਦੀ ਬਾਣੀ ਸਰਲ ਕਰ ਲਈ ਸੀ। ਇੱਥੋਂ ਹੀ ਆਪ ਨੇ ਰਾਗ ਵਿਦਿਆ ਪ੍ਰਾਪਤ ਕੀਤੀ ਸੀ। ਉਹਨਾਂ ਸਮਿਆਂ ਵਿੱਚ ਰਾਗੀ ਅਨੰਦ ਕਾਰਜ ਸਮੇਂ ਚਿਮਟੇ ਛੈਣੇ ਆਮ ਵਰਤਦੇ ਸਨ। ਆਪ ਚਿਮਟਾ ਛੈਣਾ ਵਜਾਉਣ ਵਿੱਚ ਮਾਹਿਰ ਸਨ। ਕੀਰਤਨ ਮੰਡਲੀ ਵਿੱਚ ਜਾ ਕੇ ਗੁਰੂ ਜਸ ਕਰਨਾ, ਆਪ ਦਾ ਭਾਰੀ ਸ਼ੌਕ ਸੀ। ਜੋਬਨ ਵਿੱਚ ਆਪ ਨੇ ਕਈ ਬਾਹਰਲੇ ਮੁਲਕਾਂ ਦੀ ਸੈਰ ਵੀ ਕੀਤੀ ਅਤੇ ਸਿੱਖੀ ਪ੍ਰਚਾਰ ਵੀ ਕੀਤਾ।

ਜਦ 1914—15 ਵਾਲੇ ਦੇਸ਼ ਭਗਤ ਮੁੜ ਹਿੰਦੋਸਤਾਨ ਵਾਪਿਸ ਪਰਤੇ ਸਨ ਤਾਂ ਆਪ ਵੀ ਉਹਨਾਂ ਕੌਮੀ ਪਰਵਾਨਿਆਂ ਦੇ ਜੱਥੇ ਵਿੱਚ ਸਨ ਪਰ ਜਿਸ ਨਿਸ਼ਚੇ ਨੂੰ ਲੈ ਕੇ ਆਪ ਵਾਪਿਸ ਆਏ ਸਨ ਉਹ ਪੂਰਾ ਨਾ ਹੋਇਆ ਤਾਂ ਆਪ ਨੇ ਇਸ ਲਾਈਨ ਵਿੱਚ ਅੰਡਰ ਗਰਾਊਂਡ ਰਹਿ ਕੇ ਹੀ ਆਪਣੀਆਂ ਸਰਗਰਮੀਆਂ ਜਾਰੀ ਰੱਖੀਆਂ। 1921 ਵਿੱਚ ਅਕਾਲੀ ਲਹਿਰ ਆਰੰਭ ਹੋਈ ਤਾਂ ਆਪ ਇੱਕਦਮ ਹੀ ਸਰਗਰਮ ਹੋ ਗਏ। ਇਲਾਕੇ ਦੇ ਮੋਢੀਆਂ ਨਾਲ ਮੋਢਾ ਲਾ ਕੇ ਸਰਗਰਮੀ ਨਾਲ ਕੰਮ ਕਰਨ ਲੱਗੇ। ਸ਼੍ਰੋਮਣੀ ਕਮੇਟੀ ਵੱਲੋਂ ਆਪ ਨੂੰ ਕਮੇਟੀ ਮੈਂਬਰ ਚੁਣਿਆ ਗਿਆ। ਬੇਸ਼ਕ ਆਪ ਸ਼੍ਰੋਮਣੀ ਕਮੇਟੀ ਮੈਂਬਰ ਸਨ ਪਰ ਆਪ ਨੇ ਗੁਰੂ ਕੇ ਬਾਗ ਦਾ ਮੋਰਚਾ, ਮੁਕਤਸਰ ਦਾ ਮੋਰਚਾ, ਜੈਤੋ ਦਾ ਮੋਰਚਾ ਆਦਿ ਵਿੱਚ ਵਧ ਚੜ੍ਹ ਕੇ ਹਿੱਸਾ ਲਿਆ ਸੀ। ਜੇਲ੍ਹਾਂ ਕੱਟੀਆਂ ਅਤੇ ਅਸਿਹ ਤਸੀਹੇ ਝੱਲੇ ਸਨ।

ਇਹਨਾਂ ਦੀ ਸਾਰੀ ਉਮਰ ਦੇਸ਼ ਭਗਤੀ ਕੌਮੀ ਸੇਵਾ ਵਿੱਚ ਗੁਜਰੀ ਸੀ। ਆਪ ਨੂੰ ਵਿਦਿਆ ਨਾਲ ਅਤਿ ਦਰਜੇ ਦਾ ਪਿਆਰ ਸੀ। ਆਪ ਲੰਬਾ ਸਮਾਂ ਖਾਲਸਾ ਹਾਈ ਸਕੂਲ ਮਹਿਣਾ ਦੇ ਪ੍ਰਬੰਧਕ ਰਹੇ। ਭਾਵੇਂ ਆਪ ਪੂਰਨ ਉਮਰ ਭੋਗ ਕੇ ਸੰਗੀਆਂ ਸਾਥੀਆਂ ਨੂੰ ਛੱਡ ਕੇ ਗਏ ਸਨ ਪਰ ਅੱਜ ਵੀ ਉਹਨਾਂ ਦੀ ਯਾਦ ਸਾਡੇ ਦਿਲਾਂ ਉੱਤੇ ਉੱਕਰੀ ਹੋਈ ਹੈ ਅਤੇ ਉਹਨਾਂ ਦੀ ਘਾਟ ਕੌਮ ਨੂੰ ਮਹਿਸੂਸ ਹੋ ਰਹੀ ਹੈ।

ਪੂਰਨ ਬ੍ਰਹਮ ਗਿਆਨੀ ਯੋਧਾ ਕਦੇ ਕਦੇ ਹੀ ਖਿਆਵੇ ।
ਲੋਕ ਸੇਵਕ ਸੁਲਤਾਨ ਜਿਹਾ, ਹੁਣ ਮੁੜਕੇ ਕਦੋਂ ਕੁ ਆਵੇ ।
ਬਚਪਨ, ਜੁਆਨੀ ਲੇਖੇ ਲਾਈ, ਕੌਮ ਪਿਆਰੀ ਦੇ ।
ਸਫਲਾ ਹੋਇਆ ਦੁੱਧ ਨੂਰ, ਬਲਿਹਾਰੇ ਮਾਂ ਪਿਆਰੀ ਦੇ ।
ਕਰਨੀ ਕਰਕੇ ਤੁਰ ਗਿਆ, ਯਾਦਾਂ ਰਹਿ ਗਈਆਂ ਪੱਲੇ ।
ਵਿੱਚ ਇਤਿਹਾਸਾਂ ਹੋ ਗਈ ਵੀਰਾ, ਬੱਲੇ ਹੀ ਬੱਲੇ ।
ਤੂੰ ਸੂਰਾ ਸਿਫਤੀ ਸੀ, ਤੇਰੀ ਹੈ ਘਾਲ ਕਮਾਈ ।
ਦੁਨੀਆ ਵਿੱਚ ਤੇ ਚਮਕਦੀ ਬਾਬਾ ਵਡਿਆਈ ।

## ਸ. ਬਸੰਤ ਸਿੰਘ ਮੋਗਾ

ਸ. ਬਸੰਤ ਸਿੰਘ ਦਾ ਜਨਮ ਪਿੰਡ ਚੂਹੜ ਚੱਕ ਸ. ਪਾਲ ਸਿੰਘ ਦੇ ਘਰ ਹੋਇਆ । ਆਪ ਦੇ ਖਾਨਦਾਨ ਵਿੱਚ ਵਿਦਿਆ ਪੜ੍ਹਾਈ ਦਾ ਬਹੁਤ ਸ਼ੌਕ ਸੀ । ਇਹਨਾਂ ਨੂੰ ਬੀ.ਏ. ਤੱਕ ਦੀ ਉੱਚ ਵਿਦਿਆ ਪੜ੍ਹਾਈ ਗਈ । ਆਪ ਖਾਲਸਾ ਕਾਲਜ ਅੰਮ੍ਰਿਤਸਰ ਦੇ ਹਾਕੀ ਦੀ ਟੀਮ ਦੇ ਮੰਨੇ ਪ੍ਰਮੰਨੇ ਖਿਡਾਰੀ ਸਨ । ਪਿਤਾ ਜੀ ਮੋਗੇ ਰਹਿੰਦੇ ਕਰਕੇ ਆਪ ਵੀ ਮੋਗੇ ਹੀ ਰਹਿਣ ਲੱਗ ਪਏ । ਨਿੱਤ ਰੋਜ਼ ਹੁੰਦੀਆਂ ਦਰਦਨਾਕ ਘਟਨਾਵਾਂ ਦੇਖ ਕੇ ਆਪ ਦਾ ਮਨ ਬੜਾ ਦੁਖੀ ਹੋਇਆ ਕਰਦਾ ਸੀ । ਮਾਤਾ ਪਿਤਾ ਦੀ ਰੀਝ ਸੀ ਕਿ ਆਪ ਸਰਕਾਰੀ ਨੌਕਰੀ ਕਰਨ ਪਰ ਆਪ ਸਾਰਾ ਕੁਝ ਤਿਆਗ ਕੇ ਕੌਮ ਸੇਵਾ ਵਿੱਚ ਜੁਟ ਗਏ । 1930 ਵਿੱਚ ਆਪ ਜੀ ਦਾ ਰਾਜਸੀ ਜੀਵਨ ਅਕਾਲੀ ਦਲ ਦੇ ਮੈਂਬਰ ਬਣਨ ਤੋਂ ਸ਼ੁਰੂ ਹੋਇਆ ਸੀ ।

ਉਹਨਾਂ ਦਿਨਾਂ ਵਿੱਚ ਕਾਂਗਰਸ ਅਤੇ ਅਕਾਲੀ ਦੋਹੇਂ ਹੀ ਜਮਾਤਾਂ ਮਿਲ ਕੇ ਦੇਸ਼ ਦੀ ਆਜਾਦੀ ਲਈ ਲੜ ਰਹੀਆਂ ਸਨ । ਸ. ਬਸੰਤ ਸਿੰਘ ਗਰੈਜੂਏਟ ਹੋਣ ਕਰਕੇ ਕਾਂਗਰਸ ਹਮਾਇਤੀ ਸਨ । ਪਰ ਅਕਾਲੀਆਂ ਦੇ ਸਿਰਕੱਢ ਆਗੂ ਵੀ ਆਪ ਨੂੰ ਸੂਝਵਾਨ ਲੀਡਰ ਮੰਨਦੇ ਸਨ । 1930 ਤੋਂ 1939 ਤੱਕ ਆਪ ਕਾਂਗਰਸ ਦੇ ਆਗੂਆਂ ਵਿੱਚੋਂ ਸਨ । 1940 ਵਿੱਚ ਆਪ ਨੇ ਮਹਾਤਮਾ ਗਾਂਧੀ ਵੱਲੋਂ ਚਲਾਈ ਸਤਿਆਗ੍ਰਹਿ ਦੀ ਲਹਿਰ ਵਿੱਚ ਵਧ ਚੜ੍ਹ ਕੇ ਹਿੱਸਾ ਲਿਆ ਤੇ ਗ੍ਰਿਫਤਾਰ ਹੋ ਗਏ । ਇਸ ਕੇਸ ਵਿੱਚ ਆਪ ਨੂੰ ਪੰਦਰਾਂ ਮਹੀਨੇ ਦੀ ਸਜਾ ਹੋਈ । ਬੇਸ਼ਕ ਆਪ ਨੂੰ ਏ ਕਲਾਸ ਲਾਈ ਗਈ ਸੀ, ਪਰ ਆਪ ਨੇ ਇਹਨਾਂ ਕਲਾਸਾਂ ਨੂੰ ਤਿਆਗ ਕੇ ਇੱਕ ਕੈਦੀ ਬਣ ਕੇ ਰਹਿਣਾ ਪਸੰਦ ਕੀਤਾ ।

1941 ਵਿੱਚ ਜਦ ਸਰਬ ਹਿੰਦ ਕਾਂਗਰਸ ਨੇ 'ਹਿੰਦ ਛੋੜੋ' ਦਾ ਮਤਾ ਪਾਸ ਕੀਤਾ ਤਾਂ ਆਪ ਨੂੰ ਸਰਬ ਹਿੰਦ ਕਾਂਗਰਸ ਦਾ ਮੈਂਬਰ ਹੋਣ ਕਰਕੇ ਹਕੂਮਤ ਨੇ ਗ੍ਰਿਫਤਾਰ ਕਰ ਲਿਆ



ਸੀ । ਅੱਠ ਮਹੀਨਿਆਂ ਦੀ ਤਸੀਹਿਆਂ ਭਰੀ ਕੈਦ ਭੁਗਤਣ ਉਪਰੰਤ ਜਦ ਆਪ ਰਿਹਾ ਹੋ ਕੇ ਆਏ ਤਾਂ ਸੀ.ਆਈ.ਡੀ. ਇਹਨਾਂ ਦੇ ਪਿੱਛੇ ਹਰਲ ਹਰਲ ਕਰਦੀ ਫਿਰਦੀ ਸੀ । ਪਰ ਆਪ ਆਪਣੇ ਸਿਦਕ, ਭਰੋਸੇ 'ਤੇ ਪਰਪੱਕ ਰਹੇ । ਕਾਫੀ ਅਰਸਾ ਆਪ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਰਹੇ ਅਤੇ ਸੀਨੀਅਰ ਮੀਤ ਪ੍ਰਧਾਨ ਵੀ ਰਹੇ । ਇਸ ਸਮੇਂ ਵਿੱਚ ਆਪ ਨੇ ਕਈ ਗੁਰੂਘਰਾਂ, ਸਕੂਲਾਂ ਆਦ ਨੂੰ ਗਰਾਂਟਾਂ ਦਿਵਾਈਆਂ । ਆਪ ਹਰ ਸਮੇਂ ਦੇਸ਼ ਕੌਮ ਲਈ ਕੁਰਬਾਨੀ ਕਰਨ ਨੂੰ ਤਿਆਰ ਰਹਿੰਦੇ ਸਨ । ਇਹ ਇਹਨਾਂ ਦੀ ਧਾਰਨਾ ਜਿੰਦਗੀ ਦੇ ਆਖ਼ਰੀ ਸਮੇਂ ਤੱਕ ਪੂਰਨ ਰਹੀ ਸੀ ।

ਸੇਵਾ ਕੌਮ ਦੀ ਜਿੰਦੜੀਏ ਬੜੀ ਔਖੀ, ਪੈਂਦਾ ਛੱਡਣਾ ਮੋਹ ਜਵਾਨੀਆਂ ਦਾ ।
ਘਰ ਘਾਟ ਤਿਆਗ, ਵਿਰੱਕਤ ਹੋ ਕੇ, ਪੱਲਾ ਫੜਨਾ ਪਵੇ ਵਿਰਾਨੀਆਂ ਦਾ ।
ਘਰ ਘਾਟ ਬਣਦੇ ਯਾਰੋ ਜੇਲ੍ਹਖਾਨੇ, ਰੋਹਬ ਝੱਲਣਾ ਪਵੇ ਦੁਰਾਨੀਆਂ ਦਾ ।
ਨਫਾ ਕੌਮ ਦੇ ਇਸ਼ਕ ਦਾ ਇਹੋ ਮਿਲਦਾ, ਖੂਲ ਡੋਲ੍ਹਣਾ ਪਵੇ ਜੰਵਾਨੀਆਂ ਦਾ ।
ਤੂੰਬਾ ਤੂੰਬਾ ਕਰਾਉਣਾ ਪੈ ਜਾਂਦਾ, ਇਹ ਹੁਸਨ ਆਜਾਦੀ ਨੂੰ ਪਾਵਣੇ ਲਈ ।
ਹੁੰਦਾ ਵਾਂਗ ਮਨਸੂਰ ਦੇ ਤਨ ਫੱਟੜ, ਦੀਦ ਯਾਰ ਦੀ ਨੂੰ ਫੇਰ ਚਾਹਵਣੇ ਲਈ ।
ਸਮਾਂ ਵਿੱਚ ਪਰਵਾਨੇ ਭੁੱਜ ਜਾਂਦੇ, ਪ੍ਰਣ ਆਪਣਾ ਫਿਰ ਪੁਗਾਵਣੇ ਲਈ ।
ਜਿੰਦਾ ਸ਼ਹੀਦ ਹੋਇਆ ਇੱਕ ਬਸੰਤ ਯੋਧਾ, ਰੁੱਸੀ ਕੌਮ ਆਜਾਦੀ ਮਨਾਵਣੇ ਲਈ ।

## ਸ. ਕੇਸਰ ਸਿੰਘ ਜੀ ਡਾਲਾ

ਆਪ ਜੀ ਦਾ ਜਨਮ ਪਿੰਡ ਡਾਲਾ ਵਿੱਚ ਸ. ਬਿਸ਼ਨ ਸਿੰਘ ਦੇ ਘਰ ਹੋਇਆ । ਆਪ ਜ਼ਿਲ੍ਹਾ ਫਿਰੋਜ਼ਪੁਰ ਦੀ ਅਕਾਲੀ ਲਹਿਰ ਦੇ ਮੋਢੀਆਂ ਵਿੱਚੋਂ ਇੱਕ ਸਨ । ਆਪ ਦਾ ਸਿਆਸੀ ਜੀਵਨ ਗੁਰੂ ਕੇ ਬਾਗ ਦੇ ਮੋਰਚੇ ਤੋਂ ਅਰੰਭ ਹੋਇਆ । ਆਪ ਨੇ ਅਨੇਕਾਂ ਮੋਰਚਿਆਂ ਵਿੱਚ ਜੇਲ੍ਹ ਯਾਤਰਾ ਕੀਤੀ ਅਤੇ ਅਕਿਹ ਤਸੀਹੇ ਝੱਲੇ । ਜੈਤੋ ਦੇ ਮੋਰਚੇ ਵਿੱਚ ਜਾਂਦੇ ਸ਼ਹੀਦੀ ਜੱਥਿਆਂ ਦੀ ਆਪ ਭਰਪੂਰ ਸੇਵਾ ਕਰਿਆ ਕਰਦੇ ਸਨ । ਜ਼ਿਲ੍ਹਾ ਫਿਰੋਜ਼ਪੁਰ ਦੇ ਜੱਥੇਦਾਰ ਵੱਲੋਂ ਆਪ ਦੀ ਉਚੇਚੇ ਤੌਰ 'ਤੇ ਇਹ ਡਿਊਟੀ ਲਗਾਈ ਗਈ ਸੀ । ਜੈਤੋ ਨੂੰ ਜਾਂਦੇ ਗਿਆਰ੍ਹਵੇਂ ਜੱਥੇ ਦੀ ਆਪ ਨੇ ਪੂਰੀ ਸੇਵਾ ਕੀਤੀ ਸੀ ਅਤੇ ਜੈਤੋ ਮੋਰਚੇ ਵਿੱਚ ਨਾਲ ਹੀ ਚਲੇ ਗਏ ਸਨ ਤੇ ਉੱਥੇ ਹੀ ਗ੍ਰਿਫਤਾਰੀ ਦੇ ਦਿੱਤੀ ਸੀ । ਆਪ ਨੂੰ ਬਾਬਲ ਕਾਂਟੀ ਜੇਲ੍ਹ ਵਿੱਚ ਰੱਖਿਆ ਗਿਆ । ਮੋਰਚਾ ਸਫਲ ਹੋਣ 'ਤੇ ਹੀ ਆਪ ਨੂੰ ਛੱਡਿਆ ਗਿਆ । ਗ੍ਰਿਫਤਾਰ ਹੋਣ ਤੋਂ ਪਹਿਲਾਂ ਆਪ ਕਈ ਵਾਰ 25-25 ਸਿੰਘਾਂ ਦੇ ਜੱਥਿਆਂ ਨਾਲ ਜੈਤੋ ਗਏ ਸਨ । ਸੰਗਤ ਆਪ ਨੂੰ ਪਰਉਪਕਾਰੀ ਜੀਵਨ ਵਾਲਾ ਸਿੰਘ ਸਮਝਦੀ ਸੀ ।

ਆਪ ਜੀ ਨੇ ਮਹੰਤ ਪ੍ਰਤਾਪ ਸਿੰਘ ਤੋਂ ਵੈਦਿਕ ਸਿੱਖੀ ਸੀ । ਆਪ ਨੇ ਪ੍ਰਣ ਕੀਤਾ ਸੀ ਕਿ ਜਿੰਨਾਂ ਚਿਰ ਉਹ ਜੀਣਗੇ, ਗਰੀਬਾਂ ਅਨਾਥਾਂ ਨੂੰ ਮੁਫਤ ਵਿੱਚ ਹੀ ਦਵਾਈ ਦੇਣਗੇ । ਆਪ ਦੇ ਦਿਲ ਵਿੱਚ ਗਰੀਬਾਂ ਪ੍ਰਤੀ ਅਤਿ ਸਤਿਕਾਰ ਸੀ । ਆਪ ਸੰਤਾਂ ਮਹਾਤਮਾ ਦੀ ਸੇਵਾ ਕਰਕੇ ਬੜਾ ਅਨੰਦ ਪ੍ਰਾਪਤ ਕਰਦੇ ਸਨ । ਗੁਰੂਘਰਾਂ ਦੀ ਸੇਵਾ ਸੰਭਾਲ ਕਰਨਾ, ਤੀਰਥ ਯਾਤਰਾਵਾਂ ਕਰਨੀਆਂ ਆਪ ਦੇ ਨਿੱਜੀ ਕਾਰਜ ਸਨ । ਆਪ ਦਾ ਸਾਰਾ ਜੀਵਨ ਹੀ ਸਿੱਖ ਕੌਮ ਲਈ ਸਮਰਪਿਤ ਰਿਹਾ ।

ਵੰਡਦੇ ਰਹਿੰਦੇ ਫੁੱਲ ਖ਼ੁਸ਼ਬੋਈਆਂ, ਇਹ ਫਿਤਰਤ ਹੈ ਫੁੱਲਾਂ ਦੀ ।
ਚੜ੍ਹ ਭੌਰੇ ਨੂੰ ਮਸਤੀ ਜਾਂਦੀ, ਦੇਖ ਕਿਆਰੀ ਗੁਲਾਂ ਦੀ ।
ਕੁਰਬਾਨੀ ਬਿਨ ਜਨਮ ਅਮੋਲਕ , ਜਿਉਂ ਫੁੱਲ ਖਿੜੇ ਦਰਾੜਾਂ ਦੇ ਵਿੱਚ ।
ਪਰ ਕੇਸਰ ਦਾ ਬੂਟਾ ਉੱਗਦਾ, ਵਿਰਲੇ ਵਿਰਲੇ ਪਹਾੜਾਂ ਦੇ ਵਿੱਚ ।
ਪਰਉਪਕਾਰੀ ਛੱਡ ਜਾਂਦੇ ਨੇ ਜੀਵਨ ਭਰ ਦੀਆਂ ਯਾਦਾਂ ।
ਪਹਿਲਾਂ ਕਸ਼ਟ ਸਹਾਰੇ ਜਾਂਦੇ , ਮਿਲਦੀਆਂ ਫੇਰ ਮੁਰਾਦਾਂ ।
ਇਸ਼ਕ ਦੀ ਖ਼ਾਤਰ ਪਿਸਣਾ ਪੈਂਦਾ, ਪਾਉਣ ਲਈ ਦਿਲਜਾਨੀ ਨੂੰ ।
ਨੈਣਾਂ ਵਿੱਚਦੀ ਦਿਸਦਾ ਪ੍ਰੀਤਮ, ਮੈਂ ਸਮਝਿਆ ਪਿਆਰ ਰਵਾਨੀ ਨੂੰ ।

## ਲਾਲਾ ਬੰਸੀ ਲਾਲ

ਇਹ ਅਕਾਲੀ ਲਹਿਰ ਸਰਬ ਸਾਂਝੀ ਲਹਿਰ ਸੀ । ਇਸ ਵਿੱਚ ਹਿੰਦੂ ਮੁਸਲਮਾਨ ਆਦਿ ਸਾਰਿਆਂ ਨੇ ਹੀ ਹਿੱਸਾ ਲਿਆ ਸੀ । ਡਾਂ: ਸੈਫੂਦੀਨ ਕਿਚਲੂ ਵੀ ਜੈਤੋ ਵਿਖੇ ਗ੍ਰਿਫਤਾਰ ਕੀਤੇ ਗਏ । ਪੰਡਤ ਜਵਾਹਰ ਲਾਲ ਨਹਿਰੂ ਅਤੇ ਪ੍ਰੋ: ਗਿਡਵਾਨੀ ਅਤੇ ਹੋਰ ਲੀਡਰ ਵੀ ਇਸ ਮੋਰਚੇ ਵਿੱਚ ਗ੍ਰਿਫਤਾਰ ਹੋਏ ਸਨ । ਇਹਨਾਂ ਲੀਡਰਾਂ ਦੇ ਗ੍ਰਿਫਤਾਰ ਹੋਣ ਨਾਲ ਇਹਨਾਂ ਦੇ ਨਕਸ਼ੇ ਕਦਮ 'ਤੇ ਚੱਲਣ ਲਈ ਹੋਰ ਹਿੰਦੂ ਵੀਰ ਵੀ ਅੱਗੇ ਆਏ । ਪਿੰਡ ਜੈਮਲ ਵਾਲਾ ਦੇ ਬੰਸੀ ਲਾਲ, ਸਪੁੱਤਰ ਮੋਤੀ ਰਾਮ ਵੀ ਸ਼ਹੀਦੀ ਜੱਥਿਆਂ ਨਾਲ ਜੈਤੋ ਮੋਰਚੇ ਵਿੱਚ ਗਏ ਅਤੇ ਗ੍ਰਿਫਤਾਰੀ ਦਿੱਤੀ । ਨਾਭਾ ਬੀੜ ਜੇਲ੍ਹ ਵਿੱਚ ਇਹਨਾਂ ਨੂੰ ਸਭ ਤੋਂ ਵਧ ਤਸੀਹੇ ਦਿੱਤੇ ਗਏ । ਆਪ ਨੇ ਅਕਹਿ ਤਸੀਹੇ ਝੱਲੇ ਅਤੇ ਸਾਰੀ ਕੈਦ ਕੱਟ ਕੇ ਵਾਪਿਸ ਆਏ ਸਨ । ਆਪ ਦੀ ਕੁਰਬਾਨੀ ਨੂੰ ਦੇਖ ਕੇ ਆਪ ਨੂੰ ਅਕਾਲ ਤਖ਼ਤ 'ਤੇ ਬੁਲਾ ਕੇ ਸਿਰੋਪਾਓ ਦਿੱਤਾ ਗਿਆ ਸੀ ।



## ਭਾਈ ਭਗਤ ਸਿੰਘ

ਇਹਨਾਂ ਦਾ ਜਨਮ ਵੀ ਪਿੰਡ ਜੈਮਲ ਵਾਲਾ ਵਿੱਚ ਸ. ਵੀਰ ਸਿੰਘ ਦੇ ਘਰ ਹੋਇਆ ਸੀ । ਆਪ ਜੀ 'ਤੇ ਅਕਾਲੀ ਲਹਿਰ ਦਾ ਐਨਾ ਅਸਰ ਹੋਇਆ ਕਿ ਆਪ ਜੀ ਨੰਬਰਦਾਰੀ ਦੀ ਕੋਈ ਪਰਵਾਹ ਨਾ ਕਰਦੇ ਹੋਏ ਜੈਤੋ ਜਿਹੇ ਮੋਰਚੇ ਵਿੱਚ ਚਲੇ ਗਏ । ਇੱਥੇ ਆਪ ਨੂੰ ਪੰਜ ਸਾਲ ਦੀ ਬਾ-ਮੁਸ਼ੱਕਤ ਸਜਾ ਹੋ ਗਈ ਅਤੇ ਆਪ ਦੀ ਨੰਬਰਦਾਰੀ ਵੀ ਜਬਤ ਕਰ ਲਈ ਗਈ । ਇਸ ਸਰਕਾਰੀ ਜ਼ਬਰ ਦੀ ਆਪ ਨੇ ਐਨੀ ਗੈਰਤ ਮੰਨੀ ਕਿ ਆਪ ਸਭ ਕੁਝ ਤਿਆਗ ਕੇ ਕੌਮੀ ਕੰਮਾਂ ਵਿੱਚ ਸਰਗਰਮ ਹੋ ਗਏ । ਆਪ ਨੇ ਰਹਿੰਦੀ ਜਿੰਦਗੀ ਨੂੰ ਕੌਮ ਦੇ ਲੇਖੇ ਹੀ ਲਾਇਆ ਸੀ ।

## ਸ. ਕਿਸ਼ਨ ਸਿੰਘ ਜੀ ਆਲਮ ਵਾਲਾ

ਇਹਨਾਂ ਦਾ ਜਨਮ ਪਿੰਡ ਗ਼ਾਲਿਬ ਕਲਾਂ, ਤਹਿਸੀਲ ਜਗਰਾਉਂ ਜ਼ਿਲ੍ਹਾ ਲੁਧਿਆਣਾ ਵਿੱਚ ਹੋਇਆ । ਆਪ ਅਜੇ ਛੇ ਸਾਲ ਦੇ ਹੋਏ ਸਨ ਕਿ ਮਾਤਾ ਪਿਤਾ ਨੇ ਆਪ ਨੂੰ ਗੁਰਮੁਖੀ ਪੜ੍ਹਣ ਲਈ ਗੁਰਦੁਆਰਾ ਸਾਹਿਬ ਵਿਖੇ ਪਾ ਦਿੱਤਾ । ਆਪ ਐਨੇ ਰੋਸ਼ਨ ਦਿਮਾਗ ਸਨ ਕਿ ਕੁਝ ਹੀ ਸਮੇਂ ਵਿੱਚ ਆਪ ਗੁਰੂ ਗਰੰਥ ਸਾਹਿਬ ਦੇ ਪਾਠੀ ਹੀ ਨਹੀਂ, ਅਰਥ ਬੋਧ ਦੇ ਵਕਤਾ ਵੀ ਹੋ ਗਏ ਸਨ । ਆਪ ਘਰੇਲੂ ਕੰਮਾਂ ਧੰਦਿਆਂ ਨੂੰ ਤਿਆਗ ਕੇ ਧਾਰਮਿਕ ਕੰਮ ਵਿੱਚ ਰੁੱਝ ਗਏ । ਆਪ ਹਰ ਵੇਲੇ ਜਾਂ ਤਾਂ ਬਾਣੀ ਪੜ੍ਹਦੇ ਸਨ ਜਾਂ ਕੋਈ ਕੌਮੀ ਕਾਰਜ ਕਰਦੇ ਰਹਿੰਦੇ ਸਨ । ਆਪ ਦੀ ਹਰ ਵੇਲੇ ਦੀ ਤਾਂਘ ਜਾਂ ਤਾਂ ਸਾਧੂ ਮਹਾਤਮਾਵਾਂ ਨੂੰ ਮਿਲਣਾ ਜਾਂ ਸਿਖਿਆਰਥੀਆਂ ਨੂੰ ਵਿਦਿਆ ਪੜ੍ਹਾਉਣੀ ਆਪਦਾ ਕਰਮ ਸੀ ।

ਮਿੱਠਾ ਬੋਲਣਾ, ਸਾਦਾ ਲਿਬਾਸ, ਜੇਹਾ ਮਿਲਣਾ ਤੇਹਾ ਛਕਣਾ, ਪਾਣੀ ਗਰਮ ਕਰਕੇ ਵਿੱਚ ਲੂਣ ਪਾ ਕੇ ਛਕਣਾ, ਬੱਸ ਬਾਣੀ ਹੀ ਪੜ੍ਹਦੇ ਰਹਿਣਾ ਇਹ ਇਹਨਾਂ ਦਾ ਨਿਤਾ ਪ੍ਰਤੀ ਦਾ ਕਰਮ ਸੀ । ਮਾਇਆ ਤੋਂ ਸੰਕੋਚ, ਪਖੰਡ ਤੋਂ ਨਫਰਤ ਇਹ ਇਹਨਾਂ ਦੇ ਨਿਯਮ ਸਨ ।

ਇਹ ਅੰਮ੍ਰਿਤ ਵੇਲੇ ਉਠਦੇ, ਇਸ਼ਨਾਨ ਪਾਣੀ ਕਰਕੇ, ਗੁਰਬਾਣੀ ਨਿਤਨੇਮ ਕਰਕੇ ਹੀ ਹੋਰ ਸੇਵਾ ਵੱਲ ਧਿਆਨ ਦਿੰਦੇ ਸਨ । ਇਹਨਾਂ ਦੇ ਪ੍ਰਵਚਨ ਸਨ – ਸਿੱਖ ਕੌਮ ਪਛੜੀ ਹੀ ਤਾਂ ਹੈ, ਇਸਦਾ ਮੂਲ ਕਾਰਨ ਅਨਪੜ੍ਹਤਾ ਹੀ ਹੈ । ਇਹ ਸਾਰਾ ਸਾਰਾ ਦਿਨ ਹੀ ਬੱਚਿਆਂ ਨੂੰ ਵਿਦਿਆ ਦਿੰਦੇ ਸਨ ਪਰ ਛੋਟੇ ਛੋਟੇ ਬੱਚਿਆਂ ਨੂੰ ਐਨੇ ਪ੍ਰਭਾਵਸ਼ਾਲੀ ਢੰਗ ਦੇ ਨਾਲ ਸਿੱਖਿਆ ਦਿੰਦੇ ਸਨ ਕਿ ਬੱਚੇ ਰੁੱਖ ਦੀ ਸਾਂਝ ਵਾਂਗ ਇਹਨਾਂ ਦੁਆਲੇ ਆ ਜੁੜਦੇ ਸਨ । ਆਪ ਨੇ ਜਿੰਨੀ ਗੁਰਮੁਖੀ ਪੜ੍ਹਾਈ, ਸ਼ਾਇਦ ਹੀ ਹੋਰ ਕਿਸੇ ਦੇ ਹਿੱਸੇ ਆਈ ਹੋਵੇਗੀ । ਆਪ ਹਮੇਸ਼ਾ ਸਿੱਖ ਕੌਮ ਦੀ ਚੜ੍ਹਦੀ ਕਲਾ ਦੇਖਣਾ ਚਾਹੁੰਦੇ ਸਨ ।

## ਭਾਈ ਘੁੱਲਾ ਸਿੰਘ ਜੀ

ਇਹਨਾਂ ਦਾ ਜਨਮ ਪਿੰਡ ਭਲੂਰ ਵਿੱਚ ਸ. ਨਰੈਣ ਸਿੰਘ ਜੀ ਦੇ ਘਰ ਹੋਇਆ। ਇਹਨਾਂ ਦੇ ਦਿਲ ਵਿੱਚ ਪੰਥ ਦੀ ਸੇਵਾ ਲਈ ਬਹੁਤ ਉਤਸ਼ਾਹ ਸੀ। ਜਿਸ ਸਮੇਂ ਖਾਲਸਾ ਪੰਥ ਨੇ ਜੈਤੋ ਵਿਖੇ ਹਵਨ ਕੁੰਡ ਵਿੱਚ ਆਹੂਤੀਆਂ ਪਾਉਣ ਦਾ ਪ੍ਰਣ ਲਿਆ ਸੀ, ਉਸ ਸਮੇਂ ਆਪ ਹਾਜ਼ਰ ਸਨ। ਆਪ ਜੀ ਦੇ ਜਜ਼ਬਾਤੀ ਚਿਹਰੇ ਤੋਂ ਹੀ ਪਤਾ ਲੱਗ ਜਾਂਦਾ ਸੀ ਕਿ ਆਪ ਵਿੱਚ ਕੁਰਬਾਨੀ ਦਾ ਜਜ਼ਬਾ ਬਹੁਤ ਹੈ। ਆਪ ਸ਼ਹੀਦੀ ਜੱਥੇ ਸੰਗ ਜਾ ਰਹੇ ਸਨ ਕਿ ਟਿੱਬੀ ਸਾਹਿਬ ਗੁਰਦੁਆਰੇ ਕੋਲ ਜ਼ਾਲਮਾਂ ਦੀ ਗੋਲੀ ਲੱਗਣ ਕਾਰਨ ਸ਼ਹੀਦ ਹੋ ਗਏ ਸਨ। ਆਪ ਜਿਹੇ ਯੋਧਿਆਂ ਦੀ ਸ਼ਹੀਦੀ ਨੇ ਹੀ ਮੋਰਚਾ ਜੈਤੋ ਫਤਹਿ ਕੀਤਾ ਸੀ।

## ਭਾਈ ਨਰੈਣ ਸਿੰਘ ਜੀ

ਇਹਨਾਂ ਦਾ ਜਨਮ ਪਿੰਡ ਨਾਥੇ ਵਾਲਾ ਵਿੱਚ ਸ. ਉੱਤਮ ਸਿੰਘ ਦੇ ਘਰ, ਮਾਤਾ ਚੰਦ ਕੌਰ ਦੀ ਕੁੱਖੋਂ ਹੋਇਆ। ਆਪ ਸ਼ਹੀਦੀ ਜੱਥੇ ਨਾਲ ਜੈਤੋ ਗੰਗਸਰ ਗਏ ਅਤੇ ਗ੍ਰਿਫਤਾਰ ਹੋ ਗਏ ਅਤੇ ਨਾਭਾ ਬੀੜ ਜੇਲ੍ਹ ਵਿੱਚ ਰੱਖੇ ਗਏ। ਉੱਥੋਂ ਆਪ ਨੂੰ ਨਾਭਾ ਕਾਰਖ਼ਾਸ ਵਿੱਚ ਲਿਆਂਦਾ ਗਿਆ ਅਤੇ ਅਕਹਿ ਤਸੀਹੇ ਦਿੱਤੇ ਗਏ। ਆਪ ਮਰਨਾਊ ਹਾਲਤ ਵਿੱਚ ਜੇਲ੍ਹ ਵਿੱਚੋਂ ਲਿਆਂਦੇ ਗਏ ਸਨ। ਥੋੜ੍ਹੇ ਚਿਰ ਬਾਦ ਹੀ ਆਪ ਮਾਰਾਂ ਦੀ ਝਾਲ ਨਾ ਝੱਲਦੇ ਹੋਏ ਸ਼ਹੀਦ ਹੋ ਗਏ ਸਨ।

## ਭਾਈ ਫਤਹਿ ਸਿੰਘ (ਦਲਿਤ)

ਇਹਨਾਂ ਦਾ ਜਨਮ ਪਿੰਡ ਨੱਥੂ ਵਾਲਾ ਵਿੱਚ ਭਾਈ ਵਜ਼ੀਰ ਸਿੰਘ ਦੇ ਘਰ ਹੋਇਆ। ਆਪ ਜੀ ਦਾ ਪਰਿਵਾਰ ਜਿੰਨੀ ਗਰੀਬੀ ਹਾਲਤ ਵਿੱਚ ਸੀ, ਓਨਾ ਹੀ ਸਿੱਖੀ ਅਸੂਲਾਂ ਵਿੱਚ ਪਰਪੱਕ ਸੀ। ਆਪ ਦੀ ਹਰ ਮੋਰਚੇ ਵਿੱਚ ਕੁਰਬਾਨੀ ਹੈ। ਗੁਰੂ ਕੇ ਬਾਗ ਦਾ ਮੋਰਚਾ, ਦੀਨਾ ਸਾਹਿਬ ਦਾ ਮੋਰਚਾ ਆਦਿ। ਜੈਤੋ ਦੇ ਮੋਰਚੇ ਸਮੇਂ ਜਦ ਅਕਾਲੀ ਲਹਿਰ ਪੂਰੇ ਜੋਰਾਂ 'ਤੇ ਸੀ ਤਾਂ ਆਪ ਸ਼ਹੀਦੀ ਜੱਥੇ ਵਿੱਚ ਭਰਤੀ ਹੋ ਗਏ ਅਤੇ ਜੈਤੋ ਜਾ ਕੇ ਗ੍ਰਿਫਤਾਰੀ ਦਿੱਤੀ। ਆਪ ਨੂੰ ਪੰਜ ਸਾਲ ਦੀ ਬਾ-ਮੁਸ਼ੱਕਤ ਸਜਾ ਹੋਈ। ਭਾਈ ਫੇਰੂ ਦੇ ਮੋਰਚੇ ਵਿੱਚ ਤਾਂ ਆਪ ਨੂੰ ਕੈਦ ਕਰਕੇ ਅਟਕ ਦੀ ਮਾਰੂ ਜੇਲ੍ਹ ਵਿੱਚ ਭੇਜਿਆ ਗਿਆ। ਜਿੱਥੇ ਆਪ ਨੂੰ ਅਕਹਿ ਤਸੀਹੇ ਦਿੱਤੇ ਗਏ। ਮਾਰ ਕੁਟਾਈ ਦੌਰਾਨ ਅੱਖਾਂ ਮੂਹਰੇ ਲਾਈਟਾਂ ਲਾਈਆਂ ਗਈਆਂ। ਇਸ ਕਰਕੇ ਆਪ ਦੀ ਜੇਲ੍ਹ ਵਿੱਚ ਹੀ ਅੱਖਾਂ ਦੀ ਜੋਤ ਚਲੀ ਗਈ ਸੀ। ਆਪ ਸਾਰੀ ਉਮਰ ਹੀ ਸਿੱਖ ਕੌਮ ਦੀ ਚੜ੍ਹਦੀ ਕਲਾ ਲਈ ਜੂਝਦੇ ਰਹੇ।



## ਭਾਈ ਸੋਹਣ ਸਿੰਘ ਜੀ

ਇਹਨਾਂ ਦਾ ਜਨਮ ਪਿੰਡ ਆਲਮ ਵਾਲਾ ਵੱਡਾ, ਸ. ਬੱਗਾ ਸਿੰਘ ਦੇ ਘਰ ਹੋਇਆ। ਆਪ ਜੀ ਨੇ ਅਕਾਲੀ ਲਹਿਰ ਵਿੱਚ ਵਧ ਚੜ੍ਹ ਕੇ ਹਿੱਸਾ ਲਿਆ ਸੀ। ਗੁਰੂ ਕੇ ਬਾਗ, ਨਨਕਾਣਾ ਸਾਹਿਬ ਦਾ ਸਾਕਾ, ਭਾਈ ਫੇਰੂ ਦਾ ਮੋਰਚਾ ਆਦਿ ਮੋਰਚਿਆਂ ਵਿੱਚ ਆਪ ਨੇ ਜੇਲ੍ਹਾਂ ਕੱਟੀਆਂ ਸਨ। ਆਪ ਜੀ ਧਾਰਮਿਕ ਰੁਚੀਆਂ ਦੇ ਮਾਲਕ ਸਨ। ਹਮੇਸ਼ਾ ਸੰਤਾਂ ਮਹਾਤਮਾਵਾਂ ਦੇ ਸੇਵਕ ਰਹਿੰਦੇ ਸਨ। ਇਸ ਕਰਕੇ ਹੀ ਆਪ ਨੇ ਆਪਣੀ ਜਮੀਨ ਵਿੱਚ ਗੁਰਦੁਆਰਾ ਬਣਾਇਆ ਸੀ।

## ਭਾਈ ਰਤਨ ਸਿੰਘ ਜੀ

ਆਪ ਜੀ ਦਾ ਜਨਮ ਪਿੰਡ ਲੰਡੇ ਵਿੱਚ ਭਾਈ ਦਿੱਤ ਸਿੰਘ ਦੇ ਘਰ ਹੋਇਆ। ਆਪ ਗੁਰੂ ਘਰ ਦੇ ਅਨਿੰਨ ਪ੍ਰੇਮੀ ਸਨ। ਜਦ ਵੀ ਗੁਰੂ ਘਰ ਵੱਲੋਂ ਹੁਕਮ ਆਉਂਦਾ ਸੀ ਆਪ ਤਤਪਰ ਤਿਆਰ ਹੋ ਜਾਂਦੇ ਸਨ। ਆਪ ਛੇਵੇਂ ਜੱਥੇ ਨਾਲ ਜੈਤੋ ਗੰਗਸਰ ਪਹੁੰਚੇ ਸਨ ਅਤੇ ਗ੍ਰਿਫਤਾਰ ਹੋ ਕੇ ਖੂਨੀ ਕਾਰਖ਼ਾਸ ਵਿੱਚ ਤਸੀਹੇ ਝੱਲੇ ਸਨ। ਆਪ ਕਈ ਦਿਨ ਹੀ ਬੇਹੋਸ਼ੀ ਦੀ ਹਾਲਤ ਵਿੱਚ ਪਏ ਰਹੇ ਸਨ। ਬੇਹੋਸ਼ੀ ਦੀ ਹਾਲਤ ਵਿੱਚ ਹੀ ਆਪ ਨੂੰ ਜੇਲ੍ਹ ਵਿੱਚ ਲਿਆ ਕੇ ਸੁੱਟ ਦਿੱਤਾ ਗਿਆ। ਜਿੱਥੇ ਆਪ ਸ਼ਹੀਦੀ ਪ੍ਰਾਪਤ ਕਰ ਗਏ। ਆਪ ਦਾ ਪਹਿਲਾ ਹੀ ਪ੍ਰਣ ਸੀ ਕਿ 'ਜੇ ਜੀਣਾ ਹੈ ਤਾਂ ਅਣਖ ਨਾਲ, ਜੇ ਮਰਨਾ ਹੈ ਤਾਂ ਸ਼ਹੀਦੀ ਨਾਲ'।

## ਭਾਈ ਨਿਹਾਲ ਸਿੰਘ ਜੌਹਲ

ਇਹਨਾਂ ਦਾ ਜਨਮ ਪਿੰਡ ਧੱਲੇ ਕੇ ਵਿਖੇ ਸ. ਮੋਤਾ ਸਿੰਘ ਦੇ ਘਰ ਮਾਤਾ ਪ੍ਰੇਮ ਕੌਰ ਦੀ ਸੁਭਾਗੀ ਕੁੱਖੋਂ ਹੋਇਆ। ਆਪ ਵਿੱਚ ਸ਼ਹੀਦੀ ਜਜ਼ਬਾ ਠਾਠਾਂ ਮਾਰ ਰਿਹਾ ਸੀ। ਇਸ ਕਰਕੇ ਆਪ ਪਹਿਲੇ ਸ਼ਹੀਦੀ ਜੱਥੇ ਵਿੱਚ ਹੀ ਭਰਤੀ ਹੋ ਗਏ ਸਨ। ਜਦ ਆਪ ਗ੍ਰਿਫਤਾਰ ਹੋਏ ਤਾਂ ਆਪ ਨੂੰ ਬਾਵਲ ਕਾਂਟੀ ਕਿਲ੍ਹੇ ਵਿੱਚ ਰੱਖਿਆ ਗਿਆ ਅਤੇ ਬਾਦ ਵਿੱਚ ਨਾਭਾ ਜੇਲ੍ਹ ਵਿੱਚ ਲਿਆਂਦਾ ਗਿਆ ਤੇ ਕਾਰਖ਼ਾਸ ਵਿੱਚ ਰੱਖ ਕੇ ਅਸਹਿ ਤਸੀਹੇ ਦਿੱਤੇ ਗਏ। ਗੁਰੂ ਕੇ ਬਾਗ ਦੇ ਮੋਰਚੇ ਵਿੱਚ ਵੀ ਆਪ ਨੂੰ ਕਾਫੀ ਕੁੱਟ ਮਾਰ ਝੱਲਣੀ ਪਈ ਸੀ। ਆਪ ਨਾਲ ਹਕੂਮਤ ਨੇ ਵੱਖਰਾ ਹੀ ਸਲੂਕ ਕੀਤਾ ਸੀ। ਆਪ ਨੂੰ ਰੋਜ਼ ਵੀਹ ਬੈਂਤਾਂ ਦੀ ਸਜਾ ਮਿਲੀ ਹੋਈ ਸੀ। ਆਪ ਨੂੰ ਲਾਹੌਰ ਜਿਹੀਆਂ ਜੇਲ੍ਹਾਂ ਵਿੱਚ ਵੀ ਰੱਖਿਆ ਗਿਆ ਸੀ। ਆਪ ਜੀ ਦੇ ਸਾਥੀਆਂ ਦੇ ਦੱਸਣ ਅਨੁਸਾਰ ਆਪ ਇੱਕ ਲੋਹ ਪੁਰਸ਼ ਸਨ।

## ਭਾਈ ਫੁੰਮਣ ਸਿੰਘ ਜੀ

ਇਹਨਾਂ ਦਾ ਜਨਮ ਪਿੰਡ ਵਾਂਦਰ ਵਿੱਚ ਸ. ਹਮੀਰ ਸਿੰਘ ਜੀ ਦੇ ਘਰ ਮਾਤਾ ਮਹਿਤਾਬ ਕੌਰ ਦੀ ਕੁੱਖ 'ਚੋਂ ਹੋਇਆ ਸੀ। ਆਪ ਬਾਈ ਸਾਲ ਦੀ ਉਮਰ ਵਿੱਚ ਹੀ ਪਹਿਲੇ ਜੱਥੇ ਨਾਲ ਜੈਤੋ ਗਏ ਅਤੇ ਜ਼ਾਲਮਾਂ ਦੀ ਗੋਲੀ ਨਾਲ ਸ਼ਹੀਦ ਹੋ ਗਏ ਸਨ। ਇਹੋ ਜਿਹੇ ਸੂਰਬੀਰ ਬਹਾਦਰਾਂ ਦੀਆਂ ਕੁਰਬਾਨੀਆਂ ਸਦਕੇ ਹੀ ਅਕਾਲੀ ਲਹਿਰ ਸ਼ਹੀਦੀ ਮੋਰਚਿਆਂ ਵਿੱਚ ਸਫਲ ਹੋਈ ਸੀ।

## ਭਾਈ ਸੁੰਦਰ ਸਿੰਘ ਜੀ

ਆਪ ਜੀ ਜਨਮ ਪਿਤਾ ਨੱਥਾ ਸਿੰਘ ਦੇ ਘਰ ਮਾਤਾ ਰਤਨ ਕੌਰ ਦੀ ਸੁਭਾਗੀ ਕੁੱਖੋਂ ਪਿੰਡ ਚੀਦਾ ਵਿਖੇ ਹੋਇਆ। ਆਪ ਪਹਿਲੇ ਜੱਥੇ ਵਿੱਚ ਹੀ ਭਰਤੀ ਹੋ ਕੇ ਜੈਤੋ ਗੰਗਸਰ ਦੇ ਮੋਰਚੇ ਵਿੱਚ ਗ੍ਰਿਫਤਾਰ ਹੋਏ ਸਨ। ਜਦ ਆਪ ਨੂੰ ਗ੍ਰਿਫਤਾਰ ਕਰਕੇ ਕਿਲ੍ਹੇ ਵਿੱਚ ਲਿਜਾਇਆ ਜਾ ਰਿਹਾ ਸੀ ਤਾਂ ਜਾਲਮ ਆਪ ਨੂੰ ਬੁਰਾ ਭਲਾ ਆਖਣ ਲੱਗੇ। ਆਪ ਨੇ ਪੂਰਾ ਵਿਰੋਧ ਕੀਤਾ। ਬੁੱਚੜ ਹਕੂਮਤ ਦੇ ਸਿਪਾਹੀ ਨੇ ਆਪ ਦੇ ਸੀਨੇ ਵਿੱਚ ਗੋਲੀ ਦਾਗ ਦਿੱਤੀ। ਜਿਸ ਨਾਲ ਆਪ ਥਾਂ 'ਤੇ ਹੀ ਢੇਰੀ ਹੋ ਗਏ ਸਨ। ਮਗਰੋਂ ਆਪ 'ਤੇ ਦੋਸ਼ ਲਗਾ ਦਿੱਤਾ ਕਿ ਆਪ ਹਥਿਆਰ ਖੋਹਣ ਦੀ ਕੋਸ਼ਿਸ਼ ਵਿੱਚ ਮਾਰੇ ਗਏ। ਆਪ ਇੱਕ ਨਿਡਰ ਅਤੇ ਨਿਧੱੜਕ ਸਿੱਖ ਕੌਮ ਦੇ ਅਣਖੀਲੇ ਸਿਪਾਹੀ ਸਨ। ਆਪ ਦੀ ਅਚਾਨਕ ਸ਼ਹੀਦੀ ਨਾਲ ਕੌਮ ਨੂੰ ਬਹੁਤ ਘਾਟਾ ਪਿਆ ਸੀ।

## ਭਾਈ ਕਪੂਰ ਸਿੰਘ ਜੀ

ਇਹਨਾਂ ਦਾ ਜਨਮ ਪਿੰਡ ਨਵੇਂ ਚੰਦਾਂ ਵਿੱਚ ਸ. ਗੌਰਾ ਸਿੰਘ ਦੇ ਘਰ ਮਾਤਾ ਹਰ ਕੌਰ ਦੀ ਸੁਭਾਗੀ ਕੁੱਖੋਂ ਹੋਇਆ। ਆਪ ਨੇ ਹਰ ਮੋਰਚੇ ਵਿੱਚ ਵਧ ਚੜ੍ਹ ਕੇ ਹਿੱਸਾ ਲਿਆ। ਗੁਰੂ ਕੇ ਬਾਗ ਦੇ ਮੋਰਚੇ ਵਿੱਚ ਆਪ ਨੇ ਖੂਨੀ ਹਕੂਮਤੀ ਪੁਲਿਸ ਤੋਂ ਬੇਸ਼ੁਮਾਰ ਡਾਂਗਾਂ ਖਾਧੀਆਂ ਸਨ। ਜੈਤੋ ਜਿਹੇ ਮੋਰਚੇ ਵਿੱਚ ਵੀ ਆਪ ਨੇ ਜੇਲ੍ਹ ਕੱਟੀ ਅਤੇ ਤਸੀਹੇ ਝੱਲੇ ਸਨ। ਮੋਰਚਿਆਂ ਵਿੱਚ ਜੇਲ੍ਹਾਂ ਕੱਟ ਕੇ ਆਪ ਨੇ ਦੇਖਿਆ ਕਿ ਅਕਾਲੀ ਮੋਰਚੇ ਜਿੱਤ ਕੇ ਕੁਰਸੀ ਯੁੱਧ ਵੱਲ ਵੱਧ ਵਧਦੇ ਹਨ ਤਾਂ ਆਪ ਨੇ ਇਹਨਾਂ ਵੱਲੋਂ ਮੂੰਹ ਮੋੜ ਲਿਆ ਅਤੇ ਉਸ ਸਮੇਂ ਦੀ ਗਰੀਬਾਂ ਦੀ ਸੇਵਾਦਾਰ ਕਮਿਊਨਿਸਟ ਪਾਰਟੀ ਵਿੱਚ ਸ਼ਾਮਿਲ ਹੋ ਗਏ। ਸਾਰੀ ਹੀ ਉਮਰ ਗਰੀਬਾਂ ਦੀ ਸੇਵਾ, ਅਮਨ ਆਜਾਦੀ ਲਈ ਜੱਦੋ-ਜਹਿਦ ਕਰਦੇ ਰਹੇ। ਆਪ ਬੜੇ ਧੱੜਲੇਦਾਰ ਪ੍ਰਚਾਰਕ ਸਨ।



## ਭਾਈ ਕਪੂਰ ਸਿੰਘ ਜੀ

ਇਹਨਾਂ ਦੇ ਪਿਤਾ ਦਾ ਨਾਮ ਦੌਲਤ ਮੱਲ ਸੀ। ਆਪ ਨੂੰ ਗੁਰੂ ਘਰ ਨਾਲ ਬਹੁਤ ਪਿਆਰ ਸੀ। ਇਸ ਕਰਕੇ ਗੁਰੂਘਰ ਦੀ ਬੇਅਦਬੀ ਨਾ ਸਹਾਰਦੇ ਹੋਏ ਗੁਰੂ ਕੇ ਬਾਗ ਦੇ ਮੋਰਚੇ ਵਿੱਚ ਗਏ ਸਨ। ਆਪ ਨੂੰ ਪੰਜ ਮਹੀਨੇ ਅਟਕ ਦੀ ਜੇਲ੍ਹ ਵਿੱਚ ਰੱਖਿਆ ਗਿਆ। ਬੇਸ਼ੱਕ ਆਪ ਨੇ ਖੰਡੇ ਬਾਟੇ ਦਾ ਅੰਮ੍ਰਿਤ ਨਹੀਂ ਛਕਿਆ ਸੀ ਪਰ ਆਪ ਕੱਟੜ ਸਹਿਜਧਾਰੀ ਸਿੱਖ ਸਨ। ਗੁਰੂ ਘਰ ਦੀ ਸੇਵਾ ਲਈ ਹਰ ਸਮੇਂ ਤੱਤਪਰ ਰਹਿੰਦੇ ਸਨ।

## ਜੱਥੇਦਾਰ ਸੱਜਣ ਸਿੰਘ ਜੀ

ਆਪ ਜੀ ਦਾ ਜਨਮ ਪਿੰਡ ਭੇਖਾ ਵਿੱਚ ਸ. ਅਨੋਖ ਸਿੰਘ ਜੀ ਦੇ ਘਰ ਮਾਤਾ ਮਹਿਤਾਬ ਕੌਰ ਦੀ ਕੁੱਖੋਂ ਹੋਇਆ ਸੀ। ਬਚਪਨ ਵਿੱਚ ਆਪ ਨੇ ਗੁਰਮੁਖੀ ਗੁਰਦੁਆਰਾ ਸਾਹਿਬ ਤੋਂ ਪ੍ਰਾਪਤ ਕੀਤੀ ਸੀ। ਜਵਾਨੀ ਵਿੱਚ ਆਪ ਚੀਨ ਚਲੇ ਗਏ ਸਨ ਅਤੇ ਦੇਸ਼ ਦੀ ਆਜਾਦੀ ਲਈ ਸ਼ਿੰਘਾਈ ਵਿੱਚ ਡਟ ਕੇ ਪ੍ਰਚਾਰ ਕੀਤਾ। ਹਕੂਮਤੀ ਸੀ.ਆਈ.ਡੀ. ਨੇ ਆਪ ਦੀਆਂ ਸਰਗਰਮੀਆਂ ਨੋਟ ਕਰਕੇ ਆਪ ਨੂੰ ਡੀਪੋਟ ਕਰ ਦਿੱਤਾ ਸੀ। ਜਦ ਅਕਾਲੀ ਲਹਿਰ ਆਰੰਭ ਹੋਈ ਤਾਂ ਆਪ ਉਸ ਵਿੱਚ ਸਰਗਰਮ ਹੋ ਗਏ। ਆਪ ਇੱਕ ਧੱੜਲੇਦਾਰ ਪ੍ਰਚਾਰਕ ਸਨ। ਬਾਘੇ ਪੁਰਾਣੇ ਆਪ ਨੇ ਇੱਕ ਵਾਰ ਦੀਵਾਨ ਸਜਾਇਆ ਹੋਇਆ ਸੀ। ਆਪ ਪ੍ਰਚਾਰ ਰਾਹੀਂ ਸੰਗਤਾਂ ਨੂੰ ਸਾਮਰਾਜੀ ਕਰਤੂਤਾਂ ਤੋਂ ਜਾਣੂ ਕਰਵਾ ਰਹੇ ਸਨ। ਕਿਸੇ ਮੁਖ਼ਬਰ ਦੀ ਰਿਪੋਰਟ 'ਤੇ ਆਪ ਨੂੰ ਗ੍ਰਿਫਤਾਰ ਕਰ ਲਿਆ ਗਿਆ ਸੀ। ਆਪ ਨੂੰ ਅਦਾਲਤ ਵੱਲੋਂ ਡੇਢ ਸਾਲ ਦੀ ਸਜਾ ਅਤੇ ਦੋ ਸੌ ਰੁਪਏ ਜੁਰਮਾਨਾਂ ਕੀਤਾ ਗਿਆ ਸੀ। ਆਪ ਸਿਰੜ ਸਿਦਕ ਵਿੱਚ ਪਰਪੱਕ ਸਨ। ਆਪ ਨੇ ਜੁਰਮਾਨਾ ਨਹੀਂ ਦਿੱਤਾ ਸੀ. ਜੇਲ੍ਹ ਕੱਟ ਲਈ ਸੀ।

## ਭਾਈ ਤ੍ਰਿਲੋਕ ਸਿੰਘ ਜੀ

ਇਹਨਾਂ ਦਾ ਜਨਮ ਪਿੰਡ ਚੂਹੜ ਚੱਕ ਵਿੱਚ ਭਾਈ ਪਾਲਾ ਸਿੰਘ ਜੀ ਦੇ ਘਰ ਹੋਇਆ। ਆਪ ਜੀ ਉਸ ਸਮੇਂ ਆਪਣੇ ਪਿੰਡ ਵਿੱਚ ਪਹਿਲੇ ਗੁਰਸਿੱਖ ਸਨ ਜਿੰਨ੍ਹਾਂ ਨੇ ਅਕਾਲੀ ਲਹਿਰ ਵਿੱਚ ਵਧ ਚੜ੍ਹ ਕੇ ਹਿੱਸਾ ਲਿਆ ਸੀ। ਆਪ ਜੀ ਬਰਮਾ ਵਿੱਚੋਂ ਆਏ ਸਨ। ਆਪ ਜੈਤੋ ਦੇ ਮੋਰਚੇ ਵਿੱਚ ਸ਼ਹੀਦੀ ਜੱਥੇ ਵਿੱਚ ਭਰਤੀ ਹੋ ਗਏ ਸਨ। ਜਦ ਮੋਰਚਾ ਫਤਹਿ ਹੋਇਆ ਸੀ ਤਾਂ ਆਪ ਵਾਪਿਸ ਅਕਾਲ ਤਖ਼ਤ ਪਹੁੰਚੇ ਸਨ। ਜਿੱਥੇ ਆਪ ਨੂੰ ਸਨਮਾਨਿਤ ਕੀਤਾ ਗਿਆ ਸੀ।

## ਭਾਈ ਹਰੀ ਸਿੰਘ ਜੀ (ਦਲਿਤ)

ਇਹਨਾਂ ਦਾ ਜਨਮ ਭਾਈ ਮਨੀ ਸਿੰਘ ਜੀ ਦੇ ਘਰ, ਪਿੰਡ ਸਾਹੋਕੇ ਵਿਖੇ ਮਾਤਾ ਅਤਰ ਕੌਰ ਦੀ ਸੁਭਾਗੀ ਕੁੱਖੋਂ ਹੋਇਆ ਸੀ। ਜਦ ਜੈਤੋ ਦਾ ਮੋਰਚਾ ਲੱਗਾ ਸੀ, ਹਕੂਮਤ ਨੇ ਗੰਗਸਰ ਗੁਰੂ ਘਰ ਵਿੱਚ ਰਾਸ਼ਨ ਜਾਣਾ ਬੰਦ ਕਰ ਦਿੱਤਾ ਸੀ। ਆਪ ਰਾਸ਼ਨ ਸਿੱਟਣ ਵਾਲੇ ਜੱਥੇ ਵਿੱਚ ਸਨ। ਆਪ ਨੇ ਅਟਕ ਲਾਹੌਰ ਜਿਹੀਆਂ ਜੇਲ੍ਹਾਂ ਵਿੱਚ ਤਸੀਹੇ ਝੱਲੇ ਸਨ। ਆਪ ਦੀ ਸ਼ਹੀਦੀ ਵੀ ਅਟਕ ਜੇਲ੍ਹ ਵਿੱਚ ਹੀ ਹੋਈ ਸੀ।

## ਜ: ਪ੍ਰੇਮ ਸਿੰਘ ਜੀ

ਆਪ ਜੀ ਦਾ ਜਨਮ ਪਿੰਡ ਸਾਹੋਕੇ ਵਿੱਚ ਸ. ਹੀਰਾ ਸਿੰਘ ਦੇ ਘਰ ਮਾਤਾ ਅਤਰ ਕੌਰ ਦੀ ਕੁੱਖੋਂ ਹੋਇਆ ਸੀ। ਜੈਤੋ ਦੇ ਮੋਰਚੇ ਵਿੱਚ ਆਪ ਰਾਸ਼ਨ ਲਿਜਾਣ ਵਾਲੇ ਜੱਥੇ ਵਿੱਚ ਸ਼ਾਮਿਲ ਸਨ। ਆਪ ਦੀ ਡਿਊਟੀ ਸੀ ਕਿ ਜੱਥੇ ਤਿਆਰ ਕਰਕੇ ਜੈਤੋ ਪਹੁੰਚਾਉਣਾ ਅਤੇ ਨਾਲ ਹੀ ਆਪ ਜੈਤੋ ਗੰਗਸਰ ਲਈ ਰਾਸ਼ਨ ਇੱਕਠਾ ਕਰਦੇ ਸਨ। ਸੰਗਤਾਂ ਜਦ ਜੱਥਿਆਂ ਦੇ ਰੂਪ ਵਿੱਚ ਜਾਂਦੀਆਂ ਸਨ ਤਾਂ ਆਪ ਨੂੰ ਜੋਸ਼ ਆਉਂਦਾ ਸੀ ਪਰ ਆਪ ਪਾਰਟੀ ਨਿਯਮਾਂ ਅਨੁਸਾਰ ਹੀ ਚਲਦੇ ਸਨ। ਅਖ਼ੀਰ ਆਪ ਛੇਵੇਂ ਜੱਥੇ ਵਿੱਚ ਸ਼ਾਮਿਲ ਹੋ ਹੀ ਗਏ ਅਤੇ ਫਤਹਿ ਹੋਣ 'ਤੇ ਹੀ ਵਾਪਿਸ ਆਏ ਸਨ।

## ਭਾਈ ਸੌਣ ਸਿੰਘ ਜੀ

ਇਹਨਾਂ ਦਾ ਜਨਮ ਪਿੰਡ ਮੱਲਕੇ ਵਿੱਚ ਸ. ਅਨੋਖ ਸਿੰਘ ਦੇ ਘਰ ਹੋਇਆ। ਆਪ ਨੇ ਡਰਲੀ ਜੱਥੇ ਵਿੱਚ ਸ਼ਾਮਿਲ ਹੋ ਕੇ ਗੰਗਸਰ ਵਿੱਚ ਰਾਸ਼ਨ ਪਹੁੰਚਾਇਆ ਸੀ। ਉਪਰੰਤ ਹੀ ਆਪ ਛੇਵੇਂ ਜੱਥੇ ਨਾਲ ਜੈਤੋ ਗਏ ਸਨ ਅਤੇ ਗ੍ਰਿਫਤਾਰ ਹੋ ਗਏ ਸਨ। ਨਾਭਾ ਬੀੜ ਵਿੱਚ ਆਪ ਨੂੰ ਕੈਦ ਕਰ ਲਿਆ ਸੀ। ਆਪ ਨੇ ਗੁਰੂ ਕੇ ਬਾਗ ਦੇ ਮੋਰਚੇ ਸਮੇਂ ਅੰਗਰੇਜੀ ਹਕੂਮਤ ਦੀਆਂ ਗੋਲੀਆਂ ਦੀ ਪ੍ਰਵਾਹ ਨਾ ਕਰਦਿਆਂ ਅੱਗੇ ਹੋ ਕੇ ਕੁਰਬਾਨੀ ਦਿੱਤੀ ਸੀ।

## ਭਾਈ ਤ੍ਰਲੋਕ ਸਿੰਘ

ਇਹਨਾਂ ਦਾ ਜਨਮ ਸ. ਪਾਲ ਸਿੰਘ ਜੀ ਦੇ ਘਰ ਪਿੰਡ ਨੱਥੋਕੇ ਵਿਖੇ ਹੋਇਆ ਸੀ। ਆਪ ਜੀ ਸ਼ਿੰਘਾਈ ਵਿਖੇ ਰਹਿੰਦੇ ਸਨ। ਜਦ ਕੈਨੇਡਾ ਤੋਂ ਜੱਥਾ ਜੈਤੋ ਲਈ ਰਵਾਨਾ ਹੋਇਆ ਤਾਂ ਆਪ ਸ਼ਿੰਘਾਈ ਤੋਂ ਜੱਥੇ ਨਾਲ ਰਲ ਗਏ ਸਨ। ਇਸ ਜੱਥੇ ਦੀ ਵਿਲੱਖਣਤਾ ਇਹ ਸੀ



ਕਿ ਇਹ ਜੱਥਾ ਸਾਰੇ ਪੰਜਾਬ ਦਾ ਦੌਰਾ ਕਰਕੇ ਨਾਹਰੇ ਮਾਰਦਾ ਹੋਇਆ ਜੈਤੋ ਪਹੁੰਚਿਆ ਸੀ। ਆਪ ਨੂੰ ਵੀ ਜੱਥੇ ਸਮੇਤ ਨਾਭਾ ਜੇਲ੍ਹ ਵਿੱਚ ਕੈਦ ਕਰ ਲਿਆ ਗਿਆ ਸੀ। ਜਦ ਮੋਰਚਾ ਫਤਹਿ ਹੋਇਆ ਸੀ ਤਾਂ ਆਪ ਵਾਪਿਸ ਘਰ ਆਏ ਸਨ। ਆਪ ਬਾਣਾ, ਬਾਣੀ ਵਿੱਚ ਪਰਪੱਕ ਅਤੇ ਤਿਆਰ-ਬਰ-ਤਿਆਰ ਸਿੰਘ ਸਨ। ਆਪ ਦੀ ਪੰਥ ਲਈ ਕੁਰਬਾਨੀ ਰਹਿੰਦੀ ਦੁਨੀਆ ਤੱਕ ਯਾਦ ਰਹੇਗੀ।

## ਭਾਈ ਨੱਥਾ ਸਿੰਘ ਜੀ

ਇਹਨਾਂ ਦਾ ਜਨਮ ਪਿੰਡ ਕੋਟਲਾ ਰਾਇ ਕਾ ਵਿੱਚ ਸ. ਜੈਮਲ ਸਿੰਘ ਦੇ ਘਰ ਮਾਤਾ ਰਾਮ ਕੌਰ ਦੀ ਕੁੱਖੋਂ ਹੋਇਆ। ਆਪ ਬੈਰਾੜ ਖਾਨਦਾਨ ਵਿੱਚੋਂ ਸਨ। ਆਪ ਜੀ ਜੈਤੋ ਦੇ ਮੋਰਚੇ ਵਿੱਚ ਸ਼ਹੀਦੀ ਜੱਥੇ ਨਾਲ ਗਏ ਸਨ ਅਤੇ ਗ੍ਰਿਫਤਾਰ ਹੋ ਗਏ ਸਨ। ਆਪ 'ਤੇ ਕਾਰਖ਼ਾਸ ਵਿੱਚ ਲਿਜਾ ਕੇ ਇਤਨੀਆਂ ਸਖ਼ਤੀਆਂ ਕੀਤੀਆਂ ਗਈਆਂ ਸਨ ਕਿ ਆਪ ਅਕਹਿ ਤਸੀਹਿਆਂ ਦੀ ਤਾਬ ਨਾ ਸਹਾਰਦੇ ਹੋਏ, ਕਾਰਖ਼ਾਸ ਵਿੱਚ ਹੀ ਸ਼ਹੀਦ ਹੋ ਗਏ ਸਨ।

## ਭਾਈ ਸੰਤ ਸਿੰਘ ਜੀ ਸ਼ਹੀਦ

ਆਪ ਜੀ ਦਾ ਜਨਮ ਪਿੰਡ ਥਰਾਜ ਵਿੱਚ ਸ. ਕਾਲਾ ਸਿੰਘ ਜੀ ਦੇ ਘਰ, ਮਾਤਾ ਕਿਸ਼ਨ ਕੌਰ ਜੀ ਦੀ ਸੁਭਾਗੀ ਕੁੱਖੋਂ ਹੋਇਆ। ਆਪ ਜੀ ਨੇ ਗੁਰੂ ਕੇ ਬਾਗ ਵਾਲੇ ਮੋਰਚੇ ਵਿੱਚ ਬਹੁਤ ਸਾਰੇ ਕਸ਼ਟ ਸਹਾਰੇ ਸਨ। ਆਪ ਨੂੰ ਅਟਕ ਮੁਲਤਾਨ ਆਦਿ ਜੇਲ੍ਹਾਂ ਵਿੱਚ ਰੱਖ ਕੇ ਤਸੀਹੇ ਦਿੱਤੇ ਗਏ ਸਨ। ਆਪ ਜੀ ਨਾਲ ਮੁਲਤਾਨ ਜੇਲ੍ਹ ਵਿੱਚ ਇੱਕ ਦਰਦਨਾਕ ਘਟਨਾ ਵਾਪਰੀ ਸੀ। ਆਪ ਨੇ ਜੇਲ੍ਹ ਦੇ ਭੈੜੇ ਨਿਯਮਾਂ ਦੇ ਵਿਰੁੱਧ ਜੇਲ੍ਹ ਵਿੱਚ ਹੀ ਮੋਰਚਾ ਲਾ ਦਿੱਤਾ ਸੀ। ਅਲਾਰਮ ਹੋ ਗਿਆ। ਆਪ ਜੇਲ੍ਹ ਵਾਲਿਆਂ ਦੀ ਅੱਖ ਵਿੱਚ ਰੜਕਦੇ ਹੋਣ ਕਰਕੇ ਆਪ ਨੂੰ ਜੇਲ੍ਹ ਵਿੱਚ ਬਹੁਤ ਕੁੱਟਿਆ ਗਿਆ। ਇੱਥੋਂ ਤੱਕ ਕਿ ਆਪ ਮੂਰਛਤ ਹੋ ਗਏ ਸਨ। ਕਈ ਦਿਨ ਇਸ ਅਵਸਥਾ ਵਿੱਚ ਹੀ ਰਹੇ। ਸਾਰੇ ਸਿੰਘਾਂ ਨੇ ਗੁਰੂ ਮੂਹਰੇ ਅਰਦਾਸ ਬੇਨਤੀ ਕੀਤੀ ਤਾਂ ਆਪ ਹੋਸ਼ ਵਿੱਚ ਆਏ। ਆਪ ਨੂੰ ਜੇਲ੍ਹ ਵਿੱਚ ਹੀ ਸਾਰੇ ਸਿੰਘਾਂ ਨੇ ਜਿੰਦਾ ਸ਼ਹੀਦ ਹੋਣ ਦਾ ਖ਼ਿਤਾਬ ਦਿੱਤਾ ਸੀ। ਆਪ ਜਿੰਨਾਂ ਚਿਰ ਵੀ ਜਿੰਦਾ ਰਹੇ, ਹਮੇਸ਼ਾ ਚੜ੍ਹਦੀ ਕਲਾ ਵਿੱਚ ਹੀ ਰਹੇ।

## ਜੱਥੇਦਾਰ ਖਜ਼ਾਨ ਸਿੰਘ ਜੀ

ਭਾਈ ਖਜ਼ਾਨ ਸਿੰਘ ਜੀ ਦਾ ਜਨਮ ਪਿੰਡ ਸਿੰਘਾਂ ਵਾਲਾ ਤਹਿਸੀਲ ਮੋਗਾ ਵਿੱਚ ਹੋਇਆ। ਬਚਪਨ ਅਤੇ ਜਵਾਨੀ ਪਿੰਡ ਵਿੱਚ ਹੀ ਬਤੀਤ ਕੀਤੀਆਂ। ਜਦ 1921 ਵਿੱਚ ਅਕਾਲੀ ਲਹਿਰ ਆਰੰਭ ਹੋਈ ਤਾਂ ਆਪ ਆਪਣੇ ਪੁੱਤਰ ਸਮੇਤ ਹੀ ਇਸ ਸੰਘਰਸ਼ ਵਿੱਚ ਕੁੱਦ ਪਏ। ਸ਼ਹੀਦੀ ਜੱਥੇ ਵਿੱਚ ਆਪ ਜਾ ਕੇ ਆਪਣੇ ਪੁੱਤਰ ਦਾ ਨਾਮ ਲਿਖਵਾਇਆ। ਆਪ ਦੇ ਮਨ ਵਿੱਚ ਕੌਮ ਪ੍ਰਤੀ ਅਥਾਹ ਪਿਆਰ ਸਤਿਕਾਰ ਸੀ। ਆਪ ਸਮੇਂ ਸਮੇਂ ਕੌਮ ਦੀ ਸਰੀਰਕ ਸੇਵਾ ਦੇ ਨਾਲ ਨਾਲ ਮਾਇਕ ਸਹਾਇਤਾ ਵੀ ਕਰਦੇ ਸਨ। ਆਪ ਦੇ ਜਜ਼ਬਾਤਾਂ ਅਤੇ ਸਪਿਰਟ ਨੂੰ ਦੇਖ ਕੇ ਕਮੇਟੀ ਵੱਲੋਂ ਆਪ ਨੂੰ ਜ਼ਿਲ੍ਹਾ ਜੱਥੇਦਾਰ ਥਾਪਿਆ ਗਿਆ। ਜ਼ਿਲ੍ਹਾ ਜੱਥੇਦਾਰ ਦੀ ਯੋਗਤਾ ਨਿਭਾਉਂਦੇ ਹੋਏ ਆਪ ਕਈ ਕਈ ਮਹੀਨੇ ਘਰ ਨਹੀਂ ਆਉਂਦੇ ਸਨ। ਆਪਦੀਆਂ ਘਾਲਣਾ ਨੂੰ ਤੱਕ ਕੇ ਲੋਕ ਆਪ ਨੂੰ ਬਹੁਤ ਹੀ ਪਿਆਰ ਅਤੇ ਸਤਿਕਾਰ ਦਿੰਦੇ ਸਨ।

## ਭਾਈ ਕ੍ਰਿਪਾਲ ਸਿੰਘ ਜੀ

ਇਹਨਾਂ ਦਾ ਜਨਮ ਪਿੰਡ ਨਵੇਂ ਚੰਦਾਂ ਵਿੱਚ ਸ. ਬੁਲੰਦ ਸਿੰਘ ਜੀ ਦੇ ਘਰ ਮਾਤਾ ਮਾਨ ਕੌਰ ਜੀ ਦੀ ਸੁਭਾਗੀ ਕੁੱਖੋਂ ਹੋਇਆ। ਆਪ ਚੇਤੰਨ ਦਿਮਾਗ ਅਤੇ ਰੌਸ਼ਨ ਬੁੱਧੀ ਦੇ ਮਾਲਕ ਸਨ। ਆਪ ਜੈਤੋ ਦੇ ਮੋਰਚੇ ਵਿੱਚ ਗ੍ਰਿਫਤਾਰ ਹੋਏ, ਨਾਭਾ ਜੇਲ੍ਹ ਵਿੱਚ ਅਕਹਿ ਤਸੀਹੇ ਝੱਲੇ, ਤਕਲੀਫਾਂ ਸਹਾਰੀਆਂ। ਇਹ ਪਿੰਡ ਚੰਦ ਨਵਾਂ ਬੜੇ ਭਾਗਾਂ ਵਾਲਾ ਹੈ। ਇਸ ਨਗਰ ਦੇ ਹੋਰ ਵੀ ਅਕਾਲੀ ਲੀਡਰ ਹੋਏ ਹਨ। ਆਪ ਪੰਥ ਦੀ ਸਦਾ ਹੀ ਚੜ੍ਹਦੀ ਕਲਾ ਦੇਖਣ ਵਾਲੇ ਸੂਰਬੀਰ ਸਨ। ਆਪ ਵੈਦਿਕ ਦੇ ਬੜੇ ਮਾਹਿਰ ਸਨ। ਵੈਦਿਕ ਸੇਵਾ ਗਰੀਬਾਂ ਵਾਸਤੇ ਮੁਫਤ ਕਰਦੇ ਸਨ। ਇਹਨਾਂ ਵਿੱਚ ਪੁਰਾਣੇ ਸਿੰਘਾਂ ਵਾਲੇ ਲੱਛਣ ਸਨ।

## ਭਾਈ ਸ਼ੇਰ ਸਿੰਘ ਜੀ

ਇਹਨਾਂ ਦਾ ਜਨਮ ਪਿੰਡ ਚੋਟੀਆਂ ਥੋਬਾ ਵਿੱਚ ਸ. ਵਿਸਾਖਾ ਸਿੰਘ ਦੇ ਘਰ, ਮਾਤਾ ਮਾਨ ਕੌਰ ਦੀ ਕੁੱਖੋਂ ਹੋਇਆ। ਆਪ ਸ਼ਹੀਦੀ ਜੱਥੇ ਨਾਲ ਜਾ ਕੇ ਜੈਤੋ ਗ੍ਰਿਫਤਾਰ ਹੋਏ। ਗ੍ਰਿਫਤਾਰੀ ਵਿੱਚ ਆਪ ਨੂੰ ਪੰਜ ਸਾਲ ਕੈਦ ਵਿੱਚ ਰੱਖਿਆ ਗਿਆ। ਆਪ ਨੂੰ ਇੱਕ ਹਜ਼ਾਰ ਜੁਰਮਾਨਾ ਵੀ ਕੀਤਾ, ਜੋ ਆਪ ਨੇ ਭਰਿਆ ਨਹੀਂ ਸੀ ਜਿਸ ਕਰਕੇ ਇੱਕ ਸਾਲ ਸਜਾ ਹੋਰ ਕੱਟਣੀ ਪਈ ਸੀ। ਆਪ ਜ਼ਿਲ੍ਹੇ ਦੇ ਬਹਾਦਰ ਸਿੰਘ ਜਾਣੇ ਜਾਂਦੇ ਸਨ। ਹਰ ਕੰਮ ਵਿੱਚ



ਅਗਵਾਈ ਕਰਨੀ, ਜਿੰਨਾਂ ਚਿਰ ਕੰਮ ਵਿੱਚ ਸਫਲ ਨਹੀਂ ਹੋ ਜਾਂਦੇ ਸਨ, ਘਰ ਵਾਪਿਸ ਨਹੀਂ ਆਉਂਦੇ ਸਨ। ਇਹ ਇਹਨਾਂ ਦੀ ਇੱਕ ਵੱਖਰੀ ਫਿਤਰਤ ਸੀ।

## ਭਾਈ ਕਰਮ ਸਿੰਘ ਜੀ ਜੋਗੀ

ਆਪ ਜੀ ਦਾ ਜਨਮ ਪਿੰਡ ਸਿਵੀਆਂ ਵਿੱਚ ਸ. ਸੋਭਾ ਸਿੰਘ ਦੇ ਘਰ ਹੋਇਆ। ਆਪ ਪਹਿਲਾਂ ਗੁਰੂ ਕੇ ਬਾਗ ਦੇ ਮੋਰਚੇ ਵਿੱਚ ਗਏ ਤਾਂ ਗ੍ਰਿਫਤਾਰ ਕਰ ਲਏ ਗਏ। ਆਪ ਨੂੰ ਅਟਕ ਜਿਹੀਆਂ ਨਰਕ ਜੇਲ੍ਹਾਂ ਵਿੱਚ ਵੀ ਰੱਖਿਆ ਗਿਆ। ਵਾਪਿਸ ਆ ਕੇ ਆਪ ਨੇ ਕੀਰਤਨ ਅਤੇ ਪ੍ਰਚਾਰ ਰਾਹੀਂ ਸਿੱਖ ਕੌਮ ਦੀ ਅਥਾਹ ਸੇਵਾ ਕੀਤੀ। ਆਪ ਜੀ ਦਾ ਕੀਰਤਨ ਜਿੱਥੇ ਸੰਗਤਾਂ ਨੂੰ ਮੁਗਧ ਕਰ ਦੇਣ ਵਾਲਾ ਹੁੰਦਾ ਸੀ, ਉੱਥੇ ਆਪ ਦਾ ਧੱੜਲੇਦਾਰ ਪ੍ਰਚਾਰ ਮੁਰਦਾ ਹੋਇਆਂ ਵਿੱਚ ਦੁਬਾਰਾ ਜਾਨ ਪਾ ਦੇਣ ਵਾਲਾ ਹੁੰਦਾ ਸੀ। ਆਪ ਜੀ ਕਦੇ ਕਦੇ ਐਨੇ ਮਸਤ ਹੋ ਜਾਂਦੇ ਸਨ ਕਿ ਵਾਜਾ ਵਜਾਉਂਦੇ ਵਜਾਉਂਦੇ ਨਾਗਣ ਦੀਆਂ ਧੁਨਾਂ ਕੱਢਣ ਲੱਗ ਜਾਂਦੇ ਸਨ ਅਤੇ ਸਾਰੇ ਹੀ ਪੰਡਾਲ ਨੂੰ ਨਾਗ ਵਾਂਗ ਝੂਮਣ ਲਾ ਦਿੰਦੇ ਸਨ। ਆਪ ਦਾ ਇਹ ਇੱਕ ਅਸੂਲ ਹੀ ਬਣ ਗਿਆ ਸੀ। ਜਦ ਆਪ ਦੀਵਾਨ ਸਜਾਉਂਦੇ ਤਾਂ ਦੀਵਾਨ ਦੇ ਸਮੇਂ ਇੱਕ ਵਾਰ ਜ਼ਰੂਰ ਹੀ ਨਾਗਣ ਦੀ ਧੁਨ ਵਜਾਉਂਦੇ ਸਨ। ਇਸ ਕਰਕੇ ਸੰਗਤ ਨੇ ਆਪ ਨੂੰ ਜੋਗੀ ਆਖਣਾ ਸ਼ੁਰੂ ਕਰ ਦਿੱਤਾ ਸੀ। ਆਪ ਮਾਲਵੇ ਦੇ ਪ੍ਰਸਿੱਧ ਪ੍ਰਚਾਰਕਾਂ ਵਿੱਚੋਂ ਸਨ।

## ਕਰਤਾਰ ਸਿੰਘ ਅਕਾਲੀ

ਆਪ ਜੀ ਦਾ ਜਨਮ ਬਿਲਾਸਪੁਰ ਵਿੱਚ ਸ. ਸੁੰਦਰ ਸਿੰਘ ਜੀ ਦੇ ਘਰ ਹੋਇਆ। ਆਪ ਅਕਾਲੀ ਲਹਿਰ ਦੇ ਸਰਗਰਮ ਵਰਕਰ ਸਨ। ਆਪ ਨੇ ਫੇਰੂ ਦੇ ਮੋਰਚੇ ਵਿੱਚ ਅਤੇ ਡਸਕੇ ਦੇ ਮੋਰਚੇ ਵਿੱਚ ਜੇਲ੍ਹਾਂ ਕੱਟੀਆਂ ਸਨ। ਆਪ ਜੀ ਦਾ ਪਰਿਵਾਰ ਗੁਰੂ ਘਰਾਂ ਦੀ ਸੇਵਾ ਵਿੱਚ ਵਧ ਚੜ੍ਹ ਕੇ ਹਿੱਸਾ ਲੈਂਦਾ ਸੀ। ਇਹਨਾਂ ਦੇ ਪਰਿਵਾਰ ਨੇ ਤਖ਼ਤੂਪੁਰੇ ਦੇ ਇਤਿਹਾਸਕ ਗੁਰੂਦੁਆਰੇ ਨੂੰ ਬਨਾਉਣ ਵਿੱਚ ਮਹਾਨ ਯੋਗਦਾਨ ਪਾਇਆ ਸੀ। ਆਪ ਨਿੱਤਨੇਮੀ ਗੁਰਸਿੱਖ ਸਨ। ਆਪ ਦਸਾਂ ਨਹੁੰਆਂ ਦੀ ਕਿਰਤ ਕਮਾਈ ਕਰਕੇ ਬਹੁਤ ਅਨੰਦ ਪ੍ਰਾਪਤ ਕਰਦੇ ਸਨ। ਬਿਜਲੀ ਦੀਆਂ ਮੋਟਰਾਂ ਬੰਨ੍ਹਣਾ ਆਪ ਵਿੱਚ ਇੱਕ ਮਕੈਨੀਕਲ ਗੁਣ ਸੀ।

## ਜੱਥੇਦਾਰ ਮੇਜਰ ਸਿੰਘ ਜੀ

ਜੱਥੇਦਾਰ ਜੀ ਪਿੰਡ ਚੂਹੜ ਚੱਕ ਦੇ ਵਾਸੀ ਸਨ। ਆਪ ਜੀ ਦਾ ਜਨਮ ਕਪਤਾਨ

ਗੁਰਦਿੱਤ ਸਿੰਘ ਜੀ ਦੇ ਘਰ ਮਾਤਾ ਰੂਪ ਕੌਰ ਦੀ ਕੁੱਖੋਂ ਹੋਇਆ। ਆਪ ਦਸਵੀਂ ਪਾਸ ਕਰਕੇ ਕਿਤੇ ਨੌਕਰੀ ਕਰਨ ਦੀ ਤਿਆਰੀ ਵਿੱਚ ਸਨ ਤਾਂ ਅਕਾਲੀ ਲਹਿਰ ਅਰੰਭ ਹੋ ਗਈ। ਆਪ ਵਿੱਚ ਜੋਸ਼ੀਲਾਪਣ ਉਤਪੰਨ ਹੋ ਗਿਆ। ਆਪ ਸ਼ਹੀਦੀ ਜੱਥੇ ਦੇ ਜੱਥੇਦਾਰ ਸਨ। ਜਦ ਤੀਜਾ ਸ਼ਹੀਦੀ ਜੱਥਾ ਜੈਤੋ ਪਹੁੰਚਿਆ ਤਾਂ ਆਪ ਨੂੰ ਗ੍ਰਿਫਤਾਰ ਕਰਕੇ ਨਾਭਾ ਬੀੜ ਜੇਲ੍ਹ ਵਿੱਚ ਰੱਖਿਆ ਗਿਆ। ਇੱਥੇ ਆਪ ਨੂੰ ਬੇਹੱਦ ਤਸੀਹੇ ਦਿੱਤੇ ਗਏ। ਆਪ ਨੂੰ ਚਾਰ ਸਾਲ ਦੀ ਸਖ਼ਤ ਸਜਾ ਹੋਈ। ਬਹੁਤ ਸਖ਼ਤੀਆਂ ਵਰਤਣ 'ਤੇ ਵੀ ਆਪ ਨੇ ਆਪਣੇ ਆਪ ਵਿੱਚ ਕੋਈ ਕਮੀ ਨਹੀਂ ਆਉਣ ਦਿੱਤੀ ਸੀ। ਆਪ ਨੂੰ ਵਿਦਿਆ ਨਾਲ ਬਹੁਤ ਪਿਆਰ ਸੀ। ਆਪ ਬਹੁਤ ਉੱਦਮੀ ਸਨ। ਆਪ ਨੇ ਆਪਣੇ ਉੱਦਮ ਨਾਲ ਗਰਲਜ਼ ਹਾਈ ਸਕੂਲ ਲੜਕੀਆਂ ਚਲਾਇਆ। ਇਹਨਾਂ ਨੇ ਸਾਰੀ ਉਮਰ ਪੰਥ ਖਾਲਸਾ ਦੀ ਸੇਵਾ ਕੀਤੀ ਜਾਂ ਫਿਰ ਸੋਸ਼ਲ ਕਾਰਜ ਕੀਤੇ।

## ਭਾਈ ਕੇਹਰ ਸਿੰਘ ਜੀ

ਇਹਨਾਂ ਦਾ ਜਨਮ ਪਿੰਡ ਵੱਧਣੀ ਕਲਾਂ ਵਿੱਚ ਭਾਈ ਲਾਭ ਸਿੰਘ ਜੀ ਦੇ ਘਰ ਮਾਤਾ ਮਹਾਂ ਕੌਰ ਦੀ ਸੁਭਾਗੀ ਕੁੱਖੋਂ ਹੋਇਆ। ਪਹਿਲਾਂ ਆਪ ਦੋ ਸਾਲ ਗੰਗਸਰ ਦੇ ਮੋਰਚੇ ਵਿੱਚ ਕੈਦ ਰਹੇ, ਜਦ ਆਪ ਜੇਲ੍ਹ ਤੋਂ ਬਾਹਰ ਆਏ ਤਾਂ ਬੱਬਰ ਅਕਾਲੀਆਂਵਿੱਚ ਸ਼ਾਮਿਲ ਹੋ ਗਏ। ਆਪ ਬੜੇ ਖਾੜਕੂ ਫਿਤਰਤ ਦੇ ਧਾਰਨੀ ਸਨ। ਬੱਬਰਾਂ ਵਿੱਚ ਭਰਤੀ ਹੋ ਕੇ ਆਪ ਨੇ ਸੰਗਤ ਤੋਂ ਤਿੰਨ ਹਜ਼ਾਰ ਰੁਪਿਆ ਇੱਕਠਾ ਕੀਤਾ ਅਤੇ ਜ਼ਾਲਮਾਂ ਨੂੰ ਸੋਧਣ ਲਈ ਹਥਿਆਰ ਖਰੀਦੇ ।ਬੱਬਰ ਖਾਲਸਾ ਮੂਮਿੰਟ ਵਿੱਚ ਕੰਮ ਕਰਦੇ ਆਪ ਗ੍ਰਿਫਤਾਰ ਹੋ ਗਏ। ਆਪ 'ਤੇ ਦੇਸ਼ ਧਰੋਹੀ ਹੋਣ ਦਾ ਮੁਕੱਦਮਾ ਚੱਲਿਆ। ਆਪ ਨੂੰ ਸੱਤ ਸਾਲ ਦੀ ਸਜਾ ਹੋਈ। ਆਪ ਮਦਰਾਸ ਜੇਲ੍ਹ ਵਿੱਚ ਭਾਈ ਰਣਧੀਰ ਸਿੰਘ ਨਾਲ ਰਹੇ ਸਨ।

## ਭਾਈ ਗੁਰਮੁਖ ਸਿੰਘ

ਇਹਨਾਂ ਦਾ ਜਨਮ ਪਿੰਡ ਬਿਲਾਸਪੁਰ ਵਿੱਚ ਸ. ਲਛਮਣ ਸਿੰਘ ਦੇ ਘਰ ਹੋਇਆ। ਜੈਤੋ ਮੋਰਚੇ ਸਮੇਂ ਆਪ ਪਿੰਡ ਦੇ ਨੰਬਰਦਾਰ ਸਨ। ਜਦ ਜੱਥੇ ਜੈਤੋ ਨੂੰ ਜਾਣ ਲੱਗੇ ਤਾਂ ਆਪ ਨੰਬਰਦਾਰੀ ਦੀ ਪਰਵਾਹ ਨਾ ਕਰਦੇ ਹੋਏ ਮੋਰਚੇ ਵਿੱਚ ਗਏ ਤੇ ਜੈਤੋ ਵਿੱਚ ਆਪ ਦੀ ਗ੍ਰਿਫਤਾਰੀ ਹੋ ਗਈ। ਜਦ ਆਪ ਰਿਹਾ ਹੋਏ ਤਾਂ ਜ਼ਾਲਮਾਂ ਨੇ ਨੰਬਰਦਾਰੀ ਦਾ ਅਹੁਦਾ ਜ਼ਬਤ ਕਰ ਲਿਆ ਸੀ। ਆਪ ਗੁਰੂਘਰ ਦੇ ਪੂਰਨ ਪ੍ਰੇਮੀ ਸਨ।



## ਭਾਈ ਮੋਤਾ ਸਿੰਘ ਅਕਾਲੀ

ਇਹਨਾਂ ਦਾ ਜਨਮ ਨਗਰ ਢੁੱਡੀਕੇ ਵਿਖੇ ਹੋਇਆ। ਆਪ ਗੁਰੂ ਕੇ ਬਾਗ ਦਾ ਮੋਰਚਾ ਅਤੇ ਗੁਰਦੁਆਰਾ ਹੇਅਰਾਂ ਪਰ ਕਬਜਾ ਕਰਨ ਸਮੇਂ ਜੱਥੇ ਲਿਜਾਂਦੇ ਰਹੇ ਸਨ। ਜੈਤੋ ਦੇ ਮੋਰਚੇ ਵਿੱਚ ਚੌਦਵੇਂ ਸ਼ਹੀਦੀ ਜੱਥੇ ਦੇ ਪੰਜ ਪਿਆਰਿਆਂ ਵਿੱਚ ਆਪ ਸਨ। ਜਦ ਆਪ ਦੀ ਗ੍ਰਿਫਤਾਰੀ ਹੋਈ ਤਾਂ ਨਾਹਰੇ ਮਾਰਦੇ ਹੋਏ ਗ੍ਰਿਫਤਾਰ ਹੋਏ। ਪੁਲਸੀਏ ਬਥੇਰਾ ਆਪ ਨੂੰ ਚੁੱਪ ਕਰਾਉਂਦੇ ਸਨ, ਪਰ ਜਿੰਨਾਂ ਚਿਰ ਜੇਲ੍ਹ ਨਹੀਂ ਪਹੁੰਚੇ ਚੁੱਪ ਨਹੀਂ ਹੋਏ ਸਨ। ਆਪ ਕੁਰਬਾਨੀ ਦੇ ਪੁੰਜ ਸਨ।

## ਜੱਥੇਦਾਰ ਈਸ਼ਰ ਸਿੰਘ

ਜੱਥੇਦਾਰ ਈਸ਼ਰ ਸਿੰਘ ਦਾ ਜਨਮ ਪਿੰਡ ਮਾਣੂਕੇ, ਜ਼ਿਲ੍ਹਾ ਫਿਰੋਜ਼ਪੁਰ ਵਿੱਚ ਪਿਤਾ ਸੁੰਦਰ ਸਿੰਘ ਦੇ ਘਰ ਮਾਤਾ ਇੰਦ ਕੌਰ ਦੀ ਕੁੱਖੋਂ ਹੋਇਆ। ਆਪ ਜੀ ਦਾ ਪੰਥਕ ਜੀਵਨ ਗੁਰਦੁਆਰਾ ਦੀਨਾ ਸਾਹਿਬ 'ਤੇ ਕਬਜਾ ਕਰਨ ਤੋਂ ਸ਼ੁਰੂ ਹੁੰਦਾ ਹੈ। ਜਦੋਂ ਸਿੱਖ ਧਾਰਮਿਕ ਅਸਥਾਨਾਂ ਨੂੰ ਸਾਂਝੇ ਪੰਥਕ ਕੰਟਰੋਲ ਵਿੱਚ ਲਿਆਉਣ ਦਾ ਖ਼ਿਆਲ ਪੈਦਾ ਹੋਇਆ ਤਾਂ ਇਲਾਕੇ ਦੇ ਸਿੰਘਾਂ ਨੇ ਗੁਰਦੁਆਰਾ ਦੀਨੇ 'ਤੇ ਕਬਜਾ ਕਰਨ ਦਾ ਫੈਸਲਾ ਕਰ ਲਿਆ। ਸ. ਈਸ਼ਰ ਸਿੰਘ ਜੀ ਆਪਣਾ ਵੱਖਰਾ ਜੱਥਾ ਲੈ ਕੇ ਵੇਲੇ ਸਿਰ ਪੁੱਜ ਗਏ ਅਤੇ ਗੁਰਦੁਆਰਾ ਸਾਹਿਬ ਨੂੰ ਪੰਥਕ ਹਵਾਲੇ ਕਰਨ ਵਿੱਚ ਭਰਪੂਰ ਯੋਗਦਾਨ ਪਾਇਆ। ਇਸ ਕਾਰਜ ਵਿੱਚ ਬਿਨਾਂ ਕੋਈ ਨੁਕਸਾਨ ਉਠਾਏ ਹੀ ਕਾਮਯਾਬੀ ਹੋਈ ਸੀ। ਇਸ ਕਾਰਜ ਦੀ ਸਫਲਤਾ ਵਿੱਚ ਭਰਪੂਰ ਯੋਗਦਾਨ ਕਰਕੇ ਆਪ ਨੂੰ ਦੀਨਾ ਸਾਹਿਬ ਦੇ ਗੁਰੂਘਰ ਦਾ ਮੀਤ ਪ੍ਰਧਾਨ ਥਾਪਿਆ ਗਿਆ ਸੀ ਅਤੇ ਵਧੀਆ ਸੇਵਾਵਾਂ ਦੇ ਬਦਲੇ ਜ਼ਿਲ੍ਹਾ ਫਿਰੋਜ਼ਪੁਰ ਦਾ ਜੱਥੇਦਾਰ ਵੀ ਬਣਾਇਆ ਗਿਆ ਸੀ।

1931 ਵਿੱਚ ਜਦ ਮਹਾਤਮਾ ਗਾਂਧੀ ਵੱਲੋਂ ਸਿਵਲ ਨਾ ਫੁਰਮਾਨੀ ਦੀ ਤਹਿਰੀਕ ਚਲਾਈ ਗਈ ਸੀ ਤਾਂ ਆਪ ਨੇ ਇਲਾਕੇ ਵਿੱਚ ਦੇਸ਼ ਦੀ ਆਜਾਦੀ ਲਈ ਜਬਰਦਸਤ ਅੰਦੋਲਨ ਕੀਤਾ ਸੀ। ਆਪ ਨੂੰ ਨਗਰ ਮਾਣੂਕੇ ਵਿੱਚੋਂ ਹੀ ਗ੍ਰਿਫਤਾਰ ਕਰ ਲਿਆ ਗਿਆ ਸੀ ਅਤੇ ਬਿਨਾਂ ਮੁਕੱਦਮਾ ਚਲਾਏ ਹੀ ਇੱਕ ਸਾਲ ਦੀ ਸਜਾ ਸੁਣਾ ਦਿੱਤੀ ਗਈ ਸੀ। ਆਪ ਪੰਥ ਅਤੇ ਕੌਮ ਸੇਵਾ ਲਈ ਹਰ ਸਮੇਂ ਤੱਤਪਰ ਰਹਿੰਦੇ ਸਨ। ਗੁਰਦੁਆਰਾ ਮੁਕਤਸਰ ਅਤੇ ਸਮਾਧ ਭਾਈ ਦਾ ਕਬਜਾ ਲੈਣ ਸਮੇਂ ਭੀ ਆਪ ਨੇ ਖ਼ਾਸ ਤੌਰ 'ਤੇ ਹਿੱਸਾ ਲਿਆ ਸੀ। ਗੁਰਦੁਆਰਾ ਪੰਜਾ ਸਾਹਿਬ ਦੇ ਨਵੇਂ ਹਰਿਮੰਦਰ ਅਤੇ ਸਰੋਵਰ ਦੀ ਨੀਂਹ ਰੱਖਣ ਸਮੇਂ ਆਪ ਜ਼ਿਲ੍ਹਾ

ਫਿਰੋਜ਼ਪੁਰ ਦੇ ਜੱਥੇਦਾਰ ਸਨ । ਆਪ ਜੀ ਦੀਆਂ ਕੁਰਬਾਨੀਆਂ ਦਾ ਇੱਕ ਸ਼ਾਨਦਾਰ ਇਤਿਹਾਸ ਹੈ । ਮਾਲਵੇ ਨੂੰ ਆਪ ਜਿਹੇ ਪੰਥ ਸੇਵਕਾਂ 'ਤੇ ਬਹੁਤ ਮਾਣ ਹੈ ।

## ਸ. ਬਚਨ ਸਿੰਘ ਜੀ ਚੋਗਾਵਾਂ

ਸ. ਬਚਨ ਸਿੰਘ ਜੀ ਦਾ ਜਨਮ ਪਿੰਡ ਚੋਗਾਵਾਂ ਵਿੱਚ ਜਮਾਂਦਾਰ ਹਰਨਾਮ ਸਿੰਘ ਜੀ ਦੇ ਘਰ ਹੋਇਆ । ਜਦ ਆਪ ਜਵਾਨ ਹੋਏ ਤਾਂ ਅਕਾਲੀ ਲਹਿਰ ਸਰਗਰਮ ਹੋ ਗਈ । ਆਪ ਇਸ ਲਹਿਰ ਵਿੱਚ ਭਰਤੀ ਹੋ ਕੇ ਹਿੱਸਾ ਲੈਣ ਲੱਗ ਪਏ ਸਨ । ਗੁਰਦੁਆਰਿਆਂ ਦੇ ਪ੍ਰਬੰਧ ਨੂੰ ਖਾਲਸਾ ਪ੍ਰਬੰਧ ਦੇ ਹੇਠ ਲਿਆਉਣ ਲਈ ਆਪ ਪੂਰੇ ਸਰਗਰਮ ਸਨ । ਗੁਰਦੁਆਰਾ ਲੋਹ ਗੜ੍ਹ, ਦੀਨਾ ਸਾਹਿਬ, ਗੁ: ਲੋਪੋ ਦੇ ਆਪ ਕਈ ਸਾਲ ਪ੍ਰਧਾਨ ਵੀ ਰਹੇ । ਇਹਨਾਂ ਗੁਰਦੁਆਰਿਆਂ ਦੀਆਂ ਜਾਇਦਾਦਾਂ ਦੀ ਸਾਂਭ-ਸੰਭਾਲ ਲਈ ਆਪ ਨੇ ਬਹੁਤ ਉੱਦਮ ਕੀਤਾ ਸੀ । ਇਹ ਆਪ ਦੇ ਪੰਥਕ ਪਿਆਰ ਦਾ ਜਿਉਂਦਾ ਜਾਗਦਾ ਸਬੂਤ ਹੈ ।

ਗੁਰਦੁਆਰਾ ਗੁਰੂਸਰ ਮੱਦੋਕੇ ਵਿੱਚ 105 ਫੁੱਟ ਉੱਚਾ ਨਿਸ਼ਾਨ ਸਾਹਿਬ ਆਪ ਜੀ ਦਾ ਹੀ ਝੁਲਾਇਆ ਹੋਇਆ ਹੈ । ਆਪ ਕਈ ਸਾਲ ਜ਼ਿਲ੍ਹਾ ਫਿਰੋਜ਼ਪੁਰ ਦੇ ਪ੍ਰਧਾਨ ਵੀ ਰਹੇ ਸਨ । ਲੋਪੋ ਸਕੂਲ ਨੂੰ ਖੁਲਵਾਉਣ ਵਿੱਚ ਵੀ ਆਪ ਦਾ ਪੂਰਾ ਸਹਿਯੋਗ ਹੈ । ਜਿੰਨੇ ਆਪ ਦੇਸ਼ ਭਗਤ, ਗੁਰ ਸੇਵਕ ਸਨ, ਓਨੀ ਹੀ ਆਪ ਦੀ ਸ਼ਹੀਦੀ ਵੀ ਦਰਦਨਾਕ ਹੀ ਹੈ । ਇੱਕ ਵਾਰ ਆਪ ਕੌਮ ਦੇ ਕੰਮ-ਕਾਰ ਵਿੱਚ ਮੋਗੇ ਨੂੰ ਆਉਂਦੇ ਸਨ ਅਤੇ ਰਸਤੇ ਵਿੱਚ ਕਿਸੇ ਕੌਮ ਦੋਖੀ ਦੀ ਗੋਲੀ ਦਾ ਨਿਸ਼ਾਨਾ ਬਣ ਗਏ । ਆਪ ਜੀ ਦੀ ਮੌਤ ਨਾਲ ਕੌਮ ਨੂੰ ਨਾ ਪੂਰਾ ਹੋਣ ਵਾਲਾ ਘਾਟਾ ਪਿਆ ਸੀ ।

## ਗਿਆਨੀ ਚੰਨਣ ਸਿੰਘ ਜੀ

ਆਪ ਪਿੰਡ ਤਲਵੰਡੀ ਮੱਲ੍ਹੀਆਂ ਦੇ ਵਸਨੀਕ ਸਨ । ਆਪ ਜੀ ਦੇ ਪਿਤਾ ਸ. ਭਾਨ ਸਿੰਘ ਜੀ ਸਨ । ਆਪ ਨੂੰ ਗੁਰੂ ਘਰ ਨਾਲ ਖ਼ਾਸ ਪ੍ਰੇਮ ਅਤੇ ਪਿਆਰ ਸੀ । ਆਪ ਜੋਸ਼ੀਲੇ ਐਨੇ ਸਨ ਕਿ ਜਦ ਆਪ ਹਠ 'ਤੇ ਆ ਜਾਂਦੇ ਸਨ ਤਾਂ ਆਪ ਸੱਤ-ਅਸੱਤ ਨਹੀਂ ਵਿਚਾਰਦੇ ਸਨ । ਅਕਾਲੀ ਲਹਿਰ ਸਮੇਂ ਆਪ ਸ਼ਹੀਦੀ ਜੱਥੇ ਵਿੱਚ ਸ਼ਾਮਿਲ ਹੋ ਕੇ ਜੈਤੋ ਪੁੱਜੇ ਸਨ । ਆਪ ਨੇ ਜੇਲ੍ਹ ਦੀਆਂ ਸੀਖਾਂ ਪਿੱਛੇ ਰਹਿ ਕੇ ਸਿੱਖੀ ਸਿਦਕ ਨੂੰ ਢਾਹ ਨਹੀਂ ਲਾਈ ਸੀ । ਅਡੋਲ ਰਹਿ ਕੇ ਮੁਸੀਬਤਾਂ ਝੱਲੀਆਂ ਸਨ ਅਤੇ ਕੌਮ ਨੂੰ ਉਚਿਆਇਆ ਸੀ ।



## ਵੈਦ ਹਰਨਾਮ ਸਿੰਘ ਜੀ

ਆਪ ਜੀ ਦਾ ਜਨਮ ਸ. ਗੁਰਮੁਖ ਸਿੰਘ ਜੀ ਦੇ ਘਰ ਮਾਤਾ ਸਦਾ ਕੌਰ ਦੀ ਕੁੱਖੋਂ ਹੋਇਆ ਸੀ । ਆਪ ਜੀ ਨੇ ਮੋਰਚਾ ਜੈਤੋ, ਗੁਰੂ ਕਾ ਬਾਗ ਆਦਿ ਵਿੱਚ ਜੇਲ੍ਹਾਂ ਕੱਟੀਆਂ ਅਤੇ ਤਸੀਹੇ ਝੱਲੇ ਸਨ ਅਤੇ ਸਦਾ ਹੀ ਚੜ੍ਹਦੀ ਕਲਾ ਦਾ ਸਬੂਤ ਦਿੱਤਾ ਸੀ । ਆਪ ਵੈਦਿਕ ਵਿੱਚ ਬੜੇ ਮਾਹਿਰ ਸਨ । ਇਹਨਾਂ ਨੂੰ ਇਹਨਾਂ ਦੇ ਮੰਡਲ ਨੇ ਆਪਣਾ ਪ੍ਰਧਾਨ ਬਣਾਇਆ ਹੋਇਆ ਸੀ । ਮਿੱਠਾ ਬੋਲਣਾ ਆਪਦਾ ਸੁਭਾਅ ਹੋਣ ਕਰਕੇ ਆਪ ਨੂੰ ਧਰਮ ਅਰਥ ਬੋਰਡ ਦਾ ਮੈਂਬਰ ਲਿਆ ਗਿਆ ਸੀ । ਇਸਨੂੰ ਇਹਨਾਂ ਨੇ ਬੜੀ ਯੋਗਤਾ ਨਾਲ ਨਿਭਾਇਆ ਸੀ । ਆਪ ਆਖ਼ਰੀ ਦਮ ਤੱਕ ਸਿੱਖ ਕੌਮ ਦੀ ਚੜ੍ਹਦੀ ਕਲਾ ਲਈ ਜੂਝਦੇ ਰਹੇ । ਇਹ ਇੱਕ ਨਿਸ਼ਾਨਾ ਕੌਮ ਆਜਾਦੀ ਦਾ ਤੇ ਇੱਕ ਸੁਪਨਾ ਸਿੱਖ ਰਾਜ ਦਾ ਲੈ ਕੇ ਚੱਲੇ ਸਨ ।

## ਭਾਈ ਸੁਦਾਗਰ ਸਿੰਘ ਅਕਾਲੀ

ਇਹਨਾਂ ਦਾ ਜਨਮ ਸ. ਫੁੰਮਣ ਸਿੰਘ ਦੇ ਘਰ ਮਾਤਾ ਸੋਭ ਕੌਰ ਦੀ ਸੁਭਾਗੀ ਕੁੱਖੋਂ ਹੋਇਆ ਸੀ । ਆਪ ਛੇਵੇਂ ਜੱਥੇ ਨਾਲ ਜੈਤੋ ਗਏ ਸਨ । ਆਪ ਨੇ ਲਾਠੀਆਂ, ਡਾਂਗਾਂ ਦੀਆਂ ਮਾਰਾਂ ਖਾਧੀਆਂ ਅਤੇ ਗ੍ਰਿਫਤਾਰੀ ਦਿੱਤੀ । ਨਾਭਾ ਬੀੜ ਦੀ ਜੇਲ੍ਹ ਵਿੱਚ ਰਹਿ ਕੇ ਅਸਹਿ ਤਸੀਹੇ ਝੱਲੇ । ਆਪ ਜੀ ਦਾ ਪ੍ਰਣ ਸੀ ਕਿ ਉਹ ਸਾਰੀ ਉਮਰ ਹੀ ਕੌਮ ਦੀ ਸੇਵਾ ਕਰਨਗੇ, ਜੋ ਉਹਨਾਂ ਨੇ ਪੂਰਾ ਨਿਭਾਇਆ ।

## ਭਾਈ ਗੁੱਜਰ ਸਿੰਘ ਲੰਢੇ ਕੇ

ਇਹਨਾਂ ਦਾ ਜਨਮ ਸ. ਘਾਲੀ ਸਿੰਘ ਦੇ ਘਰ ਮਾਤਾ ਪ੍ਰੇਮ ਕੌਰ ਦੀ ਕੁੱਖੋਂ ਪਿੰਡ ਲੰਢੇ ਕੇ ਵਿਖੇ ਹੋਇਆ । ਇਹਨਾਂ ਦਾ ਬਚਪਨ ਭਾਵੇਂ ਪਿੰਡ ਵਿੱਚ ਹੀ ਬੀਤਿਆ ਪਰ ਇਹਨਾਂ ਦੀ ਸੂਝ ਬੂਝ ਸ਼ਹਿਰੀ ਪੜ੍ਹਿਆਂ-ਲਿਖਿਆਂ ਵਰਗੀ ਸੀ । ਸਿੱਖ ਕੌਮ ਦੇ ਵਿਰਸੇ ਵਿਰਾਸਤ ਨਾਲ ਇਹਨਾਂ ਨੂੰ ਅਥਾਹ ਪਿਆਰ ਸੀ । ਇਸ ਕਰਕੇ ਹੀ ਇਹ ਅਕਾਲੀ ਲਹਿਰ ਦੇ ਮੋਢੀਆਂ ਵਿੱਚੋਂ ਸਨ । ਵਿਰਸੇ ਵਿਰਾਸਤ ਬਾਰੇ ਜਾਣਕਾਰੀ ਰੱਖਦੇ ਹੋਣ ਕਰਕੇ ਆਪ ਇੱਕ ਵਧੀਆ ਪ੍ਰਚਾਰਕ ਸਨ । ਆਪ ਨੇ ਇੱਕ ਕੀਰਤਨੀ ਜੱਥਾ ਤਿਆਰ ਕੀਤਾ ਸੀ ਜਿਸਦੇ ਆਪ ਪ੍ਰਚਾਰਕ ਮੋਢੀ ਸਨ । ਆਪ ਨੇ ਅਪਣੇ ਗੂੜ੍ਹੇ ਗਿਆਨ ਰਾਹੀਂ ਅਨੇਕਾਂ ਸਾਥੀ ਬਣਾਏ ਸਨ । ਜਿਵੇਂ ਕਰਨੈਲ ਸਿੰਘ, ਭਾਈ ਨਾਜਰ ਸਿੰਘ, ਭਾਈ ਸਰਬਨ ਸਿੰਘ, ਭਾਈ ਗੁਰਦਿੱਤ ਸਿੰਘ ਆਦਿ ਇਹਨਾਂ ਸਾਥੀਆਂ ਨੇ ਇਹਨਾਂ ਨਾਲ ਜੈਤੋ ਜਿਹੇ ਮੋਰਚਿਆਂ ਵਿੱਚ ਭਾਈਬੰਦੀ ਨਿਭਾਈ ਸੀ ।

ਇਸ ਲੰਢੇ ਕੇ ਨਗਰ ਦੇ ਹੋਰ ਵੀ ਬਹੁਤ ਕੁਰਬਾਨੀ ਵਾਲੇ ਸਿੰਘ ਹਨ ਜੋ ਇਹਨਾਂ ਦੀ ਪ੍ਰੇਰਨਾ ਦੀ ਹੀ ਦੇਣ ਹਨ। ਜੈਤੋ ਗੰਗਸਰ ਵਿਖੇ ਰਾਸ਼ਨ ਲਿਜਾਣ ਲਈ ਕੁਝ ਗੱਡੇ ਇਹਨਾਂ ਦੇ ਪਿੰਡੋਂ ਵੀ ਗਏ ਸਨ। ਜੋ ਅੰਗਰੇਜ਼ੀ ਹਕੂਮਤ ਨੇ ਫੜ ਲਏ ਸਨ ਅਤੇ ਨਿਲਾਮ ਕਰ ਦਿੱਤੇ ਸਨ। ਇਸ ਕੁਰਬਾਨੀ ਦਾ ਇਸ ਨਗਰ ਲੰਢੇ ਕੇ 'ਤੇ ਬਹੁਤ ਪ੍ਰਭਾਵ ਪਿਆ ਸੀ। ਇੱਥੋਂ ਦੇਹੀ ਸਰਬਨ ਸਿੰਘ ਪੁੱਤਰ ਪੂਰਨ ਸਿੰਘ ਭਾਈ ਫੇਰੂ, ਦੀਨਾ ਸਾਹਿਬ ਆਦਿ ਗੁਰਦੁਆਰਿਆਂ ਦੀ ਅਾਂਜਾਦੀ ਲਈ ਜੱਥੇ ਲੈ ਕੇ ਗਏ ਸਨ। ਇਸ ਕਰਕੇ ਇਹ ਨਗਰ ਸਿੱਖ ਕੌਮ ਲਈ ਕੁਰਬਾਨੀ ਕਰਨ ਵਾਲਿਆਂ ਲਈ ਮੋਢੀ ਸੀ।

ਪਿੰਡ ਵਿੱਚ ਰਲ ਕੇ ਬਣਾਇਆ ਜੱਥਾ ਯੋਧਿਆਂ ਨੇ।
ਬਣਿਆਂ ਗੁੱਜਰ ਸਿੰਘ ਮੋਢੀ ਜੱਥੇਦਾਰ ਸੀ।
ਪਾਉਣ ਲਈ ਆਜਾਦੀ ਤੇ ਗੁਲਾਮੀ ਗਲੋਂ ਲਾਹੁਣ ਲਈ।
ਗੂੜ੍ਹੇ ਜੋ ਪ੍ਰੇਮੀ ਇਹਦੇ ਤਾਬਿਆ ਜੋ ਦਾਰ ਸੀ।
ਕੀਤਾ ਪ੍ਰਚਾਰ ਬੜਾ ਕੌਮ ਦੀ ਆਜਾਦੀ ਲਈ।
ਪਾਪੀ ਤੇ ਲੁਟੇਰੇ ਕੱਢ ਦੇਣੇ ਦੇਸੋਂ ਬਾਹਰ ਸੀ।

## ਭਾਈ ਸੁਦਾਗਰ ਸਿੰਘ ਮਾਛੀ ਬੁੱਗਰਾ

ਭਾਈ ਸਾਹਿਬ ਦਾ ਜਨਮ ਪਿੰਡ ਮਾਛੀ ਬੁੱਗਰਾ ਵਿੱਚ ਸ. ਸੁੰਦਰ ਸਿੰਘ ਦੇ ਘਰ ਮਾਤਾ ਹਰ ਕੌਰ ਦੀ ਕੁੱਖ ਵਿੱਚੋਂ ਹੋਇਆ। ਅਕਾਲੀ ਲਹਿਰ ਵਿੱਚ ਆਪ ਕਾਫੀ ਸਰਗਰਮ ਰਹੇ। ਬੇਸ਼ਕ ਆਪ ਜੈਤੋ ਜਿਹੇ ਮੋਰਚਿਆਂ ਵਿੱਚ ਨਹੀਂ ਗਏ ਪਰ ਜਦ ਤੋਂ ਅਕਾਲੀ ਲਹਿਰ ਭਾਵ ਜੈਤੋ ਜਿਹੇ ਮੋਰਚੇ ਸ਼ੁਰੂ ਹੋਏ ਸਨ ਆਪ ਨੇ ਤਨ, ਮਨ ਨਾਲ ਜੱਥਿਆਂ ਦੀ ਸੇਵਾ ਕੀਤੀ ਸੀ। ਜਦ ਪਿੰਡੋਂ ਪਿੰਡ ਗ੍ਰਿਫਤਾਰੀਆਂ ਹੋਈਆਂ ਸਨ ਤਾਂ ਆਪ ਨੂੰ ਵੀ ਗ੍ਰਿਫਤਾਰ ਕਰ ਲਿਆ ਸੀ। ਅਤੇ ਤਿੰਨ ਮਹੀਨੇ ਦੀ ਸਜਾ ਹੋਈ ਸੀ ਜੋ ਆਪ ਨੇ ਜੇਲ੍ਹ ਵਿੱਚ ਵੀ ਸੇਵਾਦਾਰ ਬਣ ਕੇ ਹੀ ਕੱਟੀ ਸੀ।

ਗਲੀ ਪਿਆਰ ਵਾਲੀ ਸੀਸ ਨੂੰ ਤਲੀ ਧਰ ਕੇ।
ਇਸ਼ਕ ਕੌਮ ਨਿਭਾਉਣਾ ਬੜਾ ਔਖਾ।
ਵਾਅਦਾ ਸੀਸ ਦਾ ਦੇ ਕੇ ਸਭਾ ਅੰਦਰ।
ਪਿੱਛੇ ਕਦਮ ਉਠਾਉਣਾ ਬੜਾ ਔਖਾ।
ਸੇਵਾ ਦੇਸ਼ ਦੀ ਖੇਡ ਕੁਰਬਾਨੀਆਂ ਦੀ।
ਇਹਨੂੰ ਦਾਗ਼ ਲਗਾਉਣਾ ਬੜਾ ਔਖਾ।



## ਸ. ਜੁਗਿੰਦਰ ਸਿੰਘ ਘਾਲੀ

ਮਾਲਵੇ ਦੀ ਧਰਤੀ ਸੂਰਬੀਰ ਬਹਾਦਰਾਂ ਦੀ ਧਰਤੀ ਹੈ। ਰੱਬ ਨੇ ਇਸ ਧਰਤੀ ਨੂੰ ਸ਼ਹੀਦਾਂ ਦੇ ਜਨਮ ਹੋਣ ਦੇ ਭਾਗ ਲਾਏ ਹਨ। ਇਸਦੀ ਗੋਦ ਵਿੱਚੋਂ ਸ਼ਹੀਦ ਹੀ ਪੈਦਾ ਹੁੰਦੇ ਹਨ। ਕਿਉਂਕਿ ਇਸ ਧਰਤੀ ਨੂੰ ਗੁਰੂਆਂ ਦੀ ਚਰਨ ਛੋਹ ਪ੍ਰਾਪਤ ਹੈ। ਸ. ਜੁਗਿੰਦਰ ਸਿੰਘ ਘਾਲੀ ਦਾ ਜਨਮ ਪਿਤਾ ਸ. ਸਾਧੂ ਸਿੰਘ ਮਾਤਾ ਮਹਾਕੌਰ ਦੀ ਕੁੱਖੋਂ ਹੋਇਆ। ਆਪ ਦਾ ਪਰਿਵਾਰ ਸਿੱਖੀ ਵਿਰਾਸਤ ਵਾਲਾ ਪਰਿਵਾਰ ਸੀ। ਇਸ ਲਈ ਸ. ਜੁਗਿੰਦਰ ਸਿੰਘ ਨੂੰ ਗੁੜ੍ਹਤੀ ਹੀ ਖੰਡੇ ਦੀ ਧਾਰ ਦੀ ਮਿਲੀ ਸੀ। ਇਹਨਾਂ ਦਾ ਬਚਪਨ ਜ਼ਿਆਦਾ ਖੇਡਣ ਮੱਲਣ ਵਾਲਾ ਨਹੀਂ ਸੀ। ਬੱਸ ਪਿਤਾ ਦੀਆਂ ਕਥਾ ਕਹਾਣੀਆਂ ਸੁਣ ਕੇ ਹੀ ਆਪ ਪ੍ਰਸੰਨ ਰਹਿੰਦੇ ਸਨ। ਆਪ ਜਦ ਕਦੇ ਬਾਹਰ ਸਾਥੀਆਂ ਸੰਗ ਖੇਡਣ ਚਲੇ ਜਾਂਦੇ ਸਨ ਤਾਂ ਇਹਨਾਂ ਦੀ ਖੇਡ ਨਿਆਰੀ ਹੁੰਦੀ ਸੀ। ਇਹ ਸਾਰੇ ਹੀ ਸਾਥੀਆਂ ਨੂੰ ਮਗਰ ਲਾ ਲੈਂਦੇ ਸਨ। ਬੱਸ ਇਹਨਾਂ ਦੀ ਖੇਡ ਸੀ ਆਪ ਪਹਿਲਾਂ ਸ਼ਬਦ ਪੜ੍ਹਨਾ ਅਤੇ ਮਗਰ ਸਾਥੀਆਂ ਨੂੰ ਬੋਲਣ ਲਾ ਲੈਣਾ। ਇਹਨਾਂ ਵਿੱਚ ਬਜ਼ੁਰਗੀ ਗੁਣ ਬਚਪਨ ਵਿੱਚ ਹੀ ਆ ਗਏ ਸਨ। ਇਹਨਾਂ ਦਾ ਮਿੱਠੀ ਸੁਰ ਦਾ ਸ਼ਬਦ ਹੁੰਦਾ ਸੀ।

'ਸੁੱਖ ਕਿਤੇ ਨਾ ਮਿਲਦਾ ਓ ਪਿਆਰਿਆ, ਸੁੱਖ ਸਤਿਗੁਰ ਦੀ ਬਾਣੀ'

ਇਹਨਾਂ ਨੇ ਮੁੱਢਲੀ ਵਿਦਿਆ ਮਹੰਤ ਦੇਵਾ ਸਿੰਘ ਜੀ ਤੋਂ ਪ੍ਰਾਪਤ ਕੀਤੀ। ਆਪ ਸੱਤ ਸਾਲ ਦੀ ਉਮਰ ਵਿੱਚ ਇੱਕ ਚੰਗੇ ਪਾਠੀ ਬਣ ਗਏ ਸਨ ਤੇ ਨਾਲ ਹੀ ਆਪ ਨੇ ਪੜ੍ਹਾਈ ਵੀ ਜਾਰੀ ਰੱਖੀ ਸੀ। ਜਦ ਆਪ ਪ੍ਰਾਇਮਰੀ ਦੇ ਵਿਦਿਆਰਥੀ ਸਨ ਤਾਂ ਆਪ ਉਰਦੂ, ਅੰਗਰੇਜ਼ੀ ਗੁਰਮੁਖੀ ਵਿੱਚ ਬਹੁਤ ਹੁਸ਼ਿਆਰ ਸਨ। ਆਪ ਗਿਆਰਾਂ ਸਾਲ ਦੀ ਉਮਰ ਵਿੱਚ ਮੋਗੇ ਖਾਲਸਾ ਸਕੂਲ ਦੇ ਵਿਦਿਆਰਥੀ ਸਨ। ਇਹ ਸਕੂਲ ਮਾਸਟਰ ਸੁਜਾਨ ਸਿੰਘ ਦੇ ਉੱਦਮ ਨਾਲ ਮੋਗੇ ਖੁਲ੍ਹਿਆ ਸੀ। ਆਪ ਪਰਉਪਕਾਰੀ ਜੀਵਨ ਦੇ ਧਾਰਨੀ ਸਨ। ਆਪ ਨੇ ਕਪਤਾਨ ਭਗਵਾਨ ਸਿੰਘ ਬੁੱਧ ਸਿੰਘ ਵਾਲਾ ਦੀ ਪ੍ਰੇਰਨਾ ਨਾਲ ਫੌਜੀਆਂ ਦੀ ਸੇਵਾ ਕੀਤੀ ਸੀ।

ਆਪ ਨੇ ਦਸਵੀਂ ਤੱਕ ਦੀ ਵਿਦਿਆ ਪ੍ਰਾਪਤ ਕੀਤੀ। ਆਪ ਆਪਣੇ ਇਲਾਕੇ ਵਿੱਚ ਗੁਰਮਤ ਪ੍ਰਚਾਰ ਦੀ ਘਾਟ ਮਹਿਸੂਸ ਕਰਦੇ ਕਰਕੇ ਆਪ ਨੇ ਨਿਧੱੜਕ ਅਕਾਲੀ ਜੱਥੇ ਦੀ ਕਾਇਮੀ ਕੀਤੀ। ਆਪ ਨੇ ਸੰਜੀਦਗੀ ਪਿਆਰ ਨਾਲ ਗੁਰਮਤਿ ਪ੍ਰਚਾਰ ਅਰੰਭਿਆ। ਬੁੱਕਣ ਵਾਲਾ, ਸਾਫੂ ਵਾਲਾ, ਚੰਦ ਨਵੇਂ, ਵੱਡਾ ਘਰ, ਮਹਿਣਾ, ਮੱਲ ਕੇ, ਸੇਖਾ, ਦੱਦਾਹੂਰ, ਡਰੋਲੀ ਆਦਿ ਇਲਾਕੇ ਵਿੱਚ ਇਹਨਾਂ ਨੇ ਪ੍ਰਚਾਰ ਸ਼ੁਰੂ ਕੀਤਾ। ਇਹਨਾਂ ਦੀ ਮਹਾਨ ਦੇਣ ਹੈ ਕਿ ਇਹਨਾਂ ਨਗਰਾਂ ਵਿੱਚ ਪ੍ਰਚਾਰ ਦੇ ਨਾਲ ਅਨੰਦ ਕਾਰਜ ਦੀ ਰਸਮ ਨੂੰ ਵੀ ਲਾਗੂ ਕੀਤਾ ਜੋ ਇਹਨਾਂ ਦੇ ਜੱਥੇ ਵੱਲੋਂ ਸੇਵਾ ਕੀਤੀ ਜਾਂਦੀ ਸੀ, ਇਹ ਨਿਧੜਕ ਅਕਾਲੀ ਜੱਥੇ ਨੇ ਰਾਗੀਆਂ ਦਾ

ਮੋਰਚਾ, ਗੁਰੂ ਕੇ ਬਾਗ ਦਾ ਮੋਰਚਾ, ਗੰਗਸਰ ਜੈਤੋ ਦਾ ਮੋਰਚਾ, ਭਾਈ ਫੇਰੂ ਦਾ ਮੋਰਚਾ ਆਦਿ ਵਿੱਚ ਅਥਾਹ ਕੁਰਬਾਨੀ ਕੀਤੀ ਸੀ, ਗ੍ਰਿਫਤਾਰੀਆਂ ਦਿੱਤੀਆਂ ਸਨ ਅਤੇ ਤਸੀਹੇ ਝੱਲੇ ਸਨ।

ਆਪ ਨਿਧੜਕ ਅਕਾਲੀ ਜੱਥੇ ਦੇ ਸਕੱਤਰ ਵੀ ਰਹੇ ਤੇ ਫਿਰ ਪ੍ਰਧਾਨ ਵੀ ਰਹੇ। ਫਿਰ ਆਪ ਨੂੰ ਪ੍ਰਬੰਧਕ ਕਮੇਟੀ ਨੇ ਸ਼੍ਰੋਮਣੀ ਅਕਾਲੀ ਦਲ ਦਾ ਸਰਗਰਮ ਮੈਂਬਰ ਚੁਣ ਲਿਆ। 1922 ਨੂੰ ਇਹਨਾਂ ਦੀ ਪਹਿਲੀ ਗ੍ਰਿਫਤਾਰੀ ਪੰਡਤ ਮੋਹਣ ਮਾਲਵੀਆ ਦੀ ਮੁਲਾਕਾਤ ਸਮੇਂ ਹੋਈ ਸੀ। ਇਹਨਾਂ ਦੀ ਦੂਜੀ ਜੇਲ੍ਹ ਯਾਤਰਾ 1922 ਵਿੱਚ ਹੋਈ ਜੋ ਮਿਸਟਰ ਸੁਪਰਡੈਂਟ ਨੇ ਸਿੱਖ ਫੁਲਵਾੜੀ 'ਤੇ ਮੀਂਹ ਵਾਂਗ ਡਾਂਗਾਂ ਵਰ੍ਹਾਈਆਂ ਸਨ। ਜੇਲ੍ਹ ਤੋਂ ਰਿਹਾ ਹੋ ਕੇ ਆਪ ਨੇ ਮਾਲਵੇ ਵਿੱਚ ਪ੍ਰਚਾਰ ਲਈ ਰੋਜ਼ਾਨਾ 'ਦਰਦ' ਅਖ਼ਬਾਰ ਚਾਲੂ ਵੀ ਕੀਤਾ ਸੀ।

ਨਾਭਾ ਸਵਾਲ 'ਤੇ ਇਹ ਤੀਜੀ ਵਾਰ ਜੇਲ੍ਹ ਗਏ। ਆਪ ਨੂੰ ਛੇ ਮਹੀਨੇ ਦੀ ਸਜਾ ਹੋਈ। ਪਹਿਲਾਂ ਆਪ ਫਿਰੋਜ਼ਪੁਰ ਰਹੇ ਪਰ ਜਲਦੀ ਹੀ ਆਪ ਨੂੰ ਮੁਲਤਾਨ ਦੀ ਜੇਲ੍ਹ ਵਿੱਚ ਬਦਲ ਦਿੱਤਾ ਗਿਆ। ਆਪ 22 ਜੂਨ 1924 ਨੂੰ ਜਦ ਰਿਹਾ ਹੋ ਕੇ ਆਏ ਤਾਂ ਆਪ ਨੂੰ ਸਿਰੋਪਾਓ ਦੇ ਕੇ ਸਨਮਾਨਿਆ ਗਿਆ। ਆਪ ਨੂੰ ਜੇਲ੍ਹ ਵਿੱਚ ਇੱਕ ਨਾ ਮੁਰਾਦ ਬਿਮਾਰੀ ਨੇ ਘੇਰ ਲਿਆ ਸੀ, ਜੋ ਜਾਨ ਲੇਵਾ ਹੀ ਸਾਬਤ ਹੋਈ। ਆਪ ਜੀ ਦਾ ਕੌਮ ਲਈ ਸੰਦੇਸਾ ਸੀ – ਮੈਂ ਕਲਗੀਧਰ ਦੇ ਦਰਬਾਰ ਵੱਲ ਕੂਚ ਕਰਨ ਲਈ ਤਿਆਰ ਹਾਂ। ਪਰ ਮੈਨੂੰ ਅਫਸੋਸ ਹੈ ਕਿ ਮੈਂ ਜਿਸ ਕਾਰਜ ਲਈ ਜਨਮ ਧਾਰਿਆ ਸੀ, ਉਸ ਕਾਰਜ ਦੀ ਸੇਵਾ ਮੈਂ ਅਧੂਰੀ ਛੱਡ ਕੇ ਹੀ ਜਾ ਰਿਹਾ ਹਾਂ। ਮੈਂ ਨਿਰਮਾਣ ਕੌਮ ਨੂੰ ਚੜ੍ਹਦੀ ਕਲਾ ਵਿੱਚ ਨਾ ਦੇਖ ਸਕਿਆ।

ਚੰਬਾ ਮੋਤੀਆ ਜਿਵੇਂ ਗੁਲਾਬ ਖਿੜਦੇ, ਉਵੇਂ ਖਿੜਿਆ ਸੀ ਉਹ ਦਿਲਦਾਰੀ ਘਾਲੀ,
ਜਿਹਲਾਂ ਵਿੱਚ ਜੋ ਬੀਤੀਆਂ ਨਾਲ ਉਹਦੇ, ਉਹ ਦੱਸਦਾ ਰਿਹਾ ਸਰਦਾਰ ਘਾਲੀ,
ਕਦੇ ਬੰਦ ਕੋਠੀ ਕਦੇ ਡਾਂਗ ਵਰ੍ਹਦੀ, ਰਿਹਾ ਬੇੜੀਆਂ ਨਾਲ ਸ਼ਿੰਗਾਰ ਘਾਲੀ,
ਪੁੱਠਾ ਟੰਗਿਆ ਮਾਫੀਆਂ ਮੰਗਣੇ ਲਈ, ਪਰ ਹੋਇਆ ਨਾ ਕਦੇ ਤਿਆਰ ਘਾਲੀ,
ਧੰਨ ਖਾਲਸਾ ਤੇਰੀ ਐ ਧੰਨ ਸਿੱਖੀ, ਜਨਮ ਧਾਰਿਆ ਤੂੰ ਅਵਤਾਰ ਘਾਲੀ,
ਤੇਰੀ ਦੀਦ ਨੂੰ ਤਰਸਦੀ ਕੌਮ ਸਾਰੀ, ਕਿਤੇ ਜਨਮ ਦੁਬਾਰਾ ਧਾਰ ਘਾਲੀ।

## ਭਾਈ ਕਰਤਾਰ ਸਿੰਘ ਅਕਾਲੀ

ਆਪ ਜੀ ਦਾ ਜਨਮ ਪਿੰਡ ਮੱਦੋਕੇ ਵਿੱਚ ਸ. ਜਿਉਣ ਸਿੰਘ ਦੇ ਘਰ ਮਾਤਾ ਭੋਲੀ ਦੀ ਕੁੱਖ ਵਿੱਚੋਂ ਹੋਇਆ। ਆਪ ਨੂੰ ਕੌਮ ਪਿਆਰ ਸੀ ਇਸ ਲਈ ਆਪ ਚੌਦਵੇਂ ਜੱਥੇ ਨਾਲ ਜੈਤੋ ਗੰਗਸਰ ਵਿਖੇ ਗ੍ਰਿਫਤਾਰੀ ਦਿੱਤੀ। ਨਾਭਾ ਬੀੜ ਜੇਲ੍ਹ ਵਿੱਚ ਅਸਹਿ ਤਸੀਹੇ ਝੱਲੇ। ਆਪ



ਜੀ ਨੇ ਧਰਮ ਪ੍ਰਚਾਰ ਮੁਹਿੰਮ ਰਾਹੀਂ ਗੁਰੂਘਰਾਂ ਦੀ ਕਾਰ ਸੇਵਾ ਵਿੱਚ ਬਹੁਤ ਹਿੱਸਾ ਪਾਇਆ। ਗੁਰਦੁਆਰਾ ਗੁਰੂਸਰ ਮੱਦੋਕੇ ਤਿਆਰ ਕਰਨ ਵਿੱਚ ਆਪ ਦਾ ਮਹਾਨ ਯੋਗਦਾਨ ਹੈ। ਆਪ ਜੀ ਹਰਮਨ ਪਿਆਰੇ ਗੁਰਸਿੱਖ ਸਨ। ਕੌਮ ਸੇਵਾ ਕੰਮਾਂ ਵਿੱਚ ਹਿੱਸਾ ਲੈਣ ਲਈ ਆਪ ਤਤੱਪਰ ਰਹਿੰਦੇ ਸਨ।

## ਭਾਈ ਵੀਰ ਸਿੰਘ

ਇਹਨਾਂ ਦਾ ਜਨਮ ਪਿੰਡ ਨੱਥੂ ਵਾਲਾ ਵਿੱਚ ਸ. ਖਜਾਨ ਸਿੰਘ ਦੇ ਘਰ ਮਾਤਾ ਜਿੰਦ ਕੌਰ ਦੀ ਸੁਭਾਗੀ ਕੁੱਖੋਂ ਹੋਇਆ। ਪਹਿਲਾਂ ਆਪ ਗੁਰੂ ਕੇ ਮੋਰਚੇ ਵਿੱਚ ਜੇਲ੍ਹ ਗਏ। ਫਿਰ ਸ਼ਹੀਦੀ ਜੱਥਾ ਨੰਬਰ ਛੇ ਵਿੱਚ ਜੈਤੋ ਗੰਗਸਰ ਵਿਖੇ ਗ੍ਰਿਫਤਾਰੀ ਦਿੱਤੀ। ਨਾਭਾ ਬੀੜ ਜੇਲ੍ਹ ਵਿੱਚ ਡੇਢ ਸਾਲ ਜੇਲ੍ਹ ਕੱਟੀ। ਆਪ ਪੰਥਕ ਮੋਰਚਿਆਂ ਵਿੱਚ ਜਾਣ ਲਈ ਹਰ ਸਮੇਂ ਤਿਆਰ ਰਹਿੰਦੇ ਸਨ। ਪੰਥ ਸੇਵਾ ਦਾ ਆਪ ਨੂੰ ਅਦੁੱਤੀ ਸਰੂਰ ਸੀ।

## ਭਾਈ ਸੂਬਾ ਸਿੰਘ

ਇਹਨਾਂ ਦਾ ਜਨਮ ਪਿੰਡ ਮਹਿਣਾ ਵਿੱਚ ਸ. ਸ਼ਾਮ ਸਿੰਘ ਜੀ ਦੇ ਘਰ ਮਾਤਾ ਪ੍ਰੇਮੋ ਦੀ ਕੁੱਖੋਂ ਹੋਇਆ। ਆਪ ਨੇ ਜੈਤੋ ਦੇ ਮੋਰਚੇ ਅਤੇ ਗੁਰੂ ਕੇ ਬਾਗ ਆਦਿ ਮੋਰਚਿਆਂ ਵਿੱਚ ਜੇਲ੍ਹਾਂ ਕੱਟੀਆਂ ਅਤੇ ਅਸਹਿ ਤਸੀਹੇ ਝੱਲੇ। ਆਪ ਪ੍ਰਣ ਕਰਕੇ ਮੋਰਚੇ ਵਿੱਚ ਜਾਂਦੇ ਸਨ ਜਦ ਤੱਕ ਮੋਰਚਾ ਖ਼ਤਮ ਨਹੀਂ ਹੁੰਦਾ ਸੀ ਆਪ ਘਰ ਨਹੀਂ ਵੜਦੇ ਸਨ। ਆਪ ਦੀ ਪ੍ਰੇਰਨਾ ਸਦਕਾ ਭਾਈ ਨਿੱਕਾ ਸਿੰਘ ਸਪੁੱਤਰ ਸ. ਈਸ਼ਰ ਸਿੰਘ ਵੀ ਗੁਰੂ ਕੇ ਬਾਗ ਆਦਿ ਮੋਰਚਿਆਂ ਵਿੱਚ ਗਏ ਸਨ।

## ਭਾਈ ਤੇਜਾ ਸਿੰਘ

ਆਪ ਜੀ ਦਾ ਜਨਮ ਸ. ਚਤਰ ਸਿੰਘ ਜੀ ਦੇ ਘਰ ਹੋਇਆ। ਆਪ ਮੁੱਢ ਤੋਂ ਹੀ ਗੁਰੂ ਸ਼ਰਧਾ ਵਾਲੇ ਸਨ ਅਤੇ ਸਿੱਖ ਵਿਰਾਸਤ ਬਾਰੇ ਆਪ ਨੂੰ ਗਿਆਨ ਸੀ। ਜਦ ਅਕਾਲੀ ਲਹਿਰ ਆਰੰਭ ਹੋਈ ਸੀ ਤਾਂ ਉਹਨਾਂ ਦਿਨਾਂ ਵਿੱਚ ਇਹਨਾਂ ਦੇ ਪੁੱਤਰ ਦੀ ਸ਼ਾਦੀ ਸੀ। ਸ਼ਾਦੀ ਹੋਣ ਤੋਂ ਬਾਦ ਹੀ ਇਹਨਾਂ ਨੇ ਆਪਣੇ ਗੁੱਟ 'ਤੇ ਸ਼ਹੀਦੀ ਗਾਨਾ ਬੰਨ੍ਹ ਲਿਆ ਸੀ ਅਤੇ ਪ੍ਰਣ ਕੀਤਾ ਸੀ ਕਿ ਜਿੰਨਾਂ ਚਿਰ ਮੋਰਚਾ ਫਤਹਿ ਨਹੀਂ ਹੁੰਦਾ ਆਪ ਘਰ ਨਹੀਂ ਆਉਣਗੇ। ਜੇਕਰ ਮੋਰਚਾ ਅਧੂਰਾ ਹੀ ਰਹਿ ਗਿਆ ਤਾਂ ਮੇਰਾ ਸਰੀਰ ਵੀ ਗੁਰੂ ਚਰਨਾਂ ਵਿੱਚ ਲੱਗ ਜਾਵੇਗਾ।

ਇਹੋ ਜਿਹੇ ਕੁਰਬਾਨੀ ਵਾਲੇ ਯੋਧਿਆਂ ਕਰਕੇ ਹੀ ਕੌਮ ਚੜ੍ਹਦੀ ਕਲਾ ਵਿੱਚ ਹੈ। ਇਹਨਾਂ ਨੇ ਆਪਣੇ ਪ੍ਰਣ ਤੇ ਬੜੀ ਦ੍ਰਿੜਤਾ ਨਾਲ ਅਮਲ ਕੀਤਾ ਸੀ। ਜਦ ਮੋਰਚਾ ਫਤਹਿ ਹੋਇਆ ਸੀ ਫਿਰ ਹੀ ਇਹ ਘਰ ਵਾਪਿਸ ਆਏ ਸਨ।

ਘਾਲਾਂ ਘਾਲੀਆਂ ਸੂਰਿਆਂ, ਯੋਧਿਆਂ, ਸਿੱਖੀ ਕੌਮ ਪਿਆਰੀ ਲਈ।
ਆਪਾ ਵਾਰਿਆ ਦੇਸ਼ ਦੇ ਬਦਲੇ, ਕੌਮੀ ਖਿੜੀ ਕਿਆਰੀ ਲਈ।
ਧੰਨ ਸਿੱਖ ਤੇ ਧੰਨ ਸੀ ਸਿੱਖੀ, ਲੜਿਆ ਉਹ ਸਰਦਾਰੀ ਲਈ।
ਸ਼ਹੀਦ ਹੋਏ ਉਹ ਯਾਦਾਂ ਬਣਗੇ, ਇਹ ਕੌਮੀ ਫੁਲਵਾੜੀ ਲਈ।

## ਭਾਈ ਗਿਆਨ ਸਿੰਘ

ਇਹਨਾਂ ਦਾ ਜਨਮ ਪਿੰਡ ਮਹਿਣਾ ਦੇ ਵਿੱਚ ਭਾਈ ਵੀਰ ਸਿੰਘ ਦੇ ਘਰਮਾਤਾ ਰਾਮ ਕੌਰ ਦੀ ਕੁੱਖੋਂ ਹੋਇਆ। ਆਪ ਦਾ ਬਚਪਨ ਖੇਡਣ ਕੁੱਦਣ ਵਿੱਚ ਨਹੀਂ ਬੀਤਿਆ ਸਗੋਂ ਆਪ ਬਚਪਨ ਤੋਂ ਹੀ ਗੁਰੂ ਸੇਵਾ ਵਿੱਚ ਜੁਟ ਗਏ ਸਨ। ਆਪ ਭਾਈ ਫੇਰੂ ਦੇ ਮੋਰਚੇ ਵਿੱਚ ਭੁਜੰਗੀਆਂ ਦੇ ਜੱਥੇਦਾਰ ਬਣ ਕੇ ਗਏ ਸਨ। ਆਪ ਨੂੰ ਗ੍ਰਿਫਤਾਰ ਕਰਕੇ ਬੋਸਟਲ ਜੇਲ੍ਹ ਲਾਹੌਰ ਵਿੱਚ ਰੱਖਿਆ ਗਿਆ ਸੀ। ਆਪ ਤਿੰਨ ਮਹੀਨੇ ਜੇਲ੍ਹ ਕੱਟ ਕੇ ਵਾਪਿਸ ਆਏ। ਆਪ ਵਿੱਚ ਕੁਰਬਾਨੀ ਦਾ ਬੇਅੰਤ ਜਜ਼ਬਾ ਸੀ। ਜੈਤੋ ਜਾਣ ਲਈ ਆਪ ਨੇ ਆਪਣਾ ਨਾਮ ਪੇਸ਼ ਕੀਤਾ ਪਰ ਜੱਥੇਦਾਰਾਂ ਨੇ ਨਾ ਮਨਜ਼ੂਰ ਕਰ ਦਿੱਤਾ। ਆਪ ਦੀ ਉਮਰ ਛੋਟੀ ਸੀ ਆਪ ਕੁਰਬਾਨੀ ਦੇ ਪੁੰਜ ਸਨ।

## ਸ. ਕਰਤਾਰ ਸਿੰਘ ਮੱਲੇਆਣਾ

ਇਹਨਾਂ ਦਾ ਜਨਮ ਪਿੰਡ ਮੱਲੇਆਣਾ, ਜ਼ਿਲ੍ਹਾ ਉਦੋਂ ਫਿਰੋਜ਼ਪੁਰ ਵਿੱਚ ਪਿਤਾ ਸ. ਸੋਹਣ ਸਿੰਘ ਅਤੇ ਮਾਤਾ ਜਿਉਣ ਕੌਰ ਦੀ ਸੁਭਾਗੀ ਕੁੱਖੋਂ ਹੋਇਆ। 1905 ਵਿੱਚ ਪੈਦਾ ਹੋਏ ਕਰਤਾਰ ਸਿੰਘ ਨੇ ਗੁਰਮੁਖੀ ਵਿਦਿਆ ਪਿੰਡ ਦੇ ਗੁਰਦੁਆਰੇ ਤੋਂ ਪ੍ਰਾਪਤ ਕੀਤੀ ਅਤੇ ਸਿੱਖ ਇਤਿਹਾਸ ਗੁਰਬਾਣੀ ਬਾਰੇ ਅਧਿਐਨ ਕੀਤਾ। 1928 ਵਿੱਚ ਆਪ ਚੀਨ ਵਿੱਚ ਚਲੇ ਗਏ। ਉੱਥੇ ਇਹਨਾਂ ਦਾ ਪਰਿਵਾਰ ਪਹਿਲਾਂ ਵੀ ਰਹਿੰਦਾ ਸੀ।

1928 ਵਿੱਚ ਜਦ ਗਦਰ ਪਾਰਟੀ ਦੀਆਂ ਸ਼ਾਖਾਵਾਂ ਹੋਰ ਦੇਸ਼ਾਂ ਵਿੱਚ ਵੀ ਪੈਦਾ ਹੋਈਆਂ ਤਾਂ ਤੇਜਾ ਸਿੰਘ ਸੁਤੰਤਰ ਹੋਰਾਂ ਨੇ ਗਦਰ ਪਾਰਟੀ ਨੂੰ ਫਿਰ ਤੋਂ ਜੱਥੇਬੰਦ ਕਰਨਾ ਸ਼ੁਰੂ ਕਰ ਦਿੱਤਾ ਤਾਂ ਇਹਨਾਂ ਨੇ ਉਹਨਾਂ ਦਾ ਪੂਰਾ ਸਹਿਯੋਗ ਦਿੱਤਾ। ਇਹ ਭਿਣਕ ਜਦ ਸਰਕਾਰ ਨੂੰ ਹੋਈ ਤਾਂ ਸਾਥੀ ਕਰਤਾਰ ਸਿੰਘ ਗ੍ਰਿਫਤਾਰ ਕਰ ਲਏ ਗਏ। ਇਹਨਾਂ ਨੂੰ ਦੋ ਮਹੀਨੇ ਕੱਚੇ



ਮੁਕੱਦਮੇ ਵਿੱਚ ਰੱਖਿਆ ਗਿਆ ਅਤੇ ਫਿਰ ਦੋ ਮਹੀਨੇ ਦੀ ਸਜਾ ਹੋਈ। ਬਰਤਾਨਵੀ ਸਰਕਾਰ ਦੀ ਧੱਕੇਸ਼ਾਹੀ ਨਾਲ ਇਹਨਾਂ ਨੂੰ ਜ਼ਬਰੀ ਡੀਪੋਟ ਕਰ ਦਿੱਤਾ ਗਿਆ। ਸ. ਕਰਤਾਰ ਸਿੰਘ ਚੀਨ ਜਾਣ ਤੋਂ ਪਹਿਲਾਂ ਵੀ ਅਕਾਲੀ ਲਹਿਰ ਵਿੱਚ ਵਧ ਚੜ੍ਹ ਕੇ ਹਿੱਸਾ ਲੈਂਦੇ ਸਨ ਅਤੇ ਜਦ ਇਹ ਭਾਰਤ ਵਾਪਸ ਆ ਗਏ ਤਾਂ ਇਹਨਾਂ ਨੇ ਸ਼ਹੀਦੀ ਜੱਥਾ ਛੇ ਵਿੱਚ ਜਾ ਕੇ ਜੈਤੋ ਗੰਗਸਰ ਵਿਖੇ ਗ੍ਰਿਫਤਾਰੀ ਦਿੱਤੀ ਸੀ ਅਤੇ ਨਾਭਾ ਬੀੜ ਜੇਲ੍ਹ ਵਿੱਚ ਤਸੀਹੇ ਝੱਲੇ ਸਨ। ਜਦ ਆਪ ਜੇਲ੍ਹ ਤੋਂ ਵਾਪਿਸ ਆਏ ਤਾਂ ਆਪ ਟਿਕ ਕੇ ਬੈਠ ਨਾ ਸਕੇ ਅਤੇ ਕਮਿਊਨਿਸਟ ਪਾਰਟੀ ਵਿੱਚ ਸ਼ਾਮਿਲ ਹੋ ਗਏ। ਆਪ ਜਿੰਨਾਂ ਚਿਰ ਵੀ ਜੀਵੇ ਦੇਸ਼ ਦੀ ਆਜਾਦੀ ਲਈ ਕੰਮ ਕਰਦੇ ਰਹੇ।

## ਭਾਈ ਸੇਵਾ ਸਿੰਘ ਜੀ ਸ਼ਹੀਦ

ਇਹਨਾਂ ਦਾ ਜਨਮ ਪਿੰਡ ਕਾਉਂਕੇ ਕਲਾਂ ਵਿੱਚ ਸ. ਵਰਿਆਮ ਸਿੰਘ ਦੇ ਘਰ ਹੋਇਆ। ਇਹਨਾਂ ਦੀ ਮਾਤਾ ਦਾ ਨਾਮ ਨੰਦ ਕੌਰ ਸੀ ਜਿੰਨ੍ਹਾਂ ਦੀ ਸਿੱਖਿਆ ਨੇ ਇਹਨਾਂ ਨੂੰ ਕੌਮੀ ਸੇਵਾ ਦੇ ਲੜ ਲਾਇਆ। ਆਪ ਵੀ ਅਕਾਲੀ ਮੋਰਚੇ ਵਿੱਚ ਸ਼ਾਮਿਲ ਹੋਏ ਅਤੇ ਪਹਿਲੇ ਸ਼ਹੀਦੀ ਜੱਥੇ ਨਾਲ ਜੈਤੋ ਜਾ ਕੇ ਗ੍ਰਿਫਤਾਰੀ ਦਿੱਤੀ। ਜਿਸ ਸਮੇਂ ਜੱਥੇ 'ਤੇ ਗੋਲੀ ਚੱਲੀ ਸੀ ਆਪ ਨਾਲ ਸਨ। ਆਪ ਨੂੰ ਜੱਥੇ ਦੇ ਸਾਥੀਆਂ ਨਾਲ ਪੰਜ ਮਹੀਨੇ ਕਾਰਖ਼ਾਸ ਵਿੱਚ ਰੱਖਿਆ ਗਿਆ। ਬੇਹੱਦ ਤਸੀਹੇ ਦਿੱਤੇ ਗਏ ਪਰ ਆਪ ਨੇ ਮਾਫੀ ਨਹੀਂ ਮੰਗੀ ਸੀ। ਆਪ 'ਤੇ ਮੁਕੱਦਮਾ ਬਣਾਇਆ ਗਿਆ, ਜਿਸ ਵਿੱਚ ਆਪ ਨੂੰ ਸੱਤ ਸਾਲ ਦੀ ਸਜਾ ਹੋਈ ਅਤੇ ਇੱਕ ਹਜ਼ਾਰ ਰੁਪਏ ਜੁਰਮਾਨਾ ਕੀਤਾ ਗਿਆ। ਆਪ ਫੌਜੀ ਪੈਨਸ਼ਨਰ ਸਨ, ਇਸ ਲਈ ਆਪ ਦੀ ਪੈਨਸ਼ਨ ਵੀ ਜ਼ਬਤ ਕਰ ਲਈ ਸੀ।

## ਭਾਈ ਧੰਨਾ ਸਿੰਘ ਜੀ

ਇਹਨਾਂ ਦਾ ਜਨਮ ਪਿੰਡ ਨੰਗਲ ਵਿੱਚ ਸ. ਸੱਜਣ ਸਿੰਘ ਦੇ ਘਰ ਮਾਤਾ ਕਿਸ਼ਨ ਕੌਰ ਦੀ ਕੁੱਖੋਂ ਹੋਇਆ। ਆਪ ਗਿਆਰ੍ਹਵੇਂ ਸ਼ਹੀਦੀ ਜੱਥੇ ਨਾਲ ਸ਼ਾਮਿਲ ਹੋ ਕੇ ਜੈਤੋ ਦੇ ਮੋਰਚੇ ਵਿੱਚ ਗਏ ਸਨ। ਜਦ ਆਪ ਜੱਥੇ ਨਾਲ ਜਾ ਰਹੇ ਸਨ ਤਾਂ ਆਪ ਜੀ ਦਾ ਜੱਥਾ ਫਰੀਦਕੋਟ ਹਰਗੋਬਿੰਦਪੁਰ ਪਹੁੰਚਿਆ ਤਾਂ ਪਿੰਡ ਦੇ ਨੰਬਰਦਾਰ ਅਤੇ ਭਾਈ ਪੂਰਨ ਸਿੰਘ ਨਾਲ ਇਹਨਾਂ ਦੇ ਬਚਨ ਬਿਲਾਸ ਹੋਏ। ਨੰਬਰਦਾਰ ਨੇ ਕਿਹਾ ਕਿ ਤੁਹਾਨੂੰ ਕਿਸ ਦਾ ਹੁਕਮ ਹੈ ਤਾਂ ਭਾਈ ਪੂਰਨ ਸਿੰਘ ਨੇ ਕਿਹਾ ਕਿ ਗੁਰੂ ਗੋਬਿੰਦ ਸਿੰਘ ਦਾ। ਤਾਂ ਦੂਸਰੇ ਨੰਬਰਦਾਰ ਨੇ ਕਿਹਾ ਕਿ ਜੇ ਤੁਹਾਨੂੰ ਗੁਰੂ ਕਹਿੰਦਾ ਹੈ ਕਿ ਖੂਹ ਵਿੱਚ ਛਾਲ ਮਾਰੋ ਤਾਂ ਭਾਈ ਸਾਹਿਬ ਨੇ ਕਿਹਾ ਲੈ ਅਸੀਂ

ਮਾਰ ਦਿੰਦੇ ਹਾਂ। ਤਾਂ ਬੱਸ ਕਹਿਣ ਦੀ ਦੇਰ ਸੀ, ਭਾਈ ਪੂਰਨ ਸਿੰਘ ਨੇ ਖੂਹ ਵਿੱਚ ਛਾਲ ਮਾਰ ਦਿੱਤੀ। ਆਪ ਜੀ ਨੂੰ ਬਹੁਤ ਸੱਟਾਂ ਵੱਜੀਆਂ ਪਰ ਆਪ ਬਚ ਗਏ। ਉਹ ਨੰਬਰਦਾਰ ਸ਼ਰਮਸਾਰ ਹੋ ਕੇ ਤੇ ਸਿੰਘ ਦੀ ਕੁਰਬਾਨੀ ਦੇਖ ਕੇ ਅੱਗੇ ਤੁਰ ਗਿਆ। ਜੱਥੇਦਾਰ ਨੇ ਇਹਨਾਂ ਦੀ ਹਾਲਤ ਨੂੰ ਦੇਖ ਕੇ ਘਰ ਵਾਪਿਸ ਜਾਣ ਲਈ ਕਿਹਾ ਪਰ ਆਪ ਨੇ ਕਿਹਾ ਕਿ ਮੈਂ ਜਰੂਰ ਜਾਵਾਂਗਾ। ਆਪ ਬਚਨ, ਪ੍ਰਣ, ਹੁਕਮ ਦੇ ਪਹਿਰੇਦਾਰ ਸਨ। ਆਪ ਨੇ ਸਾਰੀ ਜਿੰਦਗੀ ਗੁਰੂ ਲੇਖੇ ਲਾਈ।

## ਭਾਈ ਰਤਨ ਸਿੰਘ ਜੀ

ਆਪ ਜੀ ਦਾ ਜਨਮ ਪਿੰਡ ਲੁਹਾਰਾ ਵਿੱਚ ਸ. ਅਨੋਖ ਸਿੰਘ ਜੀ ਦੇ ਘਰ ਹੋਇਆ। ਆਪ ਵਿੱਚ ਕੁਰਬਾਨੀ ਦਾ ਜਜ਼ਬਾ ਅਥਾਹ ਸੀ। ਆਪ ਜੈਤੋ ਨੂੰ ਜਾਣ ਵਾਲੇ ਛੇਵੇਂ ਜੱਥੇ ਨਾਲ ਜੈਤੋ ਗਏ ਸਨ। ਆਪ ਗੁਰੂ ਘਰ ਦੇ ਬੜੇ ਪ੍ਰੇਮੀ ਸਨ। ਆਪ ਭਾਈ ਫੇਰੂ ਦੇ ਮੋਰਚੇ 'ਚ ਜਾ ਰਹੇ ਸਨ ਕਿ ਅਚਾਨਕ ਦੁਆਬੇ ਦੇ ਨਗਰ ਸੂਸ ਵਿੱਚ ਆਪ ਦੀ ਤਬੀਅਤ ਖ਼ਰਾਬ ਹੋ ਗਈ ਅਤੇ ਆਪ ਰਸਤੇ ਵਿੱਚ ਹੀ ਸ਼ਹੀਦੀ ਪਾ ਗਏ। ਆਪ ਨੇ ਵੱਖ -ਵੱਖ ਮੋਰਚਿਆਂ ਵਿੱਚ ਜੇਲ੍ਹਾਂ ਕੱਟੀਆਂ ਅਤੇ ਤਸੀਹੇ ਝੱਲੇ ਸਨ। ਆਪ ਹਰ ਸਮੇਂ ਕੁਰਬਾਨੀ ਕਰਨ ਲਈ ਤਿਆਰ ਰਹਿੰਦੇ ਸਨ। ਜਿੱਥੇ ਆਪ ਸ਼ਹੀਦ ਹੋਏ ਸਨ, ਉੱਥੇ ਆਪ ਜੀ ਦੀ ਯਾਦਗਾਰ ਬਣੀ ਹੋਈ ਹੈ।

## ਭਾਈ ਤੋਗਾ ਸਿੰਘ

ਇਹਨਾਂ ਦਾ ਜਨਮ ਪਿੰਡ ਭਾਗੀ ਕੇ ਵਿੱਚ ਪਿਤਾ ਸ. ਅਨੋਖ ਸਿੰਘ ਅਤੇ ਮਾਤਾ ਰਾਮ ਕੌਰ ਦੀ ਸੁਭਾਗੀ ਕੁੱਖੋਂ ਹੋਇਆ ਸੀ। ਜਦ ਅਕਾਲੀ ਲਹਿਰ ਚੱਲ ਰਹੀ ਸੀ ਤਾਂ ਆਪ ਨੇ ਪਲਟਨ ਵਿੱਚ ਕਾਲੀ ਦਸਤਾਰ ਸਜਾ ਲਈ ਤਾਂ ਅਫਸਰਾਂ ਨੇ ਇਸ ਦਾ ਵਿਰੋਧ ਕੀਤਾ ਤਾਂ ਆਪ ਆਪਣੀ ਜਿਦ ਤੇ ਹੀ ਅੜੇ ਰਹੇ। ਜਿਸ ਕਰਕੇ ਆਪ ਦਾ ਨਾਮ ਕੱਟ ਦਿੱਤਾ ਗਿਆ। ਜਦ ਮੋਰਚਿਆਂ ਦੀ ਲਹਿਰ ਪੂਰੇ ਜੋਰ ਤੇ ਸੀ ਤਾਂ ਆਪ ਪੱਚੀ ਸਿੰਘਾਂ ਦੇ ਜੱਥੇ ਨਾਲ ਜੈਤੋ ਪਹੁੰਚੇ। ਜੱਥੇ ਨੂੰ ਜੈਤੋ ਛੱਡ ਕੇ ਆਪ ਮੁਕਤਸਰ ਤੋਂ ਜੱਥੇ ਦੀ ਤਿਆਰੀ ਕਰਕੇ ਤੋਰ ਹੀ ਰਹੇ ਸਨ ਤਾਂ ਹਕੂਮਤੀ ਪੁਲਿਸ ਨੇ ਆਪ ਨੂੰ ਗ੍ਰਿਫਤਾਰ ਕਰ ਲਿਆ ਸੀ। ਮੁਕੱਦਮਾ ਚਲਾਇਆ ਗਿਆ। ਆਪ ਨੂੰ ਇੱਕ ਸਾਲ ਦੀ ਸਜਾ ਹੋਈ। ਮੋਰਚਾ ਅਜੇ ਚਾਲੂ ਹੀ ਸੀ। ਫਿਰ ਆਪ ਚੌਦਵੇਂ ਜੱਥੇ ਨਾਲ ਵੀ ਗਏ ਸਨ। ਜਦ 1947 ਦੀ ਦਰਦਨਾਕ ਘਟਨਾ ਵਾਪਰੀ ਸੀ ਤਾਂ ਆਪ ਨੇ ਗੁਰਦੁਆਰਾ ਪੰਜਾ ਸਾਹਿਬ ਦੀ ਤਨ, ਮਨ ਲਾ ਕੇ ਰੱਖਿਆ ਕੀਤੀ ਸੀ।



## ਭਾਈ ਹਰੀ ਸਿੰਘ ਜੀ

ਇਹਨਾਂ ਦਾ ਜਨਮ ਪਿੰਡ ਬਿਲਾਸਪੁਰ ਵਿਖੇ ਪਿਤਾ ਸ. ਦੇਵਾ ਸਿੰਘ ਅਤੇ ਮਾਤਾ ਕ੍ਰਿਪਾ ਕੌਰ ਦੀ ਸੁਭਾਗੀ ਕੁੱਖੋਂ ਹੋਇਆ। ਆਪ ਨੇ ਫੌਜ ਦੀ ਨੌਕਰੀ ਕੀਤੀ। ਜਦ ਅਕਾਲੀ ਲਹਿਰ ਚੱਲ ਰਹੀ ਸੀ, ਇਸ ਮੋਰਚੇ ਦੀ ਹਰ ਦਿਸ਼ਾ ਵਿੱਚ ਚਰਚਾ ਸੀ। ਇਸ ਅਕਾਲੀ ਲਹਿਰ ਸਮੇਂ ਆਪ ਨੇ ਫੌਜ ਦੇ ਵਿੱਚ ਦਾਹੜੀ ਖੁੱਲੀ ਛੱਡ ਕੇ ਕਾਲੀ ਦਸਤਾਰ ਸਜਾ ਲਈ ਤਾਂ ਅਫਸਰਾਂ ਨੇ ਆਪਦਾ ਨਾਮ ਕੱਟ ਦਿੱਤਾ ਅਤੇ ਆਪ ਨੂੰ 28 ਦਿਨ ਦੀ ਸਜਾ ਦਿੱਤੀ। ਜਦ ਆਪ ਵਾਪਿਸ ਆਏ ਤਾਂ ਸ਼ਹੀਦੀ ਜੱਥੇ ਵਿੱਚ ਸ਼ਾਮਿਲ ਹੋ ਕੇ ਜੈਤੋ ਵਿਖੇ ਪਹੁੰਚ ਕੇ ਗ੍ਰਿਫਤਾਰੀ ਦਿੱਤੀ। ਆਪ ਨੂੰ ਨਾਭਾ ਬੀੜ ਜੇਲ੍ਹ ਵਿੱਚ ਰੱਖਿਆ ਗਿਆ ਅਤੇ ਬੇਅੰਤ ਤਸੀਹੇ ਦਿੱਤੇ। ਆਪ ਜੇਲ੍ਹ ਵਿੱਚ ਹੀ ਸ਼ਹੀਦੀ ਪ੍ਰਾਪਤ ਕਰ ਗਏ ਸਨ।

## ਭਾਈ ਅਰਜਨ ਸਿੰਘ ਜੀ ਸ਼ਹੀਦ

ਆਪ ਜੀ ਦਾ ਜਨਮ ਸਿੰਘ ਉੱਗੋਕੇ ਵਿੱਚ ਸ. ਪ੍ਰੇਮ ਸਿੰਘ ਜੀ ਦੇ ਘਰ ਮਾਤਾ ਭਾਗ ਕੌਰ ਦੀ ਸੁਭਾਗੀ ਕੁੱਖੋਂ ਹੋਇਆ। ਆਪ ਜਵਾਨੀ ਉਮਰ 30 ਸਾਲ ਵਿੱਚ ਹੀ ਜੈਤੋ ਗੰਗਸਰ ਮੋਰਚੇ ਵਿੱਚ ਗਏ ਸਨ ਜੱਥੇ ਸਮੇਤ ਆਪ ਜੀ ਦੀ ਵੀ ਗ੍ਰਿਫਤਾਰੀ ਹੋਈ। ਨਾਭਾ ਬੀੜ ਜੇਲ੍ਹ ਵਿੱਚ ਆਪ ਨੂੰ ਜਵਾਨ ਹੋਣ ਕਰਕੇ ਅਕਹਿ ਤਸੀਹੇ ਦਿੱਤੇ ਗਏ। ਆਪ ਅਕਹਿ ਤਸੀਹਿਆਂ ਦੀ ਤਾਬ ਨਾ ਸਹਾਰਦੇ ਹੋਏ ਸ਼ਹੀਦੀ ਪ੍ਰਾਪਤ ਕਰ ਗਏ ਸਨ।

## ਭਾਈ ਸੁਦਾਗਰ ਸਿੰਘ ਜੀ ਸ਼ਹੀਦ

ਇਹਨਾਂ ਦਾ ਜਨਮ ਪਿੰਡ ਉੱਗੋਕੇ ਵਿਖੇ ਸ. ਸੁਹੇਲ ਸਿੰਘ ਜੀ ਦੇ ਘਰ ਮਾਤਾ ਜਿੰਦ ਕੌਰ ਦੀ ਕੁੱਖੋਂ ਹੋਇਆ। ਆਪ ਜੀ ਦਾ ਹਸਮੁਖ ਚਿਹਰਾ ਬਚਪਨ ਤੋਂ ਹਰਮਨ ਪਿਆਰਾ ਸੀ। ਸਤਾਰਾਂ ਸਾਲ ਦੀ ਉਮਰ ਵਿੱਚ ਹੀ ਆਪ ਗੁਰੂ ਕੇ ਬਾਗ ਦੇ ਮੋਰਚੇ ਵਿੱਚ ਗਏ ਅਤੇ ਜ਼ਾਲਮ ਬੀ.ਟੀ. ਦੀ ਬੁੱਚੜ ਪੁਲਿਸ ਨੇ ਆਪ ਨੂੰ ਐਨੀ ਬੁਰੀ ਤਰ੍ਹਾਂ ਡਾਗਾਂ ਨਾਲ ਕੁੱਟਿਆ ਕਿ ਆਪ ਥਾਂ ਪੁਰ ਥਾਂ ਹੀ ਸ਼ਹੀਦ ਹੋ ਗਏ। ਆਪ ਜੀ ਦੀ ਕੁਰਬਾਨੀ ਰਹਿੰਦੀ ਦੁਨੀਆ ਤੱਕ ਯਾਦ ਰਹੇਗੀ।

## ਭਾਈ ਹਰੀ ਸਿੰਘ ਸ਼ਹੀਦ

ਇਹਨਾਂ ਦਾ ਜਨਮ ਪਿੰਡ ਢੁੱਡੀਕੇ ਵਿਖੇ ਪਿਤਾ ਸ. ਸੁਹੇਲ ਸਿੰਘ ਜੀ ਦੇ ਘਰ ਮਾਤਾ

ਰਾਮ ਕੌਰ ਦੀ ਸੁਭਾਗੀ ਕੁੱਖੋਂ ਹੋਇਆ। ਆਪ ਨੇ ਕਾਫੀ ਮੋਰਚਿਆਂ ਵਿੱਚ ਹਿੱਸਾ ਲਿਆ ਸੀ। ਭਾਈ ਫੇਰੂ ਦੇ ਮੋਰਚੇ ਵਿੱਚ ਜਾਂਦੇ ਸਮੇਂ ਆਪ ਰਸਤੇ ਵਿੱਚ ਅੰਮ੍ਰਿਤਸਰ ਦੇ ਨੇੜੇ ਰਸਤੇ ਵਿੱਚ ਹੀ ਸ਼ਹੀਦ ਹੋ ਗਏ ਸਨ।

## ਭਾਈ ਸਾਉਣ ਸਿੰਘ ਜੀ

ਇਹਨਾਂ ਦਾ ਜਨਮ ਵੀ ਪਿੰਡ ਢੁੱਡੀਕੇ ਵਿਖੇ ਹੀ ਹੋਇਆ। ਆਪ ਜੀ ਗੁਰੂ ਕੇ ਬਾਗ ਦਾ ਮੋਰਚਾ ਸਰ ਕਰਨ ਲਈ ਜੱਥਾ ਲੈ ਕੇ ਗਏ ਸਨ ਅਤੇ ਜਦ ਗੁਰਦੁਆਰੇ ਉੱਪਰ ਕਬਜਾ ਕੀਤਾ ਸੀ ਤਾਂ ਆਪ ਮੋਢੀਆਂ ਵਿੱਚੋਂ ਸਨ। ਆਪ ਨੇ ਉੱਥੇ ਦਸ ਦਿਨ ਰਹਿ ਕੇ ਸੇਵਾ ਕੀਤੀ। ਜਦ ਗੁਰਦੁਆਰਾ ਪੂਰੀ ਤਰ੍ਹਾਂ ਪੰਥ ਪ੍ਰਬੰਧ ਹੇਠ ਆ ਗਿਆ ਸੀ ਤਾਂ ਆਪ ਜੱਥਾ ਵਾਪਿਸ ਲੈ ਕੇ ਆਏ ਸਨ

## ਭਾਈ ਕਰਮ ਸਿੰਘ ਜੀ

ਆਪ ਪਿੰਡ ਅਜੀਤ ਵਾਲ ਦੇ ਰਹਿਣ ਵਾਲੇ ਸਨ। ਇਹਨਾਂ ਦੇ ਪਿਤਾ ਦਾ ਨਾਮ ਚੰਦ ਸਿੰਘ ਅਤੇ ਮਾਤਾ ਦਾ ਨਾਮ ਵੀ ਚੰਦ ਕੌਰ ਸੀ। ਆਪ ਦਾ ਕੱਦ ਪੰਜ ਫੁੱਟ ਨੌਂ ਇੰਚ ਸੀ।

ਆਪ ਫੌਜ ਵਿੱਚ ਭਰਤੀ ਹੋ ਗਏ ਸਨ ਪਰ ਉੱਥੇ ਜ਼ਿਆਦਾ ਦੇਰ ਟਿਕ ਨਾ ਸਕੇ। ਆਪ ਨੇ ਅਪਣਾ ਨਾਮ ਕਟਵਾ ਲਿਆ। ਜਦ ਵਾਪਿਸ ਆਏ ਤਾਂ ਅਕਾਲੀ ਲਹਿਰ ਜੋਰਾਂ ਤੇ ਸੀ। ਕੁਰਬਾਨੀ ਜਜ਼ਬਾ ਆਪ ਵਿੱਚ ਠਾਠਾਂ ਮਾਰ ਰਿਹਾ ਸੀ। ਆਪ ਕੌਮ ਸੇਵਾ ਨੂੰ ਪਹਿਲ ਦੇ ਕੇ ਇਸ ਲਹਿਰ ਵਿੱਚ ਸਰਗਰਮ ਹੋ ਗਏ।

ਵਿਦੇਸ਼ੀ ਹਕੂਮਤ ਨੇ ਕ੍ਰਿਪਾਨ ਉੱਤੇ ਜਦ ਪਾਬੰਦੀ ਲਗਵਾਈ ਸੀ ਤਾਂ ਆਪ ਪੰਜ ਫੁੱਟੀ ਕ੍ਰਿਪਾਨ ਰੱਖਣ ਦੇ ਫਰੇਬੀ ਦੋਸ਼ ਹੇਠ ਬਗਦਾਦ ਤੋਂ ਗ੍ਰਿਫਤਾਰ ਕਰ ਲਏ ਸਨ। ਆਪ ਨੂੰ ਪੰਜ ਸਾਲ ਦੀ ਸਜਾ ਹੋਈ ਸੀ। ਅਜੇ ਆਪ ਜੇਲ! ਵਿੱਚ ਹੀ ਸਨ ਕਿ ਸਰਕਾਰ ਨੇ ਕ੍ਰਿਪਾਨ 'ਤੇ ਲੱਗੀ ਪਾਬੰਦੀ ਹਟਾ ਲਈ ਅਤੇ ਆਪ ਨੂੰ ਰਿਹਾ ਕਰ ਦਿੱਤਾ ਗਿਆ। ਜੇਲ੍ਹ 'ਚੋਂ ਨਿਕਲਣ ਸਾਰ ਹੀ ਆਪ ਅਕਾਲ ਤਖ਼ਤ 'ਤੇ ਪਹੁੰਚੇ, ਗੁਰੂ ਮਹਾਂਰਾਜ ਦੇ ਦਰਸ਼ਨ ਦੀਦਾਰੇ ਕੀਤੇ। ਇੱਥੇ ਆਪ ਨੂੰ ਕਮੇਟੀ ਵੱਲੋਂ ਸਿਰੋਪਾਓ ਦਿੱਤਾ ਗਿਆ।

1923 ਵਿੱਚ ਆਪ ਨਾਭੇ ਦੇ ਮੋਰਚੇ ਵਿੱਚ ਗ੍ਰਿਫਤਾਰ ਹੋਏ। 23 ਮਹੀਨੇ ਅਕਹਿ ਤਸੀਹੇ ਝੱਲ ਕੇ ਜੇਲ੍ਹ ਕੱਟੀ। 1929 ਵਿੱਚ ਨਾਫੁਰਮਾਨੀ ਦੀ ਲਹਿਰ ਵਿੱਚ ਵੀ ਆਪ ਨੌਂ ਮਹੀਨੇ ਜੇਲ੍ਹ ਵਿੱਚ ਰਹੇ। 1930 ਵਿੱਚ ਕਿਸਾਨ ਲਹਿਰ ਵਿੱਚ ਆਪ ਨੇ ਤਨ, ਮਨ ਲਾ ਕੇ ਕੰਮ ਕੀਤਾ। ਹਕੂਮਤ ਨੇ ਆਪ ਨੂੰ ਗ੍ਰਿਫਤਾਰ ਕਰ ਲਿਆ ਅਤੇ ਪੰਜ ਸਾਲ ਦੀ ਬਾ-ਮੁੱਸ਼ਕਤ ਸਜਾ ਹੋਈ। 1935 ਵਿੱਚ ਆਪ ਰਿਹਾ ਹੋ ਕੇ ਆਏ। ਰਿਆਸਤ ਕਲਸੀਆਂ ਖ਼ਿਲਾਫ ਮੋਰਚਾ ਲੱਗਾ ਤਾਂ



ਆਪ ਮੋਢੀਆਂ ਵਿੱਚੋਂ ਹਾਜ਼ਰ ਹੋਏ ਸਨ। ਸਖ਼ਤ ਐਜੀਟੇਸ਼ਨ ਹੋਈ ਸੀ ਤੇ ਆਪ ਗ੍ਰਿਫਤਾਰ ਹੋ ਗਏ ਸਨ। ਆਪ ਨੂੰ ਨੌਂ ਮਹੀਨੇ ਕੈਦ ਅਤੇ ਇੱਕ ਸੌ ਰੁਪਏ ਜੁਰਮਾਨਾਂ ਹੋਇਆ। ਕੈਦ ਖ਼ਤਮ ਹੋਣ ਤੇ ਵੀ ਆਪ ਨੂੰ ਆਜਾਦ ਨਾ ਕੀਤਾ ਗਿਆ। 1943 ਦਾ ਸਾਰਾ ਸਾਲ ਹੀ ਆਪ ਨਜਰਬੰਦ ਰਹੇ ਸਨ। ਆਪ ਜੀ ਦੀਆਂ ਕੁਰਬਾਨੀਆਂ ਸਦਾ ਅਮਰ ਹਨ ਅਤੇ ਯਾਦ ਰਹਿਣਗੀਆਂ।

ਜੇਲ੍ਹੀਂ ਘਰ ਬਣਾਏ ਜਿੰਨ੍ਹਾਂ ਕੌਮ ਆਜਾਦੀ ਲਈ।
ਭੋਰਾ ਨਾ ਘਬਰਾਏ ਯੋਧੇ ਕੌਮ ਆਜਾਦੀ ਲਈ।
ਸੀਸ ਦੀਆ ਪਰ ਸਿਰੜ ਬਚਾਇਆ ਤਨ ਲਾ ਕੇ।
ਪੁਰਜਾ ਪੁਰਜਾ ਵੀ ਕਟਵਾਇਆ ਕੌਮ ਆਜਾਦੀ ਲਈ।

## ਸ. ਹਾਕਮ ਸਿੰਘ ਜੀ ਬੁੱਟਰ

ਇਹਨਾਂ ਦਾ ਜਨਮ 1914 ਵਿੱਚ ਸ. ਰਾਮ ਸਿੰਘ ਜੀ ਦੇ ਘਰ ਮਾਤਾ ਹਰ ਕੌਰ ਦੀ ਸੁਭਾਗੀ ਕੁੱਖੋਂ ਹੋਇਆ। ਜਦ ਆਪ ਦਸਵੀਂ ਕਲਾਸ ਦੇ ਵਿਦਿਆਰਥੀ ਸਨ ਤਾਂ ਸਕੂਲ ਵਿੱਚੋਂ ਹੀ ਆਪ ਨੂੰ ਕੌਮ ਸੇਵਾ ਦੀ ਚੇਟਕ ਲੱਗੀ ਸੀ। 1930 ਵਿੱਚ ਆਪ ਨੇ ਪੜ੍ਹਾਈ ਛੱਡ ਦਿੱਤੀ ਤੇ ਆਪ ਡਸਕੇ ਦੇ ਮੋਰਚੇ ਵਿੱਚ ਗਏ ਅਤੇ ਚਾਰ ਮਹੀਨੇ ਕੈਦ ਕੱਟੀ। 1935–36 ਵਿੱਚ ਆਪ ਕਾਂਗਰਸ ਸੋਸ਼ਲਿਸਟ ਪਾਰਟੀ ਵਿੱਚ ਸ਼ਾਮਿਲ ਹੋ ਗਏ। ਬੜੀ ਸਰਗਰਮੀ ਨਾਲ ਕੰਮ ਕੀਤਾ। ਆਪ ਕਿਸਾਨ ਜੱਥੇਬੰਦੀ ਦੇ ਵੀ ਸਰਗਰਮ ਮੈਂਬਰ ਸਨ। 1937–38 ਵਿੱਚ ਜਦੋਂ ਚੜ੍ਹਿਕ ਦਾ ਮੋਰਚਾ ਲੱਗਾ ਸੀ ਤਾਂ ਆਪ ਕੌਂਸਲ ਆਫ ਐਕਸ਼ਨ ਦੇ ਮੈਂਬਰ ਸਨ। ਇਸ ਕੌਂਸਲ ਦੇ ਹੋਰ ਸਰਗਰਮ ਮੈਂਬਰ ਸਨ – ਪ੍ਰਸਿੱਧ ਦੇਸ਼ ਭਗਤ ਬਾਬਾ ਰੂੜ੍ਹ ਸਿੰਘ ਜੀ ਚੂਹੜ੍ਹ ਚੱਕ ਅਤੇ ਬਾਬਾਦੇਵਾ ਸਿੰਘ ਜੀ ਮਾਂਹਲਾ। ਜਦ ਲਾਹੌਰੀ ਕਿਸਾਨ ਮੋਰਚਾ ਲੱਗਾ ਤਾਂ ਆਪ ਸਰਗਰਮੀ ਨਾਲ ਜੱਥੇ ਤੋਰਦੇ ਰਹੇ ਸਨ। ਜਦ ਆਪ ਦੀਆਂ ਸਰਗਰਮੀਆਂ ਬਾਰੇ ਸਰਕਾਰ ਨੂੰ ਸੂਹ ਮਿਲੀ ਤਾਂ ਆਪ ਨੂੰ ਗ੍ਰਿਫਤਾਰ ਕਰ ਲਿਆ ਗਿਆ। ਮੁਕੱਦਮਾ ਚਲਾਏ ਬਿਨਾਂ ਹੀ ਆਪ ਨੂੰ ਦੋ ਸਾਲ ਦੀ ਸਜਾ ਸੁਣਾਈ ਗਈ।

1939 ਵਿੱਚ ਜਦ ਦੂਜੀ ਵੱਡੀ ਲੜਾਈ ਸ਼ੁਰੂ ਹੋਈ ਸੀ ਤਾਂ ਪੰਜਾਬ ਸਰਕਾਰ ਨੇ ਸਰਗਰਮ ਅਤੇ ਖਤਰਨਾਕ ਬੰਦਿਆਂ ਦੀ ਲਿਸਟ ਬਣਾ ਕੇ ਆਪ ਨੂੰ ਵੀ ਗ੍ਰਿਫਤਾਰ ਕਰ ਲਿਆ। ਆਪ ਜਦ ਹੀ ਜੇਲ੍ਹੋਂ ਰਿਹਾ ਹੋਏ ਤਾਂ ਸਰਕਾਰੀ ਸੂਹੀਏ ਆਪ ਦੇ ਮਗਰ ਹਰਲ ਹਰਲ ਕਰਦੇ ਫਿਰਦੇ ਸਨ ਤਾਂ ਇਹ ਸਾਰਾ ਕੁਝ ਜਾਣ ਕੇ ਆਪ ਅੰਡਰਗਰਾਊਂਡ ਹੋ ਗਏ

ਅਤੇ ਪਾਰਟੀ ਸਰਗਰਮੀਆਂ ਵਿੱਚ ਹਿੱਸਾ ਲੈਂਦੇ ਰਹੇ । 1942-43 ਵਿੱਚ ਜਦ ਆਜਾਦ ਹਿੰਦ ਫੌਜਾਂ ਇੰਫਾਲ ਦੀਆਂ ਪਹਾੜੀਆਂ ਵਿੱਚ ਲੜ ਰਹੀ ਸੀ ਤਾਂ ਆਪ ਫਿਰ ਡਿਫੈਂਸ ਆਫ ਇੰਡੀਆ ਐਕਟ ਵਿੱਚ ਗ੍ਰਿਫਤਾਰ ਕਰ ਲਏ ਗਏ । ਪਰ ਥੋੜ੍ਹਾ ਸਮਾਂ ਨਜਰਬੰਦ ਰੱਖ ਕੇ ਛੱਡ ਦਿੱਤੇ ਗਏ । ਬੱਸ ਆਪ ਨੇ ਸਾਰਾ ਸਮਾਂ ਹੀ ਲੋਕ ਭਲਾਈ, ਕੌਮੀ ਕੰਮਾਂ ਨੂੰ ਅਰਪਣ ਕਰ ਦਿੱਤਾ ਸੀ । ਇਹਨਾਂ ਦੇ ਵਿਚਾਰ ਅਗਾਂਹ ਵਧੂ ਸਨ ਅਤੇ ਆਪ ਸੱਚੇ ਸੁੱਚੇ ਦੇਸ਼ ਭਗਤ ਹੋ ਨਿਬੜੇ ਸਨ ।

ਮੋਹ ਨਾ ਕੀਤਾ ਜਿੰਨ੍ਹਾਂ ਆਪਣੀ ਸੋਹਲ ਜਵਾਨੀ ਦਾ ।
ਤਨ ਨੂੰ ਲੇਖੇ ਲਾਗੇ ਰਸਤਾ ਫੜ ਕੁਰਬਾਨੀ ਦਾ ।
ਇੱਕੋ ਮਨ ਵਿੱਚ ਆਸ ਸੀ ਚਾਹੁੰਦੇ ਕੌਮ ਆਜਾਦੀ ਸੀ ।
ਵਗੀਆਂ ਖੂਨ ਘਰਾਲਾਂ ਹੋਈ ਜਨ ਬਰਬਾਦੀ ਸੀ ।
ਸੁਪਨਾ ਛੱਡ ਅਧੂਰਾ ਤੁਰ ਗਏ ਕੌਮੀ ਦੀਵਾਨੇ ।
ਕੌਮੀ ਸ਼ਮਾਂ ਤੇ ਭੁੱਜ ਗਏ ਯੋਧੇ ਸੂਰੇ ਪਰਵਾਨੇ ।

## ਭਾਈ ਦਸੌਂਧਾ ਸਿੰਘ ਜੀ

ਸ. ਦਸੌਂਧਾ ਜੀ ਦਾ ਜਨਮ ਪਿੰਡ ਅਜੀਤਵਾਲ ਵਿਖੇ ਹੋਇਆ । ਆਪ ਬਹੁਤ ਹੀ ਪੜ੍ਹੇ-ਲਿਖੇ ਸੱਜਣ ਸਨ । ਆਪ ਛੋਟੀ ਉਮਰ ਵਿੱਚ ਹੀ ਕਮਾਈ ਕਰਨ ਵਿਦੇਸ਼ਾਂ ਵਿੱਚ ਚਲੇ ਗਏ ਸਨ । ਜਿੱਥੇ ਆਪ ਸਿਆਸਤ ਦੇ ਗੂੜ੍ਹ ਵਕਤਾ ਸਨ, ਉੱਥੇ ਆਪ ਪੂਰਨ ਰਹਿਮ ਗੁਣ ਸਨ । ਆਪ ਧਾਰਮਿਕ ਕੰਮਾਂ ਵਿੱਚ ਬਹੁਤ ਰੁਚੀ ਰੱਖਦੇ ਸਨ । ਜਿੱਥੇ ਆਪ ਨੇ ਮੋਰਚਿਆਂ ਵਿੱਚ ਵਧ ਚੜ੍ਹ ਕੇ ਹਿੱਸਾ ਲਿਆ, ਨਾਲ ਹੀ ਨਾਲ ਆਪ ਇਲਾਕੇ ਦੇ ਕੰਮਾਂ ਵਿੱਚ ਵੀ ਪੂਰੀ ਲਗਨ ਨਾਲ ਦਿਲਚਸਪੀ ਰੱਖਦੇ ਸਨ ।

## ਭਾਈ ਏਕਮ ਸਿੰਘ ਜੀ

ਇਹਨਾਂ ਦਾ ਜਨਮ ਪਿੰਡ ਰਾਊਕੇ ਕਲਾਂ ਵਿੱਚ ਸ. ਪ੍ਰੇਮ ਸਿੰਘ ਜੀ ਦੇ ਘਰ ਮਾਤਾ ਰਾਮ ਕੌਰ ਦੀ ਕੁੱਖੋਂ ਹੋਇਆ । ਆਪ ਨੇ ਅਕਾਲੀ ਮੋਰਚਿਆਂ ਵਿੱਚ ਕਾਫੀ ਹਿੱਸਾ ਲਿਆ ਅਤੇ ਜੈਤੋ ਦੇ ਮੋਰਚੇ ਵਿੱਚ ਕੈਦ ਕੱਟੀ । ਆਪ ਇੱਕ ਚੰਗੇ ਵੈਦ ਸਨ । ਆਪ ਨੇ ਸਾਰੀ ਉਮਰ ਹੀ ਗਰੀਬਾਂ ਨੂੰ ਮੁਫਤ ਦਵਾਈ ਦਿੱਤੀ ਸੀ ।



## ਭਾਈ ਮਿੱਤ ਸਿੰਘ ਜੀ

ਇਹਨਾਂ ਦਾ ਜਨਮ ਪਿੰਡ ਗਿੱਲ ਵਿੱਚ ਹੀਰਾ ਸਿੰਘ ਦੇ ਘਰ ਮਾਤਾ ਅਤਰ ਕੌਰ ਦੀ ਸੁਭਾਗੀ ਕੁੱਖੋਂ ਹੋਇਆ । ਪਹਿਲਾਂ ਆਪ ਗੁਰੂ ਕੇ ਬਾਗ ਦੇ ਮੋਰਚੇ ਵਿੱਚ ਗਏ ਅਤੇ ਬਹੁਤ ਸਾਰੀਆਂ ਤਕਲੀਫਾਂ ਝੱਲੀਆਂ । ਫਿਰ ਆਪ ਛੇਵੇਂ ਸ਼ਹੀਦੀ ਜੱਥੇ ਵਿੱਚ ਗਏ ਅਤੇ ਨਾਭਾ ਬੀੜ ਵਿੱਚ 14 ਮਹੀਨੇ ਕੈਦ ਕੱਟੀ ਅਤੇ ਅਕਹਿ ਤਸੀਹੇ ਝੱਲੇ ।

## ਭਾਈ ਬਲਵੰਤ ਸਿੰਘ ਜੀ

ਇਹਨਾਂ ਦਾ ਜਨਮ ਪਿੰਡ ਘੋਲੀਆ ਵਿੱਚ ਸ. ਅਤਰ ਸਿੰਘ ਦੇ ਘਰ ਹੋਇਆ । ਆਪ ਵਿੱਚ ਦੇਸ਼ ਲਈ ਪਿਆਰ ਦਾ ਜਜ਼ਬਾ ਏਨਾਂ ਪ੍ਰਬਲ ਸੀ ਕਿ ਆਪ ਨੇ ਸਭ ਤੋਂ ਪਹਿਲਾਂ ਪਹਿਲੇ ਜੱਥੇ ਵਿੱਚ ਆਪਣਾ ਨਾਮ ਲਿਖਵਾਇਆ ਸੀ । ਜਦ ਜੈਤੋ ਵਿਖੇ ਗੋਲੀ ਚੱਲੀ ਸੀ, ਆਪ ਜੀ ਦੀ ਪਿੰਜਣੀ ਵਿੱਚ ਗੋਲੀ ਲੱਗੀ ਸੀ । ਆਪ ਮੋਰਚਾ ਫਤਹਿ ਹੋਣ 'ਤੇ ਹੀ ਰਿਹਾ ਹੋ ਕੇ ਆਏ ਸਨ ।

## ਭਾਈ ਵਧਾਵਾ ਸਿੰਘ

ਇਹਨਾਂ ਦਾ ਜਨਮ ਪਿੰਡ ਉੱਗੋਕੇ ਵਿਖੇ ਸ. ਝੰਡਾ ਸਿੰਘ ਦੇ ਘਰ, ਮਾਤਾ ਕਰਮ ਕੌਰ ਦੀ ਸੁਭਾਗੀ ਕੁੱਖੋਂ ਹੋਇਆ ਸੀ । ਆਪ ਪਹਿਲੇ ਜੱਥੇ ਨਾਲ ਹੀ ਜੈਤੋ ਗੰਗਸਰ ਮੋਰਚੇ ਵਿੱਚ ਗਏ ਸਨ ਤੇ ਹਕੂਮਤ ਦੀ ਗੋਲੀ ਲੱਗਣ ਨਾਲ ਸ਼ਹੀਦ ਹੋ ਗਏ ਸਨ । ਆਪ ਜੀ ਦੀ ਉਸ ਸਮੇਂ ਉਮਰ ਪੰਜਾਹ ਸਾਲ ਦੀ ਸੀ । ਆਪ ਗੁਰੂ ਘਰ ਦੇ ਪੂਰਨ ਪ੍ਰੇਮੀ ਸਨ । ਆਪ ਦੀਆਂ ਧਾਰਮਿਕ ਰੁਚੀਆਂ ਨੂੰ ਦੇਖ ਕੇ ਆਪ ਨੂੰ ਬਚਪਨ ਤੋਂ ਖਾਲਸਾ ਕਿਹਾ ਜਾਂਦਾ ਸੀ । ਆਪ ਨੇ ਖਾਲਸਾ ਰੂਪ ਹੋ ਕੇ ਸਿੱਖ ਕੌਮ ਦੀ ਚੜ੍ਹਦੀ ਕਲਾ ਲਈ ਕੁਰਬਾਨੀ ਦਿੱਤੀ ਸੀ ।

## ਉੱਤਮ ਸਿੰਘ ਚੂਹੜ ਚੱਕ

ਇਹਨਾਂ ਦਾ ਜਨਮ 1883 ਵਿੱਚ ਪਿੰਡ ਚੂਹੜ ਚੱਕ ਵਿੱਚ ਸ. ਅਤਰ ਸਿੰਘ ਦੇ ਘਰ ਹੋਇਆ । 1938 ਵਿੱਚ ਚੜਿੱਕ ਦੇ ਮੋਰਚੇ ਵਿੱਚ ਦਫਾ 144 ਤੋੜਨ ਦੇ ਦੋਸ਼ ਵਜੋਂ ਛੇ ਮਹੀਨੇ ਛਛਰੌਲੀ ਜੇਲ੍ਹ ਵਿੱਚ ਕੈਦ ਕੱਟੀ । 1939 ਵਿੱਚ ਤਾਜੋਂਗੀ ਚੌਕੀ ਦੇ ਮੋਰਚੇ ਸਮੇਂ ਜੁਰਮਾਨੇ ਹੋਏ ਅਤੇ ਘਰਾਂ ਦੀਆਂ ਕੁਰਕੀਆਂ ਕਰਵਾਈਆਂ । ਦੇਸ਼ ਭਾਰਤ ਦਾ ਇਹ ਬਹਾਦਰ ਸੂਰਮਾ 1956 ਵਿੱਚ ਸੁਰਗਵਾਸ ਹੋ ਗਿਆ ਸੀ ।

## ਉਜਾਗਰ ਸਿੰਘ ਮੋਗਾ (ਚੂਹੜ ਚੱਕ)

ਇਹਨਾਂ ਦਾ ਜਨਮ ਪਿੰਡ ਚੂਹੜ ਚੱਕ ਵਿੱਚ ਸ. ਸੁੰਦਰ ਸਿੰਘ ਦੇ ਘਰ, 1913 ਨੂੰ ਹੋਇਆ । ਚੜ੍ਹਿਕ ਰਿਆਸਤ ਦੇ ਮੋਰਚੇ ਵਿੱਚ ਦੋ ਸਾਲ ਕੈਦ ਅਤੇ ਪੰਜ ਸੌ ਜੁਰਮਾਨਾ ਹੋਇਆ ਅਤੇ ਚੂਹੜ ਚੱਕ ਚੌਕੀਮਾਨ ਦੇ ਮੋਰਚੇ ਵਿੱਚ ਇੱਕ ਮਹੀਨੇ ਦੀ ਸਖ਼ਤ ਸਜਾ ਵੀ ਹੋਈ ਸੀ । ਆਪ ਦਾ ਮੁੱਖ ਕਿੱਤਾ ਖੇਤੀਬਾੜੀ ਸੀ ।

## ਉਜਾਗਰ ਸਿੰਘ ਬੁਧ ਸਿੰਘ ਵਾਲਾ

ਸ. ਉਜਾਗਰ ਸਿੰਘ ਦਾ ਜਨਮ 12 ਜਨਵਰੀ 1900 ਨੂੰ ਸ. ਬਖ਼ਸ਼ੀ ਸਿੰਘ ਦੇ ਘਰ ਹੋਇਆ । ਆਪ ਨੇ ਪੰਜਾਬੀ, ਅੰਗਰੇਜੀ, ਉਰਦੂ ਦੀ ਮੁਹਾਰਤ ਹਾਸਿਲ ਕੀਤੀ ਹੋਈ ਸੀ । ਆਪ ਨੇ ਸਿਵਲ ਨਾਫਰਮਾਨੀ ਜਿਹੀਆਂ ਲਹਿਰਾਂ ਵਿੱਚ ਭਾਗ ਲਿਆ ਅਤੇ ਗ੍ਰਿਫਤਾਰ ਹੋ ਕੇ ਸੈਂਟਰਲ ਜੇਲ੍ਹ ਫਿਰੋਜ਼ਪੁਰ ਵਿੱਚ ਇੱਕ ਸਾਲ ਕੈਦ ਕੱਟੀ । ਆਪ ਨੇ 1938 ਵਿੱਚ ਸ਼ਾਹੀ ਕਿਲ੍ਹੇ ਲਾਹੌਰ ਵਿੱਚ ਵੀ ਕਈ ਮਹੀਨੇ ਕੈਦ ਕੱਟੀ ਸੀ । ਦੇਸ਼ ਨੂੰ ਆਜਾਦ ਕਰਾਉਣ ਦੀ ਚੇਟਕ ਵੀ ਆਪ ਨੂੰ ਘਰ ਵਿੱਚੋਂ ਹੀ ਲੱਗੀ ਸੀ । ਆਪ ਦੇ ਪਿਤਾ ਵੀ ਆਜਾਦੀ ਸਰਗਰਮੀਆਂ ਵਿੱਚ ਹਿੱਸਾ ਲੈਂਦੇ ਸਨ । ਉਹਨਾਂ ਨੇ ਵੀ ਲਾਹੌਰ ਕਿਸਾਨ ਮੋਰਚੇ ਵਿੱਚ ਜੇਲ੍ਹ ਕੱਟੀ ਸੀ ।

## ਅਮਰ ਨਾਥ ਮੋਗਾ

ਇਹਨਾ ਦਾ ਜਨਮ 1893 ਵਿੱਚ ਸ੍ਰੀ ਕਾਸ਼ੀ ਰਾਮ ਜੀ ਦੇ ਘਰ ਮੋਗਾ ਵਿੱਚ ਹੀ ਹੋਇਆ ਸੀ । 1930 ਦੇ ਆਜਾਦੀ ਅੰਦੋਲਨ ਵਿੱਚ ਸਰਗਰਮੀ ਨਾਲ ਹਿੱਸਾ ਲੈਣ ਕਰਕੇ ਇਹਨਾਂ ਨੇ ਤਿੰਨ ਸਾਲ ਦੀ ਸਖ਼ਤ ਕੈਦ ਫਿਰੋਜ਼ਪੁਰ ਅਤੇ ਲਾਇਲਪੁਰ ਦੀਆਂ ਜੇਲ੍ਹਾਂ ਵਿੱਚ ਕੱਟੀ । ਇਸ ਤਰ੍ਹਾਂ ਹੀ ਆਪ ਜਦ ਰਿਹਾ ਹੋਏ ਤਾਂ ਅੰਗਰੇਜੀ ਹਕੂਮਤ ਨੇ ਆਪ 'ਤੇ ਬਾਗੀ ਹੋਣ ਦਾ ਫਤਵਾ ਲਾ ਕੇ ਫਿਰ ਜੇਲ੍ਹ ਵਿੱਚ ਡੱਕ ਦਿੱਤਾ ਸੀ । ਡੇਢ ਸਾਲ ਦੀ ਕੈਦ ਕੱਟ ਕੇ ਫਿਰ ਆਪ ਰਿਹਾ ਹੋਏ ਸਨ । ਆਪ ਉੱਦਮੀ ਦੇਸ਼ ਭਗਤ ਸਿਪਾਹੀ ਸਨ ।

## ਅਰਜਨ ਸਿੰਘ ਜੈਮਲ ਵਾਲਾ

ਆਪ ਜੀ ਦਾ ਜਨਮ ਅਗਸਤ 1921 ਵਿੱਚ ਸ੍ਰੀ ਕ੍ਰਿਸ਼ਨ ਸਿੰਘ ਦੇ ਘਰ ਪਿੰਡ ਜੈਮਲ ਵਾਲਾ ਵਿਖੇ ਹੋਇਆ । ਆਜਾਦੀ ਦੇ ਸੰਗਰਾਮ ਵਿੱਚ ਆਪ 1943 ਵਿੱਚ ਆਏ ਅਤੇ ਅੰਗਰੇਜ ਸਰਕਾਰ ਦੇ ਖ਼ਿਲਾਫ਼ ਲੜਦੇ ਹੋਏ 5 ਅਪ੍ਰੈਲ 1945 ਨੂੰ ਜੰਗੇ ਮੈਦਾਨ ਵਿੱਚ ਸ਼ਹੀਦੀ ਪ੍ਰਾਪਤ



ਕਰ ਗਏ । ਉਹਨਾਂ ਦਾ ਜੋ ਆਜਾਦੀ ਸੁਪਨਾ ਸੀ ਉਹ ਇਹਨਾਂ ਦੀ ਸ਼ਹਾਦਤ ਤੋਂ ਬਾਦ ਹੀ ਪੂਰਾ ਹੋਇਆ । ਆਪ ਦੀ ਕੀਤੀ ਹੋਈ ਕੁਰਬਾਨੀ ਰਹਿੰਦੀ ਦੁਨੀਆ ਤੱਕ ਅਮਰ ਰਹੇਗੀ ।

## ਅਨੋਖ ਸਿੰਘ ਚੂਹੜ ਚੱਕ

ਇਹਨਾਂ ਦਾ ਜਨਮ 1899 ਨੂੰ ਪਿੰਡ ਚੂਹੜ ਚੱਕ ਵਿੱਚ ਪਿਤਾ ਸ. ਭਗਵਾਨ ਸਿੰਘ ਦੇ ਘਰ ਹੋਇਆ । 1938 ਵਿੱਚ ਚੜ੍ਹਿਕ ਰਿਆਸਤ ਦੀ ਐਜੀਟੇਸ਼ਨ ਵਿੱਚ ਦਫਾ 144 ਤੋੜਨ ਵਿੱਚ ਆਪ ਨੂੰ ਛਛਰੌਲੀ ਜੇਲ੍ਹ ਵਿੱਚ ਛੇ ਮਹੀਨੇ ਕੈਦ ਵਿੱਚ ਰੱਖਿਆ ਗਿਆ । ਆਪ ਜਿੰਨਾਂ ਚਿਰ ਜਿਉਂਦੇ ਰਹੇ ਦੇਸ਼ ਭਗਤੀ ਦੀ ਖ਼ੁਮਾਰੀ ਆਪ ਨੂੰ ਆਖ਼ਰੀ ਸਮੇਂ ਤੱਕ ਵੀ ਚੜ੍ਹੀ ਰਹੀ

## ਅਮਰ ਸਿੰਘ ਚੂਹੜ ਚੱਕ

ਇਹਨਾਂ ਦਾ ਜਨਮ 1931 ਈ: ਵਿੱਚ ਪਿੰਡ ਚੂਹੜ ਚੱਕ ਵਿੱਚ ਸ. ਆਸਾ ਸਿੰਘ ਦੇ ਘਰ ਹੋਇਆ । ਚੜ੍ਹਿਕ ਦੇ ਮੋਰਚੇ ਵਿੱਚ ਆਪ ਨੂੰ ਦਫਾ 144 ਤੋੜਨ ਵਿੱਚ ਗ੍ਰਿਫਤਾਰ ਕੀਤਾ ਗਿਆ । ਜਿਸ ਵਿੱਚ ਆਪ ਨੂੰ ਛਛਰੌਲੀ ਜੇਲ੍ਹ ਵਿੱਚ ਛੇ ਮਹੀਨੇ ਰੱਖਿਆ ਗਿਆ । 1939 ਨੂੰ ਤੌਜੀਰ ਚੌਕੀਮਾਨ ਦੇ ਮੋਰਚੇ ਵਿੱਚ ਅਤੇ ਹੋਰ ਵੀ ਕੁਰਕੀਆਂ ਕਰਵਾਈਆਂ । ਆਪ ਦਸਵੀਂ ਪਾਸ ਸਨ । ਆਪ ਦੇਸ਼ ਸੇਵਾ ਦੇ ਨਾਲ ਨਾਲ ਪ੍ਰਾਈਵੇਟ ਸਰਵਿਸ ਵੀ ਕਰਦੇ ਸਨ ।

## ਅਰਜਨ ਸਿੰਘ ਚੂਹੜ ਚੱਕ

ਆਪ ਜੀ ਦਾ ਜਨਮ 1882 ਈ: ਵਿੱਚ ਸ. ਹਰਨਾਮ ਸਿੰਘ ਜੀ ਦੇ ਘਰ ਪਿੰਡ ਚੂਹੜ ਚੱਕ ਵਿਖੇ ਹੋਇਆ । ਆਪ ਨੇ ਸਤਿਆਗ੍ਰਹਿ ਲਹਿਰ ਵਿੱਚ ਭਾਗ ਲਿਆ । ਛੇ ਮਹੀਨੇ ਫਿਰੋਜ਼ਪੁਰ ਜੇਲ੍ਹ ਵਿੱਚ ਕੈਦ ਕੱਟੀ । ਆਪ ਜਿੰਨਾਂ ਚਿਰ ਵੀ ਜਿਉਂਦੇ ਰਹੇ ਦੇਸ਼ ਸੇਵਾ ਵਿੱਚ ਵੱਧ ਚੜ੍ਹ ਕੇ ਹਿੱਸਾ ਲੈਂਦੇ ਰਹੇ । ਆਖ਼ਰ ਆਪ 1967 ਵਿੱਚ ਪਰਲੋਕ ਸਿਧਾਰ ਗਏ ।

## ਅਰਜਨ ਸਿੰਘ ਲੋਪੋ

ਇਹਨਾਂ ਦਾ ਜਨਮ 1913 ਵਿੱਚ ਸ੍ਰੀ ਨਿਧਾਨ ਸਿੰਘ ਦੇ ਘਰ ਪਿੰਡ ਲੋਪੋ ਪੱਤੀ ਮਿਹਰ ਕੀ ਵਿੱਚ ਹੋਇਆ । ਆਪ ਪੰਦਰਾਂ ਫਰਵਰੀ 1942 ਵਿੱਚ ਆਜਾਦੀ ਦੀ ਜੰਗ ਵਿੱਚ ਸ਼ਾਮਿਲ ਹੋਏ ਤੇ ਅੰਗਰੇਜੀ ਹਕੂਮਤ ਦੀਆਂ ਵੱਖ-ਵੱਖ ਤਸੀਹੇ ਭਰੀਆਂ ਜੇਲ੍ਹਾਂ ਵਿੱਚ ਰਹਿ ਕੇ ਕੈਦ ਕੱਟੀ । ਆਪ ਦੇਸ਼ ਸੇਵਕ ਦੇ ਨਾਲ ਨਾਲ ਚੰਗੇ ਸਮਾਜਿਕ ਆਗੂ ਵੀ ਸਨ ।

## ਈਸ਼ਰ ਸਿੰਘ ਮੋਗਾ

ਆਪ ਜੀ ਦਾ ਜਨਮ ਇੱਕ ਅਗਸਤ 1915 ਵਿੱਚ ਪਿੰਡ ਸਮਾਧ ਭਾਈ ਵਿਖੇ ਸ. ਮੁਨਸ਼ੀ ਸਿੰਘ ਦੇ ਘਰ ਹੋਇਆ। ਆਜ਼ਾਦੀ ਸੰਗਰਾਮ ਵਿੱਚ ਆਪ 1937 ਵਿੱਚ ਹੀ ਕੁੱਦ ਪਏ ਸਨ। ਆਪ ਦੀਆਂ ਸਰਗਰਮੀਆਂ ਨੂੰ ਦੇਖਦੇ ਹੋਏ ਅੰਗਰੇਜ਼ੀ ਹਕੂਮਤ ਨੇ ਆਪ 'ਤੇ ਤਕੜੀ ਨਿਗ੍ਹਾ ਰੱਖਣੀ ਸ਼ੁਰੂ ਕਰ ਦਿੱਤੀ ਸੀ। 'ਅੰਗਰੇਜ਼ੋ ਹਿੰਦੁਸਤਾਨ ਛੱਡ ਜਾਓ' ਮੂਮਿੰਟ ਵਿੱਚ ਆਪ ਨੂੰ 14 ਮਹੀਨੇ ਜੇਲ੍ਹ ਵਿੱਚ ਰੱਖਿਆ ਗਿਆ। ਇਸ ਦੌਰਾਨ ਹੀ ਨੌਂ ਮਹੀਨੇ ਬੰਦ ਕੋਠੜੀ ਵਿੱਚ ਨਜ਼ਰਬੰਦ ਵੀ ਰੱਖਿਆ ਗਿਆ। ਆਜ਼ਾਦੀ ਤੋਂ ਬਾਦ ਆਪ ਜਿੰਨਾਂ ਚਿਰ ਵੀ ਜੀਵੇ ਕਮਿਊਨਿਸਟ ਪਾਰਟੀ ਦੇ ਵਰਕਰ ਰਹੇ।

## ਇੰਦਰ ਸਿੰਘ ਘੱਲ ਕਲਾਂ

ਇਹਨਾਂ ਦਾ ਜਨਮ 25 ਜਨਵਰੀ 1897 ਨੂੰ ਪਿੰਡ ਘੱਲ ਕਲਾਂ ਵਿੱਚ ਸ੍ਰੀ ਜਵਾਲਾ ਸਿੰਘ ਦੇ ਘਰ ਹੋਇਆ। ਆਪ ਨੇ 1924 ਦੀ ਆਜ਼ਾਦੀ ਦੀ ਲਹਿਰ ਵਿੱਚ ਜੈਤੋ ਅਤੇ ਗੁਰੂ ਕੇ ਬਾਗ ਦੇ ਮੋਰਚੇ ਵਿੱਚ ਵੱਧ ਚੜ੍ਹ ਕੇ ਹਿੱਸਾ ਲਿਆ ਸੀ। ਆਪ ਸ਼ਹੀਦੀ ਜੱਥੇ ਵਿੱਚ ਸ਼ਾਮਿਲ ਸਨ। ਆਪ ਨੂੰ ਸਮੇਤ ਜੱਥੇ ਗ੍ਰਿਫਤਾਰ ਕਰ ਲਿਆ ਗਿਆ ਸੀ। ਜਿਸ ਵਿੱਚ ਆਪ ਨੂੰ 1925 ਤੱਕ ਜੇਲ੍ਹ ਵਿੱਚ ਰੱਖਿਆ ਗਿਆ। ਆਜ਼ਾਦੀ ਪ੍ਰਾਪਤੀ ਤੋਂ ਬਾਦ ਆਪ ਕਾਂਗਰਸ ਪਾਰਟੀ ਦੇ ਵਰਕਰ ਬਣਕੇ ਦੇਸ਼ ਦੀ ਤਰੱਕੀ ਲਈ ਸੇਵਾ ਕੀਤੀ। ਇੱਕ ਅਪ੍ਰੈਲ 1970 ਵਿੱਚ ਆਪ ਸੁਰਗਵਾਸ ਹੋ ਗਏ।

## ਈਸ਼ਰ ਸਿੰਘ ਧੱਲੇ ਕੇ

ਈਸ਼ਰ ਸਿੰਘ ਸਪੁੱਤਰ ਸ. ਝੰਡਾ ਸਿੰਘ ਦਾ ਜਨਮ ਪਿੰਡ ਧੱਲੇ ਕੇ ਵਿੱਚ ਸੰਨ 1904 ਵਿੱਚ ਹੋਇਆ। ਅਕਾਲੀ ਲਹਿਰ ਵਿੱਚ ਸ਼ਾਮਿਲ ਹੋ ਕੇ 1924–25 ਵਿੱਚ ਆਪ ਨੇ ਭਰਪੂਰ ਦੇਸ਼ ਦੀ ਸੇਵਾ ਕੀਤੀ। ਇਸ ਮੋਰਚੇ ਵਿੱਚ ਆਪ ਨੂੰ ਨੌਂ ਮਹੀਨੇ ਨਾਭਾ ਜੇਲ੍ਹ ਵਿੱਚ ਰੱਖਿਆ ਗਿਆ। ਇਸ ਤਰ੍ਹਾਂ ਹੀ ਆਪ ਨੂੰ ਛਛਰੌਲੀ ਜੇਲ੍ਹ ਵਿੱਚ ਵੀ ਕੈਦ ਰੱਖਿਆ ਗਿਆ। ਗਿਆਨੀ ਜੈਲ ਸਿੰਘ ਦੀ ਵਜ਼ਾਰਤ ਸਮੇਂ ਆਪ ਨੂੰ ਤਾਮਰ ਪੱਤਰ ਆਦਿ ਨਾਲ ਸਨਮਾਨਿਆ ਗਿਆ ਸੀ।



## ਸੋਹਣ ਡਿਪਟੀ ਮੋਗਾ

ਇਹਨਾਂ ਦਾ ਜਨਮ 1902 ਵਿੱਚ ਪਿੰਡ ਕੁਲ ਤਹਿਸੀਲ ਚੂਨੀ ਵਿੱਚ ਹੋਇਆ। ਆਪ ਦੇ ਪਿਤਾ ਦਾ ਨਾਮ ਕਾਲੂ ਰਾਮ ਸੀ। ਕਾਰੋਬਾਰੀ ਹੋਣ ਕਰਕੇ ਆਪ 1918 ਵਿੱਚ ਮੋਗੇ ਆ ਵਸੇ ਸਨ। 1923 ਦੀ ਤਹਿਰੀਕ ਵਿੱਚ ਆਪ ਨੇ ਇੱਕ ਲੋਕ ਸੇਵਕ ਵਜੋਂ ਹਿੱਸਾ ਲਿਆ। ਆਪ ਦੀਆਂ ਸਰਗਰਮੀਆਂ ਨੂੰ ਦੇਖ ਕੇ ਆਪ ਨੂੰ ਅੰਗਰੇਜ਼ੀ ਹਕੂਮਤ ਨੇ ਗ੍ਰਿਫਤਾਰ ਕਰ ਲਿਆ ਸੀ। ਆਪ ਨੇ ਸੈਂਟਰਲ ਜੇਲ੍ਹ, ਫਿਰੋਜ਼ਪੁਰ ਆਦਿ ਜੇਲ੍ਹਾਂ ਵਿੱਚ ਕੈਦ ਕੱਟੀ। ਆਪ ਜੀ ਦਾ ਆਖ਼ਰੀ ਸਮਾਂ ਮੋਗੇ ਵਿੱਚ ਹੀ ਬੀਤਿਆ।

## ਕਾਮਰੇਡ ਸਰੈਣ ਸਿੰਘ ਘੱਲਕਲਾਂ

ਆਪ ਦਾ ਜਨਮ 1909 ਵਿੱਚ ਪਿੰਡ ਘੱਲਕਲਾਂ ਵਿੱਚ ਸ੍ਰੀ ਮੋਹਨ ਸਿੰਘ ਦੇ ਘਰ ਹੋਇਆ। ਆਪ ਪਹਿਲਾਂ ਕਾਂਗਰਸ ਪਾਰਟੀ ਦੇ ਮੈਂਬਰ ਸਨ। ਪਰ ਜਦ 1924 ਵਿੱਚ ਅਕਾਲੀ ਲਹਿਰ ਸਰਗਰਮ ਹੋਈ ਤਾਂ ਆਪ ਅਕਾਲੀ ਮੂਮਿੰਟ ਵਿੱਚ ਸ਼ਾਮਿਲ ਹੋ ਗਏ ਅਤੇ ਜੈਤੋ ਅਤੇ ਗੁਰੂ ਕੇ ਬਾਗ ਦੇ ਮੋਰਚੇ ਵਿੱਚ ਸ਼ਾਮਿਲ ਹੋ ਕੇ ਜੇਲ੍ਹ ਕੱਟੀ। 1930 ਵਿੱਚ ਆਪ ਨੇ ਕਿਸਾਨ ਲਹਿਰ ਵਿੱਚ ਸ਼ਾਮਿਲ ਹੋ ਕੇ ਤਸੀਹੇ ਝੱਲੇ। ਆਜ਼ਾਦੀ ਦੀ ਪ੍ਰਾਪਤੀ ਤੋਂ ਬਾਦ ਆਪ ਸਮਾਜ ਭਲਾਈ ਲਈ ਹਿੰਦੋਸਤਾਨੀ ਕਮਿਊਨਿਸਟ ਪਾਰਟੀ ਦੇ ਮੈਂਬਰ ਰਹੇ। ਆਪ ਆਖ਼ਰੀ ਸਮੇਂ ਤੱਕ ਦੇਸ਼ ਅਤੇ ਕੌਮ ਦੀ ਸੇਵਾ ਵਿੱਚ ਜੁਟੇ ਰਹੇ। ਆਪ ਦਾ ਮੁੱਢਲਾ ਜੀਵਨ ਆਪਣੇ ਪਿੰਡ ਵਿੱਚ ਹੀ ਬੀਤਿਆ।

## ਸੁਦਾਗਰ ਸਿੰਘ ਮੋਗਾ

ਸ੍ਰੀ ਸੁਦਾਗਰ ਸਿੰਘ ਸਪੁੱਤਰ ਸ. ਸੌਣ ਸਿੰਘ ਦਾ ਜਨਮ ਮੋਗਾ ਮਹਿਲਾ ਸਿੰਘ ਵਿੱਚ ਹੋਇਆ। ਆਪ ਛੋਟੀ ਉਮਰ ਵਿੱਚ ਰਾਜਨੀਤਿਕ ਸਰਗਰਮੀਆਂ ਵਿੱਚ ਭਾਗ ਲੈਣ ਲੱਗ ਪਏ ਸਨ। 1924 ਵਿੱਚ ਆਪ ਜੈਤੋ ਦੇ ਮੋਰਚੇ ਵਿੱਚ ਪੰਜ ਸੌ ਦੇ ਜੱਥੇ ਨਾਲ ਗਏ। ਜਿੱਥੇ ਆਪ ਨੂੰ ਗ੍ਰਿਫਤਾਰ ਕਰ ਲਿਆ ਗਿਆ ਅਤੇ ਨਾਭਾ ਜੇਲ੍ਹ ਵਿੱਚ ਰੱਖਿਆ ਗਿਆ। ਨਾਭਾ ਜੇਲ੍ਹ ਵਿੱਚ ਆਪ ਨੂੰ ਅਕਹਿ ਅਤੇ ਅਸਹਿ ਤਸੀਹੇ ਦਿੱਤੇ ਗਏ। ਇੱਕ ਸਾਲ ਆਪ ਨੂੰ ਕੈਦ ਵਿੱਚ ਰੱਖ ਕੇ ਰਿਹਾ ਕੀਤਾ ਗਿਆ। ਗਿਆਨੀ ਜੈਲ ਸਿੰਘ ਦੀ ਵਜ਼ਾਰਤ ਸਮੇਂ ਆਪ ਨੂੰ ਤਾਮਰ ਪੱਤਰ ਆਦਿ ਨਾਲ ਸਨਮਾਨਿਆ ਗਿਆ ਸੀ। ਆਪ ਨੂੰ ਦੋ ਸੌ ਰੁਪਏ ਪੈਨਸ਼ਨ ਵੀ ਮਿਲਦੀ ਸੀ।

## ਸ਼ੇਰ ਸਿੰਘ ਵਰਵਾਲ

ਇਹਨਾਂ ਦਾ ਜਨਮ 1912 ਵਿੱਚ ਪਿੰਡ ਚੂਹੜ ਚੱਕ ਵਿੱਚ ਸ. ਕਰਮ ਸਿੰਘ ਦੇ ਘਰ ਹੋਇਆ। ਜਦੋਂ ਚੜ੍ਹਿੱਕ ਦਾ ਮੋਰਚਾ ਲੱਗਾ ਸੀ, 144 ਦਫਾ ਤੋੜਨ ਵਿੱਚ ਆਪ ਨੂੰ ਛੇ ਮਹੀਨੇ ਸਜਾ ਹੋਈ ਸੀ। 1939 ਵਿੱਚ ਕਰਾਂਤੀ ਮੋਰਚਾ ਅਤੇ ਪੰਜਾਬੀ ਸੂਬੇ ਦੇ ਮੋਰਚੇ ਸਮੇਂ ਵੀ ਆਪ ਨੇ ਕੈਦ ਕੱਟੀ ਸੀ। ਆਜ਼ਾਦੀ ਪ੍ਰਾਪਤੀ ਤੋਂ ਬਾਦ ਵੀ ਆਪ ਦੇਸ਼ ਦੀ ਤਰੱਕੀ ਆਦਿ ਵਿੱਚ ਭਰਪੂਰ ਸੇਵਾ ਕਰਦੇ ਰਹੇ ਸਨ।

## ਸੋਹਨ ਸਿੰਘ ਰੋਡੇ

ਸ੍ਰੀ ਸੋਹਨ ਸਿੰਘ ਸਪੁੱਤਰ ਸ੍ਰੀ ਟਹਿਲ ਸਿੰਘ ਦਾ ਜਨਮ 1884 ਵਿੱਚ ਪਿੰਡ ਰੋਡੇ ਤਹਿਸੀਲ ਮੋਗਾ ਵਿੱਚ ਹੋਇਆ। ਆਪ ਛੇ ਜਮਾਤਾਂ ਵਰਨੈਕੁਲਰ ਦੀਆਂ ਪਾਸ ਸਨ। ਇਹਨਾਂ ਦਾ ਮੁੱਖ ਕਿੱਤਾ ਖੇਤੀਬਾੜੀ ਸੀ। ਆਪ ਨੇ ਅਕਾਲੀ ਲਹਿਰ ਸਮੇਂ ਜੈਤੋ ਦੇ ਮੋਰਚੇ ਵਿੱਚ ਤਿੰਨ ਸਾਲ ਕੈਦ ਕੱਟੀ। ਜਦੋਂ ਪੰਜਾਬੀ ਸੂਬੇ ਦਾ ਮੋਰਚਾ ਲੱਗਾ ਤਾਂ ਆਪ ਨੂੰ ਛੇ ਮਹੀਨੇ ਸੈਂਟਰਲ ਜੇਲ੍ਹ ਵਿੱਚ ਫਿਰੋਜ਼ਪੁਰ ਰੱਖਿਆ ਗਿਆ। ਆਪ ਦੇਸ਼ ਸੇਵਾ ਦੇ ਨਾਲ ਨਾਲ ਲੋਕ ਭਲਾਈ ਦੇ ਕੰਮ ਵੀ ਕਰਦੇ ਸਨ। ਆਪ ਦਾ ਪਿਛਲੇਰਾ ਸਮਾਂ ਪਿੰਡ ਰੋਡੇ ਵਿੱਚ ਹੀ ਬੀਤਿਆ। ਸਰਕਾਰ ਵੱਲੋਂ ਆਪ ਨੂੰ ਕੋਈ ਸਹਾਇਤਾ ਸਨਮਾਨ ਨਹੀਂ ਮਿਲਿਆ ਸੀ।

## ਹਰੀ ਸਿੰਘ ਮੋਗਾ

ਸ. ਹਰੀ ਸਿੰਘ ਦਾ ਜਨਮ 9 ਮਾਰਚ 1900 ਵਿੱਚ ਸਰਾਵਾਂ ਵਿੱਚ ਸ੍ਰੀ ਠਾਕਰ ਸਿੰਘ ਦੇ ਘਰ ਹੋਇਆ। ਜਦ ਆਪ 22 ਸਾਲ ਦੇ ਹੀ ਸਨ ਆਪ ਨੇ ਗੁਰੂ ਕੇ ਬਾਗ ਦੇ ਮੋਰਚੇ ਵਿੱਚ ਹਿੱਸਾ ਲਿਆ। ਆਪ 'ਤੇ ਬੇਤਹਾਸ਼ਾ ਤਸ਼ੱਦਦ ਹੋਇਆ। ਜਦ ਆਪ ਵਾਪਿਸ ਪਿੰਡ ਆਏ ਤਾਂ ਆਪ ਦੇ ਮਾਤਾ ਪਿਤਾ ਚੜ੍ਹਾਈ ਕਰ ਗਏ ਸਨ। 1939 ਵਿੱਚ ਪਰਜਾ ਮੰਡਲ ਵੱਲੋਂ ਚਲਾਈ ਮੁਹਿੰਮ ਵਿੱਚ ਆਪ ਨੂੰ ਰਾਜਾ ਫਰੀਦਕੋਟ ਦੇ ਹੁਕਮ ਅਨੁਸਾਰ ਗ੍ਰਿਫਤਾਰ ਕਰ ਲਿਆ ਗਿਆ ਅਤੇ ਡੇਢ ਸਾਲ ਦੀ ਸਖ਼ਤ ਕੈਦ ਅਤੇ ਦੋ ਸੌ ਰੁਪਏ ਜੁਰਮਾਨਾਂ ਕੀਤਾ ਗਿਆ। 1946 ਵਿੱਚ ਜੋ ਮੋਰਚਾ ਲਾਇਆ ਗਿਆ ਸੀ, ਆਪ ਨੇ ਸਭ ਤੋਂ ਪਹਿਲਾਂ ਦਫਾ 107/51 ਤੋੜੀ ਸੀ। 1947 ਵਿੱਚ ਦੇਸ਼ ਆਜ਼ਾਦ ਹੋ ਗਿਆ ਤਾਂ ਆਪ ਦੇਸ਼ ਦੀ ਤਰੱਕੀ ਲਈ ਕੰਮ ਕਰਦੇ ਰਹੇ।



## ਹਮੀਰ ਚੰਦ ਮੋਗਾ

ਇਹਨਾਂ ਦਾ ਜਨਮ ਸ੍ਰੀ ਮੁਕੰਦ ਲਾਲ ਦੇ ਘਰ 1907 ਵਿੱਚ ਹੋਇਆ। ਆਪ ਛੇ ਜਮਾਤਾਂ ਪਾਸ ਸਨ। ਜਦ ਅਕਾਲੀ ਲਹਿਰ ਚੱਲੀ ਤਾਂ ਆਪ ਨੇ ਜੈਤੋ, ਗੁਰੂ ਕੇ ਬਾਗ ਆਦਿ ਮੋਰਚਿਆਂ ਵਿੱਚ ਹਿੱਸਾ ਲਿਆ ਅਤੇ ਜੇਲ੍ਹਾਂ ਕੱਟੀਆਂ। ਗੁਰਦੁਆਰਾ ਸੁਧਾਰ ਲਹਿਰ ਅਤੇ ਭਾਈ ਫੇਰੂ ਦੇ ਮੋਰਚੇ ਵਿੱਚ ਵੀ ਆਪ ਨੇ ਗ੍ਰਿਫਤਾਰੀਆਂ ਦਿੱਤੀਆਂ। ਆਪ ਆਖ਼ਰੀ ਸਮੇਂ ਤੱਕ ਮੋਗੇ ਰਹਿ ਕੇ ਹੀ ਸੇਵਾ ਕਰਦੇ ਰਹੇ।

## ਸ. ਹਰਨਾਮ ਸਿੰਘ ਗਿੱਲ

ਇਹਨਾਂ ਦਾ ਜਨਮ ਪਿੰਡ ਚੂਹੜ ਚੱਕ ਵਿੱਚ 5 ਮਾਰਚ 1902 ਵਿੱਚ ਸ੍ਰੀ ਗੁਲਾਬ ਸਿੰਘ ਦੇ ਘਰ ਹੋਇਆ। ਅਕਾਲੀ ਲਹਿਰ ਵਿੱਚ 1924 ਵਿੱਚ ਆਪ ਸ਼ਹੀਦੀ ਜੱਥੇ ਵਿੱਚ ਜਾ ਕੇ ਗ੍ਰਿਫਤਾਰੀ ਦਿੱਤੀ ਅਤੇ 14 ਮਹੀਨੇ ਨਾਭਾ ਜੇਲ੍ਹ ਵਿੱਚ ਤਸੀਹੇ ਝੱਲੇ। ਇਸ ਤਰ੍ਹਾਂ ਹੀ ਚਾਰ ਮਹੀਨੇ ਚੌਕੀਦਾਰਾ ਅਤੇ ਚੌਕੀ ਚੂਹੜ ਚੱਕ ਸਮੇਂ ਕੈਦ ਕੱਟੀ ਸੀ। ਆਪ ਕੱਟੜ ਅਕਾਲੀ ਵਰਕਰ ਸਨ ਅਤੇ ਆਪ ਆਖ਼ਰੀ ਸਮੇਂ ਤੱਕ ਸ਼੍ਰੋਮਣੀ ਅਕਾਲੀ ਦਲ ਦੇ ਹੀ ਮੈਂਬਰ ਰਹੇ। ਆਪ ਦੇਸ਼ ਭਗਤ ਹੋਣ ਦੇ ਨਾਲ ਨਾਲ ਸਮਾਜ ਸੇਵਕ ਵੀ ਸਨ।

## ਸ੍ਰੀ ਹਰਚੰਦ ਸਿੰਘ ਰੋਡੇ

ਸ. ਹਰਚੰਦ ਸਿੰਘ ਸਪੁੱਤਰ ਸ. ਵੀਰ ਸਿੰਘ ਦਾ ਜਨਮ ਪਿੰਡ ਰੋਡੇ ਤਹਿਸੀਲ ਮੋਗਾ ਵਿੱਚ ਹੋਇਆ। ਆਪ ਗੁਰਮੁਖੀ ਹੀ ਜਾਣਦੇ ਸਨ। ਆਪ ਨੇ ਜੈਤੋ ਦੇ ਮੋਰਚੇ ਸਮੇਂ ਸ਼ਹੀਦੀ ਜੱਥੇ ਵਿੱਚ ਗ੍ਰਿਫਤਾਰੀ ਦਿੱਤੀ ਅਤੇ ਅੰਗਰੇਜ਼ੀ ਹਕੂਮਤ ਦੀਆਂ ਡਾਂਗਾਂ ਖਾਧੀਆਂ। ਆਪ ਨੂੰ ਦਸ ਮਹੀਨੇ ਨਾਭਾ ਜੇਲ੍ਹ ਵਿੱਚ ਰੱਖਿਆ ਗਿਆ ਅਤੇ ਜਾਨਲੇਵਾ ਤਸੀਹੇ ਦਿੱਤੇ ਗਏ। ਆਪ ਦੇ ਪਿਤਾ ਵੀ ਆਜ਼ਾਦੀ ਘੁਲਾਟੀਏ ਸਨ। ਆਪ ਦਾ ਪਿਛਲੇਰਾ ਸਮਾਂ ਪਿੰਡ ਵਿੱਚ ਹੀ ਲੋਕ ਸੇਵਾ ਕਰਦਿਆਂ ਬੀਤਿਆ ਸੀ।

## ਹਰੀ ਸਿੰਘ ਕਿਰਤੀ

ਇਹਨਾਂ ਦਾ ਜਨਮ ਪਿੰਡ ਚੰਬੇਲੀ ਵਿੱਚ ਸ. ਗੰਡਾ ਸਿੰਘ ਦੇ ਘਰ ਹੋਇਆ। ਆਪ ਪੰਜਾਬੀ ਲਿਖਣਾ ਪੜ੍ਹਨਾ ਜਾਣਦੇ ਸਨ ਅਤੇ ਗਰੰਥੀ ਸਨ। ਆਪ ਨੇ ਗੁਰਦੁਆਰਾ ਸੁਧਾਰ ਲਹਿਰ ਵਿੱਚ 1921 ਤੋਂ 25 ਤੱਕ ਸੇਵਾ ਕੀਤੀ। ਤਸੀਹਿਆਂ ਭਰੀ ਜੇਲ੍ਹ ਵਿੱਚ ਆਪ ਨੇ

ਹਕੂਮਤੀ ਜ਼ਬਰ ਵਿਰੁੱਧ ਭੁੱਖ ਹੜਤਾਲ ਕਰ ਦਿੱਤੀ ਸੀ। ਭਾਈ ਫੇਰੂ ਦੇ ਮੋਰਚੇ ਵਿੱਚ ਵੀ ਆਪ ਨੂੰ ਛੇ ਮਹੀਨੇ ਕੈਦ ਹੋਈ। ਜੈਤੋ ਦੇ ਮੋਰਚੇ ਵਿੱਚ ਵੀ ਆਪ ਨੇ ਗ੍ਰਿਫਤਾਰੀ ਦਿੱਤੀ ਸੀ ਅਤੇ ਚਾਰ ਮਹੀਨੇ ਨਾਭਾ ਜੇਲ੍ਹ ਵਿੱਚ ਬਿਤਾਏ ਸਨ। ਆਪ ਦੇਸ਼ ਭਗਤ ਵੀ ਸਨ ਅਤੇ ਚੰਗੇ ਸਮਾਜ ਸੇਵੀ ਵੀ ਸਨ।

## ਕਸਤੂਰੀ ਲਾਲ ਮਲਹੋਤਰਾ, ਮੋਗਾ

ਆਪ ਦਾ ਜਨਮ ਤੁਲਸੀ ਰਾਮ ਦੇ ਘਰ ਹੋਇਆ। ਆਪ 1925 ਵਿੱਚ ਅਕਾੜਾ ਜ਼ਿਲ੍ਹਾ ਮਿੰਟਗੁਮਰੀ ਵਿੱਚ ਪੋਸਟਮੈਨ ਦੀ ਨੌਕਰੀ ਕਰਦੇ ਸਨ। ਕਾਂਗਰਸ ਦੀ ਤਹਿਰੀਕ ਨੂੰ ਦੇਖ ਕੇ ਆਪ ਦੇ ਦਿਲ ਵਿੱਚ ਵੀ ਦੇਸ਼ ਨੂੰ ਆਜ਼ਾਦ ਕਰਾਉਣ ਦਾ ਜਜ਼ਬਾ ਪੈਦਾ ਹੋ ਗਿਆ ਅਤੇ 1928–29 ਵਿੱਚ ਆਪ ਨੌਕਰੀ ਛੱਡ ਕੇ ਕਾਂਗਰਸ ਵਿੱਚ ਭਰਤੀ ਹੋ ਗਏ। ਆਪ ਨੇ 1930 ਦੀ ਤਹਿਰੀਕ ਸਿਵਲ ਨਾ-ਫੁਰਮਾਨੀ ਦੀ ਲਹਿਰ ਵਿੱਚ ਵੱਧ ਚੜ੍ਹ ਕੇ ਹਿੱਸਾ ਲਿਆ। ਪਿੰਡ ਪਿੰਡ ਪਹੁੰਚ ਕੇ ਮਾਮਲਾ ਨਾ ਦੇਣ ਦੀ ਪ੍ਰੇਰਨਾ ਦਿੱਤੀ। ਆਪ ਨੂੰ ਸਰਕਾਰ ਨੇ ਗੌਰਮਿੰਟ ਆਰਡੀਨੈਂਸ ਦੇ 4–5 ਦੇ ਤਹਿਤ ਗ੍ਰਿਫਤਾਰ ਕਰ ਲਿਆ ਅਤੇ ਛੇ ਮਹੀਨੇ ਕੈਦ ਅਤੇ ਸੌ ਰੁਪਏ ਜੁਰਮਾਨਾਂ ਹੋਇਆ। ਜੁਰਮਾਨਾ ਨਾ ਭਰਨ ਦੀ ਸੂਰਤ ਵਿੱਚ ਆਪ ਨੂੰ ਛੇ ਮਹੀਨੇ ਹੋਰ ਕੈਦ ਕੱਟਣੀ ਪਈ। ਆਪ 16 ਫਰਵਰੀ 1931 ਨੂੰ ਰਿਹਾ ਹੋਏ। ਆਪ ਆਪਣੇ ਆਖ਼ਰੀ ਸਮੇਂ ਤੱਕ ਕਾਂਗਰਸ ਵਿੱਚ ਰਹਿ ਕੇ ਹੀ ਦੇਸ਼ ਤਰੱਕੀ ਅਤੇ ਲੋਕ ਸੇਵਾ ਲਈ ਕੰਮ ਕਰਦੇ ਰਹੇ।

## ਕੰਡਾ ਸਿੰਘ ਚੂਹੜ ਚੱਕ

ਇਹਨਾਂ ਦਾ ਜਨਮ 1898 ਵਿੱਚ ਪਿੰਡ ਚੂਹੜ ਚੱਕ ਵਿੱਚ ਸ. ਜਗਤ ਸਿੰਘ ਦੇ ਘਰ ਹੋਇਆ। 1938 ਵਿੱਚ ਜਦ ਚੜਿੱਕ ਦਾ ਮੋਰਚਾ ਲੱਗਾ ਸੀ ਤਾਂ ਆਪਨੇ 144 ਦਫਾ ਤੋੜੀ ਸੀ। ਜਿਸ ਵਿੱਚ ਆਪ ਨੂੰ ਛੇ ਮਹੀਨੇ ਛਫਰੌਲੀ ਜੇਲ੍ਹ ਵਿੱਚ ਰੱਖਿਆ ਗਿਆ ਸੀ। ਜਦੋਂ ਜਦੋਂ ਵੀ ਦੇਸ਼ ਨੂੰ ਦੇਸ਼ ਸੇਵਕਾਂ ਦੀ ਲੋੜ ਪਈ ਆਪ ਮੋਹਰੀ ਬਣ ਕੇ ਵਧ ਚੜ੍ਹ ਕੇ ਹਿੱਸਾ ਲੈਂਦੇ ਰਹੇ। ਦੇਸ਼ ਆਜਾਦ ਹੋਣ ਉਪਰੰਤ ਹੀ ਆਪ 1948 ਵਿੱਚ ਸੁਰਗਵਾਸ ਹੋ ਗਏ।

## ਸ੍ਰੀ ਕਰਤਾਰ ਸਿੰਘ

ਇਹਨਾਂ ਦਾ ਜਨਮ 1873 ਵਿੱਚ ਪਿੰਡ ਚੂਹੜ ਚੱਕ ਵਿੱਚ ਸ੍ਰੀ ਸੀਤਾ ਰਾਮ ਦੇ ਘਰ ਹੋਇਆ। ਆਪ 1913 ਨੂੰ ਅਮਰੀਕਾ ਵਿਖੇ ਗਦਰ ਪਾਰਟੀ ਵਿੱਚ ਸ਼ਾਮਿਲ ਹੋ ਗਏ। ਬਜਬਜ



ਘਾਟ ਉੱਤੇ 1915 ਵਿੱਚ ਗੋਲੀ ਚੱਲੀ ਤਾਂ ਆਪ ਨੂੰ ਇਸ ਸਮੇਂ ਗ੍ਰਿਫਤਾਰ ਕਰ ਲਿਆ ਗਿਆ ਸੀ। ਇਸ ਜੁਰਮ ਵਿੱਖ ਅੰਗਰੇਜੀ ਸਰਕਾਰ ਨੇ ਆਪ ਨੂੰ ਉਮਰ ਕੈਦ ਦੀ ਸਜਾ ਦਿੱਤੀ। ਅੰਡੇਮਾਨ ਜਿਹੀਆਂ ਜੇਲ੍ਹਾਂ ਕੱਟ ਕੇ ਆਪ ਰਿਹਾ ਹੋਏ। ਉਸ ਤੋਂ ਬਾਦ ਆਪ ਕਾਂਗਰਸ ਦੇ ਮੈਂਬਰ ਬਣ ਕੇ ਸਤਿਆਗ੍ਰਹਿ ਦੀ ਲਹਿਰ ਵਿੱਚ 1939 ਈ: ਵਿੱਚ ਗ੍ਰਿਫਤਾਰ ਹੋਏ ਅਤੇ ਫਿਰੋਜ਼ਪੁਰ ਜੇਲ੍ਹ ਵਿੱਚ ਛੇ ਮਹੀਨੇ ਕੈਦ ਕੱਟੀ। ਇਸ ਤਰ੍ਹਾਂ ਹੀ ਦੇਸ਼ ਸੇਵਾ ਕਰਦੇ ਹੋਏ ਆਪ 1971 ਵਿੱਚ ਅਕਾਲ ਚਲਾਣਾ ਕਰ ਗਏ।

## ਕਰਤਾਰ ਸਿੰਘ ਬੁਧ ਸਿੰਘ ਵਾਲਾ

ਸ. ਕਰਤਾਰ ਸਿੰਘ ਦਾ ਜਨਮ ਸ. ਸੁੰਦਰ ਸਿੰਘ ਦੇ ਘਰ ਪਿੰਡ ਬੁਧ ਸਿੰਘ ਵਾਲਾ ਵਿੱਚ ਹੋਇਆ। ਆਪ ਬਾਘਾ ਪੁਰਾਣਾ ਦੇ ਦੇਸ਼ ਭਗਤਾਂ ਵਿੱਚੋਂ ਮੋਹਰੀ ਸਨ। ਆਪ ਮਿਡਲ ਪਾਸ ਅਤੇ ਗਰੰਥੀ ਵੀ ਸਨ। 1924 ਵਿੱਚ ਜਦੋਂ ਜੈਤੋ ਦਾ ਮੋਰਚਾ ਲੱਗਾ ਤਾਂ ਆਪ ਵੀ ਸ਼ਹੀਦੀ ਜੱਥੇ ਵਿੱਚ ਕੁਰਬਾਨੀ ਦੇਣ ਲਈ ਜੈਤੋ ਗਏ ਅਤੇ ਗ੍ਰਿਫਤਾਰੀ ਦਿੱਤੀ। ਆਪ ਨੂੰ ਨਾਭਾ ਜੇਲ੍ਹ ਵਿੱਚ ਡੇਢ ਸਾਲ ਕੈਦ ਵਿੱਚ ਰੱਖਿਆ ਗਿਆ। ਆਪ ਦਾ ਪਿਛਲੇਰਾ ਸਮਾਂ ਆਪਣੇ ਹੀ ਪਿੰਡ ਸਮਾਜ ਸੇਵਾ ਵਿੱਚ ਬੀਤਿਆ।

## ਸ੍ਰੀ ਕੇਹਰ ਸਿੰਘ ਮਾਹਲਾ

ਇਹਨਾਂ ਦਾ ਜਨਮ ਸ. ਰਤਨ ਸਿੰਘ ਦੇ ਘਰ ਪਿੰਡ ਮਾਹਲਾ ਕਲਾਂ ਵਿੱਚ ਤਹਿਸੀਲ ਮੋਗਾ ਵਿੱਚ ਹੋਇਆ। ਆਪ ਨੂੰ ਅੱਖਰ ਗਿਆਨ ਦੀ ਚੰਗੀ ਮੁਹਾਰਤ ਹਾਸਿਲ ਸੀ। ਦੇਸ਼ ਸੇਵਾ ਲਈ ਆਪ ਗਦਰ ਪਾਰਟੀ ਵਿੱਚ ਸ਼ਾਮਿਲ ਹੋ ਗਏ। ਪਾਰਟੀ ਨੇ ਆਪ ਨੂੰ ਟਰੇਨਿੰਗ ਲਈ ਰੂਸ ਭੇਜਿਆ। 1936 ਵਿੱਚ ਆਪ ਜਦ ਵਾਪਿਸ ਆਏ ਤਾਂ ਸਰਕਾਰ ਨੇ ਆਪ ਨੂੰ ਗ੍ਰਿਫਤਾਰ ਕਰ ਲਿਆ। ਆਪ ਨੂੰ ਲਾਹੌਰ ਕਿਲ੍ਹੇ ਵਿੱਚ ਨਜ਼ਰਬੰਦ ਕਰ ਦਿੱਤਾ ਗਿਆ। ਇੱਥੇ ਆਪ ਦੋ ਮਹੀਨੇ ਬੰਦ ਰਹੇ। ਜਦ ਰਿਹਾਈ ਹੋਈ ਤਾਂ ਆਪ ਨੂੰ 'ਬਸਤਾਬੇ' ਦੀ ਧਾਰਾ ਤਹਿਤ ਰੋਜ਼ਾਨਾਂ ਥਾਣੇ ਬੁਲਾਇਆ ਜਾਂਦਾ ਸੀ। ਜਦ ਕਿਸਾਨ ਲਹਿਰ ਸਰਗਰਮ ਹੋਈ ਤਾਂ ਆਪ ਨੇ ਇਸ ਲਹਿਰ ਵਿੱਚ ਵੀ ਮੋਹਰੀ ਬਣ ਕੇ ਸੇਵਾ ਕੀਤੀ ਅਤੇ ਜੇਲ੍ਹਾਂ ਕੱਟੀਆਂ। ਆਪ ਨੇ ਦੇਸ਼ ਦੀ ਆਜਾਦੀ ਲਈ ਲੜੀ ਜਾ ਰਹੀ ਹਰ ਮੁਹਿੰਮ ਵਿੱਚ ਹਿੱਸਾ ਲਿਆ. ਤਸੀਹੇ ਝੱਲੇ ਅਤੇ ਚੱਕੀਆਂ ਪੀਸੀਆਂ। ਆਪ ਆਪਣੇ ਆਖ਼ਰੀ ਸਮੇ ਤੱਕ ਦੇਸ਼ ਪੁਜਾਰੀ ਕੱਟੜ ਕਮਿਊਨਿਸਟ ਹੀ ਰਹੇ।

## ਸ. ਕਪੂਰ ਸਿੰਘ ਬੰਬੀਹਾ ਭਾਈ

ਸ. ਕਪੂਰ ਸਿੰਘ ਸਪੁੱਤਰ ਸ. ਈਸ਼ਰ ਸਿੰਘ ਦਾ ਜਨਮ ਪਿੰਡ ਬੰਬੀਹਾ ਭਾਈ ਤਹਿਸੀਲ ਮੋਗਾ ਵਿੱਚ ਹੋਇਆ । ਆਪ ਦਸਵੀਂ ਫੇਲ ਸਨ । ਆਪ ਨੂੰ ਰਾਜਨੀਤੀ ਬਾਰੇ ਕਾਫੀ ਸੂਝ ਬੂਝ ਸੀ । ਉਸ ਸਮੇਂ ਆਜਾਦੀ ਪਰਵਾਨਿਆਂ ਦਾ ਅਖ਼ਬਾਰ 'ਕੌਮੀ ਦਰਦ' ਛਪਦਾ ਹੁੰਦਾ ਸੀ । ਜਿਸ ਵਿੱਚ ਆਪ ਦਾ ਇੱਕ ਆਰਟੀਕਲ ਆਜਾਦੀ ਪਰਵਾਨਿਆ ਦੇ ਨਾਮ ਛਪਿਆ ਸੀ । ਇਸ ਵਿਚ ਆਪ 'ਤੇ ਦੇਸ਼ ਧਰੋਹੀ ਹੋਣ ਦਾ ਦੋਸ਼ ਲੱਗਾ ਸੀ ਅਤੇ ਆਪ ਨੂੰ ਗ੍ਰਿਫਤਾਰ ਕਰਕੇ ਜੇਲ੍ਹ ਭੇਜ ਦਿੱਤਾ ਗਿਆ ਸੀ । ਆਪ 13 ਅਪ੍ਰੈਲ 1925 ਤੋਂ ਲੈ ਕੇ 31 ਅਗਸਤ 1926 ਤੱਕ ਜੇਲ੍ਹ ਵਿੱਚ ਰਹੇ । ਆਪ ਨੂੰ ਅੰਮ੍ਰਿਤਸਰ ਦੀ ਅਦਾਲਤ ਨੇ ਦੋ ਸਾਲ ਦੀ ਕੈਦ ਅਤੇ ਦੋ ਸੌ ਰੁਪਏ ਜੁਰਮਾਨਾ ਕੀਤਾ ਸੀ । ਇਸ ਕੈਦ ਸਮੇਂ ਆਪ ਨੂੰ ਰਾਜਸੀ ਕੈਦੀ ਵਜੋਂ ਰਾਵਲਪਿੰਡੀ ਦੀ ਜੇਲ੍ਹ ਵਿੱਚ ਕੈਦ ਕੀਤਾ ਗਿਆ ਸੀ । ਆਪ ਆਪਣੇ ਆਖ਼ਰੀ ਸਮੇਂ ਤੱਕ ਦੇਸ਼ ਦੀ ਤਰੱਕੀ ਲਈ ਸਮਾਜ ਸੇਵਾ ਕਰਦੇ ਰਹੇ ।

## ਸ੍ਰੀ ਗੋਰਾ ਚੰਦ ਮੋਗਾ

ਇਹਨਾਂ ਦਾ ਜਨਮ 2 ਮਾਰਚ ਨੂੰ ਫਰੀਦਕੋਟ ਦੇ ਵਿੱਚ ਸ੍ਰੀ ਮਥਰਾ ਦਾਸ ਦੇ ਘਰ ਹੋਇਆ । ਆਪ ਦੇਸ਼ ਦੀ ਆਜਾਦੀ ਦੇ ਸੰਗਰਾਮ ਵਿੱਚ 1935 ਤੋਂ ਕੰਮ ਕਰਦੇ ਸਨ । ਭਾਰਤ ਛੱਡੋ ਅੰਦੋਲਨ ਅਤੇ ਫਰੀਦਕੋਟ ਸਤਿਆਗ੍ਰਹਿ ਵਿੱਚ ਆਪ ਨੇ ਵਧ ਚੜ੍ਹ ਕੇ ਹਿੱਸਾ ਲਿਆ ਸੀ । ਜਿਸ ਕਾਰਨ ਸਰਕਾਰ ਨੇ ਆਪ ਨੂੰ ਚਾਰ ਮਹੀਨੇ ਦੀ ਕੋਠੀਬੰਦ ਨਜ਼ਰਬੰਦੀ ਅਤੇ 19 ਮਹੀਨੇ ਦੀ ਸਖ਼ਤ ਸਜਾ ਦਿੱਤੀ ਸੀ । ਜਿਸ ਵਿੱਚ ਆਪ ਨੂੰ ਅਤਿ ਦੇ ਜ਼ੁਲਮ ਸਹਿਣੇ ਪਏ । ਆਪ ਲਗਾਤਾਰ 23 ਸਾਲ ਕੈਦ ਵਿੱਚ ਰਹੇ । ਆਜਾਦੀ ਦੇ ਸੰਗਰਾਮ ਵਿੱਚ ਸੋਸ਼ਲ ਵਰਕਰ ਬਣ ਕੇ ਹਰੇਕ ਅੰਦੋਲਨ ਵਿੱਚ ਭਾਗ ਲੈਂਦੇ ਰਹੇ । ਭਾਰਤ ਆਜਾਦ ਹੋਣ ਮਗਰੋਂ ਵੀ ਆਪ ਇੱਕ ਸੋਸ਼ਲ ਵਰਕਰ ਵਜੋਂ ਦੇਸ਼ ਦੀ ਤਰੱਕੀ ਲਈ ਸੇਵਾ ਕਰਦੇ ਰਹੇ ।

## ਸ. ਗੰਡਾ ਸਿੰਘ ਸੇਖੋਂ ਦੀਨਾ

ਸ੍ਰੀ ਗੰਡਾ ਸਿੰਘ ਸਪੁੱਤਰ ਸ੍ਰੀ ਧੀਰ ਸਿੰਘ ਦਾ ਜਨਮ ਪਿੰਡ ਦੀਨਾ ਤਹਿ. ਮੋਗਾ ਵਿੱਚ 1810 ਵਿੱਚ ਹੋਇਆ । ਆਪ ਪੰਜਾਬੀ ਚੰਗੀ ਤਰ੍ਹਾਂ ਜਾਣਦੇ ਸਨ । ਆਪ ਨੇ ਹਰ ਕੌਮੀ ਮੋਰਚੇ ਵਿੱਚ ਭਾਗ ਲਿਆ ਅਤੇ ਅੰਡਰਗਰਾਊਂਡ ਰਹਿ ਕੇ ਦੇਸ਼ ਦੀ ਸੇਵਾ ਵਿੱਚ ਹਿੱਸਾ ਪਾਇਆ । ਇਸ ਅੰਡਰਗਰਾਊਂਡੀ ਵਿੱਚ ਹੀ ਆਪ ਦੇ ਘਰ ਦੀ ਕੁਰਕੀ ਵੀ ਹੋਈ ਪਰ ਆਪ ਆਪਣੇ



ਸਿਰੜ 'ਤੇ ਪੱਕੇ ਹੀ ਰਹੇ । ਆਪ ਨੇ ਕਾਂਗਰਸ ਪਾਰਟੀ ਦੇ ਮੋਰਚੇ ਸਿਵਲ ਨਾ-ਫਰਮਾਨੀ ਵਿੱਚ ਗ੍ਰਿਫਤਾਰੀ ਦਿੱਤੀ । ਆਪ ਨੂੰ ਕੈਦ ਦੇ ਨਾਲ ਨਾਲ ਜੁਰਮਾਨਾ ਵੀ ਹੋਇਆ । ਆਪ ਨੇ ਠੀਕਰੀ ਪਹਿਰਾ ਅੰਦੋਲਨ, ਜੈਤੋ ਦਾ ਮੋਰਚਾ, ਗੁਰਦੁਆਰਾ ਸੁਧਾਰ ਲਹਿਰ, ਅਤੇ ਅੰਗਰੇਜ ਬੰਦਿਸ਼ ਨਹੀਂ ਰਹੇਗੀ ਆਦਿ ਪ੍ਰਚਾਰਕ ਲਹਿਰਾਂ ਵਿੱਚ ਵੀ ਭਾਗ ਲਿਆ । ਆਪ ਕਨਵੀਨਰ ਭਾਰਤ ਸੰਘ ਅਤੇ ਪਿੰਡ ਦੇ ਸਰਪੰਚ ਵੀ ਰਹੇ । ਆਪ ਦੇਸ਼ ਭਗਤ ਹੋਣ ਦੇ ਨਾਲ ਨਾਲ ਚੰਗੇ ਲਿਖਾਰੀ ਵੀ ਸਨ । ਆਪ ਜਿੰਨਾ ਚਿਰ ਵੀ ਜੀਵੇ ਆਪ ਦੇ ਮਨ ਵਿੱਚ ਦੇਸ਼, ਸਮਾਜ ਦੀ ਸੇਵਾ ਪ੍ਰਬਲ ਹੀ ਰਹੀ ।

## ਸ. ਗੁਲਜਾਰ ਸਿੰਘ ਗਿੱਲੀ ਚੜਿੱਕ

ਸ. ਗੁਲਜਾਰ ਸਿੰਘ ਸਪੁੱਤਰ ਸ. ਸੰਤਾ ਸਿੰਘ ਦਾ ਜਨਮ ਪਿੰਡ ਚੜਿੱਕ, ਤਹਿਸੀਲ ਮੋਗਾ ਵਿੱਚ 1 ਅਪ੍ਰੈਲ 1918 ਵਿੱਚ ਹੋਇਆ । ਆਪ ਨੇਂ ਪਰਜਾ ਮੰਡਲ ਵਿੱਚ ਬਹੁਤ ਕੰਮ ਕੀਤਾ । ਆਪ ਨੂੰ ਰਿਆਸਤ ਫਰੀਦਕੋਟ ਵੱਲੋਂ ਛੇ ਮਹੀਨੇ ਕੈਦ ਅਤੇ ਸੌ ਰੁਪਏ ਜੁਰਮਾਨਾ ਕੀਤਾ ਗਿਆ ਸੀ । ਆਪ ਪਰਜਾ ਮੰਡਲ ਦੇ ਜਨਰਲ ਸੈਕਟਰੀ ਸਨ । 1924 ਦੀ ਲਹਿਰ ਵਿੱਚ ਵੀ 14 ਮਹੀਨੇ ਬੰਦ ਰਹੇ । ਆਪ ਆਜਾਦੀ ਪ੍ਰਾਪਤੀ ਵਿੱਚ ਸਰਗਰਮ ਸਨ । ਇਸ ਲਈ ਇਹਨਾਂ ਦੇ ਭਰਾਤਾ ਨੂੰ ਵੀ ਨੌਕਰੀ 'ਚੋਂ ਜਵਾਬ ਮਿਲ ਗਿਆ । ਆਪ ਫਰੀਡਮ ਫਾਈਟਰਜ਼ ਜ਼ਿਲ੍ਹਾ ਫਰੀਦਕੋਟ ਦੇ ਸੈਕਟਰੀ ਸਨ । ਆਪ ਚੰਗੇ ਇਮਾਨਦਾਰ ਅਤੇ ਸਮਾਜ ਸੇਵਕ ਹਨ ।

## ਗੁਲਜਾਰ ਸਿੰਘ ਚੂਹੜ ਚੱਕ

ਆਪ ਦਾ ਜਨਮ ਪਿੰਡ ਚੂਹੜ ਚੱਕ ਵਿੱਚ ਸਤੰਬਰ 1922 ਵਿੱਚ ਸ੍ਰੀ ਸਰਮੁਖ ਸਿੰਘ ਦੇ ਘਰ ਹੋਇਆ । ਆਪ 1938 ਵਿੱਚ ਹੀ ਕਾਂਗਰਸ ਪਾਰਟੀ ਵਿੱਚ ਪੂਰੇ ਸਰਗਰਮ ਹੋ ਗਏ ਸਨ । 'ਭਾਰਤ ਛੋੜੋ ਅੰਦੋਲਨ', ਚੜਿੱਕ ਮੋਰਚਾ ਆਦਿ ਵਿੱਚ ਆਪ ਨੇ ਛਛਰੌਲੀ, ਫਿਰੋਜ਼ਪੁਰ, ਅਟਕ ਆਦਿ ਜੇਲ੍ਹਾਂ ਵਿੱਚ ਕੈਦਾਂ ਕੱਟੀਆਂ । ਆਜਾਦੀ ਪ੍ਰਾਪਤੀ ਤੋਂ ਬਾਦ ਆਪ ਦੇਸ਼ ਦੀ ਤਰੱਕੀ ਅਤੇ ਖ਼ੁਸ਼ਹਾਲੀ ਲਈ ਜੁਝਦੇ ਰਹੇ ।

## ਚੰਨਣ ਸਿੰਘ ਬੁੱਟਰ

ਸ. ਚੰਨਣ ਸਿੰਘ ਸਪੁੱਤਰ ਸ. ਸਮੁੰਦ ਸਿੰਘ ਦਾ ਜਨਮ 1901 ਵਿੱਚ ਪਿੰਡ ਬੁੱਟਰ ਤਹਿਸੀਲ ਮੋਗਾ ਵਿੱਚ ਹੋਇਆ । ਆਪ ਬਚਪਨ ਤੋਂ ਹੀ ਕੁਦਰਤ ਦੀ ਕਰੋਪੀ ਦੇ ਸ਼ਿਕਾਰ

ਸਨ । ਬਚਪਨ ਵਿੱਚ ਹੀ ਆਪ ਦੇ ਮਾਤਾ ਪਿਤਾ ਚਲਾਣਾ ਕਰ ਗਏ ਸਨ । ਆਪ ਚਾਰ ਜਮਾਤਾਂ ਪੜ੍ਹੇ ਸਨ । ਇਸ ਤੋਂ ਬਾਦ ਆਪ ਨੇ ਗੁਰੂ ਗਰੰਥ ਸਾਹਿਬ ਦੀ ਸੰਥਿਆ ਪ੍ਰਾਪਤ ਕੀਤੀ ਅਤੇ ਅਖੰਡ ਪਾਠੀ ਬਣ ਗਏ । ਇਸ ਸਮੇਂ ਜੈਤੋ ਦਾ ਮੋਰਚਾ ਆਦਿ ਕਈ ਲਹਿਰਾਂ ਜੋਰਾਂ 'ਤੇ ਸਨ । ਆਪ ਨੇ ਇਹਨਾਂ ਲਹਿਰਾਂ ਵਿੱਚ ਵਧ ਚੜ੍ਹ ਕੇ ਹਿੱਸਾ ਲਿਆ । ਆਪ ਤੀਜੀ ਵਾਰ ਸ਼ਹੀਦੀ ਜੱਥੇ ਵਿੱਚ ਗਏ ਅਤੇ ਗ੍ਰਿਫਤਾਰ ਹੋ ਗਏ । ਆਪ ਨੂੰ 18 ਮਹੀਨੇ ਜੇਲ੍ਹ ਵਿੱਚ ਰੱਖ ਕੇ ਰਿਹਾ ਕੀਤਾ ਗਿਆ । ਇਸ ਤਰ੍ਹਾਂ ਹੀ ਆਪ ਨੂੰ 11 ਸਤੰਬਰ 1939 ਵਿੱਚ ਚੜ੍ਹਿਕ ਦੇ ਮੋਰਚੇ ਵਿੱਚ ਦਫਾ 144 ਤੋੜਨ ਵਿੱਚ ਨੌਂ ਮਹੀਨੇ ਕੈਦ ਅਤੇ ਸੌ ਰੁਪਏ ਜੁਰਮਾਨਾ ਕੀਤਾ ਗਿਆ । ਆਪ ਨੇ ਪੰਜ ਸਾਲ ਕੈਦ ਕੱਟੀ । ਆਪ ਇੱਕ ਉੱਘੇ ਦੇਸ਼ ਭਗਤ ਸਨ ।

## ਚੰਨਣ ਸਿੰਘ ਚੀਦਾ

ਇਹਨਾਂ ਦਾ ਜਨਮ ਸ੍ਰੀ ਅਤਰ ਸਿੰਘ ਦੇ ਘਰ ਮਾਤਾ ਹਰਨਾਮ ਕੌਰ ਦੀ ਸੁਭਾਗੀ ਕੁੱਖੋਂ ਹੋਇਆ । ਵਿਦਿਅਕ ਸੰਸਥਾਵਾਂ ਦੀ ਘਾਟ ਕਰਕੇ ਆਪ ਅੱਖਰ ਗਿਆਨ ਨਹੀਂ ਪ੍ਰਾਪਤ ਕਰ ਸਕੇ ਅਤੇ ਗੁਰਮੁਖੀ ਵਿਦਿਆ ਪਿੰਡ ਦੇ ਡੇਰੇ ਤੋਂ ਹੀ ਪ੍ਰਾਪਤ ਕੀਤੀ । 'ਨਾਭੇ ਦੀ ਖਿੱਚ' ਨਾਮੀ ਪੁਸਤਕ ਤੋਂ ਆਪ ਐਨੇ ਪ੍ਰਭਾਵਿਤ ਹੋਏ ਕਿ ਆਪ ਵਿੱਚ ਦੇਸ਼ ਸੇਵਾ ਦੀ ਲਗਨ ਪੈਦਾ ਹੋ ਗਈ । ਆਪ 1923 ਵਿੱਚ ਅਕਾਲੀ ਦਲ ਵਿੱਚ ਸ਼ਾਮਿਲ ਹੋ ਗਏ ਅਤੇ ਜੈਤੋ ਦੇ ਮੋਰਚੇ ਵਿੱਚ ਗ੍ਰਿਫਤਾਰੀ ਦਿੱਤੀ । ਇਸ ਮੋਰਚੇ ਵਿੱਚ ਆਪ ਦੇ ਸਿਰ ਵਿੱਚ ਗੋਲੀ ਲੱਗ ਗਈ ਸੀ । ਆਪ ਨੂੰ ਅੰਮ੍ਰਿਤਸਰ ਹਸਪਤਾਲ ਵਿੱਚ ਦਾਖ਼ਲ ਕੀਤਾ ਗਿਆ । ਜਦ ਹਸਪਤਾਲ ਤੋਂ ਛੁੱਟੀ ਮਿਲੀ ਤਾਂ ਆਪ ਫਿਰ ਗਿਆਰ੍ਹਵੇਂ ਜੱਥੇ ਵਿੱਚ ਜੈਤੋ ਗਏ । ਜਿਸ ਵਿੱਚ ਆਪ ਨੂੰ 11 ਮਹੀਨੇ ਨਾਭੇ ਜੇਲ੍ਹ ਵਿੱਚ ਗ੍ਰਿਫਤਾਰ ਰੱਖਿਆ ਗਿਆ । ਆਜ਼ਾਦੀ ਪ੍ਰਾਪਤੀ ਤੋਂ ਬਾਦ ਦੇਸ਼ ਕੌਮ, ਸਮਾਜ ਦੀ ਤਰੱਕੀ ਲਈ ਜੂਝਦੇ ਰਹੇ । ਆਪ ਇੱਕ ਚੰਗੇ ਦੇਸ਼ ਭਗਤ ਅਤੇ ਵਧੀਆ ਸਮਾਜ ਸੇਵਕ ਵੀ ਸਨ । ਆਪ ਜਿੰਨਾ ਚਿਰ ਵੀ ਜਿਉਂਦੇ ਰਹੇ, ਦੇਸ਼ ਦੀ ਤਰੱਕੀ ਲਈ ਜੂਝਦੇ ਰਹੇ ।

## ਚੰਨਣ ਸਿੰਘ ਮੀਨੀਆਂ

ਸ. ਚੰਨਣ ਸਿੰਘ ਦਾ ਜਨਮ 1893 ਈ: ਵਿੱਚ ਪਿੰਡ ਮੀਨੀਆਂ (ਨਾਨਕੇ ਘਰ) ਵਿੱਚ ਹੋਇਆ । ਆਪ ਦੇ ਪਿਤਾ ਦਾ ਨਾਮ ਗੰਗਾ ਸਿੰਘ ਸੀ । ਆਪ ਨੇ ਪਿੰਡ ਦੇ ਡੇਰੇ ਵਿੱਚੋਂ ਮਾਮੂਲੀ ਜਿਹੀ ਵਿਦਿਆ ਪ੍ਰਾਪਤ ਕੀਤੀ ਸੀ । 1938–39 ਵਿੱਚ ਲੱਗੇ ਚੜ੍ਹਿਕ ਕਿਸਾਨ ਮੋਰਚੇ ਵਿੱਚ ਛੇ ਮਹੀਨੇ ਛਛਰੌਲੀ ਜੇਲ੍ਹ ਵਿੱਚ ਕੈਦ ਕੱਟੀ । ਇਸ ਤੋਂ ਬਿਨਾਂ ਚੂਹੜ ਚੱਕ ਚੌਂਕੀ ਮੋਰਚੇ ਵਿੱਚ ਆਪ ਗ੍ਰਿਫਤਾਰ ਹੋਏ ਅਤੇ ਅੰਗਰੇਜ਼ੀ ਹਕੂਮਤ ਦੇ ਝੋਲੀ ਚੁੱਕਾਂ ਨੇ ਇਹਨਾਂ ਦੇ ਘਰ ਦੀ ਕੁਰਕੀ ਕਰਵਾ ਦਿੱਤੀ । ਆਜ਼ਾਦੀ ਮਿਲਣ ਤੱਕ ਆਪ ਵੱਖ-ਵੱਖ ਮੋਰਚਿਆਂ ਵਿੱਚ ਕੈਦਾਂ ਕੱਟਦੇ



ਰਹੇ । ਆਪ ਇੱਕ ਨਿਧੜਕ ਦੇਸ਼ ਭਗਤ ਸਨ ।

## ਚੇਤ ਸਿੰਘ ਮਹਿਰੋਂ

ਇਹਨਾ ਦਾ ਜਨਮ ਸ. ਸੁੰਦਰ ਸਿੰਘ ਦੇ ਘਰ ਪਿੰਡ ਮਹਿਰੋਂ ਵਿੱਚ 20 ਜੁਲਾਈ 1897 ਵਿੱਚ ਹੋਇਆ । ਆਪ ਅੱਖਰ ਗਿਆਨ ਤੋਂ ਵਾਂਝੇ ਸਨ ਅਤੇ ਆਪ ਦਾ ਮੁੱਖ ਕਿੱਤਾ ਖੇਤੀਬਾੜੀ ਸੀ । ਆਪ 15 ਜੁਲਾਈ 1924 ਨੂੰ ਜੈਤੋ ਦੇ ਮੋਰਚੇ ਵਿੱਚ ਗ੍ਰਿਫਤਾਰ ਹੋਕੇ ਪਟਿਆਲਾ ਜੇਲ੍ਹ ਵਿੱਚ ਗਏ । ਜੇਲ੍ਹ ਵਿੱਚ ਆਪ ਨੂੰ ਅਕਹਿ ਅਤੇ ਅਸਹਿ ਤਸੀਹੇ ਦਿੱਤੇ ਗਏ । ਆਪ ਨੇ ਦੇਸ਼ ਸੇਵਾ ਵੱਲੋਂ ਮੁੱਖ ਨਹੀਂ ਮੋੜਿਆ । ਇਸ ਤੋਂ ਇਲਾਵਾ ਆਪਨੇ ਨਨਕਾਣਾ ਸਾਹਿਬ, ਅੰਮ੍ਰਿਤਸਰ, ਗੁਰੂ ਕੇ ਬਾਗ ਦੇ ਮੋਰਚੇ ਸਮੇਂ ਵੀ ਰੋਸ ਮੁਜਾਹਰੇ ਕਰਕੇ ਗ੍ਰਿਫਤਾਰੀਆਂ ਦਿੱਤੀਆਂ । ਆਪ ਨੇ ਸਾਰਾ ਹੀ ਜੀਵਨ ਦੇਸ਼ ਕੌਮ ਦੀ ਸੇਵਾ ਵਿੱਚ ਲਾਇਆ ।

## ਜਗਿੰਦਰ ਸਿੰਘ ਚੂਹੜ ਚੱਕ

ਆਪ ਦਾ ਜਨਮ ਫਰਵਰੀ 1903 ਵਿੱਚ ਸ. ਸਰਮੁਖ ਸਿੰਘ ਦੇ ਘਰ ਪਿੰਡ ਚੂਹੜ ਚੱਕ ਵਿੱਚ ਹੋਇਆ । ਆਪ ਨੇ ਚੜ੍ਹਿਕ ਮੋਰਚੇ ਸਮੇਂ 144 ਦਫਾ ਤੋੜਨ 'ਤੇ ਛਛਰੌਲੀ ਜੇਲ੍ਹ ਵਿੱਚ ਡੇਢ ਸਾਲ ਕੈਦ ਕੱਟੀ ਅਤੇ 1948 ਵਿੱਚ ਫਿਰ ਅੰਬਾਲੇ ਜੇਲ੍ਹ ਵਿੱਚ ਡਿਫੈਂਸ ਆਫ ਇੰਡੀਆ ਐਕਟ ਅਧੀਨ ਦੋ ਸਾਲ ਕੈਦ ਕੱਟੀ । ਆਜਾਦੀ ਤੋਂ ਬਾਦ ਵੀ ਆਪ ਦੇਸ਼, ਕੌਮ ਅਤੇ ਸਮਾਜ ਲਈ ਸੇਵਾ ਕਰਦੇ ਰਹੇ । ਅਪ੍ਰੈਲ 1966 ਵਿੱਚ ਆਪ ਪਰਲੋਕ ਸਿਧਾਰ ਗਏ ।

## ਤਾਰਾ ਸਿੰਘ ਬੈਰਾੜ, ਰੋਡੇ

ਤਾਰਾ ਸਿੰਘ ਸਪੁੱਤਰ ਸ. ਹਰੀ ਸਿੰਘ ਦਾ ਜਨਮ ਪਿੰਡ ਰੋਡੇ ਵਿੱਚ ਹੋਇਆ । 23 ਸਤੰਬਰ 1890 ਨੂੰ ਜਨਮੇ ਤਾਰਾ ਸਿੰਘ ਬੇਸ਼ਕ ਅੱਖਰ ਗਿਆਨ ਤੋਂ ਕੋਰੇ ਸਨ ਪਰ ਜੇਲ੍ਹਾਂ ਵਿੱਚ ਲੰਬਾ ਸਮਾਂ ਗੁਜਾਰਨ ਨਾਲ ਇਹਨਾਂ ਨੇ ਪੜ੍ਹਨ ਲਿਖਣ ਦੀ ਮੁਹਾਰਤ ਹਾਸਿਲ ਕਰ ਲਈ ਸੀ । ਆਪ ਦਾ ਮੁੱਖ ਕਿੱਤਾ ਖੇਤੀਬਾੜੀ ਸੀ ਪਰ ਜਦੋਂ ਵੀ ਪਾਰਟੀ ਦੀ ਕਾਲ ਆਉਂਦੀ ਸੀ ਆਪ ਆਪਣੇ ਨਿੱਜੀ ਕਰਜਾਂ ਨੂੰ ਅਧਵਾਟੇ ਛੱਡ ਕੇ ਹੀ ਤੁਰ ਪੈਂਦੇ ਸਨ । ਆਪ ਨੇ ਡਸਕੇ ਦੇ ਮੋਰਚੇ ਵਿੱਚ ਲਾਠੀਆਂ ਡਾਂਗਾਂ ਦੀ ਮਾਰ ਖਾਧੀ । ਆਪ ਨੇ ਅਕਾਲੀ ਲਹਿਰ ਦੇ ਹਰ ਮੋਰਚੇ ਵਿੱਚ ਗ੍ਰਿਫਤਾਰੀਆਂ ਦਿੱਤੀਆਂ । ਆਪ ਨੇ ਤਕਰੀਬਨ ਵੱਖ-ਵੱਖ ਮੋਰਚਿਆਂ ਵਿੱਚ ਪੰਜ ਸਾਲ ਕੈਦ ਕੱਟੀ । ਆਪ ਨੂੰ ਅਨੇਕਾਂ ਵਾਰ ਜੁਰਮਾਨੇ ਹੋਏ । ਇਸ ਜੁਝਾਰੂ ਯੋਧੇ ਨੂੰ ਸਰਕਾਰ ਵੱਲੋਂ ਕੋਈ ਸਹਾਇਤਾ ਪ੍ਰਾਪਤ ਨਹੀਂ ਹੋਈ ।

## ਤੋਤਾ ਰਾਮ ਚੂਹੜ ਚੱਕ

ਇਹਨਾਂ ਦਾ ਜਨਮ ਸਤੰਬਰ 1883 ਈ: ਨੂੰ ਸ. ਚੇਤਨ ਸਿੰਘ ਦੇ ਘਰ ਪਿੰਡ ਚੂਹੜ

ਚੱਕ ਵਿੱਚ ਹੋਇਆ। ਆਪ ਨੇ ਮੁੱਢਲੀ ਵਿਦਿਆ ਡੇਰੇ ਵਿੱਚੋਂ ਹੀ ਪ੍ਰਾਪਤ ਕੀਤੀ ਸੀ। ਆਪ ਦਾ ਕਿੱਤਾ ਦੁਕਾਨਦਾਰੀ ਸੀ। ਆਪ ਮਹਾਤਮਾ ਗਾਂਧੀ ਦੇ ਉਪਾਸਕ ਸਨ। ਮਹਾਤਮਾ ਗਾਂਧੀ ਦੇ ਹੁਕਮ ਅਨੁਸਾਰ ਸਤਿਆਗ੍ਰਹਿ ਵਿੱਚ ਭਾਗ ਲਿਆ ਅਤੇ ਵੱਖ-ਵੱਖ ਜੇਲ੍ਹਾਂ ਵਿੱਚ ਕਈ ਸਾਲ ਕੈਦ ਕੱਟੀ। ਆਪ ਅਪਣੇ ਆਖ਼ਰੀ ਸਮੇਂ ਤੱਕ ਕਾਂਗਰਸ ਪਾਰਟੀ ਦੇ ਸਰਗਰਮ ਵਰਕਰ ਰਹੇ ਸਨ।

## ਜਸਵੰਤ ਸਿੰਘ ਮੋਗਾ

ਇਹਨਾਂ ਦਾ ਜਨਮ 27 ਦਸੰਬਰ 1915 ਨੂੰ ਪਿੰਡ ਚੂਹੜ ਚੱਕ ਵਿੱਚ ਸ. ਸੇਵਾ ਸਿੰਘ ਦੇ ਘਰ ਹੋਇਆ। ਆਪ ਨੇ ਐਫ.ਐਸ.ਸੀ. ਦਿਆਲ ਸਿੰਘ ਕਾਲਜ ਲਾਹੌਰ ਤੋਂ ਪਾਸ ਕੀਤੀ। 1937 ਵਿੱਚ ਆਪ ਮੋਗਾ ਤਹਿਸੀਲ ਵਿੱਚ ਕਾਂਗਰਸ ਕਮੇਟੀ ਦੇ ਸੈਕਟਰੀ ਬਣੇ। 1939 ਨੂੰ ਡਿਫੈਂਸ ਆਫ ਇੰਡੀਆ ਐਕਟ ਅਧੀਨ ਆਪ ਦੇ ਗ੍ਰਿਫਤਾਰੀ ਵਾਰੰਟ ਜਾਰੀ ਹੋਏ ਅਤੇ 1943 ਤੱਕ ਆਪ ਨੇ ਗੁਪਤ ਵਾਸ ਵਾਲਾ ਜੀਵਨ ਬਤੀਤ ਕੀਤਾ। ਜਦ ਆਪ ਦੀ ਗ੍ਰਿਫਤਾਰੀ ਹੋਈ ਤਾਂ ਆਪ ਨੂੰ ਸੈਂਟਰਲ ਜੇਲ੍ਹ ਵਿੱਚ ਕੋਠੀ ਬੰਦ ਕੀਤਾ ਗਿਆ। ਲੰਬਾ ਸਮਾਂ ਫਿਰੋਜ਼ਪੁਰ ਜੇਲ੍ਹ ਵਿੱਚ ਬੰਦ ਰਹਿ ਕੇ ਆਪ ਆਜਾਦੀ ਮਿਲਣ 'ਤੇ ਹੀ ਰਿਹਾ ਹੋਏ ਸਨ। ਆਪ ਦਾ ਸਾਰਾ ਜੀਵਨ ਹੀ ਕੁਰਬਾਨੀ ਭਰਿਆ ਹੈ।

## ਦਲੀਪ ਸਿੰਘ ਭਲੂਰ

ਇਹਨਾਂ ਦਾ ਜਨਮ ਸ. ਸਰੂਪ ਸਿੰਘ ਦੇ ਘਰ 1924 ਵਿੱਚ ਪਿੰਡ ਭਲੂਰ ਵਿੱਚ ਹੋਇਆ। ਆਪ ਨੇ 1942 ਤੋਂ ਲੈ ਕੇ 1945 ਤੱਕ ਵੱਖ ਵੱਖ ਮੋਰਚਿਆਂ ਵਿੱਚ ਗ੍ਰਿਫਤਾਰ ਹੋ ਕੇ ਕੈਦਾਂ ਕੱਟੀਆਂ। ਆਪ ਇੱਕ ਮਸ਼ਹੂਰ ਸੋਸ਼ਲ ਵਰਕਰ ਸਨ। ਆਜਾਦੀ ਤੋਂ ਬਾਦ ਆਪ ਜਿੰਨਾਂ ਸਮਾਂ ਵੀ ਜਿਉਂਦੇ ਰਹੇ, ਦੇਸ਼ ਕੌਮ ਨੂੰ ਉਚਿਆਉਣ ਲਈ ਭਾਰਤ ਦੇਸ਼ ਨੂੰ ਸਮਰਪਿਤ ਹੀ ਰਹੇ

## ਧਰਮ ਸਿੰਘ ਰੋਡੇ

ਸ. ਧਰਮ ਸਿੰਘ ਸਪੁੱਤਰ ਸ. ਮੀਣਾ ਸਿੰਘ ਦਾ ਜਨਮ ਰਿਆਸਤ ਨਾਭਾ ਦੇ ਪਿੰਡ ਵਿੱਚ ਹੋਇਆ। ਆਪ ਦਾ ਮੁੱਢਲਾ ਜੀਵਨ ਹੀ ਰਾਜਨੀਤਿਕ ਗਤੀਵਿਧੀਆਂ ਨਾਲ ਭਰਪੂਰ ਹੈ। ਰਿਆਸਤ ਨਾਭਾ ਦੀ ਐਜੀਟੇਸ਼ਨ ਵਿੱਚ ਆਪ ਨੇ ਬੜੀ ਸਰਗਰਮੀ ਨਾਲ ਕੰਮ ਕੀਤਾ ਸੀ। ਇਹਨਾਂ ਸਰਗਰਮੀਆਂ ਕਰਕੇ ਹੀ ਆਪ ਨੂੰ ਨਾਭਾ ਰਿਆਸਤ ਵਿੱਚੋਂ ਜਲਾ-ਰਿਆਸਤ ਕਰ ਦਿੱਤਾ ਸੀ। ਆਪ ਜਲਾ-ਰਿਆਸਤ ਹੋ ਕੇ ਪਿੰਡ ਰੋਡੇ ਰਹਿਣ ਲੱਗ ਪਏ ਸਨ। ਆਪ ਗੁਰਮੁਖੀ ਜਾਣਦੇ ਸਨ ਅਤੇ ਪਾਠੀ ਵੀ ਸਨ। ਆਪ ਨੇ ਜੈਤੋ, ਗੁਰੂ ਕਾ ਬਾਗ ਆਦਿ ਮੋਰਚਿਆਂ ਵਿੱਚ ਹਿੱਸਾ ਲਿਆ ਅਤੇ ਜੇਲ੍ਹਾਂ ਕੱਟੀਆਂ। ਆਪ ਬੱਬਰ ਅਕਾਲੀ ਲਹਿਰ ਦੇ



ਸਰਗਰਮ ਯੋਧੇ ਸਨ। ਆਪ ਨੇ ਲੰਬਾ ਸਮਾਂ ਗੁਰਦੁਆਰਾ ਬੀਬੀ ਮਾਨ ਕੌਰ ਦੇ ਗੁਰਦੁਆਰਾ ਰੋਡੇ ਰਹਿ ਕੇ ਸੇਵਾ ਵੀ ਕੀਤੀ ਅਤੇ ਆਪਣੀਆਂ ਰਾਜਨੀਤਿਕ ਗਤੀਵਿਧੀਆਂ ਨੂੰ ਵੀ ਜਾਰੀ ਰੱਖੀਆਂ। ਆਪ ਇੱਕ ਵਧੀਆ ਦੇਸ਼ ਸੇਵਕ ਅਤੇ ਸੋਸ਼ਲ ਵਰਕਰ ਸਨ।

## ਨਰੈਣ ਸਿੰਘ ਦੀਨਾ

ਸ੍ਰੀ ਨਰੈਣ ਸਿੰਘ ਦੀਨਾ, ਸਪੁੱਤਰ ਸ. ਚੰਮਣ ਸਿੰਘ ਦਾ ਜਨਮ 1907 ਵਿੱਚ ਪਿੰਡ ਦੀਨਾ, ਤਹਿਸੀਲ ਮੋਗਾ ਵਿੱਚ ਹੋਇਆ। ਆਪ ਸਿਰਫ ਪੰਜਾਬੀ ਹੀ ਜਾਣਦੇ ਸਨ। ਆਪ ਦਾ ਮੁੱਖ ਕਿੱਤਾ ਖੇਤੀਬਾੜੀ ਸੀ। ਨਾਭਾ ਐਜੀਟੇਸ਼ਨ ਨੇ ਜਦ ਮੋਰਚੇ ਦਾ ਰੂਪ ਧਾਰ ਲਿਆ ਤਾਂ ਆਪ ਵੀ ਛੇਵੇਂ ਜੱਥੇ ਨਾਲ ਜੈਤੋ ਗਏ ਅਤੇ ਗ੍ਰਿਫਤਾਰੀ ਦਿੱਤੀ। ਆਪ ਨੇ ਨਾਭਾ ਜੇਲ੍ਹ ਵਿੱਚ ਬਾ-ਮੁਸ਼ਕੱਤ ਇੱਕ ਸਾਲ ਕੈਦ ਕੱਟੀ। ਆਜਾਦੀ ਮਿਲਣ ਤੋਂ ਬਾਦ ਆਪ ਪ੍ਰਚਾਰਕ ਮੁਹਿੰਮ ਵਿੱਚ ਸ਼ਾਮਿਲ ਹੋ ਗਏ। ਪਿੰਡ-ਪਿੰਡ ਪਹੁੰਚ ਕੇ ਆਪ ਦੇਸ਼ ਦੀ ਤਰੱਕੀ ਖ਼ੁਸ਼ਹਾਲੀ ਲਈ ਪ੍ਰਚਾਰ ਕੀਤਾ। ਆਪ ਦਾ ਆਖ਼ਰੀ ਸਮਾਂ ਪਿੰਡ ਵਿੱਚ ਹੀ ਬੀਤਿਆ।

## ਨਾਜਰ ਸਿੰਘ ਸੰਧੂਆਂ ਵਾਲਾ

ਇਹਨਾਂ ਦਾ ਜਨਮ ਸ. ਸਮੁੰਦ ਸਿੰਘ ਦੇ ਘਰ ਵਿੱਚ ਪਿੰਡ ਚੁੱਪਕੀਤੀ ਵਿੱਚ 19 ਮਾਰਚ 1887 ਨੂੰ ਹੋਇਆ। ਵਿਦਿਅਕ ਅਦਾਰਿਆਂ ਦੀ ਘਾਟ ਕਰਕੇ ਆਪ ਨੇ ਗੁਰਦੁਆਰਾ ਸਾਹਿਬ ਤੋਂ ਹੀ ਗੁਰਮੁਖੀ ਵਿਦਿਆ ਹਾਸਿਲ ਕੀਤੀ। ਆਪ ਨੇ ਅਕਾਲੀ ਮੋਰਚਿਆਂ ਵਿੱਚ ਵਧ ਚੜ੍ਹ ਕੇ ਹਿੱਸਾ ਲਿਆ। ਆਪ ਨੂੰ ਇਸ ਦੌਰਾਨ ਢਾਈ ਸਾਲ ਕੈਦ ਅਤੇ ਛੇ ਸੌ ਰੁਪਏ ਜੁਰਮਾਨਾ ਹੋਇਆ ਸੀ। ਆਜਾਦੀ ਪ੍ਰਾਪਤੀ ਤੋਂ ਬਾਦ ਆਪ ਨੇਂ ਪ੍ਰਚਾਰਕ ਮੁਹਿੰਮ ਵਿੱਚ ਭਰਤੀ ਹੋ ਕੇ ਪਿੰਡ ਅਤੇ ਦੇਸ਼ ਦੀ ਤਰੱਕੀ ਲਈ ਪ੍ਰਚਾਰ ਕੀਤਾ ਅਤੇ ਨਾਲ ਨਾਲ ਲੋਕ ਭਲਾਈ ਦੇ ਕੰਮ ਵੀ ਕਰਦੇ ਰਹੇ।

## ਪੂਰਨ ਸਿੰਘ ਘੋਲੀਆ ਖ਼ੁਰਦ

ਆਪ ਦਾ ਜਨਮ ਪਿੰਡ ਘੋਲੀਆ ਖ਼ੁਰਦ ਵਿੱਚ ਸ. ਗੁਰਦਿਆਲ ਸਿੰਘ ਦੇ ਘਰ ਹੋਇਆ। ਆਪ ਨੇ ਪ੍ਰਾਇਮਰੀ ਤੱਕ ਹੀ ਵਿਦਿਆ ਹਾਸਿਲ ਕੀਤੀ ਸੀ ਅਤੇ ਪਿਤਾ ਨਾਲ ਖੇਤੀਬਾੜੀ ਕਰਨ ਲੱਗ ਪਏ ਸਨ। ਆਪ ਨੇ ਜੈਤੋ, ਗੁਰੂ ਕਾ ਬਾਗ ਆਦਿ ਮੋਰਚਿਆਂ ਵਿੱਚ ਗ੍ਰਿਫਤਾਰੀਆਂ ਦੇ ਕੇ ਵੱਖ-ਵੱਖ ਜੇਲ੍ਹਾਂ ਵਿੱਚ ਰਹਿ ਕੇ ਕੈਦਾਂ ਕੱਟੀਆਂ। ਆਪ ਦਾ ਪਿਛਲਾ ਸਮਾਂ ਪਿੰਡ ਨੱਥੂ ਵਾਲਾ ਗਰਬੀ ਵਿੱਚ ਬੀਤਿਆ ਕਿਉਂਕਿ ਆਪ ਇੱਥੇ ਹੀ ਖੇਤੀ ਕਰਦੇ ਸਨ।

## ਸ੍ਰੀ ਫੁੰਮਣ ਸਿੰਘ ਚੂਹੜ ਚੱਕ

ਇਹਨਾਂ ਦਾ ਜਨਮ ਪਿੰਡ ਚੂਹੜ ਚੱਕ ਵਿੱਚ ਜਨਵਰੀ 1890 ਵਿੱਚ ਸ. ਮੰਗਲ ਸਿੰਘ

ਦੇ ਘਰ ਹੋਇਆ। ਆਪ ਨੂੰ ਛਛਰੌਲੀ ਜ਼ਿਲ੍ਹਾ ਜੇਲ੍ਹ ਵਿੱਚ ਛੇ ਮਹੀਨੇ ਕੈਦ ਰੱਖਿਆ ਗਿਆ। ਆਪ ਜੀ ਦੀਆਂ ਮੁੱਢਲੀਆਂ ਗਤੀਵਿਧੀਆਂ ਹੀ ਸਰਗਰਮੀ ਵਾਲੀਆਂ ਸਨ। ਜਦ 1936 ਵਿੱਚ ਪਰਜਾ ਮੰਡਲ ਦੀ ਕਾਨਫਰੰਸ ਫਰੀਦਕੋਟ ਵਿਖੇ ਹੋਈ ਸੀ ਤਾਂ ਆਪ ਪੰਡਤ ਜਵਾਹਰ ਲਾਲ ਨਹਿਰੂ ਨੂੰ ਲੈਣ ਲੋਈ ਲੁਧਿਆਣੇ ਗਏ ਸਨ। ਆਪ ਇੱਕ ਵਲੰਟੀਅਰ ਫੋਰਸ ਦੇ ਕਮਾਂਡਰ ਸਨ। ਆਪ ਆਜਾਦੀ ਲਈ ਕੱਢੇ ਗਏ ਹਰ ਜਲੂਸ ਵਿੱਚ ਵਲੰਟੀਅਰ ਵਜੋਂ ਸ਼ਾਮਿਲ ਹੁੰਦੇ ਸਨ। ਆਪ ਦਾ ਪਿਛਲਾ ਸਮਾਂ ਪਿੰਡ ਵਿੱਚ ਹੀ ਸਮਾਜ ਭਲਾਈ ਦੇ ਕੰਮਾਂ ਵਿੱਚ ਗੁਜਰਿਆ।

## ਫੂਲਾ ਸਿੰਘ ਨੰਗਲ

ਸ. ਫੂਲਾ ਸਿੰਘ ਸਪੁੱਤਰ ਸ. ਸੱਜਣ ਸਿੰਘ ਦਾ ਜਨਮ ਪਿੰਡ ਨੰਗਲ ਤਹਿਸੀਲ ਮੋਗਾ ਵਿੱਚ 1908 ਵਿੱਚ ਹੋਇਆ। ਆਪ ਮਿਡਲ ਸਟੈਂਡਰਡ ਪਾਸ ਸਨ। ਇਹਨਾਂ ਦਾ ਮੁੱਖ ਕਿੱਤਾ ਖੇਤੀਬਾੜੀ ਸੀ। ਜੁਲਾਈ 1940 ਵਿੱਚ ਆਪ ਨੂੰ ਇੱਕ ਕੇਸ ਵਿੱਚ ਗ੍ਰਿਫਤਾਰ ਕਰਕੇ ਅੰਧਰਾ ਪ੍ਰਦੇਸ਼ ਦੀ ਕੋਰਟ ਵਿੱਚ ਪੇਸ਼ ਕੀਤਾ ਗਿਆ ਅਤੇ ਇਸ ਤੋਂ ਬਾਦ ਅੰਡੇਮਾਨ ਭੇਜ ਦਿੱਤਾ ਗਿਆ। ਇਸ ਦੇ ਨਾਲ ਹੀ ਆਪ ਨੇ ਭਾਰਤ ਦੀਆਂ ਹੋਰ ਵੱਖ-ਵੱਖ ਜੇਲ੍ਹਾਂ ਵਿੱਚ ਵੀ ਕੈਦਾਂ ਕੱਟੀਆਂ। ਆਪ ਨੂੰ ਜੂਨ 1946 ਵਿੱਚ ਅੰਤਰਿਮ ਸਰਕਾਰ ਨੇ, ਜਿਸ ਦੇ ਆਗੂ ਪੰਡਤ ਜਵਾਹਰ ਲਾਲ ਨਹਿਰੂ ਸਨ ਨੇ ਛੱਡ ਦਿੱਤਾ ਸੀ। ਇਸ ਤੋਂ ਮਗਰੋਂ ਆਪ ਕਾਂਗਰਸ ਪਾਰਟੀ ਦੇ ਸਰਗਰਮ ਮੈਂਬਰ ਰਹੇ ਅਤੇ ਦੇਸ਼ ਭਲਾਈ ਅਤੇ ਸਮਾਜਿਕ ਕਾਰਜਾਂ ਵਿੱਚ ਆਪ ਨੇ ਆਪਣਾ ਪਿਛਲਾ ਸਮਾਂ ਗੁਜਾਰਿਆ।

## ਬਿਸ਼ਨ ਸਿੰਘ ਰਾਮੂਵਾਲਾ

ਆਪ ਦਾ ਜਨਮ 8 ਅਕਤੂਬਰ 1907 ਨੂੰ ਪਿੰਡ ਰਾਮੂਵਾਲਾ ਤਹਿਸੀਲ ਮੋਗਾ ਵਿੱਚ ਸ. ਮਿੱਤ ਸਿੰਘ ਦੇ ਘਰ ਹੋਇਆ। ਆਪ ਨੇ ਚੜ੍ਹਿੱਕ ਮੋਰਚੇ ਵਿੱਚ ਛਛਰੌਲੀ ਜੇਲ੍ਹ ਵਿੱਚ ਕੈਦ ਕੱਟੀ। 1939 ਦਾ ਮੋਰਚਾ ਲੱਗਾ ਤਾਂ ਇਹਨਾਂ ਨੇ ਦਫਾ 144 ਤੋੜ ਕੇ ਅੰਗਰੇਜ ਹਕੂਮਤ ਖ਼ਿਲਾਫ ਪ੍ਰਚਾਰ ਕੀਤਾ। ਆਪ ਨੂੰ ਗ੍ਰਿਫਤਾਰ ਕੀਤਾ ਗਿਆ। ਆਪ ਨੇ ਵੱਖ-ਵੱਖ ਜੇਲ੍ਹਾਂ ਵਿੱਚ 13 ਮਹੀਨੇ ਤਸੀਹਿਆਂ ਭਰੀਆਂ ਜੇਲ੍ਹਾਂ ਕੱਟੀਆਂ। ਆਪ ਦੇਸ਼ ਭਗਤ ਹੋਣ ਦੇ ਨਾਲ ਨਾਲ ਸਮਾਜਿਕ ਆਗੂ ਵੀ ਸਨ।



## ਬਾਬਾ ਅਰੂੜ ਸਿੰਘ ਜੀ

ਇਹਨਾਂ ਦਾ ਜਨਮ 1870 ਈ: ਵਿੱਚ ਸ. ਅਤਰ ਸਿੰਘ ਦੇ ਘਰ ਪਿੰਡ ਚੂਹੜ ਚੱਕ ਵਿੱਚ ਹੋਇਆ। ਆਪ ਨੇ ਦਸਵੀਂ ਤੱਕ ਵਿਦਿਆ ਹਾਸਿਲ ਕੀਤੀ ਸੀ। ਇਹਨਾਂ ਦਾ ਮੁੱਖ ਕਿੱਤਾ ਖੇਤੀਬਾੜੀ ਸੀ। ਆਪ 1913 ਵਿੱਚ ਅਮਰੀਕਾ ਗਏ ਅਤੇ ਗਦਰ ਪਾਰਟੀ ਦੀ ਨੀਂਹ ਰੱਖੀ। 1914–15 ਵਿੱਚ ਸੰਸਾਰ ਯੁੱਧ ਵੇਲੇ ਆਪ ਨੇ ਭਾਰਤ ਵਾਪਿਸ ਆ ਕੇ ਦੇਸ਼ ਦੀ ਆਜਾਦੀ ਲਈ ਲੜੀ ਜਾ ਰਹੀ ਜੰਗ ਵਿੱਚ ਪੂਰੇ ਜੋਸ਼ ਨਾਲ ਹਿੱਸਾ ਲਿਆ। ਲਾਹੌਰ ਸਾਜਿਸ਼ ਕੇਸ ਵਿੱਚ ਆਪ ਨੂੰ ਫਾਂਸੀ ਦੀ ਸਜਾ ਹੋਈ ਜੋ ਬਾਦ ਵਿੱਚ ਉਮਰ ਕੈਦ ਵਿੱਚ ਬਦਲ ਗਈ। ਕਾਲੇ ਪਾਣੀ ਅਤੇ ਹੋਰ ਭਾਰਤ ਦੀਆਂ ਜੇਲ੍ਹਾਂ ਵਿੱਚ ਕੈਦ ਭੋਗਣ ਉਪਰੰਤ ਆਪ 1929 ਨੂੰ ਰਿਹਾ ਹੋਏ। ਦੇਸ਼ ਆਜਾਦੀ ਦੀ ਲੱਗੀ ਹੋਈ ਲਗਨ ਨੇ ਆਪ ਨੂੰ ਟਿਕ ਕੇ ਨਾ ਬਹਿਣ ਦਿੱਤਾ। ਆਪ ਰਿਹਾਈ ਤੋਂ ਬਾਦ ਹੀ ਕਾਂਗਰਸ ਪਾਰਟੀ ਵਿੱਚ ਸਰਗਰਮ ਹੋ ਗਏ। 1937 ਦੀਆਂ ਚੋਣਾਂ ਵਿੱਚ ਆਪ ਬਿਨਾ ਮੁਕਾਬਲਾ ਹੀ ਪੰਜਾਬ ਅਸੈਂਬਲੀ ਦੇ ਮੈਂਬਰ ਚੁਣੇ ਗਏ। ਆਪ ਲੰਬਾ ਸਮਾਂ ਕਾਂਗਰਸ ਸੈਲ ਕਿਸਾਨ ਸਭਾ ਦੇ ਪ੍ਰਧਾਨ ਵੀ ਰਹੇ। ਜਿਸ ਸਮੇਂ ਆਪ ਵਰੰਟ ਟਿਡ ਸਨ ਤਾਂ ਆਪਦੀ ਸਾਰੀ ਜਮੀਨ ਅਤੇ ਘਰ ਕੁਰਕ ਕਰ ਦਿੱਤਾ ਗਿਆ ਸੀ। ਇਹ ਅਣਖੀਲਾ ਸੂਰਮਾ ਦੇਸ਼ ਦੀ ਆਜਾਦੀ ਲਈ ਮਹਾਨ ਕੁਰਬਾਨੀ ਕਰਕੇ 15 ਫਰਵਰੀ 1950 ਨੂੰ ਇਸ ਸੰਸਾਰ ਤੋਂ ਕੂਚ ਕਰ ਗਿਆ।

## ਬਚਨ ਸਿੰਘ ਚੰਦ ਨਵਾਂ

ਇਹਨਾਂ ਦਾ ਜਨਮ ਸੰਨ 1897 ਨੂੰ ਪਿੰਡ ਚੰਦ ਨਵਾਂ ਵਿੱਚ ਸ. ਜੋਰਾ ਸਿੰਘ ਦੇ ਘਰ ਹੋਇਆ। 1924 ਵਿੱਚ ਜਦ ਨਾਭਾ ਐਜੀਟੇਸ਼ਨ ਸ਼ੁਰੂ ਹੋਈ ਤਾਂ ਆਪ ਨੇ ਵੀ ਸ਼ਹੀਦੀ ਜੱਥੇ ਵਿੱਚ ਸ਼ਾਮਿਲ ਹੋ ਕੇ ਜੈਤੋ ਵਿਖੇ ਗ੍ਰਿਫਤਾਰੀ ਦਿੱਤੀ। ਇਸ ਜੱਥੇ ਉੱਪਰ ਅੰਗਰੇਜੀ ਹਕੂਮਤ ਨੇ ਗੋਲੀ ਚਲਾ ਦਿੱਤੀ ਸੀ। ਇਸ ਵਿੱਚ ਆਪ ਗੰਭੀਰ ਰੂਪ ਵਿੱਚ ਫੱਟੜ ਹੋ ਗਏ ਸਨ। ਆਪ ਜਿੰਨਾ ਚਿਰ ਵੀ ਜੀਵੇ ਦੇਸ਼, ਕੌਮ ਅਤੇ ਸਮਾਜ ਦੀ ਸੇਵਾ ਕਰਦੇ ਰਹੇ। ਆਪ ਨੂੰ ਉੱਘੇ ਆਜਾਦੀ ਘੁਲਾਟੀਏ ਹੋਣ ਦਾ ਮਾਣ ਹਾਸਿਲ ਸੀ।

## ਸ. ਬੁਧ ਸਿੰਘ ਜੀ

ਇਹਨਾਂ ਦਾ ਜਨਮ ਜੇਠ ਸ਼ੁਦੀ ਪੂਰਨਮਾਸ਼ੀ ਨੂੰ ਸੰਮਤ 1966 ਬਿਕਰਮੀ ਨੂੰ ਸ. ਗੰਗਾ ਸਿੰਘ ਦੇ ਘਰ ਹੋਇਆ। ਆਪ ਨੇ ਪੜ੍ਹਾਈ ਅੱਠਵੀਂ ਤੱਕ ਹਾਸਿਲ ਕੀਤੀ। ਜਦ ਦੇਸ਼ ਦੀ

ਆਜਾਦੀ ਦੀ ਲੜਾਈ ਚੱਲ ਰਹੀ ਸੀ ਤਾਂ ਲੀਡਰ ਪਿੰਡ ਪਿੰਡ ਪਹੁੰਚ ਕੇ ਪ੍ਰਚਾਰ ਕਰ ਰਹੇ ਸਨ । ਆਪ ਡਾ: ਕਿਚਲੂ, ਪੰਡਤ ਜਵਾਹਰ ਲਾਲ ਨਹਿਰੂ ਦੇ ਭਾਸ਼ਣਾਂ ਤੋਂ ਪ੍ਰਭਾਵਿਤ ਹੋ ਕੇ ਦੇਸ਼ ਦੀ ਆਜਾਦੀ ਵਾਲੀ ਲਹਿਰ ਵਿੱਚ ਕੁੱਦ ਪਏ । ਆਪ ਕਿਸਾਨ ਸਭਾ ਦੇ ਸੈਕਟਰੀ ਵੀ ਰਹੇ । ਆਪ ਨੇ 1938–39 ਵਿੱਚ ਛੇ ਛੇ ਮਹੀਨੇ ਵੱਖ-ਵੱਖ ਜੇਲ੍ਹਾਂ ਵਿੱਚ ਕੈਦ ਕੱਟੀ । 1939 ਵਿੱਚ ਪਿੰਡ ਚੂਹੜ ਚੱਕ ਚੌਕੀ ਦੇ ਮੋਰਚੇ ਵਿੱਚ ਕੁਰਕੀਆਂ ਵੀ ਕਰਵਾਈਆਂ । ਆਪ ਨਿੱਧੜਕ ਆਜਾਦੀ ਪਸੰਦ ਸੂਰਮੇ ਸਨ । ਆਜਾਦੀ ਤੋਂ ਬਾਦ ਆਪ ਦੇਸ਼ ਦੀ ਆਜਾਦੀ ਲਈ ਜੂਝਦੇ ਰਹੇ । ਆਪ ਦਾ ਸਾਰਾ ਜੀਵਨ ਹੀ ਦੇਸ਼ ਲਈ ਸਮਰਪਿਤ ਰਿਹਾ ।

## ਬਚਨ ਸਿੰਘ ਘੋਲੀਆ ਖੁਰਦ

ਸ. ਬਚਨ ਸਿੰਘ ਸਪੁੱਤਰ ਸ੍ਰ. ਭਗਵਾਨ ਸਿੰਘ ਦਾ ਜਨਮ ਪਿੰਡ ਘੋਲੀਆ ਖੁਰਦ ਤਹਿਸੀਲ ਮੋਗਾ ਵਿੱਚ 15 ਮਈ 1875 ਵਿੱਚ ਹੋਇਆ । ਆਪ ਨੂੰ ਗੁਰਮੁਖੀ ਦੀ ਵਿਦਿਆ ਹਾਸਿਲ ਸੀ । ਆਪ ਆਜਾਦੀ ਲਹਿਰ ਸਮੇਂ ਅਮਰੀਕਾ, ਅਰਜਨਟਾਈਨਾ ਆਦਿ ਦੇਸ਼ਾਂ ਵਿੱਚ ਰਹੇ । ਜਦ ਆਪ ਭਾਰਤ ਆਏ ਤਾਂ ਆਪ ਦਾ ਮਿਲਾਪ ਤੇਜਾ ਸਿੰਘ ਸੁਤੰਤਰ ਨਾਲ ਹੋ ਗਿਆ । ਆਪ ਨੇ 1930 ਵਿੱਚ ਗਦਰ ਪਾਰਟੀ ਵਿੱਚ ਸ਼ਾਮਿਲ ਹੋ ਕੇ ਚਾਰ ਸਾਲ ਬਤੌਰ ਸੈਕਟਰੀ ਸੇਵਾ ਕੀਤੀ ਅਤੇ 1930 ਤੋਂ ਲੈ ਕੇ 1973 ਤੱਕ ਕਮਿਊਨਿਸਟ ਪਾਰਟੀ ਵਿੱਚ ਵੀ ਕੰਮ ਕੀਤਾ । ਆਪ ਦੇ ਵਾਰੰਟ ਵੀ ਜਾਰੀ ਹੋਏ, ਘਰ ਜਾਇਦਾਦ ਦੀ ਕੁਰਕੀ ਵੀ ਹੋਈ ਪਰ ਆਪ ਨੇ ਨਿਸ਼ਕਾਮ ਸੇਵਾ ਤੋਂ ਮੁੱਖ ਨਹੀਂ ਮੋੜਿਆ ਸੀ । ਆਪ ਦੀ ਦੇਸ਼ ਭਗਤੀ ਅਤੇ ਨਿਸ਼ਕਾਮ ਸੇਵਾ ਨੂੰ ਦੇਖ ਕੇ ਆਪ ਨੂੰ ਪੰਜਾਬ ਅਸੈਂਬਲੀ ਦਾ ਮੈਂਬਰ ਵੀ ਬਣਾਇਆ ਗਿਆ । ਇਸ ਅਹੁਦੇ 'ਤੇ ਰਹਿ ਕੇ ਵੀ ਆਪ ਨੇ ਸਮਾਜ ਦੀ ਭਰਪੂਰ ਸੇਵਾ ਕੀਤੀ ਸੀ । ਆਪ ਨੂੰ ਇੱਕ ਸੱਚੇ ਦੇਸ਼ ਭਗਤ ਹੋਣ ਦਾ ਮਾਣ ਹਾਸਿਲ ਸੀ ।

## ਭਾਨ ਸਿੰਘ ਘੱਲ ਕਲਾਂ

ਇਹਨਾਂ ਦਾ ਜਨਮ ਪਿੰਡ ਘੱਲ ਕਲਾਂ ਵਿੱਚ ਸ. ਅਤਰ ਸਿੰਘ ਦੇ ਘਰ ਹੋਇਆ । ਆਪ ਅਕਾਲੀ ਲਹਿਰ ਵਿੱਚ ਅੰਮ੍ਰਿਤਸਰ ਵਿਖੇ ਸ਼ਾਮਿਲ ਹੋਏ ਸਨ । ਆਪ ਸ਼ਹੀਦੀ ਜੱਥੇ ਵਿੱਚ ਸ਼ਾਮਿਲ ਹੋ ਕੇ ਹੁਸ਼ਿਆਰਪੁਰ ਆਦਿ ਵਿੱਚ ਦੀ ਪ੍ਰਚਾਰ ਕਰਦੇ ਹੋਏ ਜਦ ਜੈਤੋ ਪਹੁੰਚੇ ਸਨ ਤਾਂ ਆਪ ਦੀ ਸਮੇਤ ਜੱਥੇ ਹੀ ਗ੍ਰਿਫਤਾਰੀ ਹੋਈ ਜਿਸ ਦੌਰਾਨ ਆਪ ਨੂੰ ਨਾਭਾ ਜੇਲ੍ਹ ਵਿੱਚ ਨੌਂ ਮਹੀਨੇ ਕੈਦ ਰੱਖਿਆ ਗਿਆ ਸੀ । ਕੈਦ ਕੱਟਣ ਉਪਰੰਤ ਜਦ ਆਪ ਵਾਪਿਸ ਆਏ ਤਾਂ



ਆਪ ਜੇਲ੍ਹ ਦੀਆਂ ਸੱਟਾਂ ਕਾਰਨ ਚੱਲਣ ਫਿਰਨ ਤੋਂ ਅਸਮਰਥ ਹੋ ਗਏ ਸਨ । ਆਪ ਚੰਗੇ ਲੋਕ ਸੇਵਕ ਅਤੇ ਦੇਸ਼ ਭਗਤ ਸਨ ।

## ਭਾਨ ਸਿੰਘ, ਰੋਡੇ

ਭਾਨ ਸਿੰਘ ਸਪੁੱਤਰ ਸ. ਚੂਹੜ ਸਿੰਘ ਦਾ ਜਨਮ ਪਿੰਡ ਰੋਡੇ ਤਹਿਸੀਲ ਮੋਗਾ ਵਿੱਚ ਹੋਇਆ । ਆਪ ਨੇ ਪੰਜਾਬੀ ਦੀ ਮੁਹਾਰਤ ਆਪਣੇ ਮਾਮਾ ਜੀ ਕੋਲੋਂ ਹਾਸਿਲ ਕੀਤੀ ਸੀ । ਆਪ ਚੰਗੇ ਰਾਗੀ ਵੀ ਸਨ । ਇਹਨਾਂ ਨੇ ਰਾਗ ਵਿਦਿਆ ਅੰਮ੍ਰਿਤਸਰ ਤੋਂ ਪ੍ਰਾਪਤ ਕੀਤੀ ਸੀ । ਆਪ ਨੇ ਅਕਾਲੀ ਮੋਰਚਿਆਂ ਵਿੱਚ ਅਤੇ ਹੋਰ ਜਿੰਨੀਆਂ ਵੀ ਆਜਾਦੀ ਪ੍ਰਾਪਤੀ ਲਈ ਅੰਗਰੇਜ ਸਰਕਾਰ ਵਿਰੁੱਧ ਤਹਿਰੀਕਾਂ ਚੱਲੀਆਂ ਆਪ ਨੇ ਉਹਨਾਂ ਵਿੱਚ ਵਧ ਚੜ੍ਹ ਕੇ ਹਿੱਸਾ ਲਿਆ । ਆਪ ਦੀ ਵੱਖ-ਵੱਖ ਜੇਲ੍ਹਾਂ ਵਿੱਚ ਕੱਟੀ ਕੈਦ ਸੱਤ ਸਾਲ ਸੀ । ਆਪ ਜਿੰਨਾਂ ਚਿਰ ਵੀ ਜੇਲ੍ਹਾਂ ਵਿੱਚ ਰਹੇ ਅੰਗਰੇਜੀ ਹਕੂਮਤ ਦੀਆਂ ਜੇਲ੍ਹਾਂ ਵਿੱਚ ਹੁੰਦੇ ਜਬਰ ਜ਼ੁਲਮ ਵਿਰੁੱਧ ਭੁੱਖ ਹੜਤਾਲਾਂ ਕੀਤੀਆਂ ।ਆਜਾਦੀ ਪ੍ਰਾਪਤੀ ਤੋਂ ਬਾਦ ਆਪ ਜਿੰਨਾਂ ਚਿਰ ਵੀ ਜਿਉਂਦੇ ਰਹੇ, ਦੇਸ਼, ਕੌਮ ਨੂੰ ਉਚਿਆਉਣ ਲਈ ਤਨ, ਮਨ ਨਾਲ ਸੇਵਾ ਕਰਦੇ ਰਹੇ ।

## ਮਹਿੰਗਾ ਸਿੰਘ, ਮੋਗਾ

ਇਹਨਾਂ ਦਾ ਜਨਮ 1913 ਵਿੱਚ ਸ. ਬੂੜ ਸਿੰਘ ਦੇ ਘਰ ਮੋਗਾ ਵਿੱਚ ਹੋਇਆ । ਆਪ ਨੇ ਮੁੱਢਲੀ ਵਿਦਿਆ ਅੱਖਰ ਗਿਆਨ ਹੀ ਪ੍ਰਾਪਤ ਕੀਤਾ ਸੀ, ਜਦ ਗੁਰੂ ਕੇ ਬਾਗ ਦਾ ਮੋਰਚਾ ਲੱਗਾ ਸੀ ਤਾਂ ਆਪ ਦੇਸ਼ ਦੇ ਲੀਡਰਾਂ ਦੀਆਂ ਤਕਰੀਰਾਂ ਤੋਂ ਬੜੇ ਪ੍ਰਭਾਵਿਤ ਹੋਏ ਅਤੇ ਇਸ ਮੋਰਚੇ ਦੌਰਾਨ ਡੇਢ ਸਾਲ ਕੈਦ ਕੱਟੀ । ਆਪ ਨੂੰ ਮੁਲਤਾਨ, ਅਟਕ ਜੇਲ੍ਹਾਂ ਵਿੱਚ ਨਜ਼ਰਬੰਦ ਰੱਖਿਆ ਗਿਆ । ਆਪ ਨੂੰ ਅੰਗਰੇਜੀ ਹਕੂਮਤ ਵੱਲੋਂ ਪੰਜ ਸੌ ਰੁਪਏ ਜੁਰਮਾਨਾ ਕੀਤਾ ਗਿਆ ਸੀ । ਜੋ ਨਾ ਦੇਣ ਤੇ ਦੋ ਮਹੀਨੇ ਹੋਰ ਸਜਾ ਭੁਗਤਣੀ ਪਈ ਸੀ । ਆਪ ਇੱਕ ਵਧੀਆ ਦੇਸ਼ ਸੇਵਕ ਸਨ ।

## ਪੰਡਤ ਮੁਨਸ਼ੀ ਰਾਮ

ਇਹਨਾਂ ਦਾ ਜਨਮ ਪਿੰਡ ਚੂਹੜ ਚੱਕ ਵਿੱਚ ਸ੍ਰੀ ਜਵਾਲਾ ਰਾਮ ਦੇ ਘਰ 1888 ਵਿੱਚ ਹੋਇਆ । 1938 ਵਿੱਚ ਚੜਿੱਕ ਦੇ ਮੋਰਚੇ ਵਿੱਚ ਦਫਾ 144 ਤੋੜਨ ਦੇ ਦੋਸ਼ ਵਿੱਚ ਆਪ ਨੇ ਛਛਰੌਲੀ ਜੇਲ੍ਹ ਵਿੱਚ ਛੇ ਮਹੀਨੇ ਕੈਦ ਕੱਟੀ ।1939 ਵਿੱਚ ਆਪ ਚੌਕੀਦਾਰਾ ਮੋਰਚੇ ਵਿੱਚ ਇੱਕ

ਮਹੀਨਾ ਜੇਲ੍ਹ ਕੱਟੀ ਸੀ । ਇਸ ਤਰ੍ਹਾਂ ਹੀ ਆਪ ਜੀ ਦੀ ਪਤਨੀ ਇੰਦ ਕੌਰ ਵੀ ਇਸ ਆਜਾਦੀ ਦੀ ਲਹਿਰ ਵਿੱਚ ਸਰਗਰਮ ਸਨ । ਇਹਨਾਂ ਨੇ ਫਿਰੋਜ਼ਪੁਰ ਜੇਲ੍ਹ ਵਿੱਚ ਢਾਈ ਮਹੀਨੇ ਕੈਦ ਕੱਟੀ ਸੀ ।

## ਸ. ਮੇਹਰ ਸਿੰਘ ਕੋਕਰੀ ਕਲਾਂ

ਇਹਨਾਂ ਦਾ ਜਨਮ 13 ਮਈ 1898 ਨੂੰ ਪਿੰਡ ਕੋਕਰੀ ਕਲਾਂ ਵਿੱਚ ਸ. ਸ਼ਾਮ ਸਿੰਘ ਦੇ ਘਰ ਹੋਇਆ । ਇਹਨਾਂ ਦਾ ਪਿਤਾ ਪੁਰਖੀ ਕਿੱਤਾ ਖੇਤੀਬਾੜੀ ਸੀ । ਆਪ ਨੇ ਮੁੱਢਲੀ ਵਿਦਿਆ ਡੇਰੇ ਵਿੱਚੋਂ ਹੀ ਪ੍ਰਾਪਤ ਕੀਤੀ ਸੀ । ਜਦ ਨਾਭਾ ਐਜੀਟੇਸ਼ਨ ਚੱਲੀ ਤਾਂ ਆਪ ਵੀ ਸ਼ਹੀਦੀ ਜੱਥੇ ਵਿੱਚ ਜਾ ਕੇ ਜੈਤੋ ਵਿਖੇ ਗ੍ਰਿਫਤਾਰੀ ਦਿੱਤੀ । ਡੇਢ ਸਾਲ ਨਾਭਾ ਜੇਲ੍ਹ ਵਿੱਚ ਕੈਦ ਰਹੇ । ਆਪ ਇੱਕ ਸੱਚੇ ਦੇਸ਼ ਭਗਤ ਵੀ ਸਨ ਅਤੇ ਵਧੀਆ ਸਮਾਜ ਸੇਵਕ ਵੀ ਹਨ ।

## ਸ. ਮੇਹਰ ਸਿੰਘ, ਧੱਲੇ ਕੇ

ਸ. ਮੇਹਰ ਸਿੰਘ ਸਪੁੱਤਰ ਸ. ਜੈਮਲ ਸਿੰਘ ਦਾ ਜਨਮ ਪਿੰਡ ਧੱਲੇ ਕੇ ਤਹਿਸੀਲ ਮੋਗਾ ਵਿੱਚ ਜੱਹਲ ਘਰਾਣੇ ਵਿੱਚ ਹੋਇਆ । ਆਪ ਨੇ ਪੰਜਾਬੀ ਪੜ੍ਹਨ ਲਿਖਣ ਦੀ ਮੁਹਾਰਤ ਹਾਸਿਲ ਕੀਤੀ ਸੀ । ਆਪ ਦਾ ਕਿੱਤਾ ਖੇਤੀਬਾੜੀ ਸੀ । 1916 ਵਿੱਚ ਆਪ ਫੌਜ ਵਿੱਚ ਭਰਤੀ ਹੋ ਗਏ । ਆਪ 2/54 ਸਿੰਘ ਪਲਟਨ ਵਿੱਚ ਭਰਤੀ ਹੋਏ ਸਨ । ਅਕਾਲੀ ਲਹਿਰ ਪੂਰੇ ਜ਼ੋਰਾਂ 'ਤੇ ਸੀ । ਕਾਲੇ ਰੰਗ ਦੀ ਪੱਗ ਬੰਨ੍ਹਣ ਵਾਲਿਆਂ ਨੂੰ ਬਾਗ਼ੀ ਸਮਝਿਆ ਜਾਂਦਾ ਸੀ । ਆਪ ਸਿੱਖ ਹੋਣ ਨਾਤੇ ਆਪ ਨੂੰ ਇਹ ਰੂਲ ਚੰਗਾ ਨਾ ਲੱਗਾ । ਆਪ ਨੇ ਇੱਕ ਦਿਨ ਕਾਲੀ ਪਗੜੀ ਸਜਾਈ ਤਾਂ ਅੰਗਰੇਜ ਅਫਸਰ ਨੇ ਆਪ 'ਤੇ ਬਾਗ਼ੀ ਹੋਣ ਦਾ ਦੋਸ਼ ਲਾ ਕੇ 28 ਦਿਨ ਕੋਰਟ ਗਾਰਦ ਲਾ ਕੇ ਰੱਖਿਆ । 1928 ਨੂੰ ਆਪ ਨਾਮ ਕਟਵਾ ਕੇ ਘਰ ਆ ਗਏ । ਗੁਰੂ ਕੇ ਬਾਗ ਦਾ ਮੋਰਚਾ ਲੱਗਾ ਤਾਂ ਆਪ ਨੇ ਪੂਰੀ ਸਰਗਰਮੀ ਨਾਲ ਹਿੱਸਾ ਲਿਆ । ਆਪ ਨੇ ਜੈਤੋ ਵਰਗੇ ਮੋਰਚਿਆਂ ਵਿੱਚ ਵੀ ਕੈਦਾਂ ਕੱਟੀਆਂ । ਨੌਂ ਮਹੀਨੇ ਨਾਭਾ ਦੀ ਜੇਲ੍ਹ ਕੱਟੀ ਅਤੇ ਆਪ ਨੂੰ ਸ੍ਰੀ ਅੰਮ੍ਰਿਤਸਰ ਪਹੁੰਚਣ 'ਤੇ ਸਿਰੋਪਾਓ ਦੇ ਕੇ ਸਨਮਾਨਿਆ ਗਿਆ । ਆਪ ਸੱਚੇ ਦੇਸ਼ ਭਗਤ ਅਤੇ ਲੋਕ ਸੇਵਕ ਸਨ ।

## ਮੁਨਸ਼ਾ ਸਿੰਘ ਕੋਕਰੀ

ਇਹਨਾਂ ਦਾ ਜਨਮ 19 ਮਾਰਚ 1895 ਨੂੰ ਪਿੰਡ ਕੋਕਰੀ ਕਲਾਂ ਤਹਿਸੀਲ ਮੋਗਾ ਵਿੱਚ



ਸ੍ਰੀ ਪ੍ਰੇਮ ਸਿੰਘ ਦੇ ਘਰ ਹੋਇਆ । ਆਪ ਨੇ ਵਿਦਿਆ ਮਿਡਲ ਤੱਕ ਹਾਸਿਲ ਕੀਤੀ ਸੀ । 1922 ਤੋਂ 1924 ਤੱਕ ਦੇ ਮੋਰਚਿਆਂ ਵਿੱਚ ਇੱਕ ਕਿਰਪਾਨ ਦਾ ਮੋਰਚਾ ਵੀ ਲੱਗਾ ਸੀ । ਜਿਸ ਵਿੱਚ ਆਪ ਨੇ ਮਿਲਟਰੀ ਸਟੇਸ਼ਨ ਰੁੜਕੀ ਆਦਿ 'ਤੇ ਜਾਕੇ ਪ੍ਰਚਾਰ ਕੀਤਾ । ਗੁਰਦੁਆਰਾ ਸੁਧਾਰ ਲਹਿਰ ਵਿੱਚ ਸਹਾਰਨਪੁਰ ਵਿੱਚ ਦੋ ਸਾਲ ਨੌਂ ਮਹੀਨੇ ਜੇਲ੍ਹ ਕੱਟੀ ਅਤੇ ਦੋ ਸੌ ਰੁਪਏ ਜੁਰਮਾਨਾ ਹੋਇਆ । ਆਜਾਦੀ ਪ੍ਰਾਪਤੀ ਤੋਂ ਬਾਦ ਆਪ ਦੇਸ਼ ਭਾਰਤ ਦੀ ਖ਼ੁਸ਼ਹਾਲੀ ਅਤੇ ਤਰੱਕੀ ਲਈ ਜੂਝਦੇ ਰਹੇ । ਆਪ ਸੱਚੇ ਅਤੇ ਸੁੱਚੇ ਦੇਸ਼ ਭਗਤ ਅਤੇ ਸੋਸ਼ਲ ਵਰਕਰ ਸਨ । ਆਪ ਨੇ ਅਪਣੇ ਸਾਰੇ ਜੀਵਨ ਵਿੱਚ ਲੋਕ ਭਲਾਈ ਦੇ ਹੀ ਕੰਮ ਕੀਤੇ ।

## ਸ੍ਰੀ ਮਿਲਖੀ ਰਾਮ ਮੋਗਾ

ਆਪ ਦਾ ਜਨਮ ਸ੍ਰੀ ਰੁਲੀਆ ਰਾਮ ਦੇ ਘਰ ਹੋਇਆ । ਆਪ ਨੇ ਮੁੱਢਲੀ ਵਿਦਿਆ ਪਿੰਡ ਵਿੱਚੋਂ ਹੀ ਪ੍ਰਾਪਤ ਕੀਤੀ ਸੀ । ਰਾਜਸੀ ਜਿੰਦਗੀ ਆਪ ਨੇ ਨੌਜਵਾਨ ਸਭਾ ਦੇ ਪਲੇਟਫਾਰਮ ਤੋਂ ਹੀ ਸ਼ੁਰੂ ਕੀਤੀ ਸੀ । 1930 ਵਿੱਚ ਮਹਾਤਮਾ ਗਾਂਧੀ ਵੱਲੋਂ ਡਾਂਡੀ ਮੂਮਿੰਟ ਸ਼ੁਰੂ ਕੀਤੀ ਗਈ । ਆਪ ਨੇ ਇਸ ਲਹਿਰ ਵਿੱਚ ਸ਼ਾਮਿਲ ਹੋ ਕੇ ਪਿੰਡ ਪਿੰਡ ਪਹੁੰਚ ਕੇ ਪ੍ਰਚਾਰ ਕੀਤਾ । ਇਸ ਲਹਿਰ ਵਿੱਚ ਆਪ ਦੀ ਗ੍ਰਿਫਤਾਰੀ ਹੋਈ ਤਾਂ ਆਪ ਨੂੰ ਫਿਰੋਜ਼ਪੁਰ ਜੇਲ੍ਹ ਵਿੱਚ ਢਾਈ ਮਹੀਨੇ ਮੁਕੱਦਮੇ ਵਿੱਚ ਰੱਖਿਆ ਗਿਆ । ਬਾਦ ਵਿੱਚ ਆਪ ਨੂੰ ਸਜਾ ਮਿਲਣ 'ਤੇ ਲਾਹੌਰ ਜੇਲ੍ਹ ਵਿੱਚ ਰੱਖਿਆ ਗਿਆ । ਸਜਾ ਪੂਰੀ ਹੋਣ ਤੇ ਜਦ ਆਪ ਨੂੰ ਰਿਹਾ ਕੀਤਾ ਗਿਆ ਤਾਂ ਆਪ ਫਿਰ ਜੰਗੇ ਆਜਾਦੀ ਦੀ ਲਹਿਰ ਵਿੱਚ ਸਰਗਰਮ ਹੋ ਗਏ । ਇਸ ਤਰ੍ਹਾਂ ਆਪ ਕਾਇਟ ਇੰਡੀਆ ਮੂਮਿੰਟ ਵਿੱਚ ਫਿਰ ਅੰਡਰ ਗਰਾਊਂਡ ਹੋ ਗਏ ਅਤੇ ਦੇਸ਼ ਦੀ ਆਜਾਦੀ ਲਈ ਕੰਮ ਕਰਨ ਲੱਗੇ । ਜਦ ਇਹਨਾਂ ਦੀਆਂ ਸਰਗਰਮੀਆਂ ਦਾ ਪਤਾ ਅੰਗਰੇਜੀ ਹਕੂਮਤ ਨੂੰ ਲੱਗਾ ਤਾਂ ਆਪ ਤੇ ਫਿਰ ਨਜਰ ਰੱਖੀ ਜਾਣ ਲੱਗੀ ਅਤੇ ਆਪ ਨੂੰ ਡਾ. ਸ਼ਾਮ ਲਾਲ ਥਾਪਰ ਅਤੇ ਹੋਰ ਸਾਥੀਆਂ ਸਮੇਤ ਗ੍ਰਿਫਤਾਰ ਕਰ ਲਿਆ ਗਿਆ ਅਤੇ ਘੱਲ ਖ਼ੁਰਦ ਹਵਾਲਾਤ ਵਿੱਚ ਰੱਖ ਕੇ ਫਿਰੋਜਪੁਰ ਸੈਂਟਰਲ ਜੇਲ੍ਹ ਵਿੱਚ ਬੰਦ ਕਰ ਦਿੱਤਾ ਗਿਆ । ਆਪ ਨੇ 46 ਸਾਲ ਦੇਸ਼ ਅਤੇ ਕਾਂਗਰਸ ਪਾਰਟੀ ਦੀ ਭਰਪੂਰ ਸੇਵਾ ਕੀਤੀ । ਆਪ ਆਜਾਦੀ ਪਸੰਦ ਅਤੇ ਨੇਕ ਇਨਸਾਨ ਸਨ ।

## ਮਾਹਲਾ ਸਿੰਘ ਬੈਰਾੜ, ਰੋਡੇ

ਸ. ਮਾਹਲਾ ਸਿੰਘ ਸਪੁੱਤਰ ਸ. ਸ਼ੇਰ ਸਿੰਘ ਦਾ ਜਨਮ ਪਿੰਡ ਰੋਡੇ ਤਹਿਸੀਲ ਮੋਗਾ ਵਿੱਚ 23 ਸਤੰਬਰ 1897 ਨੂੰ ਹੋਇਆ । ਆਪ ਦਾ ਮੁੱਖ ਕਿੱਤਾ ਖੇਤੀਬਾੜੀ ਸੀ । ਆਪ ਬੇਸ਼ਕ

ਅਨਪੜ੍ਹ ਸਨ ਪਰ ਰਾਜਨੀਤਿਕ ਚੇਤਨਤਾ ਆਪ ਨੂੰ ਪੂਰੀ ਸੀ। ਜੈਤੋਂ ਦੇ ਮੋਰਚੇ ਵਿੱਚ ਆਪ ਨੇ ਡੇਢ ਸਾਲ ਕੈਦ ਕੱਟੀ। ਨਾਭੇ ਦੀਆਂ ਭਿਆਨਕ ਜੇਲ੍ਹਾਂ ਵਿੱਚ ਤਸੀਹੇ ਝੱਲੇ। ਇਸ ਤੋਂ ਇਲਾਵਾ ਆਪ ਨੇ ਪ੍ਰਸਿੱਧ ਦੇਸ਼ ਭਗਤ ਲਾਲਾ ਲਾਜਪਤਰਾਇ ਆਦਿ ਦੇਸ਼ ਭਗਤਾਂ ਨਾਲ ਜੰਗੇ ਆਜ਼ਾਦੀ ਦੀ ਲਹਿਰ ਵਿੱਚ ਸੇਵਾ ਕੀਤੀ ਸੀ। ਆਪ ਦਾ ਜੀਵਨ ਸਾਦਾ ਅਤੇ ਗੁਰਸਿੱਖ ਸੀ। ਜਦ ਆਜ਼ਾਦੀ ਪ੍ਰਾਪਤ ਹੋ ਗਈ ਤਾਂ ਆਪ ਨੇ ਦੇਸ਼ ਕੌਮ ਨੂੰ ਉਚਿਆਉਣ ਲਈ ਤਨ, ਮਨ ਲਾ ਕੇ ਪੂਰੀ ਸੇਵਾ ਕੀਤੀ। ਦੇਸ਼ ਭਗਤੀ ਦਾ ਜਜ਼ਬਾ ਜਿਸ ਤਰ੍ਹਾਂ ਆਪ ਵਿੱਚ ਜਵਾਨੀ ਵੇਲੇ ਸੀ ਉਸ ਤਰ੍ਹਾਂ ਹੀ ਸਮਾਜ ਸੇਵਾ ਦਾ ਜਜ਼ਬਾ ਆਪ ਵਿੱਚ ਆਖ਼ਰੀ ਸਮੇਂ ਤੱਕ ਰਿਹਾ। ਆਪ ਦਾ ਪਿਛਲੇਰਾ ਸਮਾਂ ਅਪਣੇ ਪਿੰਡ ਰੋਡੇ ਵਿੱਚ ਹੀ ਬੀਤਿਆ।

## ਮੇਹਰ ਸਿੰਘ ਚੂਹੜ ਚੱਕ

ਇਹਨਾਂ ਦਾ ਜਨਮ ਪਿੰਡ ਚੂਹੜ ਚੱਕ ਵਿੱਚ ਸ. ਗੁਰਦਿੱਤ ਸਿੰਘ ਦੇ ਘਰ 1901 ਵਿੱਚ ਹੋਇਆ। ਆਪ ਨੇ ਵਿਦਿਆ ਨੌਵੀਂ ਤੱਕ ਹੀ ਪ੍ਰਾਪਤ ਕੀਤੀ। 1920 ਵਿੱਚ ਅਕਾਲੀ ਮੂਮੈਂਟ ਚੱਲੀ ਤਾਂ ਆਪ ਇਸ ਲਹਿਰ ਵਿੱਚ ਭਰਤੀ ਹੋ ਗਏ। ਜੈਤੋ ਦੇ ਮੋਰਚੇ ਵਿੱਚ ਆਪ ਸ਼ਹੀਦੀ ਜੱਥੇ ਵਿੱਚ ਜੈਤੋ ਪਹੁੰਚ ਕੇ ਗ੍ਰਿਫਤਾਰੀ ਦਿੱਤੀ। ਇਸ ਦੌਰਾਨ ਆਪ ਨੂੰ ਛੇ ਮਹੀਨੇ ਬੋਸਟਲ ਜੇਲ੍ਹ ਲਾਹੌਰ ਅਤੇ ਨਾਭਾ ਜੇਲ੍ਹਾਂ ਵਿੱਚ ਰੱਖਿਆ ਗਿਆ। ਆਪ ਨੇ ਆਜ਼ਾਦੀ ਸੰਗਰਾਮ ਵਿੱਚ ਤਿੰਨ ਸਾਲ ਕੈਦ ਕੱਟੀ। ਆਜ਼ਾਦੀ ਪ੍ਰਾਪਤੀ ਤੋਂ ਬਾਦ ਆਪ ਪਿੰਡ ਵਿੱਚ ਰਹਿ ਕੇ ਹੀ ਸਮਾਜ ਸੇਵਾ ਕਰਨ ਲੱਗੇ। ਆਪ ਜਿੰਨਾ ਚਿਰ ਵੀ ਜਿਉਂਦੇ ਰਹੇ, ਦੇਸ਼ ਕੌਮ ਨੂੰ ਉਚਿਆਉਣ ਲਈ ਕੰਮ ਕਰਦੇ ਰਹੇ।

## ਕਾਮਰੇਡ ਰਤਨ ਸਿੰਘ

ਕਾਮਰੇਡ ਰਤਨ ਸਿੰਘ ਸਪੁੱਤਰ ਸ. ਕਾਹਨ ਸਿੰਘ ਪਿੰਡ ਘੋਲੀਆ ਤਹਿਸੀਲ ਮੋਗਾ ਦਾ ਜਨਮ 1903 ਵਿੱਚ ਹੋਇਆ। ਆਪ ਨੇ ਅੱਖਰ ਗਿਆਨ ਦੀ ਵਿਦਿਆ ਸਿਰਫ ਡੇਰੇ ਵਿੱਚੋਂ ਹੀ ਪ੍ਰਾਪਤ ਕੀਤੀ ਸੀ। ਆਪ ਪਹਿਲੀ ਜੰਗ ਦੇ ਅੰਤਲੇ ਸਮੇਂ 16 ਨੰਬਰ ਰਸਾਲੇ ਵਿੱਚ ਭਰਤੀ ਹੋ ਗਏ ਅਤੇ ਇੱਕ ਸਾਲ ਪੰਜ ਮਹੀਨੇ ਨੌਕਰੀ ਕੀਤੀ। ਆਪ ਜੰਗੀ ਰਿਹਰਸਲ ਵਿੱਚ ਜ਼ਖ਼ਮੀ ਹੋ ਗਏ ਅਤੇ ਆਪ ਨੂੰ ਪੈਨਸ਼ਨ ਮਿਲ ਗਈ ਸੀ। ਜਨਵਰੀ 1925 ਵਿੱਚ ਆਪ ਕੈਲੇਫੋਰਨੀਆਂ ਦੇ ਫਰਿਜਨੋ ਸ਼ਹਿਰ ਚਲੇ ਗਏ। ਉੱਥੇ ਆਪ ਦਾ ਸੰਪਰਕ ਗਦਰ ਪਾਰਟੀ ਦੇ ਵਰਕਰਾਂ ਨਾਲ ਹੋ ਗਿਆ। ਆਪ ਨੇ ਇਸ ਲਹਿਰ ਵਿੱਚ ਕੰਮ ਕੀਤਾ। ਇਸ ਤੋਂ ਬਾਦ ਆਪ ਨੂੰ ਪਾਰਟੀ



ਵੱਲੋਂ ਰੂਸ ਭੇਜਿਆ ਗਿਆ। ਉੱਥੋਂ ਵਾਪਸੀ ਤੇ ਆਪ ਨੂੰ ਅੰਗਰੇਜ਼ੀ ਹਕੂਮਤ ਦੀ ਸੀ.ਆਈ.ਡੀ. ਨੇ ਗ੍ਰਿਫਤਾਰ ਕਰ ਲਿਆ। ਆਪ ਨੂੰ ਲਾਹੌਰ ਜੇਲ੍ਹ ਵਿੱਚ ਬੰਦ ਕਰ ਦਿੱਤਾ ਗਿਆ। ਆਪ ਦਾ ਸਾਰਾ ਜੀਵਨ ਹੀ ਦੇਸ਼ ਸੇਵਾ ਵਿੱਚ ਗੁਜ਼ਰਿਆ। ਆਪ ਇੱਕ ਚੰਗੇ ਦੇਸ਼ ਭਗਤ ਅਤੇ ਲੋਕ ਸੇਵਕ ਸਨ।

## ਰਾਮ ਸਿੰਘ ਦੀਨਾ

ਆਪ ਦਾ ਜਨਮ ਪਿੰਡ ਦੀਨਾ ਵਿੱਚ ਸ. ਗੰਡਾ ਸਿੰਘ ਦੇ ਘਰ 6 ਜੂਨ 1905 ਵਿੱਚ ਹੋਇਆ। ਆਪ ਨੂੰ ਅੰਗਰੇਜ਼ੀ, ਉਰਦੂ, ਪੰਜਾਬੀ ਦੀ ਮੁਹਾਰਤ ਹਾਸਿਲ ਸੀ। ਆਪ ਨੂੰ ਜੈਤੋ ਦੇ ਮੋਰਚੇ ਵਿੱਚ ਗ੍ਰਿਫਤਾਰ ਕੀਤਾ ਗਿਆ ਅਤੇ ਵੱਖ-ਵੱਖ ਇੰਟੈਰੋਗੇਸ਼ਨ ਸੈਂਟਰਾਂ 'ਚ ਲਿਜਾ ਕੇ ਤਸੀਹੇ ਦਿੱਤੇ ਗਏ। ਜਦ ਆਪ ਰਿਹਾ ਹੋਏ ਤਾਂ ਆਪ ਦੀ ਆਵਾਜ਼ ਫਿਰ ਜ਼ੁਲਮ ਖ਼ਿਲਾਫ ਗੂੰਜੀ। ਆਪ ਦਾ ਸਾਰਾ ਹੀ ਜੀਵਨ ਜੇਲ੍ਹਾਂ ਵਿੱਚ ਗੁਜ਼ਰਿਆ। ਆਪ ਦਾ ਮੁੱਖ ਕਿੱਤਾ ਖੇਤੀਬਾੜੀ ਸੀ। ਆਜ਼ਾਦੀ ਪ੍ਰਾਪਤੀ ਤੋਂ ਬਾਦ ਆਪ ਨੇ ਸਾਰਾ ਜੀਵਨ ਦੇਸ਼ ਸੇਵਾ ਅਤੇ ਲੋਕ ਸੇਵਾ ਵਿੱਚ ਹੀ ਬਿਤਾਇਆ।

## ਲਾਲ ਚੰਦ ਉੱਪਲ

ਸ੍ਰੀ ਲਾਲ ਚੰਦ ਦਾ ਜਨਮ ਮੋਗਾ ਮਹਿਲਾ ਸਿੰਘ ਵਿੱਚ ਹੋਇਆ। ਪੜ੍ਹਾਈ ਅਧਵਾਟੇ ਛੱਡ ਆਪ 1920 ਵਿੱਚ ਮਿਲਟਰੀ ਵਿੱਚ ਭਰਤੀ ਹੋ ਗਏ। ਜਦ ਆਜ਼ਾਦੀ ਦੀ ਜੰਗ ਲੜੀ ਜਾ ਰਹੀ ਸੀ ਤਾਂ ਆਪ ਨੇ ਨੌਕਰੀ ਤੋਂ ਅਸਤੀਫਾ ਦੇ ਦਿੱਤਾ ਅਤੇ ਕਾਂਗਰਸ ਪਾਰਟੀ ਵਿੱਚ ਭਰਤੀ ਹੋ ਗਏ। 1938 ਵਿੱਚ ਆਪ ਨੂੰ ਮਿਉਂਸੀਪਲ ਕਮੇਟੀ ਵਿੱਚ ਸੇਵਾ ਕਰਨ ਦਾ ਸੁਭਾਗ ਪ੍ਰਾਪਤ ਹੋਇਆ। ਪਰ ਆਪ ਦਾ ਆਜ਼ਾਦੀ ਲਈ ਸੰਘਰਸ਼ ਉਸੇ ਤਰ੍ਹਾਂ ਹੀ ਰਿਹਾ। 1941 ਵਿੱਚ ਆਪ ਨੂੰ ਆਜ਼ਾਦੀ ਲਹਿਰ ਵਿੱਚ ਕੰਮ ਕਰਨ ਦੇ ਦੋਸ਼ ਵਿੱਚ ਇੱਕ ਸਾਲ ਦੀ ਸਜ਼ਾ ਹੋਈ। 1942 ਨੂੰ 'ਭਾਰਤ ਛੱਡੋ ਅੰਦੋਲਨ' ਵਿੱਚ ਫਿਰ ਆਪ ਗ੍ਰਿਫਤਾਰ ਹੋ ਗਏ। ਆਪ ਨੂੰ ਵੱਖ-ਵੱਖ ਜੇਲ੍ਹਾਂ ਵਿੱਚ ਰੱਖਿਆ ਗਿਆ। ਆਜ਼ਾਦੀ ਪ੍ਰਾਪਤੀ ਤੋਂ ਬਾਦ ਆਪ ਦੇਸ਼ ਕੌਮ ਨੂੰ ਉਚਿਆਉਣ ਲਈ ਸੇਵਾ ਕਰਦੇ ਰਹੇ।

## ਸ੍ਰੀ ਵਲੈਤੀ ਰਾਮ

ਇਹਨਾਂ ਦਾ ਜਨਮ 1911 ਵਿੱਚ ਪਿੰਡ ਚੂਹੜ ਚੱਕ ਵਿੱਚ ਸ੍ਰੀ ਬੰਸੀ ਲਾਲ ਦੇ ਘਰ

ਹੋਇਆ । 1938 ਵਿੱਚ ਚੜ੍ਹਿੱਕ ਦਾ ਮੋਰਚਾ ਲੱਗਾ ਤਾਂ ਆਪ ਨੂੰ 144 ਦਫਾ ਤੋੜਨ ਵਿੱਚ ਛੇ ਮਹੀਨੇ ਦੀ ਕੈਦ ਹੋਈ ਅਤੇ ਸੌ ਰੁਪਏ ਜੁਰਮਾਨਾ ਵੀ ਹੋਇਆ । ਹੋਰ ਵੀ ਦੇਸ਼ ਦੀ ਆਜਾਦੀ ਲਈ ਜਿੰਨੀਆਂ ਵੀ ਲਹਿਰਾਂ ਚੱਲੀਆਂ ਆਪ ਮੋਹਰੀ ਹੋ ਕੇ ਸੇਵਾ ਕਰਦੇ ਰਹੇ । ਆਪ ਦਾ ਪਿਛਲੇਰਾ ਜੀਵਨ ਦੇਸ਼ ਸੇਵਾ ਅਤੇ ਲੋਕ ਭਲਾਈ ਵਿੱਚ ਬੀਤਿਆ ।

## ਸ. ਉਜਾਗਰ ਸਿੰਘ, ਚੰਦ ਨਵਾਂ

ਸ. ਉਜਾਗਰ ਸਿੰਘ ਸਪੁੱਤਰ ਸ. ਬੁਲੰਦ ਸਿੰਘ ਦਾ ਜਨਮ ਪਿੰਡ ਚੰਦ ਨਵਾਂ ਵਿੱਚ ਹੋਇਆ । ਆਪ ਦਾ ਮੁੱਖ ਕਿੱਤਾ ਖੇਤੀਬਾੜੀ ਸੀ । ਜਦ ਅਕਾਲੀ ਲਹਿਰ ਚੱਲੀ ਸੀ ਤਾਂ ਆਪ ਵੀ ਸ਼ਹੀਦੀ ਜੱਥੇ ਵਿੱਚ ਭਰਤੀ ਹੋ ਕੇ ਜੈਤੋਂ ਗਏ ਸਨ ਅਤੇ ਗ੍ਰਿਫਤਾਰੀ ਦਿੱਤੀ ਸੀ । ਆਪ ਨੂੰ ਨਾਭਾ ਜੇਲ੍ਹ ਵਿੱਚ ਰੱਖਿਆ ਗਿਆ । ਰਿਹਾਈ ਤੋਂ ਬਾਦ ਆਪ ਨੇ ਪ੍ਰਣ ਕੀਤਾ ਸੀ ਕਿ ਜਦ ਤੱਕ ਦੇਸ਼ ਆਜਾਦ ਨਹੀਂ ਹੋ ਜਾਂਦਾ ਆਪ ਸ਼ਾਦੀ ਨਹੀਂ ਕਰਵਾਉਣਗੇ । ਆਪ ਨੇ ਆਪਣਾ ਸਾਰਾ ਜੀਵਨ ਦੇਸ਼ ਕੌਮ ਦੇ ਲੇਖੇ ਲਾਇਆ ਸੀ । ਆਪ ਇੱਕ ਸੱਚੇ ਸੁੱਚੇ ਦੇਸ਼ ਭਗਤ ਅਤੇ ਸਮਾਜ ਸੇਵਕ ਸਨ ।

## ਸ. ਆਤਮਾ ਸਿੰਘ ਗਿੱਲ

ਇਹਨਾਂ ਦਾ ਜਨਮ 10 ਜੂਨ 1808 ਵਿੱਚ ਪਿੰਡ ਬੁਧ ਸਿੰਘ ਵਾਲਾ ਵਿੱਚ ਸ. ਈਸ਼ਰ ਸਿੰਘ ਦੇ ਘਰ ਹੋਇਆ । ਆਪ 1922 ਵਿੱਚ ਗੁਰੂ ਕੇ ਬਾਗ ਦੇ ਮੋਰਚੇ ਵਿੱਚ ਸ਼ਾਮਿਲ ਹੋ ਗਏ ਸਨ ਗ੍ਰਿਫਤਾਰੀ ਦੌਰਾਨ ਅੰਗਰੇਜੀ ਹਕੂਮਤ ਦੀਆਂ ਡਾਂਗਾਂ ਨਾਲ ਆਪ ਗੰਭੀਰ ਰੂਪ ਵਿੱਚ ਫੱਟੜ ਹੋ ਗਏ ਅਤੇ ਆਪ ਨੂੰ ਗ੍ਰਿਫਤਾਰ ਕੀਤਾ ਗਿਆ । ਅੰਮ੍ਰਿਤਸਰ ਦੀ ਅਦਾਲਤ ਨੇ ਆਪ ਨੂੰ ਛੇ ਮਹੀਨੇ ਦੀ ਕੈਦ ਅਤੇ ਦੋ ਸੌ ਰੁਪਏ ਜੁਰਮਾਨਾ ਕੀਤਾ । 1924 ਵਿੱਚ ਆਪ ਨੇ ਜੈਤੋ ਮੋਰਚੇ ਵਿੱਚ ਗ੍ਰਿਫਤਾਰੀ ਦਿੱਤੀ । ਆਪ ਨੂੰ ਨਾਭੇ ਦੀ ਬੀੜ ਵਿੱਚ 14 ਮਹੀਨੇ ਕੈਦ ਰੱਖਿਆ ਗਿਆ । 1939 ਵਿੱਚ ਜਦ ਚੜ੍ਹਿੱਕ ਦਾ ਮੋਰਚਾ ਕਲਸੀਆ ਰਿਆਸਤ ਖ਼ਿਲਾਫ ਲੱਗਾ ਸੀ ਤਾਂ ਆਪ ਇਸ ਮੋਰਚੇ ਦੇ ਆਗੂ ਸਨ । ਸਰਕਾਰ ਨੇ ਆਪ ਨੂੰ ਇੱਕ ਸਾਲ ਲਈ ਘਰ ਵਿੱਚ ਹੀ ਨਜ਼ਰਬੰਦ ਕਰ ਦਿੱਤਾ ਸੀ । ਪਰ ਆਪ ਇਸ ਨਜ਼ਰਬੰਦੀ ਨੂੰ ਤੋੜ ਕੇ ਅੰਬਾਲੇ ਕਾਨਫਰੰਸ ਵਿੱਚ ਸ਼ਾਮਿਲ ਹੋ ਗਏ ਸਨ । ਫਿਰ ਆਪ ਦੀ ਗ੍ਰਿਫਤਾਰੀ ਹੋ ਗਈ । ਅਦਾਲਤ ਨੇ ਆਪ ਨੂੰ 144 ਦਫਾ ਤੋੜਨ ਵਿੱਚ ਛੇ ਮਹੀਨੇ ਕੈਦ ਅਤੇ ਜੁਰਮਾਨਾ ਕੀਤਾ । 1940 ਵਿੱਚ ਸੂਬਾ ਕਾਨਫਰੰਸ ਫਤਿਹਗੜ੍ਹ ਕੋਰੋਟਾਨਾ ਵਿੱਚ ਹੋਈ । ਜਿਸ ਦੇ ਆਪ ਸੁਆਗਤੀ ਪ੍ਰਧਾਨ ਸਨ ।



ਗਵਰਨਰ ਪੰਜਾਬ ਨੇ ਆਪ ਨੂੰ ਇੱਕ ਸਾਲ ਲਈ ਜਲਾਵਤਨ ਕਰ ਦਿੱਤਾ । ਆਪ ਇਸ ਜਲਾਵਤਨੀ ਦੌਰਾਨ ਵੀ ਦੇਸ਼ ਲਈ ਕੰਮ ਕਰਦੇ ਰਹੇ । ਆਪ ਦਾ ਸਾਰਾ ਜੀਵਨ ਹੀ ਦੇਸ਼ ਕੌਮ ਸਮਾਜ ਦੀ ਸੇਵਾ ਵਿੱਚ ਗੁਜ਼ਰਿਆ । ਆਪ ਸੱਚੇ ਦੇਸ਼ ਭਗਤ ਸਨ ।

## ਜੱਥੇਦਾਰ ਇੰਦਰ ਸਿੰਘ

ਇਹਨਾਂ ਦਾ ਜਨਮ ਚੂਹੜ ਚੱਕ ਵਿੱਚ ਸ. ਕ੍ਰਿਪਾਲ ਸਿੰਘ ਦੇ ਘਰ ਹੋਇਆ । ਆਜਾਦੀ ਦੀ ਲੜਾਈ ਵਿੱਚ ਜਦ ਚੜ੍ਹਿੱਕ ਮੋਰਚਾ ਲੱਗਾ ਸੀ ਤਾਂ ਆਪ ਨੂੰ ਹਿਰਾਸਤ ਵਿੱਚ ਲਿਆ ਗਿਆ ਸੀ । 1938 ਤੋਂ 1939 ਤੱਕ ਆਪ ਨੂੰ ਛਛਰੋਲੀ ਜੇਲ੍ਹ ਵਿੱਚ ਰੱਖਿਆ ਗਿਆ । ਆਪ ਨੇ ਚੌਕੀ ਤਾਜੀਰੀ ਵਿੱਚ ਨੌ ਸਾਲ ਕੈਦ ਅਤੇ ਘਰਬਾਰ ਦੀ ਕੁਰਕੀ ਕਰਵਾਈ । ਆਪ ਨੂੰ ਅਦਾਲਤਾਂ ਵੱਲੋਂ ਤਕਰੀਬਨ 3000 ਰੁਪਏ ਜੁਰਮਾਨਾ ਹੋਇਆ । ਆਪ ਦਾ ਆਖ਼ਰੀ ਸਮਾਂ ਪਿੰਡ ਵਿੱਚ ਲੋਕ ਸੇਵਾ ਕਰਦਿਆਂ ਹੀ ਬੀਤਿਆ । ਆਪ ਸੱਚੇ ਸੁੱਚੇ ਦੇਸ਼ ਭਗਤ ਸਨ ।

## ਕਪੂਰ ਸਿੰਘ ਬੰਬੀਹਾ ਭਾਈ

ਆਪ ਦਾ ਜਨਮ 21 ਅਕਤੂਬਰ 1899 ਨੂੰ ਸ. ਈਸ਼ਰ ਸਿੰਘ ਦੇ ਘਰ ਹੋਇਆ । ਆਪ ਚੰਗੇ ਪੜ੍ਹੇ ਲਿਖੇ ਸਨ । ਆਪ ਦਾ ਸਬੰਧ 'ਕੌਮੀ ਦਰਦ' ਅਖ਼ਬਾਰ ਨਾਲ ਸੀ । ਆਪ ਅਖ਼ਬਾਰ ਵਿੱਚ ਅੰਗਰੇਜੀ ਜ਼ਬਰ ਜ਼ੁਲਮ ਦੇ ਖ਼ਿਲਾਫ ਬੇਧੜਕ ਹੋ ਕੇ ਲਿਖਦੇ ਸਨ । ਇਹ ਲਿਖਤ ਅੰਗਰੇਜੀ ਹਕੂਮਤ ਨੂੰ ਰਾਸ ਨਹੀਂ ਸੀ । ਉਹਨਾਂ ਨੇ ਆਪ ਨੂੰ ਬਾਗੀ ਕਰਾਰ ਦੇ ਕੇ ਦੋ ਸਾਲ ਕੈਦ ਵਿੱਚ ਰੱਖਿਆ ਅਤੇ 2000 ਰੁਪਏ ਜੁਰਮਾਨਾ ਵੀ ਕੀਤਾ । ਇਸ ਤਰ੍ਹਾਂ ਹੀ 15 ਅਪ੍ਰੈਲ 1925 ਨੂੰ ਅੰਮ੍ਰਿਤਸਰ ਵਿੱਚ ਕਾਨਫਰੰਸ ਦੌਰਾਨ ਆਪ ਨੂੰ ਗ੍ਰਿਫਤਾਰ ਕਰ ਲਿਆ ਗਿਆ ਅਤੇ ਕੈਮਲਪੁਰ ਦੀ ਜੇਲ੍ਹ ਵਿੱਚ ਨਜ਼ਰਬੰਦ ਕਰ ਦਿੱਤਾ ਗਿਆ । ਇਸ ਤੋਂ ਉਪਰੰਤ ਰਾਵਲਪਿੰਡੀ ਜੇਲ੍ਹ ਵਿੱਚ ਰੱਖਿਆ ਗਿਆ । ਜੇਲ੍ਹਾਂ ਵਿਚਲੇ ਜ਼ਬਰ ਜ਼ੁਲਮ ਨੇ ਆਪ ਨੂੰ ਅਪਾਹਿਜ ਕਰ ਦਿੱਤਾ । ਆਜਾਦੀ ਪ੍ਰਾਪਤ ਹੋ ਗਈ ਪਰ ਆਪ ਆਜਾਦ ਭਾਰਤ ਦੀ ਧਰਤੀ 'ਤੇ ਚੱਲਣ ਫਿਰਨ ਤੋਂ ਅਸਮਰਥ ਹੋ ਗਏ ਸਨ । ਆਪ ਦਾ ਆਜਾਦੀ ਪ੍ਰਾਪਤੀ ਲਈ ਕੀਤਾ ਕਾਰਜ ਅਤਿ ਸ਼ੁਲਾਘਾਯੋਗ ਹੈ । ਆਪ ਜਿੰਨਾ ਚਿਰ ਵੀ ਜੀਵੇ, ਆਪ ਦੀ ਸੋਚ ਸਦਾ ਸਮਾਜ ਭਲਾਈ ਦੇ ਕਾਰਜਾਂ ਵਿੱਚ ਹੀ ਜੁਟੀ ਰਹੀ ।

## ਕਾਮਰੇਡ ਗੁਰਦਿਆਲ ਸਿੰਘ

ਆਪ ਦਾ ਜਨਮ ਪਿੰਡ ਡਾਲਾ ਵਿੱਚ ਸ. ਘੋਨਾ ਸਿੰਘ ਦੇ ਘਰ 1912 ਵਿੱਚ ਹੋਇਆ। ਆਪ ਨੇ ਮਿਡਲ ਤੱਕ ਵਿਦਿਆ ਪ੍ਰਾਪਤ ਕੀਤੀ । 1935 ਵਿੱਚ ਆਪ ਕਾਂਗਰਸ ਪਾਰਟੀ ਦੇ ਮੈਂਬਰ ਬਣ ਗਏ ਅਤੇ ਆਜਾਦੀ ਦੇ ਘੋਲ ਵਿੱਚ ਸਰਗਰਮ ਹੋ ਗਏ । 1939 ਵਿੱਚ ਚੂਹੜ ਚੱਕ ਚੌਕੀਦਾਰਾ ਮੋਰਚਾ ਅਤੇ 1941 ਵਿੱਚ ਫਤਿਹਗੜ੍ਹ ਕੋਰੋਟਾਨਾ ਵਿੱਚ ਪੰਜਾਬ ਕਿਸਾਨ ਸਭਾ ਦੀ ਕਾਨਫਰੰਸ ਆਦਿ ਵਿੱਚ ਸਰਗਰਮੀ ਨਾਂਲ ਕੰਮ ਕਰਦਿਆਂ ਨੂੰ ਸਰਕਾਰ ਨੇ ਗ੍ਰਿਫਤਾਰ ਕਰ ਲਿਆ ਅਤੇ ਪਿੰਡ ਲਿਜਾ ਕੇ ਇੱਕ ਸਾਲ ਲਈ ਨਜ਼ਰਬੰਦ ਕਰ ਦਿੱਤਾ ਗਿਆ । ਆਪ ਨੇ ਇਸ ਨਜ਼ਰਬੰਦੀ ਦੀ ਪ੍ਰਵਾਹ ਨਾ ਕਰਦਿਆਂ ਪਿੰਡਾਂ ਵਿੱਚ ਪ੍ਰਚਾਰ ਮੁਹਿੰਮਾਂ ਛੇੜੀ ਰੱਖੀਆਂ। ਸੀ.ਆਈ.ਡੀ. ਦੀਆਂ ਰਿਪੋਰਟਾਂ ਮੁਤਾਬਿਕ ਅਨੇਕਾਂ ਵਾਰ ਆਪ ਦੀ ਗ੍ਰਿਫਤਾਰੀ ਲਈ ਛਾਪੇ ਮਾਰੇ ਜਾਂਦੇ ਰਹੇ ਪਰ ਆਪ ਹਿਰਾਸਤ ਵਿੱਚ ਨਾ ਆਏ । ਆਪ 1941 ਤੋਂ ਲੈ ਕੇ 1947 ਤੱਕ ਅਨੇਕਾਂ ਵਾਰ ਜੇਲ੍ਹ ਗਏ । ਸੁਤੰਤਰਤਾ ਦੀ ਪ੍ਰਾਪਤੀ ਨੂੰ ਮੁੱਖ ਰੱਖ ਕੇ ਤਨ, ਮਨ ਨਾਲ ਆਜਾਦੀ ਲਹਿਰ ਵਿੱਚ ਆਪ ਦਾ ਉੱਘਾ ਯੋਗਦਾਨ ਹੈ। ਆਜਾਦੀ ਪ੍ਰਾਪਤੀ ਦੇ ਬਾਦ ਆਪ ਨੇ ਲੋਕ ਭਲਾਈ ਦੇ ਕਾਰਜਾਂ ਨੂੰ ਪੂਰੀ ਪਹਿਲ ਦਿੱਤੀ ਜਿਸ ਕਰਕੇ ਆਪ ਨੂੰ ਗਰਾਮ ਪੰਚਾਇਤ ਦੇ ਮੁਖੀ ਹੋਣ ਦਾ ਮਾਣ ਵੀ ਹਾਸਿਲ ਸੀ ।

## ਮੇਹਰ ਚੰਦ ਲੰਗਿਆਣਾ

ਇਹਨਾਂ ਦਾ ਜਨਮ ਪਿੰਡ ਲੰਗਿਆਣਾ ਵਿੱਚ ਸ੍ਰੀ ਦਮਨ ਰਾਮ ਸ਼ਰਮਾ ਦੇ ਘਰ ਹੋਇਆ । ਆਪ ਮੁੱਢਲੀ ਵਿੱਦਿਆ ਹੀ ਪ੍ਰਾਪਤ ਕਰ ਸਕੇ ਸਨ । ਆਪ ਨੇ ਆਜਾਦੀ ਦੀ ਲਹਿਰ ਵਿੱਚ ਪੂਰਨ ਯੋਗਦਾਨ ਪਾਇਆ ਸੀ । ਆਜਾਦੀ ਪ੍ਰਾਪਤੀ ਲਈ ਜਿੰਨੀਆਂ ਵੀ ਲਹਿਰਾਂ ਚੱਲੀਆਂ ਆਪ ਨੇ ਇੱਕ ਸਰਗਰਮ ਮੈਂਬਰ ਵਜੋਂ ਉਸ਼ ਲਹਿਰ ਵਿੱਚ ਹਿੱਸਾ ਪਾਇਆ । ਆਪ ਨੂੰ ਪਿੰਡ ਲੰਗਿਆਣਾ ਤੋਂ ਹੀ ਗ੍ਰਿਫਤਾਰ ਕਰ ਲਿਆ ਸੀ । ਆਪ ਨੂੰ 27 ਜੁਲਾਈ 1932 ਵਿੱਚ ਨਜ਼ਰਬੰਦ ਕੈਦ ਹੋਈ ਸੀ ਜੋ 16 ਮਾਰਚ 1933 ਤੱਕ ਬਹਾਲ ਰਹੀ । ਆਪ ਨੂੰ ਸੈਂਟਰਲ ਜੇਲ੍ਹ ਫਿਰੋਜ਼ਪੁਰ ਵਿੱਚ ਵੀ ਨੌਂ ਮਹੀਨੇ ਕੈਦ ਰੱਖਿਆ ਗਿਆ । ਆਪ ਇੱਕ ਸੱਚੇ ਦੇਸ਼ ਭਗਤ ਅਤੇ ਲੋਕ ਸੇਵਕ ਸਨ ।

## ਸ. ਭਗਤ ਸਿੰਘ ਮੱਲੇਆਣਾ

ਸ. ਭਗਤ ਸਿੰਘ ਸਪੁੱਤਰ ਸ. ਗੁਰਦਿੱਤ ਸਿੰਘ ਦਾ ਜਨਮ ਪਿੰਡ ਮੱਲੇਆਣਾ ਵਿੱਚ



ਹੋਇਆ । ਆਪ ਨੇ ਆਜਾਦੀ ਦੇ ਸੰਗਰਾਮ ਵਿੱਚ ਭਾਗ ਲਿਆ । ਪਹਿਲਾਂ ਆਪ ਅੰਗਰੇਜੀ ਫੌਜ ਵਿੱਚ ਭਰਤੀ ਸਨ । ਅੰਗਰੇਜ ਅਫਸਰ ਆਪ ਤੋਂ ਆਜਾਦੀ ਸੰਗਰਾਮੀਆਂ 'ਤੇ ਲਾਠੀਚਾਰਜ ਕਰਵਾਉਣਾ ਚਾਹੁੰਦੇ ਸਨ ਪਰ ਆਪ ਨੇ ਸਾਫ ਇਨਕਾਰ ਕਰ ਦਿੱਤਾ ਸੀ । ਹੁਕਮ ਅਦੂਲੀ ਦਾ ਦੋਸ਼ ਲਾ ਕੇ ਆਪ ਨੂੰ ਨੌਕਰੀ ਤੋਂ ਡਿਸਮਿਸ ਕਰ ਦਿੱਤਾ ਗਿਆ । 1922 ਵਿੱਚ ਗੁਰੂ ਕੇ ਬਾਗ ਦੇ ਮੋਰਚੇ ਵਿੱਚ ਅਤੇ 1938 ਵਿੱਚ ਚੜਿੱਕ ਦੇ ਮੋਰਚੇ ਵਿੱਚ ਆਪ ਨੇ ਵੱਖ-ਵੱਖ ਜੇਲ੍ਹਾਂ ਵਿੱਚ ਤਿੰਨ ਸਾਲ ਕੈਦ ਕੱਟੀ । ਆਪ ਨੇ ਅਪਣਾ ਸਾਰਾ ਜੀਵਨ ਹੀ ਦੇਸ਼ ਕੌਮ ਦੇ ਲੇਖੇ ਲਾਇਆ ਸੀ । ਆਪ ਜਿੰਨਾਂ ਵੀ ਚਿਰ ਜਿਉਂਦੇ ਰਹੇ, ਦੇਸ਼ ਦੀ ਤਰੱਕੀ ਅਤੇ ਖ਼ੁਸ਼ਹਾਲੀ ਲਈ ਤਨ, ਮਨ ਨਾਲ ਜੂਝਦੇ ਰਹੇ ।

## ਰਤਨ ਸਿੰਘ ਘੋਲੀਆ

ਰਤਨ ਸਿੰਘ ਪੁੱਤਰ ਕਾਹਨ ਸਿੰਘ ਪਿੰਡ ਘੋਲੀਆ ਕਲਾਂ ਦਾ ਜਨਮ 1901 ਵਿਚ ਹੋਇਆ । ਪਹਿਲੀ ਸੰਸਾਰ ਜੰਗ ਦੇ ਅੰਤਲੇ ਸਮੇਂ ਵਿੱਚ 16 ਨਵੰਬਰ ਨੂੰ ਆਪ ਫੌਜੀ ਰਸਾਲੇ ਵਿੱਚ ਭਰਤੀ ਹੋ ਗਏ । ਪੈਨਸ਼ਨ ਲੈਣ ਉਪਰੰਤ ਆਪ ਚੀਨ ਦੇ ਸ਼ਿੰਘਾਈ ਸ਼ਹਿਰ ਵਿੱਚ ਚਲੇ ਗਏ ਅਤੇ ਫਿਰ ਸ਼ਿੰਘਾਈ ਤੋਂ ਅਮਰੀਕਾ ਚਲੇ ਗਏ । ਇਸ ਵਿਦੇਸ਼ੀ ਰਟਨ ਵਿੱਚ ਆਪ ਦਾ ਸੰਪਰਕ ਗਦਰੀਆਂ ਨਾਲ ਹੋਇਆ । ਆਪ ਇਹਨਾਂ ਗਦਰੀਆਂ ਦੇ ਉਪਦੇਸ਼ ਨਾਲ ਗਦਰ ਪਾਰਟੀ ਵਿੱਚ ਸ਼ਾਮਿਲ ਹੋ ਗਏ । ਆਪ ਨੇ ਇਸ ਗਦਰ ਦੀ ਲਹਿਰ ਵਿੱਚ ਅਨੇਕਾਂ ਤਸੀਹੇ ਝੱਲੇ ਅਤੇ ਵੱਖ-ਵੱਖ ਜੇਲ੍ਹਾਂ ਵਿੱਚ ਕੈਦਾਂ ਕੱਟੀਆਂ । ਆਪ ਨੇ ਅਪਣੇ ਨਿਸ਼ਚੇ ਅਨੁਸਾਰ ਜੋ ਵੀ ਆਪ ਦੇ ਕੋਲ ਤਿਲਫੁੱਲ ਸੀ, ਪਾਰਟੀ ਨੂੰ ਅਰਪਨ ਕਰ ਦਿੱਤਾ ਸੀ । ਆਪ ਸੱਚੇ ਸੁੱਚੇ ਦੇਸ਼ ਭਗਤ ਅਤੇ ਲੋਕ ਸੇਵਕ ਸਨ ।

## ਕਰਤਾਰ ਸਿੰਘ ਰੋਡੇ

ਸ੍ਰੀ ਕਰਤਾਰ ਸਿੰਘ ਦਾ ਜਨਮ ਪਿੰਡ ਰੋਡੇ ਵਿੱਚ ਸ. ਸੁੰਦਰ ਸਿੰਘ ਦੇ ਘਰ ਹੋਇਆ । ਆਪ ਨੇ ਜੈਤੋ ਦੇ ਮੋਰਚੇ ਵਿੱਚ ਅਤੇ ਗੁਰੂ ਕੇ ਬਾਗ ਦੇ ਮੋਰਚੇ ਵਿੱਚ ਅੰਗਰੇਜ਼ੀ ਹਕੂਮਤ ਖ਼ਿਲਾਫ ਰੋਸ ਕੀਤਾ ਅਤੇ ਗ੍ਰਿਫਤਾਰੀ ਦਿੱਤੀ । ਆਪ ਨੂੰ ਸੈਂਟਰਲ ਜੇਲ੍ਹ ਫਿਰੋਜ਼ਪੁਰ ਅਤੇ ਲਾਹੌਰ ਜੇਲ੍ਹ ਵਿੱਚ ਰੱਖਿਆ ਗਿਆ । ਆਪ ਨੇ ਡਸਕੇ ਦੇ ਮੋਰਚੇ ਵਿੱਚ ਵੀ ਗ੍ਰਿਫਤਾਰੀ ਦਿੱਤੀ ਸੀ । ਇਸ ਵਿੱਚ ਆਪ ਨੂੰ ਛੇ ਮਹੀਨੇ ਕੈਦ ਹੋਈ ਸੀ । ਆਜਾਦੀ ਪ੍ਰਾਪਤੀ ਤੋਂ ਬਾਦ ਆਪ ਦੇਸ਼ ਕੌਮ ਨੂੰ ਉਚਿਆਉਣ ਲਈ ਜੂਝਦੇ ਰਹੇ ਅਤੇ ਲੋਕ ਭਲਾਈ ਦੇ ਕਾਰਜਾਂ ਵਿੱਚ ਰੁੱਝੇ ਰਹੇ

ਆਪ ਸੱਚੇ ਸੁੱਚੇ ਦੇਸ਼ ਭਗਤ ਸਨ।

## ਇੰਦਰ ਸਿੰਘ ਸੱਦਾ ਸਿੰਘ ਵਾਲਾ

ਸ੍ਰੀ ਇੰਦਰ ਸਿੰਘ ਦਾ ਜਨਮ ਪਿੰਡ ਸੱਦਾ ਸਿੰਘ ਵਾਲਾ ਵਿੱਚ 1911 ਵਿੱਚ ਪਿਤਾ ਨਰੈਣ ਸਿੰਘ ਦੇ ਘਰ ਹੋਇਆ। ਆਪ ਨੇ ਆਜ਼ਾਦੀ ਦੇ ਘੋਲ ਵਿੱਚ ਵੱਡਾ ਹਿੱਸਾ ਪਾਇਆ ਸੀ। ਆਪ ਨੇ ਅਕਾਲੀ ਮੋਰਚੇ, ਭਾਈ ਫੇਰੂ ਦਾ ਮੋਰਚਾ, ਗੁਰੂ ਕੇ ਬਾਗ ਦਾ ਮੋਰਚਾ, ਡਸਕੇ ਦਾ ਮੋਰਚਾ ਆਦਿ ਵਿੱਚ ਕੈਦਾਂ ਕੱਟੀਆਂ ਅਤੇ ਤਸੀਹੇ ਝੱਲੇ। ਆਪ ਨੂੰ ਮੁਲਤਾਨ ਅਤੇ ਅਟਕ ਜਿਹੀਆਂ ਜੇਲ੍ਹਾਂ ਵਿੱਚ ਬੰਦ ਰੱਖ ਕੇ ਅਕਹਿ ਅਤੇ ਅਸਹਿ ਤਸੀਹੇ ਦਿੱਤੇ ਗਏ। ਆਪ ਦਾ ਆਖ਼ਰੀ ਸਮਾਂ ਅਪਣੇ ਪਿੰਡ ਵਿੱਚ ਹੀ ਬੀਤਿਆ।

## ਸ. ਉਜਾਗਰ ਸਿੰਘ ਬੁਧ ਸਿੰਘ ਵਾਲਾ

ਇਹਨਾਂ ਦਾ ਜਨਮ ਸ. ਬਖ਼ਸ਼ੀ ਸਿੰਘ ਦੇ ਘਰ ਪਿੰਡ ਬੁਧ ਸਿੰਘ ਵਾਲਾ ਵਿੱਚ ਦਸ ਜਨਵਰੀ1910 ਵਿੱਚ ਹੋਇਆ। ਆਪ ਨੇ ਆਪਣਾਂ ਰਾਜਨੀਤਿਕ ਜੀਵਨ ਵਿਦੇਸ਼ੀ ਰਟਨ ਤੋਂ ਸ਼ੁਰੂ ਕੀਤਾ ਸੀ। ਜਦ ਆਪ ਅਮਰੀਕਾ ਵਿੱਚ ਸਨ ਤਾਂ ਆਪ ਦਾ ਮਿਲਾਪ ਗਦਰੀ ਬਾਬਿਆਂ ਨਾਲ ਹੋਇਆ ਅਤੇ ਆਪ ਗਦਰ ਪਾਰਟੀ ਦੇ ਮੈਂਬਰ ਬਣ ਗਏ ਅਤੇ ਦੇਸ਼ ਨੂੰ ਆਜ਼ਾਦ ਕਰਾਉਣ ਲਈ ਸਰਗਰਮ ਹੋ ਗਏ। ਆਪ ਦੀਆਂ ਸਰਗਰਮੀਆਂ ਦੀ ਸੂਹ ਜਦ ਅੰਗਰੇਜ਼ੀ ਸਰਕਾਰ ਕੋਲ ਪਹੁੰਚੀ ਤਾਂ ਆਪ ਨੂੰ ਗ੍ਰਿਫ਼ਤਾਰ ਕਰਕੇ ਭਾਰਤ ਲਿਆਂਦਾ ਗਿਆ ਅਤੇ ਸ਼ਾਹੀ ਕਿਲ੍ਹੇ ਲਾਹੌਰ ਵਿੱਚ ਨਜ਼ਰਬੰਦ ਕਰ ਦਿੱਤਾ ਗਿਆ। ਅਨੇਕਾਂ ਕਿਸਮ ਦੇ ਤਸੀਹੇ ਦਿੱਤੇ ਗਏ। ਇਸ ਉਪਰੰਤ ਜਦ ਆਪ ਦੀ ਰਿਹਾਈ ਹੋਈ ਤਾਂ ਆਪ ਨੇ ਚੜ੍ਹਿਕ ਮੋਰਚੇ ਵਿੱਚ ਵੀ ਗ੍ਰਿਫ਼ਤਾਰੀ ਦਿੱਤੀ। ਜਿਸ ਵਿੱਚ ਆਪ ਨੂੰ ਛਛਰੋਲੀ ਜੇਲ੍ਹ ਵਿੱਚ ਛੇ ਮਹੀਨੇ ਕੈਦ ਰੱਖਿਆ ਗਿਆ। ਆਪ ਨੇ ਦੇਸ਼ ਭਗਤੀ ਦੇ ਇਸ਼ਕ ਵਿੱਚ ਆਪਣਾ ਸਭ ਕੁਝ ਕੁਰਬਾਨ ਕਰ ਦਿੱਤਾ ਸੀ।

## ਚੰਨਣ ਸਿੰਘ ਬੁੱਟਰ

ਇਹਨਾਂ ਦਾ ਜਨਮ ਪਿੰਡ ਬੁੱਟਰ ਵਿੱਚ ਸ. ਸਮੁੰਦ ਸਿੰਘ ਦੇ ਘਰ 1901 ਵਿੱਚ ਹੋਇਆ। ਆਪ ਦਾ ਸਿਆਸੀ ਜੀਵਨ ਜੈਤੋ ਦੇ ਮੋਰਚੇ ਤੋਂ ਆਰੰਭ ਹੋਇਆ ਅਤੇ ਇਸ ਮੋਰਚੇ ਵਿੱਚ ਆਪ ਨੇ ਛੇ ਮਹੀਨੇ ਨਾਭੇ ਦੀ ਜੇਲ੍ਹ ਕੱਟੀ ਤੇ ਤਸੀਹੇ ਝੱਲੇ। 11 ਸਤੰਬਰ 1938 ਨੂੰ ਚੜ੍ਹਿਕ ਦਾ ਮੋਰਚਾਬਾਬਾ ਰੂੜ ਸਿੰਘ ਦੀ ਅਗਵਾਈ ਵਿੱਚ ਲੱਗਿਆ। ਆਪ ਦੀ ਡਿਊਟੀ ਰਾਮੂਵਾਲੇ ਦੇ



ਪੁਲ 'ਤੇ ਸੀ। ਜਦ ਅੰਗਰੇਜ਼ ਸੁਪਰਡੈਂਟ ਨੇ ਆਪ 'ਤੇ ਛਾਪਾ ਮਾਰਿਆ ਤਾਂ ਆਪ ਆਪਣੇ ਸਾਥੀਆਂ ਸਮੇਤ ਫੜੇ ਗਏ। ਆਪ ਨੂੰ ਕੁੱਟ ਮਾਰ ਕਰਕੇ ਨੌ ਮਹੀਨੇ ਛਛਰੋਲੀ ਜੇਲ੍ਹ ਵਿੱਚ ਕੈਦ ਰੱਖਿਆ ਗਿਆ ਤੇ ਦੋ ਸੌ ਰੁਪਏ ਜੁਰਮਾਨਾ ਕੀਤਾ ਗਿਆ। ਆਪ ਨੇਕ ਇਨਸਾਨ ਅਤੇ ਸੱਚੇ ਦੇਸ਼ ਭਗਤ ਸਨ।

## ਸੁਰਜਨ ਸਿੰਘ ਬੰਬੀਹਾ ਭਾਈ

ਸ੍ਰੀ ਸੁਰਜਨ ਸਿੰਘ ਪੁੱਤਰ ਸ. ਦੀਵਾਨ ਸਿੰਘ ਪਿੰਡ ਬੰਬੀਹਾ ਭਾਈ ਦਾ ਜਨਮ 6 ਜੂਨ 1910 ਵਿੱਚ ਹੋਇਆ। ਆਪ ਨੇ ਸੁਤੰਤਰਤਾ ਸੰਗਰਾਮ ਵਿੱਚ 1924–25 ਵਿੱਚ ਜੈਤੋ ਦੇ ਮੋਰਚੇ ਵਿੱਚ ਭਾਗ ਲਿਆ ਅਤੇ ਨਾਭਾ ਵਰਗੀਆਂ ਬੰਦੇ ਖਾਣੀਆਂ ਜੇਲ੍ਹਾਂ ਵਿੱਚ ਤਸੀਹੇ ਝੱਲੇ ਅਤੇ 15 ਮਹੀਨੇ ਕੈਦ ਕੱਟੀ। ਆਪ ਪਰਜਾ ਮੰਡਲ ਦੇ ਵੀ ਸਰਗਰਮ ਮੈਂਬਰ ਰਹੇ ਸਨ। ਆਪ ਦੀ ਵੱਖ-ਵੱਖ ਜੇਲ੍ਹਾਂ ਵਿੱਚ ਕੱਟੀ ਕੈਦ ਤਕਰੀਬਨ ਤਿੰਨ ਸਾਲ ਸੀ। ਆਪ ਇੱਕ ਇਮਾਨਦਾਰ ਲੋਕ ਸੇਵਕ ਅਤੇ ਦੇਸ਼ ਭਗਤ ਸਨ। ਆਪ ਦਾ ਪਿਛਲਾ ਜੀਵਨ ਪਿੰਡ ਵਿੱਚ ਲੋਕ ਭਲਾਈ ਦੇ ਕਾਰਜ ਕਰਦਿਆਂ ਹੀ ਬੀਤਿਆ।

## ਵੀਰ ਸਿੰਘ ਸਮਾਲਸਰ

ਵੀਰ ਸਿੰਘ ਪੁੱਤਰ ਸ. ਦਲ ਸਿੰਘ ਦਾ ਜਨਮ ਪਿੰਡ ਸਮਾਲਸਰ ਵਿੱਚ 1912 ਵਿੱਚ ਹੋਇਆ। ਆਪ ਦਾ ਮੁੱਖ ਕਿੱਤਾ ਖੇਤੀਬਾੜੀ ਸੀ। ਆਜ਼ਾਦੀ ਸੰਗਰਾਮ ਵਿੱਚ ਇੱਕ ਵਾਰ ਜਦੋਂ ਲਾਲਾ ਲਾਜਪਤਰਾਇ ਸਮਾਲਸਰ ਵਿੱਚ ਆਏ ਸਨ ਤਾਂ ਆਪ ਨੇ ਆਜ਼ਾਦੀ ਸੰਗਰਾਮ ਦੇ ਫੰਡ ਵਿੱਚ ਹਜ਼ਾਰ ਰੁਪਏ ਪਾਏ ਸਨ। 1923 ਦੇ ਭਾਈ ਫੇਰੂ ਦੇ ਮੋਰਚੇ ਵਿੱਚ ਆਪ 25 ਸਿੰਘਾਂ ਦੇ ਜੱਥੇ ਦੇ ਜੱਥੇਦਾਰ ਸਨ ਅਤੇ ਗ੍ਰਿਫ਼ਤਾਰੀ ਦਿੱਤੀ ਸੀ। ਆਪ ਨੇ ਦਸ ਮਹੀਨੇ ਲਾਹੌਰ ਅਤੇ ਛੇ ਮਹੀਨੇ ਮੁਲਤਾਨ ਆਦਿ ਵਿੱਚ ਜੇਲ੍ਹਾਂ ਕੱਟੀਆਂ ਅਤੇ ਤਸੀਹੇ ਝੱਲੇ ਸਨ।

## ਬਾਬੂ ਸਿੰਘ ਘੋਲੀਆ

ਸ. ਬਾਬੂ ਸਿੰਘ ਸਪੁੱਤਰ ਸ. ਰੁੰਮਣ ਸਿੰਘ ਦਾ ਜਨਮ ਪਿੰਡ ਘੋਲੀਆ ਤਹਿਸੀਲ ਮੋਗਾ ਵਿੱਚ ਹੋਇਆ। ਆਪ ਪਿਤਾ ਪੁਰਖੀ ਕਿੱਤਾ ਖੇਤੀਬਾੜੀ ਕਰਦੇ ਸਨ। ਜਦ ਆਜ਼ਾਦੀ ਦੀ ਲਹਿਰ ਜ਼ੋਰਾਂ 'ਤੇ ਸੀ ਤਾਂ ਆਪ ਵੀ ਇਸ ਲਹਿਰ ਵਿੱਚ ਸਰਗਰਮ ਹੋ ਗਏ। ਜਦੋਂ ਜੈਤੋ ਦਾ ਮੋਰਚਾ ਲੱਗਾ ਤਾਂ ਆਪ ਵੀ ਸ਼ਹੀਦੀ ਜੱਥੇ ਵਿੱਚ ਭਰਤੀ ਹੋ ਕੇ ਜੈਤੋ ਗਏ ਅਤੇ ਵਰ੍ਹਦੀਆਂ

ਗੋਲੀਆਂ ਵਿੱਚ ਰੋਸ ਕਰਦੇ ਹੋਏ ਅੱਗੇ ਵਧੇ। ਜੱਥੇ ਸਮੇਤ ਆਪ ਦੀ ਗ੍ਰਿਫਤਾਰੀ ਹੋ ਗਈ। ਆਪ ਨੂੰ ਨਾਭਾ ਜੇਲ੍ਹ ਵਿੱਚ ਕੈਦ ਰੱਖਿਆ ਗਿਆ। ਆਪ ਨੌਂ ਮਹੀਨੇ ਜੇਲ੍ਹ ਵਿੱਚ ਰਹੇ। ਆਜਾਦੀ ਦੀ ਪ੍ਰਾਪਤੀ ਲਈ ਜਿੰਨੀਆਂ ਵੀ ਲਹਿਰਾਂ ਚੱਲੀਆਂ ਆਪ ਨੇ ਹਰ ਲਹਿਰ ਵਿੱਚ ਵਧ ਚੜ੍ਹ ਕੇ ਹਿੱਸਾ ਲਿਆ, ਕੁੱਟਾਂ ਮਾਰਾਂ ਖਾਧੀਆਂ ਅਤੇ ਜੇਲ੍ਹਾਂ ਕੱਟੀਆਂ। ਆਪ ਸੱਚੇ ਸੁੱਚੇ ਦੇਸ਼ ਭਗਤ ਅਤੇ ਲੋਕ ਸੇਵਕ ਸਨ। ਆਪ ਦਾ ਪਿਛਲੇਰਾ ਸਮਾਂ ਪਿੰਡ ਵਿੱਚ ਹੀ ਲੋਕ ਸੇਵਾ ਕਰਦਿਆਂ ਬੀਤਿਆ।

## ਗੁਰਬਖ਼ਸ਼ ਸਿੰਘ ਦਉਧਰ

ਸ. ਗੁਰਬਖ਼ਸ਼ ਸਿੰਘ ਸਪੁੱਤਰ ਸ. ਨੱਥਾ ਸਿੰਘ ਦਾ ਜਨਮ 16 ਸਤੰਬਰ 1907 ਵਿੱਚ ਪਿੰਡ ਦਉਧਰ ਵਿਖੇ ਹੋਇਆ। 1938 ਵਿੱਚ ਜਦੋਂ ਕਿਸਾਨ ਮੋਰਚਾ ਲਾਹੌਰ ਲੱਗਿਆ ਸੀ ਤਾਂ ਆਪ ਨੇ 144 ਦਫਾ ਤੋੜੀ। ਜਿਸ ਦੇ ਦੋਸ਼ ਵਿੱਚ ਆਪ ਨੂੰ ਨੌਂ ਮਹੀਨੇ ਕਸੂਰ ਜੇਲ੍ਹ ਵਿੱਚ ਰੱਖਿਆ ਗਿਆ। ਸਾਲ 1938 ਵਿੱਚ ਚੌਕੀਦਾਰਾ ਮੋਰਚਾ ਚੂਹੜ ਚੱਕ ਵਿੱਚ ਆਪ 25 ਆਦਮੀਆਂ ਦੇ ਜੱਥੇ ਦੇ ਜੱਥੇਦਾਰ ਬਣ ਕੇ 144 ਤੋੜੀ ਸੀ ਜਿਸ ਵਿੱਚ ਆਪ ਨੂੰ ਨੌਂ ਮਹੀਨੇ ਛਛਰੌਲੀ ਜੇਲ੍ਹ ਵਿੱਚ ਕੈਦ ਰੱਖਿਆ ਗਿਆ ਸੀ। 1942 ਵਿੱਚ ਡੀਫੈਂਸ ਐਕਟ ਦੀ ਉਲੰਘਣਾ, ਦਫਾ 20 ਤੋੜਨ ਕਰਕੇ ਸੁਪਰਡੈਂਟ ਸ੍ਰੀ ਸ਼ਰਧਾ ਰਾਮ ਨੇ ਆਪ ਨੂੰ ਦੋ ਮਹੀਨੇ ਸੈਂਟਰਲ ਜੇਲ੍ਹ ਫਿਰੋਜ਼ਪੁਰ ਵਿੱਚ ਕੈਦ ਰੱਖਿਆ ਸੀ। ਆਪ ਦੇਸ਼ ਭਗਤ ਹੋਣ ਦੇ ਨਾਲ ਨਾਲ ਚੰਗੇ ਸਮਾਜ ਸੇਵਕ ਵੀ ਸਨ। ਇਸ ਸਮਾਜ ਸੇਵਾ ਦੇ ਇਵਜਾਨੇ ਵਜੋਂ ਲੋਕਾਂ ਨੇ ਆਪ ਨੂੰ ਪਿੰਡ ਦੀ ਸਰਪੰਚੀ ਕਰਨ ਦੀ ਸੇਵਾ ਵੀ ਬਖ਼ਸ਼ੀ ਸੀ।

## ਗੱਜਣ ਸਿੰਘ ਝੰਡੇਆਣਾ

ਇਹਨਾਂ ਦਾ ਜਨਮ ਪਿੰਡ ਝੰਡੇਆਣਾ ਵਿੱਚ 1890 ਨੂੰ ਪਿਤਾ ਸ. ਸੰਤੋਖ ਸਿੰਘ ਦੇ ਘਰ ਹੋਇਆ। ਜਵਾਨੀ ਸਮੇਂ ਆਪ ਸਾਥੀਆਂ ਨਾਲ ਅਮਰੀਕਾ ਚਲੇ ਗਏ। ਪਰ ਸੂਹੀਆ ਏਜੰਸੀ ਦੀ ਸੂਹ 'ਤੇ ਆਪ ਨੂੰ ਰਸਤੇ ਵਿੱਚ ਹੀ ਗ੍ਰਿਫਤਾਰ ਕਰ ਲਿਆ ਗਿਆ। ਆਪ 'ਤੇ ਦੇਸ਼ ਧਰੋਹੀ ਦਾ ਦੋਸ਼ ਲਾ ਕੇ ਆਪ ਨੂੰ ਸਜਾ ਦਿੱਤੀ ਗਈ ਅਤੇ 2000 ਦੀ ਜਮਾਨਤ ਲੈ ਕੇ ਰਿਹਾਈ ਕੀਤੀ ਗਈ। ਆਪ ਨੇ ਸੁਤੰਤਰਤਾ ਸੰਗਰਾਮ ਦੀ ਹਰ ਮੂਮਿੰਟ ਵਿੱਚ ਹਿੱਸਾ ਲਿਆ ਅਤੇ ਕੁੱਟਾਂ ਮਾਰਾਂ ਖਾਧੀਆਂ। ਵੱਖ-ਵੱਖ ਜੇਲ੍ਹਾਂ ਵਿੱਚ ਛੇ ਸਾਲ ਦੀ ਕੈਦ ਕੱਟੀ। ਆਜਾਦੀ ਪ੍ਰਾਪਤੀ ਤੋਂ ਬਾਦ ਆਪ ਸੱਚੇ ਦੇਸ਼ ਭਗਤਾਂ ਵਾਂਗ ਸਮਾਜ ਸੇਵਾ ਵਿੱਚ ਰੁੱਝ ਗਏ। ਆਪ ਦਾ



ਸਾਰਾ ਜੀਵਨ ਹੀ ਦੇਸ਼ ਸਮਾਜ ਲਈ ਅਰਪਨ ਰਿਹਾ।

## ਰਣਜੋਧ ਸਿੰਘ ਦਰਦੀ

ਇਹਨਾਂ ਦਾ ਜਨਮ ਪਿੰਡ ਸੈਦੋਕੇ ਵਿੱਚ ਇੱਕ ਮੱਧਵਰਗੀ ਕਿਸਾਨ ਦੇ ਘਰ ਹੋਇਆ ਸੀ। ਆਪ ਨੇ ਮੁੱਢਲੀ ਵਿਦਿਆ ਹੀ ਪ੍ਰਾਪਤ ਕੀਤੀ ਸੀ ਕਿ 1914 ਦੀ ਵੱਡੀ ਲੜਾਈ ਸਮੇਂ ਆਪ ਫੌਜ ਵਿੱਚ ਭਰਤੀ ਹੋ ਗਏ। ਆਜਾਦੀ ਪ੍ਰਾਪਤੀ ਦੀ ਲਹਿਰ ਪੂਰੇ ਜੋਰਾਂ 'ਤੇ ਸੀ। ਜਿਸ ਨੇ ਆਪ ਨੂੰ ਵੀ ਪ੍ਰਭਾਵਿਤ ਕੀਤਾ ਅਤੇ ਆਪ ਨੇ ਨੌਕਰੀ ਤੋਂ ਅਸਤੀਫਾ ਦੇ ਦਿੱਤਾ। ਆਪ ਦੇਸ਼ ਭਗਤਾਂ ਦੇ ਸੰਪਰਕ ਵਿੱਚ ਆ ਗਏ ਅਤੇ ਗੁਰੂ ਕੇ ਬਾਗ ਦੇ ਮੋਰਚੇ ਵਿੱਚ ਹਿੱਸਾ ਲਿਆ। ਆਪ ਦੀ ਬਾਕੀ ਸਿੰਘਾਂ ਨਾਲ ਗ੍ਰਿਫਤਾਰੀ ਹੋ ਗਈ। ਆਪ ਨੇ ਢਾਈ ਸਾਲ ਲਾਹੌਰ ਜੇਲ੍ਹ ਵਿੱਚ ਕੈਦ ਕੱਟੀ।

ਆਪ ਦੀ ਰਿਹਾਈ ਹੋਈ ਤਾਂ ਖੁਫੀਆਂ ਪੁਲਿਸ ਦੀ ਸੂਹ 'ਤੇ ਫਿਰ ਆਪ ਨੂੰ ਗ੍ਰਿਫਤਾਰ ਕਰਕੇ ਅਟਕ ਜੇਲ੍ਹ ਵਿੱਚ ਬੰਦ ਕਰ ਦਿੱਤਾ ਗਿਆ। ਆਪ ਨੇ ਗੁਰਦੁਆਰਾ ਸੁਧਾਰ ਲਹਿਰ, ਜੈਤੋ ਦਾ ਮੋਰਚਾ, ਗੁਰੂ ਕੇ ਬਾਗ ਦਾ ਮੋਰਚਾ ਆਦਿ ਵਿੱਚ ਤਕਰੀਬਨ ਛੇ ਸਾਲ ਸਖ਼ਤ ਕੈਦ ਕੱਟੀ ਸੀ। ਆਪ ਦਾ ਧਾਰਮਿਕ ਜੀਵਨ 'ਗੁਰਦੁਆਰਾ ਨਾਨਕਸਰ' ਤੋਂ ਸ਼ੁਰੂ ਹੋਇਆ ਸੀ ਜਿਸ ਦੇ ਆਪ 1935 ਵਿੱਚ ਪ੍ਰਧਾਨ ਸਨ ਤੇ 1938 ਤੱਕ ਰਹੇ। ਆਪ ਧਾਰਮਿਕ ਖ਼ਿਆਲਾਂ ਦੇ ਦੇਸ਼ ਭਗਤ ਸਨ। ਨਿੱਤ ਪ੍ਰਤੀ ਨਾਮ ਬਾਣੀ ਦੇ ਅਭਿਆਸੀ ਸਨ।

## ਪ੍ਰੀਤਮ ਸਿੰਘ ਦਉਧਰ

ਸ. ਪ੍ਰੀਤਮ ਸਿੰਘ ਪਿੰਡ ਦਉਧਰ ਦੇ ਵਸਨੀਕ ਸਨ। ਇਹਨਾਂ ਦੇ ਪਿਤਾ ਦਾ ਨਾਮ ਜੱਥੇਦਾਰ ਸ. ਭਗਤ ਸਿੰਘ ਸੀ। ਆਪ ਵੀ ਇੱਕ ਉੱਘੇ ਦੇਸ਼ ਭਗਤ ਅਤੇ ਸੁਤੰਤਰਤਾ ਸੰਗਰਾਮੀਏ ਸਨ। ਸ. ਪ੍ਰੀਤਮ ਸਿੰਘ ਨੂੰ ਦੇਸ਼ ਭਗਤੀ ਅਤੇ ਕੁਰਬਾਨੀ ਦਾ ਜਜ਼ਬਾ ਵਿਰਸੇ ਵਿੱਚੋਂ ਹੀ ਮਿਲਿਆ ਸੀ। ਆਪ ਨੇ ਪਹਿਲੀ ਵਾਰ ਜੈਤੋ ਦੇ ਮੋਰਚੇ ਵਿੱਚ ਭਾਗ ਲਿਆ ਅਤੇ ਨਾਭਾ ਜੇਲ੍ਹ ਵਿੱਚ ਨੌਂ ਮਹੀਨੇ ਕੈਦ ਕੱਟੀ।

1938 ਵਿੱਚ ਕਿਸਾਨ ਮੋਰਚਾ ਲੱਗਾ ਤਾਂ ਆਪ ਕੰਮਕਾਰ ਛੱਡ ਕੇ ਜੱਥੇਦਾਰ ਬਾਬਾ ਕੇਹਰ ਸਿੰਘ ਮਾਹਲਾ ਦੀ ਅਗਵਾਈ ਵਿੱਚ ਸ਼ਾਮਿਲ ਹੋਏ। ਜਿਸ ਤੇ ਅੰਗਰੇਜੀ ਹਕੂਮਤ ਨੇ ਆਪ ਨੂੰ ਜੱਥੇ ਸਮੇਤ ਗ੍ਰਿਫਤਾਰ ਕਰ ਲਿਆ। ਨੌਂ ਮਹੀਨੇ ਦੀ ਸਖ਼ਤ ਕੈਦ ਦੀ ਸਜਾ ਹੋਈ ਜੋ ਆਪ ਨੇ ਬੋਸਟਲ ਜੇਲ੍ਹ ਲਾਹੌਰ ਵਿੱਚ ਕੱਟੀ। ਦੇਸ਼ ਆਜਾਦੀ ਤੋਂ ਬਾਦ ਆਪ ਫੌਜ ਵਿੱਚ

ਭਰਤੀ ਹੋ ਗਏ । ਨੌਂ ਸਾਲ ਸਰਵਿਸ ਕਰਕੇ ਆਪ ਰਿਜ਼ਰਵ ਵਿੱਚ ਪੈਨਸ਼ਨ ਆ ਗਏ । ਪਿੰਡ ਵਿੱਚ ਲੋਕ ਭਲਾਈ ਕਾਰਜਾਂ ਦੇ ਨਾਲ ਨਾਲ ਆਪ ਖੇਤੀਬਾੜੀ ਵੀ ਕਰਦੇ ਸਨ । ਆਪ ਬੜੇ ਪ੍ਰੇਮੀ ਮਿਲਣਸਾਰ ਦੇਸ਼ ਭਗਤ ਅਤੇ ਲੋਕ ਸੇਵਕ ਸਨ । ਆਪ ਨੇ ਸਾਰਾ ਜੀਵਨ ਪਹਿਲਾਂ ਦੇਸ਼ ਭਗਤ ਬਣ ਕੇ ਗੁਜ਼ਾਰਿਆ ਅਤੇ ਆਜਾਦੀ ਦੇ ਬਾਦ ਇੱਕ ਲੋਕ ਸੇਵਕ ਬਣ ਕੇ ।

## ਸ. ਰਾਮ ਸਿੰਘ ਰੋਡੇ

ਸ. ਰਾਮ ਸਿੰਘ ਸਪੁੱਤਰ ਸ. ਵੀਰ ਸਿੰਘ ਦਾ ਜਨਮ ਪਿੰਡ ਰੋਡੇ ਵਿੱਚ ਤਕਰੀਬਨ 1890 ਵਿੱਚ ਹੋਇਆ । ਆਪ ਦਾ ਮੁੱਢਲਾ ਪਿਤਾ ਪੁਰਖੀ ਕਿੱਤਾ ਖੇਤੀਬਾੜੀ ਸੀ । ਜਦ ਆਪ ਜਵਾਨ ਹੋਏ ਤਾਂ ਉਦੋਂ ਆਜਾਦੀ ਪ੍ਰਾਪਤੀ ਦੀ ਲਹਿਰ ਪੂਰੇ ਜੋਰਾਂ 'ਤੇ ਸੀ । ਮਾਤਾ ਪਿਤਾ ਆਪ ਨੂੰ ਖੇਤੀਬਾੜੀ ਨਾਲ ਜੋੜਨਾ ਚਾਹੁੰਦੇ ਸਨ । ਪਰ ਆਪ ਦੀ ਅੰਦਰੂਨੀ ਸਪਿਰਟ ਨੇ ਆਪ ਨੂੰ ਆਜਾਦੀ ਸੰਗਰਾਮ ਵੱਲ ਤੋਰ ਲਿਆ । ਪਿੰਡ ਰੋਡੇ ਵਿੱਚ ਦੇਸ਼ ਭਗਤਾਂ ਦੀ ਆਵਾਜਾਈ ਆਮ ਸੀ । ਨਿੱਤ ਰੋਜ ਹੀ ਦੇਸ਼ ਭਗਤਾਂ ਦੀਆਂ ਮੀਟਿੰਗਾਂ ਹੁੰਦੀਆਂ ਹੀ ਰਹਿੰਦੀਆਂ ਸਨ । ਆਪ ਦਾ ਰਾਜਨੀਤਿਕ ਜੀਵਨ ਜੈਤੋ ਦੇ ਮੋਰਚੇ ਤੋਂ ਸ਼ੁਰੂ ਹੋਇਆ । ਜਦੋਂ ਛੇਵਾਂ ਜੱਥਾ ਸ਼ਹੀਦੀ ਪ੍ਰਾਪਤ ਕਰਨ ਲਈ ਜੈਤੋ ਨੂੰ ਤੁਰਿਆ ਸੀ ਤਾਂ ਆਪ ਵੀ ਇਸ ਜੱਥੇ ਵਿੱਚ ਸ਼ਾਮਿਲ ਸਨ । ਜੈਤੋ ਪਹੁੰਚ ਕੇ ਆਪ ਨੇ ਆਪਣੇ ਜੱਥੇ ਸਮੇਤ ਰੋਸ ਮਾਰਚ ਕਰਦੇ ਹੋਏ ਗ੍ਰਿਫਤਾਰੀ ਦਿੱਤੀ। ਲਾਠੀਚਾਰਜ ਕਰਕੇ ਆਪ ਨੂੰ ਗ੍ਰਿਫਤਾਰ ਕਰ ਲਿਆ ਗਿਆ ਅਤੇ ਨਾਭੇ ਦੀ ਬੀੜ ਜੇਲ੍ਹ ਵਿੱਚ ਕੈਦ ਕਰ ਦਿੱਤਾ ਗਿਆ । ਨੌਂ ਮਹੀਨੇ ਇਸ ਬੰਦੇ ਖਾਣੀ ਜੇਲ ਵਿੱਚ ਆਪ ਨੇ ਬਿਤਾਏ ਸਨ । ਜਦ ਨੌਂ ਮਹੀਨੇ ਬਾਦ ਆਪ ਦੀ ਰਿਹਾਈ ਹੋਈ ਤਾਂ ਫਿਰ ਆਜਾਦੀ ਦੀ ਮੂਮਿੰਟ ਵਿੱਚ ਸਰਗਰਮ ਹੋ ਗਏ । ਆਪ ਨੇ ਜੈਤੋ ਦਾ ਮੋਰਚਾ, ਗੁਰੂ ਕੇ ਬਾਗ ਦਾ ਮੋਰਚਾ ਆਦਿ ਵਿੱਚ ਹਿੱਸਾ ਲਿਆ ਅਤੇ ਵੱਖ ਵੱਖ ਜੇਲ੍ਹਾਂ ਵਿੱਚ ਤਕਰੀਬਨ ਚਾਰ ਸਾਲ ਕੈਦ ਕੱਟੀ ।

ਆਪ ਇਸ ਆਜਾਦੀ ਦੀ ਲਹਿਰ ਵਿੱਚ ਇੱਕ ਨਾਇਕ ਵਜੋਂ ਉਭਰੇ ਸਨ । ਮਸ਼ਹੂਰ ਸੁਤੰਤਰਤਾ ਸੰਗਰਾਮੀ ਜੱਥੇਦਾਰ ਸੁੱਚਾ ਸਿੰਘ ਰੋਡੇ ਅਤੇ ਜੱਥੇਦਾਰ ਦੁੱਲਾ ਸਿੰਘ ਰੋਡੇ ਆਪ ਦੀ ਹੀ ਪ੍ਰੇਰਨਾ ਸਦਕਾ ਹੀ ਆਜਾਦੀ ਦੀ ਲਹਿਰ ਵਿੱਚ ਸਰਗਰਮ ਹੋਏ ਸਨ । ਆਪ ਵਿੱਚ ਤਿਆਗ ਦੀ ਭਾਵਨਾ ਪੂਰਨ ਰੂਪ ਵਿੱਚ ਪ੍ਰਬਲ ਸੀ । ਬੇਸ਼ਕ ਸਰਕਾਰ ਵੱਲੋਂ ਆਜਾਦੀ ਘੁਲਾਟੀਆਂ ਦੀਆਂ ਪੈਨਸ਼ਨਾਂ ਵਗੈਰਾ ਲਾਈਆਂ ਗਈਆਂ, ਉਹਨਾਂ ਨੂੰ ਤਾਮਰ ਪੱਤਰਾਂ ਨਾਲ ਸਨਮਾਨਿਤ ਵੀ ਕੀਤਾ ਗਿਆ ਪਰ ਆਪ ਨਿਸ਼ਕਾਮ ਸੇਵਕ ਬਣ ਕੇ ਹੀ ਰਹੇ । ਇਹ ਆਜਾਦੀ ਪਰਵਾਨਾ ਦੇਸ਼ ਭਗਤ ਹੋਣ ਦੇ ਨਾਲ ਸਮਾਜ ਸੇਵਕ ਵੀ ਸੀ । ਆਪ ਨੇ ਸੱਚੇ ਦੇਸ਼ ਭਗਤਾਂ ਵਾਂਗ ਅਮਲੀ ਰੂਪ ਵਿੱਚ ਸਾਦਾ ਜੀਵਨ ਬਤੀਤ ਕੀਤਾ । ਆਪ ਦਾ ਪਿਛਲੇਰਾ ਸਮਾਂ



ਪਿੰਡ ਰੋਡੇ ਵਿੱਚ ਹੀ ਬੀਤਿਆ । ਅੱਜ ਵੀ ਇਹਨਾਂ ਦੀ ਅੰਸ਼ ਮਾਸਟਰ ਸੁਖਦੇਵ ਸਿੰਘ ਅਤੇ ਹੋਰ ਭਰਾਤਾ ਵਧੀਆ ਸਰਕਾਰੀ ਸੇਵਾਵਾਂ ਨਿਭਾ ਰਹੇ ਹਨ ।

## ਸ੍ਰੀ ਭਾਰਦਵਾਜ ਸਹਿਗਲ

ਸ੍ਰੀ ਭਾਰਦਵਾਜ ਸਪੁੱਤਰ ਸ੍ਰੀ ਫਕੀਰ ਚੰਦ ਪਿੰਡ ਧਰਮਕੋਟ, ਤਹਿਸੀਲ ਉਦੋਂ ਜ਼ੀਰਾ ਪਰ ਅੱਜਕਲ ਧਰਮਕੋਟ, ਦੇ ਵਸਨੀਕ ਸਨ । ਆਪ ਨੇ ਵਿਅਕਤੀਗਤ ਸਤਿਆਗ੍ਰਹਿ 'ਭਾਰਤ ਛੋੜੋ' ਲਹਿਰ ਵਿੱਚ ਅਤੇ ਹੋਰ ਕੌਮੀ ਲਹਿਰਾਂ ਵਿੱਚ ਨਿਸ਼ਕਾਮ ਸੇਵਕ ਬਣ ਕੇ ਹਿੱਸਾ ਲਿਆ । ਜਿਸ ਵਿੱਚ ਆਪ ਨੇ ਵੱਖ ਵੱਖ ਜੇਲ੍ਹਾਂ ਵਿੱਚ ਚਾਰ ਸਾਲ ਕੈਦ ਕੱਟੀ । ਆਪ ਦਾ ਪਿਛਲੇਰਾ ਜੀਵਨ ਪਿੰਡ ਵਿੱਚ ਹੀ ਬੀਤਿਆ ।

*ਧਰਤੀ ਦੀ ਕੁੱਖ ਵਿੱਚ ਜਾਪਦੇ ਕਈ ਜਲਜਲੇ ਪਲਦੇ ਸੀ ।*
*ਇਨ੍ਹਾਂ ਸਰੀਹਾਂ ਹੇਠ ਇਸ਼ਾਰੇ ਇਨਕਲਾਬ ਦੇ ਮਿਲਦੇ ਸੀ ।*
*ਬਦਲੇ ਲਈਏ ਫਰੰਗੀ ਕੋਲੋਂ, ਖ਼ੂਨ ਖੌਲਦੇ ਬਾਹਵਾਂ ਦੇ ।*
*ਯਾਦ ਰਹਿਣਗੇ ਸਦਾ ਚੁਮਾਸੇ, ਇਨ੍ਹਾਂ ਸਰੀਂਹ ਦੀਆਂ ਛਾਵਾਂ ਦੇ ।*

## ਗੁਰਦੁਆਰਾ ਮੁਕਤਸਰ ਸਾਹਿਬ ਪਰ ਕਬਜਾ ਕਰਨ ਵਿੱਚ ਮੋਗੇ ਇਲਾਕੇ ਦਾ ਯੋਗਦਾਨ

ਜਿਸ ਸਮੇਂ ਵੱਡੇ ਵੱਡੇ ਗੁਰਦੁਆਰੇ ਪੰਥਕ ਪ੍ਰਬੰਧ ਹੇਠ ਆ ਗਏ ਸਨ ਤਾਂ ਮਾਲਵਾ ਇਲਾਕੇ ਦੀ ਸੰਗਤ ਵੱਲੋਂ ਅਨੁਭਵ ਕੀਤਾ ਗਿਆ ਕਿ ਮੁਕਤਸਰ ਦਾ ਪ੍ਰਬੰਧ ਵੀ ਪੁਜਾਰੀਆਂ ਤੋਂ ਲੈ ਕੇ ਪੰਥ ਖਾਲਸਾ ਨੂੰ ਦਿੱਤਾ ਜਾਵੇ। ਜਨਵਰੀ 1923 ਨੂੰ ਮਾਘੀ ਦੇ ਮੇਲੇ 'ਤੇ ਖਾਲਸਾ ਪੰਥ ਵੱਲੋਂ ਇੱਕ ਭਾਰੀ ਕਾਨਫਰੰਸ ਕੀਤੀ ਗਈ। ਸਾਰੇ ਇਲਾਕੇ ਵਿਚ ਸੰਤ ਬਾਬਾ ਗੁਲਾਬ ਸਿੰਘ ਜੀ ਘੋਲੀਏ ਵਾਲੇ, ਸੰਤ ਬਾਬਾ ਸੁੰਦਰ ਸਿੰਘ ਜੀ ਭਿੰਡਰਾਂ ਵਾਲੇ ਆਦਿ ਸੰਤਾਂ ਦਾ ਚੰਗਾ ਪ੍ਰਭਾਵ ਹੋਣ ਕਰਕੇ ਇਸ ਵਿੱਚ ਹਜ਼ਾਰਾਂ ਦੀ ਤਾਦਾਦ ਵਿੱਚ ਜਨਤਾ ਪਹੁੰਚੀ ਸੀ। ਇਸ ਭਾਰੀ ਇੱਕਠ ਨੇ ਪੁਜਾਰੀ ਲਾਣੇ ਵਿੱਚ ਇੱਕ ਹਲਚਲ ਜਿਹੀ ਪੈਦਾ ਕਰ ਦਿੱਤੀ ਸੀ ਅਤੇ ਪੁਜਾਰੀ ਵਿੰਗੇ ਟੇਢੇ ਢੰਗ ਨਾਲ ਆਗੂਆਂ ਨੂੰ ਮਿਲਣਾ ਚਾਹੁੰਦੇ ਸਨ।

ਸੱਤ ਫਰਵਰੀ 1923 ਨੂੰ ਪ੍ਰਬੰਧਕਾਂ ਵੱਲੋਂ ਦੋਦੇ ਵਾਲੀ ਸੜਕ 'ਤੇ ਇੱਕ ਦੀਵਾਨ ਸਜਾਇਆ ਗਿਆ। ਜਿਸ ਦਾ ਇੱਕੋ ਇੱਕ ਨਿਸ਼ਾਨਾ ਸੀ ਗੁਰਦੁਆਰੇ 'ਤੇ ਕਬਜਾ ਕਰਨਾ ਜਾਂ ਫਿਰ ਇੱਥੇ ਸ਼ਹੀਦੀਆਂ ਪ੍ਰਾਪਤ ਕਰਨੀਆਂ। ਇਸ ਦੀਵਾਨ ਨੂੰ ਸਜਾਉਣ ਲਈ ਸ਼੍ਰੋਮਣੀ ਕਮੇਟੀ ਨੇ ਵੀ ਯੋਗਦਾਨ ਪਾਇਆ ਸੀ। ਸ਼੍ਰੋਮਣੀ ਕਮੇਟੀ ਵੱਲੋਂ ਵੀ ਇਸ ਦੀਵਾਨ ਵਿੱਚ ਨਮਾਇੰਦੇ ਆਏ ਸਨ। ਇਸ ਮੋਰਚੇ ਨੂੰ ਸਫਲ ਕਰਨ ਵਾਲੀ ਕਮੇਟੀ ਵਿੱਚ ਮਾਲਵੇ ਦੇ ਹੋਰਨਾਂ ਪ੍ਰਬੰਧਕਾਂ ਤੋਂ ਇਲਾਵਾ ਮੋਗੇ ਇਲਾਕੇ ਦੇ ਵੀ ਪ੍ਰਬੰਧਕ ਸਨ। ਜੁਗਿੰਦਰ ਸਿੰਘ ਜੀ ਘਾਲੀ, ਨਰੈਣ ਸਿੰਘ ਜੀ ਧੂੜਕੋਟ, ਖਜਾਨ ਸਿੰਘ ਜੀ ਸਿੰਘਾਂ ਵਾਲਾ, ਜਗਤ ਸੇਵਕ ਜੀ ਮੋਗਾ ਅਤੇ ਕੇਹਰ ਸਿੰਘ ਜੀ ਚੰਦ।

17 ਫਰਵਰੀ ਨੂੰ ਫਿਰ ਦੀਵਾਨ ਸਜਾਇਆ ਗਿਆ। ਇਸ ਦੀਵਾਨ ਵਿੱਚ ਸ਼੍ਰੋਮਣੀ ਕਮੇਟੀ ਵੱਲੋਂ ਤੇਜਾ ਸਿੰਘ ਸਮੁੰਦਰੀ, ਸ. ਮਹਿਤਾਬ ਸਿੰਘ, ਕਪਤਾਨ ਰਾਮ ਸਿੰਘ, ਭਾਗ ਸਿੰਘ ਵਕੀਲ ਉਚੇਚੇ ਤੌਰ 'ਤੇ ਪਹੁੰਚੇ ਹੋਏ ਸਨ। 25 ਸਿੰਘਾਂ ਦਾ ਜੱਥਾ ਜਗਤ ਸੇਵਕ ਮੋਗਾ ਦੀ ਰਹਿਨੁਮਾਈ ਵਿੱਚ ਇੱਥੇ ਪਹੁੰਚਿਆ ਸੀ। ਇਸ ਜੱਥੇ ਦੀ ਅਗਵਾਈ ਸ. ਹਰਨਾਮ ਸਿੰਘ ਜੀ ਕਥਰਵੱਛਾ ਕਰ ਰਹੇ ਸਨ। ਜਦ ਇਹ ਜੱਥਾ ਕਬਜੇ ਲਈ ਮੁਕਤਸਰ ਦੀਵਾਨ ਹਾਲ ਤੱਕ ਪਹੁੰਚ ਗਿਆ ਤਾਂ ਪੁਜਾਰੀ ਬਿਨਾਂ ਮੁਕਬਲਾ ਕੀਤੇ ਹੀ ਦਰਬਾਰ ਸਾਹਿਬ ਵਿੱਚੋਂ ਨਿੱਕਲ ਕੇ ਭੱਜ ਗਏ ਸਨ। ਜੱਥੇ ਨੇ ਅੰਦਰ ਜਾ ਕੇ ਜੈਕਾਰੇ ਗਜਾਏ। ਜਿਸ ਨੂੰ ਸੁਣ ਕੇ ਤੰਬੂ ਸਾਹਿਬ ਦੀਵਾਨ ਹਾਲ ਵਿੱਚ ਜੁੜੀ ਹੋਈ ਸਾਰੀ ਸੰਗਤ ਹੀ ਅੰਦਰ ਆ ਗਈ ਸੀ। ਇਸ ਤਰ੍ਹਾਂ ਦਰਬਾਰ ਸਾਹਿਬ ਵਿੱਚ ਹੀ ਦੀਵਾਨ ਸਜ ਗਿਆ ਸੀ। ਗੁਰਦੁਆਰਾ ਤੰਬੂ ਸਾਹਿਬ ਦੇ ਪੁਜਾਰੀ ਭਾਈ ਗੁਰਬਖ਼ਸ਼ ਸਿੰਘ, ਅਨੋਖ ਸਿੰਘ, ਸਰਮੁਖ ਸਿੰਘ ਨੇ ਖ਼ੁਸ਼ੀ ਨਾਲ ਗੁਰਦੁਆਰਾ ਤੰਬੂ ਸਾਹਿਬ ਦਾ ਪ੍ਰਬੰਧ ਜੱਥੇ ਨੂੰ ਸੌਂਪ ਦਿੱਤਾ ਅਤੇ ਦੂਜੇ ਪੁਜਾਰੀ ਵੀ ਸਿੰਘਾਂ ਦੇ ਜੋਸ਼ ਦਾ ਮੁਕਾਬਲਾ



ਨਾ ਕਰ ਸਕੇ। ਪ੍ਰਬੰਧ ਨੂੰ ਆਪਣੇ ਹੱਥੀਂ ਲੈਣ ਸਾਰ ਹੀ ਮੁਖੀਆਂ ਨੇ ਸ. ਰਾਇ ਸਿੰਘ ਕੋਟੀ ਨੂੰ ਗੁਰਦੁਆਰਾ ਸਾਹਿਬ ਦਾ ਸਕੱਤਰ ਨਿਯੁਕਤ ਕਰ ਦਿੱਤਾ ਗਿਆ। ਇਸ ਤਰ੍ਹਾਂ ਗੁਰਦੁਆਰਾ ਮੁਕਤਸਰ ਦਾ ਪ੍ਰਬੰਧ ਪੰਥ ਖਾਲਸਾ ਨੇ ਆਪਣੇ ਹੱਥੀਂ ਲਿਆ ਸੀ।

ਇਸ ਤਰ੍ਹਾਂ ਹੀ 17 ਜੂਨ 1923 ਨੂੰ ਕਾਰ ਸੇਵਾ ਦਾ ਇੱਕ ਮਹਾਨ ਯੱਗ ਸ਼ੁਰੂ ਹੋਇਆ ਸੀ। ਜਿਸ ਵਿੱਚ ਮੋਗੇ ਇਲਾਕੇ ਦਾ ਮਹਾਨ ਯੋਗਦਾਨ ਹੈ। ਪੰਥਕ ਮੁਖੀਆਂ ਨੇ ਦਰਬਾਰ ਸਾਹਿਬ ਅੰਮ੍ਰਿਤਸਰ ਸਾਹਿਬ ਦੇ ਸਰੋਵਰ ਦੀ ਕਾਰ ਸੇਵਾ ਕਰਨ ਲਈ ਸੰਗਤਾਂ ਨੂੰ ਹੁਕਮਨਾਮਾ ਭੇਜਿਆ। ਸੰਗਤਾਂ ਹਜ਼ਾਰਾਂ ਵਿੱਚ ਅੰਮ੍ਰਿਤਸਰ ਪਹੁੰਚ ਗਈਆਂ। ਮੋਗੇ ਇਲਾਕੇ ਵਿੱਚੋਂ ਵੀ ਸੰਤ ਬਾਬਾ ਗੁਲਾਬ ਸਿੰਘ ਜੀ ਘੋਲੀਆ ਕਲਾਂ ਵਾਲਿਆਂ ਦੀ ਰਹਿਨੁਮਾਈ ਵਿੱਚ ਇੱਕ ਜੱਥਾ ਪਹੁੰਚਿਆ ਸੀ।

ਇਸ ਕਾਰ ਸੇਵਾ ਨੂੰ ਸ਼ੁਰੂ ਕਰਨ ਲਈ ਗੁਰਦੁਆਰਾ ਪਿਪਲੀ ਸਾਹਿਬ ਵਿਖੇ ਦੀਵਾਨ ਸਜਾਇਆ ਗਿਆ ਸੀ ਅਤੇ ਸੰਗਤਾਂ ਜਲੂਸ ਦੀ ਸ਼ਕਲ ਵਿੱਚ ਦਰਬਾਰ ਸਾਹਿਬ ਕਾਰ ਸੇਵਾ ਲਈ ਪਹੁੰਚੀਆਂ ਸਨ। ਇਸ ਜਲੂਸ ਬਾਰੇ ਲਿਖਿਆ ਮਿਲਦਾ ਹੈ ਕਿ ਅੱਜ ਤੱਕ ਇਸ ਤਰ੍ਹਾਂ ਦਾ ਭਾਰੀ ਜਲੂਸ ਕਦੇ ਨਹੀਂ ਨਿੱਕਲਿਆ ਅਤੇ ਨਾ ਹੀ ਕਿਤੇ ਦੇਖਿਆ ਹੈ। ਇਸ ਜਲੂਸ ਦੀ ਵਿਲੱਖਣਤਾ ਇਹ ਸੀ ਕਿ ਇਸ ਵਿੱਚ ਦੋ ਸੌ ਤੋਂ ਵੱਧ ਮੁਸਲਮਾਨ ਔਰਤਾਂ ਮਰਦ ਵੀ ਹਾਜ਼ਰ ਸਨ। ਜੋ ਪ੍ਰਸ਼ਾਦਾ ਲੰਗਰ ਵਿੱਚੋਂ ਛਕਦੇ ਸਨ ਅਤੇ ਆਪਣੀ ਮਰਯਾਦਾ ਅਨੁਸਾਰ ਨਮਾਜ ਗੁਰੂ ਕੇ ਬਾਗ ਵਿੱਚ ਜਾ ਕੇ ਪੜ੍ਹਦੇ ਸਨ। ਇਹ ਕਾਰ ਸੇਵਾ ਮਹੀਨਾ ਭਰ ਚੱਲੀ ਸੀ। ਇਸ ਕਾਰ ਸੇਵਾ ਰਾਹੀਂ ਜੋ ਗਾਰ ਸਰੋਵਰ ਵਿੱਚੋਂ ਨਿੱਕਲੀ ਸੀ, ਉਸ ਨੂੰ ਪਵਿੱਤਰ ਸਮਝ ਕੇ ਸੰਗਤਾਂ ਘਰ ਲੈ ਆਈਆਂ ਸਨ।

ਸੇਵਾ ਆਰੰਭ ਕਰਨ ਸਮੇਂ ਪੰਜ ਪਿਆਰਿਆਂ ਨੇ ਟੱਕ ਲਾ ਕੇ ਸੇਵਾ ਆਰੰਭ ਕੀਤੀ ਸੀ। ਇਹਨਾਂ ਪੰਜ ਪਿਆਰਿਆਂ ਵਿੱਚ ਸੰਤ ਗੁਲਾਬ ਸਿੰਘ ਜੀ ਘੋਲੀਆ ਕਲਾਂ ਵੀ ਸਨ ਜੋ ਮੋਗੇ ਨਾਲ ਸਬੰਧ ਰੱਖਦੇ ਸਨ। ਇਸ ਕਾਰ ਸੇਵਾ ਨੂੰ ਆਰੰਭ ਕਰਨ ਲਈ ਟੱਕ ਲਾਉਣ ਲਈ ਪੰਜ ਕਹੀਆਂ ਸੋਨੇ ਦੀਆਂ ਅਤੇ ਪੰਜ ਹੀ ਕੜਾਹੀਆਂ ਸੋਨੇ ਦੀਆਂ ਵਰਤੀਆਂ ਗਈਆਂ ਸਨ ਜੋ ਅੱਜ ਵੀ ਅੰਮ੍ਰਿਤਸਰ ਦੇ ਤੋਸ਼ੇਖਾਨੇ ਵਿੱਚ ਮੌਜੂਦ ਹਨ। ਮਹਾਰਾਜਾ ਭੁਪਿੰਦਰ ਸਿੰਘ ਜੀ ਪਟਿਆਲੇ ਵਾਲੇ ਵੀ ਇਸ ਕਾਰ ਸੇਵਾ ਵਿੱਚ ਹਾਜ਼ਰ ਹੋਏ ਸਨ। ਉਹਨਾਂ ਵੱਲੋਂ ਇਸ ਕਾਰ ਸੇਵਾ ਵਿੱਚ ਉਦੋਂ ਅੱਸੀ ਹਜ਼ਾਰ ਰੁਪਿਆ ਅਰਦਾਸ ਕਰਵਾਇਆ ਗਿਆ ਸੀ।

## ਗੁਰਦੁਆਰਾ ਮੁਕਤਸਰ ਦੀ ਕਾਰ ਸੇਵਾ ਲੈਣ ਵਿੱਚ ਮੋਗੇ ਦੀ ਕੁਰਬਾਨੀ ਅਤੇ ਇਸ ਮੋਰਚੇ ਵਿੱਚ ਸ਼ਾਮਿਲ ਜੱਥੇਦਾਰ

| | | |
|---|---|---|
| ਸ. ਜੁਗਿੰਦਰ ਸਿੰਘ ਘਾਲੀ | ਘੱਲ ਕਲਾਂ | ਮੋਗਾ |
| ਸ. ਨਰੈਣ ਸਿੰਘ ਜੀ ਧੂੜਕੋਟ | ਧੂੜਕੋਟ | ਮੋਗਾ |
| ਸ. ਖਜਾਨ ਸਿੰਘ ਜੀ | ਸਿੰਘਾਂ ਵਾਲਾ | ਮੋਗਾ |
| ਸ. ਜਗਤ ਸਿੰਘ ਜੀ ਸੇਵਕ | ਮੋਗਾ | ਮੋਗਾ |
| ਸ. ਰਾਮ ਸਿੰਘ ਪੁੱਤਰ ਵੀਰ ਸਿੰਘ | ਰੋਡੇ | ਮੋਗਾ |

ਇਸ ਮੋਰਚੇ ਵਿੱਚ ਅਨੇਕਾਂ ਸਿੰਘਾਂ ਨੇ ਆਪਣੇ ਤਨ, ਮਨ ਨੂੰ ਅਰਪਨ ਕਰਕੇ ਇਸ ਕਾਰ ਸੇਵਾ ਮੋਰਚੇ ਨੂੰ ਸਫਲ ਕੀਤਾ ਸੀ। ਇਤਿਹਾਸ ਦੀ ਖੋਜ ਕੀਤਿਆਂ ਜਿੰਨ੍ਹਾਂ ਵੀ ਸੂਰਬੀਰਾਂ, ਬਹਾਦਰਾਂ ਦੇ ਸ਼ੁਭ ਨਾਮ ਪ੍ਰਾਪਤ ਹੋ ਗਏ, ਉਹਨਾਂ ਦਾ ਜ਼ਿਕਰ ਕਰਨ ਵਿੱਚ ਦਾਸ ਬਹੁਤ ਹੀ ਮਾਣ ਮਹਿਸੂਸ ਕਰਦਾ ਹੈ। ਕਿ ਉਹਨਾਂ ਮਰਜੀਵੜਿਆਂ ਦੀ ਮਹਾਨ ਕੁਰਬਾਨੀ ਬਾਰੇ ਮੇਰੇ ਹਿੱਸੇ ਕੁਝ ਲਿਖਣ ਲਈ ਆਇਆ ਹੈ ਤੇ ਮੈਂ ਇਹ ਸੁਭਾਗ ਪ੍ਰਾਪਤ ਕਰ ਸਕਿਆ ਹਾਂ। ਜਿੰਨ੍ਹਾਂ ਵੀ ਸੂਰਬੀਰ ਯੋਧਿਆਂ ਦੇ ਨਾਮ ਇਸ ਇਤਿਹਾਸ ਵਿੱਚ ਆਉਣ ਵੱਲੋਂ ਪ੍ਰਾਪਤ ਨਾ ਹੋਣ ਕਰਕੇ ਰਹਿ ਗਏ ਹਨ, ਦਾਸ ਖਿਮਾ ਦਾ ਜਾਚਕ ਹੈ। ਜਦ ਕਦੇ ਦੂਸਰੇ ਐਡੀਸ਼ਨ ਦਾ ਗੁਰੂ ਮਹਾਰਾਜ ਦੀ ਮਿਹਰ ਸਦਕਾ ਉਪਰਾਲਾ ਹੋਇਆ ਤਾਂ ਪ੍ਰਾਪਤ ਹੋਣ 'ਤੇ ਜ਼ਰੂਰ ਦਰਜ ਕੀਤੇ ਜਾਣਗੇ।

ਖਿਮਾ ਬਖ਼ਸ਼ਣੀ ਜੀ,
ਹਰਨੇਕ ਸਿੰਘ ਰੋਡੇ

## 1930 ਦਾ ਸੱਤਿਆਗ੍ਰਹਿ ਅੰਦੋਲਨ ਅਤੇ ਹੋਰ ਸੰਘਰਸ਼

1930 ਵਿੱਚ ਮਹਾਤਮਾ ਗਾਂਧੀ ਦੀ ਅਗਵਾਈ ਵਿੱਚ ਜੋ ਸੱਤਿਆਗ੍ਰਹਿ ਅੰਦੋਲਨ ਚੱਲਿਆ ਸੀ, ਅੰਗਰੇਜੀ ਸਰਕਾਰ ਹਿੰਦੋਸਤਾਨੀਆਂ ਦੇ ਪੈਦਾਇਸ਼ੀ ਹੱਕ ਖ਼ਤਮ ਕਰ ਰਹੀ ਸੀ ਅਤੇ ਇਹਨਾਂ ਹੱਕਾਂ ਤੋਂ ਵੰਚਿਤ ਕਰਕੇ ਨਾਲ ਹੀ ਨਾਲ ਆਰਥਿਕ ਅਧਿਕਾਰ, ਰਾਜਨੀਤਿਕ, ਸੱਭਿਆਚਾਰ, ਅਧਿਆਤਮਕ ਤੌਰ 'ਤੇ ਤਬਾਹ ਵੀ ਕਰ ਰਹੀ ਸੀ। ਭਾਰਤ ਨੂੰ ਆਰਥਿਕ ਤੌਰ 'ਤੇ ਤਬਾਹ ਕਰਨ ਲਈ ਲੋਕਾਂ ਤੋਂ ਲਿਆ ਜਾਣ ਵਾਲਾ ਕਰ, ਆਮਦਨ ਅਨੁਪਾਤ ਦੀ ਦਰ ਤੋਂ ਬਹੁਤ ਜ਼ਿਆਦਾ ਸੀ। ਉਸ ਸਮੇਂ ਸਾਡੀ ਔਸਤਨ ਆਮਦਨ ਸੱਤ ਪੈਸੇ ਪ੍ਰਤੀ ਦਿਨ ਸੀ। ਪਰ ਅੰਗਰੇਜੀ ਸਰਕਾਰ ਸਾਡੇ ਭਾਰਤ ਵਾਸੀਆਂ ਤੋਂ ਜੋ ਕਰ ਟੈਕਸ ਦੇ ਰੂਪ ਵਿੱਚ ਲੈ ਰਹੀ ਸੀ ਉਹ ਵੀਹ ਪ੍ਰਤੀਸ਼ਤ ਕਿਸਾਨਾਂ ਤੋਂ ਮਾਮਲੇ ਦੇ ਰੂਪ ਵਿੱਚ ਅਤੇ ਤਿੰਨ ਪ੍ਰਤੀਸ਼ਤ ਨਮਕ ਰੂਪ ਵਿੱਚ ਕਰ ਟੈਕਸ ਉਗਰਾਹਿਆ ਜਾਂਦਾ ਸੀ। ਜਿਸ ਦਾ ਸਭ ਤੋਂ ਵਧ ਭਾਰ ਗਰੀਬਾਂ 'ਤੇ ਪੈਂਦਾ ਸੀ।

ਹੱਥ ਕਤਾਈ ਜਿਹੀਆਂ ਸਨਅਤਾਂ ਤਬਾਹ ਹੋ ਰਹੀਆਂ ਸਨ। ਜਿਸ ਨਾਲ ਕਿਸਾਨ ਸਾਲ ਵਿੱਚ ਘੱਟੋ ਘੱਟ ਚਾਰ ਮਹੀਨੇ ਵਿਹਲੇ ਰਹਿਣ ਲੱਗ ਪਏ ਸਨ। ਦਸਤਕਾਰੀ ਦੇ ਖ਼ਤਮ ਹੋਣ ਨਾਲ ਸਾਡੀ ਸੂਝ ਬੂਝ ਵੀ ਖ਼ਤਮ ਹੋਣ ਦੇ ਨੇੜੇ ਅੱਪੜ ਗਈ ਸੀ। ਬਰਤਾਨੀਆ ਦਾ ਤਿਆਰ ਮਾਲ ਸਾਡੀ ਦਰਾਮਦ ਦਾ ਵੱਡਾ ਹਿੱਸਾ ਬਣਦਾ ਜਾ ਰਿਹਾ ਸੀ। ਲੋਕਾਂ ਦਾ ਆਰਥਿਕ ਪੱਧਰ ਤੇ ਮਾਇਕ ਪੱਧਰ ਦਾ ਸ਼ੋਸ਼ਣ ਕਰਨ ਲਈ ਜਿਆਦਾ ਖਰਚੀਲੇ ਪਦਾਰਥਾਂ ਦਾ ਨਿਵੇਸ਼ ਕੀਤਾ ਜਾਂਦਾ ਸੀ। ਜਿਸ ਦੇ ਸਿੱਟੇ ਵਜੋਂ ਭਾਰਤ ਦੇਸ਼ ਦਾ ਲੱਖਾਂ ਰੁਪਿਆ ਬਾਹਰ ਜਾ ਰਿਹਾ ਸੀ। ਉਸ ਸਮੇਂ ਦੀ ਸਥਿਤੀ ਅਨੁਸਾਰ ਭਾਰਤ ਦਾ ਰਾਜਨੀਤਿਕ ਦਰਜਾ ਐਨਾ ਨੀਵਾਂ ਕਦੇ ਵੀ ਨਹੀਂ ਹੋਇਆ ਸੀ ਜਿੰਨਾਂ 1930 ਦੇ ਵਰ੍ਹਿਆਂ ਦੌਰਾਨ ਹੋ ਗਿਆ ਸੀ। ਸਾਨੂੰ ਆਜਾਦੀ ਤੌਰ 'ਤੇ ਇੱਕਠੇ ਹੋਣ 'ਤੇ ਵੀ ਪਾਬੰਦੀ ਲਾਗੂ ਹੋ ਗਈ ਸੀ। ਦੇਸ਼ ਵਾਸੀਆਂ ਨੂੰ ਜਲਾ-ਵਤਨੀ ਜਿਹੀ ਹਾਲਤ ਵਿੱਚ ਰਹਿਣਾ ਪੈ ਰਿਹਾ ਸੀ।

1930 ਦਾ ਸੱਤਿਆਗ੍ਰਹਿ ਇਸ ਜੋਰ ਜਬਰੀ ਉਦਯੋਗ, ਜਰਾਇਤ ਮੰਦਵਾੜੇ ਵਿੱਚੋਂ ਹੀ ਨਿੱਕਲਿਆ ਸੀ। ਜਿਸ ਦੀ ਅਗਵਾਈ ਮਹਾਤਮਾ ਗਾਂਧੀ ਵੱਲੋਂ ਕੀਤੀ ਗਈ ਸੀ। ਉਸ ਸਮੇਂ ਮਹਾਤਮਾ ਗਾਧੀ ਇੱਕ ਕੌਮੀ ਲੀਡਰ ਵਜੋਂ ਉਭਰੇ ਹੋਏ ਸਨ। ਇਸ ਅੰਦੋਲਨ ਵਿੱਚ ਦੇਸ਼ ਦੇ ਕੋਨੇ-ਕੋਨੇ ਵਿੱਚੋਂ ਨੌਜਵਾਨਾਂ ਨੇ ਭਾਗ ਲਿਆ ਸੀ। ਇਸ ਅੰਦੋਲਨ ਵਿੱਚ ਜਿਲ੍ਹਾ ਮੋਗਾ ਦੇ ਕਾਫੀ ਸਾਥੀਆਂ ਨੇ ਹਿੱਸਾ ਲਿਆ ਸੀ। ਲਾਲਾ ਮਿਲਖੀ ਰਾਮ, ਕਾਮਰੇਡ ਗੇਂਦਾ ਸਿੰਘ ਦਉਧਰ, ਕਾਮਰੇਡ ਚੰਨਣ ਸਿੰਘ ਚੂਹੜ ਚੱਕ, ਕਾਮਰੇਡ ਜੈ ਸਿੰਘ ਦਾਉਧਰ ਅਤੇ ਸਾਥੀ ਰਾਮ ਨਾਥ ਆਦਿ ਬਹੁਤ ਸਰਗਰਮ ਰਹੇ ਸਨ। ਇਸ ਅੰਦੋਲਨ ਵਿੱਚ ਇਹਨਾਂ ਸਾਥੀਆਂ ਨੂੰ ਲੰਬੀਆਂ ਜੇਲ੍ਹਾਂ ਹੋਈਆਂ ਅਤੇ ਜੇਲ੍ਹਾਂ ਵਿੱਚ ਰਿਕਾਰਡ ਤੋੜ ਤਸੀਹੇ ਇਹਨਾਂ ਯੋਧਿਆਂ ਨੇ ਝੱਲੇ

ਸਨ ।

1931 ਵਿੱਚ ਆਸਾਮ ਲਹਿਰ ਉੱਭਰ ਕੇ ਸਾਹਮਣੇ ਆਈ । ਕਿਸਾਨਾਂ ਨੇ ਇਸ ਲਹਿਰ ਵਿੱਚ ਵਧ ਚੜ੍ਹ ਕੇ ਹਿੱਸਾ ਲਿਆ । ਪਿੰਡ ਪਿੰਡ ਕਿਸਾਨ ਕਮੇਟੀਆਂ ਗਠਨ ਕੀਤੀਆਂ ਗਈਆਂ । ਅੰਗਰੇਜ਼ੀ ਹਾਕਮਾਂ ਨੇ ਇਸ ਲਹਿਰ ਨੂੰ ਦਬਾਉਣ ਲਈ ਕੌਮੀ ਲੀਡਰਾਂ ਤੋਂ ਇਲਾਵਾ ਵਲੰਟੀਅਰਾਂ ਤੱਕ ਵੀ ਗ੍ਰਿਫਤਾਰੀਆਂ ਕੀਤੀਆਂ ਸਨ ।

1936 ਵਿੱਚ ਜਵਾਹਰ ਲਾਲ ਨਹਿਰੂ ਮੋਗੇ ਇਲਾਕੇ ਦੇ ਵਲੰਟੀਅਰਾਂ ਦਾ ਹੌਸਲਾ ਵਧਾਉਣ ਲਈ ਅਤੇ ਪਾਰਟੀ ਨੂੰ ਹੋਰ ਮਜ਼ਬੂਤ ਬਨਾਉਣ ਲਈ ਮੋਗੇ ਪਹੁੰਚੇ ਸਨ । ਇਹ ਕਾਨਫਰੰਸ ਅੰਦਰਲੀ ਦਾਣਾ ਮੰਡੀ ਵਿਖੇ ਹੋਈ ਸੀ । ਇਸ ਵਿਸ਼ਾਲ ਇੱਕਠ ਨੂੰ ਵੇਖ ਕੇ ਨਹਿਰੂ ਨੇ ਮੋਗਾ ਇਲਾਕੇ ਦੇ ਵਾਸੀਆਂ ਦੀ ਖ਼ੂਬ ਤਾਰੀਫ ਕੀਤੀ ਸੀ ਅਤੇ ਇਹਨਾਂ ਦੀ ਮਹਾਨ ਕੁਰਬਾਨੀ ਨੂੰ ਸਮਰਪਿਤ ਹੋ ਕੇ ਇਹਨਾਂ ਨੂੰ ਸਨਮਾਨ ਪੱਤਰ ਵੀ ਦਿੱਤੇ ਸਨ । ਇਸੇ ਸੰਨ ਦੇ ਅਖ਼ੀਰ ਵਿੱਚ ਇਸੇ ਇਲਾਕੇ ਦੇ ਛੇ ਉੱਘੇ ਲੀਡਰ ਸ. ਬਚਨ ਸਿੰਘ ਘੋਲੀਆ, ਸ. ਰਤਨ ਸਿੰਘ ਘੋਲੀਆ, ਸ. ਉਜਾਗਰ ਸਿੰਘ ਬੁਧ ਸਿੰਘ ਵਾਲਾ, ਸ. ਕੇਹਰ ਸਿੰਘ ਮਾਹਲਾ, ਸ. ਬਚਨ ਸਿੰਘ ਤਖਾਣ ਵੱਧ, ਸ. ਮੇਜਰ ਸਿੰਘ ਝੰਡੇਆਣਾ ਆਪਣੇ ਲੀਡਰ ਬਾਬਾ ਨਿਧਾਨ ਸਿੰਘ ਮਹੇਸਰੀ ਦੀ ਅਗਵਾਈ ਵਿੱਚ ਮਾਸਕੋ ਤੋਂ ਸਿਖਲਾਈ ਲੈ ਕੇ ਦੇਸ਼ ਪਰਤੇ ਸਨ ਅਤੇ ਮੋਗੇ ਇਲਾਕੇ ਨੂੰ ਆਪਣੀਆਂ ਸਰਗਰਮੀਆਂ ਦਾ ਇੱਕ ਕੇਂਦਰ ਬਣਾ ਲਿਆ ਸੀ । ਇਹਨਾਂ ਦੀਆਂ ਸਰਗਰਮੀਆਂ ਨੇ ਜੱਥੇਬੰਦਕ ਢਾਂਚਾ ਐਨਾ ਮਜ਼ਬੂਤ ਕਰ ਲਿਆ ਸੀ ਕਿ ਜਿਸਦੀ ਜਿਉਂਦੀ ਜਾਗਦੀ ਮਿਸਾਲ ਦਉਧਰ ਵਿਖੇ ਇੱਕ ਵਿਸ਼ਾਲ ਕਾਨਫਰੰਸ ਹੋਈ, ਜਿਸ ਦੀ ਪ੍ਰਧਾਨਗੀ ਕਾਮਰੇਡ ਮੁਬਾਰਕ ਸਾਗਰ ਨੇ ਕੀਤੀ ਸੀ ।

ਇਸ ਵਿਸ਼ਾਲ ਕਾਨਫਰੰਸ ਨੇ ਆਪਣੇ ਮੋਗੇ ਇਲਾਕੇ ਵਿੱਚ ਹੀ ਨਹੀਂ ਕੌਮੀ ਪੱਧਰ 'ਤੇ ਆਪਣੀ ਇੱਕ ਮਹੱਤਵਪੂਰਨ ਪਹਿਚਾਣ ਬਣਾ ਲਈ ਸੀ । ਇਸ ਕਾਨਫਰੰਸ ਦੀ ਗਿਣਤੀ ਜਦ ਕੌਮੀ ਲੀਡਰਾਂ ਕੋਲ ਪਹੁੰਚੀ ਤਾਂ ਕੌਮੀ ਲੀਡਰ ਵੀ ਉਸ ਸਮੇਂ ਇਸ ਮੋਗੇ ਦੇ ਇਲਾਕੇ ਵਿੱਚ ਵਿਸ਼ੇਸ਼ ਤੌਰ 'ਤੇ ਆਏ ਸਨ । ਜੈ ਪ੍ਰਕਾਸ਼ ਨਰਾਇਣ ਜਿਹੇ ਕੌਮੀ ਲੀਡਰ ਵੀ ਇਸ ਇਲਾਕੇ ਵਿੱਚ ਆਏ ਸਨ । ਇੱਥੋਂ ਦੇ ਲੋਕਾਂ ਦਾ ਜੱਥੇਬੰਦਕ ਢਾਂਚਾ ਐਨਾ ਮਜਬੂਤ ਸੀ ਕਿ ਇਹਨਾਂ ਨੇ ਕਲਸੀਆ ਰਿਆਸਤ ਵਿਰੁੱਧ ਮੋਰਚਾ ਵਿੱਢ ਲਿਆ ਸੀ । ਕਿਉਂਕਿ ਉਹਨਾਂ ਸਮਿਆਂ ਵਿੱਚ ਕਲਸੀਆ ਰਿਆਸਤ ਚੜਿੱਕ ਤੱਕ ਆਪਣਾ ਅਧਿਕਾਰ ਜਮਾਉਂਦੀ ਸੀ ।

ਚੜਿੱਕ ਨਗਰ ਵਿੱਚੋਂ ਬਾਬਾ ਰੂੜ ਸਿੰਘ ਦੀ ਅਗਵਾਈ ਵਿੱਚ ਸ. ਸ਼ਮਸ਼ੇਰ ਸਿੰਘ, ਆਤਮਾ ਸਿੰਘ, ਭਾਈ ਪਿਆਰਾ ਸਿੰਘ, ਜੈਲਦਾਰ ਜਿਉਣ ਸਿੰਘ ਬੁਧ ਸਿੰਘ ਵਾਲਾ, ਜੱਥੇਦਾਰ ਆਤਮਾ ਸਿੰਘ ਚੜਿੱਕ, ਜੱਥੇਦਾਰ ਅਤਰ ਸਿੰਘ ਚੜਿੱਕ, ਬਾਬਾ ਜੀਤਾ ਸਿੰਘ ਚੜਿੱਕ, ਭਾਈ



ਭਗਤ ਸਿੰਘ ਮੱਲੇਆਣਾ, ਕਾਮਰੇਡ ਈਸ਼ਰ ਸਿੰਘ ਮੋਗਾ ਆਦਿ ਸੈਕੜੇ ਯੋਧਿਆਂ ਨੇ ਹਿੱਸਾ ਲਿਆ ਸੀ । ਇਸ ਜੱਥੇਬੰਦਕ ਲਹਿਰ ਦੀ ਵਿਸ਼ੇਸ਼ਤਾ ਇਹ ਸੀ ਕਿ ਇਸ ਲਹਿਰ ਵਿੱਚ ਜੱਥੇਦਾਰ ਆਤਮਾ ਸਿੰਘ ਦੀ ਧਰਮਪਤਨੀ ਨੇ ਬੀਬੀਆਂ ਦੇ ਜੱਥੇ ਦੀ ਅਗਵਾਈ ਕੀਤੀ ਸੀ ।

1938 ਵਿੱਚ ਅੰਗਰੇਜ ਸਰਕਾਰ ਵੱਲੋਂ ਹੋਰਨਾਂ ਟੈਕਸਾਂ ਵਾਂਗ ਮੰਡੀਆਂ ਵਿੱਚ ਵਿਕਣ ਆਏ ਪਸ਼ੂਆਂ 'ਤੇ ਵੀ ਟੈਕਸ ਲਾਉਣਾ ਸ਼ੁਰੂ ਕਰ ਦਿੱਤਾ ਸੀ । ਕਿਸਾਨ ਸਭਾ ਵੱਲੋਂ ਅੰਗਰੇਜ਼ਾਂ ਦੀ ਜ਼ਬਰੀ ਟੈਕਸ ਉਗਰਾਹੁਣ ਦੀ ਮਾਰੂ ਨੀਤੀ ਖ਼ਿਲਾਫ ਭਾਦਰੋਂ 1938 ਨੂੰ ਮੋਰਚਾ ਲਾ ਦਿੱਤਾ । ਕਿਸਾਨ ਸਭਾ ਵੱਲੋਂ ਮੰਡੀਆਂ ਦੇ ਚਾਰ ਚੁਫੇਰੇ ਦੂਰ ਦੂਰ ਤੱਕ ਨਾਕੇ ਲਾਏ ਗਏ ਅਤੇ ਜੋ ਕਿਸਾਨ ਆਦਿ ਪਸ਼ੂ ਮੰਡੀ ਵਿੱਚ ਵੇਚਣ ਲਈ ਆਉਂਦੇ ਸਨ, ਉਹਨਾਂ ਨੂੰ ਦੂਰੋਂ ਹੀ ਮੋੜ ਦਿੱਤਾ ਜਾਂਦਾ ਸੀ । ਮੋਗੇ ਇਲਾਕੇ ਦੇ ਘੋਲੀਏ ਵਾਲੇ ਪੁਲ 'ਤੇ ਜੱਥੇਦਾਰ ਦੁੱਲਾ ਸਿੰਘ ਰੋਡੇ ਗੁਰਬਖ਼ਸ਼ ਸਿੰਘ ਰੋਡੇ, ਰਤਨ ਸਿੰਘ ਰੋਡੇ ਅਤੇ ਪਾਲਾ ਸਿੰਘ ਰਾਜੇਆਣਾ ਦੀ ਡਿਊਟੀ ਸੀ । ਪੁਲ 'ਤੇ ਮੋਰਚਾ ਲਾਈ ਬੈਠੇ ਵਲੰਟੀਅਰਾਂ 'ਤੇ ਅਚਾਨਕ ਪੁਲਿਸ ਵੱਲੋਂ ਘੇਰਾ ਪਾ ਕੇ ਲਾਠੀਚਾਰਜ ਕੀਤਾ ਗਿਆ । ਜਿਸ ਵਿੱਚ ਚਾਰੇ ਵਲੰਟੀਅਰ ਗੰਭੀਰ ਰੂਪ ਵਿੱਚ ਜ਼ਖ਼ਮੀ ਹੋ ਗਏ । ਇਹਨਾਂ ਨੂੰ ਮੋਗਾ ਦੇ ਸਿਵਲ ਹਸਪਤਾਲ ਵਿੱਚ ਭਰਤੀ ਕੀਤਾ ਗਿਆ । ਇਸ ਤਰ੍ਹਾਂ ਚੂਹੜ ਚੱਕ ਵਿਖੇ ਮੋਰਚਾ ਲਾਈ ਬੈਠਿਆਂ 'ਤੇ ਵੀ ਪੁਲਿਸ ਵੱਲੋਂ ਲਾਠੀਚਾਰਜ ਕੀਤਾ ਗਿਆ । ਐਨਾ ਜ਼ਬਰ ਜ਼ੁਲਮ ਹੋਣ ਦੇ ਨਾਤੇ ਵੀ ਇਹਨਾਂ ਕਿਸਾਨਾਂ ਨੇ ਪਸ਼ੂਆਂ ਨੂੰ ਮੰਡੀ ਵਿੱਚ ਨਹੀਂ ਆਉਣ ਦਿੱਤਾ ਸੀ । ਇਸ ਮੋਗੇ ਇਲਾਕੇ ਨੇ ਹਰ ਮੋਰਚੇ ਵਿੱਚ ਮੋਹਰੀ ਹੋ ਕੇ ਕੁਰਬਾਨੀ ਕੀਤੀ ਸੀ । 1940 ਦੇ ਇਨਫਰਾਚੀ ਮੋਰਚੇ ਵਿੱਚ ਵੀ ਸ. ਬਸੰਤ ਸਿੰਘ ਮੋਗਾ ਵੱਲੋਂ ਸਭ ਤੋਂ ਪਹਿਲਾਂ ਗ੍ਰਿਫਤਾਰੀ ਦਿੱਤੀ ਗਈ ਸੀ ਭਾਵ ਗ੍ਰਿਫਤਾਰੀਆਂ ਦਾ ਸਿਲਸਿਲਾ ਹੀ ਇਹਨਾਂ ਦੀ ਗ੍ਰਿਫਤਾਰੀ ਤੋਂ ਸ਼ੁਰੂ ਹੋਇਆ ਸੀ । ਇਸ ਸੰਘਰਸ਼ ਵਿੱਚ ਸ੍ਰੀ ਜਗਨ ਨਾਥ ਐਡਵੋਕੇਟ, ਡਾ. ਸ਼ਾਮ ਲਾਲ ਥਾਪਰ ਆਦਿ ਨੇ ਵੀ ਹਿੱਸਾ ਲਿਆ ਸੀ । ਇਹ ਇਲਾਕਾ ਸਰਬੰਗੀ ਕੁਰਬਾਨੀਆਂ ਦਾ ਹੀ ਗੜ੍ਹ ਰਿਹਾ ਹੈ । ਵਰਨਣਯੋਗ ਹੈ ਕਿ ਪਹਿਲੀ ਦਫਾ ਹੀ ਇਸ ਮੋਗੇ ਦੇ ਇਲਾਕੇ ਵਿੱਚੋਂ 1937 ਵਿੱਚ ਕਾਂਗਰਸ ਦੀ ਟਿਕਟ 'ਤੇ ਬਾਬਾ ਰੂੜ ਸਿੰਘ ਬਿਨਾਂ ਮੁਕਾਬਲਾ ਐਮ.ਐਲ.ਏ. ਜਿੱਤੇ ਸਨ ਜੋ ਇਸ ਮੋਗੇ ਇਲਾਕੇ ਨੂੰ ਮਾਣ ਵਾਲੀ ਗੱਲ ਹੈ ।

ਕਮਿਊਨਿਸਟ ਲਹਿਰਾਂ ਚੱਲੀਆਂ ਤਾਂ ਇਸ ਇਲਾਕੇ ਨੇ ਤਨ, ਮਨ, ਧਨ ਲਾ ਕੇ ਇਹਨਾਂ ਲਹਿਰਾਂ ਨੂੰ ਸਹਿਯੋਗ ਦਿੱਤਾ । ਮਸ਼ਹੂਰ ਕਾਮਰੇਡ ਲੀਡਰ ਸ. ਤੇਜਾ ਸਿੰਘ ਸੁਤੰਤਰ ਜਦ ਰੂਪੋਸ਼ ਹੋ ਗਏ ਸਨ ਤਾਂ ਉਹਨਾਂ ਨੇ ਵੀ ਆਪਣੀਆਂ ਸਰਗਰਮੀਆਂ ਦਾ ਕੇਂਦਰ ਇਸ ਮੋਗੇ ਦੇ ਇਲਾਕੇ ਨੂੰ ਹੀ ਬਣਾਇਆ ਸੀ । ਜਦ ਉਹਨਾਂ ਨੇ ਰੂਪੋਸ਼ੀ ਸਮੇਂ ਐਮ.ਐਲ.ਏ. ਦੀ ਚੋਣ ਜਿੱਤੀ ਸੀ ਉਦੋਂ ਵੀ ਸ. ਤੇਜਾ ਸਿੰਘ ਸੁਤੰਤਰ ਮੋਗੇ ਦੇ ਇਲਾਕੇ ਵਿੱਚ ਹੀ ਸਨ । ਭਾਈ

ਧਰਮ ਸਿੰਘ, ਜੋ ਪੈਪਸੂ ਸਰਕਾਰ ਦੇ ਬਾਗ਼ੀ ਸਨ, ਜਿੰਨ੍ਹਾਂ ਦੇ ਸਿਰ ਦਾ ਮੁੱਲ ਉਸ ਸਮੇਂ ਦੀ ਸਰਕਾਰ ਵੱਲੋਂ ਲੱਖਾਂ ਵਿੱਚ ਰੱਖਿਆ ਗਿਆ ਸੀ, ਉਹ ਵੀ ਮੋਗੇ ਇਲਾਕੇ ਵਿੱਚ ਹੀ ਰੂਪੋਸ਼ੀ ਦੀ ਹਾਲਤ ਵਿੱਚ ਰਹਿੰਦੇ ਸਨ ਅਤੇ ਉਹਨਾਂ ਦਾ ਅਸਲੀ ਟਿਕਾਣਾ ਪਿੰਡ ਰੋਡੇ ਸੀ

ਪਰਜਾ ਮੰਡਲ ਦੀ ਲਹਿਰ ਸਮੇਂ ਵੀ ਫਰੀਦਕੋਟ ਆਦਿ ਰਿਆਸਤਾਂ ਵਿੱਚ ਯੋਧਿਆਂ ਨੂੰ ਬਾਗ਼ੀ ਕਰਾਰ ਦਿੱਤਾ ਗਿਆ ਤੇ ਰਿਆਸਤਾਂ ਵਿੱਚੋਂ ਜਲਾ ਰਿਆਸਤ ਦੇ ਹੁਕਮ ਵੀ ਹੋਏ। ਉਹਨਾਂ ਸਿਦਕੀ ਯੋਧਿਆਂ ਨੇ ਵੀ ਆਪਣੀਆਂ ਸਰਗਰਮੀਆਂ ਦਾ ਟਿਕਾਣਾਮੋਗੇ ਇਲਾਕੇ ਨੂੰ ਹੀ ਬਣਾਇਆ ਸੀ। ਗਿਆਨੀ ਜੈਲ ਸਿੰਘ ਸੰਧਵਾਂ (ਫਰੀਦਕੋਟ) ਜਦ ਪਰਜਾ ਮੰਡਲ ਦੀ ਲਹਿਰ ਸਮੇਂ ਰੂਪੋਸ਼ ਹੋਏ ਸਨ ਤਾਂ ਉਹ ਮਹਾਨ ਦੇਸ਼ ਭਗਤ ਵੀ ਮੋਗੇ ਇਲਾਕੇ ਵਿੱਚ ਹੀ ਰਹਿੰਦੇ ਰਹੇ ਸਨ।

ਮੋਗੇ ਇਲਾਕੇ ਨੂੰ ਭਰਪੂਰ ਮਾਣ ਹੈ, ਦੇਸ਼ ਵਿੱਚ ਆਜਾਦੀ ਸੰਗਰਾਮ ਲਈ ਜਿੰਨੀਆਂ ਵੀ ਲਹਿਰਾਂ ਚੱਲੀਆਂ, ਮੋਰਚੇ ਲਾਏ ਗਏ, ਸੰਘਰਸ਼ ਵਿੱਢੇ ਗਏ, ਮੋਗੇ ਇਲਾਕੇ ਦਾ ਸੂਰਜ ਵਾਂਗ ਦਗਦਾ ਨਾਮ ਕਿਸੇ ਤੋਂ ਲੁਕਿਆ ਛਿਪਿਆ ਨਹੀਂ, ਅਮਰ ਹੈ।

ਪਹਿਲੇ ਚਾਲੀ ਸੰਨ ਤੱਕ ਚੱਲਿਆ ਸੀ, ਯੁੱਧ ਆਜਾਦੀ ਲਈ ਗੁਰਦੁਆਰਿਆਂ ਦਾ।
ਯੁੱਧ ਲੜਿਆ ਸੀ ਕੌਮੀ ਪਰਵਾਨਿਆਂ ਨੇ, ਆਗੂ ਮੋਗਾ ਸੀ ਕੌਮੀ ਪਿਆਰਿਆਂ ਦਾ।
ਹਜੇ ਜੰਗ ਆਜਾਦੀ ਦੀ ਹੋਰ ਲੜਨੀ, ਸਾਨੂੰ ਬਹੁਤ ਬਦੇਸ਼ੀਆਂ ਤੰਗ ਕੀਤਾ।
ਕੱਠੇ ਹੋ ਆਜਾਦੀ ਪਰਵਾਨਿਆਂ ਨੇ, ਆਈ.ਐਨ. ਬਣ ਕੇ ਫੌਜੀ ਜੰਗ ਕੀਤਾ।

ਅੰਗਰੇਜੀ ਹਕੂਮਤ ਬੇਸ਼ਕ ਹਰ ਪਲੇਟਫਾਰਮ 'ਤੇ ਹਾਰ ਦਾ ਮੂੰਹ ਵੇਖ ਰਹੀ ਸੀ ਪਰ ਨਾਲ ਹੀ ਨਾਲ ਭਾਰਤ ਦੇਸ਼ ਦੀ ਧਰਤੀ ਵਿਦੇਸ਼ੀ ਬੂਟਾਂ ਥੱਲੇ ਐਨੀ ਬੁਰੀ ਤਰ੍ਹਾਂ ਦਰੜੀ ਜਾ ਰਹੀ ਸੀ ਕਿ ਧਰਤੀ ਮਾਤਾ ਦਾ ਹਰ ਕੋਨਾ ਸ਼ਹੀਦਾਂ ਦੇ ਖੂਨ ਨਾਲ ਸਿੰਜਿਆ ਪਿਆ ਸੀ। ਫਿਰ ਵੀ ਭਾਰਤ ਦੇਸ਼ ਦੀ ਹਰ ਨੁੱਕਰ, ਹਰ ਦਿਸ਼ਾ ਵਿੱਚੋਂ ਇੱਕ ਹੀ ਆਵਾਜ ਆਉਂਦੀ ਸੀ :

ਚਾਰ ਦਿਨਾਂ ਦੀ ਮਿੱਤਰਾ ਜਿੰਦਗਾਨੀ, ਕਿਤੇ ਸੱਚ ਤੋਂ ਮੁੱਖ ਨਾ ਮੋੜ ਬੈਠੀਂ।
ਹੜ੍ਹ ਆਇਆ ਹੈ ਯਾਰ ਕੁਰਬਾਨੀਆਂ ਦਾ, ਦੇਸ਼ ਸੇਵਾ ਦੀ ਪ੍ਰੀਤ ਨਾ ਤੋੜ ਬੈਠੀਂ।
ਕੂਚ ਕਰਨਾ ਹੈ ਇਹਨਾਂ ਗੋਰਿਆਂ ਨੇ, ਸੁੰਨੇ ਮਾਰਗਾਂ ਨੂੰ ਨਾ ਛੋੜ ਬੈਠੀਂ।
ਹੁਣ ਖ਼ੌਫ ਨਹੀਂ ਰਿਹਾ ਇਹਨਾਂ ਜ਼ਾਲਮਾਂ ਦਾ, ਲਿਵ ਪਿਆਰੀ ਆਜਾਦੀ ਨਾਲ ਜੋੜ ਬੈਠੀਂ।

ਆਜਾਦੀ ਦੀ ਲੜਾਈ ਲਈ ਜਿੱਥੇ ਦੇਸ਼ ਦੇ ਕੋਨੇ ਕੋਨੇ ਵਿੱਚੋਂ ਲਹਿਰ ਭੜਕੀ, ਦੇਸ਼ ਆਜਾਦੀ ਲਈ ਨਾਹਰਿਆਂ ਦੀ ਗੂੰਜ ਉੱਠੀ, ਸੰਗਰਾਮ ਛਿੜਿਆ, ਉੱਥੇ ਭਾਰਤ ਦੇਸ਼ ਦੀ ਆਜਾਦੀ ਲਈ ਵਿਦੇਸ਼ਾਂ ਵਿੱਚ ਕਮਾਈ ਕਰਨ ਗਏ ਭਾਰਤੀਆਂ ਨੂੰ ਵੀ ਬਾਹਰਲੇ ਆਜਾਦ ਦੇਸ਼ਾਂ ਦੀ ਖ਼ੁਸ਼ਹਾਲੀ ਦੇਖ ਕੇ ਅਹਿਸਾਸ ਹੋਇਆ ਕਿ ਸਾਡੇ ਭਾਰਤ ਵਾਸੀ ਗੁਲਾਮੀ ਵਿੱਚ



ਕਿਸ ਤਰ੍ਹਾਂ ਜੀ ਰਹੇ ਹਨ। ਗੁਲਾਮੀ ਨਰਕ ਹੈ। ਜੇ ਘਰ ਅੱਗ ਲੱਗੀ ਹੋਵੇ ਤਾਂ ਗੁਆਂਢ ਵਿੱਚ ਬੈਠ ਕੇ ਉਸ ਲੱਗੀ ਅੱਗ ਨੂੰ ਦੇਖਣਾ, ਸੇਕਣਾ ਇਹ ਗੈਰਤਮੰਦਾਂ ਦਾ ਫਰਜ਼ ਨਹੀਂ :

ਸਾਡੇ ਮਹਿਲਾਂ ਨੂੰ ਲੱਗੀ ਹੋਈ ਆਗ ਨੀ ਮਾਏ।
ਜਾਂਦਾ ਸੜੀ ਹੁਣ ਰੰਗਲਾ ਬਾਗ ਨੀ ਮਾਏ।
ਘੇਰਾ ਘੱਤੀ ਬੈਠਾ ਹੈ ਡਾਇਰ ਨਾਗ ਨੀ ਮਾਏ।
ਕੀ ਮੈਂ ਕਰਨਾ ਐਂ ਖੱਟਿਆ ਦਾਜ ਨੀ ਮਾਏ।

## ਆਜਾਦੀ ਪਰਵਾਨਿਆਂ ਦੀ ਹੋਰ ਫਹਿਰਿਸਤ

| | | |
|---|---|---|
| ਜੱਥੇਦਾਰ ਦੁੱਲਾ ਸਿੰਘ | ਪਿਤਾ ਬੂੜ ਸਿੰਘ, ਰੋਡੇ | ਮੋਗਾ |
| ਜੱਥੇਦਾਰ ਸੁੱਚਾ ਸਿੰਘ | ਪਿਤਾ ਸੁੰਦਰ ਸਿੰਘ, ਰੋਡੇ | ਮੋਗਾ |
| ਜੱਥੇਦਾਰ ਕ੍ਰਿਪਾਲ ਸਿੰਘ | ਪਿਤਾ ਹਜਾਰਾ ਸਿੰਘ, ਰੋਡੇ | ਮੋਗਾ |
| ਜੱਥੇਦਾਰ ਮੰਗਲ ਸਿੰਘ | ਪਿਤਾ ਸੌਣ ਸਿੰਘ, ਰੋਡੇ | ਮੋਗਾ |
| ਜੱਥੇਦਾਰ ਮੋਹਣ ਸਿੰਘ | ਪਿਤਾ ਰਾਮ ਸਿੰਘ, ਰੋਡੇ | ਮੋਗਾ |
| ਜੱਥੇਦਾਰ ਮੱਘਰ ਸਿੰਘ | ਪਿਤਾ ਸੰਤਾ ਸਿੰਘ, ਰੋਡੇ | ਮੋਗਾ |
| ਜੱਥੇਦਾਰ ਹੀਰਾ ਸਿੰਘ | ਪਿਤਾ ਸੰਤਾ ਸਿੰਘ, ਰੋਡੇ | ਮੋਗਾ |
| ਸ. ਅਨੋਖ ਸਿੰਘ | ਪਿਤਾ ਠੋਬਾ ਸਿੰਘ, ਰੋਡੇ | ਮੋਗਾ |
| ਸ. ਥੰਮਣ ਸਿੰਘ | ਪਿਤਾ ਹਜਾਰਾ ਸਿੰਘ, ਰੋਡੇ | ਮੋਗਾ |
| ਸ. ਉਜਾਗਰ ਸਿੰਘ | ਪਿਤਾ ਚੰਦਾ ਸਿੰਘ, ਰੋਡੇ | ਮੋਗਾ |
| ਸ. ਕਰਮ ਸਿੰਘ | ਪਿਤਾ ਸੋਹਣ ਸਿੰਘ, ਰੋਡੇ | ਮੋਗਾ |
| ਜੱਥੇਦਾਰ ਮਾਹਲਾ ਸਿੰਘ | ਪਿਤਾ ਸ਼ੇਰ ਸਿੰਘ,ਰੋਡੇ | ਮੋਗਾ |
| ਜੱਥੇਦਾਰ ਇੰਦਰ ਸਿੰਘ | ਪਿਤਾ ਖ਼ੁਸ਼ਹਾਲ ਸਿੰਘ,ਰੋਡੇ | ਮੋਗਾ |
| ਜੱਥੇਦਾਰ ਬਦਨ ਸਿੰਘ | ਪਿਤਾ ਸ਼ਾਮ ਸਿੰਘ, ਰੋਡੇ | ਮੋਗਾ |
| ਜੱਥੇਦਾਰ ਭਾਨ ਸਿੰਘ ਰਾਮਗੜ੍ਹੀਆ, ਰੋਡੇ | | ਮੋਗਾ |
| ਜੱਥੇਦਾਰ ਵੀਰ ਸਿੰਘ ਅਕਾਲੀ, ਰੋਡੇ | | ਮੋਗਾ |
| ਜੱਥੇਦਾਰ ਤਾਰਾ ਸਿੰਘ ਅਕਾਲੀ, ਰੋਡੇ | | ਮੋਗਾ |

ਇਹ ਪਿੰਡ ਰੋਡੇ ਦੇ ਸਿੰਘ ਸੂਰਮੇ ਹਨ। ਜਿੰਨ੍ਹਾਂ ਨੇ ਜੈਤੋ ਦੇ ਮੋਰਚੇ ਆਦਿ ਵਿੱਚ ਦੇਸ਼ ਦੀ ਆਜਾਦੀ ਲਈ ਭਰਪੂਰ ਸੇਵਾ ਕੀਤੀ। ਆਪ ਨੇ ਜੱਥਿਆਂ ਵਿੱਚ ਜਾ ਕੇ ਗ੍ਰਿਫਤਾਰੀਆਂ ਦਿੱਤੀਆਂ ਅਤੇ ਜੇਲ੍ਹਾਂ ਕੱਟੀਆਂ।

1920 ਤੋਂ ਲੈ ਕੇ 1924 ਤੱਕ ਇੱਕ ਫ਼ਖ਼ਰ-ਏ-ਜਮਾਂ ਵਾਲਾ ਇਤਿਹਾਸ ਹੈ । ਅੱਜ ਇਸ ਆਜਾਦੀ ਦੇ ਸੰਗਰਾਮ ਨੂੰ ਬੀਤਿਆਂ ਤਕਰੀਬਨ ਸੱਤਰ ਕੁ ਸਾਲ ਬੀਤ ਚੁੱਕੇ ਹਨ । ਇਹਨਾਂ ਸੰਗਰਾਮੀ ਯੋਧਿਆਂ ਵਿੱਚੋਂ ਕੋਈ ਟਾਂਵਾਂ ਟਿੱਲਾ ਵੀ ਨਹੀਂ ਲੱਭਦਾ, ਸਭ ਮੌਤ ਦੀ ਅਦਲ ਵਿੱਚ ਸਮਾ ਗਏ ਹਨ । ਭਲਾ ਕੌਣ ਸੁਣਾਏ ਉਸ ਕੌਮੀ ਆਜਾਦੀ ਲਈ ਕੀਤੇ ਸੰਗਰਾਮ ਦਾ ਇਤਿਹਾਸ ਅਤੇ ਆਜਾਦੀ ਪਰਵਾਨਿਆਂ ਦੀਆਂ ਸ਼ਹਾਦਤਾਂ ਦੀ ਦਾਸਤਾਨ । ਬੱਸ ਸ਼ਹੀਦਾਂ ਦੀਆਂ ਪੈੜਾਂ ਵਾਲੀਆਂ ਰਾਹਾਂ 'ਤੇ ਚੱਲ ਕੇ ਜਿੰਨਾਂ ਕੁ ਲੱਭਿਆ ਉਹ ਲਿਖ ਦਿੱਤਾ ਹੈ । ਅਨੇਕਾਂ ਹੀ ਕੁਰਬਾਨੀਆਂ ਕਰਨ ਵਾਲੇ ਸ਼ਹਾਦਤਾਂ ਦੇ ਪੁੰਜ ਇਸ ਗਰੰਥ ਵਿੱਚ ਆਉਣ ਖੁਣੋਂ ਰਹਿ ਗਏ ਹੋਣਗੇ, ਦਾਸ ਖਿਮਾ ਦਾ ਜਾਚਕ ਹੈ ।

ਸੀ ਭੌਰੇ ਮਿੱਠੀ ਮਹਿਕ ਦੇ, ਉਹ ਕਰ ਕੁਰਬਾਨੀ ਚਲੇ ਗਏ ।
ਸੀ ਹਠੀਏ ਵਿਧੇ ਇਸ਼ਕ ਦੇ, ਉਹ ਸੀਸ ਕਟਾ ਕੇ ਚਲੇ ਗਏ ।

ਮੈਂ ਆਪਣੀ ਅਜ਼ਮਾਇਸ਼ ਮੰਗਾਂ,
ਮੰਗੇ ਜੱਗ ਪਨਾਹ ਉਹ ਯਾਰ ।
ਏਸ ਪਰਖ 'ਚੋਂ ਲੰਘਣਹਾਰਾ,
ਦੂਜਾ ਕੌਣ ਖੁਦਾ ਓ ਯਾਰ ।

# ਅਧਿਆਇ - ਸੱਤਵਾਂ

## ਆਜਾਦ ਹਿੰਦ ਫੌਜ ਵਿੱਚ ਮੋਗਾ ਇਲਾਕੇ ਦੇ ਸੂਰਮੇ

ਜਦ ਤੋਂ ਹਿੰਦੋਸਤਾਨ ਅੰਗਰੇਜਾਂ ਦਾ ਗੁਲਾਮ ਬਣਿਆ ਸੀ, ਭਾਰਤ ਵਾਸੀਆਂ ਨੇ ਦੇਸ਼ ਦੀ ਆਜਾਦੀ ਲਈ ਅਨੇਕਾਂ ਵਾਰ ਅੰਦੋਲਨ ਕੀਤੇ ਸਨ ਪਰ ਆਜਾਦੀ ਦੀ ਸਭ ਤੋਂ ਵੱਡੀ ਲੜਾਈ 1857 ਵਿੱਚ ਲੜੀ ਗਈ ਜਿਸ ਵਿੱਚ ਹਿੰਦੋਸਤਾਨ ਦੇ ਮਰਜੀਵੜਿਆਂ ਨੇ ਹਥਿਆਰਬੰਦ ਬਗਾਵਤ ਕਰਕੇ ਅੰਗਰੇਜਾਂ ਨੂੰ ਦੇਸ਼ ਵਿੱਚੋਂ ਬਾਹਰ ਕੱਢਣ ਦਾ ਦ੍ਰਿੜ ਇਰਾਦਾ ਧਾਰਨ ਕਰ ਲਿਆ ਸੀ । ਅੰਗੇਰਜ ਨਸਲ ਨੂੰ ਇਹ ਪੂਰਨ ਗਿਆਨ ਸੀ ਕਿ ਇਹ ਭਾਰਤ ਇੱਕ ਪਛੜਿਆ ਹੋਇਆ ਦੇਸ਼ ਹੈ, ਇਸ ਦੀਆਂ ਸੈਂਕੜਿਆਂ ਵਿੱਚ ਮਜ਼ਬੂਰੀਆਂ ਹਨ । ਇਸ ਨੂੰ ਕਿੰਨਾ ਹੀ ਚਿਰ ਗੁਲਾਮ ਰੱਖਿਆ ਜਾ ਸਕਦਾ ਹੈ ।

19ਵੀਂ ਸਦੀ ਦੇ ਆਰੰਭ ਵਿੱਚ ਭਾਰਤ ਦੇਸ਼ ਵਿੱਚੋਂ ਬਹੁਤ ਸਾਰੇ ਹਿੰਦੋਸਤਾਨੀ ਦੂਜੇ ਦੇਸ਼ਾਂ ਵਿੱਚ ਰੁਜਗਾਰ ਦੀ ਭਾਲ ਵਿੱਚ ਚਲੇ ਗਏ । ਬੜੀ ਲਗਨ ਮਿਹਨਤ ਨਾਲ ਇਹਨਾਂ ਨੇ ਕੰਮ ਕੀਤਾ, ਕਮਾਈਆਂ ਕੀਤੀਆਂ । ਆਜਾਦ ਦੇਸ਼ਾਂ ਵਿੱਚ ਰਹਿ ਕੇ ਇਹਨਾਂ ਨੇ ਉੱਥੋਂ ਦੇ ਲੋਕਾਂ ਦਾ ਰਹਿਣ ਸਹਿਣ ਦੇਖਿਆ ਤਾਂ ਇਹਨਾਂ ਨੂੰ ਵੀ ਆਜਾਦੀ ਦਾ ਅਹਿਸਾਸ ਹੋਇਆ ਕਿ ਆਜਾਦ ਦੇਸ਼ ਦੇ ਵਾਸ਼ਿੰਦੇ ਕਿਸ ਤਰ੍ਹਾਂ ਆਜਾਦੀ ਦਾ ਨਿੱਘ ਮਾਣਦੇ ਹਨ । ਇਧਰ ਭਾਰਤ ਅੰਦਰ ਵੀ ਨਿੱਕੀਆਂ ਚਿਣਗਾਂ ਉਠਦੀਆਂ ਸਨ ਪਰ ਦਬ ਜਾਂਦੀਆਂ ਸਨ । ਹੌਲੀ ਹੌਲੀ ਇਹ ਚਿਣਗਾਂ ਉੱਪਰ ਉਠਣ ਲੱਗੀਆਂ । ਇਹਨਾਂ ਦੇ ਮਗਰ ਬਹੁਤ ਵੱਡਾ ਮੰਤਵ ਸੀ, ਅੰਗਰੇਜਾਂ ਨੂੰ ਦੇਸ਼ ਵਿੱਚੋਂ ਬਾਹਰ ਕੱਢਣਾ । ਨਾਮਧਾਰੀ ਲਹਿਰ ਨੇ ਵੀ ਅੰਗਰੇਜੀ ਹਾਕਮਾਂ ਨੂੰ ਸਾਮਰਾਜੀ ਕਹਿ ਕੇ ਭੰਡਣਾ ਸ਼ੁਰੂ ਕਰ ਦਿੱਤਾ ਸੀ ।

1906–7 ਵਿੱਚ ਕਿਸਾਨ ਅੰਦੋਲਨ ਹੋਇਆ । ਸ. ਅਜੀਤ ਸਿੰਘ, ਲਾਲਾ ਹਰਦਿਆਲ ਐਮ.ਏ., ਸੂਫੀ ਅੰਬਾ ਪ੍ਰਸਾਦ ਆਦਿ ਦੇਸ਼ ਭਗਤਾਂ ਨੇ ਅੰਦੋਲਨ ਨੂੰ ਆਰੰਭ ਕੀਤਾ । ਫਾਸ਼ੀ ਹਕੂਮਤ ਨੇ ਇਹਨਾਂ ਦੇਸ਼ ਭਗਤਾਂ ਨੂੰ ਜਲਾ ਵਤਨ ਕਰ ਦਿੱਤਾ । ਬੇਸ਼ੱਕ ਅੰਗਰੇਜਾਂ ਨੇ ਇਹ ਆਪਣੇ ਫਾਇਦੇ ਲਈ ਕੀਤਾ ਸੀ ਪਰ ਜਦ ਜਨਤਾ ਨੂੰ ਚਾਨਣ ਹੋਇਆ ਤਾਂ ਜਨਤਾ ਨੂੰ ਇਹ ਬਰਦਾਸ਼ਤ ਕਰਨਾ ਔਖਾ ਹੋ ਗਿਆ । ਸੁੱਤੀ ਹੋਈ ਜਨਤਾ ਜਾਗ ਉੱਠੀ । ਇਹ ਘਟਨਾ ਬਾਹਰਲੇ ਮੁਲਕਾਂ ਵਿੱਚ ਵੀ ਪਹੁੰਚ ਗਈ । ਬਹਾਰ ਬੈਠੇ ਹਿੰਦੁਸਤਾਨੀ ਇਸ ਨਿਰਾਦਰੀ ਭੈੜੇ ਸਲੂਕ ਤੋਂ ਤੰਗ ਆ ਗਏ ਅਤੇ ਆਜਾਦੀ ਲਈ ਮਰ ਮਿਟਣ ਲਈ ਤਿਆਰ ਹੋ ਗਏ ।

1914–15 ਦੀ ਜੰਗ ਜਿਸ ਵਿੱਚ ਅੰਗਰੇਜ ਪੂਰਨ ਰੂਪ ਵਿੱਚ ਉਲਝੇ ਹੋਏ ਸਨ । ਭਾਰਤ ਤੋਂ ਬਾਹਰ ਬੈਠੇ ਅਮਰੀਕਾ, ਕੈਨੇਡਾ ਆਦਿ ਵਾਸੀਆਂ ਨੇ ਬੈਠਕਾਂ ਕੀਤੀਆਂ ਕਿ ਹੁਣ ਸਮਾਂ ਹੈ ਆਜਾਦੀ ਲਈ ਮਰ ਮਿਟਣ ਦਾ । ਇਸ ਤੋਂ ਸੁਨਿਹਰੀ ਮੌਕਾ ਹੋਰ ਕਦੇ ਵੀ ਨਹੀਂ

ਮਿਲਣਾ । ਇਸ ਸੁਨਿਹਰੀ ਅਵਸਰ ਨੂੰ ਸਾਂਭ ਕੇ ਭਾਰਤੀ ਦੇਸ਼ ਭਗਤਾਂ ਨੇ ਅਮਰੀਕਾ ਵਿੱਚ ਗਦਰ ਨਾਮ ਦੀ ਪਾਰਟੀ ਬਣਾਈ ਅਤੇ ਇਸ ਦੀਆਂ ਸ਼ਾਖਾਵਾਂ ਦੂਸਰੇ ਦੇਸ਼ਾਂ ਵਿੱਚ ਵੀ ਪੈਦਾ ਕੀਤੀਆਂ । ਜਿੰਨਾਂ ਦੇਸ਼ਾਂ ਨਾਲ ਅੰਗਰੇਜ ਜੰਗ ਵਿੱਚ ਉਲਝੇ ਹੋਏ ਸਨ, ਉਹਨਾਂ ਦੇਸ਼ਾਂ ਨੇ ਵੀ ਭਾਰਤ ਦੀ ਮਦਦ ਦਾ ਫੈਸਲਾ ਕੀਤਾ ।

ਇਸ ਸਮੇਂ ਆਜਾਦੀ ਦੀ ਲਹਿਰ ਨੂੰ ਦੋ ਰੂਪ ਦਿੱਤੇ ਗਏ । ਇੱਕ ਸੀ ਅੰਗਰੇਜਾਂ ਨੂੰ ਹਰ ਪ੍ਰਕਾਰ ਦੀ ਦਿੱਤੀ ਜਾਂਦੀ ਮਦਦ ਬੰਦ ਕੀਤੀ ਜਾਵੇ । ਦੂਜੀ ਮੱਦ ਸੀ ਅੰਗਰੇਜਾਂ ਨੂੰ ਕੱਢਣ ਲਈ ਹਥਿਆਰਾਂ ਦੀ ਵਰਤੋਂ ਕੀਤੀ ਜਾਵੇ । ਇਸ ਕਾਰਜ ਲਈ ਬਾਹਰਲੇ ਦੇਸ਼ਾਂ ਵਿੱਚ ਬੈਠੇ ਭਾਰਤੀਆਂ ਨੇ ਆਪਣਾ ਸਾਰਾ ਕੁਝ ਹੀ ਦਾਅ 'ਤੇ ਲਾ ਦਿੱਤਾ ਸੀ । ਤਕਰੀਬਨ 20–22 ਹਜਾਰ ਭਾਰਤੀ ਜੋ ਬਾਹਰਲੇ ਦੇਸ਼ਾਂ ਵਿੱਚ ਬੈਠਾ ਸੀ, ਆਜਾਦੀ ਲਈ ਚਲਾਏ ਅੰਦੋਲਨ ਲਈ ਹਰ ਢੰਗ ਨਾਲ ਮਦਦ ਕਰਨ ਲੱਗਾ । ਕਈ ਦੇਸ਼ ਭਗਤ ਤਾਂ ਆਪਣੇ ਕਾਰੋਬਾਰ ਛੱਡ ਕੇ ਵਤਨ ਵਾਪਿਸ ਆ ਗਏ । ਪਰ ਬਦਕਿਸਮਤੀ ਇਹ ਵਾਪਰੀ ਕਿ ਹਿੰਦੋਸਤਾਨ ਦੇ ਕਈ ਗਦਾਰ ਲੀਡਰ ਅੰਗਰੇਜੀ ਹਕੂਮਤ ਕੋਲ ਵਿਕ ਗਏ ਜਾਂ ਝੂਠੇ ਝਾਂਸਿਆਂ ਵਿੱਚ ਆ ਕੇ ਠੁਸ ਹੋ ਗਏ । ਜਿੰਨ੍ਹਾਂ ਯਤਨਾਂ ਨੂੰ ਫਲ ਲੱਗਣਾ ਸ਼ੀ ਉਹ ਸਾਰੇ ਹੀ ਫੇਲ ਹੋ ਗਏ ।

ਦੂਜੇ ਦੇਸ਼ਾਂ ਵਿੱਚੋਂ ਆਏ ਭਾਰਤੀ ਜੋ ਦੇਸ਼ ਨੂੰ ਆਜਾਦ ਕਰਾਉਣਾ ਚਾਹੁੰਦੇ ਸਨ, ਜਿੰਨ੍ਹਾਂ ਬਾਰੇ ਵੀ ਅੰਗਰੇਜੀ ਸਰਕਾਰ ਨੂੰ ਪਤਾ ਚਲਦਾ ਸੀ, ਉਹਨਾਂ ਨੂੰ ਫੜਿਆ ਅਤੇ ਬਗ਼ਾਵਤ ਵਰਗੇ ਫਤਵੇ ਲਾ ਕੇ ਫਾਂਸੀਆਂ ਦਿੱਤੀਆਂ ਗਈਆਂ । ਇਹਨਾਂ ਹਾਲਾਤਾਂ ਨੂੰ ਭਾਂਪ ਕੇ ਅੰਗਰੇਜ ਸਰਕਾਰ ਨੇ ਭਾਰਤ ਉੱਪਰ ਆਪਣੀ ਜਕੜ ਹੋਰ ਵੀ ਮਜ਼ਬੂਤ ਕਰ ਦਿੱਤੀ ਸੀ । ਜਿਸ ਕਰਕੇ ਹਿੰਦੋਸਤਾਨ ਵਾਸੀਆਂ ਨੂੰ ਪਾਸਾ ਪਰਤਣਾ ਵੀ ਔਖਾ ਹੋ ਗਿਆ ਸੀ । ਜੋ ਹਥਿਆਰ ਵਿਦੇਸ਼ਾਂ ਵਿੱਚੋਂ ਗੁਰੀਲਾ ਲੜਾਈ ਲਈ ਮੰਗਵਾਏ ਗਏ ਸਨ, ਗਦਾਰਾਂ ਦੀ ਗਦਾਰੀ ਕਾਰਨ ਫੜੇ ਗਏ । ਬਾਹਰਲੇ ਵੀਰ ਜੋ ਆਜਾਦੀ ਦਾ ਸੁਪਨਾ ਲੈ ਕੇ ਆਏ ਸਨ, ਸਭ ਦੀ ਰੀਝ ਧਰੀ ਧਰਾਈ ਹੀ ਰਹਿ ਗਈ ।

ਜਿੰਨੇ ਵੀ ਦੇਸ਼ ਭਗਤ ਬਚ ਗਏ ਸਨ, ਬਾਹਰ ਨਿੱਕਲ ਗਏ ਅਤੇ ਫਿਰ ਦੁਬਾਰਾ ਤਿਆਰੀ ਕਰਨ ਲੱਗੇ । ਰਾਸ ਬਿਹਾਰੀ ਜਾਪਾਨ ਵਿੱਚ ਸਨ ਅਤੇ ਬਾਬਾ ਹਰੀ ਸਿੰਘ ਜੀ ਸੰਘਾਈ ਆਦਿ ਵਿੱਚ ਸਨ । ਜੋ ਪਹਿਲੀ ਜੰਗ ਤੋਂ ਕੁੱਝ ਸਿੱਖ ਕੇ ਆਜਾਦੀ ਲਈ ਦੂਜੀ ਵੱਡੀ ਜੰਗ ਲਈ ਤਿਆਰੀਆਂ ਵਿੱਚ ਜੁਟ ਗਏ ਸਨ ।

ਜਦ ਦੂਜੀ ਵੱਡੀ ਜੰਗ ਸ਼ੁਰੂ ਹੋਈ ਤਾਂ ਬਾਹਰ ਬੈਠੇ ਦੇਸ਼ ਭਗਤਾਂ ਦੀਆਂ ਆਸਾਂ ਪੂਰੀਆਂ ਹੋਈਆਂ ਸਨ ਕਿ ਉਹਨਾਂ ਨੂੰ ਸਾਮਰਾਜੀਆਂ ਨਾਲ ਲੜਨ ਦਾ ਇੱਕ ਮੌਕਾ ਹੋਰ ਮਿਲ ਗਿਆ ਹੈ । ਇਹਨਾਂ ਦੇਸ਼ ਭਗਤਾਂ ਨੇ ਜਿੱਥੇ ਜਿੱਥੇ ਵੀ ਬੈਠੇ ਸਨ, ਉੱਥੇ ਉੱਥੇ ਹੀ ਲੋਕਾਂ ਨੂੰ



ਲਾਮ ਬੰਦ ਕਰਨਾ ਸ਼ੁਰੂ ਕਰ ਦਿੱਤਾ ਸੀ । ਬਾਬਾ ਉਸਮਾਨ, ਰਾਸ ਬਿਹਾਰੀ ਆਦਿ ਨੇ ਬਾਹਰ ਹੀ ਇੱਕ ਕਾਨਫਰੰਸ ਕੀਤੀ ਅਤੇ ਨੇੜੇ ਨੇੜੇ ਮੁਲਕਾਂ ਵਿੱਚ ਰਹਿਣ ਵਾਲੇ ਭਾਰਤੀਆਂ ਨੂੰ ਲਾਮ ਬੰਦ ਕਰਕੇ ਜੰਗ ਲਈ ਤਿਆਰ ਕੀਤਾ ।

8 ਦਸੰਬਰ 1941 ਨੂੰ ਜਾਪਾਨ ਨੇ ਜੰਗ ਦਾ ਐਲਾਨ ਕਰ ਦਿੱਤਾ । ਪਰਲ ਹਾਰਬਰ ਪਰ ਜਾਪਾਨੀ ਸਮੁੰਦਰੀ ਅਤੇ ਹਵਾਈ ਬੇੜੇ ਨੇ ਇਤਨਾ ਸਖ਼ਤ ਹਮਲਾ ਕੀਤਾ ਕਿ ਐਂਗਲੋ ਅਮਰੀਕਨ ਬੇੜੇ ਨੂੰ ਆਪਣਾ ਬਚਾਅ ਕਰਨਾ ਵੀ ਮੁਸ਼ਕਲ ਹੋ ਗਿਆ । ਅੰਗਰੇਜਾਂ ਦੇ ਦੋ ਸਭ ਤੋਂ ਵੱਡੇ ਬੇੜੇ ਜਾਪਾਨੀਆਂ ਨੇ ਡੋਬ ਦਿੱਤੇ । ਜਿਸ ਕਰਕੇ ਐਂਗਲੋ ਬਿਲਕੁਲ ਨਕਾਰਾ ਹੀ ਹੋ ਗਿਆ । ਇਸ ਤੋਂ ਬਾਦ ਜਾਪਾਨੀ ਮਲਾਇਆ ਵੱਲ ਵਧੇ ਅਤੇ ਜਲਦੀ ਹੀ ਕਈ ਸ਼ਹਿਰਾਂ 'ਤੇ ਕਬਜਾ ਕਰ ਲਿਆ ਸੀ ।

15 ਸਤੰਬਰ ਦਾ ਦਿਨ ਹਿੰਦੋਸਤਾਨ ਦੀ ਆਜਾਦੀ ਦੇ ਇਤਿਹਾਸ ਵਿੱਚ ਸੁਨਿਹਰੀ ਦਿਨ ਹੈ ਕਿਉਂਕਿ ਇਸ ਦਿਨ ਦੇਸ਼ ਭਗਤ ਗਿਆਨੀ ਪ੍ਰੀਤਮ ਸਿੰਘ ਜੀ ਅਤੇ ਜਨਰਲ ਮੋਹਣ ਸਿੰਘ ਦਾ ਆਪਸੀ ਮਿਲਾਪ ਹੋਇਆ ਸੀ । ਇਸ ਦਿਨ ਹੀ ਆਜਾਦ ਹਿੰਦ ਫੌਜ ਤਿਆਰ ਕਰਨ ਦਾ ਤਬਾਦਲਾ ਖਿਆਲਾਤ ਕੀਤਾ ਗਿਆ ਸੀ । ਜਨਰਲ ਮੋਹਣ ਸਿੰਘ ਮਲਾਇਆ ਵਿੱਚ ਅੰਗਰੇਜੀ ਫੌਜੀ ਛਾਉਣੀ (ਜਿਤਰਾ) ਵਿੱਚ ਚੌਦਵੀ ਬਟਾਲੀਅਨ ਦੀ ਕਮਾਨ ਕਰ ਰਹੇ ਸਨ ਕਿ ਅਚਾਨਕ ਹੀ ਜਾਪਾਨੀ ਫੌਜ ਵੱਲੋਂ ਜਬਰਦਸਤ ਫਾਇਰਿੰਗ ਹੋਈ । ਆਪ ਇੱਕ ਰਬੜ ਦੇ ਦਰਖ਼ਤ ਓਹਲੇ ਹੋ ਗਏ ਅਤੇ ਬਚ ਗਏ । ਆਪ ਦੇ ਕਥਨ ਅਨੁਸਾਰ ਅੱਜ ਵਾਹਿਗੁਰੂ ਨੇ ਜਿਸ ਤਰ੍ਹਾਂ ਮੇਰੀ ਜਾਨ ਬਚਾਈ ਹੈ ਵਾਹਿਗੁਰੂ ਦੀ ਪੂਰੀ ਬਖ਼ਸ਼ਿਸ਼ ਹੋਈ ਹੈ । ਮੇਰੇ ਦਿਲ ਵਿੱਚ ਭਾਵਨਾ ਸੀ ਕਿ ਹੋ ਸਕਦਾ ਹੈ ਵਾਹਿਗੁਰੂ ਨੇ ਮੇਰੀ ਜਾਨ ਕਿਸੇ ਖ਼ਾਸ ਮਕਸਦ ਲਈ ਹੀ ਬਚਾਈ ਹੋਵੇ ।

ਜਨਰਲ ਮੋਹਣ ਸਿੰਘ ਜੰਗਲ ਵਿੱਜ ਫੱਟੜ ਫੌਜੀਆਂ ਦੀ ਭਾਲ ਵਿੱਚ ਫਿਰ ਰਹੇ ਸਨ । ਇਹਨਾਂ ਨਾਲ ਅੰਗਰੇਜੀ ਕਰਨਲ ਫਿਟਜ਼ਪੈਟ੍ਰਿਕ ਅਤੇ ਕੈਪਟਨ ਮੁਹੰਮਦ ਖਾਨ ਵੀ ਸਨ । ਇਸ ਵੇਲੇ ਹੀ ਗਿਆਨੀ ਪ੍ਰੀਤਮ ਸਿੰਘ ਜੀ ਆਪਣੀ ਕਾਰ 'ਤੇ ਸਵਾਰ ਜੰਗਲ ਵਿੱਚ ਹੀ ਇਹਨਾਂ ਫੌਜੀ ਅਫਸਰਾਂ ਨੂੰ ਟੱਕਰੇ । ਗਿਆਨੀ ਪ੍ਰੀਤਮ ਸਿੰਘ ਦੀ ਕਾਰ 'ਤੇ ਤਿਰੰਗਾ ਝੰਡਾ ਲਾਇਆ ਹੋਇਆ ਸੀ । ਜਦ ਜਨਰਲ ਮੋਹਣ ਸਿੰਘ ਨੇ ਕਾਰ 'ਤੇ ਲੱਗਾ ਹੋਇਆ ਤਿਰੰਗਾ ਝੰਡਾ ਦੇਖਿਆ ਤਾਂ ਦੇਸ਼ ਪਿਆਰ ਦਾ ਜਜ਼ਬਾ ਉੱਭਰ ਆਇਆ । ਜਨਰਲ ਮੋਹਣ ਸਿੰਘ ਗਿਆਨੀ ਜੀ ਦੀ ਗੱਡੀ ਵਿੱਚ ਬੈਠ ਗਿਆ । ਰਸਤੇ ਵਿੱਚ ਗਿਆਨੀ ਪ੍ਰੀਤਮ ਸਿੰਘ ਅਤੇ ਜਨਰਲ ਸਾਹਿਬ ਦੀਆਂ ਜੋ ਦੇਸ਼ ਦੀ ਆਜਾਦੀ ਬਾਰੇ ਗੱਲਾਂ ਹੋਈਆਂ । ਗਿਆਨੀ ਜੀ ਨੇ ਦੱਸਿਆ ਕਿ ਜਾਪਾਨੀ ਕਿਸ ਤਰ੍ਹਾਂ ਸਾਡੀ ਮਦਦ ਕਰਨਾ ਚਾਹੁੰਦੇ ਹਨ । ਜੇ ਅਸੀਂ ਆਪਣੀ

ਅੰਗਰੇਜਾਂ ਖ਼ਿਲਾਫ ਆਜਾਦੀ ਪ੍ਰਾਪਤ ਕਰਨ ਲਈ ਲੜੀਏ ਤਾਂ ਸਾਡੀ ਜਿੱਤ ਹੋਵੇਗੀ।

ਜਨਰਲ ਮੋਹਣ ਸਿੰਘ ਪਹਿਲਾਂ ਹੀ ਸੋਚ ਰਹੇ ਸਨ ਕਿ ਅੰਗਰੇਜਾਂ ਦੀ ਖਾਤਰ ਲੜ ਕੇ ਮਰਨ ਦੀ ਥਾਂ ਅਸੀਂ ਆਪਣੇ ਦੇਸ਼ ਦੀ ਆਜਾਦੀ ਲਈ ਲੜੀਏ ਤਾਂ ਕਿਤਨੀ ਚੰਗੀ ਗੱਲ ਹੋਵੇਗੀ। ਦੋਨਾਂ ਸੱਜਣਾਂ ਦੇ ਵਿਚਾਰ ਇੱਕ ਹੋ ਗਏ। ਇਹ ਮਿਲਾਪ ਹੀ ਅੱਗੇ ਜਾ ਕੇ ਆਜਾਦ ਹਿੰਦ ਫੌਜ ਦੀ ਨੀਂਹ ਰੱਖਣ ਵਿੱਚ ਸਹਾਈ ਹੋਇਆ। ਅੰਤ ਉਹ ਦਿਨ ਆ ਗਿਆ ਜਿਸ ਦਿਨ ਇੱਕ ਇੱਕਠ ਵਿੱਚ ਇੰਡੀਅਨ ਨੈਸ਼ਨਲ ਆਰਮੀ ਕਾਇਮ ਕਰਨ ਦਾ ਫੈਸਲਾ ਹੋ ਗਿਆ। ਜਿਸ ਦੇ ਜੀ.ਓ.ਸੀ. ਜਨਰਲ ਮੋਹਣ ਸਿੰਘ ਹੋਣਗੇ। ਉਸ ਦਿਨ ਹੀ ਜਨਰਲ ਮੋਹਣ ਸਿੰਘ, ਕੈਪਟਨ ਮੁਹੰਮਦ ਅਕਰਮ। ਕੈਪਟਨ ਸਾਧੂ ਸਿੰਘ ਅਤੇ ਹੋਰ ਬਹੁਤ ਸਾਰੇ ਸੱਜਣਾਂ ਨੇ ਦੇਸ਼ ਦੀ ਆਜਾਦੀ ਲਈ ਕੁਰਬਾਨ ਹੋਣ ਦੇ ਪ੍ਰਣ ਲਏ। ਇਸ ਦਿਨ ਤੋਂ ਹੀ ਜਨਰਲ ਸਾਹਿਬ ਨੇ ਇਸ ਜੱਥੇਬੰਦੀ ਦੀ ਭਰਤੀ ਕਰਨੀ ਸ਼ੁਰੂ ਕਰ ਦਿੱਤੀ। ਇੱਕ ਦਿਨ ਇਹੋ ਜਿਹਾ ਵੀ ਆਇਆ ਕਿ ਇਸ ਆਰਮੀ ਨੇ ਅੰਗਰੇਜਾਂ ਖ਼ਿਲਾਫ ਜਾਪਾਨੀਆਂ ਦੀ ਮਦਦ ਕੀਤੀ ਅਤੇ ਸੱਤ ਦਿਨਾਂ ਵਿੱਚ ਹੀ ਅੰਗਰੇਜ ਸਿੰਘਾਪੁਰ ਤੋਂ ਬਾਹਰ ਹੋ ਗਏ। ਜਦ ਇਸ ਬਾਰੇ ਹਿੰਦੋਸਤਾਨੀ ਫੌਜਾਂ ਨੂੰ ਪਤਾ ਲੱਗਾ ਕਿ ਜਨਰਲ ਮੋਹਣ ਸਿੰਘ ਨੇ ਬਗਾਵਤ ਕਰ ਦਿੱਤੀ ਹੈ ਤਾਂ ਇੱਕ ਹਲਚਲ ਜਿਹੀ ਪੈਦਾ ਹੋ ਗਈ ਸੀ।

ਅੰਗਰੇਜੀ ਅਫਸਰ ਹਿੰਦੋਸਤਾਨੀਆਂ ਨਾਲ ਘੋਰ ਨਫਰਤ ਕਰਨ ਲੱਗ ਪਏ। ਜਿਸ ਦਾ ਫਾਇਦਾ ਆਜਾਦ ਹਿੰਦ ਫੌਜ ਨੂੰ ਬਹੁਤ ਹੋਇਆ। ਹਿੰਦੀ ਫੌਜੀਆਂ ਨਾਲ ਅੰਗਰੇਜੀ ਅਫਸਰ ਨਫਰਤ ਕਰਦੇ ਸਨ ਅਤੇ ਹਿੰਦੀ ਸਿਪਾਹੀ ਅਫਸਰ ਇੱਕਦਮ ਹੀ ਨੈਸ਼ਨਲ ਆਰਮੀ ਵਿੱਚ ਭਰਤੀ ਹੋ ਗਏ। ਇਸ ਤਰ੍ਹਾਂ ਆਜਾਦ ਹਿੰਦ ਫੌਜ ਹੋਰ ਵੀ ਤਕੜੀ ਬਣ ਗਈ ਸੀ। ਜਿਸ ਵੀ ਹਿੰਦੀ ਸਿਪਾਹੀ ਨੇ ਸੁਣਿਆ ਉਹ ਝਟਪਟ ਹੀ ਅੰਗਰੇਜਾਂ ਦੀ ਫੌਜ ਵਿੱਚੋਂ ਨਿੱਕਲ ਕੇ ਇਹਨਾਂ ਨਾਲ ਹੀ ਲੜਨ ਲਈ ਤਿਆਰ ਹੋ ਗਿਆ।

ਜਦ ਅੰਗਰੇਜਾਂ ਕੋਲੋਂ ਸਿੰਘਾਪੁਰ ਆਜਾਦ ਹੋਇਆ ਸੀ, ਉਸ ਸਮੇਂ ਜਨਰਲ ਮੋਹਣ ਸਿੰਘ ਨੇ ਜਿਹੜੀ ਜੋਸ਼ੀਲੀ ਤਕਰੀਰ ਕੀਤੀ ਸੀ, ਉਸ ਨਾਲ ਜੋ ਜੋਸ਼ ਹਿੰਦੀਆਂ ਵਿੱਚ ਭਰਿਆ ਗਿਆ ਸੀ, ਸਭ ਨੇ ਅੱਡੀਆਂ ਚੁੱਕ ਚੁੱਕ ਕੇ ਐਲਾਨ ਕੀਤਾ ਸੀ ਕਿ ਮੈਂ ਅੰਗਰੇਜਾਂ ਖ਼ਿਲਾਫ ਹਿੰਦੋਸਤਾਨ ਦੀ ਆਜਾਦੀ ਲਈ ਲੜਾਂਗਾ। ਇਸ ਤੋਂ ਉਪਰੰਤ ਕਰਨਲ ਨਿਰੰਜਣ ਸਿੰਘ ਗਿੱਲ ਅਤੇ ਕੈਪਟਨ ਮੁਹੰਮਦ ਅਕਰਮ ਨੇ ਵੀ ਤਕਰੀਰਾਂ ਕੀਤੀਆਂ ਸਨ। ਜਿੰਨ੍ਹਾਂ ਤੋਂ ਪ੍ਰਭਾਵਿਤ ਹੋ ਕੇ ਤਿੰਨ ਹਜ਼ਾਰ ਜੰਗੀ ਕੈਦੀਆਂ ਨੇ ਆਜਾਦ ਹਿੰਦ ਫੌਜ ਵਿੱਚ ਸ਼ਾਮਿਲ ਹੋਣ ਦਾ ਐਲਾਨ ਕੀਤਾ ਸੀ। ਇਸ ਤੋਂ ਬਾਹਦ ਗਿਆਨੀ ਪ੍ਰੀਤਮ ਸਿੰਘ ਨੇ ਭਰੀ ਸਭਾ ਵਿੱਚ ਐਲਾਨ ਕੀਤਾ ਸੀ ਕਿ ਮੈਂ ਅੱਜ ਤਕ ਕੀਤਾ ਸਾਰਾ ਰਾਜਸੀ ਵਰਕ ਮਿ: ਰਾਘਵਨ ਅਤੇ ਉਸਦੇ



ਸਾਥੀਆਂ ਹਵਾਲੇ ਕਰਦਾ ਹਾਂ। ਅੱਗੇ ਤੋਂ ਸਾਰੀ ਜਿੰਮੇਵਾਰੀ ਇਹਨਾਂ ਦੀ ਹੋਵੇਗੀ। ਇਸ ਤਰ੍ਹਾਂ ਮਲਾਇਆ ਵਾਸੀਆਂ ਨੇ ਸ. ਪ੍ਰੀਤਮ ਸਿੰਘ ਦੀ ਬਹੁਤ ਸਲਾਹੁਤਾ ਕੀਤੀ ਸੀ। ਜਿਸ ਦਿਨ ਇਹ ਐਲਾਨ ਕੀਤਾ ਗਿਆ ਸੀ ਉਸ ਦਿਨ ਇੰਡੀਪੈਂਡੈਂਸ ਦੇ ਸਿਰਫ 14 ਮੈਂਬਰ ਹੀ ਸਨ।

ਇੱਕ ਕਾਨਫਰੰਸ 9 ਮਾਰਚ 1942 ਨੂੰ ਬੁਲਾਈ ਗਈ ਸੀ। ਇਸ ਕਾਨਫਰੰਸ ਦੇ ਪ੍ਰਧਾਨ ਰਾਸ ਬਿਹਾਰੀ ਬੋਸ ਸਨ। ਇਸ ਕਾਨਫਰੰਸ ਲਈ ਜਾਪਾਨ ਦੇ ਵਜ਼ੀਰ ਜਨਰਲ ਟੋਜੋ ਨੇ ਸ਼ੁਭ ਸੰਦੇਸ਼ ਭੇਜਿਆ ਸੀ। ਇਸ ਕਾਨਫਰੰਸ ਵਿੱਚ ਹੀ ਜਾਪਾਨ ਦੇ ਇੱਕ ਖ਼ਾਸ ਪ੍ਰਤੀਨਿਧ ਨੇ ਇੱਕ ਐਲਾਨ ਪੜ੍ਹ ਕੇ ਸੁਣਾਇਆ ਸੀ ਕਿ ਜਾਪਾਨ ਇੱਕ ਮਹਾਨ ਆਜਾਦੀ ਭਾਵ ਏਸ਼ੀਆ ਦੀ ਆਜਾਦੀ ਲਈ ਲੜ ਰਿਹਾ ਹੈ। ਇਹਨਾਂ ਦਾ ਮੁੱਖ ਨਿਸ਼ਾਨਾ ਹੈ ਏਸ਼ੀਆ ਵਿੱਚੋਂ ਐਂਗਲੋ ਅਮਰੀਕਨਾਂ ਦਾ ਖ਼ਾਤਮਾ ਕਰਨਾ। ਜਦ ਅਸੀਂ ਜਿੱਤ ਪ੍ਰਾਪਤ ਕਰਦੇ ਹਾਂ ਤਾਂ ਸਾਰੀਆਂ ਕੌਮਾਂ ਨੂੰ ਬਰਾਬਰ ਦੀ ਆਜਾਦੀ ਦਿੱਤੀ ਜਾਵੇਗੀ ਅਤੇ ਹਿੰਦ ਨੂੰ ਉਸਦੀ ਮੂਹਰਲੀ ਕਤਾਰ ਪ੍ਰਾਪਤ ਹੋਵੇਗੀ। ਇਸ ਲਈ ਜਦ ਤੱਕ ਹਿੰਦ ਵਿੱਚੋਂ ਬਰਤਾਨਵੀ ਸਾਮਰਾਜ ਦੀਆਂ ਜੜ੍ਹਾਂ ਨਹੀਂ ਪੁੱਟੀਆਂ ਜਾਂਦੀਆਂ, ਓਨਾ ਚਿਰ ਇਹ ਮਕਸਦ ਪੂਰਾ ਨਹੀਂ ਸਮਝਿਆ ਜਾਵੇਗਾ। ਜਾਪਾਨ ਸਰਕਾਰ ਹਿੰਦੀ ਦੇਸ਼ ਭਗਤਾਂ ਨੂੰ ਪੂਰਨ ਸਹਿਯੋਗ ਦੇਣ ਦਾ ਵਾਅਦਾ ਕਰਦੀ ਹੈ।

ਇਸ ਸਹਿਯੋਗ ਦੇਣ ਵਿੱਚ ਜਾਪਾਨੀਆਂ ਵੱਲੋਂ ਕੁਝ ਘਾਟਾਂ ਵੀ ਆਈਆਂ ਜੋ ਅਣਜਾਣੇ ਵਿੱਚ ਨਹੀਂ ਸੀ ਸਗੋਂ ਜਾਣ ਬੁੱਝ ਕੇ ਕੀਤਾ ਗਿਆ ਸੀ ਕਿਉਂਕਿ ਜਾਪਾਨੀ ਇਸ ਆਜਾਦ ਹਿੰਦ ਫੌਜ ਨੂੰ ਐਨਾ ਤਕੜਾ ਵੀ ਨਹੀਂ ਕਰਨਾ ਚਾਹੁੰਦੇ ਸਨ ਕਿ ਇਹ ਸਾਥੋਂ ਵੀ ਬਾਗੀ ਹੋ ਜਾਣ। ਇਸ ਲਈ ਇਹਨਾਂ ਨੇ ਜਨਰਲ ਮੋਹਣ ਸਿੰਘ ਅਤੇ ਰਾਸ ਬਿਹਾਰੀ ਵਿਚਕਾਰ ਕੁਝ ਮੱਤਭੇਦ ਖੜੇ ਕਰ ਦਿੱਤੇ ਸਨ। ਇਹਨਾਂ ਮੱਤਭੇਦਾਂ ਦਾ ਇਸ ਇਤਿਹਾਸ ਵਿੱਚ ਜ਼ਿਕਰ ਕਰਨਾ ਮੇਰੀ ਜਾਚੇ ਠੀਕ ਨਹੀਂ ਹੈ। ਆਖ਼ਰ ਇਹ ਮੱਤਭੇਦ ਇੱਥੋਂ ਤੱਕ ਵੀ ਵਧ ਗਏ ਕਿ ਜਾਪਾਨੀਆਂ ਨੇ ਕਰਨਲ ਨਿਰੰਜਣ ਸਿੰਘ ਗਿੱਲ ਨੂੰ ਗ੍ਰਿਫਤਾਰ ਕਰ ਲਿਆ ਅਤੇ ਜਨਰਲ ਮੋਹਣ ਸਿੰਘ ਨੂੰ ਗ੍ਰਿਫਤਾਰ ਕਰਨ ਦੀਆਂ ਅਫਵਾਹਾਂ ਫੈਲ ਗਈਆਂ ਸਨ। ਕੀ ਇਹ ਸਾਰਾ ਕੁਝ ਰਾਸ ਬਿਹਾਰੀ ਬੋਸ ਦੀ ਅੰਦਰੂਨੀ ਚਾਲ ਨਾਲ ਹੋਇਆ ਸੀ, ਇਸ ਬਾਰੇ ਸ਼ੱਕ ਸੀ। ਪਰ ਉਸ ਸਮੇਂ ਦੀਆਂ ਜੋ ਗੁਪਤ ਰਿਪੋਰਟਾਂ ਸਨ ਉਸ ਅਨੁਸਾਰ, ਜਿੰਨ੍ਹਾਂ ਸ਼ਰਤਾਂ ਨਾਲ ਰਾਸ ਬਿਹਾਰੀ ਬੋਸ ਜਾਪਾਨੀਆਂ ਨਾਲ ਮਿਲਵਰਤਨ ਕਰਨਾ ਚਾਹੁੰਦੇ ਸਨ, ਉਹ ਸ਼ਰਤਾਂ ਨਾ ਤਾਂ ਕਰਨਲ ਨਿੰਰਜਣ ਸਿੰਘ ਅਤੇ ਨਾਂ ਹੀ ਜਨਰਲ ਮੋਹਣ ਸਿੰਘ ਨੇ ਮਨਜ਼ੂਰ ਕੀਤੀਆਂ ਸਨ। ਇਹ ਵੀ ਹਕੀਕਤ ਹੈ ਇਸ ਲਈ ਜਾਪਾਨੀਆਂ ਨੇ ਜਨਰਲ ਸਾਹਿਬ ਨੂੰ ਕਈ ਤਰ੍ਹਾਂ ਦੇ ਲਾਲਚ ਵੀ ਦਿੱਤੇ ਸਨ। ਜਦ ਲਾਲਚ ਠੀਕ ਨਾ ਆਏ ਤਾਂ ਫਿਰ ਧਮਕੀਆਂ ਵੀ ਮਿਲੀਆਂ ਸਨ ਪਰ ਆਪ ਨੇ ਕੋਈ ਪਰਵਾਹ ਨਹੀਂ ਕੀਤੀ ਸੀ। ਆਖ਼ਰ ਜਾਪਾਨੀ ਸਰਕਾਰ ਨੇ ਆਪ ਨੂੰ

ਅੰਗਰੇਜਾਂ ਖ਼ਿਲਾਫ ਆਜਾਦੀ ਪ੍ਰਾਪਤ ਕਰਨ ਲਈ ਲੜੀਏ ਤਾਂ ਸਾਡੀ ਜਿੱਤ ਹੋਵੇਗੀ।

ਜਨਰਲ ਮੋਹਣ ਸਿੰਘ ਪਹਿਲਾਂ ਹੀ ਸੋਚ ਰਹੇ ਸਨ ਕਿ ਅੰਗਰੇਜਾਂ ਦੀ ਖਾਤਰ ਲੜ ਕੇ ਮਰਨ ਦੀ ਥਾਂ ਅਸੀਂ ਆਪਣੇ ਦੇਸ਼ ਦੀ ਆਜਾਦੀ ਲਈ ਲੜੀਏ ਤਾਂ ਕਿਤਨੀ ਚੰਗੀ ਗੱਲ ਹੋਵੇਗੀ। ਦੋਨਾਂ ਸੱਜਣਾਂ ਦੇ ਵਿਚਾਰ ਇੱਕ ਹੋ ਗਏ। ਇਹ ਮਿਲਾਪ ਹੀ ਅੱਗੇ ਜਾ ਕੇ ਆਜਾਦ ਹਿੰਦ ਫੌਜ ਦੀ ਨੀਂਹ ਰੱਖਣ ਵਿੱਚ ਸਹਾਈ ਹੋਇਆ। ਅੰਤ ਉਹ ਦਿਨ ਆ ਗਿਆ ਜਿਸ ਦਿਨ ਇੱਕ ਇੱਕਠ ਵਿੱਚ ਇੰਡੀਅਨ ਨੈਸ਼ਨਲ ਆਰਮੀ ਕਾਇਮ ਕਰਨ ਦਾ ਫੈਸਲਾ ਹੋ ਗਿਆ। ਜਿਸ ਦੇ ਜੀ.ਓ.ਸੀ. ਜਨਰਲ ਮੋਹਣ ਸਿੰਘ ਹੋਣਗੇ। ਉਸ ਦਿਨ ਹੀ ਜਨਰਲ ਮੋਹਣ ਸਿੰਘ, ਕੈਪਟਨ ਮੁਹੰਮਦ ਅਕਰਮ। ਕੈਪਟਨ ਸਾਧੂ ਸਿੰਘ ਅਤੇ ਹੋਰ ਬਹੁਤ ਸਾਰੇ ਸੱਜਣਾਂ ਨੇ ਦੇਸ਼ ਦੀ ਆਜਾਦੀ ਲਈ ਕੁਰਬਾਨ ਹੋਣ ਦੇ ਪ੍ਰਣ ਲਏ। ਇਸ ਦਿਨ ਤੋਂ ਹੀ ਜਨਰਲ ਸਾਹਿਬ ਨੇ ਇਸ ਜੱਥੇਬੰਦੀ ਦੀ ਭਰਤੀ ਕਰਨੀ ਸ਼ੁਰੂ ਕਰ ਦਿੱਤੀ। ਇੱਕ ਦਿਨ ਇਹੋ ਜਿਹਾ ਵੀ ਆਇਆ ਕਿ ਇਸ ਆਰਮੀ ਨੇ ਅੰਗਰੇਜਾਂ ਖ਼ਿਲਾਫ ਜਾਪਾਨੀਆਂ ਦੀ ਮਦਦ ਕੀਤੀ ਅਤੇ ਸੱਤ ਦਿਨਾਂ ਵਿੱਚ ਹੀ ਅੰਗਰੇਜ ਸਿੰਘਾਪੁਰ ਤੋਂ ਬਾਹਰ ਹੋ ਗਏ। ਜਦ ਇਸ ਬਾਰੇ ਹਿੰਦੋਸਤਾਨੀ ਫੌਜਾਂ ਨੂੰ ਪਤਾ ਲੱਗਾ ਕਿ ਜਨਰਲ ਮੋਹਣ ਸਿੰਘ ਨੇ ਬਗਾਵਤ ਕਰ ਦਿੱਤੀ ਹੈ ਤਾਂ ਇੱਕ ਹਲਚਲ ਜਿਹੀ ਪੈਦਾ ਹੋ ਗਈ ਸੀ।

ਅੰਗਰੇਜੀ ਅਫਸਰ ਹਿੰਦੋਸਤਾਨੀਆਂ ਨਾਲ ਘੋਰ ਨਫਰਤ ਕਰਨ ਲੱਗ ਪਏ। ਜਿਸ ਦਾ ਫਾਇਦਾ ਆਜਾਦ ਹਿੰਦ ਫੌਜ ਨੂੰ ਬਹੁਤ ਹੋਇਆ। ਹਿੰਦੀ ਫੌਜੀਆਂ ਨਾਲ ਅੰਗਰੇਜੀ ਅਫਸਰ ਨਫਰਤ ਕਰਦੇ ਸਨ ਅਤੇ ਹਿੰਦੀ ਸਿਪਾਹੀ ਅਫਸਰ ਇੱਕਦਮ ਹੀ ਨੈਸ਼ਨਲ ਆਰਮੀ ਵਿੱਚ ਭਰਤੀ ਹੋ ਗਏ। ਇਸ ਤਰ੍ਹਾਂ ਆਜਾਦ ਹਿੰਦ ਫੌਜ ਹੋਰ ਵੀ ਤਕੜੀ ਬਣ ਗਈ ਸੀ। ਜਿਸ ਵੀ ਹਿੰਦੀ ਸਿਪਾਹੀ ਨੇ ਸੁਣਿਆ ਉਹ ਝਟਪਟ ਹੀ ਅੰਗਰੇਜਾਂ ਦੀ ਫੌਜ ਵਿੱਚੋਂ ਨਿੱਕਲ ਕੇ ਇਹਨਾਂ ਨਾਲ ਹੀ ਲੜਨ ਲਈ ਤਿਆਰ ਹੋ ਗਿਆ।

ਜਦ ਅੰਗਰੇਜਾਂ ਕੋਲੋਂ ਸਿੰਘਾਪੁਰ ਆਜ਼ਾਦ ਹੋਇਆ ਸੀ, ਉਸ ਸਮੇਂ ਜਨਰਲ ਮੋਹਣ ਸਿੰਘ ਨੇ ਜਿਹੜੀ ਜੋਸ਼ੀਲੀ ਤਕਰੀਰ ਕੀਤੀ ਸੀ, ਉਸ ਨਾਲ ਜੋ ਜੋਸ਼ ਹਿੰਦੀਆਂ ਵਿੱਚ ਭਰਿਆ ਗਿਆ ਸੀ, ਸਭ ਨੇ ਅੱਡੀਆਂ ਚੁੱਕ ਚੁੱਕ ਕੇ ਐਲਾਨ ਕੀਤਾ ਸੀ ਕਿ ਮੈਂ ਅੰਗਰੇਜਾਂ ਖ਼ਿਲਾਫ ਹਿੰਦੋਸਤਾਨ ਦੀ ਆਜਾਦੀ ਲਈ ਲੜਾਂਗਾ। ਇਸ ਤੋਂ ਉਪਰੰਤ ਕਰਨਲ ਨਿਰੰਜਣ ਸਿੰਘ ਗਿੱਲ ਅਤੇ ਕੈਪਟਨ ਮੁਹੰਮਦ ਅਕਰਮ ਨੇ ਵੀ ਤਕਰੀਰਾਂ ਕੀਤੀਆਂ ਸਨ। ਜਿੰਨ੍ਹਾਂ ਤੋਂ ਪ੍ਰਭਾਵਿਤ ਹੋ ਕੇ ਤਿੰਨ ਹਜ਼ਾਰ ਜੰਗੀ ਕੈਦੀਆਂ ਨੇ ਆਜਾਦ ਹਿੰਦ ਫੌਜ ਵਿੱਚ ਸ਼ਾਮਿਲ ਹੋਣ ਦਾ ਐਲਾਨ ਕੀਤਾ ਸੀ। ਇਸ ਤੋਂ ਬਾਹਦ ਗਿਆਨੀ ਪ੍ਰੀਤਮ ਸਿੰਘ ਨੇ ਭਰੀ ਸਭਾ ਵਿੱਚ ਐਲਾਨ ਕੀਤਾ ਸੀ ਕਿ ਮੈਂ ਅੱਜ ਤਕ ਕੀਤਾ ਸਾਰਾ ਰਾਜਸੀ ਵਰਕ ਮਿ: ਰਾਘਵਨ ਅਤੇ ਉਸਦੇ



ਸਾਥੀਆਂ ਹਵਾਲੇ ਕਰਦਾ ਹਾਂ। ਅੱਗੇ ਤੋਂ ਸਾਰੀ ਜ਼ਿੰਮੇਵਾਰੀ ਇਹਨਾਂ ਦੀ ਹੋਵੇਗੀ। ਇਸ ਤਰ੍ਹਾਂ ਮਲਾਇਆ ਵਾਸੀਆਂ ਨੇ ਸ. ਪ੍ਰੀਤਮ ਸਿੰਘ ਦੀ ਬਹੁਤ ਸਲਾਹੁਤਾ ਕੀਤੀ ਸੀ। ਜਿਸ ਦਿਨ ਇਹ ਐਲਾਨ ਕੀਤਾ ਗਿਆ ਸੀ ਉਸ ਦਿਨ ਇੰਡੀਪੈਂਡੈਂਸ ਦੇ ਸਿਰਫ 14 ਮੈਂਬਰ ਹੀ ਸਨ।

ਇੱਕ ਕਾਨਫਰੰਸ 9 ਮਾਰਚ 1942 ਨੂੰ ਬੁਲਾਈ ਗਈ ਸੀ। ਇਸ ਕਾਨਫਰੰਸ ਦੇ ਪ੍ਰਧਾਨ ਰਾਸ ਬਿਹਾਰੀ ਬੋਸ ਸਨ। ਇਸ ਕਾਨਫਰੰਸ ਲਈ ਜਾਪਾਨ ਦੇ ਵਜ਼ੀਰ ਜਨਰਲ ਟੋਜ਼ੋ ਨੇ ਸ਼ੁਭ ਸੰਦੇਸ਼ ਭੇਜਿਆ ਸੀ। ਇਸ ਕਾਨਫਰੰਸ ਵਿੱਚ ਹੀ ਜਾਪਾਨ ਦੇ ਇੱਕ ਖ਼ਾਸ ਪ੍ਰਤੀਨਿਧ ਨੇ ਇੱਕ ਐਲਾਨ ਪੜ੍ਹ ਕੇ ਸੁਣਾਇਆ ਸੀ ਕਿ ਜਾਪਾਨ ਇੱਕ ਮਹਾਨ ਆਜਾਦੀ ਭਾਵ ਏਸ਼ੀਆ ਦੀ ਆਜਾਦੀ ਲਈ ਲੜ ਰਿਹਾ ਹੈ। ਇਹਨਾਂ ਦਾ ਮੁੱਖ ਨਿਸ਼ਾਨਾ ਹੈ ਏਸ਼ੀਆ ਵਿੱਚੋਂ ਐਂਗਲੋ ਅਮਰੀਕਨਾਂ ਦਾ ਖ਼ਾਤਮਾ ਕਰਨਾ। ਜਦ ਅਸੀਂ ਜਿੱਤ ਪ੍ਰਾਪਤ ਕਰਦੇ ਹਾਂ ਤਾਂ ਸਾਰੀਆਂ ਕੌਮਾਂ ਨੂੰ ਬਰਾਬਰ ਦੀ ਆਜਾਦੀ ਦਿੱਤੀ ਜਾਵੇਗੀ ਅਤੇ ਹਿੰਦੂ ਨੂੰ ਉਸਦੀ ਮੂਹਰਲੀ ਕਤਾਰ ਪ੍ਰਾਪਤ ਹੋਵੇਗੀ। ਇਸ ਲਈ ਜਦ ਤੱਕ ਹਿੰਦ ਵਿੱਚੋਂ ਬਰਤਾਨਵੀ ਸਾਮਰਾਜ ਦੀਆਂ ਜੜ੍ਹਾਂ ਨਹੀਂ ਪੁੱਟੀਆਂ ਜਾਂਦੀਆਂ, ਓਨਾ ਚਿਰ ਇਹ ਮਕਸਦ ਪੂਰਾ ਨਹੀਂ ਸਮਝਿਆ ਜਾਵੇਗਾ। ਜਾਪਾਨ ਸਰਕਾਰ ਹਿੰਦੀ ਦੇਸ਼ ਭਗਤਾਂ ਨੂੰ ਪੂਰਨ ਸਹਿਯੋਗ ਦੇਣ ਦਾ ਵਾਅਦਾ ਕਰਦੀ ਹੈ।

ਇਸ ਸਹਿਯੋਗ ਦੇਣ ਵਿੱਚ ਜਾਪਾਨੀਆਂ ਵੱਲੋਂ ਕੁਝ ਘਾਟਾਂ ਵੀ ਆਈਆਂ ਜੋ ਅਣਜਾਣੇ ਵਿੱਚ ਨਹੀਂ ਸੀ ਸਗੋਂ ਜਾਣ ਬੁੱਝ ਕੇ ਕੀਤਾ ਗਿਆ ਸੀ ਕਿਉਂਕਿ ਜਾਪਾਨੀ ਇਸ ਆਜਾਦ ਹਿੰਦ ਫੌਜ ਨੂੰ ਐਨਾ ਤਕੜਾ ਵੀ ਨਹੀਂ ਕਰਨਾ ਚਾਹੁੰਦੇ ਸਨ ਕਿ ਇਹ ਸਾਥੋਂ ਵੀ ਬਾਗੀ ਹੋ ਜਾਣ। ਇਸ ਲਈ ਇਹਨਾਂ ਨੇ ਜਨਰਲ ਮੋਹਣ ਸਿੰਘ ਅਤੇ ਰਾਸ ਬਿਹਾਰੀ ਵਿਚਕਾਰ ਕੁਝ ਮੱਤਭੇਦ ਖੜੇ ਕਰ ਦਿੱਤੇ ਸਨ। ਇਹਨਾਂ ਮੱਤਭੇਦਾਂ ਦਾ ਇਸ ਇਤਿਹਾਸ ਵਿੱਚ ਜ਼ਿਕਰ ਕਰਨਾ ਮੇਰੀ ਜਾਚੇ ਠੀਕ ਨਹੀਂ ਹੈ। ਆਖ਼ਰ ਇਹ ਮੱਤਭੇਦ ਇੱਥੋਂ ਤੱਕ ਵੀ ਵਧ ਗਏ ਕਿ ਜਾਪਾਨੀਆਂ ਨੇ ਕਰਨਲ ਨਿਰੰਜਣ ਸਿੰਘ ਗਿੱਲ ਨੂੰ ਗ੍ਰਿਫਤਾਰ ਕਰ ਲਿਆ ਅਤੇ ਜਨਰਲ ਮੋਹਣ ਸਿੰਘ ਨੂੰ ਗ੍ਰਿਫਤਾਰ ਕਰਨ ਦੀਆਂ ਅਫਵਾਹਾਂ ਫੈਲ ਗਈਆਂ ਸਨ। ਕੀ ਇਹ ਸਾਰਾ ਕੁਝ ਰਾਸ ਬਿਹਾਰੀ ਬੋਸ ਦੀ ਅੰਦਰੂਨੀ ਚਾਲ ਨਾਲ ਹੋਇਆ ਸੀ, ਇਸ ਬਾਰੇ ਸ਼ੱਕ ਸੀ। ਪਰ ਉਸ ਸਮੇਂ ਦੀਆਂ ਜੋ ਗੁਪਤ ਰਿਪੋਰਟਾਂ ਸਨ ਉਸ ਅਨੁਸਾਰ, ਜਿੰਨ੍ਹਾਂ ਸ਼ਰਤਾਂ ਨਾਲ ਰਾਸ ਬਿਹਾਰੀ ਬੋਸ ਜਾਪਾਨੀਆਂ ਨਾਲ ਮਿਲਵਰਤਨ ਕਰਨਾ ਚਾਹੁੰਦੇ ਸਨ, ਉਹ ਸ਼ਰਤਾਂ ਨਾ ਤਾਂ ਕਰਨਲ ਨਿਰੰਜਣ ਸਿੰਘ ਅਤੇ ਨਾਂ ਹੀ ਜਨਰਲ ਮੋਹਣ ਸਿੰਘ ਨੇ ਮਨਜ਼ੂਰ ਕੀਤੀਆਂ ਸਨ। ਇਹ ਵੀ ਹਕੀਕਤ ਹੈ ਇਸ ਲਈ ਜਾਪਾਨੀਆਂ ਨੇ ਜਨਰਲ ਸਾਹਿਬ ਨੂੰ ਕਈ ਤਰ੍ਹਾਂ ਦੇ ਲਾਲਚ ਵੀ ਦਿੱਤੇ ਸਨ। ਜਦ ਲਾਲਚ ਠੀਕ ਨਾ ਆਏ ਤਾਂ ਫਿਰ ਧਮਕੀਆਂ ਵੀ ਮਿਲੀਆਂ ਸਨ ਪਰ ਆਪ ਨੇ ਕੋਈ ਪਰਵਾਹ ਨਹੀਂ ਕੀਤੀ ਸੀ। ਆਖ਼ਰ ਜਾਪਾਨੀ ਸਰਕਾਰ ਨੇ ਆਪ ਨੂੰ

ਵੀ ਗ੍ਰਿਫਤਾਰ ਕਰ ਲਿਆ ਸੀ। ਆਪ ਵੱਲੋਂ ਜੋ ਵੀ ਹੁਕਮਨਾਮੇ ਆਈ.ਐਨ.ਏ. ਨੂੰ ਦਿੱਤੇ ਸਨ ਉਸ 'ਤੇ ਉਦੋਂ ਹੀ ਅਮਲ ਹੋਇਆ। ਆਜਾਦ ਹਿੰਦ ਫੌਜ ਤੋੜ ਦਿੱਤੀ ਗਈ।

ਦੂਸਰੀ ਵਾਰ ਫਿਰ ਇੰਡੀਅਨ ਇੰਡੀਪੈਂਡੈਂਸ ਲੀਗ ਨੂੰ ਜੋੜਨ, ਤੋਰਨ, ਦਾ ਉਪਰਾਲਾ ਕਰਨ ਦਾ ਸਿਹਰਾ ਬਾਬਾ ਅਮਰ ਸਿੰਘ ਜੀ ਕੇਹਰ ਨੂੰ ਜਾਂਦਾ ਹੈ। ਜਿੰਨ੍ਹਾਂ ਨੇ ਸੈਂਕੜੇ ਮੀਲ ਦਾ ਰਸਤਾ ਪੈਦਲ ਚੱਲ ਕੇ ਮਨੀਪੁਰ ਦੇ ਪਹਾੜਾਂ ਵਿੱਚ ਦੀ ਬਰਮਾ ਦੇ ਪ੍ਰਸਿੱਧ ਸ਼ਹਿਰ ਟੌਂਜੀ ਵਿੱਚ ਦੀ ਹੋ ਕੇ ਰਾਜਧਾਨੀ ਬੈਂਕਾਕ ਪਹੁੰਚੇ ਸਨ। ਉਥੇ ਜਾ ਕੇ ਫਿਰ ਪ੍ਰੀਤਮ ਸਿੰਘ ਜਿਹੇ ਨੌਜਵਾਨਾਂ ਨੂੰ ਇਕੱਠਾ ਕੀਤਾ, ਲਾਗਲੇ ਦੇਸ਼ਾਂ ਤੋਂ ਹਿੰਦੀਆਂ ਨੂੰ ਬੁਲਾਇਆ ਗਿਆ ਤੇ ਮੀਟਿੰਗਾਂ ਹੋਈਆਂ। ਸ੍ਰੀ ਮਾਨ ਬਾਬਾ ਅਮਰ ਸਿੰਘ, ਗਿਆਨੀ ਪ੍ਰੀਤਮ ਸਿੰਘ ਆਦਿ ਹਸਤੀਆਂ ਦੇ ਕਹਿਣ 'ਤੇ ਫਿਰ ਕੈਪਟਨ ਮੋਹਣ ਸਿੰਘ ਜੀ ਅੱਗੇ ਆਏ। ਇਹਨਾਂ ਨੇ 1942 ਵਿੱਚ ਫਿਰ ਫੌਜ ਤਿਆਰ ਕੀਤੀ। ਜਿਸ ਦੀ ਕਮਾਂਡ ਫਿਰ ਜਨਰਲ ਮੋਹਣ ਸਿੰਘ ਨੂੰ ਦਿੱਤੀ ਗਈ। ਮੋਹਣ ਸਿੰਘ ਨੇ ਫਿਰ ਤਨਦੇਹੀ ਨਾਂਲ ਕੰਮ ਕੀਤਾ ਪਰ ਜਾਪਾਨੀ ਸਰਕਾਰ ਨੇ ਫਿਰ ਕੁਝ ਸ਼ਰਤਾਂ ਰੱਖੀਆਂ ਜੋ ਆਪ ਨੇ ਮਨਜੂਰ ਨਹੀਂ ਕੀਤੀਆਂ ਸਨ। ਜਨਰਲ ਸਾਹਿਬ ਨਹੀਂ ਚਾਹੁੰਦੇ ਸਨ ਕਿ ਉਹ ਇੱਕ ਦੀ ਪੰਜਾਲੀ ਗਲੋਂ ਲਾਹ ਕੇ ਦੂਜੇ ਦੀ ਗਲ ਪਾ ਲੈਣ। ਇਸ ਤਰ੍ਹਾਂ ਆਜਾਦ ਹਿੰਦ ਫੌਜ ਫਿਰ ਤੋੜ ਦੱਤੀ ਗਈ। ਜਾਪਾਨੀਆਂ ਨੇ ਫਿਰ ਜਨਰਲ ਮੋਹਣ ਸਿੰਘ ਨੂੰ ਕੈਦ ਕਰ ਲਿਆ ਸੀ।

1943 ਵਿੱਚ ਜਦ ਜਾਪਾਨੀਆਂ ਦੀ ਕੋਈ ਗੱਲ ਸਿਰੇ ਨਾ ਚੜ੍ਹੀ, ਤਾਂ ਉਹਨਾਂ ਨੇ ਜਰਮਨੀ ਤੋਂ ਸੁਭਾਸ਼ ਚੰਦਰ ਬੋਸ ਨੂੰ ਮੰਗਾ ਲਿਆ ਜੋ ਜਾਪਾਨ ਦੇ ਪ੍ਰਧਾਨ ਮੰਤਰੀ ਨਾਲ ਸਿੰਘਾਪੁਰ ਆਏ ਅਤੇ ਦੁਬਾਰਾ ਆਜਾਦ ਹਿੰਦ ਫੌਜ ਦੀ ਕਾਇਮੀ ਕੀਤੀ ਅਤੇ ਆਜਾਦੀ ਦਾ ਕੰਮ ਪਹਿਲਾਂ ਵਾਂਗ ਹੀ ਫਿਰ ਸ਼ੁਰੂ ਹੋ ਗਿਆ ਸੀ। ਪੂਰਬੀ ਏਸ਼ੀਆ ਦੇ ਹਿੰਦੋਸਤਾਨੀਆਂ ਵਿੱਚ ਫਿਰ ਨਵੀਂ ਰੂਹ ਫੂਕੀ ਗਈ। ਸੁਭਾਸ਼ ਜੀ ਨੇ ਆਪਣੀਆਂ ਤਕਰੀਰਾਂ ਵਿੱਚ ਹਿੰਦੋਸਤਾਨੀਆਂ ਵਿੱਚ ਇੱਕ ਇਹੋ ਜਿਹੀ ਸ਼ਕਤੀ ਭਰ ਦਿੱਤੀ ਕਿ ਹਿੰਦੀ ਦੇਸ਼ ਭਗਤ ਆਪਣੀ ਸਾਰੀ ਜਾਇਦਾਦ ਹੀ ਇਹਨਾਂ ਹਵਾਲੇ ਕਰਨ ਲਈ ਅੱਗੇ ਆ ਗਏ।

1943 ਵਿੱਚ ਜਦ ਸੁਭਾਸ਼ ਚੰਦਰ ਬੋਸ ਇਸ ਨੂੰ ਚਲਾ ਰਹੇ ਸਨ, ਇਹ ਇੱਕ ਆਜਾਦ ਹਿੰਦ ਫੌਜ ਸੀ ਅਤੇ ਦੂਜੇ ਪਾਸੇ ਆਜਾਦ ਹਿੰਦ ਸਰਕਾਰ, ਜਿਸ ਦੇ ਅਧੀਨ ਆਈ.ਐਨ.ਏ. ਲੜਦੀ ਸੀ। ਆਜਾਦ ਹਿੰਦ ਸਰਕਾਰ ਬਣਨ ਪਿੱਛੋਂ ਹੀ 22 ਅਕਤੂਬਰ 1943 ਨੂੰ ਇਸ ਫੌਜ ਨੇ ਆਜਾਦ ਹਿੰਦ ਸਰਕਾਰ ਦੇ ਹੁਕਮ ਨਾਲ ਹੀ ਅਰਾਕਾਨ ਦੀਆਂ ਪਹਾੜੀਆਂ ਦੇ ਨੇੜੇ ਹਿੰਦੋਸਤਾਨ ਨੂੰ ਆਜਾਦ ਕਰਾਉਣ ਲਈ ਹਮਲਾ ਕੀਤਾ ਸੀ ਜਿਸ ਦੇ ਫਲਸਰੂਪ ਇਸਫਲ ਦਾ ਕਾਫੀ ਇਲਾਕਾ ਆਜਾਦ ਹਿੰਦ ਸਰਕਾਰ ਦੇ ਕਬਜੇ ਵਿੱਚ ਆ ਗਿਆ ਸੀ। ਉਸ ਸਮੇਂ ਆਜਾਦ ਹਿੰਦ ਫੌਜ ਦਾ ਨਾਅਰਾ ਸੀ 'ਦਿੱਲੀ ਚੱਲੋ'।



ਇਸ ਤੋਂ ਅਗਲਾ ਇਤਿਹਾਸ ਕਈ ਸ਼ੰਕਾਵਾਂ ਨੂੰ ਜਨਮ ਦਿੰਦਾ ਹੈ। ਕਈ ਇਤਿਹਾਸਕਾਰ ਆਜਾਦ ਹਿੰਦ ਫੌਜ ਨੂੰ ਗਠਨ ਕਰਨ ਦਾ ਸਿਹਰਾ ਸੁਭਾਸ਼ ਚੰਦਰ ਬੋਸ ਨੂੰ ਦਿੰਦੇ ਹਨ ਪਰ ਕਈ ਇਤਿਹਾਸਕਾਰ ਇਸ ਦਾ ਸਿਹਰਾ ਜਨਰਲ ਮੋਹਣ ਸਿੰਘ ਅਤੇ ਪ੍ਰੀਤਮ ਸਿੰਘ ਨੂੰ ਦਿੰਦੇ ਹਨ। ਨੇਤਾ ਜੀ ਦੀਆਂ ਕੁਰਬਾਨੀਆਂ ਅਤੇ ਉਹਨਾਂ ਦੀ ਉੱਚ ਸ਼ਖ਼ਸੀਅਤ ਅਤੇ ਯੋਗਤਾ ਤੋਂ ਕੋਈ ਇਨਕਾਰ ਨਹੀਂ ਕਰ ਸਕਦਾ। ਆਪ ਨੇ ਜੋ ਵੀ ਰੰਗ ਲਿਆਂਦਾ ਦੇਸ਼ ਪਿਆਰ ਅਤੇ ਆਜਾਦੀ ਲਈ ਹੀ ਲਿਆਂਦਾ ਸੀ।

ਇਸ ਆਜਾਦ ਹਿੰਦ ਫੌਜ ਦੇ ਸੰਘਰਸ਼ ਵਿੱਚ ਜਿੱਥੇ ਹਜ਼ਾਰਾਂ ਸੂਰਮਿਆਂ ਨੇ ਆਪਣੀਆਂ ਜਾਨਾਂ ਕੁਰਬਾਨ ਕੀਤੀਆਂ। ਦੇਸ਼ਾਂ ਵਿਦੇਸ਼ਾਂ ਵਿੱਚ ਕਮਾਈ ਕਰਨ ਗਏ ਇਸ ਜੰਗੇ ਆਜਾਦੀ ਦੀ ਭੇਟ ਚੜ੍ਹ ਗਏ। ਜਿੱਥੇ ਇਸ ਸੰਘਰਸ਼ ਵਿੱਚ ਅਨੇਕਾਂ ਦੇਸ਼ਾਂ ਵਿੱਚ ਵਸਦੇ ਭਾਰਤੀ, ਪੰਜਾਬੀ ਹਿੰਦੀ ਇੱਕਜੁੱਟ ਹੋ ਕੇ ਲੜੇ, ਉਥੇ ਇਸ ਕੌਮੀ ਸੰਘਰਸ਼ ਵਿੱਚ ਉਦੋਂ ਤਹਿਸੀਲ ਮੋਗਾ (ਅੱਜ ਜ਼ਿਲ੍ਹਾ ਮੋਗਾ ਹੈ) ਦੇ ਨੌਜਵਾਨ, ਬਜ਼ੁਰਗ ਬਾਬੇ ਵੀ ਕੌਮੀ ਆਜਾਦੀ ਲਈ ਕੁਰਬਾਨ ਹੋਏ

ਬਾਨੀ ਬਣ ਇਸ ਫੌਜ ਦੇ ਲੜੇ ਸੀ ਕਈ ਜਰਨੈਲ।
ਵਿੱਚ ਅੰਗਰੇਜੀ ਰਾਜ ਦੇ ਖ਼ੂਬ ਫੈਲਾਈ ਦਹਿਲ।

## ਭਾਈ ਆਤਮਾ ਸਿੰਘ ਸਮਾਧ ਭਾਈ

ਇਹਨਾਂ ਦਾ ਜਨਮ ਪਿੰਡ ਸਮਾਧ ਭਾਈ ਤਹਿਸੀਲ ਮੋਗਾ ਵਿੱਚ ਸ. ਵਜ਼ੀਰ ਸਿੰਘ ਦੇ ਘਰ 1901 ਵਿੱਚ ਹੋਇਆ। ਦੇਵ ਸਮਾਜ ਸਕੂਲ ਮੋਗਾ ਤੋਂ ਇਹਨਾਂ ਨੇ ਦਸਵੀਂ ਪਾਸ ਕੀਤੀ। ਬਾਦ ਵਿੱਚ ਹੈਦਰਾਬਾਦ ਸਟੇਟ ਵਿੱਚ ਕੁਝ ਸਮਾਂ ਰੇਲਵੇ ਵਿੱਚ ਨੌਕਰੀ ਕੀਤੀ ਪਰ ਪਿੱਛੋਂ ਆਪ ਮਲਾਇਆ ਚਲੇ ਗਏ। ਮਲਾਇਆ ਵਿੱਚ ਆਪ ਪੁਲਿਸ ਵਿੱਚ ਭਰਤੀ ਹੋ ਗਏ। ਇਹਨਾਂ ਦੇ ਵਿਚਾਰ ਮੁੱਢ ਤੋਂ ਹੀ ਇਨਕਲਾਬੀ ਸਨ। ਜਦ ਸ਼ਹੀਦ ਭਗਤ ਸਿੰਘ ਅਤੇ ਉਸਦੇ ਸਾਥੀਆਂ ਨੂੰ ਅੰਗਰੇਜੀ ਹਕੂਮਤ ਨੇ ਫਾਂਸੀ ਦੇ ਦਿੱਤੀ ਸੀ ਤਾਂ ਆਪ ਦੇ ਜਜ਼ਬਾਤ ਭੜਕ ਪਏ। ਆਪ ਨੇ ਵਿਦੇਸ਼ੀਆਂ ਦੀ ਨੌਕਰੀ ਛੱਡ ਦਿੱਤੀ ਅਤੇ ਭਾਰਤ ਵਾਪਿਸ ਆ ਗਏ। ਇੱਥੇ ਆ ਕੇ ਦੇਸ਼ ਦੇ ਕੌਮੀ ਪਰਵਾਨਿਆਂ ਨਾਲ ਇਨਕਲਾਬੀ ਸਰਗਰਮੀਆਂ ਸ਼ੁਰੂ ਕਰ ਦਿੱਤੀਆਂ।

ਆਪ ਮੁੱਢ ਤੋਂ ਹੀ ਗਰਮ ਖ਼ਿਆਲੀ ਸਨ। ਆਪ ਜਦ ਨੌਕਰੀ ਛੱਡ ਕੇ ਭਾਰਤ ਵਾਪਿਸ ਆਏ ਤਾਂ ਆਪ ਨੇ ਨੌਜਵਾਨ ਸਭਾ ਵਿੱਚ ਸ਼ਾਮਿਲ ਹੋ ਕੇ ਯੁੱਗ ਪਲਟਾਊ ਸਰਗਰਮੀਆਂ ਤਹਿਤ ਟਰੇਨਿੰਗ ਲਈ। ਟਰੇਨਿੰਗ ਤੋਂ ਬਾਦ ਜੋ ਮੁਸ਼ਕਲ ਆਈ ਉਹ ਸੀ ਪੈਸਾ। ਪਰ ਆਪ ਦੇਸ਼ ਲਈ ਸਮਰਪਿਤ ਹੋ ਗਏ ਸਨ। ਆਪ ਨੇ ਗਰੀਬੀ ਦੀ ਹਾਲਤ ਵਿੱਚ ਇਸ ਕੌਮੀ ਮਕਸਦ ਨੂੰ ਪੂਰਾ ਕਰਨ ਲਈ ਆਪਣੀ ਪਤਨੀ ਦੇ ਗਹਿਣੇ ਵੇਚ ਕੇ ਹਥਿਆਰ

ਖਰੀਦੇ ਸਨ 1932 ਦੇ ਸਾਜਿਸ਼ ਕੇਸ ਵਿੱਚ ਆਪ ਭਗੌੜੇ ਕਰਾਰ ਦਿੱਤੇ ਗਏ । ਗੁਪਤਵਾਸ ਦੇ ਦਿਨਾਂ ਵਿੱਚ ਆਪ ਫਰੀਦਕੋਟ ਦੇ ਇੱਕ ਪਿੰਡ ਵਿੱਚ ਠਹਿਰੇ ਹੋਏ ਸਨ । ਹਥਿਆਰਾਂ ਦੀ ਟਰੇਨਿੰਗ ਦੌਰਾਨ ਅਚਾਨਕ ਆਪ ਤੋਂ ਹੀ ਪਿਸਤੌਲ ਦੀ ਗੋਲੀ ਚੱਲ ਗਈ ਜੋ ਇਹਨਾਂ ਦੇ ਪੱਟ ਨੂੰ ਪਾਰ ਕਰ ਗਈ ਸੀ । ਅੰਡਰ ਗਰਾਊਂਡੀ ਵਿੱਚ ਹੀ ਇਹਨਾਂ ਦਾ ਇਲਾਜ ਕਰਾਇਆ ਗਿਆ ਸੀ ।

ਪਾਰਟੀ ਪ੍ਰੋਗਰਾਮ ਅਨੁਸਾਰ ਹੀ ਆਪ ਵਿਦੇਸ਼ ਚਲੇ ਗਏ । 1943 ਵਿੱਚ ਜਦ ਇਹਨਾਂ ਦੀ ਚਿੱਠੀ ਆਈ ਤਾਂ ਉਸ ਵਿੱਚ ਲਿਖਿਆ ਹੋਇਆ ਸੀ ਕਿ ਮੈਂ ਆਜਾਦ ਹਿੰਦ ਫੌਜ ਵਿੱਚ ਭਰਤੀ ਹੋ ਕੇ ਇੱਕ ਅਫਸਰ ਬਣ ਗਿਆ ਹਾਂ । ਲੜਾਈ ਜਾਰੀ ਹੈ । ਮੈਂ ਬ੍ਰਿਟਿਸ਼ ਸਰਕਾਰ ਵਿਰੁੱਧ ਜੰਗ ਵਿੱਚ ਲੜ ਰਿਹਾ ਹਾਂ । ਬੱਸ ਇਹ ਆਖ਼ਰੀ ਚਿੱਠੀ ਸੀ । ਇਸ ਤੋਂ ਬਾਦ ਨਾ ਕੋਈ ਚਿੱਠੀ ਆਈ ਅਤੇ ਨਾ ਹੀ ਕੋਈ ਸੁੱਖ ਸੁਨੇਹਾ । ਪਤਾ ਨਹੀਂ ਲੱਗ ਸਕਿਆ ਕਿ ਆਪ ਜਿੰਦਾ ਸੀ ਜਾਂ ਸ਼ਹੀਦ ਹੋ ਗਏ ਸਨ । ਅੰਗਰੇਜੀ ਸਰਕਾਰ ਦੇ ਰਿਕਾਰਡ ਵਿੱਚ ਆਪ ਅਜੇ ਵੀ ਭਗੌੜੇ ਹਨ ।

ਦੇਸ਼ ਲਈ ਸ਼ਹੀਦ ਹੋ ਗਿਆ, ਆਤਮ ਸੀ ਲਾੜਾ ਆਜਾਦੀ ਦਾ ।
ਤੱਕਣ ਲਈ ਉਹ ਰਿਹਾ ਜੂਝਦਾ, ਸੁਹਣਾ ਮੁੱਖ ਸ਼ਹਿਜਾਦੀ ਦਾ ।

## ਰਣਜੀਤ ਸਿੰਘ ਡਰੋਲੀ ਭਾਈ

ਇਹਨਾਂ ਦਾ ਜਨਮ ਪਿਤਾ ਕੇਸ਼ਰ ਸਿੰਘ ਦੇ ਘਰ ਗੁਰਮੁਖ ਮਾਤਾ ਦੀ ਸੁਭਾਗੀ ਕੁੱਖੋਂ ਪਿੰਡ ਡਰੋਲੀ ਭਾਈ ਕੀ ਵਿੱਚ 8.6.1927 ਨੂੰ ਹੋਇਆ ਸੀ । ਮਾਤਾ ਪਿਤਾ ਧਾਰਮਿਕ ਖ਼ਿਆਲਾਂ ਨਾਲ ਲਬਰੇਜ਼ ਸਨ । ਇਸ ਲਈ ਆਪ ਦੇ ਬਚਪਨ ਤੇ ਇਸ ਦਾ ਬਹੁਤ ਪ੍ਰਭਾਵ ਪਿਆ । ਮਾਤਾ ਜੀ ਪੰਜ ਗਰੰਥੀ ਆਦਿ ਗੁਰਬਾਣੀ ਦੀਆਂ ਪੁਸਤਕਾਂ ਦੇ ਗਿਆਤਾ ਸਨ । ਬਚਪਨ ਵਿੱਚ ਮਾਤਾ ਜੀ ਤੋਂ ਗੁਰੂ ਸਾਖੀਆਂ ਅਤੇ ਸਾਹਿਬਜਾਦਿਆਂ ਦੀਆਂ ਕੁਰਬਾਨੀਆਂ ਦੀਆਂ ਕਹਾਣੀਆਂ ਸੁਣੀਆਂ ਜਿੰਨ੍ਹਾਂ ਨੇ ਆਪ ਦੀ ਮਨ ਬੁੱਧੀ ਨੂੰ ਸੁੱਘੜ ਰੂਪ ਬਖ਼ਸ਼ਿਆ । ਪਿਤਾ ਸ. ਕੇਸ਼ਰ ਸਿੰਘ ਜੀ ਹਾਂਗਕਾਂਗ ਵਿੱਚ ਸਨ ਇਸ ਲਈ ਆਪ ਜੀ ਨੂੰ ਵੀ ਮਾਤਾ ਜੀ ਸਮੇਤ ਚਾਰ ਸਾਲ ਦੀ ਉਮਰ ਵਿੱਚ ਹੀ ਵਿਦੇਸ਼ ਜਾਣਾ ਪਿਆ । ਹਾਂਗਕਾਂਗ ਵਿੱਚ ਹੀ ਆਪ ਨੇ ਮੁੱਢਲੀ ਪੜ੍ਹਾਈ ਅਤੇ ਸੀਨੀਅਰ ਕੈਂਬਰੇਜ਼ ਦੀ ਉੱਤਮ ਵਿਦਿਆ ਪ੍ਰਾਪਤ ਕੀਤੀ ।

ਤਕਰੀਬਨ 1941 ਦੀ ਜਦੋ ਜਹਿਦ ਜੋ ਅੰਗਰੇਜਾਂ ਅਤੇ ਜਾਪਾਨੀਆਂ ਵਿਚਕਾਰ ਸੀ, ਇਸ ਲੜਾਈ ਦਾ ਜੋ ਲਾਗਲੇ ਦੇਸ਼ਾਂ 'ਤੇ ਅਸਰ ਹੋਇਆ ਸੀ ਤੇ ਡਰ ਦਾ ਮਾਹੌਲ ਪੈਦਾ ਹੋ ਗਿਆ ਸੀ । ਸਾਰੇ ਹੀ ਸਕੂਲ ਕਾਲਜ ਬੰਦ ਹੋ ਗਏ ਸਨ । ਆਪ ਜੀ ਦੀ ਉਮਰ ਉਸ ਸਮੇਂ



ਤਕਰੀਬਨ ਪੰਦਰਾਂ ਕੁ ਸਾਲ ਦੀ ਸੀ । ਪੜ੍ਹਾਈ ਬੰਦ ਹੋਣ ਨਾਲ ਆਪ ਵੀ ਵਲੰਟੀਅਰ ਭਾਵਨਾ ਨਾਲ ਇੰਡੀਅਨ ਲੀਗ ਵਿੱਚ ਸ਼ਾਮਿਲ ਹੋ ਗਏ । ਬੱਸ ਇਸ ਇੰਡੀਅਨ ਲੀਗ ਤੋਂ ਹੀ ਆਪ ਜੀ ਦਾ ਦੇਸ਼ ਭਗਤੀ ਦਾ ਜੀਵਨ ਸ਼ੁਰੂ ਹੁੰਦਾ ਹੈ । ਦੇਸ਼ ਭਗਤੀ ਦੀ ਭਾਵਨਾ ਵਾਲਿਆਂ ਨੇ ਆਈ.ਐਨ.ਏ. ਤਿਆਰ ਕੀਤੀ ਤਾਂ ਆਪ ਵੀ ਇਸ ਵਿੱਚ ਭਰਤੀ ਹੋ ਗਏ ਅਤੇ ਟੋਕੀਓ ਵਾਸਤੇ ਸਿਲੈਕਟ ਹੋ ਗਏ । ਇਸੇ ਹੀ ਸਮੇਂ ਆਜਾਦ ਹਿੰਦ ਸਰਕਾਰ ਵੀ ਹੋਂਦ ਵਿੱਚ ਆਈ ਪਰ ਹਾਲਾਤਾਂ ਨੇ ਇਸ ਨੂੰ ਕਾਮਯਾਬੀ ਨਾ ਬਖ਼ਸ਼ੀ । ਇਟਲੀ, ਬਰਮਾ, ਜਰਮਨ ਆਦਿ ਦੇਸ਼ਾਂ ਦੀ ਲੜਾਈ ਵਿੱਚ ਜਾਪਾਨੀਆਂ ਦੀ ਜਦੋਂ ਹਾਰ ਹੋਈ ਤਾਂ ਆਈ.ਐਨ.ਏ. ਨੇ ਵੀ ਹਥਿਆਰ ਸੁੱਟ ਦਿੱਤੇ । ਆਪ ਰੰਗੂਨ ਵਿੱਚ ਗ੍ਰਿਫਤਾਰ ਹੋ ਗਏ । ਇੱਕ ਸਾਲ ਜੇਲ੍ਹ ਵਿੱਚ ਨਜ਼ਰਬੰਦ ਰੱਖੇ ਗਏ । ਰਿਹਾਈ ਤੋਂ ਬਾਦ ਆਪ ਨੂੰ ਇੰਡੀਆ ਵਿੱਚ ਕਲਕੱਤੇ ਭੇਜ ਦਿੱਤਾ ਗਿਆ ।

ਭਾਰਤ ਦੇਸ਼ 'ਤੇ ਕਾਬਜ ਅੰਗਰੇਜੀ ਹਕੂਮਤ ਨੇ ਆਪ 'ਤੇ ਆਉਣ ਸਾਰ ਹੀ 'ਬਸਤਾਬੇ' ਦੀ ਧਾਰਾ ਲਾ ਦਿੱਤੀ । ਜੋ ਦੇਸ਼ ਦੀ ਆਜਾਦੀ ਤੋਂ ਬਾਦ ਤੱਕ ਵੀ ਲੱਗੀ ਰਹੀ । ਦੇਸ਼ ਦੀ ਆਜਾਦੀ ਤੋਂ ਬਾਦ ਆਪ ਕਾਂਗਰਸ ਦੀ ਰਾਜਨੀਤਿਕ ਪਾਲਸੀ ਨਾਲ ਸਹਿਮਤ ਹਨ । ਅੱਜ ਕੱਲ ਪਿੰਡ ਡਰੋਲੀ ਭਾਈ ਰਹਿੰਦੇ ਹੋਏ ਆਪਣਾ ਪਿਤਾ ਪੁਰਖੀ ਕਿੱਤਾ ਖੇਤੀਬਾੜੀ ਕਰਦੇ ਹਨ ਅਤੇ ਵਲੰਟੀਅਰ ਭਾਵਨਾ ਨਾਲ ਆਪ ਫਰੀਡਮ ਫਾਈਟਰਾਂ ਦੀ ਜੱਥੇਬੰਦੀ ਦੀ ਅਗਵਾਈ ਵੀ ਕਰਦੇ ਹਨ । ਆਪ ਫਰੀਡਮ ਫਾਈਟਰ ਆਰਗਾਨਾਈਜੇਸ਼ਨ ਦੇ ਸਟੇਟ ਪ੍ਰਧਾਨ ਵੀ ਹਨ । ਇਸ ਸਮੇਂ ਆਪ ਦੀ ਉਮਰ 78 ਸਾਲ ਦੀ ਹੈ ।

## ਸ. ਲਛਮਣ ਸਿੰਘ ਜੀ

ਇਹਨਾਂ ਦਾ ਜਨਮ ਸ. ਬਾਘ ਸਿੰਘ ਦੇ ਘਰ ਮਾਤਾ ਜੈ ਕੌਰ ਦੀ ਸੁਭਾਗੀ ਕੁੱਖੋਂ ਹੋਇਆ । ਆਪ ਜੀ ਦਾ ਪਿੰਡ ਕੋਟਲਾ ਰਾਇ ਕਾ, ਥਾਣਾ ਬਾਘਾ ਪੁਰਾਣਾ ਤਹਿਸੀਲ ਮੋਗਾ ਸੀ । ਮਾਤਾ ਪਿਤਾ ਨੇ ਆਪ ਨੂੰ ਸਕੂਲ ਵਿੱਚ ਲਾਇਆ । ਥੋੜ੍ਹਾਂ ਚਿਰ ਆਪ ਨੇ ਸਕੂਲੀ ਵਿਦਿਆ ਪ੍ਰਾਪਤ ਕੀਤੀ ਪਰ ਆਪ ਦਾ ਮਨ ਪੜ੍ਹਾਈ ਵਿੱਚ ਨਾ ਲੱਗਾ । ਆਪ ਜੀ ਦੀਆਂ ਰੁਚੀਆਂ ਹਮੇਸ਼ਾ ਫੌਜ ਵਿੱਚ ਭਰਤੀ ਹੋਣ ਵੱਲ ਉਤੇਜਿਤ ਸਨ । ਜਲਦੀ ਹੀ ਆਪ ਨੇ ਸਕੂਲੀ ਪੜ੍ਹਾਈ ਛੱਡ ਦਿੱਤੀ ਅਤੇ ਫੌਜ ਵਿੱਚ ਭਰਤੀ ਹੋ ਗਏ । ਜਿਸ ਸਮੇਂ ਜਨਰਲ ਮੋਹਣ ਸਿੰਘ ਨੇ ਦੇਸ਼ ਦੀ ਆਜਾਦੀ ਲਈ ਫੌਜੀਆਂ ਨੂੰ ਆਪਣੇ ਵਿਰਸੇ ਵਿਰਾਸਤ ਤੋਂ ਜਾਣੂ ਕਰਵਾਕੇ ਅਤੇ ਕੀਤੇ ਕਾਰਨਾਮੇ ਯਾਦ ਕਰਵਾਕੇ ਵੰਗਾਰਿਆ ਕਿ ਜੋ ਵੀ ਸੱਜਣ ਦੇਸ਼ ਭਾਰਤ ਨੂੰ ਅੰਗਰੇਜਾਂ ਦੀ ਗੁਲਾਮੀ ਤੋਂ ਛੁਟਕਾਰਾ ਦਿਵਾਉਣਾ ਚਾਹੁੰਦੇ ਹਨ, ਉਹ ਅੱਜ ਤੋਂ ਹੀ ਆਜਾਦ ਹਿੰਦ ਫੌਜ ਵਿੱਚ ਭਰਤੀ ਹੋਣ ਤਾਂ ਆਪ ਸਰਕਾਰੀ ਨੌਕਰੀ ਛੱਡ ਕੇ ਆਜਾਦ ਹਿੰਦ ਫੌਜ ਵਿੱਚ ਭਰਤੀ ਹੋ ਗਏ

ਖਰੀਦੇ ਸਨ 1932 ਦੇ ਸਾਜਿਸ਼ ਕੇਸ ਵਿੱਚ ਆਪ ਭਗੌੜੇ ਕਰਾਰ ਦਿੱਤੇ ਗਏ। ਗੁਪਤਵਾਸ ਦੇ ਦਿਨਾਂ ਵਿੱਚ ਆਪ ਫਰੀਦਕੋਟ ਦੇ ਇੱਕ ਪਿੰਡ ਵਿੱਚ ਠਹਿਰੇ ਹੋਏ ਸਨ। ਹਥਿਆਰਾਂ ਦੀ ਟਰੇਨਿੰਗ ਦੌਰਾਨ ਅਚਾਨਕ ਆਪ ਤੋਂ ਹੀ ਪਿਸਤੌਲ ਦੀ ਗੋਲੀ ਚੱਲ ਗਈ ਜੋ ਇਹਨਾਂ ਦੇ ਪੱਟ ਨੂੰ ਪਾਰ ਕਰ ਗਈ ਸੀ। ਅੰਡਰ ਗਰਾਊਂਡੀ ਵਿੱਚ ਹੀ ਇਹਨਾਂ ਦਾ ਇਲਾਜ ਕਰਾਇਆ ਗਿਆ ਸੀ।

ਪਾਰਟੀ ਪ੍ਰੋਗਰਾਮ ਅਨੁਸਾਰ ਹੀ ਆਪ ਵਿਦੇਸ਼ ਚਲੇ ਗਏ। 1943 ਵਿੱਚ ਜਦ ਇਹਨਾਂ ਦੀ ਚਿੱਠੀ ਆਈ ਤਾਂ ਉਸ ਵਿੱਚ ਲਿਖਿਆ ਹੋਇਆ ਸੀ ਕਿ ਮੈਂ ਆਜਾਦ ਹਿੰਦ ਫੌਜ ਵਿੱਚ ਭਰਤੀ ਹੋ ਕੇ ਇੱਕ ਅਫਸਰ ਬਣ ਗਿਆ ਹਾਂ। ਲੜਾਈ ਜਾਰੀ ਹੈ। ਮੈਂ ਬ੍ਰਿਟਿਸ਼ ਸਰਕਾਰ ਵਿਰੁੱਧ ਜੰਗ ਵਿੱਚ ਲੜ ਰਿਹਾ ਹਾਂ। ਬੱਸ ਇਹ ਆਖ਼ਰੀ ਚਿੱਠੀ ਸੀ। ਇਸ ਤੋਂ ਬਾਦ ਨਾ ਕੋਈ ਚਿੱਠੀ ਆਈ ਅਤੇ ਨਾ ਹੀ ਕੋਈ ਸੁੱਖ ਸੁਨੇਹਾ। ਪਤਾ ਨਹੀਂ ਲੱਗ ਸਕਿਆ ਕਿ ਆਪ ਜਿੰਦਾ ਸੀ ਜਾਂ ਸ਼ਹੀਦ ਹੋ ਗਏ ਸਨ। ਅੰਗਰੇਜੀ ਸਰਕਾਰ ਦੇ ਰਿਕਾਰਡ ਵਿੱਚ ਆਪ ਅਜੇ ਵੀ ਭਗੌੜੇ ਹਨ।

ਦੇਸ਼ ਲਈ ਸ਼ਹੀਦ ਹੋ ਗਿਆ, ਆਤਮ ਸੀ ਲਾੜਾ ਆਜਾਦੀ ਦਾ।
ਤੱਕਣ ਲਈ ਉਹ ਰਿਹਾ ਜੂਝਦਾ, ਸੁਹਣਾ ਮੁੱਖ ਸ਼ਹਿਜਾਦੀ ਦਾ।

## ਰਣਜੀਤ ਸਿੰਘ ਡਰੋਲੀ ਭਾਈ

ਇਹਨਾਂ ਦਾ ਜਨਮ ਪਿਤਾ ਕੇਸ਼ਰ ਸਿੰਘ ਦੇ ਘਰ ਗੁਰਮੁਖ ਮਾਤਾ ਦੀ ਸੁਭਾਗੀ ਕੁੱਖੋਂ ਪਿੰਡ ਡਰੋਲੀ ਭਾਈ ਕੀ ਵਿੱਚ 8.6.1927 ਨੂੰ ਹੋਇਆ ਸੀ। ਮਾਤਾ ਪਿਤਾ ਧਾਰਮਿਕ ਖ਼ਿਆਲਾਂ ਨਾਲ ਲਬਰੇਜ਼ ਸਨ। ਇਸ ਲਈ ਆਪ ਦੇ ਬਚਪਨ ਤੇ ਇਸ ਦਾ ਬਹੁਤ ਪ੍ਰਭਾਵ ਪਿਆ। ਮਾਤਾ ਜੀ ਪੰਜ ਗਰੰਥੀ ਆਦਿ ਗੁਰਬਾਣੀ ਦੀਆਂ ਪੁਸਤਕਾਂ ਦੇ ਗਿਆਤਾ ਸਨ। ਬਚਪਨ ਵਿੱਚ ਮਾਤਾ ਜੀ ਤੋਂ ਗੁਰੂ ਸਾਖੀਆਂ ਅਤੇ ਸਾਹਿਬਜਾਦਿਆਂ ਦੀਆਂ ਕੁਰਬਾਨੀਆਂ ਦੀਆਂ ਕਹਾਣੀਆਂ ਸੁਣੀਆਂ ਜਿੰਨ੍ਹਾਂ ਨੇ ਆਪ ਦੀ ਮਨ ਬੁੱਧੀ ਨੂੰ ਸੁੱਘੜ ਰੂਪ ਬਖ਼ਸ਼ਿਆ। ਪਿਤਾ ਸ. ਕੇਸ਼ਰ ਸਿੰਘ ਜੀ ਹਾਂਗਕਾਂਗ ਵਿੱਚ ਸਨ ਇਸ ਲਈ ਆਪ ਜੀ ਨੂੰ ਵੀ ਮਾਤਾ ਜੀ ਸਮੇਤ ਚਾਰ ਸਾਲ ਦੀ ਉਮਰ ਵਿੱਚ ਹੀ ਵਿਦੇਸ਼ ਜਾਣਾ ਪਿਆ। ਹਾਂਗਕਾਂਗ ਵਿੱਚ ਹੀ ਆਪ ਨੇ ਮੁੱਢਲੀ ਪੜ੍ਹਾਈ ਅਤੇ ਸੀਨੀਅਰ ਕੈਂਬਰੇਜ਼ ਦੀ ਉੱਤਮ ਵਿਦਿਆ ਪ੍ਰਾਪਤ ਕੀਤੀ।

ਤਕਰੀਬਨ 1941 ਦੀ ਜਦੋ ਜਹਿਦ ਜੋ ਅੰਗਰੇਜਾਂ ਅਤੇ ਜਾਪਾਨੀਆਂ ਵਿਚਕਾਰ ਸੀ, ਇਸ ਲੜਾਈ ਦਾ ਜੋ ਲਾਗਲੇ ਦੇਸ਼ਾਂ 'ਤੇ ਅਸਰ ਹੋਇਆ ਸੀ ਤੇ ਡਰ ਦਾ ਮਾਹੌਲ ਪੈਦਾ ਹੋ ਗਿਆ ਸੀ। ਸਾਰੇ ਹੀ ਸਕੂਲ ਕਾਲਜ ਬੰਦ ਹੋ ਗਏ ਸਨ। ਆਪ ਜੀ ਦੀ ਉਮਰ ਉਸ ਸਮੇਂ



ਤਕਰੀਬਨ ਪੰਦਰਾਂ ਕੁ ਸਾਲ ਦੀ ਸੀ। ਪੜ੍ਹਾਈ ਬੰਦ ਹੋਣ ਨਾਲ ਆਪ ਵੀ ਵਲੰਟੀਅਰ ਭਾਵਨਾ ਨਾਲ ਇੰਡੀਅਨ ਲੀਗ ਵਿੱਚ ਸ਼ਾਮਿਲ ਹੋ ਗਏ। ਬੱਸ ਇਸ ਇੰਡੀਅਨ ਲੀਗ ਤੋਂ ਹੀ ਆਪ ਜੀ ਦਾ ਦੇਸ਼ ਭਗਤੀ ਦਾ ਜੀਵਨ ਸ਼ੁਰੂ ਹੁੰਦਾ ਹੈ। ਦੇਸ਼ ਭਗਤੀ ਦੀ ਭਾਵਨਾ ਵਾਲਿਆਂ ਨੇ ਆਈ.ਐਨ.ਏ. ਤਿਆਰ ਕੀਤੀ ਤਾਂ ਆਪ ਵੀ ਇਸ ਵਿੱਚ ਭਰਤੀ ਹੋ ਗਏ ਅਤੇ ਟੋਕੀਓ ਵਾਸਤੇ ਸਿਲੈਕਟ ਹੋ ਗਏ। ਇਸੇ ਹੀ ਸਮੇਂ ਆਜਾਦ ਹਿੰਦ ਸਰਕਾਰ ਵੀ ਹੋਂਦ ਵਿੱਚ ਆਈ ਪਰ ਹਾਲਾਤਾਂ ਨੇ ਇਸ ਨੂੰ ਕਾਮਯਾਬੀ ਨਾ ਬਖ਼ਸ਼ੀ। ਇਟਲੀ, ਬਰਮਾ, ਜਰਮਨ ਆਦਿ ਦੇਸ਼ਾਂ ਦੀ ਲੜਾਈ ਵਿੱਚ ਜਾਪਾਨੀਆਂ ਦੀ ਜਦੋਂ ਹਾਰ ਹੋਈ ਤਾਂ ਆਈ.ਐਨ.ਏ. ਨੇ ਵੀ ਹਥਿਆਰ ਸੁੱਟ ਦਿੱਤੇ। ਆਪ ਰੰਗੂਨ ਵਿੱਚ ਗ੍ਰਿਫਤਾਰ ਹੋ ਗਏ। ਇੱਕ ਸਾਲ ਜੇਲ੍ਹ ਵਿੱਚ ਨਜ਼ਰਬੰਦ ਰੱਖੇ ਗਏ। ਰਿਹਾਈ ਤੋਂ ਬਾਦ ਆਪ ਨੂੰ ਇੰਡੀਆ ਵਿੱਚ ਕਲਕੱਤੇ ਭੇਜ ਦਿੱਤਾ ਗਿਆ।

ਭਾਰਤ ਦੇਸ਼ 'ਤੇ ਕਾਬਜ ਅੰਗਰੇਜੀ ਹਕੂਮਤ ਨੇ ਆਪ 'ਤੇ ਆਉਣ ਸਾਰ ਹੀ 'ਬਸਤਾਬੇ' ਦੀ ਧਾਰਾ ਲਾ ਦਿੱਤੀ। ਜੋ ਦੇਸ਼ ਦੀ ਆਜਾਦੀ ਤੋਂ ਬਾਦ ਤੱਕ ਵੀ ਲੱਗੀ ਰਹੀ। ਦੇਸ਼ ਦੀ ਆਜਾਦੀ ਤੋਂ ਬਾਦ ਆਪ ਕਾਂਗਰਸ ਦੀ ਰਾਜਨੀਤਿਕ ਪਾਲਸੀ ਨਾਲ ਸਹਿਮਤ ਹਨ। ਅੱਜ ਕੱਲ ਪਿੰਡ ਡਰੋਲੀ ਭਾਈ ਰਹਿੰਦੇ ਹੋਏ ਆਪਣਾ ਪਿਤਾ ਪੁਰਖੀ ਕਿੱਤਾ ਖੇਤੀਬਾੜੀ ਕਰਦੇ ਹਨ ਅਤੇ ਵਲੰਟੀਅਰ ਭਾਵਨਾ ਨਾਲ ਆਪ ਫਰੀਡਮ ਫਾਈਟਰਾਂ ਦੀ ਜੱਥੇਬੰਦੀ ਦੀ ਅਗਵਾਈ ਵੀ ਕਰਦੇ ਹਨ। ਆਪ ਫਰੀਡਮ ਫਾਈਟਰ ਆਰਗਾਨਾਈਜੇਸ਼ਨ ਦੇ ਸਟੇਟ ਪ੍ਰਧਾਨ ਵੀ ਹਨ। ਇਸ ਸਮੇਂ ਆਪ ਦੀ ਉਮਰ 78 ਸਾਲ ਦੀ ਹੈ।

## ਸ. ਲਛਮਣ ਸਿੰਘ ਜੀ

ਇਹਨਾਂ ਦਾ ਜਨਮ ਸ. ਬਾਘ ਸਿੰਘ ਦੇ ਘਰ ਮਾਤਾ ਜੈ ਕੌਰ ਦੀ ਸੁਭਾਗੀ ਕੁੱਖੋਂ ਹੋਇਆ। ਆਪ ਜੀ ਦਾ ਪਿੰਡ ਕੋਟਲਾ ਰਾਇ ਕਾ, ਥਾਣਾ ਬਾਘਾ ਪੁਰਾਣਾ ਤਹਿਸੀਲ ਮੋਗਾ ਸੀ। ਮਾਤਾ ਪਿਤਾ ਨੇ ਆਪ ਨੂੰ ਸਕੂਲ ਵਿੱਚ ਲਾਇਆ। ਥੋੜ੍ਹਾਂ ਚਿਰ ਆਪ ਨੇ ਸਕੂਲੀ ਵਿਦਿਆ ਪ੍ਰਾਪਤ ਕੀਤੀ ਪਰ ਆਪ ਦਾ ਮਨ ਪੜ੍ਹਾਈ ਵਿੱਚ ਨਾ ਲੱਗਾ। ਆਪ ਜੀ ਦੀਆਂ ਰੁਚੀਆਂ ਹਮੇਸ਼ਾ ਫੌਜ ਵਿੱਚ ਭਰਤੀ ਹੋਣ ਵੱਲ ਉਤੇਜਿਤ ਸਨ। ਜਲਦੀ ਹੀ ਆਪ ਨੇ ਸਕੂਲੀ ਪੜ੍ਹਾਈ ਛੱਡ ਦਿੱਤੀ ਅਤੇ ਫੌਜ ਵਿੱਚ ਭਰਤੀ ਹੋ ਗਏ। ਜਿਸ ਸਮੇਂ ਜਨਰਲ ਮੋਹਣ ਸਿੰਘ ਨੇ ਦੇਸ਼ ਦੀ ਆਜਾਦੀ ਲਈ ਫੌਜੀਆਂ ਨੂੰ ਆਪਣੇ ਵਿਰਸੇ ਵਿਰਾਸਤ ਤੋਂ ਜਾਣੂ ਕਰਵਾਕੇ ਅਤੇ ਕੀਤੇ ਕਾਰਨਾਮੇ ਯਾਦ ਕਰਵਾਕੇ ਵੰਗਾਰਿਆ ਕਿ ਜੋ ਵੀ ਸੱਜਣ ਦੇਸ਼ ਭਾਰਤ ਨੂੰ ਅੰਗਰੇਜਾਂ ਦੀ ਗੁਲਾਮੀ ਤੋਂ ਛੁਟਕਾਰਾ ਦਿਵਾਉਣਾ ਚਾਹੁੰਦੇ ਹਨ, ਉਹ ਅੱਜ ਤੋਂ ਹੀ ਆਜਾਦ ਹਿੰਦ ਫੌਜ ਵਿੱਚ ਭਰਤੀ ਹੋਣ ਤਾਂ ਆਪ ਸਰਕਾਰੀ ਨੌਕਰੀ ਛੱਡ ਕੇ ਆਜਾਦ ਹਿੰਦ ਫੌਜ ਵਿੱਚ ਭਰਤੀ ਹੋ ਗਏ

ਸਨ ।

ਜਨਰਲ ਮੋਹਣ ਸਿੰਘ ਦੀ ਅਗਵਾਈ ਵਿੱਚ ਆਪ ਨੇ ਕੌਮੀ ਆਜਾਦੀ ਦੇ ਸੰਗਰਾਮ ਵਿੱਚ ਭਰਪੂਰ ਯੋਗਦਾਨ ਪਾਇਆ । ਜਿੰਨ੍ਹਾਂ ਚਿਰ ਆਜਾਦ ਹਿੰਦ ਫੌਜ ਦੇਸ਼ ਆਜਾਦੀ ਲਈ ਲੜਦੀ ਰਹੀ ਆਪ ਪੂਰੇ ਵਿਸ਼ਵਾਸ ਨਾਲ ਇਸ ਦੀ ਕਮਾਂਡ ਵਿੱਚ ਲੜਦੇ ਰਹੇ । ਆਪ ਜੀ ਦਾ ਫੁਰਮਾਨ ਸੀ, ਅਸੀਂ ਦੇਸ਼ ਆਜਾਦੀ ਲਈ ਲੜਦੇ ਹਾਂ ਆਜਾਦੀ ਤੋਂ ਬਾਦ ਦੇਸ਼ ਦੀ ਅਗਵਾਈ ਵੀ ਦੇਸ਼ ਭਗਤਾਂ ਦੀ ਹੀ ਹੋਣੀ ਚਾਹੀਦੀ ਹੈ ।

ਜਦ ਦੇਸ਼ ਆਜਾਦ ਹੋਇਆ ਤਾਂ ਆਪ ਆਪਣੇ ਪਰਿਵਾਰ ਵਿੱਚ ਰਹਿਣ ਲੱਗ ਪਏ । ਆਪ ਆਪਣੇ ਚੰਗੇ ਖ਼ਿਆਲਾਂ ਕਰਕੇ ਹਰ ਇੱਕ ਦੇ ਹਰਮਨ ਪਿਆਰੇ ਸਨ ।

ਫੜਿਆ ਸੀ ਪੱਲਾ ਜਿੰਨ੍ਹਾਂ ਰੰਗਲੀ ਆਜਾਦੀ ਦਾ ।
ਸ਼ਮਾਂ ਉੱਤੇ ਭੁੱਜ ਗਏ ਗੁਲਾਮੀ ਗਲੋਂ ਲਾਹੁਣ ਲਈ ।
ਸੂਹਾ ਸੂਹਾ ਮੱਚਿਆ ਸੀ ਰੰਗ ਜੋ ਮਤਾਬੀ ਦਾ ।

## ਮੇਜਰ ਅਮਰੀਕ ਸਿੰਘ ਜੀ

ਇਹਨਾਂ ਦਾ ਜਨਮ ਪਿੰਡ ਬਿਲਾਸਪੁਰ ਤਹਿਸੀਲ ਮੋਗਾ ਵਿੱਚ ਅਠਾਰ੍ਹਵੀਂ ਸਦੀ ਦੇ ਸ਼ੁਰੂ ਵਿੱਚ ਹੋਇਆ । ਆਪ ਦਾ ਬਚਪਨ ਮਾਤਾ ਪਿਤਾ ਦੀ ਖ਼ੁਸ਼ੀ ਸਰਪ੍ਰਸਤੀ ਵਿੱਚ ਹੀ ਗੁਜ਼ਰਿਆ । ਜਦ ਜ਼ੋਬਨ ਅਵਸਥਾ ਵਿੱਚ ਆਏ ਤਾਂ ਆਪ ਪੰਜ ਗਿਆਰਾਂ ਸਿੱਖ ਪਲਟਨ ਵਿੱਚ ਭਰਤੀ ਹੋ ਗਏ । ਆਪ ਆਪਣੀ ਦਿਆਨਤਦਾਰੀ ਕਰਕੇ ਜਮਾਂਦਾਰੀ ਦੇ ਅਹੁਦੇ ਤੱਕ ਪਹੁੰਚ ਗਏ ਸਨ । ਆਪ ਭਰਵੇਂ ਜੁੱਸੇ ਅਤੇ ਫੁਰਤੀਲੇ ਸਰੀਰ ਵਾਲੇ ਸਨ । 1941 ਵਿੱਚ ਆਪ ਆਪਣੇ ਸਾਥੀਆਂ ਨਾਲ ਸਮੁੰਦਰੀ ਬੇੜੇ ਵਿੱਚ ਰੱਖਿਆ ਲਈ ਭੇਜੇ ਗਏ । ਇਸ ਬੇੜੇ ਵਿੱਚ ਆਪ ਦੀ ਮੁਲਾਕਾਤ ਆਜਾਦੀ ਪਰਵਾਨਿਆਂ ਨਾਲ ਹੋਈ ਜੋ ਗੁਪਤ ਰੂਪ ਵਿੱਚ ਸਿੱਖ ਫੌਜੀਆਂ ਨੂੰ ਮਿਲਦੇ ਸਨ । ਬੇਸ਼ੱਕ ਆਪ ਇੱਕ ਜਿੰਮੇਵਾਰ ਸਿਪਾਹੀ ਸਨ ਪਰ ਜਦ ਆਜਾਦੀ ਪਰਵਾਨਿਆਂ ਨੇ ਭਾਰਤ ਦੇਸ਼ ਦੀ ਗੁਲਾਮੀ ਦੀ ਗੱਲ ਸੁਣਾਈ ਤਾਂ ਆਪ ਦਾ ਮਨ ਪਸੀਜਿਆ ਗਿਆ । ਆਪ ਇੱਕਦਮ ਹੀ ਸਾਮਰਾਜੀ ਨੌਕਰੀ ਛੱਡਣ ਲਈ ਤਿਆਰ ਹੋ ਗਏ । ਪਰ ਮਿਲੇ ਸਾਥੀਆਂ ਨੇ ਸਮੇਂ ਦੀ ਉਡੀਕ ਕਰਨ ਲਈ ਆਖਿਆ ।

ਆਪ ਨੇ ਹੋਰ ਸਾਥੀਆਂ ਨਾਲ ਵਿਚਾਰਾਂ ਸਾਂਝੀਆਂ ਕੀਤੀਆਂ । ਜਿੱਥੋਂ ਆਪ ਨੂੰ ਕੌਮੀ ਇਤਿਹਾਸ ਅਤੇ ਆਜਾਦ ਮੁਲਕਾਂ ਦੇ ਇਤਿਹਾਸ ਬਾਰੇ ਜਾਣਕਾਰੀ ਪ੍ਰਾਪਤ ਹੋਈ । ਅਖ਼ੀਰ ਆਪ ਤੋਂ ਇਹ ਸਾਰਾ ਕੁਝ ਬਰਦਾਸ਼ਤ ਨਾ ਹੋਇਆ । ਆਪ ਪੂਰਨ ਤਿਆਗੀ ਬਣ ਕੇ ਆਜਾਦ ਹਿੰਦ ਫੌਜ ਵਿੱਚ ਭਰਤੀ ਹੋ ਗਏ । ਸੰਨ 1943 ਵਿੱਚ ਆਸਾਮ ਦੇ ਜੰਗੇ ਮੈਦਾਨ ਵਿੱਚ ਆਪ ਨੇ ਆਪਣੀ ਫੌਜੀ ਟਰੇਨਿੰਗ ਦੇ ਜ਼ੌਹਰ ਦਿਖਾਏ । ਇਸ ਤਰ੍ਹਾਂ ਹੀ 1944 ਦੀ ਜੰਗੇ



ਅਜਾਦੀ ਵਿੱਚ ਲੜਦੇ ਆਪ ਵੀਰਗਤੀ ਪ੍ਰਾਪਤ ਗਏ ਸਨ ।

ਜੀਣਾ ਹੁੰਦਾ ਓਸ ਮਰਦ ਦਾ ਦੇਸ਼ ਲਈ ਜੋ ਮਰਦਾ ।
ਰੱਖ ਕੇ ਸੀਸ ਤਲੀ ਦੇ ਉੱਤੇ ਤਨ, ਮਨ ਅਰਪਣ ਕਰਦਾ ।
ਲਾਹਕੇ ਕਰਜਾ ਦੇਸ਼ ਕੌਮ ਦਾ ਪਰਵਾਨੇ ਅਖਵਾਈਦਾ ।
ਬੰਨ੍ਹ ਸ਼ਹੀਦੀ ਗਾਨਾ ਗੁੱਟ 'ਤੇ ਲਾੜੀ ਨੂੰ ਪਰਨਾਈਦਾ ।
ਬੰਨ੍ਹ ਕੇ ..............................

## ਕੈਪਟਨ ਜਗੀਰ ਸਿੰਘ ਡਾਲਾ

ਇਹਨਾਂ ਦਾ ਜਨਮ ਪਿੰਡ ਡਾਲਾ ਤਹਿਸੀਲ ਮੋਗਾ ਵਿੱਚ ਹੋਇਆ । ਆਪ ਨੇ ਉੱਚ ਵਿਦਿਆ ਪ੍ਰਾਪਤ ਕੀਤੀ ਸੀ । ਆਪ ਉਰਦੂ, ਫਾਰਸੀ ਅਤੇ ਅੰਗਰੇਜੀ ਆਦਿ ਵਿਦਿਆ ਵਿੱਚ ਬੜੇ ਮਾਹਿਰ ਸਨ । ਐਨੀ ਪੜ੍ਹਾਈ ਪ੍ਰਾਪਤ ਕਰਕੇ ਵੀ ਆਪ ਜ਼ਿਆਦਾ ਸੀਰੀਅਸ ਖ਼ਿਆਲਾਂ ਵਾਲੇ ਨਹੀਂ ਸਨ । ਜਦ ਵੀ ਆਪ ਨੂੰ ਦੇਖੋ ਸਦਾ ਖ਼ੁਸ਼ ਤਬੀਅਤ ਅਤੇ ਹਸਮੁਖ ਸਨ । ਆਪ ਆਪਣੇ ਜਮਾਨੇ ਦੇ ਆਪਣੇ ਘੇਰੇ ਮੁਤਾਬਿਕ ਕਾਮੇਡੀ ਕਲਾ ਵਾਲੇ ਸਨ । ਹਸਾਉਣਾ ਅਤੇ ਰੁਮਾਂਟਿਕ ਕਲਾ ਨਾਲ ਹਰ ਗੱਲ ਨੂੰ ਕਾਂਟੇਦਾਰ ਸ਼ਬਦਾਵਲੀ ਰੂਪ ਵਿੱਚ ਪੇਸ਼ ਕਰਨਾ ਆਪ ਦੀ ਕਲਾ ਸੀ । ਜਦ ਕਦੇ ਵੀ ਯਾਰਾਂ ਦੋਸਤਾਂ ਦੀ ਮਹਿਫਿਲ ਸਜਦੀ ਸੀ, ਜਦ ਵੀ ਆਪ ਕੋਈ ਗੱਲ ਕਰਦੇ ਸਨ ਤਾਂ ਹਰ ਇੱਕ ਦੀ ਨਿਗ੍ਹਾ ਆਪ ਪਰ ਹੁੰਦੀ ਸੀ ਕਿ ਪਤਾ ਨਹੀਂ ਕਿਸ ਤਰ੍ਹਾਂ ਦੀ ਗੱਲ ਆਪ ਨੇ ਕੱਢ ਮਾਰਨੀ ਸੀ । ਇਹ ਆਪ ਦਾ ਇੱਕ ਸ਼ੁਗਲ ਸੀ ।

ਆਪ ਸੰਨ 1933 ਵਿੱਚ ਅੰਗੇਰਜੀ ਹਕੂਮਤ ਦੀ ਫੌਜ ਵਿੱਚ ਭਰਤੀ ਹੋ ਗਏ, ਜੋ 1942 ਤੱਕ ਕੀਤੀ । ਆਪ ਦੀ ਅੰਦਰੂਨੀ ਹਾਲਤ ਫੌਜ ਵਿੱਚ ਭਰਤੀ ਹੋਣ ਦੀ ਨਹੀਂ ਸੀ । ਆਪ ਸਿਵਲ ਦੀ ਨੌਕਰੀ ਕਰਨੀ ਚਾਹੁੰਦੇ ਸਨ ਪਰ ਅੰਗਰੇਜੀ ਰਾਜ ਦੀ ਚਾਲ ਨਿਰਾਲੀ ਹੀ ਸੀ । ਉਹਨਾਂ ਦੀ ਸੋਚ ਸੀ ਕਿ ਭਾਰਤੀ ਭਾਵੇਂ ਕਿੰਨਾ ਵੀ ਪੜ੍ਹਿਆ ਹੋਵੇ ਉਹ ਫੌਜ ਆਦਿ ਵਿੱਚ ਹੀ ਭਰਤੀ ਹੋ ਸਕਦਾ ਹੈ, ਹੋਰ ਕਿਸੇ ਵਿਭਾਗ ਵਿੱਚ ਨਹੀਂ । ਜਦ 1942 ਵਿੱਚ ਭਾਰਤੀ ਅਲੰਬਰਦਾਰਾਂ ਨੇ ਅੰਗਰੇਜੀ ਹਕੂਮਤ ਦਾ ਤਖ਼ਤਾ ਪਲਟਨ ਲਈ ਆਜਾਦ ਹਿੰਦ ਫੌਜ ਬਣਾਈ ਤਾਂ ਆਪ ਆਪਣੇ ਸਾਥੀਆਂ ਸਮੇਤ ਭਰਤੀ ਹੋ ਗਏ । 1943 ਵਿੱਚ ਆਫੀਸਰ ਟਰੇਨਿੰਗ ਸਕੂਲ ਪਾਸ ਕਰਕੇ ਅਫਸਰ ਬਣਕੇ ਆਜਾਦ ਬ੍ਰਿਗੇਡ ਵਿੱਚ ਜਨਰਲ ਗੁਲਰਾਜਾ ਸਿੰਘ ਨਾਲ ਇੰਟੇਲੀਜੈਂਟ ਅਫਸਰ ਬਣ ਕੇ ਰਹੇ । ਜਦ ਸਾਰੀਆਂ ਫੌਜਾਂ ਨੂੰ ਪਿੱਛੇ ਹਟਣ ਦਾ ਹੁਕਮ ਹੋਇਆ ਤਾਂ ਆਪ 28 ਲੈਨ ਨਾਲ ਬੈਂਕਾਕ ਵਿੱਚ ਆ ਗਏ । ਅੰਗਰੇਜੀ ਸਾਜਸ਼ ਨੇ ਆਪ ਨੂੰ ਕੈਦ ਕਰਕੇ ਜਿਗਰ ਗਚਾ ਘਾਟ ਦੇ ਕੈਂਪ ਵਿੱਚ ਨਜਰਬੰਦ ਕਰ ਦਿੱਤਾ ਗਿਆ ਤੇ ਆਪ 'ਤੇ ਮੁਕੱਦਮਾ, ਚਲਾਇਆ ਗਿਆ । ਸੰਨ 1947 ਵਿੱਚ ਆਪ ਬਰੀ ਹੋ ਗਏ ਅਤੇ ਦੇਸ਼ ਪੁੱਜੇ । 1948

ਵਿੱਚ ਆਪ ਦੇਸ਼ ਸੇਵਕ ਸੈਨਾ ਦੇ ਪ੍ਰਧਾਨ ਵੀ ਰਹੇ। ਆਪ ਦਾ ਜੀਵਨ ਦੇਸ਼ ਸੇਵਕ ਜੀਵਨ ਸੀ

ਧੰਨ ਸੂਰੇ ਸਰਦਾਰ ਬਹਾਦਰ ਬਢ ਯੋਧੇ ਬਲਕਾਰੀ ।
ਦੇਸ਼ ਕੌਮ ਦੀ ਖਾਤਰ ਜਿੰਨ੍ਹਾਂ ਜਿੰਦ ਆਪਣੀ ਵਾਰੀ ।
ਲੜਦੇ ਰਹੇ ਉਹ ਲਈ ਆਜਾਦੀ ਆਪਣਾ ਜੀਵਨ ਪੂਰਾ ।
ਮਾਂ ਦੀ ਕੁੱਖ ਨੂੰ ਸਫਲ ਕਰ ਗਿਆ ਉਹ ਬਹਾਦਰ ਸੂਰਾ ।

## ਕੈਪਟਨ ਨਛੱਤਰ ਸਿੰਘ ਜੀ

ਇਹਨਾਂ ਦਾ ਪਿੰਡ ਸੰਗਤਪੁਰਾ ਜੋ ਤਹਿਸੀਲ ਮੋਗਾ ਵਿੱਚ ਹੈ, ਜਿੱਥੇ ਇਸ ਸਰਗਰਮ ਮਹਾਨ ਯੋਧੇ ਦਾ ਜਨਮ ਹੋਇਆ ਸੀ। ਆਪ ਜੀ ਨੇ ਮੁੱਢਲੀ ਵਿਦਿਆ ਪਿੰਡ ਵਿੱਚੋਂ ਹੀ ਪ੍ਰਾਪਤ ਕੀਤੀ ਸੀ। ਆਜਾਦ ਹਿੰਦ ਫੌਜ ਵਿੱਚ ਆਪ ਜੀ ਦੀ ਕੁਰਬਾਨੀ ਇੱਕ ਅਨੋਖੀ ਅਤੇ ਨਿਰਾਲੀ ਜਿਹੀ ਹੈ। ਜਦ ਆਜਾਦ ਬ੍ਰਿਗੇਡ ਦੀ ਕਮਾਂਡ ਕਰਨਲ ਗੁਲਜਾਰਾ ਸਿੰਘ ਜੀ ਕਰ ਰਹੇ ਸਨ ਤਾਂ ਉਸ ਸਮੇਂ ਆਪ ਉਹਨਾਂ ਤੋਂ ਜੂਨੀਅਰ ਕੈਟਾਗਰੀ ਵਿੱਚ ਕੰਮ ਕਰ ਰਹੇ ਸਨ। ਅਚਾਨਕ ਹੀ ਕਮਾਂਡਰ ਗੁਲਜਾਰਾ ਸਿੰਘ ਜੀ ਸਖ਼ਤ ਬਿਮਾਰ ਹੋ ਗਏ। ਇਹਨਾਂ ਦੀ ਸਾਰੀ ਜਿੰਮੇਵਾਰੀ ਆਪ ਉੱਪਰ ਆ ਗਈ। ਕਰਨਲ ਸਾਹਿਬ ਦੇ ਬਿਮਾਰ ਹੋਣ 'ਤੇ ਉਸ ਬ੍ਰਿਗੇਡ ਦੇ ਐਡਜੂਟੈਂਟ ਆਪ ਬਣ ਗਏ।

ਹਰ ਜੱਥੇਬੰਦੀ ਵਿੱਚ ਜੇ ਸ਼ਹੀਦਾਂ ਦੀ ਕਤਾਰ ਲੰਬੀ ਹੁੰਦੀ ਹੈ ਤਾਂ ਜੇ ਇਸ ਦਾ ਉਲਟ ਪਾਸਾ ਦੇਖਿਆ ਜਾਵੇ ਤਾਂ ਵਿੱਚ ਕਾਂ-ਗਿਆਰੀ ਵੀ ਜਰੂਰ ਹੁੰਦੀ ਹੈ। ਇਸ ਸੰਗਰਾਮ ਦੌਰਾਨ ਮੇਜਰ ਪ੍ਰਭਦਿਆਲ ਫਰੰਟ ਤੋਂ ਭਗੌੜਾ ਹੋ ਗਿਆ ਅਤੇ ਜਾਕੇ ਸਾਮਰਾਜੀ ਫੌਜ ਵਿੱਚ ਮਿਲ ਗਿਆ ਤਾਂ ਆਪ ਨੇ ਐਮਰਜੈਂਸੀ ਹਾਲਤਾਂ ਵਿੱਚ ਜਦ ਲੜਾਈ ਪੂਰੇ ਜੋਰਾਂ 'ਤੇ ਸੀ ਆਪ ਨੇ 38 ਘੰਟੇ ਇਸ ਬ੍ਰਿਗੇਡ ਦੀ ਕਮਾਂਡ ਕੀਤੀ ਸੀ।

ਸੁਭਾਸ਼ ਬ੍ਰਿਗੇਡ ਅਤੇ ਗਾਂਧੀ ਬ੍ਰਿਗੇਡ ਦਾ ਬਹੁਤ ਨੁਕਸਾਨ ਹੋ ਗਿਆ ਸੀ ਤਾਂ ਆਪ ਈ.ਐਕਸ ਬ੍ਰਿਗੇਡ ਦੇ ਕਮਾਂਡਰ ਬਣੇ ਅਤੇ ਅਖ਼ੀਰ ਤੱਕ ਆਪ ਕੈਂਪ ਐਡਜੂਟੈਂਟ ਰਹੇ। ਇਹ ਇੱਕੋ ਇੱਕ ਬ੍ਰਿਗੇਡ ਅਤੇ ਕੈਂਪ ਹੀ ਸੀ ਜੋ ਫਰੰਟ ਤੋਂ ਹੁੰਦਾ ਹੋਇਆ ਸਾਰੇ ਦਾ ਸਾਰਾ ਹੀ ਬਲੈਕ ਕੈਟਾਗਰੀ ਵਿੱਚ ਆਇਆ ਸੀ। ਜਿਸ ਨੂੰ ਕੋਈ ਵੀ ਬਕਾਇਆ ਆਦਿ ਨਹੀਂ ਮਿਲਿਆ ਸੀ।

ਸਿਪਾਹੀ ਫੌਜ ਆਜਾਦ ਦਾ ਸੀ ਸੂਰਾ ਬਹੁਤ ਸੁਚੇਤ ।
ਪਾ ਗਿਆ ਸ਼ਹੀਦੀ ਕੌਮ ਲਈ, ਸੀ ਰੱਖ ਇਰਾਦੇ ਨੇਕ ।
ਸੀ ਜੂਝਿਆ ਵਿੱਚ ਮੈਦਾਨ ਦੇ ਕੌਮੀ ਪਰਵਾਨਾ ।
ਉੱਡ ਗਿਆ ਸੀ ਵਾਂਗ ਬਾਰੂਦ ਦੇ ਆਜਾਦੀ ਦੀਵਾਨਾ ।



## ਸ. ਪ੍ਰੇਮ ਸਿੰਘ ਬੈਰਾੜ

ਸ. ਪ੍ਰੇਮ ਸਿੰਘ ਦਾ ਜਨਮ ਸ. ਗੁਰਦਿੱਤ ਸਿੰਘ ਦੇ ਘਰ ਪਿੰਡ ਖੋਟੇ ਵਿੱਚ ਪਹਿਲੀ ਜਨਵਰੀ 1912 ਨੂੰ ਹੋਇਆ। ਆਪ ਨੇ ਗੌਰਮਿੰਟ ਹਾਈ ਸਕੂਲ ਪੱਤੋ ਤੋਂ ਦਸਵੀਂ ਅਤੇ ਡੀ.ਐਮ. ਕਾਲਜ ਮੋਗਾ ਤੋਂ ਐਫ.ਐਸ.ਸੀ. ਕੀਤੀ। ਆਪ 1932 ਵਿੱਚ ਹਾਂਗਕਾਂਗ ਚਲੇ ਗਏ। 1939 ਵਿੱਚ ਇੰਡੀਆ ਇੰਡੀਪੈਂਡੈਂਸ ਲੀਗ ਸਬੰਧੀ ਆਪ ਨੇ ਅੰਡਰ ਗਰਾਊਂਡ ਕੰਮ ਸ਼ੁਰੂ ਕੀਤਾ। ਦਸੰਬਰ 25, 1941 ਨੂੰ ਜਾਪਾਨੀਆਂ ਨੇ ਹਾਂਗਕਾਂਗ 'ਤੇ ਕਬਜਾ ਕਰ ਲਿਆ। 1942–43 ਵਿੱਚ ਆਪ ਨੇ ਐਮ.ਆਰ. ਮਲਿਕ ਅਤੇ ਸੁਹੇਲ ਖਾਂ ਜਹੂਰ ਅਹਿਮਦ ਅਤੇ ਮਿਸਟਰ ਦਾਸ ਨਾਲ ਇੰਡੀਆ ਇੰਡੀਪੈਂਡੈਂਸ ਲੀਗ ਵਿੱਚ ਕੰਮ ਕਰਨਾ ਸ਼ੁਰੂ ਕਰ ਦਿੱਤਾ।

ਜੂਨ 1942 ਵਿੱਚ ਆਈ.ਐਨ.ਏ. ਵਿੱਚ ਬਤੌਰ ਵਲੰਟੀਅਰ ਸ਼ਾਮਿਲ ਹੋਏ। ਜਨਰਲ ਮੋਹਣ ਸਿੰਘ ਨੇ ਆਪਣੇ ਹੈਡਕੁਆਰਟਰ ਬੈਂਕਾਕ ਵਿੱਚ ਆਪ ਨੂੰ ਰੱਖਿਆ। 1942 ਵਿੱਚ ਜਨਰਲ ਮੋਹਣ ਸਿੰਘ ਗ੍ਰਿਫਤਾਰ ਹੋ ਗਏ ਅਤੇ ਆਈ.ਐਨ.ਏ. ਟੁੱਟ ਗਈ। ਪ੍ਰੇਮ ਸਿੰਘ ਪ੍ਰਵਾਸੀ ਪ੍ਰਧਾਨ ਇੰਡੀਆ ਇੰਡੀਪੈਂਡੈਂਸ ਲੀਗ ਅਤੇ ਸ. ਹੁਕਮ ਸਿੰਘ ਸਕੱਤਰ ਦੇ ਪ੍ਰੋਗਰਾਮ ਅਨੁਸਾਰ ਮਈ 1943 ਵਿੱਚ ਹਾਂਗਕਾਂਗ ਤੋਂ ਬਰਤਾਨੀਆ ਵਿਰੁੱਧ ਪ੍ਰਾਪੇਗੰਡਾ ਲਈ ਚੱਲਿਆ ਪਰ ਆਪ ਦੀ ਗ੍ਰਿਫਤਾਰੀ ਹੋ ਗਈ ਇਸ ਲਈ ਆਪ ਨੂੰ ਬ੍ਰਿਟਿਸ਼ ਮਿਲਟਰੀ ਮਿਸ਼ਨ ਦੇ ਅਧੀਨ ਤਿੰਨ ਮਹੀਨੇ ਮਈ, ਜੂਨ ਅਤੇ ਜੁਲਾਈ ਵਿੱਚ ਵੈਚੂ ਅਤੇ ਕਵੈਲੀਅਨ ਚੀਨ ਵਿੱਚ ਗ੍ਰਿਫਤਾਰ ਰੱਖਿਆ ਗਿਆ ਅਤੇ ਬਰਤਾਨੀਆ ਸਰਕਾਰ ਨੇ ਹਵਾਈ ਜਹਾਜ ਰਾਹੀਂ ਆਪ ਨੂੰ ਦਿੱਲੀ ਲਾਲ ਕਿਲ੍ਹੇ ਵਿੱਚ ਲੈ ਆਂਦਾ। ਇਸ ਤਰ੍ਹਾਂ ਆਪ ਨੂੰ ਸੈਂਟਰ ਚੀਫ ਸਕਿਉਰਟੀ ਡਿਫੈਂਸ ਇੰਟੈਰੋਗੇਸ਼ਨ ਵਿੱਚ 1944 ਤੱਕ ਰੱਖਿਆ ਗਿਆ। ਇਸ ਤਰ੍ਹਾਂ ਹੀ ਆਪ ਨੂੰ ਦੋ ਮਹੀਨੇ ਸੋਲੀਟਰੀ ਕਨਫਾਈਨਮੈਂਟ ਲਈ ਸੈਲ ਨੰਬਰ 13 ਵਿੱਚ ਅਤੇ ਸੱਤ ਮਹੀਨੇ ਬੈਰਕ ਬੰਦ ਰੱਖਿਆ ਗਿਆ।

ਆਈ.ਐਨ.ਏ. ਦਾ ਕੇਸ ਜਿਸ ਤਹਿਤ ਆਪ ਨੂੰ ਗ੍ਰਿਫਤਾਰ ਕੀਤਾ ਗਿਆ ਸੀ। ਇਹ ਕੇਸ ਭਾਈ ਭੋਲਾ ਸਿੰਘ ਡਿਸਾਈ ਨੇ ਲੜਿਆ ਸੀ। ਨੌਂ ਮਹੀਨੇ ਬਾਦ ਆਪ ਦੀ ਰਿਹਾਈ ਹੋਈ। ਬਾਦ ਵਿੱਚ ਪਿੰਡ ਵਿੱਚ ਵੀ ਪੁਲਿਸ ਆਪ 'ਤੇ ਹਮੇਸ਼ਾ ਨਿਗਰਾਨੀ ਰੱਖਦੀ ਸੀ। ਆਪ ਨੇ ਜਵਾਨੀ ਤੋਂ ਲੈ ਕੇ ਬੁਢਾਪੇ ਤੱਕ ਦੇਸ਼ ਕੌਮ ਦੀ ਆਜਾਦੀ ਲਈ ਤਨ, ਮਨ, ਧਨ ਨਾਲ ਕੰਮ ਕੀਤਾ। ਜਿਸ ਕਰਕੇ ਆਜਾਦੀ ਦੇ ਸੰਗਰਾਮ ਵਿੱਚ ਆਪ ਜੀ ਦਾ ਨਾਂ ਰੌਸ਼ਨ ਮੀਨਾਰ ਹੈ।

## ਕਾਮਰੇਡ ਰਾਮਨਾਥ, ਮੋਗਾ

ਇਸ ਮਤਵਾਲੇ ਦੇਸ਼ ਭਗਤ ਦਾ ਜਨਮ ਸ੍ਰੀ ਮੰਗਤ ਰਾਮ ਦੇ ਘਰ ਮਾਤਾ ਸੁਹਾਵੀ

ਦੀ ਕੁੱਖੋਂ ਇੱਕ ਜਨਵਰੀ 1911 ਨੂੰ ਪਿੰਡ ਮੌੜ ਵਿੱਚ ਹੋਇਆ। ਪਲੇਠੀ ਦੀ ਔਲਾਦ ਹੋਣ ਕਰਕੇ ਮਾਤਾ ਪਿਤਾ ਅਤੇ ਪਰਿਵਾਰ ਨੇ ਇਹਨਾਂ ਦਾ ਪਾਲਣ ਪੋਸ਼ਣ ਬੜੇ ਲਾਡ ਪਿਆਰ ਨਾਲ ਕੀਤਾ। ਛੇ ਸਾਲ ਦੀ ਉਮਰ ਵਿੱਚ ਆਪ ਨੂੰ ਪੜ੍ਹਨੇ ਪਾਇਆ ਗਿਆ। ਆਪ ਨੇ ਗੁਰਮੁਖੀ ਅਤੇ ਉਰਦੂ ਦੀ ਮੁਹਾਰਤ ਹਾਸਿਲ ਕੀਤੀ। ਘਰ ਦਾ ਇਨਕਲਾਬੀ ਮਾਹੌਲ ਸੀ ਇਸ ਲਈ ਆਜਾਦੀ ਪ੍ਰਾਪਤੀ ਦੀ ਚੇਟਕ ਵੀ ਆਪ ਨੂੰ ਘਰ ਵਿੱਚੋਂ ਹੀ ਲੱਗੀ ਸੀ। ਇੱਕ ਵਾਰ ਸਕੂਲ ਵਿੱਚ ਬਾਲ ਸਭਾ ਹੋਈ ਤਾਂ ਆਪ ਨੇ ਆਪਣੇ ਪਿਤਾ ਤੋਂ ਲਈ ਹੋਈ ਕਵਿਤਾ ਪੜ੍ਹੀ :

ਸਾਰੇ ਜਹਾਂ ਸੇ ਅੱਛਾ, ਹਿੰਦੋਸਤਾਂ ਹਮਾਰਾ।
ਹਮ ਬੁਲਬਲੇਂ ਹੈਂ ਇਸਕੀ, ਯਹ ਗੁਲਸਤਾਂ ਹਮਾਰਾ।

ਘਰ ਵਿੱਚ ਇਨਕਲਾਬੀਆਂ ਦੀ ਆਵਾਜਾਈ ਆਮ ਸੀ। ਲਾਹੌਰ ਤੋਂ ਛਪਣ ਵਾਲਾ ਅਖ਼ਬਾਰ 'ਬੰਦੇ ਮਾਤਰਮ' ਇਹਨਾਂ ਦੇ ਘਰ ਆਉਂਦਾ ਸੀ। ਜਿਸ ਵਿੱਚ ਆਜਾਦੀ ਪ੍ਰਾਪਤੀ ਲਈ ਲੜੇ ਜਾ ਰਹੇ ਸੰਗਰਾਮ ਦੀਆਂ ਘਟਨਾਵਾਂ ਅਤੇ ਅੰਗਰੇਜੀ ਜ਼ਬਰ ਜ਼ੁਲਮ ਦੀਆਂ ਵਾਰਦਾਤਾਂ ਆਮ ਹੀ ਪ੍ਰਕਾਸ਼ਿਤ ਹੁੰਦੀਆਂ ਸਨ, ਜਿੰਨ੍ਹਾਂ ਨੂੰ ਪੜ੍ਹ ਕੇ ਆਪ ਦੇ ਮਨ ਵਿੱਚ ਵੀ ਗੁਲਾਮੀ ਪ੍ਰਤੀ ਨਫਰਤ ਦੀ ਭਾਵਨਾ ਪੈਦਾ ਹੋ ਗਈ। 1921 ਨੂੰ ਆਪ ਨੂੰ ਆਪਣੇ ਪਰਿਵਾਰ ਸਮੇਤ ਇੱਕ ਮੇਲੇ ਵਿੱਚ ਜਾਣ ਦਾ ਮੌਕਾ ਮਿਲਿਆ। ਉਸ ਮੇਲੇ ਵਿੱਚ ਆਜਾਦੀ ਪਸੰਦਾਂ ਦੀ ਕਾਨਫਰੰਸ ਵੀ ਹੋ ਰਹੀ ਸੀ। ਸਟੇਜ 'ਤੇ ਇੱਕ ਬੁਲਾਰੇ ਨੇ ਜਲ੍ਹਿਆਂਵਾਲੇ ਬਾਗ ਦੀ ਦਰਦਨਾਕ ਘਟਨਾ ਬਾਰੇ ਬੜੇ ਵਿਸਥਾਰ ਨਾਲ ਦੱਸਿਆ। ਇਸ ਦਰਦਨਾਕ ਘਟਨਾ ਨੂੰ ਸੁਣ ਕੇ ਆਪ ਦੇ ਮਨ ਵਿੱਚੋਂ ਟਿੱਕ ਚੀਸ ਜਿਹੀ ਨਿੱਕਲੀ ਅਤੇ ਆਪ ਨੂੰ ਗੁਲਾਮੀ ਨਾਲ ਐਨੀ ਨਫਰਤ ਹੋ ਗਈ ਕਿ ਆਪ ਨੇ ਇੱਕ ਪ੍ਰਣ ਜਿਹਾ ਹੀ ਕਰ ਲਿਆ ਕਿ ਆਪ ਵੀ ਆਪਣੇ ਬਜ਼ੁਰਗਾਂ ਵਾਂਗ ਆਜਾਦੀ ਪ੍ਰਾਪਤੀ ਲਈ ਜਰੂਰ ਹੀ ਜੂਝਣਗੇ। ਇਸ ਪ੍ਰਣ ਨੇ ਹੀ ਆਪ ਨੂੰ ਇਸ ਮੁਕਾਮ 'ਤੇ ਲਿਆ ਖੜ੍ਹਾ ਕੀਤਾ।

1928 ਤੋਂ ਹੀ ਆਪ ਦੇਸ਼ ਨੂੰ ਆਜਾਦ ਕਰਾਉਣ ਵਾਲੀਆਂ ਜੱਥੇਬੰਦੀਆਂ ਦੀਆਂ ਸਰਗਰਮੀਆਂ ਵਿੱਚ ਹਿੱਸਾ ਲੈਣ ਲੱਗ ਪਏ ਸਨ।1928 ਵਿੱਚ ਜੋ ਬੰਬ ਹਜੂਰੀ ਬਾਗ ਜ਼ਿਲ੍ਹਾ ਲਾਹੌਰ ਦੀ ਡਿਉਢੀ 'ਤੇ ਸੁੱਟਿਆ ਗਿਆ ਸੀ ਉਸ ਵਿੱਚ ਅਮਰ ਸਿੰਘ ਤੇਗ ਆਦਿ ਸਾਥੀਆਂ ਵਿੱਚ ਆਪ ਵੀ ਸਨ। ਸਾਥੀ ਰਾਮਨਾਥ ਇੱਕ ਨਿਸ਼ਕਾਮ ਦੇਸ਼ ਭਗਤ ਸਨ। ਉਸ ਨੇ ਅੰਗਰੇਜ ਸਾਮਰਾਜ ਨਾਲ ਨੰਗੇ ਧੜ ਟੱਕਰ ਲਈ। 1930 ਦੀ ਭਾਰਤ ਦੀ ਵਿਅਕਤੀਗਤ ਸੱਤਿਆਗ੍ਰਹਿ ਲਹਿਰ ਵਿੱਚ ਗ੍ਰਿਫਤਾਰੀ ਸਮੇਂ ਇਹਨਾਂ ਨੂੰ ਅੰਗਰੇਜੀ ਹਕੂਮਤ ਨੇ ਅਕਹਿ ਅਤੇ ਅਸਹਿ ਤਸੀਹੇ ਦਿੱਤੇ ਪਰ ਪਾਰਟੀ ਦੇ ਕਿਸੇ ਵੀ ਭੇਤ ਨੂੰ ਇਹਨਾਂ ਨੇ ਖੋਲ੍ਹਿਆ ਨਹੀਂ ਸੀ। ਜ਼ਬਰ ਜ਼ੁਲਮ ਦੀ ਇੰਤਹਾ ਤੋਂ ਬਾਦ ਇਹਨਾਂ ਨੂੰ ਅਟਕ ਜੇਲ੍ਹ ਵਿੱਚ ਭੇਜ ਦਿੱਤਾ ਗਿਆ। ਉੱਥੇ



ਇਹਨਾਂ ਦੀ ਮੁਲਾਕਾਤ ਅਮਰ ਸਿੰਘ ਤੇਗ ਨਾਲ ਹੋਈ। ਇਹ ਜੇਲ੍ਹ ਸਿਆਸੀ ਕੈਦੀਆਂ ਲਈ ਕੁੰਭੀ ਨਰਕ ਸੀ। ਇਹਨਾਂ ਨੇ ਜਦ ਜੇਲ੍ਹ ਦੀ ਇਸ ਹਾਲਤ ਨੂੰ ਦੇਖਿਆ ਤਾਂ ਭੁੱਖ ਹੜਤਾਲ ਕਰ ਦਿੱਤੀ।

ਅਮਰ ਸਿੰਘ ਤੇਗ ਇੱਕ ਇਨਕਲਾਬੀ ਯੋਧਾ ਅਤੇ ਲੇਖਕ ਹੋਇਆ। ਇਸਨੇ ਆਪਣੀ ਪੁਸਤਕ ਵਿੱਚ ਲਿਖਿਆ ਹੈ ਕਿ ਕਾਮਰੇਡ ਰਾਮਨਾਥ ਉਹ ਦੇਸ਼ ਭਗਤ ਸੀ ਜਿਸਨੇ ਝੁੱਗੀ ਫੂਕ ਤਮਾਸ਼ਾ ਦੇਖਿਆ ਹੈ, ਆਜਾਦੀ ਖਾਤਰ। ਅਟਕ ਜੇਲ੍ਹ ਤੋਂ ਰਿਹਾ ਹੋ ਕੇ ਉਸਨੇ ਨੌਜਵਾਨ ਸਭਾ, ਕਿਰਤੀ ਕਿਸਾਨ ਲਹਿਰ ਆਦਿ ਵਿੱਚ ਡੱਟ ਕੇ ਕੰਮ ਕੀਤਾ ਸੀ।

ਇੱਕ ਘਟਨਾ ਪਿੰਡ ਘੱਲ ਕਲਾਂ ਵਿੱਚ ਇਸ ਤਰ੍ਹਾਂ ਵਾਪਰੀ ਕਿ ਇਸ ਜੱਥੇਬੰਦੀ ਦਾ ਜਲਸਾ ਹੋ ਰਿਹਾ ਸੀ। ਇਹਨਾਂ ਦਾ ਸੀ.ਆਈ.ਡੀ. ਦੇ ਰਿਪੋਰਟਰ ਨਾਲ ਕਿਸੇ ਗੱਲੋਂ ਝਗੜਾ ਹੋ ਗਿਆ। ਇਹਨਾਂ ਨੇ ਉਸ ਸੀ.ਆਈ.ਡੀ. ਅਫਸਰ ਦੀ ਚੰਗੀ ਭੁਗਤ ਸਵਾਰੀ। ਉਸ ਨੇ ਗੁੱਸੇ ਵਿੱਚ ਇਹਨਾਂ ਖ਼ਿਲਾਫ ਝੂਠੀ ਡਾਇਰੀ ਭਰ ਦਿੱਤੀ। ਉਸ ਵਿੱਚ ਬਾਬਾ ਕਰਮ ਸਿੰਘ ਅਜੀਤਵਾਲ, ਬਾਬਾ ਚੁਨਣ ਸਿੰਘ ਚੂਹੜ ਚੱਕ ਅਤੇ ਰਾਮਨਾਥ ਮੋਗਾ ਨੂੰ ਗ੍ਰਿਫਤਾਰ ਕੀਤਾ ਗਿਆ। ਤਿੰਨਾਂ ਨੂੰ ਸੰਗੀਨ ਜ਼ੁਰਮ ਲਾ ਕੇ ਪੰਜ ਪੰਜ ਸਾਲ ਦੀ ਕੈਦ ਵਿੱਚ ਬੰਨ੍ਹ ਦਿੱਤਾ ਗਿਆ। ਇਹ ਤਿੰਨੇ ਸਾਥੀ ਫਿਰ ਰਾਵਲਪਿੰਡੀ ਜੇਲ੍ਹ ਵਿੱਚ ਲਿਆਂਦੇ ਗਏ। ਇਸ ਜੇਲ੍ਹ ਵਿੱਚ ਇਹਨਾਂ ਨੇ ਪੰਜ ਸਾਲ ਗੁਜ਼ਾਰੇ। ਕੱਚੀਆਂ ਕੋਠੜੀਆਂ ਨਰਕ ਦਾ ਨਮੂਨਾ ਸਨ। ਦਿਨੇ ਗਰਮੀ ਦੀ ਹੁੱਸੜ, ਰਾਤ ਨੂੰ ਅੱਖ ਲੱਗਦੀ ਤਾਂ ਟਿੰਡੀਆਂ ਪੋਟੇ ਖਾਂਦੀਆਂ ਸਨ। ਚੂਹੇ ਮੱਛਰ ਕੈਦੀ ਦੀ ਦਿਲ ਖੋਲ੍ਹ ਕੇ ਸੇਵਾ ਕਰਦੇ ਸਨ।

ਭਾਰਤ ਦੀ ਆਜਾਦੀ ਦੀ ਲੜਾਈ ਵਿੱਚ ਜੁੱਗ ਪਲਟਾਊਆਂ ਦੀ ਤਾਰੀਖ਼ ਵਿੱਚ ਇਹਨਾਂ ਦੀ ਕੁਰਬਾਨੀ ਦਾ ਰਿਕਾਰਡ ਸੀ। ਇਹਨਾਂ ਨੇ ਦੇਸ਼ ਦੀ ਆਜਾਦੀ ਲਈ ਹਰ ਢੰਗ ਵਰਤਿਆ। ਕਈ ਵਾਰ ਤਾਂ ਮੌਤ ਦਾ ਸਾਹਮਣਾ ਵੀ ਕੀਤਾ। ਇਹਨਾਂ ਦਾ ਇੱਕੋ ਮਿਸ਼ਨ ਸੀ, ਦੇਸ਼ ਨੂੰ ਆਜਾਦ ਕਰਾਉਣਾ।

ਆਜਾਦੀ ਪ੍ਰਾਪਤੀ ਤੋਂ ਪਿੱਛੋਂ ਵੀ ਆਪ ਨੇ ਦੇਸ਼ ਦੀ ਕਾਫੀ ਸੇਵਾ ਕੀਤੀ। ਆਪ ਨੂੰ ਜੋ ਸਰਕਾਰ ਵੱਲੋਂ ਪੈਨਸ਼ਨ ਆਦਿ ਦੀ ਸਹਾਇਤਾ ਮਿਲਦੀ ਰਹੀ ਉਸ 'ਤੇ ਹੀ ਗੁਜ਼ਾਰਾ ਕਰਦੇ ਰਹੇ। ਇਹਨਾਂ ਦਾ ਜੀਵਨ ਬੜਾ ਸਾਦਾ ਸੀ। ਅਜਿਹੇ ਦੇਸ਼ ਭਗਤਾਂ ਦਾ ਜੀਵਨ ਕਿਸੇ ਦੇਸ਼ ਕੌਮ ਲਈ ਚਾਨਣ ਮੁਨਾਰਾ ਹੁੰਦਾ ਹੈ।

ਦੇਸ਼ ਕੌਮ ਲਈ ਮਰ ਮਿਟ ਜਾਣਾ, ਮਿਲੇ ਨਾ ਬਾਝ ਨਸੀਬਾਂ ਦੇ।
ਸ਼ਮਾਂ ਆਜਾਦੀ 'ਤੇ ਸੜ ਜਾਣਾ, ਪੱਲੇ ਯਾਰ ਰਕੀਬਾਂ ਦੇ।

## ਸ. ਉੱਤਮ ਸਿੰਘ

ਆਪ ਜੀ ਦਾ ਜਨਮ 1933 ਨੂੰ ਸ. ਲਹਿਣਾ ਸਿੰਘ ਦੇ ਘਰ ਬਰਮਾ ਮਾਡਲੇ ਵਿੱਚ ਹੋਇਆ। ਆਪ ਨੇ ਮਿਡਲ ਤੱਕ ਵਿਦਿਆ ਪ੍ਰਾਪਤ ਕੀਤੀ। ਬਰਮਾ ਜਿਹੇ ਮੁਲਕਾਂ ਦੀ ਆਜਾਦੀ ਨੂੰ ਤੱਕ ਕੇ ਆਪ ਦੇ ਵਿੱਚ ਵੀ ਸੁਤੰਤਰਤਾ ਦਾ ਜਜ਼ਬਾ ਪੈਦਾ ਹੋ ਗਿਆ ਅਤੇ ਆਪਣੇ ਭਾਰਤ ਦੇਸ਼ ਨੂੰ ਆਜਾਦ ਕਰਾਉਣ ਲਈ ਆਈ.ਐਨ.ਏ. ਵਿੱਚ ਭਰਤੀ ਹੋ ਗਏ। ਇਸ ਜਦੋ ਜਹਿਦ ਵਿੱਚ ਆਪ ਕਈ ਵਾਰ ਗ੍ਰਿਫਤਾਰ ਹੋਏ। ਜੇਲ੍ਹਾਂ ਦੇ ਤਸੀਹੇ ਵੀ ਝੱਲੇ। ਜਦ ਆਪ ਰਿਹਾ ਹੋਏ ਤਾਂ ਕਿਸਾਨ ਲਹਿਰ ਪੂਰੇ ਜੋਰਾਂ 'ਤੇ ਸੀ। ਆਪ ਇਸ ਕਿਸਾਨ ਮੋਰਚੇ ਵਿੱਚ ਕੁੱਦ ਪਏ ਤੇ ਨੌਂ ਮਹੀਨੇ ਕੈਦ ਕੱਟੀ। 1934 ਤੋਂ ਲੈ ਕੇ 1963 ਤੱਕ ਆਪ ਦੇਸ਼ ਕੌਮ ਦੀ ਸੇਵਾ ਵਿੱਚ ਜੁਟੇ ਰਹੇ। ਆਪ ਜੀ ਦਾ ਅੰਤਿਮ ਸਮਾਂ ਵੀ ਦੇਸ਼ ਕੌਮ ਦੇ ਲੇਖੇ ਹੀ ਲੱਗਾ।

## ਅਰਜਨ ਸਿੰਘ ਕੋਰੇਵਾਲਾ

ਸ. ਅਰਜਨ ਸਿੰਘ ਦਾ ਜਨਮ ਪਿੰਡ ਕੋਰੇਵਾਲਾ ਵਿਖੇ ਤਹਿਸੀਲ ਮੋਗਾ ਵਿੱਚ 1920 ਵਿੱਚ ਹੋਇਆ। ਆਪ ਪੰਜ ਜਮਾਤਾਂ ਪਾਸ ਸਨ। ਆਪ ਨੇ ਸਿੰਘਾਪੁਰ ਪੁਲਿਸ ਵਿੱਚ ਭਰਤੀ ਹੋ ਕੇ ਨੌਕਰੀ ਕੀਤੀ। 1943 ਦੀ ਜੱਦੋ ਜਹਿਦ ਵਿੱਚ ਆਪ ਵੀ ਸਰਗਰਮ ਹੋ ਗਏ। ਜਨਰਲ ਮੋਹਣ ਸਿੰਘ ਦੇ ਭਾਸ਼ਣ ਨੇ ਆਪ ਨੂੰ ਐਨਾ ਪ੍ਰਭਾਵਿਤ ਕੀਤਾ ਕਿ ਆਪ ਪੁਲਿਸ ਦੀ ਨੌਕਰੀ ਛੱਡ ਕੇ ਆਈ.ਐਨ.ਏ ਵਿੱਚ ਭਰਤੀ ਹੋ ਗਏ। ਆਪ ਨੇ ਜਨਰਲ ਮੋਹਣ ਸਿੰਘ ਦੀ ਰਹਿਨੁਮਾਈ ਵਿੱਚ ਫੌਜੀ ਟਰੇਨਿੰਗ ਪ੍ਰਾਪਤ ਕੀਤੀ ਅਤੇ ਜੰਗੇ ਆਜਾਦੀ ਦੇ ਸੰਗਰਾਮ ਵਿੱਚ ਕੁੱਦ ਪਏ। ਜਦ ਆਪ ਗ੍ਰਿਫਤਾਰ ਹੋਏ ਤਾਂ ਆਪ ਨੂੰ ਜੰਗੀ ਕੈਦੀ ਦੇ ਜ਼ੁਰਮ ਵਿੱਚ ਨੌਂ ਮਹੀਨੇ ਜੇਲ੍ਹ ਵਿੱਚ ਰੱਖਿਆ ਗਿਆ। ਆਪ ਜੀ ਦੀ 1946 ਵਿੱਚ ਰਿਹਾਈ ਹੋਈ ਤਾਂ ਆਪ ਆਪਣੇ ਵਤਨ ਵਾਪਿਸ ਆ ਗਏ। ਇੱਥੇ ਆਉਣ ਤੇ ਵੀ ਅੰਗਰੇਜੀ ਹਕੂਮਤ ਆਪ 'ਤੇ ਕੜੀ ਨਿਗਰਾਨੀ ਰੱਖਦੀ ਸੀ। 'ਬਸਤਾ ਬੇ' ਵਿੱਚ ਆਪ ਦੀ ਹਾਜ਼ਰੀ ਲੱਗਦੀ ਰਹਿੰਦੀ ਪਰ ਆਪ ਜਿੰਨ੍ਹਾਂ ਚਿਰ ਵੀ ਜਿੰਦਾ ਰਹੇ ਆਪ ਦਾ ਹਰ ਸਾਹ ਦੇਸ਼ ਕੌਮ ਦੇ ਲੇਖੇ ਹੀ ਲੱਗਾ।

## ਅਰਜਨ ਸਿੰਘ ਜੈਮਲ ਵਾਲਾ

ਇਹਨਾਂ ਦਾ ਜਨਮ ਅਗਸਤ 1921 ਵਿੱਚ ਸ੍ਰੀ ਕ੍ਰਿਸ਼ਨ ਸਿੰਘ ਦੇ ਘਰ ਪਿੰਡ ਜੈਮਲ ਵਾਲਾ ਵਿਖੇ ਹੀ ਹੋਇਆ। ਆਜਾਦੀ ਦੇ ਸੰਗਰਾਮ ਵਿੱਚ ਆਪ 1943 ਵਿੱਚ ਆਈ.ਐਨ.ਏ. ਵਿੱਚ ਭਰਤੀ ਹੋ ਗਏ। ਆਪ ਅੰਗਰੇਜੀ ਹਕੂਮਤ ਦੇ ਖ਼ਿਲਾਫ ਲੜਦੇ ਹੋਏ ਜੰਗੇ ਮੈਦਾਨ



ਵਿੱਚ ਸ਼ਹੀਦੀ ਪ੍ਰਾਪਤ ਕਰ ਗਏ ਸਨ। ਆਪ ਜੀ ਦਾ ਸ਼ਹੀਦੀ ਦਿਨ ਪੰਜ ਅਪ੍ਰੈਲ 1945 ਹੈ।

## ਅਮਰ ਸਿੰਘ, ਗੁਲਾਬ ਸਿੰਘ ਵਾਲਾ

ਇਹਨਾਂ ਦਾ ਜਨਮ ਸ. ਇੰਦਰ ਸਿੰਘ ਦੇ ਘਰ ਸੰਨ 1914 ਵਿੱਚ ਪਿੰਡ ਗੰਜੀ ਗੁਲਾਬ ਸਿੰਘ ਵਿਖੇ ਹੋਇਆ। ਆਪ ਜੀ ਨੇ ਮੁੱਢਲੀ ਵਿਦਿਆ ਪਿੰਡ ਤੋਂ ਹੀ ਪ੍ਰਾਪਤ ਕੀਤੀ। 1943 ਦੇ ਜੰਗੇ ਆਜਾਦੀ ਦੇ ਸੰਗਰਾਮ ਦੌਰਾਨ ਆਪ ਵੀ ਆਈ.ਐਨ.ਏ. ਵਿੱਚ ਭਰਤੀ ਹੋ ਗਏ। ਜਦ ਆਜਾਦ ਹਿੰਦ ਫੌਜ ਟੁੱਟ ਗਈ ਤਾਂ ਆਪ ਵੀ ਗ੍ਰਿਫਤਾਰ ਹੋ ਗਏ। ਕੰਜੂਮਤਾਨ ਦੀ ਜੇਲ੍ਹ ਵਿੱਚ ਆਪ ਨੇ ਤਸੀਹੇ ਝੱਲੇ। ਜਦ ਆਪ ਦੀ ਰਿਹਾਈ ਹੋਈ ਤਾਂ ਆਪ ਨੂੰ ਭਾਰਤ ਵਾਪਿਸ ਭੇਜ ਦਿੱਤਾ ਗਿਆ। ਇੱਧਰ ਆਪ ਜੀ ਦੀ ਧਰਮਪਤਨੀ ਸ੍ਰੀਮਤੀ ਸ਼ਾਮ ਕੌਰ ਵੀ ਦੇਸ਼ ਦੀ ਆਜਾਦੀ ਦੀ ਲਹਿਰ ਵਿੱਚ ਸਰਗਰਮ ਸੀ। ਆਪ ਜਿੰਨਾਂ ਚਿਰ ਵੀ ਜਿੰਦਾ ਰਹੇ ਦੇਸ਼ ਦੀ ਆਜਾਦੀ ਲਈ ਲੜਦੇ ਰਹੇ।

## ਆਗਰਾ ਸਿੰਘ, ਬੁਧ ਸਿੰਘ ਵਾਲਾ

ਆਪ ਜੀ ਦਾ ਜਨਮ 1923 ਈ: ਵਿੱਚ ਸ੍ਰੀ ਆਤਮਾ ਸਿੰਘ ਦੇ ਘਰ ਪਿੰਡ ਬੁਧ ਸਿੰਘ ਵਾਲਾ ਵਿਖੇ ਹੋਇਆ। 1942 ਤੋਂ ਹੀ ਆਪ ਆਜਾਦੀ ਦੇ ਸੰਗਰਾਮ ਵਿੱਚ ਜੁਟ ਗਏ ਸਨ। 1945 ਤੱਕ ਆਪ ਆਜਾਦ ਹਿੰਦ ਫੌਜ ਦੀਆਂ ਵੱਖੋ-ਵੱਖਰੀਆਂ ਸਰਗਰਮੀਆਂ ਵਿੱਚ ਸਰਗਰਮ ਰਹੇ। ਆਜਾਦ ਹਿੰਦ ਫੌਜ ਵਿੱਚ ਭਰਤੀ ਹੋ ਕੇ ਜੋ ਸੇਵਾ ਆਪ ਨੇ ਕੀਤੀ, ਉਹ ਚੜ੍ਹਦੇ ਸੂਰਜ ਵਾਂਗ ਰੌਸ਼ਨ ਮੀਨਾਰ ਹੈ। ਆਪ ਨੂੰ ਬਾਗੀ ਕਰਾਰ ਦੇ ਕੇ ਅੰਗਰੇਜੀ ਹਕੂਮਤ ਨੇ ਕੁਆਲਾਲੰਪਰ ਟੀਪੂ ਰੋਡ ਕੈਂਪ ਵਿੱਚ ਕੈਦ ਕਰ ਦਿੱਤਾ ਜਿੱਥੇ ਆਪ ਲੰਬਾ ਸਮਾਂ ਕੈਦ ਰਹੇ। ਆਪ ਜੀ ਦੇ ਪਿਤਾ ਸ. ਆਤਮਾ ਸਿੰਘ ਆਜਾਦੀ ਦੀ ਲਹਿਰ ਵਿੱਚ ਸਰਗਰਮ ਸਨ। ਉਹਨਾਂ ਨੇ ਜੈਤੋ ਦੇ ਮੋਰਚੇ ਦੌਰਾਨ ਸੱਤ ਮਹੀਨੇ ਕੈਦ ਕੱਟੀ ਸੀ।

## ਅਰਜਨ ਸਿੰਘ ਜੈਮਲਵਾਲਾ

ਇਹਨਾਂ ਦਾ ਜਨਮ 1914 ਵਿੱਚ ਸ. ਕਿਸ਼ਨ ਸਿੰਘ ਦੇ ਘਰ ਪਿੰਡ ਜੈਮਲ ਵਾਲਾ ਵਿਖੇ ਹੋਇਆ। ਆਪ ਨੇ ਪੰਜਵੀ ਤੱਕ ਵਿਦਿਆ ਪ੍ਰਾਪਤ ਕੀਤੀ ਅਤੇ ਪੁਲਿਸ ਵਿੱਚ ਭਰਤੀ ਹੋ ਗਏ। 1943 ਦੀ ਜੰਗ ਜੋ ਜਨਰਲ ਮੋਹਣ ਸਿੰਘ ਦੀ ਅਗਵਾਈ ਵਿੱਚ ਲੜੀ ਜਾ ਰਹੀ ਸੀ ਆਪ ਆਪਣੀ ਪੁਲਿਸ ਦੀ ਨੌਕਰੀ ਛੱਡ ਕੇ ਆਜਾਦ ਹਿੰਦ ਫੌਜ ਵਿੱਚ ਭਰਤੀ ਹੋ ਗਏ ਅਤੇ ਦੇਸ਼

ਦੀ ਆਜਾਦੀ ਲਈ ਲੜੇ ਜਾ ਰਹੇ ਘੋਲ ਵਿੱਚ ਸਰਗਰਮ ਹੋ ਗਏ । 1943 ਵਿੱਚ ਆਪ ਸੁਰਗਵਾਸ ਹੋ ਗਏ । ਜੋ ਆਜਾਦੀ ਦਾ ਸੁਪਨਾ ਆਪ ਨੇ ਲਿਆ ਸੀ ਉਹ ਆਪ ਜੀ ਦੇ ਸੁਰਗਵਾਸ ਹੋਣ ਮਗਰੋਂ ਹੀ ਪੂਰਾ ਹੋਇਆ ।

## ਕੈਪਟਨ ਅਮਰੀਕ ਸਿੰਘ, ਬਿਲਾਸਪੁਰ

ਕੈਪਟਨ ਅਮਰੀਕ ਸਿੰਘ ਸਪੁੱਤਰ ਸ. ਗੁਰਦਿੱਤ ਸਿੰਘ ਦਾ ਜਨਮ 23 ਅਪ੍ਰੈਲ 1909 ਨੂੰ ਪਿੰਡ ਬਿਲਾਸਪੁਰ ਤਹਿਸੀਲ ਮੋਗਾ ਵਿੱਚ ਹੋਇਆ । ਮੁੱਢਲੀ ਵਿਦਿਆ ਆਪ ਨੇ ਪਿੰਡ ਵਿੱਚੋਂ ਹੀ ਪ੍ਰਾਪਤ ਕੀਤੀ ਸੀ । ਜਵਾਨੀ ਵਿੱਚ ਆਪ ਅੰਗਰੇਜੀ ਹਕੂਮਤ ਦੀ ਮਿਲਟਰੀ ਵਿੱਚ ਭਰਤੀ ਹੋ ਗਏ, ਜਿੱਥੇ ਆਪ ਨੇ ਫਸਟ ਕਲਾਸ ਅੰਗਰੇਜੀ ਆਰ.ਯੂ. ਫਸਟ ਕਲਾਸ ਮਿਲਟਰੀ 'ਚੋਂ ਹੀ ਪਾਸ ਕੀਤੀ । ਦੇਸ਼ ਦੀ ਆਜਾਦੀ ਲਈ ਜਦੋਂ ਆਜਾਦ ਹਿੰਦ ਫੌਜ ਹੋਂਦ ਵਿੱਚ ਆਈ ਤਾਂ ਆਪ ਵੀ ਬਰਮਾ ਫਰੰਟ ਵਿੱਚ 5/11 ਵਿੱਚ ਭਰਤੀ ਹੋ ਗਏ । ਆਪ ਨਾਇਬ ਸੂਬੇਦਾਰ ਸਨ । ਆਪ ਨੇ ਬਰਮਾ ਫਰੰਟ 'ਤੇ ਲੜਾਈ ਲੜੀ ਅਤੇ ਦੇਸ਼ ਲਈ ਆਪਣਾ ਸਭ ਕੁਝ ਹੀ ਕੁਰਬਾਨ ਕਰ ਦਿੱਤਾ । ਆਪ ਇਸ ਜੰਗ ਦੌਰਾਨ ਹੀ ਸ਼ਹੀਦੀ ਪ੍ਰਾਪਤ ਕਰ ਗਏ ਸਨ

## ਅਰਜਨ ਸਿੰਘ, ਲੋਪੋ

ਇਹਨਾਂ ਦਾ ਜਨਮ ਸ. ਨਿਧਾਨ ਸਿੰਘ ਦੇ ਘਰ ਪਿੰਡ ਲੋਪੋ ਪੱਤੀ ਮਿਹਰ ਕੀ ਵਿੱਚ ਹੋਇਆ । ਆਪ 15 ਫਰਵਰੀ 1942 ਨੂੰ ਆਜਾਦੀ ਦੀ ਜੰਗ ਵਿੱਚ ਸ਼ਾਮਿਲ ਹੋ ਗਏ । ਆਪ ਜਵਾਨੀ ਸਮੇਂ ਹੀ ਸਿੰਘਾਪੁਰ ਮਲਾਇਆ ਵਿੱਚ ਆਈ.ਐਨ.ਏ. ਗਾਂਧੀ ਬ੍ਰਿਗੇਡ ਵਿੱਚ ਭਰਤੀ ਹੋ ਗਏ ਅਤੇ ਟਰੇਨਿੰਗ ਪ੍ਰਾਪਤ ਕੀਤੀ । ਉਸ ਤੋਂ ਬਾਦ ਨੇਤਾ ਜੀ ਬ੍ਰਿਗੇਡ ਵਿੱਚ ਟੇਪਿੰਗ ਅਤੇ ਬਾਦ ਵਿੱਚ ਬਰਮਾ ਥਾਈਲੈਂਡ ਵਿੱਚ ਦੀ ਹੋ ਕੇ ਰੰਗੂਨ ਪਹੁੰਚੇ । ਉਸ ਤੋਂ ਬਾਦ ਗਿਆਰਾਂ ਫਰੰਟ 'ਤੇ ਲੜਾਈ ਕਰਦੇ ਹੋਏ ਵਾਪਿਸ ਮੰਗਲਾ ਫੌਨ ਪਹੁੰਚੇ ਤਾਂ ਆਪ ਨੂੰ ਗ੍ਰਿਫਤਾਰ ਕਰ ਲਿਆ ਗਿਆ । ਆਪ 6.6.1945 ਤੋਂ 15.12.46 ਤੱਕ ਜੇਲ੍ਹ ਵਿੱਚ ਰਹੇ । ਸਜ਼ਾ ਕੱਟਣ ਤੋਂ ਬਾਦ ਆਪ ਨੂੰ ਨੀਲ ਗੰਜ ਜੇਲ੍ਹ ਤੋਂ ਰਿਹਾ ਕਰ ਦਿੱਤਾ ਗਿਆ । ਆਪ ਭਾਰਤ ਵਾਪਿਸ ਆ ਕੇ, ਕਾਂਗਰਸ ਵਿੱਚ ਸ਼ਾਮਿਲ ਹੋ ਕੇ ਦੇਸ਼ ਦੀ ਆਜਾਦੀ ਲਈ ਸਰਗਰਮ ਹੋ ਗਏ । ਆਪ ਨੇ ਦੇਸ਼ ਸੇਵਕ ਸੈਨਾ ਵਿੱਚ ਭਰਤੀ ਹੋ ਕੇ ਤੇ ਗਰਾਮ ਰਕਸ਼ਾ ਦਲ ਵਿੱਚ ਸੁਪਰਵਾਈਜ਼ਰ ਬਣ ਕੇ ਲੋਕਾਂ ਨੂੰ ਦੇਸ਼ ਸੇਵਾ ਕਰਨ ਦੀ ਪ੍ਰੇਰਨਾਂ ਦਿੱਤੀ । ਆਪ ਨੇ ਸੰਨ 1962 ਦੀ ਲੜਾਈ ਸਮੇਂ ਡਿਫੈਂਸ ਫੰਡ ਵਾਸਤੇ ਤਿੰਨ ਮਹੀਨੇ ਦੀ ਪੈਨਸ਼ਨ ਦੇਸ਼ ਸੇਵਾ ਲਈ ਭੇਟ ਕੀਤੀ । ਆਪ ਨੇ ਪੂਰਾ ਸਮਾਂ ਦੇਸ਼ ਕੌਮ ਦੇ ਲੇਖੇ ਲਾਇਆ । ਆਪ ਇੱਕ ਜੁਝਾਰੂ ਦੇਸ਼ ਭਗਤ ਸਨ ।



## ਸਵਰਨ ਸਿੰਘ ਮਾਨ

ਇਹਨਾਂ ਦਾ ਜਨਮ 15 ਫਰਵਰੀ 1919 ਵਿੱਚ ਪਿੰਡ ਕਿਸ਼ਨਪੁਰਾ ਕਲਾਂ ਵਿਖੇ ਸ੍ਰੀ ਇੰਦਰ ਸਿੰਘ ਦੇ ਘਰ ਹੋਇਆ । ਆਪ ਨੇ ਬੀ.ਏ. ਪੰਜਾਬੀ ਤੱਕ ਵਿਦਿਆ ਪ੍ਰਾਪਤ ਕੀਤੀ । 15 ਫਰਵਰੀ 1942 ਤੋਂ ਲੈ ਕੇ 1946 ਤੱਕ ਆਪ ਨੇ ਆਈ.ਐਨ.ਏ. ਵਿੱਚ ਭਰਤੀ ਹੋ ਕੇ ਦੇਸ਼ ਦੀ ਆਜਾਦੀ ਲਈ ਲੜੇ ਜਾ ਰਹੇ ਘੋਲ ਵਿੱਚ ਹਿੱਸਾ ਲਿਆ । ਜਦ ਆਪ ਦੀਆਂ ਸਰਗਰਮੀਆਂ ਦੀ ਸੂਹ ਅੰਗਰੇਜੀ ਹਕੂਮਤ ਕੋਲ ਪਹੁੰਚੀ ਤਾਂ ਆਪ ਨੂੰ ਗ੍ਰਿਫਤਾਰ ਕਰ ਲਿਆ ਗਿਆ । ਜਿਸ 'ਤੇ ਅੰਗਰੇਜੀ ਹਕੂਮਤ ਨੇ ਆਪ ਨੂੰ ਪੰਦਰਾਂ ਮਹੀਨੇ ਕੈਦ ਵਿੱਚ ਰੱਖਿਆ । ਜਦ ਭਾਰਤ ਦੇਸ਼ ਅੰਗਰੇਜੀ ਹਕੂਮਤ ਦੀ ਗੁਲਾਮੀ ਤੋਂ ਆਜਾਦ ਹੋਇਆ ਤਾਂ ਆਪ ਕਾਂਗਰਸ ਦੇ ਯੂਥ ਵਿੰਗ ਵਿੱਚ ਭਰਤੀ ਹੋ ਗਏ ਅਤੇ ਸਰਗਰਮੀ ਨਾਲ ਕੰਮ ਕਰਨ ਲੱਗੇ । ਆਪ ਨੇ ਆਪਣੇ ਜੀਵਨ ਦੌਰਾਨ ਤਨ, ਮਨ ਨਾਲ ਸੇਵਾ ਕੀਤੀ । ਆਪ ਐਨ.ਐਫ.ਸੀ. ਇੰਚਾਰਜ ਜ਼ਿਲ੍ਹਾ ਫਰੀਦਕੋਟ ਵੱਲੋਂ ਵੀ ਸੇਵਾ ਕਰਦੇ ਰਹੇ ਸਨ ।

## ਸੱਜਣ ਸਿੰਘ ਗਿੱਲ

ਇਹਨਾਂ ਦਾ ਜਨਮ ਪੰਜਾਬ ਵਿੱਚ ਸ੍ਰੀ ਰਾਮ ਸਿੰਘ ਦੇ ਘਰ 1339 ਵਿੱਚ ਹੋਇਆ । ਆਪ ਪਹਿਲਾਂ ਇੰਡੀਆ ਆਰਮੀ ਵਿੱਚ ਭਰਤੀ ਹੋਏ ਸਨ । ਜਦ ਵਿਦੇਸ਼ਾਂ ਵਿੱਚ ਭਾਰਤ ਦੀ ਆਜਾਦੀ ਲਈ ਜੰਗ ਲੜੀ ਜਾ ਰਹੀ ਸੀ ਤਾਂ ਆਪ ਵੀ ਨੌਕਰੀ ਛੱਡ ਕੇ ਆਜਾਦ ਹਿੰਦ ਫੌਜ ਵਿੱਚ ਭਰਤੀ ਹੋ ਗਏ ਸਨ । ਜਦ ਆਜਾਦ ਹਿੰਦ ਫੌਜ ਟੁੱਟ ਗਈ ਤਾਂ ਆਪ ਨੂੰ ਵੀ ਗ੍ਰਿਫਤਾਰ ਕਰ ਲਿਆ ਗਿਆ । ਆਪ ਨੂੰ ਜਨਰਲ ਕੋਰਟ ਮਾਰਸ਼ਲ ਤਹਿਤ ਉਮਰ ਸਜਾ ਦਿੱਤੀ ਗਈ । ਲਖਨਊ ਸੈਂਟਰਲ ਜੇਲ੍ਹ ਵਿੱਚ ਆਪ ਨੂੰ ਸਮੇਤ ਹੱਥਕੜੀਆਂ ਕਾਲ ਕੋਠੜੀ ਵਿੱਚ ਰੱਖਿਆ ਗਿਆ । ਤਿੰਨ ਸਾਲ ਦੀ ਸਜਾ ਭੁਗਤਣ ਉਪਰੰਤ ਆਪ ਨੂੰ ਛੱਡ ਦਿੱਤਾ ਗਿਆ । ਆਜਾਦ ਭਾਰਤ ਵਿੱਚ ਵੀ ਆਪ ਇੱਕ ਲੋਕ ਸੇਵਕ ਵਜੋਂ ਸੇਵਾ ਕਰਦੇ ਰਹੇ । ਚੀਨ ਦੀ ਲੜਾਈ ਦੌਰਾਨ ਆਪ ਨੇ ਫੌਜੀ ਜਵਾਨਾਂ ਵਾਸਤੇ 30 ਸੀ.ਸੀ. ਖੂਨ ਦਾਨ ਵਿੱਚ ਦਿੱਤਾ ਸੀ ਅਤੇ ਪਬਲਿਕ ਸਿੱਖਿਆ ਕੈਂਪਾਂ ਵਿੱਚ ਲੋਕਾਂ ਨੂੰ ਟਰੇਨਿੰਗ ਵੀ ਦਿੱਤੀ ।

## ਸੰਤਾ ਸਿੰਘ ਮਾਨ

ਇਹਨਾਂ ਦਾ ਜਨਮ ਢੁੱਡੀਕੇ ਵਿਖੇ 1902 ਵਿੱਚ ਹੋਇਆ । ਇਹਨਾਂ ਨੇ 1942 ਤੋਂ ਲੈ ਕੇ 1946 ਤੱਕ ਆਈ.ਐਨ.ਏ. ਵਿੱਚ ਭਰਤੀ ਹੋ ਕੇ ਦੇਸ਼ ਦੀ ਆਜਾਦੀ ਲਈ ਸੇਵਾ ਕੀਤੀ ਅਤੇ ਅੱਠ ਮਹੀਨਿਆਂ ਦੀ ਕੈਦ ਕੱਟੀ । ਆਪ ਚੰਗੇ ਸਮਾਜ ਸੇਵਕ ਵੀ ਸਨ ।

## ਸ੍ਰੀ ਸੁਬਾਇਆ ਰਾਮ ਜੀ

ਇਹਨਾਂ ਦਾ ਜਨਮ 1922 ਵਿੱਚ ਪਿਤਾ ਸ੍ਰੀ ਚਿਨੇਸ਼ਵਰੀ ਦੇ ਘਰ ਹੋਇਆ। ਸਾਧੂ ਪੁਣਾ ਆਪ ਜੀ ਨੂੰ ਵਿਰਾਸਤ ਵਿੱਚੋਂ ਹੀ ਮਿਲਿਆ ਸੀ। ਆਪ ਆਜਾਦ ਹਿੰਦ ਫੌਜ ਵਿੱਚ ਐਂਟੈਲੀਜੈਂਟ ਡਿਊਟੀ ਕਰਦੇ ਹੋਏ ਪਹਾੜ ਤੋਂ ਡਿੱਗ ਪਏ ਸਨ ਅਤੇ ਗੰਭੀਰ ਰੂਪ ਵਿੱਚ ਜ਼ਖ਼ਮੀ ਹੋ ਗਏ ਸਨ। ਆਪ ਨੇ ਬਾਰਾਂ ਮਹੀਨੇ ਅੰਗਰੇਜੀ ਹਕੂਮਤ ਦੀ ਤਸੀਹਿਆਂ ਭਰੀ ਜੇਲ੍ਹ ਕੱਟੀ ਸੀ।

## ਸੂਬਾ ਸਿੰਘ ਕੋਕਰੀ

ਇਹਨਾਂ ਦਾ ਜਨਮ ਕੋਕਰੀ ਫੂਲਾ ਸਿੰਘ ਵਿੱਚ 10 ਮਈ 1923 ਨੂੰ ਹੋਇਆ ਸੀ। ਇਹਨਾਂ ਨੇ ਪੰਜਾਬੀ ਸਿੱਖਿਆ ਗੁਰੂ ਘਰ ਤੋਂ ਹੀ ਪ੍ਰਾਪਤ ਕੀਤੀ ਸੀ। ਵਿਦਿਆ ਗ੍ਰਹਿਣ ਕਰਨ ਤੋਂ ਬਾਦ ਆਪ ਆਈ.ਐਨ.ਏ. ਵਿੱਚ ਭਰਤੀ ਹੋ ਗਏ। ਜਿਸ ਵਿੱਚ ਆਪ ਦੀ ਸੇਵਾ ਬੜੀ ਮਹਾਨ ਹੈ। ਗ੍ਰਿਫਤਾਰੀ ਦੌਰਾਨ ਆਪ ਨੂੰ ਪਹਿਲਾਂ ਜੀਆਵਾੜੀ, ਮਿਜਾਂਗ ਅਤੇ ਚਿੱਟਾਗਾਓਂ ਆਦਿ ਕੈਂਪਾਂ ਵਿੱਚ ਸਮੇਤ ਹੱਥਕੜੀਆਂ ਰੱਖਿਆ ਗਿਆ। ਲੰਮਾ ਸਮਾਂ ਆਪ ਨੂੰ ਵੱਖ ਵੱਖ ਜੇਲ੍ਹਾਂ ਵਿੱਚ ਰੱਖ ਕੇ ਤਸੀਹੇ ਦਿੱਤੇ ਗਏ। ਆਪ ਜਿੰਨਾਂ ਚਿਰ ਵੀ ਜੀਵੇ ਦੇਸ਼ ਦੀ ਖ਼ੁਸ਼ਹਾਲੀ ਲਈ ਸੇਵਾ ਕਰਦੇ ਰਹੇ।

## ਲੈਫਟੀਨੈਂਟ ਸਾਧੂ ਸਿੰਘ

ਸ੍ਰੀ ਸਾਧੂ ਸਿੰਘ ਸਪੁੱਤਰ ਸ੍ਰੀ ਮਿੱਤ ਸਿੰਘ ਦਾ ਜਨਮ ਪਿੰਡ ਧੂੜਕੋਟ ਰਣਸੀਂਹ ਕੇ ਤਹਿਸੀਲ ਮੋਗਾ ਵਿੱਚ ਹੋਇਆ। ਆਪ ਨੇ ਪੜ੍ਹਾਈ ਦੌਰਾਨ ਹੀ ਇੰਡੀਅਨ ਆਰਮੀ ਦੀ ਫਸਟ ਕਲਾਸ ਕੀਤੀ ਸੀ। ਆਪ ਬਰਮਾ ਵਿੱਚ ਮੇਜਰ ਹੌਲਦਾਰ ਸਨ। ਜਦ ਆਜਾਦੀ ਦੀ ਜੰਗ ਛਿੜੀ ਤਾਂ ਆਪ ਨੇ ਨੌਕਰੀ ਤਿਆਗ ਕੇ ਆਜਾਦ ਹਿੰਦ ਫੌਜ ਦੀ ਸੇਵਾ ਅਪਣਾ ਲਈ। ਮਨੀਪੁਰ ਦੀ ਪਲੇਨ ਰੋਡ 'ਤੇ ਸਾਥੀਆਂ ਸਮੇਤ ਅੰਗਰੇਜੀ ਸਰਕਾਰ ਨੇ ਆਪ ਨੂੰ ਗ੍ਰਿਫਤਾਰ ਕਰ ਲਿਆ ਅਤੇ ਬਿਲੀਅਮ ਫਰੰਟ ਕਲਕੱਤਾ ਲੈ ਆਂਦਾ ਅਤੇ ਕਲਕੱਤਾ ਤੋਂ ਲਿਆ ਕੇ ਲਾਲ ਕਿਲ੍ਹਾ ਦਿੱਲੀ ਵਿੱਚ ਕੋਰਟ ਮਾਰਸ਼ਲ ਕੀਤਾ। ਜਾਸੂਸੀ ਦਾ ਇਲਜਾਮ ਲਾ ਕੇ 31 ਅਗਸਤ 1943 ਨੂੰ ਉਮਰ ਕੈਦ ਕਰਕੇ ਅਟਕ ਜ਼ੇਲ੍ਹ ਵਿੱਚ ਭੇਜ ਦਿੱਤਾ ਗਿਆ। ਜਦ ਭਾਰਤ ਆਜਾਦ ਹੋਇਆ ਤਾਂ ਆਪ ਨੂੰ ਮਿੰਟਗੁਮਰੀ ਤੋਂ ਲਿਆ ਕੇ 18 ਅਗਸਤ ਨੂੰ ਰਿਹਾ ਕਰ ਦਿੱਤਾ ਗਿਆ। ਫਿਰ ਵੀ ਪੁਲਿਸ ਆਪ 'ਤੇ ਕੜੀ ਨਜ਼ਰ ਰੱਖਦੀ ਸੀ। ਲੰਬਾ ਸਮਾਂ ਆਪ ਦੀ



'ਬਸਤਾਬੇ' ਵਿੱਚ ਥਾਣੇ ਹਾਜ਼ਰੀ ਲੱਗਦੀ ਰਹੀ।

## ਜਗਮੇਲ ਸਿੰਘ, ਤਖਾਣ ਵੱਧ

ਇਹਨਾਂ ਦਾ ਜਨਮ ਪਿੰਡ ਤਖਾਣ ਵੱਧ ਵਿੱਚ (ਨਾਨਕੇ ਘਰ) 15 ਦਸੰਬਰ 1919 ਨੂੰ ਹੋਇਆ। ਇਹਨਾਂ ਨੇ ਸਿੱਖਿਆ ਮਿਡਲ ਤੱਕ ਹੀ ਹਾਸਿਲ ਕੀਤੀ ਸੀ। ਆਪ ਆਈ.ਐਨ.ਏ. ਵਿੱਚ ਭਰਤੀ ਹੋ ਕੇ ਅਫਸਰੀ ਕੋਰਸ ਪਾਸ ਕਰਕੇ ਲੈਫਟੀਨੈਂਟ ਬਣ ਗਏ। ਆਈ.ਐਨ.ਏ. ਦੀ ਸੇਵਾ ਦੌਰਾਨ ਹੀ ਆਪ ਗ੍ਰਿਫਤਾਰ ਹੋ ਗਏ ਸਨ। ਜਿਸ ਵਿੱਚ ਇਹਨਾਂ ਨੂੰ ਇੱਕ ਸਾਲ ਦੀ ਕੈਦ ਕੱਟਣੀ ਪਈ। ਇਹਨਾਂ ਦੇ ਪਿਤਾ ਸ. ਬਚਨ ਸਿੰਘ ਵੀ ਗਦਰ ਪਾਰਟੀ ਦੇ ਸਰਗਰਮ ਵਰਕਰ ਸਨ। ਇਹਨਾਂ ਨੇ ਵੀ ਅੰਗਰੇਜੀ ਹਕੂਮਤ ਸਮੇਂ ਲਾਹੌਰ ਜੇਲ੍ਹ ਵਿੱਚ ਇੱਕ ਸਾਲ ਦੀ ਕੈਦ ਕੱਟੀ ਸੀ। ਅੰਗਰੇਜੀ ਹਕੂਮਤ ਦੇ ਜ਼ਬਰ ਜ਼ੁਲਮ ਵਿੱਚ ਇਹਨਾਂ ਦੇ ਘਰ ਦੀ ਕੁਰਕੀ ਵੀ ਹੋਈ ਸੀ। ਪਰ ਆਪ ਦਾ ਆਜਾਦੀ ਪ੍ਰਾਪਤੀ ਲਈ ਉਤਸ਼ਾਹ ਮੱਠਾ ਨਹੀਂ ਪਿਆ ਸੀ। ਆਪ ਆਪਣੇ ਆਖ਼ਰੀ ਸਮੇਂ ਤੱਕ ਦੇਸ਼ ਦੀ ਖ਼ੁਸ਼ਹਾਲੀ ਲਈ ਜੂਝਦੇ ਰਹੇ।

## ਜੰਗੀਰ ਸਿੰਘ, ਚੀਦਾ

ਆਪ ਜੀ ਦਾ ਜਨਮ 10 ਅਕਤੂਬਰ 1921 ਨੂੰ ਪਿੰਡ ਚੀਦਾ ਤਹਿਸੀਲ ਮੋਗਾ ਵਿੱਚ ਸ੍ਰੀ ਰਾਮ ਸਿੰਘ ਦੇ ਘਰ ਹੋਇਆ। ਆਪ ਨੇ ਮੁੱਢਲੀ ਵਿਦਿਆ ਹੀ ਪ੍ਰਾਪਤ ਕੀਤੀ ਸੀ। ਜਵਾਨੀ ਵਿੱਚ ਹੀ ਆਪ ਦੇਸ਼ ਸੇਵਾ ਵਿੱਚ ਰੁੱਝ ਗਏ ਸਨ। 1943 ਵਿੱਚ ਆਪ ਆਈ.ਐਨ.ਏ. ਵਿੱਚ ਭਰਤੀ ਹੋ ਗਏ। ਇਸ ਸੇਵਾ ਦੌਰਾਨ ਹੀ ਆਪ ਨੂੰ ਅੱਠ ਮਹੀਨੇ ਬੈਂਕਾਕ ਜੇਲ੍ਹ ਵਿੱਚ ਅਤੇ ਨੌ ਮਹੀਨੇ ਜਿਕਰ ਕੱਛਾ (ਬੰਗਾਲ) ਵਿਖੇ ਜੇਲ੍ਹ ਕੱਟਣੀ ਪਈ। ਇਹਨਾਂ ਦਾ ਮੁੱਢਲਾ ਕਾਰੋਬਾਰ ਖੇਤੀਬਾੜੀ ਹੈ।

## ਜਗਤ ਸਿੰਘ, ਘੋਲੀਆ

ਇਹਨਾਂ ਦਾ ਜਨਮ 15 ਅਕਤੂਬਰ 1917 ਨੂੰ ਪਿੰਡ ਘੋਲੀਆ ਖੁਰਦ ਵਿੱਚ ਸ. ਵਜੀਰ ਸਿੰਘ ਦੇ ਘਰ ਹੋਇਆ। ਆਪ ਨੇ ਪਿੰਡ 'ਚੋਂ ਹੀ ਮੁੱਢਲੀ ਵਿਦਿਆ ਪ੍ਰਾਪਤ ਕੀਤੀ। ਆਜਾਦੀ ਪ੍ਰਾਪਤੀ ਲਈ ਜਦ ਸੰਘਰਸ਼ ਜੋਰਾਂ 'ਤੇ ਸੀ ਤਾਂ ਆਪ ਵੀ ਕੁਰਬਾਨੀ ਲਈ ਆਜਾਦ ਹਿੰਦ ਫੌਜ ਵਿੱਚ ਭਰਤੀ ਹੋ ਗਏ। 1942 ਤੋਂ ਆਪ ਨੇ ਦੇਸ਼ ਸੇਵਾ ਸ਼ੁਰੂ ਕੀਤੀ ਅਤੇ 1943 ਵਿੱਚ ਆਪ ਗ੍ਰਿਫਤਾਰ ਹੋ ਗਏ। ਡੇਢ ਸਾਲ ਵਿਦੇਸ਼ੀ ਹਕੂਮਤ ਦੀ ਤਸੀਹਿਆਂ ਭਰੀ ਜੇਲ੍ਹ ਕੱਟੀ। 1947 ਵਿੱਚ ਜਦ ਦੇਸ਼ ਆਜਾਦ ਹੋ ਗਿਆ ਤਾਂ ਆਪ ਦੇਸ਼ ਸੇਵਕ ਸੈਨਾ ਵਿੱਚ ਭਰਤੀ

ਹੋ ਕੇ ਪਬਲਿਕ ਕੈਂਪਾਂ ਵਿੱਚ ਰਹਿ ਕੇ ਦੇਸ਼ ਦੀ ਸੇਵਾ ਕੀਤੀ। ਆਪ ਜੀ ਦਾ ਸਾਰਾ ਹੀ ਜੀਵਨ ਦੇਸ਼ ਦੀ ਖ਼ੁਸ਼ਹਾਲੀ ਲਈ ਕੁਰਬਾਨ ਹੋਇਆ।

## ਸ੍ਰੀ ਟਹਿਲ ਸਿੰਘ ਬਹੋਨਾ

ਇਹਨਾਂ ਦਾ ਜਨਮ ਪਿੰਡ ਬਹੋਨਾ ਵਿਚ ਸ. ਬੂਹੜ ਸਿੰਘ ਦੇ ਘਰ 1908 ਵਿੱਚ ਹੋਇਆ। ਇਹਨਾਂ ਨੇ ਵਿਦਿਆ ਪ੍ਰਾਇਮਰੀ ਤੱਕ ਹੀ ਪ੍ਰਾਪਤ ਕੀਤੀ ਸੀ। ਜਵਾਨੀ ਵਿੱਚ ਹੀ ਆਪ ਨੂੰ ਦੇਸ਼ ਭਗਤੀ ਦੀ ਚੇਟਕ ਲੱਗ ਗਈ ਸੀ। ਆਪ ਨੇ ਅਕਾਲੀ ਮੋਰਚਿਆਂ ਦੌਰਾਨ ਵੀ ਭਰਪੂਰ ਸੇਵਾ ਕੀਤੀ ਸੀ। ਜਿਸ ਵਿੱਚ ਆਪ ਨੂੰ ਨਾਭੇ ਦੀਆਂ ਜੇਲ੍ਹਾਂ ਦੇ ਤਸੀਹੇ ਝੱਲਣੇ ਪਏ ਸਨ। ਆਪ 1942 ਵਿੱਚ ਆਈ.ਐਨ.ਏ. ਵਿੱਚ ਭਰਤੀ ਹੋ ਗਏ। ਇਸ ਤਰ੍ਹਾਂ ਦੇਸ਼ ਦੀ ਸੇਵਾ ਵਿੱਚ ਆਪ ਗ੍ਰਿਫਤਾਰ ਹੋ ਗਏ। ਸਿੰਘਾਪੁਰ ਦੀ ਜੇਲ੍ਹ ਵਿੱਚ ਆਪ ਨੂੰ ਸਮੇਤ ਹੱਥਕੜੀ ਬੰਦ ਕੋਠੜੀ ਵਿੱਚ ਇੱਕ ਸਾਲ ਕੈਦ ਰੱਖਿਆ ਗਿਆ। ਇਸ ਤਰ੍ਹਾਂ ਆਪ ਬਰਮਾ, ਰੰਗੂਨ ਜੇਲ੍ਹਾਂ ਵਿੱਚ ਵੀ ਕੈਦ ਰਹੇ। ਆਪ ਨੂੰ ਦੇਸ਼ ਸੇਵਾ ਦੇ ਨਾਲ ਨਾਲ ਸਮਾਜ ਸੇਵਾ ਦਾ ਵੀ ਸ਼ੌਕ ਸੀ।

## ਦਿਰਬਾਰਾ ਸਿੰਘ, ਗੰਜੀ ਗੁਲਾਬ ਸਿੰਘ

ਇਹਨਾਂ ਦਾ ਜਨਮ ਪਿੰਡ ਗੰਜੀ ਗੁਲਾਬ ਸਿੰਘ ਵਾਲਾ ਵਿੱਚ ਸ. ਈਸ਼ਰ ਸਿੰਘ ਦੇ ਘਰ 1913 ਵਿੱਚ ਹੋਇਆ। ਇਹਨਾਂ ਨੇ ਮੁੱਢਲੀ ਵਿਦਿਆ ਹੀ ਪ੍ਰਾਪਤ ਕੀਤੀ ਸੀ। ਆਪ ਆਜਾਦ ਹਿੰਦ ਫੌਜ ਦੇ ਬਹਾਦਰ ਸਿਪਾਹੀ ਸਨ। ਆਪ ਨੇ 1943 ਈ: ਵਿੱਚ (ਕੁਲਾ ਬੌਕਾ) ਸਿੰਘਾਪੁਰ ਦੀਆਂ ਪਹਾੜੀਆਂ 'ਤੇ ਰਹਿ ਕੇ ਆਜਾਦੀ ਲਈ ਟਰੇਨਿੰਗ ਕੈਂਪਾਂ ਵਿੱਚ ਹਿੱਸਾ ਲਿਆ। ਇਸ ਸੰਗਰਾਮ ਵਿੱਚ ਆਪ ਨੇ ਡੇਢ ਸਾਲ ਕੈਦ ਕੱਟੀ ਅਤੇ ਆਜਾਦੀ ਪ੍ਰਾਪਤੀ ਤੱਕ ਆਪਣਾ ਸੰਘਰਸ਼ ਜਾਰੀ ਰੱਖਿਆ।

## ਨਰੰਜਣ ਸਿੰਘ, ਕੋਰੇ ਵਾਲਾ ਕਲਾਂ

ਸ੍ਰੀ ਨਰੰਜਣ ਸਿੰਘ ਸਪੁੱਤਰ ਸ. ਸੋਭਾ ਸਿੰਘ ਦਾ ਜਨਮ ਪਿੰਡ ਕੋਰੇ ਵਾਲਾ ਕਲਾਂ, ਤਹਿਸੀਲ ਮੋਗਾ ਵਿੱਚ ਹੋਇਆ। ਆਪ 1917 ਵਿੱਚ ਪ੍ਰਾਇਮਰੀ ਵਿਦਿਆ ਪ੍ਰਾਪਤ ਕਰਕੇ ਹਾਂਗਕਾਂਗ ਪੁਲਿਸ ਵਿੱਚ ਭਰਤੀ ਹੋ ਗਏ। ਪਰ ਆਜਾਦੀ ਦੇ ਸੰਘਰਸ਼ ਨੂੰ ਦੇਖ ਕੇ ਆਪ ਨੇ ਪੁਲਿਸ ਵਿੱਚੋਂ ਰਿਜ਼ਾਈਨ ਕਰਕੇ ਆਜਾਦ ਹਿੰਦ ਫੌਜ ਵਿੱਚ ਆਪਣਾ ਨਾਮ ਲਿਖਵਾ ਲਿਆ।



ਆਪ ਨੇ 1945 ਤੋਂ 1946 ਤੱਕ ਅੰਗਰੇਜੀ ਹਕੂਮਤ ਦੀ ਜੇਲ੍ਹ ਕੱਟੀ। ਆਪ ਚੰਗੇ ਦੇਸ਼ ਭਗਤ ਸਨ। 1962 ਦੀ ਜੰਗ ਦੌਰਾਨ ਆਪ ਨੇ ਤਿੰਨ ਮਹੀਨੇ ਦੀ ਪੈਨਸ਼ਨ ਦੇਸ਼ ਭਗਤੀ ਫੰਡ ਵਿੱਚ ਦਿੱਤੀ ਸੀ। ਆਪ ਚੰਗੇ ਸਮਾਜ ਸੇਵਕ ਸਨ ਇਸ ਕਰਕੇ ਪਿੰਡ ਕੋਰੇਵਾਲਾ ਦੇ ਆਪ ਸਰਪੰਚ ਵੀ ਰਹੇ ਸਨ।

## ਲੈਫਟੀ: ਨਰੰਗ ਸਿੰਘ, ਘੋਲੀਆ

ਸ. ਨਰੰਗ ਸਿੰਘ ਸਪੁੱਤਰ ਸ. ਨਰੈਣ ਸਿੰਘ ਦਾ ਜਨਮ ਤਹਿਸੀਲ ਮੋਗਾ ਦੇ ਪਿੰਡ ਘੋਲੀਆ ਕਲਾਂ ਵਿੱਚ ਹੋਇਆ। ਆਪ ਗਿੱਲ ਖਾਨਦਾਨ ਨਾਲ ਸਬੰਧਤ ਇੱਕ ਚੰਗੇ ਘਰਾਣੇ ਵਿੱਚੋਂ ਸਨ। ਆਪ ਨੇ ਗੌਰਮਿੰਟ ਸਕੂਲ ਪੱਤੋ ਹੀਰਾ ਸਿੰਘ ਤੋਂ ਦਸਵੀਂ ਪਾਸ ਕੀਤੀ ਸੀ। ਇਸ ਤੋਂ ਬਾਦ ਆਪ ਅੰਗਰੇਜੀ ਤੋਪਖਾਨੇ ਵਿੱਚ ਭਰਤੀ ਹੋ ਗਏ ਸਨ। ਆਪ 1942 ਵਿੱਚ 'ਭਾਰਤ ਛੋੜੋਂ' ਦੇ ਅੰਦੋਲਨ ਦੌਰਾਨ ਨੇਤਾ ਜੀ ਸੁਭਾਸ਼ ਚੰਦਰ ਬੋਸ ਦੀਆਂ ਜੋਸ਼ੀਲੀਆਂ ਤਕਰੀਰਾਂ ਤੋਂ ਐਨੇ ਪ੍ਰਭਾਵਿਤ ਹੋਏ ਕਿ ਅੰਗਰੇਜੀ ਹਕੂਮਤ ਦੀ ਨੌਕਰੀ ਛੱਡ ਕੇ ਆਈ.ਐਨ.ਏ. ਵਿੱਚ ਭਰਤੀ ਹੋ ਗਏ। ਆਪ ਨੂੰ ਇੱਕ ਗੁਰੀਲਾ ਰੈਜਮੈਂਟ ਦੀ ਮਸ਼ੀਨਗਨ ਪਲਟੂਨ ਦੀ ਕਮਾਂਡਰ ਡਿਊਟੀ ਸੰਭਾਲੀ ਗਈ। ਆਪ ਨੇ ਆਈ.ਐਨ.ਏ. ਵਿੱਚ ਦੇਸ਼ ਦੀ ਆਜਾਦੀ ਪ੍ਰਾਪਤੀ ਤੱਕ ਭਰਪੂਰ ਸੇਵਾ ਕੀਤੀ। ਆਪ ਨੂੰ ਗ੍ਰਿਫਤਾਰ ਦੌਰਾਨ ਅਨੇਕਾਂ ਜੇਲ੍ਹਾਂ ਵਿੱਚ ਤਸੀਹੇ ਦਿੱਤੇ ਗਏ। ਆਪ ਇੱਕ ਵਧੀਆ ਦੇਸ਼ ਭਗਤ ਦੇ ਨਾਲ ਨਾਲ ਚੰਗੇ ਸਮਾਜ ਸੇਵਕ ਵੀ ਸਨ।

## ਸ੍ਰੀ ਨਾਜਰ ਸਿੰਘ, ਘੱਲ ਕਲਾਂ

ਇਹਨਾਂ ਦਾ ਜਨਮ ਪਿੰਡ ਘੱਲ ਕਲਾਂ ਵਿੱਚ ਸ. ਅਰਜਨ ਸਿੰਘ ਦੇ ਘਰ 10 ਨਵੰਬਰ 1919 ਨੂੰ ਹੋਇਆ। ਆਪ ਨੇ ਮੁੱਢਲੀ ਵਿਦਿਆ ਪਿੰਡ ਵਿੱਚੋਂ ਹੀ ਪ੍ਰਾਪਤ ਕੀਤੀ ਸੀ। ਆਪ ਦਾ ਪਰਿਵਾਰ ਖੇਤੀਬਾੜੀ ਦੇ ਧੰਦੇ ਨਾਲ ਸਬੰਧਤ ਹੈ। ਆਪ ਨੂੰ ਜਵਾਨੀ ਤੋਂ ਹੀ ਅੰਗਰੇਜੀ ਹਕੂਮਤ ਪ੍ਰਤੀ ਨਫਰਤ ਪੈਦਾ ਹੋ ਗਈ ਸੀ। ਜਦੋਂ ਵੀ ਕਦੇ ਦੇਸ਼ ਭਗਤਾਂ ਦੀਆਂ ਮੀਟਿੰਗਾਂ ਹੁੰਦੀਆਂ ਸਨ ਆਪ ਵੀ ਉਹਨਾਂ ਵਿੱਚ ਹਾਜ਼ਰ ਹੁੰਦੇ ਸਨ। 1943 ਵਿੱਚ ਆਪ ਆਈ.ਐਨ.ਏ. ਵਿੱਚ ਭਰਤੀ ਹੋ ਗਏ। ਇਸ ਸੇਵਾ ਦੌਰਾਨ ਹੀ ਆਪ ਦੀ 1945 ਵਿੱਚ ਗ੍ਰਿਫਤਾਰੀ ਹੋ ਗਈ। ਆਪ ਨੂੰ ਜਿਆਵਾੜੀ, ਬਰਮਾ, ਜਿਗਰ ਘੱਚਾ, ਬਰਗਲ, ਲਹੌਰ ਆਦਿ ਜੇਲ੍ਹਾਂ ਵਿੱਚ ਰੱਖ ਕੇ ਤਸੀਹੇ ਦਿੱਤੇ ਗਏ। ਜੇਲ੍ਹ ਵਿੱਚ ਵੀ ਆਪ ਨੇ ਕੈਦੀਆਂ ਦੇ ਹੱਕਾਂ ਲਈ ਅਨੇਕਾਂ ਵਾਰ ਲੰਬੀਆਂ ਭੁੱਖ ਹੜਤਾਲਾਂ ਰੱਖੀਆਂ ਸਨ। ਆਪ ਜੀ ਦਾ ਆਖ਼ਰੀ ਸਮਾਂ ਆਪਣੇ ਪਿੰਡ ਵਿੱਚ ਹੀ ਬੀਤਿਆ।

## ਸ੍ਰੀ ਨਰੰਜਣ ਸਿੰਘ, ਖੋਟੇ

ਇਹਨਾਂ ਦਾ ਜਨਮ ਪਿੰਡ ਖੋਟੇ ਵਿੱਚ ਸ. ਇੰਦਰ ਸਿੰਘ ਬੈਰਾੜ ਦੇ ਘਰ 21 ਸਤੰਬਰ 1917 ਵਿੱਚ ਹੋਇਆ। ਇਹਨਾਂ ਨੇ ਦਸਵੀਂ ਤੱਕ ਵਿਦਿਆ ਹਾਸਿਲ ਕੀਤੀ ਸੀ। ਜਵਾਨੀ ਵਿੱਚ ਹੀ ਆਪ ਨੂੰ ਆਜਾਦੀ ਪ੍ਰਾਪਤੀ ਦੀ ਚੇਟਕ ਲੱਗ ਗਈ ਸੀ। ਆਪ ਅਨੇਕਾਂ ਵਾਰੀ ਦੇਸ਼ ਆਜਾਦੀ ਦੀਆਂ ਮੀਟਿੰਗਾਂ, ਮੁਜ਼ਾਹਰਿਆਂ ਵਿੱਚ ਹਿੱਸਾ ਲਿਆ ਸੀ। 1943 ਵਿੱਚ ਨੇਤਾ ਜੀ ਸੁਭਾਸ਼ ਚੰਦਰ ਬੋਸ ਦੇ ਪ੍ਰਚਾਰ ਤੋਂ ਪ੍ਰਭਾਵਿਤ ਹੋ ਕੇ ਆਈ.ਐਨ.ਏ. ਵਿੱਚ ਭਰਤੀ ਹੋ ਕੇ ਆਜਾਦੀ ਸੰਗਰਾਮ ਵਿੱਚ ਹਿੱਸਾ ਲਿਆ। ਆਪ ਨੂੰ ਛੇ ਮਹੀਨੇ ਸਮੇਤ ਹੱਥਕੜੀਆਂ ਜੇਲ੍ਹ ਵਿੱਚ ਰੱਖਿਆ ਗਿਆ।

## ਸ੍ਰੀ ਨਾਜਰ ਸਿੰਘ, ਚੰਦ ਪੁਰਾਣਾ

ਇਹਨਾਂ ਦਾ ਜਨਮ ਪਿੰਡ ਚੰਦ ਪੁਰਾਣਾ ਵਿੱਚ 15 ਜਨਵਰੀ 1924 ਨੂੰ ਸ੍ਰੀ ਖਜਾਨ ਸਿੰਘ ਦੇ ਘਰ ਹੋਇਆ। ਆਪ ਵਿਦਿਆ ਪ੍ਰਾਪਤ ਨਹੀਂ ਕਰ ਸਕੇ ਸਨ। ਆਪ ਦਾ ਕਿੱਤਾ ਪਿਤਾ ਪੁਰਖੀ ਖੇਤੀਬਾੜੀ ਹੀ ਸੀ। ਆਪ ਸਮੇਂ ਸਮੇਂ ਚਲਦੀਆਂ ਆਜਾਦੀ ਦੀਆਂ ਲਹਿਰਾਂ ਵਿੱਚ ਹਿੱਸਾ ਲਿਆ ਕਰਦੇ ਸਨ। 1942 ਦੀ ਆਜਾਦੀ ਪ੍ਰਾਪਤੀ ਦੀ ਖਾੜਕੂ ਲਹਿਰ ਜਦੋਂ ਪੂਰੇ ਜ਼ੋਰਾਂ 'ਤੇ ਸੀ ਤਾਂ ਆਪ ਵੀ ਇਸ ਵਿੱਚ ਭਰਤੀ ਹੋ ਗਏ। ਇਸ ਆਜਾਦੀ ਸੰਗਰਾਮ ਦੌਰਾਨ ਹੀ ਆਪ ਗ੍ਰਿਫਤਾਰ ਹੋ ਗਏ। ਆਪ ਨੂੰ 15 ਮਹੀਨੇ ਰੰਗੂਨ ਜੇਲ ਵਿੱਚ ਰੱਖਿਆ ਗਿਆ। ਆਜਾਦੀ ਤੋਂ ਬਾਦ ਵੀ ਆਪ ਆਜਾਦ ਭਾਰਤ ਦੀ ਖ਼ੁਸ਼ਹਾਲੀ ਲਈ ਦੇਸ਼ ਭਾਰਤ ਦੇ ਸੱਚੇ ਦੇਸ਼ ਭਗਤ ਹੀ ਰਹੇ।

## ਸ. ਨਿਰਭੈ ਸਿੰਘ, ਅਜੀਤ ਵਾਲ

ਆਪ ਜੀ ਦਾ ਜਨਮ ਪਿੰਡ ਅਜੀਤਵਾਲ ਵਿੱਚ ਸ. ਕਿਸ਼ਨ ਸਿੰਘ ਦੇ ਘਰ 1918 ਨੂੰ ਹੋਇਆ। ਜਵਾਨੀ ਵਿੱਚ ਆਪ ਨੇ ਭਾਰਤ ਮਾਤਾ ਨੂੰ ਗੁਲਾਮੀ ਦੀਆਂ ਜੰਜੀਰਾਂ ਵਿੱਚ ਜਕੜੀ ਤੱਕਿਆ ਤਾਂ ਆਪ ਨੇ ਪ੍ਰਣ ਕੀਤਾ ਕਿ ਜਦ ਤੱਕ ਦੇਸ਼ ਆਜਾਦ ਨਹੀਂ ਹੁੰਦਾ ਉਹ ਚੈਨ ਨਾਲ ਘਰ ਨਹੀਂ ਬੈਠਣਗੇ। ਆਪ ਆਜਾਦ ਹਿੰਦ ਫੌਜ ਵਿੱਚ ਭਰਤੀ ਹੋ ਗਏ। ਆਪ ਨੇ 1945 ਤੱਕ ਹਰ ਫਰੰਟ ਦੇ ਆਗੂ ਬਣ ਕੇ ਸੇਵਾ ਕੀਤੀ। ਟਾਪੂ ਕੁਆਲਾਲੰਪੁਰ ਵਿੱਚ ਆਪ ਨੂੰ ਗ੍ਰਿਫਤਾਰ ਕਰ ਲਿਆ ਗਿਆ। ਆਪ ਨੇ ਲੰਬਾ ਸਮਾਂ ਅੰਗਰੇਜੀ ਹਕੂਮਤ ਦੀਆਂ ਜੇਲ੍ਹਾਂ 'ਚ ਹੀ ਬਿਤਾਇਆ। ਆਜਾਦੀ ਪ੍ਰਾਪਤੀ ਨਾਲ ਹੀ ਆਪ ਦੀ ਰਿਹਾਈ ਹੋਈ। ਆਪ ਨੂੰ ਆਖ਼ਰੀ ਸਮੇਂ ਤੱਕ ਵੀ ਦੇਸ਼ ਸਮਾਜ ਦੀ ਸੇਵਾ ਕਰਨ ਦਾ ਨਸ਼ਾ ਜਿਉਂ ਦਾ ਤਿਉਂ ਹੀ ਰਿਹਾ ਸੀ।



## ਸ. ਨਿਧਾਨ ਸਿੰਘ, ਕਪੂਰੇ

ਇਹਨਾਂ ਦਾ ਜਨਮ ਪੰਜ ਜੁਲਾਈ 1914 ਨੂੰ ਸ੍ਰੀ ਸੱਜਣ ਸਿੰਘ ਦੇ ਘਰ ਪਿੰਡ ਕਪੂਰੇ ਤਹਿਸੀਲ ਮੋਗਾ ਵਿੱਚ ਹੋਇਆ। ਆਪ ਚੰਗੇ ਪੜ੍ਹੇ ਲਿਖੇ ਇਨਸਾਨ ਸਨ। ਰੋਮਨ, ਉਰਦੂ ਵਿੱਚ ਆਪ ਪੂਰੇ ਮਾਹਿਰ ਸਨ। 1942 ਵਿੱਚ ਆਪ ਆਜਾਦੀ ਦੀ ਜੰਗ ਵਿੱਚ ਸ਼ਾਮਿਲ ਹੋਏ। ਆਪ ਨੂੰ ਪਲੇਲ ਇੰਫਾਲ ਮੋਰਚਾ ਸੈਡਲ ਹਿੱਲ ਪਹਾੜੀ ਅਤੇ ਪੂਰਨ ਖੇਲ ਪਿੰਡ ਦੇ ਲੈਫਟੀਨੈਂਟ ਮੁਕੱਰਰ ਕੀਤਾ ਗਿਆ। ਲੜਾਈ ਦੌਰਾਨ ਆਪ ਜੰਗਲਾਂ ਵਿੱਚ ਭੁੱਖ ਦੇ ਸਤਾਇਆਂ ਨੇ ਜੰਗਲੀ ਕਤੀਰਾ ਗੂੰਦ ਆਦਿ ਖਾ ਕੇ ਅੰਗਰੇਜੀ ਫੌਜਾਂ ਦਾ ਮੁਕਾਬਲਾ ਕੀਤਾ। ਅੰਗਰੇਜੀ ਸਰਕਾਰ ਨੇ ਜਦ ਆਪ ਨੂੰ ਗ੍ਰਿਫਤਾਰ ਕਰ ਲਿਆ ਤਾਂ ਆਪ 'ਤੇ ਬਾਗੀ ਹੋਣ ਦਾ ਦੋਸ਼ ਲਾ ਕੇ ਬਰਮਾ ਜੀਆਵਾਦੀ ਵਿੱਚ ਬੰਦ ਕਰ ਦਿੱਤਾ ਗਿਆ ਅਤੇ ਬਾਦ ਵਿੱਚ ਚਿੱਟਾਗੰਗ ਕੈਂਪ ਵਿੱਚ ਲਿਆਂਦਾ ਗਿਆ। ਆਪ ਨੂੰ ਚਿੱਟਾਗੰਗ ਕੈਦ ਵਿੱਚ ਤਸੀਹੇ ਦਿੱਤੇ ਗਏ। ਆਪ ਨੇ ਵੱਖ ਵੱਖ ਕੈਂਪਾਂ ਵਿੱਚ ਇੱਕ ਸਾਲ ਗਿਆਰਾਂ ਮਹੀਨੇ ਜੇਲ੍ਹ ਕੱਟੀ। ਭਾਰਤ ਆਜਾਦ ਹੋਣ ਉਪਰੰਤ ਆਪ ਨੂੰ ਰਕਸ਼ਾ ਦਲ ਵਿੱਚ ਮਹਿਣਾ ਥਾਣਾ ਦਾ ਸੁਪਰਵਾਈਜ਼ਰ ਬਣਾ ਦਿੱਤਾ ਗਿਆ ਤਾਂ ਆਪ ਨੇ ਲਾਗਲੇ ਪਿੰਡਾਂ ਦੇ ਨੌਜਵਾਨਾਂ ਨੂੰ ਸੈਨਿਕ ਟਰੇਨਿੰਗ ਦਿੱਤੀ ਅਤੇ ਦੇਸ਼ ਨਾਲ ਪਿਆਰ ਦਾ ਸਬਕ ਵੀ ਸਿਖਾਇਆ। ਆਪ ਦਾ ਮੁੱਢਲਾ ਸਮਾਂ ਕਾਂਗਰਸ ਪਾਰਟੀ ਦੇ ਸੱਚੇ ਅਤੇ ਸੁੱਚੇ ਵਰਕਰ ਵਜੋਂ ਹੀ ਬੀਤਿਆ।

## ਸ. ਨਾਨਕ ਸਿੰਘ, ਮਹਿਣਾ

ਇਹਨਾਂ ਦਾ ਜਨਮ ਪਿੰਡ ਮਹਿਣਾ ਪੜਾਓ ਵਿੱਚ ਸ. ਗੁਰਮੁਖ ਸਿੰਘ ਦੇ ਘਰ 1918 ਨੂੰ ਹੋਇਆ। ਇਹਨਾਂ ਨੇ ਮੁੱਢਲੀ ਵਿਦਿਆ ਅੱਠਵੀਂ ਤੱਕ ਹੀ ਪ੍ਰਾਪਤ ਕੀਤੀ। ਆਜਾਦੀ ਦੀ ਪ੍ਰਾਪਤੀ ਦੀ ਜੱਦੋ ਜਹਿਦ ਵਿੱਚ ਪੂਰੇ ਸਰਗਰਮ ਰਹੇ। 1942 ਦਾ ਆਜਾਦ ਹਿੰਦ ਫੌਜ ਦਾ ਸੰਗਰਾਮ ਜਦੋਂ ਪੂਰੇ ਜੋਰਾਂ 'ਤੇ ਸੀ ਤਾਂ ਨੇਤਾ ਜੀ ਦੀਆਂ ਜੋਸ਼ੀਲੀਆਂ ਤਕਰੀਰਾਂ ਸੁਣ ਕੇ ਆਪ ਵੀ ਆਜਾਦ ਹਿੰਦ ਫੌਜ ਵਿੱਚ ਭਰਤੀ ਹੋ ਗਏ। ਗ੍ਰਿਫਤਾਰੀ ਹੋਈ ਤਾਂ ਆਪ ਤੇ ਜੰਗੀ ਕੈਦੀ ਦਾ ਫਤਵਾ ਲਾ ਕੇ ਜੇਲ੍ਹ ਵਿੱਚ ਡੱਕ ਦਿੱਤਾ ਗਿਆ। ਆਪ ਆਈ.ਐਨ.ਏ. ਦੇ ਸਰਗਰਮ ਯੋਧੇ ਸਨ। ਆਪ ਨੇ ਡੇਢ ਸਾਲ ਅੰਗਰੇਜੀ ਹਕੂਮਤ ਦੀ ਜੇਲ੍ਹ ਕੱਟੀ ਸੀ।

## ਸ੍ਰੀ ਨਰੰਜਣ ਸਿੰਘ, ਰਾਜਿਆਣਾ

ਇਹਨਾਂ ਦਾ ਜਨਮ 1920 ਵਿੱਚ ਸ. ਕਿਹਰ ਸਿੰਘ ਦੇ ਘਰ ਪਿੰਡ ਰਾਜਿਆਣਾ ਵਿੱਚ ਹੋਇਆ। ਆਪ ਨੇ ਅੱਠਵੀਂ ਤੱਕ ਵਿਦਿਆ ਪ੍ਰਾਪਤ ਕੀਤੀ ਸੀ। ਜਵਾਨੀ ਤੋਂ ਹੀ ਆਪ ਰਾਜਨੀਤਿਕ ਸਰਗਰਮੀਆਂ ਵਿੱਚ ਹਿੱਸਾ ਲੈਂਦੇ ਸਨ। 15 ਫਰਵਰੀ 1942 ਨੂੰ ਆਪ ਆਜਾਦ

ਹਿੰਦ ਫੌਜ ਵਿੱਚ ਭਰਤੀ ਹੋ ਗਏ। ਦੇਸ਼ ਭਗਤ ਸਿਪਾਹੀ ਬਣ ਕੇ ਆਪ ਨੇ ਸੇਵਾ ਕੀਤੀ ਅਤੇ ਜਦ ਗ੍ਰਿਫਤਾਰੀ ਹੋਈ ਤਾਂ ਆਪ 'ਤੇ ਜੰਗੀ ਬਾਗੀ ਹੋਣ ਦਾ ਫਤਵਾ ਲਾਇਆ ਗਿਆ। ਜਿਸ ਵਿੱਚ ਆਪ ਨੂੰ ਜੀਆਵਾੜੀ, ਚਿੱਟਾਗੰਗ, ਜਿਗਰ ਘੱਚਾ, ਮੁਲਤਾਨ ਆਦਿ ਜੇਲ੍ਹਾਂ ਵਿੱਚ ਸਮੇਤ ਹੱਥਕੜੀਆਂ ਬੰਦ ਕਾਲ ਕੋਠੜੀਆਂ ਵਿੱਚ ਰੱਖਿਆ ਗਿਆ। ਜੇਲ੍ਹਾਂ ਵਿੱਚ ਵੀ ਆਪ ਆਪਣੇ ਹੱਕਾਂ ਲਈ ਭੁੱਖ ਹੜਤਾਲਾਂ ਕਰਦੇ ਰਹੇ। ਆਪ ਇੱਕ ਚੰਗੇ ਦੇਸ਼ ਭਗਤ ਹੋਣ ਦੇ ਨਾਤੇ ਇੱਕ ਚੰਗੇ ਸਮਾਜ ਸੇਵਕ ਵੀ ਸਨ। ਆਪ ਜੀ ਦੀਆਂ ਆਜਾਦੀ ਦੇ ਘੋਲ ਵਿੱਚ ਸੇਵਾਵਾਂ ਅਤੀ ਸੁਲਾਹੁਣ ਯੋਗ ਹਨ। ਆਪ ਆਪਣੇ ਆਖ਼ਰੀ ਸਮੇਂ ਤੱਕ ਵੀ ਦੇਸ਼ ਦੀ ਤਰੱਕੀ, ਖ਼ੁਸ਼ਹਾਲੀ ਲਈ ਹੀ ਜੂਝਦੇ ਰਹੇ।

## ਸ. ਨਰੰਜਣ ਸਿੰਘ, ਕੋਰੇ ਵਾਲਾ

ਇਹਨਾਂ ਦਾ ਜਨਮ 28 ਸਤੰਬਰ 1907 ਨੂੰ ਸ. ਸੋਭਾ ਸਿੰਘ ਦੇ ਘਰ ਪਿੰਡ ਕੋਰੇਵਾਲਾ ਵਿੱਚ ਹੋਇਆ। ਆਪ ਨੇ ਗੌਰਮਿੰਟ ਪ੍ਰਾਇਮਰੀ ਸਕੂਲ ਡਰੋਲੀ ਭਾਈ ਤੋਂ ਵਿਦਿਆ ਪ੍ਰਾਪਤ ਕੀਤੀ। ਆਪ ਜੀ ਦਾ ਮੁੱਢਲਾ ਜੀਵਨ ਹੀ ਆਜਾਦੀ ਦੀ ਲਹਿਰ ਨਾਲ ਜੁੜਿਆ ਹੋਇਆ ਹੈ। 1942 ਵਿੱਚ ਆਪ ਹਾਂਗਕਾਂਗ ਵਿੱਚ ਬਤੌਰ ਹੌਲਦਾਰ ਭਰਤੀ ਹੋਏ ਅਤੇ ਬੈਂਕਾਕ ਵਿੱਚ ਆਪ ਨੇ ਟਰੇਨਿੰਗ ਲਈ। ਜਦ ਬਰਮਾ ਦੀ ਹਾਰ ਹੋਈ ਤਾਂ ਆਪ ਨੂੰ ਗ੍ਰਿਫਤਾਰ ਕਰ ਲਿਆ ਗਿਆ। 1945 ਵਿੱਚ ਆਪ ਨੂੰ ਟੀਪੂ ਲਿਜਾਇਆ ਗਿਆ ਅਤੇ ਸਿੰਘਾਪੁਰ ਦੀ ਜੇਲ੍ਹ ਵਿੱਚ ਆਪ ਨੂੰ ਇੱਕ ਸਾਲ ਕੈਦ ਰੱਖਿਆ ਗਿਆ। ਆਪ ਚੰਗੇ ਦੇਸ਼ ਭਗਤ ਹੋਣ ਦੇ ਨਾਲ ਨਾਲ ਚੰਗੇ ਦਾਨੀ ਪੁਰਸ਼ ਵੀ ਸਨ। ਆਪ ਨੇ ਆਜਾਦੀ ਦੇ ਸੰਗਰਾਮ ਵਿੱਚ ਆਜਾਦੀ ਦੇ ਘੋਲ ਨੂੰ ਠੀਕ ਲੀਹਾਂ 'ਤੇ ਚਲਾਉਣ ਲਈ ਦਸ ਹਜ਼ਾਰ ਦਾਨ ਵਜੋਂ ਦਿੱਤੇ ਸਨ। ਆਜਾਦੀ ਪ੍ਰਾਪਤੀ ਮਗਰੋਂ ਆਪ ਆਪਣੇ ਪਿੰਡ ਵਿੱਚ ਲੋਕ ਭਲਾਈ ਦੇ ਕਾਰਜਾਂ ਵਿੱਚ ਹਰ ਪੱਖ ਤੋਂ ਹਿੱਸਾ ਲੈਂਦੇ ਸਨ।

## ਸ. ਪ੍ਰੀਤਮ ਸਿੰਘ, ਕਪੂਰੇ

ਸ. ਸਵਰਨ ਸਿੰਘ ਦੇ ਘਰ 6 ਨਵੰਬਰ 1920 ਨੂੰ ਪੈਦਾ ਹੋਏ ਸ. ਪ੍ਰੀਤਮ ਸਿੰਘ ਨੂੰ ਦੇਸ਼ ਭਗਤੀ ਦਾ ਜਜ਼ਬਾ ਵਿਰਸੇ ਵਿੱਚੋਂ ਹੀ ਮਿਲਿਆ ਸੀ। ਇਹਨਾਂ ਨੇ ਦਸਵੀਂ ਤੱਕ ਵਿਦਿਆ ਹਾਸਿਲ ਕੀਤੀ ਸੀ। ਇਹਨਾਂ ਨੇ ਕਵਿੱਟ ਇੰਡੀਆ ਮੂਮਿੰਟ ਲਹਿਰ ਵਿੱਚ 18 ਮਹੀਨੇ ਜੇਲ੍ਹ ਕੱਟੀ ਸੀ। ਦੇਸ਼ ਦੀ ਆਜਾਦੀ ਲਈ ਆਪ 1942 ਵਿੱਚ ਆਈ.ਐਨ.ਏ. ਵਿੱਚ ਭਰਤੀ ਹੋ ਗਏ ਅਤੇ 1947 ਤੱਕ ਦੇਸ਼ ਨੂੰ ਆਜਾਦ ਕਰਾਉਣ ਲਈ ਸੰਘਰਸ਼ ਕਰਦੇ ਰਹੇ। ਦੇਸ਼ ਆਜਾਦ ਹੋਣ ਮਗਰੋਂ ਆਪ ਆਲ ਇੰਡੀਆਂ ਕਾਂਗਰਸ ਕਮੇਟੀ ਦੇ ਮੈਂਬਰ ਵੀ ਰਹੇ। ਆਪ ਦਾ ਪਿਛਲੇਰਾ



ਜੀਵਨ ਪਿੰਡ ਖੇਤੀਬਾੜੀ ਵਿੱਚ ਹੀ ਬੀਤਿਆ।

## ਸ. ਪ੍ਰੀਤਮ ਸਿੰਘ, ਲੋਂਹਾਰਾ

ਸ. ਪ੍ਰੀਤਮ ਸਿੰਘ ਸਪੁੱਤਰ ਸ. ਅਰਜਨ ਸਿੰਘ ਦਾ ਜਨਮ ਪਿੰਡ ਲੋਂਹਾਰਾ ਤਹਿਸੀਲ ਮੋਗਾ ਵਿੱਚ 1903 ਵਿੱਚ ਹੋਇਆ। ਆਪ ਨੇ ਗੁਰਮੁਖੀ ਉਰਦੂ ਦੀ ਵਿਦਿਆ ਪ੍ਰਾਪਤ ਕੀਤੀ ਹੋਈ ਸੀ। ਆਪ 'ਤੇ ਜੈਤੋ ਦੇ ਮੋਰਚੇ ਵਿੱਚ ਬਹੁਤ ਤਸ਼ੱਦਦ ਹੋਇਆ ਸੀ। ਇਸ ਮੋਰਚੇ ਵਿੱਚ ਆਪ ਨੇ 13 ਮਹੀਨੇ 15 ਦਿਨ ਕੈਦ ਕੱਟੀ ਸੀ। 1942 ਵਿੱਚ ਆਪ ਆਜਾਦ ਹਿੰਦ ਫੌਜ ਵਿੱਚ ਭਰਤੀ ਹੋ ਗਏ ਸਨ। ਇਸ ਸੰਗਰਾਮ ਵਿੱਚ ਗ੍ਰਿਫਤਾਰ ਹੋ ਗਏ ਤੇ ਵੱਖ ਵੱਖ ਜੇਲ੍ਹਾਂ ਵਿੱਚ ਆਪ ਨੇ ਡੇਢ ਸਾਲ ਕੈਦ ਕੱਟੀ। ਆਜਾਦੀ ਪ੍ਰਾਪਤੀ ਤੋਂ ਬਾਦ ਵੀ ਆਪ ਸਮਾਜ ਭਲਾਈ ਦੇ ਕਾਰਜਾਂ ਵਿੱਚ ਰੁੱਝੇ ਰਹੇ।

## ਸ. ਪੂਰਨ ਸਿੰਘ, ਬੱਧਨੀ ਕਲਾਂ

ਸ੍ਰੀ ਪੂਰਨ ਸਿੰਘ ਧਾਲੀਵਾਲ ਸਪੁੱਤਰ ਸ੍ਰੀ ਕ੍ਰਿਪਾਲ ਸਿੰਘ ਦਾ ਜਨਮ ਪਿੰਡ ਬੱਧਨੀ ਕਲਾਂ ਤਹਿਸੀਲ ਮੋਗਾ ਵਿੱਚ ਹੋਇਆ। ਆਪ ਅੰਗਰੇਜੀ ਦੀ ਮਿਡਲ ਅਤੇ ਉਰਦੂ ਪੰਜਾਬੀ ਦੇ ਚੰਗੇ ਮਾਹਿਰ ਸਨ। ਜਵਾਨੀ ਸਮੇਂ ਆਪ 9 ਨੰਬਰ ਗੁਰੀਲਾ ਕੰਪਨੀ ਵਿੱਚ ਭਰਤੀ ਹੋ ਕੇ ਟਰੇਨਿੰਗ ਲਈ ਸਿੰਘਾਪੁਰ ਚਲੇ ਗਏ। 1943 ਵਿੱਚ ਆਪ ਨੇ ਆਜਾਦੀ ਦੀ ਲਹਿਰ ਵਿੱਚ ਹਿੱਸਾ ਲਿਆ। ਨੇਤਾ ਜੀ ਸੁਭਾਸ਼ ਚੰਦਰ ਦੀ ਪ੍ਰੇਰਨਾ ਨਾਲ ਆਜਾਦ ਹਿੰਦ ਫੌਜ ਵਿੱਚ ਭਰਤੀ ਹੋ ਗਏ। ਜਿਸ ਵਿੱਚ ਆਪ ਦੀ 1945 ਵਿੱਚ ਗ੍ਰਿਫਤਾਰੀ ਹੋ ਗਈ। ਜਿਸ ਵਿੱਚ ਆਪ ਨੂੰ 13 ਮਹੀਨੇ ਦੀ ਸਜਾ ਭੁਗਤਣੀ ਪਈ। ਆਜਾਦੀ ਤੋਂ ਬਾਦ ਆਪ ਨੇ ਕਾਂਗਰਸ ਪਾਰਟੀ ਦੇ ਵਰਕਰ ਦੇ ਤੌਰ 'ਤੇ ਸੇਵਾ ਕੀਤੀ। ਆਪ ਦੇਸ਼ ਸੇਵਕ ਦਲ ਅਤੇ ਗਰਾਮ ਰਕਸ਼ਾ ਦਲ ਵਿੱਚ ਭਰਤੀ ਹੋ ਕੇ ਨੌਜਵਾਨਾਂ ਨੂੰ ਦੇਸ਼ ਸੇਵਾ ਲਈ ਰਾਈਫਲ ਟਰੇਨਿੰਗ ਦਿੱਤੀ ਅਤੇ ਚੀਨ ਦੀ ਲੜਾਈ ਸਮੇਂ ਆਪ ਨੇ ਤਿੰਨ ਮਹੀਨੇ ਦੀ ਪੈਨਸ਼ਨ ਦੇਸ਼ ਨੂੰ ਸਹਾਇਤਾ ਫੰਡ ਲਈ ਦਿੱਤੀ।

## ਸ. ਬਖਤੌਰ ਸਿੰਘ, ਬੁੱਕਣ ਵਾਲਾ

ਸ. ਬਖਤੌਰ ਸਿੰਘ ਸਪੁੱਤਰ ਸ. ਬੁਧ ਸਿੰਘ ਦਾ ਜਨਮ ਪਿੰਡ ਬੁੱਕਣ ਵਾਲਾ ਤਹਿਸੀਲ ਮੋਗਾ ਵਿੱਚ 1918 ਵਿੱਚ ਹੋਇਆ। ਆਪ ਅੱਠ ਪਾਸ ਸਨ ਅਤੇ ਆਪ ਦਾ ਮੁੱਖ ਕਿੱਤਾ ਖੇਤੀਬਾੜੀ ਸੀ। ਆਪ ਮਲਾਇਆ ਵਿੱਚ ਸਰਵਿਸ ਕਰਦੇ ਸਨ। ਜਦ ਆਜਾਦੀ ਦੀ ਜੰਗ ਦੇਸ਼ ਵਿੱਚ ਹੀ ਨਹੀਂ ਸਗੋਂ ਵਿਦੇਸ਼ਾਂ ਵਿੱਚ ਵੀ ਸਰਗਰਮ ਹੋ ਗਈ ਸੀ, ਆਪ ਵੀ ਆਪਣੀ ਸਰਵਿਸ ਤੋਂ ਰਿਜ਼ਾਈਨ ਕਰਕੇ ਆਜਾਦ ਹਿੰਦ ਫੌਜ ਵਿੱਚ ਭਰਤੀ ਹੋ ਗਏ ਸਨ। ਹਾਰਨ ਤੋਂ ਬਾਦ ਆਪ ਗ੍ਰਿਫਤਾਰ ਹੋ ਗਏ ਜਿਸ ਵਿੱਚ ਅੰਗਰੇਜੀ ਹਕੂਮਤ ਦੀ ਆਪ ਨੂੰ ਨੌ ਮਹੀਨੇ ਕੈਦ

ਕੱਟਣੀ ਪਈ। ਭਾਰਤ ਦੇਸ਼ 1947 ਵਿੱਚ ਆਜ਼ਾਦ ਹੋ ਗਿਆ। ਆਪ ਫਿਰ ਵੀ ਚੁੱਪ ਕਰਕੇ ਨਹੀਂ ਬੈਠੇ। ਦੇਸ਼ ਦੀ ਤਰੱਕੀ ਖ਼ੁਸ਼ਹਾਲੀ ਲਈ ਜੁਝਦੇ ਰਹੇ।

## ਸ. ਬਚਨ ਸਿੰਘ, ਦੌਧਰ

ਇਹਨਾਂ ਦਾ ਜਨਮ ਪਿੰਡ ਦੌਧਰ ਦੇ ਵਿੱਚ ਸ. ਨਰੈਣ ਸਿੰਘ ਦੇ ਘਰ 1917 ਵਿੱਚ ਹੋਇਆ। ਇਹਨਾਂ ਨੇ ਪੰਜਾਬੀ, ਰੋਮਨ ਅਤੇ ਉਰਦੂ ਦੀ ਵਿਦਿਆ ਹਾਸਿਲ ਕੀਤੀ। 16 ਫਰਵਰੀ 1942 ਤੋਂ ਲੈ ਕੇ ਇਹਨਾਂ ਨੇ 21 ਮਾਰਚ 1946 ਤੱਕ ਆਪ ਐਨ.ਏ. ਵਿੱਚ ਸੇਵਾ ਕਰਦੇ ਰਹੇ। ਆਜਾਦੀ ਸੰਗਰਾਮ ਵਿੱਚ ਇਹਨਾਂ ਨੇ ਵੀ ਰੰਗੂਨ, ਜਿਗਰ, ਕੰਡਾਘਾਟ, ਮੁਲਤਾਨ ਜਿਹੀਆਂ ਜੇਲ੍ਹਾਂ ਵਿੱਚ ਤਸੀਹੇ ਝੱਲੇ ਅਤੇ ਦੇਸ਼ ਨੂੰ ਆਜਾਦ ਕਰਵਾਇਆ। ਆਜਾਦੀ ਤੋਂ ਬਾਦ ਸੋਸ਼ਲ ਵਰਕਰ ਬਣ ਕੇ ਦੇਸ਼ ਦੀ ਤਰੱਕੀ ਲਈਕੰਮ ਕਰਦੇ ਰਹੇ। ਆਪ ਨੇ ਗਰਾਮ ਪੰਚਾਇਤ ਵਿੱਚ ਵੀ ਬਤੌਰ ਪੰਚ ਸੇਵਾ ਕੀਤੀ ਸੀ।

## ਸ. ਬਖਤੌਰ ਸਿੰਘ, ਢੁੱਡੀਕੇ

ਇਹਨਾਂ ਦਾ ਜਨਮ 1917 ਵਿੱਚ ਪਿੰਡ ਢੁੱਡੀਕੇ ਵਿੱਚ ਸ. ਸੁੰਦਰ ਸਿੰਘ ਦੇ ਘਰ ਹੋਇਆ। ਆਪ ਪਿਤਾ ਪੁਰਖੀ ਕਿੱਤਾ ਖੇਤੀਬਾੜੀ ਕਰਦੇ ਸਨ। ਜਦ ਆਜਾਦੀ ਦੀ ਜੰਗ ਆਪਣੇ ਸਿਖ਼ਰ 'ਤੇਸੀ, ਨੇਤਾ ਜੀ ਆਪਣੀਆਂ ਜੋਸ਼ੀਲੀਆਂ ਤਕਰੀਰਾਂ ਕਰਕੇ ਆਜਾਦੀ ਦੇ ਘੋਲ ਵਿੱਚ ਗਰਮੀ ਲਿਆ ਰਹੇ ਸਨ, ਆਪ ਵੀ ਆਜਾਦ ਹਿੰਦ ਫੌਜ ਵਿੱਚ ਭਰਤੀ ਹੋ ਗਏ। ਤਿੰਨ ਸਾਲ ਸੇਵਾ ਕੀਤੀ। ਇਸ ਸੇਵਾ ਦੌਰਾਨ ਹੀ ਆਪ 'ਤੇ ਅੰਗਰੇਜੀ ਹਕੂਮਤ ਨੇ ਬਾਗੀ ਹੋਣ ਦਾ ਦੋਸ਼ ਲਾ ਦਿੱਤਾ। ਆਪ ਨੂੰ ਗ੍ਰਿਫਤਾਰ ਕਰਕੇ ਜੰਗੀ ਕੈਦੀ ਬਣਾ ਕੇ ਜੇਲ੍ਹ ਵਿੱਚ ਡੱਕ ਦਿੱਤਾ। ਡੇਢ ਸਾਲ ਕੈਦ ਵਿੱਚ ਰੱਖ ਕੇ ਆਪ ਨੂੰ ਰਿਹਾ ਕਰ ਦਿੱਤਾ ਗਿਆ। ਆਪ ਜਿੰਨਾਂ ਵੀ ਚਿਰ ਜਿਉਂਦੇ ਰਹੇ, ਦੇਸ਼ ਦੀ ਖ਼ੁਸ਼ਹਾਲੀ, ਤਰੱਕੀ ਲਈ ਜੂਝਦੇ ਰਹੇ।

## ਬੰਤਾ ਸਿੰਘ, ਮਹਿਰੋਂ

ਇਹਨਾਂ ਦਾ ਜਨਮ 1918 ਵਿੱਚ ਪਿੰਡ ਮਹਿਰੋਂ ਵਿੱਚ ਸ. ਸ਼ੇਰਸਿੰਘ ਦੇ ਘਰ ਹੋਇਆ। ਆਪ ਦਾ ਮੁੱਖ ਕਿੱਤਾ ਖੇਤੀਬਾੜੀ ਸੀ। ਜਦ ਆਜਾਦੀ ਦੀ ਜੰਗ ਵਿਦੇਸ਼ਾਂ ਵਿੱਚ ਵੀ ਸਰਗਰਮ ਹੋਈ ਤਾਂ ਆਪ ਵੀ ਆਈ.ਐਨ.ਏ. ਵਿੱਚ ਭਰਤੀ ਹੋ ਗਏ। ਆਪ ਨੇ 1942 ਤੋਂ ਲੈ ਕੇ 1945 ਤੱਕ ਦੇਸ਼ ਸੇਵਾ ਕੀਤੀ ਅਤੇ ਵੱਖ ਵੱਖ ਜੇਲ੍ਹਾਂ ਵਿੱਚ ਕ਼ੈਦ ਹੋ ਕੇ ਤਸੀਹੇ ਝੱਲੇ। ਆਪ ਜਿਸ ਤਰ੍ਹਾਂ ਸੱਚੇ ਦੇਸ਼ ਭਗਤ ਸਨ, ਨਾਲ ਹੀ ਨਾਲ ਚੰਗੇ ਸਮਾਜ ਸੇਵੀ ਵੀ ਸਨ।

## ਲੈਫਟੀਨੈਂਟ ਬੂਟਾ ਸਿੰਘ, ਮਟਵਾਣੀ

ਲੈਫਟੀਨੈਂਟ ਬੂਟਾ ਸਿੰਘ ਸਪੁੱਤਰ ਸ. ਗੱਜਣ ਸਿੰਘ ਦਾ ਜਨਮ ਪਿੰਡ ਮਟਵਾਣੀ ਵਿੱਚ



1915 ਨੂੰ ਹੋਇਆ। ਆਪ ਨੇ ਮੁੱਢਲੀ ਵਿਦਿਆ ਪਿੰਡ ਨੱਥੂਵਾਲਾ ਜਦੀਦ ਅਤੇ ਚੂਹੜ ਚੱਕ ਤੋਂ ਪ੍ਰਾਪਤ ਕੀਤੀ। ਆਪ 16 ਫਰਵਰੀ 1942 ਵਿੱਚ ਜੰਗੇ ਆਜਾਦੀ ਵਿੱਚ ਸ਼ਾਮਿਲ ਹੋ ਗਏ। ਆਪ ਫੌਜ ਵਿੱਚ 5/11 ਸਿੱਖ ਦੇ ਹੌਲਦਾਰ ਸਨ। ਆਪ ਨੇ ਆਜਾਦ ਹਿੰਦ ਬ੍ਰਿਗੇਡ ਕੁਆਲਾਲੰਪੁਰ ਟਰੇਨਿੰਗ ਸੈਂਟਰ ਮੇਜਰ ਸੋਮਾਂ ਸੁੰਦਰਮ ਨਾਲ ਚਲਾਇਆ ਅਤੇ ਤੀਜੇ ਬੈਜ ਵਿੱਚ ਓ.ਟੀ.ਐਸ. ਸਿੰਘਾਪੁਰ ਪਾਸ ਕਰਕੇ ਲੈਫਟੀਨੈਂਟ ਦੇ ਤੌਰ 'ਤੇ ਨਿਯੁਕਤ ਹੋਏ। ਜਦ ਆਪ ਗ੍ਰਿਫਤਾਰ ਹੋਏ ਤਾਂ ਆਪ ਦਾ ਕੋਰਟ ਮਾਰਸ਼ਲ ਹੋਇਆ। 7 ਜੁਲਾਈ ਨੂੰ ਡਿਸਮਿਸ ਹੋਏ ਅਤੇ ਆਪ ਨੂੰ ਬਾਤੂ ਪਹਾੜ ਮਲੇਸ਼ੀਆ ਵਿੱਚ ਕੈਦ ਕੀਤਾ ਗਿਆ। 14 ਮਹੀਨੇ ਕੈਦ ਕੱਟ ਕੇ ਆਪ ਆਜਾਦ ਹੋਏ। ਜਦ ਭਾਰਤ ਦੇਸ਼ ਆਜ਼ਾਦ ਹੋਇਆ ਤਾਂ ਆਪ ਜਨਰਲ ਮੋਹਣ ਸਿੰਘ ਨਾਲ ਪਾਕਿਸਤਾਨ ਵਿੱਚੋਂ ਰਿਫਊਜੀਆਂ ਨੂੰ ਕੱਢ ਕੇ ਲਿਆਉਂਦੇ ਅਤੇ ਉਹਨਾਂ ਨੂੰ ਕੈਂਪਾਂ ਵਿੱਚ ਰੱਖਣ ਆਦਿ ਦੀ ਸੇਵਾ ਵਿੱਚ ਜੁਟੇ ਰਹੇ। ਆਪ ਨੇ ਦੇਸ਼ ਸੇਵਕ ਸੈਨਾ ਵਿੱਚ ਭਰਤੀ ਹੋ ਕੇ ਨੌਜਵਾਨਾਂ ਨੂੰ ਦੇਸ਼ ਦੀ ਰੱਖਿਆ ਲਈ ਟਰੇਨਿੰਗ ਵੀ ਦਿੱਤੀ। ਆਪ ਦੇਸ਼ ਸੇਵਕ ਹੋਣ ਦੇ ਨਾਲ ਨਾਲ ਚੰਗੇ ਸਮਾਜ ਸੇਵੀ ਵੀ ਸਨ।

## ਬਲਵੰਤ ਸਿੰਘ, ਮਹਿਰੋਂ

ਆਪ ਦਾ ਜਨਮ 16 ਮਾਰਚ 1916 ਵਿੱਚ ਸ. ਘੁੰਨਾ ਸਿੰਘ ਦੇ ਘਰ ਪਿੰਡ ਮਹਿਰੋਂ ਵਿੱਚ ਹੋਇਆ। ਦਸਵੀਂ ਪਾਸ ਕਰਨ ਤੋਂ ਬਾਦ ਆਪ 1935 ਵਿੱਚ ਪੰਜਾਬ ਰੈਜਮੈਂਟ ਵਿੱਚ ਬਤੌਰ ਸਿਪਾਹੀ ਭਰਤੀ ਹੋ ਗਏ ਸਨ। 1939 ਨੂੰ ਆਪ ਆਪਣੀ ਰਜਮੈਂਟ ਨਾਲ ਹੀ ਮਲਾਇਆ ਚਲੇ ਗਏ ਸਨ। ਆਪ ਦੀ ਸੇਵਾ ਨੂੰ ਦੇਖ ਕੇ ਆਪ ਨੂੰ ਹੌਲਦਾਰ ਬਣਾ ਦਿੱਤਾ ਗਿਆ। 15 ਦਸੰਬਰ 1941 ਨੂੰ ਜਾਪਾਨੀ ਜੰਗ ਛਿੜ ਪਈ ਤਾਂ ਜਨਰਲ ਮੋਹਣ ਸਿੰਘ ਨੇ ਦੇਸ਼ ਭਾਰਤ ਦੀ ਆਜਾਦੀ ਲਈ ਮਲਾਇਆ ਵਿੱਚ ਬੜਾ ਜੋਸ਼ੀਲਾ ਭਾਸ਼ਣ ਦਿੱਤਾ ਸੀ ਜਿਸ ਤੋਂ ਪ੍ਰਭਾਵਿਤ ਹੋ ਕੇ ਆਪ ਵੀ ਆਪਣੀ ਸਰਵਿਸ ਤੋਂ ਰਿਜ਼ਾਈਨ ਕਰਕੇ ਆਜਾਦੀ ਲਈ ਵਲੰਟੀਅਰ ਭਰਤੀ ਹੋ ਗਏ ਸਨ। ਆਪ ਨੇ ਕਰਨਲ ਗੁਰਬਖ਼ਸ਼ ਸਿੰਘ ਦੀ ਕਮਾਂਡ ਹੇਠ ਜੰਗ ਲੜੀ ਤੇ ਗੋਰਿਆਂ ਨੂੰ ਭਾਜੜਾਂ ਪਾਈਆਂ। ਆਪ ਨੂੰ ਆਜਾਦ ਹਿੰਦ ਫੌਜ ਵਿੱਚ ਬ੍ਰਿਗੇਡ ਹੈਡਕੁਆਰਟਰ ਵਿਖੇ ਇਨਟੈਲੀਜੈਂਸ ਹੌਲਦਾਰ ਲਗਾਇਆ ਗਿਆ। 1943 ਵਿੱਚ ਆਪ ਨੂੰ ਅਫਸਰ ਟਰੇਨਿੰਗ ਸਕੂਲ ਸਿੰਘਾਪੁਰ ਲਈ ਚੁਣਿਆ ਗਿਆ। ਪਾਸ ਕਰਨ ਉਪਰੰਤ ਆਪ ਨੂੰ ਬਤੌਰ ਇੰਸਪੈਕਟਰ ਰੱਖ ਲਿਆ ਗਿਆ। 1945 ਵਿੱਚ ਅੰਗਰੇਜਾਂ ਨੇ ਇਹਨਾਂ ਦੇ ਕੈਂਪ ਨੂੰ ਕਬਜੇ ਵਿੱਚ ਲੈ ਲਿਆ। ਤਿੰਨ ਮਹੀਨੇ ਕੈਦ ਵਿੱਚ ਰੱਖ ਕੇ ਆਪ ਨੂੰ ਮੁਲਤਾਨ ਜੇਲ੍ਹ ਵਿੱਚ ਕੈਦ ਕਰ ਦਿੱਤਾ ਗਿਆ। ਇੱਥੇ ਆਪ ਨੂੰ ਨੌ ਮਹੀਨੇ ਰੱਖ ਕੇ ਬੈਡ ਕਰੈਕਟਰ ਦੇ ਸਰਟੀਫਿਕੇਟ ਨਾਲ 4

ਮਈ 1946 ਨੂੰ ਰਿਹਾ ਕਰ ਦਿੱਤਾ ਗਿਆ। ਆਪ ਦਾ ਆਜਾਦੀ ਲਈ ਲੜਿਆ ਯੁੱਧ ਅਤੀ ਸੁਲਾਹੁਣਯੋਗ ਹੈ। ਆਪ ਆਜਾਦੀ ਤੋਂ ਬਾਦ ਵੀ ਇੱਕ ਚੰਗੇ ਦੇਸ਼ ਸੇਵਕ ਵਜੋਂ ਸੇਵਾ ਕਰਦੇ ਰਹੇ।

## ਸ. ਬਾਬੂ ਸਿੰਘ, ਸੁਖਾਨੰਦ

ਇਹਨਾਂ ਦਾ ਜਨਮ 13 ਸਤੰਬਰ 1910 ਨੂੰ ਪਿੰਡ ਸੁਖਾਨੰਦ ਤਹਿਸੀਲ ਮੋਗਾ ਵਿੱਚ ਸ. ਗਰਜਾ ਸਿੰਘ ਦੇ ਘਰ ਹੋਇਆ। ਜਦ ਦੇਸ਼ ਵਿੱਚ ਆਜਾਦੀ ਦੀ ਜੰਗ ਲੜੀ ਜਾ ਰਹੀ ਸੀ ਤਾਂ ਆਪ ਵੀ 15 ਅਪ੍ਰੈਲ 1944 ਨੂੰ ਆਜਾਦ ਹਿੰਦ ਫੌਜ ਵਿੱਚ ਭਰਤੀ ਹੋ ਗਏ। 17 ਅਪ੍ਰੈਲ 1945 ਤੋਂ ਲੈ ਕੇ ਆਪ 19 ਮਈ 1946 ਤੱਕ ਵੱਖ ਵੱਖ ਸੈਂਟਰਲ ਜੇਲ੍ਹਾਂ ਵਿੱਚ ਕੈਦ ਰਹੇ। 1947 ਵਿੱਚ ਜਦ ਭਾਰਤ ਦੇਸ਼ ਆਜਾਦ ਹੋਇਆ ਤਾਂ ਆਪ ਵੀ ਰਿਹਾ ਹੋ ਗਏ। ਆਜਾਦੀ ਪ੍ਰਾਪਤ ਕਰਕੇ ਆਪ ਦੇਸ਼ ਦੀ ਖ਼ੁਸ਼ਹਾਲੀ ਤਰੱਕੀ ਲਈ ਤਨ, ਮਨ ਨਾਲ ਜੂਝਦੇ ਰਹੇ। ਆਪ ਦਾ ਪਿਤਾ ਪੁਰਖੀ ਕਿੱਤਾ ਖੇਤੀਬਾੜੀ ਸੀ। ਆਪ ਦਾ ਮੁੱਢਲਾ ਜੀਵਨ ਜਿਸ ਤਰ੍ਹਾਂ ਸੰਘਰਸ਼ ਭਰਿਆ ਸੀ, ਉਸ ਤਰ੍ਹਾਂ ਹੀ ਇਹਨਾਂ ਦਾ ਪਿਛਲੇਰਾ ਸਮਾਂ ਵੀ ਦੇਸ਼ ਦੀ ਖ਼ੁਸ਼ਹਾਲੀ ਦੇ ਲੇਖੇ ਹੀ ਲੱਗਾ। ਆਪ ਦਾ ਆਖ਼ਰੀ ਸਾਹ ਵੀ ਦੇਸ਼ ਦੇ ਲੇਖੇ ਹੀ ਲੱਗਾ ਸੀ।

## ਜਗਤ ਸਿੰਘ, ਚੂਹੜ ਚੱਕ

ਆਪ ਦਾ ਜਨਮ ਜਨਵਰੀ 1908 ਵਿੱਚ ਪਿੰਡ ਚੂਹੜ ਚੱਕ ਤਹਿਸੀਲ ਮੋਗਾਵਿੱਚ ਸ. ਹੀਰਾ ਸਿੰਘ ਦੇ ਘਰ ਹੋਇਆ। ਵਿਦਿਆ ਮਿਡਲ ਤੱਕ ਪ੍ਰਾਪਤ ਕਰਕੇ ਆਪ 1924 ਦੇ ਜੈਤੋ ਮੋਰਚੇ ਵਿੱਚ ਗਏ। ਇਹਨਾ ਦੇ ਸ਼ਹੀਦੀ ਜੱਥੇ ਦਾ ਨੰਬਰ ਗਿਆਰਾਂ ਸੀ। ਇਸ ਸਮੇਂ ਦੌਰਾਨ ਹੀ ਆਪ ਨੇ ਗਿਆਰਾਂ ਮਹੀਨੇ ਨਾਭਾ ਜੇਲ੍ਹ ਕੱਟੀ ਜਦੋਂ 1942 ਨੂੰ ਆਜਾਦੀ ਪ੍ਰਾਪਤੀ ਲਈ ਸੰਘਰਸ਼ ਪੂਰੇ ਜੋਰਾਂ 'ਤੇ ਸੀ ਤੇ ਆਪ 1942 ਵਿੱਚ ਆਈ.ਐਨ.ਏ. ਵਿੱਚ ਭਰਤੀ ਹੋ ਗਏ। ਅੰਗਰੇਜੀ ਹਕੂਮਤ ਦੀਆਂ ਤਸੀਹੇ ਭਰੀਆਂ ਜੇਲ੍ਹਾਂ ਕੱਟੀਆਂ।1947 ਦੀ ਆਜਾਦੀ ਤੋਂ ਬਾਦ ਵੀ ਆਪ ਆਜਾਦ ਭਾਰਤ ਦੀ ਖ਼ੁਸ਼ਹਾਲੀ ਲਈ ਜੂਝਦੇ ਰਹੇ।

## ਜਗਜੀਤ ਸਿੰਘ, ਬੁਧ ਸਿੰਘ ਵਾਲਾ

ਇਹਨਾਂ ਦਾ ਜਨਮ ਪਿੰਡ ਬੁਧ ਸਿੰਘ ਵਾਲਾ ਵਿਖੇ ਸ. ਅਨੋਖ ਸਿੰਘ ਦੇ ਘਰ ਹੋਇਆ। ਆਪ ਨੇ ਵਿਦਿਆ ਮਿਡਲ ਤੱਕ ਹੀ ਹਾਸਿਲ ਕੀਤੀ। ਦੇਸ਼ ਦੀ ਆਜਾਦੀ ਲਈ ਘੋਲ ਕਰਦੇ ਹੋਏ ਆਪ ਆਜਾਦ ਹਿੰਦ ਫੌਜ ਵਿੱਚ ਭਰਤੀ ਹੋ ਗਏ। ਆਪ ਨੇ ਕਾਫੀ ਸਮਾਂ ਪੰਜ ਨੰਬਰ ਗੁਰੀਲਾ ਨਹਿਰੂ ਰੰਜ ਵਿੱਚ ਨਜ਼ਰਬੰਦੀ ਕੱਟੀ। ਇਸ ਤੋਂ ਬਾਦ ਰੰਗੂਨ ਸਦਰ ਜੇਲ੍ਹ ਵਿੱਚ ਗਿਆਰਾਂ ਮਹੀਨੇ ਨਜ਼ਰਬੰਦ ਰਹੇ। ਇਸ ਤੋਂ ਬਾਦ 1945 ਈ: ਵਿੱਚ ਆਪ ਕੈਦ ਹੋਏ।



ਇਸ ਆਜਾਦੀ ਦੇ ਸੰਘਰਸ਼ ਵਿੱਚ ਜੇਲ੍ਹਾਂ ਦੇ ਤਸੀਹੇ ਝੱਲਦਿਆਂ ਹੀ ਆਪ ਦੀ 1949 ਈ: ਵਿੱਚ ਮੌਤ ਹੋ ਗਈ। ਆਪ ਚੰਗੇ ਸਿਦਕਵਾਨ ਆਜਾਦੀ ਪਸੰਦ ਯੋਧੇ ਸਨ।

## ਜੋਗਿੰਦਰ ਸਿੰਘ, ਖੋਟੇ

ਸ. ਜੁਗਿੰਦਰ ਸਿੰਘ ਸਪੁੱਤਰ ਸ. ਪ੍ਰਤਾਪ ਸਿੰਘ ਦਾ ਜਨਮ ਕੁਆਲਾਲੰਪਰ ਮਲਾਇਆ ਵਿੱਚ ਹੋਇਆ। ਆਪ ਨੇ ਅੱਠਵੀਂ ਤੱਕ ਹੀ ਵਿਦਿਆ ਪ੍ਰਾਪਤ ਕੀਤੀ ਸੀ। ਪਿਤਾ ਸ. ਪ੍ਰਤਾਪ ਸਿੰਘ ਆਜਾਦੀ ਪਸੰਦ ਹੋਣ ਕਰਕੇ ਵਿਦੇਸ਼ੀ ਨੌਕਰੀ ਤਿਆਗ ਕੇ ਦੇਸ਼ ਪਰਤ ਆਏ ਸਨ। ਖੇਤੀ ਦੇ ਨਾਲ ਨਾਲ ਦੇਸ਼ ਸੇਵਾ ਵਿੱਚ ਵੀ ਹਿੱਸਾ ਲੈਂਦੇ ਸਨ। ਆਪ ਆਈ.ਐਨ.ਏ. ਦੇ ਪੂਰੇ ਸਰਗਰਮ ਸਿਪਾਹੀ ਸਨ। ਆਪ ਨੇ 1942 ਤੋਂ ਲੈ ਕੇ 1945 ਤੱਕ ਹਰ ਫਰੰਟ 'ਤੇ ਰਹਿ ਕੇ ਦੇਸ਼ ਦੀ ਆਜਾਦੀ ਵਿੱਚ ਹਿੱਸਾ ਪਾਇਆ। ਇਸ ਸੰਘਰਸ਼ ਦੌਰਾਨ ਹੀ ਆਪ ਨੇ ਸਿੰਘਾਪੁਰ ਦੀ ਜੇਲ੍ਹ ਵਿੱਚ ਇੱਕ ਸਾਲ ਕੈਦ ਕੱਟੀ। ਆਜਾਦੀ ਪ੍ਰਾਪਤੀ ਤੋਂ ਬਾਦ ਵੀ ਆਪ ਦੇਸ਼ ਦੀ ਤਰੱਕੀ ਖ਼ੁਸ਼ਹਾਲੀ ਲਈ ਜੂਝਦੇ ਰਹੇ। ਆਪ ਚੰਗੇ ਦੇਸ਼ ਭਗਤ ਹੋਣ ਦੇ ਨਾਲ ਨਾਲ ਵਧੀਆ ਸਮਾਜ ਸੇਵਕ ਵੀ ਸਨ।

## ਕਰਨੈਲ ਸਿੰਘ ਗਿੱਲ

ਇਹਨਾਂ ਦਾ ਜਨਮ ਪਿੰਡ ਮਹਿਣਾ ਪੜਾਓ ਵਿੱਚ 16 ਜੂਨ 1912 ਨੂੰ ਹੋਇਆ। ਇਹਨਾਂ ਨੇ 8 ਅਗਸਤ 1942 ਵਿੱਚ ਆਈ.ਐਨ.ਏ. ਵਿੱਚ ਭਰਤੀ ਹੋ ਕੇ ਦੇਸ਼ ਦੀ ਸੇਵਾ ਕੀਤੀ। ਇਸ ਆਜਾਦੀ ਦੇ ਘੋਲ ਵਿੱਚ ਆਪ 1944 ਵਿੱਚ ਗ੍ਰਿਫਤਾਰ ਹੋ ਗਏ ਅਤੇ ਆਪ ਨੇ ਚਿੱਟਾਗਾਓਂ ਨੀਲ ਗੰਜ ਆਦਿ ਜੇਲ੍ਹਾਂ ਵਿੱਚ ਤਸੀਹਿਆਂ ਭਰੀ ਕੈਦ ਕੱਟੀ। 1945 ਵਿੱਚ ਆਪ ਨੂੰ ਭਾਰਤ ਵਿੱਚ ਭੇਜ ਦਿੱਤਾ ਗਿਆ। ਦੇਸ਼ ਦੀ ਆਜਾਦੀ ਤੱਕ ਆਪ ਪਰ ਅੰਗਰੇਜੀ ਹਕੂਮਤ ਦੀ ਕਰੜੀ ਨਜਰ ਰਹੀ। ਆਪ 'ਤੇ 'ਬਸਤਾਬੇ' ਦੀ ਧਾਰਾ ਵੀ ਲੱਗੀ ਰਹੀ।

## ਕ੍ਰਿਪਾਲ ਸਿੰਘ, ਸਮਾਲਸਰ

ਇਹਨਾਂ ਦਾ ਜਨਮ ਸ. ਮੰਗਲ ਸਿੰਘ ਦੇ ਘਰ 1917 ਵਿੱਚ ਪਿੰਡ ਸਮਾਲਸਰ ਵਿੱਚ ਹੋਇਆ। ਫਰਵਰੀ 1942 ਵਿੱਚ ਆਪ ਆਈ.ਐਨ.ਏ. ਵਿੱਚ ਭਰਤੀ ਹੋ ਗਏ। ਆਪ ਨੇ ਦੇਸ਼ ਦੀ ਆਜਾਦੀ ਲਈ ਸਰਕਾਰ ਦੀ ਫੌਜੀ ਨੌਕਰੀ ਬਤੌਰ ਗਨਰ ਛੱਡ ਦਿੱਤੀ ਸੀ। ਸਤੰਬਰ 1945 ਵਿੱਚ ਆਪ ਗ੍ਰਿਫਤਾਰ ਹੋ ਗਏ। 1946 ਤੱਕ ਆਪ ਬਿਦਾਦਰੀ ਕੈਂਪ ਸਿੰਘਾਪੁਰ ਵਿੱਚ ਕੈਦ ਰਹੇ। 1947 ਤੋਂ ਬਾਦ ਆਪ ਦੀ ਰਿਹਾਈ ਹੋਈ ਤਾਂ ਆਪ ਪਿੰਡ ਆ ਕੇ ਆਪਣੇ

ਨਿਰਬਾਹ ਲਈ ਖੇਤੀਬਾੜੀ ਕਰਨ ਲੱਗੇ। ਆਪ ਜਿੰਨਾਂ ਚਿਰ ਵੀ ਜੀਵੇ ਆਪ ਦੀ ਲਗਨ ਭਾਵਨਾ ਦੇਸ਼ ਨਾਲ ਹੀ ਜੁੜੀ ਰਹੀ।

## ਕਾਕਾ ਸਿੰਘ, ਘੋਲੀਆ ਖੁਰਦ

ਆਪ ਦਾ ਜਨਮ 10 ਅਕਤੂਬਰ 1916 ਵਿੱਚ ਪਿੰਡ ਘੋਲੀਆ ਖੁਰਦ ਵਿੱਚ ਸ. ਚੰਨਣ ਸਿੰਘ ਦੇ ਘਰ ਹੋਇਆ। ਮਿਤੀ 10 ਅਕਤੂਬਰ 1942 ਨੂੰ ਆਪ ਆਜਾਦ ਹਿੰਦ ਫੌਜ ਵਿੱਚ ਭਰਤੀ ਹੋ ਗਏ। ਇਸ ਘੋਲ ਵਿੱਚ ਜਦ ਆਪ ਗ੍ਰਿਫਤਾਰ ਹੋਏ ਤਾਂ ਆਪ ਨੂੰ ਅੰਗਰੇਜੀ ਹਕੂਮਤ ਨੇ ਇੱਕ ਸਾਲ ਸਿੰਘਾਪੁਰ ਦੀ ਕੈਂਪ ਜੇਲ੍ਹ ਵਿੱਚ ਰੱਖਿਆ। ਆਪ ਜੰਗੀ ਕੈਦੀ ਹੋਣ ਕਰਕੇ ਹਨੇਰੀਆਂ ਕਾਲ ਕੋਠੜੀਆਂ ਵਿੱਚ ਸਮੇਤ ਹੱਥਕੜੀ ਹੀ ਬੰਦ ਰਹੇ। ਆਪ ਜੀ ਦਾ ਆਖ਼ਰੀ ਸਮਾਂ ਪਿੰਡ ਵਿੱਚ ਹੀ ਬੀਤਿਆ।

## ਕਰਤਾਰ ਸਿੰਘ, ਰੋਡੇ

ਇਹਨਾਂ ਦਾ ਜਨਮ 1908 ਵਿੱਚ ਪਿੰਡ ਰੋਡੇ ਵਿੱਚ ਸ. ਬਿਸ਼ਨ ਸਿੰਘ ਦੇ ਘਰ ਹੋਇਆ। ਇਹਨਾਂ ਨੇ ਉਰਦੂ ਦੀ ਵਿਦਿਆ ਪ੍ਰਾਪਤ ਕੀਤੀ ਸੀ। ਆਜਾਦ ਹਿੰਦ ਫੌਜ ਵਿੱਚ ਭਰਤੀ ਹੋ ਕੇ ਆਪ ਨੇ ਦੇਸ਼ ਦੀ ਭਰਪੂਰ ਸੇਵਾ ਕੀਤੀ। ਅੰਗਰੇਜੀ ਹਕੂਮਤ ਨੇ ਆਪ ਨੂੰ ਬਾਗ਼ੀ ਕਰਾਰ ਦੇ ਕੇ ਗ੍ਰਿਫਤਾਰ ਕਰ ਲਿਆ ਸੀ ਜਿਸ ਵਿੱਚ ਆਪ ਨੇ ਨੌਂ ਮਹੀਨੇ ਦੀ ਸਜਾ ਭੁਗਤੀ। ਅਕਤੂਬਰ ਤੋਂ ਜਨਵਰੀ ਤੱਕ ਆਪ ਨੂੰ ਮਾਂਡਲੇ ਜੇਲ੍ਹ ਵਿੱਚ ਰੱਖਿਆ ਗਿਆ ਅਤੇ ਫਿਰ ਆਪ ਨੂੰ ਕੈਂਪ ਕਲਕੱਤਾ ਵਿੱਚ ਇੰਟੈਰੋਗੇਟ ਕੀਤਾ ਗਿਆ। ਇਸ ਨਾਲ ਆਪ ਦੀ ਮਾਨਸਿਕ ਹਾਲਤ ਕੁਝ ਵਿਗੜ ਗਈ ਸੀ। 1945 ਤੱਕ ਆਪ ਵੱਖੋ ਵੱਖਰੀਆਂ ਜੇਲ੍ਹਾਂ ਵਿੱਚ ਬੰਦ ਰਹੇ। ਜਦ ਭਾਰਤ ਦੇਸ਼ ਆਜਾਦ ਹੋਇਆ ਤਾਂ ਆਪ ਦੀ ਰਿਹਾਈ ਦੇ ਹੁਕਮ ਹੋਏ। ਜਦ ਆਪ ਰਿਹਾ ਹੋ ਕੇ ਵਾਪਿਸ ਪਿੰਡ ਆਏ ਤਾਂ ਫਿਰ ਵੀ ਸਰਕਾਰੀ ਨਿਗਰਾਨੀ ਆਪ 'ਤੇ ਕੜੀ ਨਿਗ੍ਹਾ ਰੱਖਦੀ ਸੀ। ਆਪ ਦੇ ਪਿਤਾ ਸ. ਬਿਸ਼ਨ ਸਿੰਘ ਜੀ ਵੀ ਆਜਾਦੀ ਘੁਲਾਟੀਏ ਸਨ। ਜੈਤੋ ਜਿਹੇ ਮੋਰਚਿਆਂ ਵਿੱਚ ਆਪ ਨੇ ਦੇਸ਼ ਦੀ ਆਜਾਦੀ ਲਈ ਤਸੀਹੇ ਝੱਲੇ ਸਨ ਅਤੇ ਸ਼ਹੀਦੀ ਪ੍ਰਾਪਤ ਕੀਤੀ ਸੀ।



## ਰਤਨ ਸਿੰਘ ਜੀ, ਗੁਲਾਬ ਸਿੰਘ ਵਾਲਾ

ਇਹਨਾਂ ਦਾ ਜਨਮ ਪਿੰਡ ਗੁਲਾਬ ਸਿੰਘ ਵਾਲਾ ਵਿੱਚ ਸ੍ਰੀ ਕ੍ਰਿਸ਼ਨ ਸਿੰਘ ਦੇ ਘਰ ਤਹਿਸੀਲ ਮੋਗਾ ਵਿੱਚ 1913 ਵਿੱਚ ਹੋਇਆ। ਮੁੱਢਲੀ ਪੜ੍ਹਾਈ ਪ੍ਰਾਪਤ ਕਰਕੇ ਆਪ ਆਈ.ਐਨ.ਏ. ਵਿੱਚ ਭਰਤੀ ਹੋ ਗਏ। ਆਜਾਦੀ ਲਈ ਜਦੋਜਹਿਦ ਕਰਦੇ ਹੋਏ ਆਪ ਗ੍ਰਿਫਤਾਰ ਹੋ ਗਏ ਤੇ ਅੰਗਰੇਜੀ ਹਕੂਮਤ ਦੇ ਜੰਗੀ ਕੈਦੀ ਕੈਂਪ ਵਿੱਚ ਕਈ ਮਹੀਨੇ ਕੈਦ ਰਹੇ। ਆਪ ਆਪਣੇ ਆਖ਼ਰੀ ਸਮੇਂ ਤੱਕ ਦੇਸ਼ ਭਾਰਤ ਨੂੰ ਸਮਰਪਿਤ ਹੀ ਰਹੇ।

## ਗੁਰਬਖ਼ਸ਼ ਸਿੰਘ, ਚੂਹੜ ਚੱਕ

ਸ. ਗੁਰਬਖ਼ਸ਼ ਸਿੰਘ ਦਾ ਜਨਮ ਇੱਕ ਅਪ੍ਰੈਲ 1911 ਵਿੱਚ ਸ. ਗੁਰਦਿੱਤ ਸਿੰਘ ਦੇ ਘਰ ਪਿੰਡ ਚੂਹੜ ਚੱਕ ਵਿੱਚ ਹੋਇਆ। ਆਪ ਪਹਿਲੀ ਉਮਰੇ ਹੀ ਆਜਾਦ ਹਿੰਦ ਫੌਜ ਵਿੱਚ ਭਰਤੀ ਹੋ ਗਏ ਸਨ। ਇਸ ਆਜਾਦੀ ਦੇ ਘੋਲ ਵਿੱਚ ਜਦ ਆਪ ਗ੍ਰਿਫਤਾਰ ਹੋਏ ਤਾਂ ਆਪ ਨੂੰ ਵੱਖ ਵੱਖ ਜੇਲ੍ਹਾਂ ਵਿੱਚ ਰੱਖਿਆ ਗਿਆ। ਆਪ ਨੇ ਅੰਗਰੇਜੀ ਹਕੂਮਤ ਦੀਆਂ ਤਸੀਹਿਆਂ ਭਰੀਆਂ ਜੇਲ੍ਹਾਂ ਕੱਟੀਆਂ ਅਤੇ 1945 ਨੂੰ ਆਪ ਨੂੰ ਭਾਰਤ ਵਿੱਚ ਲਿਆਂਦਾ ਗਿਆ। ਆਪ ਜੀ ਦਾ ਮੁੱਢਲਾ ਕੰਮ ਖੇਤੀਬਾੜੀ ਹੀ ਸੀ।

## ਸ. ਗੁਰਬਚਨ ਸਿੰਘ, ਖਾਈ

ਇਹਨਾਂ ਦੇ ਪਿਤਾ ਸ. ਰਾਮ ਸਿੰਘ ਜੀ ਪਿੰਡ ਅਤੇ ਡਾਕਖਾਨਾ ਖਾਈ ਦੇ ਵਸਨੀਕ ਸਨ। ਆਪ ਨੇ ਨੌਂ ਜਮਾਤਾਂ ਪਾਸ ਕੀਤੀਆਂ ਅਤੇ 18 ਸਾਲ ਦੀ ਉਮਰ ਵਿੱਚ ਹੀ ਫੌਜ ਵਿੱਚ ਭਰਤੀ ਹੋ ਗਏ ਸਨ। 22 ਮਈ 1941 ਨੂੰ ਆਪ ਸਮੁੰਦਰੋਂ ਪਾਰ ਗਏ ਅਤੇ ਮਾਰਚ 1942 ਵਿੱਚ ਆਪ ਜਾਪਾਨੀ ਫੌਜ ਦੇ ਘੇਰੇ ਵਿੱਚ ਆਉਣ ਕਰਕੇ ਜਾਪਾਨੀ ਫੌਜ ਦੇ ਕੈਦੀ ਰਹੇ। ਜਦ ਆਪ ਨੂੰ ਰਿਹਾ ਕਰ ਦਿੱਤਾ ਗਿਆ ਤਾਂ ਆਪ ਆਜਾਦ ਹਿੰਦ ਫੌਜ ਵਿੱਚ ਭਰਤੀ ਹੋ ਗਏ। 1945 ਵਿੱਚ ਜਾਪਾਨ ਦੀ ਹਾਰ ਹੋਈ ਤਾਂ ਆਪ ਅੰਗਰੇਜ ਸਰਕਾਰ ਦੇ ਕੈਦੀ ਹੋ ਗਏ। 1946 ਵਿੱਚ 14 ਮਹੀਨੇ ਕੈਦ ਕੱਟਣ ਤੋਂ ਬਾਅਦ ਆਪ ਨੂੰ ਕਾਲਾ ਨਿਮਾਰਕ ਦੀ ਫੌਜ ਵਿੱਚੋਂ ਕੱਢ ਦਿੱਤਾ ਗਿਆ। 1962 ਵਿੱਚ ਆਪ ਦਾ ਦੇਸ਼ ਭਗਤੀ ਵਾਲਾ ਰਿਕਾਰਡ ਵੇਖ ਕੇ ਆਪ ਨੂੰ ਪੰਜਾਬ ਸਰਕਾਰ ਵੱਲੋਂ ਪੰਦਰਾ ਰੁਪਏ ਪੈਨਸ਼ਨ ਮਿਲਣ ਲੱਗੀ। ਆਪ ਹੌਲਦਾਰ ਸਨ। ਆਪ ਨੇ ਆਈ.ਐਨ.ਏ. ਵਿੱਚ ਜੋ ਸੇਵਾ ਕੀਤੀ ਸੀ, ਇਹ ਇੱਕ ਲਾ-ਮਿਸਾਲ ਸੇਵਾ ਸੀ।

ਨਿਰਬਾਹ ਲਈ ਖੇਤੀਬਾੜੀ ਕਰਨ ਲੱਗੇ । ਆਪ ਜਿੰਨਾਂ ਚਿਰ ਵੀ ਜੀਵੇ ਆਪ ਦੀ ਲਗਨ ਭਾਵਨਾ ਦੇਸ਼ ਨਾਲ ਹੀ ਜੁੜੀ ਰਹੀ ।

## ਕਾਕਾ ਸਿੰਘ, ਘੋਲੀਆ ਖੁਰਦ

ਆਪ ਦਾ ਜਨਮ 10 ਅਕਤੂਬਰ 1916 ਵਿੱਚ ਪਿੰਡ ਘੋਲੀਆ ਖੁਰਦ ਵਿੱਚ ਸ. ਚੰਨਣ ਸਿੰਘ ਦੇ ਘਰ ਹੋਇਆ । ਮਿਤੀ 10 ਅਕਤੂਬਰ 1942 ਨੂੰ ਆਪ ਆਜਾਦ ਹਿੰਦ ਫੌਜ ਵਿੱਚ ਭਰਤੀ ਹੋ ਗਏ । ਇਸ ਘੋਲ ਵਿੱਚ ਜਦ ਆਪ ਗ੍ਰਿਫਤਾਰ ਹੋਏ ਤਾਂ ਆਪ ਨੂੰ ਅੰਗਰੇਜੀ ਹਕੂਮਤ ਨੇ ਇੱਕ ਸਾਲ ਸਿੰਘਾਪੁਰ ਦੀ ਕੈਂਪ ਜੇਲ੍ਹ ਵਿੱਚ ਰੱਖਿਆ । ਆਪ ਜੰਗੀ ਕੈਦੀ ਹੋਣ ਕਰਕੇ ਹਨੇਰੀਆਂ ਕਾਲ ਕੋਠੜੀਆਂ ਵਿੱਚ ਸਮੇਤ ਹੱਥਕੜੀ ਹੀ ਬੰਦ ਰਹੇ । ਆਪ ਜੀ ਦਾ ਆਖ਼ਰੀ ਸਮਾਂ ਪਿੰਡ ਵਿੱਚ ਹੀ ਬੀਤਿਆ ।

## ਕਰਤਾਰ ਸਿੰਘ, ਰੋਡੇ

ਇਹਨਾਂ ਦਾ ਜਨਮ 1908 ਵਿੱਚ ਪਿੰਡ ਰੋਡੇ ਵਿੱਚ ਸ. ਬਿਸ਼ਨ ਸਿੰਘ ਦੇ ਘਰ ਹੋਇਆ । ਇਹਨਾਂ ਨੇ ਉਰਦੂ ਦੀ ਵਿਦਿਆ ਪ੍ਰਾਪਤ ਕੀਤੀ ਸੀ । ਆਜਾਦ ਹਿੰਦ ਫੌਜ ਵਿੱਚ ਭਰਤੀ ਹੋ ਕੇ ਆਪ ਨੇ ਦੇਸ਼ ਦੀ ਭਰਪੂਰ ਸੇਵਾ ਕੀਤੀ । ਅੰਗਰੇਜੀ ਹਕੂਮਤ ਨੇ ਆਪ ਨੂੰ ਬਾਗ਼ੀ ਕਰਾਰ ਦੇ ਕੇ ਗ੍ਰਿਫਤਾਰ ਕਰ ਲਿਆ ਸੀ ਜਿਸ ਵਿੱਚ ਆਪ ਨੇ ਨੌਂ ਮਹੀਨੇ ਦੀ ਸਜਾ ਭੁਗਤੀ । ਅਕਤੂਬਰ ਤੋਂ ਜਨਵਰੀ ਤੱਕ ਆਪ ਨੂੰ ਮਾਂਡਲੇ ਜੇਲ੍ਹ ਵਿੱਚ ਰੱਖਿਆ ਗਿਆ ਅਤੇ ਫਿਰ ਆਪ ਨੂੰ ਕੈਂਪ ਕਲਕੱਤਾ ਵਿੱਜ ਇੰਟੈਰੋਗੇਟ ਕੀਤਾ ਗਿਆ । ਇਸ ਨਾਲ ਆਪ ਦੀ ਮਾਨਸਿਕ ਹਾਲਤ ਕੁਝ ਵਿਗੜ ਗਈ ਸੀ । 1945 ਤੱਕ ਆਪ ਵੱਖੋ ਵੱਖਰੀਆਂ ਜੇਲ੍ਹਾਂ ਵਿੱਚ ਬੰਦ ਰਹੇ । ਜਦ ਭਾਰਤ ਦੇਸ਼ ਆਜਾਦ ਹੋਇਆ ਤਾਂ ਆਪ ਦੀ ਰਿਹਾਈ ਦੇ ਹੁਕਮ ਹੋਏ । ਜਦ ਆਪ ਰਿਹਾ ਹੋ ਕੇ ਵਾਪਿਸ ਪਿੰਡ ਆਏ ਤਾਂ ਫਿਰ ਵੀ ਸਰਕਾਰੀ ਨਿਗਰਾਨੀ ਆਪ 'ਤੇ ਕੜੀ ਨਿਗ੍ਹਾ ਰੱਖਦੀ ਸੀ । ਆਪ ਦੇ ਪਿਤਾ ਸ. ਬਿਸ਼ਨ ਸਿੰਘ ਜੀ ਵੀ ਆਜਾਦੀ ਘੁਲਾਟੀਏ ਸਨ । ਜੈਤੋ ਜਿਹੇ ਮੋਰਚਿਆਂ ਵਿੱਚ ਆਪ ਨੇ ਦੇਸ਼ ਦੀ ਆਜਾਦੀ ਲਈ ਤਸੀਹੇ ਝੱਲੇ ਸਨ ਅਤੇ ਸ਼ਹੀਦੀ ਪ੍ਰਾਪਤ ਕੀਤੀ ਸੀ ।



## ਰਤਨ ਸਿੰਘ ਜੀ, ਗੁਲਾਬ ਸਿੰਘ ਵਾਲਾ

ਇਹਨਾਂ ਦਾ ਜਨਮ ਪਿੰਡ ਗੁਲਾਬ ਸਿੰਘ ਵਾਲਾ ਵਿੱਚ ਸ੍ਰੀ ਕ੍ਰਿਸ਼ਨ ਸਿੰਘ ਦੇ ਘਰ ਤਹਿਸੀਲ ਮੋਗਾ ਵਿੱਚ 1913 ਵਿੱਚ ਹੋਇਆ । ਮੁੱਢਲੀ ਪੜ੍ਹਾਈ ਪ੍ਰਾਪਤ ਕਰਕੇ ਆਪ ਆਈ.ਐਨ.ਏ. ਵਿੱਚ ਭਰਤੀ ਹੋ ਗਏ । ਆਜਾਦੀ ਲਈ ਜਦੋਜਹਿਦ ਕਰਦੇ ਹੋਏ ਆਪ ਗ੍ਰਿਫਤਾਰ ਹੋ ਗਏ ਤੇ ਅੰਗਰੇਜੀ ਹਕੂਮਤ ਦੇ ਜੰਗੀ ਕੈਦੀ ਕੈਂਪ ਵਿੱਚ ਕਈ ਮਹੀਨੇ ਕੈਦ ਰਹੇ । ਆਪ ਆਪਣੇ ਆਖ਼ਰੀ ਸਮੇਂ ਤੱਕ ਦੇਸ਼ ਭਾਰਤ ਨੂੰ ਸਮਰਪਿਤ ਹੀ ਰਹੇ ।

## ਗੁਰਬਖ਼ਸ਼ ਸਿੰਘ, ਚੂਹੜ ਚੱਕ

ਸ. ਗੁਰਬਖ਼ਸ਼ ਸਿੰਘ ਦਾ ਜਨਮ ਇੱਕ ਅਪ੍ਰੈਲ 1911 ਵਿੱਚ ਸ. ਗੁਰਦਿੱਤ ਸਿੰਘ ਦੇ ਘਰ ਪਿੰਡ ਚੂਹੜ ਚੱਕ ਵਿੱਚ ਹੋਇਆ । ਆਪ ਪਹਿਲੀ ਉਮਰੇ ਹੀ ਆਜਾਦ ਹਿੰਦ ਫੌਜ ਵਿੱਚ ਭਰਤੀ ਹੋ ਗਏ ਸਨ । ਇਸ ਆਜਾਦੀ ਦੇ ਘੋਲ ਵਿੱਚ ਜਦ ਆਪ ਗ੍ਰਿਫਤਾਰ ਹੋਏ ਤਾਂ ਆਪ ਨੂੰ ਵੱਖ ਵੱਖ ਜੇਲ੍ਹਾਂ ਵਿੱਚ ਰੱਖਿਆ ਗਿਆ । ਆਪ ਨੇ ਅੰਗਰੇਜੀ ਹਕੂਮਤ ਦੀਆਂ ਤਸੀਹਿਆਂ ਭਰੀਆਂ ਜੇਲ੍ਹਾਂ ਕੱਟੀਆਂ ਅਤੇ 1945 ਨੂੰ ਆਪ ਨੂੰ ਭਾਰਤ ਵਿੱਚ ਲਿਆਂਦਾ ਗਿਆ । ਆਪ ਜੀ ਦਾ ਮੁੱਢਲਾ ਕੰਮ ਖੇਤੀਬਾੜੀ ਹੀ ਸੀ ।

## ਸ. ਗੁਰਬਚਨ ਸਿੰਘ, ਖਾਈ

ਇਹਨਾਂ ਦੇ ਪਿਤਾ ਸ. ਰਾਮ ਸਿੰਘ ਜੀ ਪਿੰਡ ਅਤੇ ਡਾਕਖਾਨਾ ਖਾਈ ਦੇ ਵਸਨੀਕ ਸਨ । ਆਪ ਨੇ ਨੌਂ ਜਮਾਤਾਂ ਪਾਸ ਕੀਤੀਆਂ ਅਤੇ 18 ਸਾਲ ਦੀ ਉਮਰ ਵਿੱਚ ਹੀ ਫੌਜ ਵਿੱਚ ਭਰਤੀ ਹੋ ਗਏ ਸਨ । 22 ਮਈ 1941 ਨੂੰ ਆਪ ਸਮੁੰਦਰੋਂ ਪਾਰ ਗਏ ਅਤੇ ਮਾਰਚ 1942 ਵਿੱਚ ਆਪ ਜਾਪਾਨੀ ਫੌਜ ਦੇ ਘੇਰੇ ਵਿੱਚ ਆਉਣ ਕਰਕੇ ਜਾਪਾਨੀ ਫੌਜ ਦੇ ਕੈਦੀ ਰਹੇ । ਜਦ ਆਪ ਨੂੰ ਰਿਹਾ ਕਰ ਦਿੱਤਾ ਗਿਆ ਤਾਂ ਆਪ ਆਜਾਦ ਹਿੰਦ ਫੌਜ ਵਿੱਚ ਭਰਤੀ ਹੋ ਗਏ । 1945 ਵਿੱਚ ਜਾਪਾਨ ਦੀ ਹਾਰ ਹੋਈ ਤਾਂ ਆਪ ਅੰਗਰੇਜ ਸਰਕਾਰ ਦੇ ਕੈਦੀ ਹੋ ਗਏ । 1946 ਵਿੱਚ 14 ਮਹੀਨੇ ਕੈਦ ਕੱਟਣ ਤੋਂ ਬਾਦ ਆਪ ਨੂੰ ਕਾਲਾ ਨਿਮਾਰਕ ਦੀ ਫੌਜ ਵਿੱਚੋਂ ਕੱਢ ਦਿੱਤਾ ਗਿਆ । 1962 ਵਿੱਚ ਆਪ ਦਾ ਦੇਸ਼ ਭਗਤੀ ਵਾਲਾ ਰਿਕਾਰਡ ਵੇਖ ਕੇ ਆਪ ਨੂੰ ਪੰਜਾਬ ਸਰਕਾਰ ਵੱਲੋਂ ਪੰਦਰਾ ਰੁਪਏ ਪੈਨਸ਼ਨ ਮਿਲਣ ਲੱਗੀ । ਆਪ ਹੌਲਦਾਰ ਸਨ । ਆਪ ਨੇ ਆਈ.ਐਨ.ਏ. ਵਿੱਚ ਜੋ ਸੇਵਾ ਕੀਤੀ ਸੀ, ਇਹ ਇੱਕ ਲਾ-ਮਿਸਾਲ ਸੇਵਾ ਸੀ ।

## ਸ. ਗੁਰਨਾਮ ਸਿੰਘ, ਡਾਲਾ

ਇਹਨਾਂ ਦਾ ਜਨਮ ਜੂਨ 1919 ਵਿੱਚ ਸ. ਵਿਸਾਖਾ ਸਿੰਘ ਦੇ ਘਰ ਪਿੰਡ ਡਾਲਾ ਵਿੱਚ ਹੋਇਆ। ਸੰਨ 1942 ਵਿੱਚ ਆਪ ਆਜਾਦ ਹਿੰਦ ਫੌਜ ਵਿੱਚ ਭਰਤੀ ਹੋ ਗਏ। ਆਜਾਦੀ ਲਈ ਸਰਗਰਮੀਆਂ ਕਾਰਨ ਵਿੱਚ ਆਪ ਦਾ 1945 ਵਿੱਚ ਜਨਰਲ ਕੋਰਟ ਮਾਰਸ਼ਲ ਕਰ ਦਿੱਤਾ ਗਿਆ ਤੇ ਕੈਦੀ ਬਣਾ ਕੇ ਰੰਗੂਨ ਜੇਲ੍ਹ ਵਿੱਚ ਭੇਜ ਦਿੱਤਾ ਗਿਆ। ਇੱਥੇ ਆਪ ਨੇ ਗਿਆਰਾਂ ਮਹੀਨੇ ਸਖ਼ਤ ਜੇਲ੍ਹ ਭੁਗਤੀ। ਆਪ ਜੀ ਦੀ ਆਖ਼ਰੀ ਇੱਛਾ ਆਜਾਦੀ ਸੀ। ਆਜਾਦੀ ਪ੍ਰਾਪਤ ਹੋਣ 'ਤੇ ਵੀ ਆਪ ਦੇਸ਼ ਦੀ ਖ਼ੁਸ਼ਹਾਲੀ ਲਈ ਤਨ, ਮਨ ਨਾਲ ਜੂਝਦੇ ਰਹੇ।

## ਗੁਰਦਿਆਲ ਸਿੰਘ, ਵੈਰੋਕੇ

ਆਪ ਦਾ ਜਨਮ ਮਈ 1920 ਨੂੰ ਸੂਬੇਦਾਰ ਮੇਜਰ ਚੰਨਣ ਸਿੰਘ ਦੇ ਘਰ ਤਹਿਸੀਲ ਮੋਗਾ ਵਿੱਚ ਹੋਇਆ। ਆਪ ਨੇ ਦਸਵੀਂ ਤੱਕ ਵਿਦਿਆ ਪ੍ਰਾਪਤ ਕੀਤੀ ਅਤੇ 1940 ਵਿੱਚ ਫੌਜ ਵਿੱਚ ਭਰਤੀ ਹੋ ਗਏ। ਜਦ ਆਜਾਦੀ ਸੰਗਰਾਮ ਦਾ ਅਖਾੜਾ ਪੂਰੀ ਤਰ੍ਹਾਂ ਮਘ ਗਿਆ ਸੀ ਤਾਂ ਆਪ ਵੀ ਆਜਾਦ ਹਿੰਦ ਫੌਜ ਵਿੱਚ ਭਰਤੀ ਹੋ ਗਏ ਅਤੇ ਅੰਗਰੇਜ਼ੀ ਹਕੂਮਤ ਖ਼ਿਲਾਫ ਪੂਰੀ ਤਨਦੇਹੀ ਨਾਲ ਲੜੇ। ਗ੍ਰਿਫਤਾਰ ਹੋ ਕੇ ਸੈਂਟਰਲ ਜੇਲ੍ਹ ਰੰਗੂਨ (ਬਰਮਾ) ਜਿਗਰ ਘੱਚਾ, ਰੈਡ ਫੋਰਟ, ਦਿੱਲੀ, ਮੁਲਤਾਨ ਆਦਿ ਜੇਲ੍ਹਾਂ ਵਿੱਚ ਨਜ਼ਰਬੰਦ ਰਹੇ। ਆਪ ਦਾ ਆਖ਼ਰੀ ਸਮਾਂ ਪਿੰਡ ਵਿੱਚ ਹੀ ਬੀਤਿਆ ਸੀ।

## ਗੁਰਦਿਆਲ ਸਿੰਘ, ਚੰਦ ਪੁਰਾਣਾ

ਇਹਨਾਂ ਦਾ ਜਨਮ ਪਿੰਡ ਚੰਦ ਪੁਰਾਣਾ ਵਿੱਚ 1913 ਨੂੰ ਸ. ਵਜੀਰ ਸਿੰਘ ਦੇ ਘਰ ਤਹਿਸੀਲ ਮੋਗਾ ਵਿੱਚ ਹੋਇਆ। ਆਪ ਪੰਜਾਬੀ, ਹਿੰਦੀ, ਉਰਦੂ ਪੜ੍ਹ ਲੈਂਦੇ ਸਨ। ਆਪ 1932 ਤੋਂ ਹੀ ਆਜਾਦੀ ਘੋਲਾਂ ਵਿੱਚ ਹਿੱਸਾ ਲੈਣ ਲੱਗ ਪਏ ਸਨ। 1932 ਦੀ ਸਿਵਲ ਨਾ-ਫੁਰਮਾਨੀ ਦੀ ਲਹਿਰ ਵਿੱਚ ਆਪ 'ਤੇ ਲਾਠੀਚਾਰਜ ਹੋਇਆ ਸੀ ਜਿਸ ਵਿੱਚ ਆਪ ਫੱਟੜ ਹੋ ਗਏ ਸਨ। 1941 ਵਿੱਚ ਆਪ ਆਈ.ਐਨ.ਏ. ਵਿੱਚ ਭਰਤੀ ਹੋ ਗਏ ਸਨ। ਬਰਮਾ ਦੀ ਹਾਰ ਕਾਰਨ ਆਪ ਵੀ ਆਪਣੇ ਸਾਥੀਆਂ ਸਮੇਤ ਗ੍ਰਿਫਤਾਰ ਹੋ ਗਏ ਸਨ। ਆਪ ਨੂੰ ਛੇ ਮਹੀਨੇ ਸਮੇਤ ਹੱਥਕੜੀ ਹੀ ਕਾਲ ਕੋਠੜੀ ਵਿੱਚ ਨਜ਼ਰਬੰਦ ਰੱਖਿਆ ਗਿਆ ਸੀ। ਆਪ ਨੂੰ ਆਜਾਦੀ ਤੋਂ ਬਾਦ ਆਈ.ਐਨ.ਏ. ਵੱਲੋਂ ਪੰਜਾਹ ਰੁਪਏ ਮਾਸਿਕ ਪੈਨਸ਼ਨ ਮਿਲਦੀ ਸੀ। ਆਪ ਜੀ ਦਾ ਆਖ਼ਰੀ ਜੀਵਨ ਪਿੰਡ ਚੰਦ ਪੁਰਾਣੇ ਵਿੱਚ ਹੀ ਬੀਤਿਆ ਸੀ।



## ਚੰਨਣ ਸਿੰਘ, ਧੱਲੇ ਕੇ

ਸ. ਚੰਨਣ ਸਿੰਘ ਸਪੁੱਤਰ ਸ. ਪਰਸਾ ਸਿੰਘ ਦਾ ਜਨਮ ਪਿੰਡ ਧੱਲੇ ਕੇ ਤਹਿਸੀਲ ਮੋਗਾ ਵਿੱਚ ਹੋਇਆ। ਆਪ ਦਾ ਮੁੱਖ ਕਿੱਤਾ ਖੇਤੀਬਾੜੀ ਸੀ। ਆਪ ਬਿਲਕੁਲ ਅਨਪੜ੍ਹ ਸਨ। ਆਪ ਆਈ.ਐਨ.ਏ. ਵਿੱਚ ਭਰਤੀ ਹੋ ਗਏ ਅਤੇ ਸਿੰਘਾਪੁਰ ਵਿੱਚ ਫੌਜੀ ਸਿਖਲਾਈ ਪ੍ਰਾਪਤ ਕੀਤੀ। 1942 ਤੋਂ ਲੈ ਕੇ 1943 ਤੱਕ ਆਪ ਆਜਾਦੀ ਸੰਗਰਾਮ ਵਿੱਚ ਪੂਰੇ ਸਰਗਰਮ ਰਹੇ। ਅੰਗਰੇਜੀ ਸੂਹੀਆ ਪੁਲਿਸ ਨੇ ਆਪ ਨੂੰ ਗ੍ਰਿਫਤਾਰ ਕਰ ਲਿਆ। ਆਪ ਨੂੰ ਭਾਰਤ ਲਿਆਂਦਾ ਗਿਆ। ਕਲਕੱਤੇ ਦੇ ਜੰਗੀ ਕੈਂਪ ਵਿੱਚ ਆਪ ਨੂੰ ਸਮੇਤ ਹੱਥਕੜੀਆਂ ਕੋਠੀ ਵਿੱਚ ਬੰਦ ਰੱਖਿਆ। ਇਸ ਤੋਂ ਬਾਹਦ ਆਪ ਨੂੰ ਸੱਤ ਮਹੀਨੇ ਕੈਦ ਵਿੱਚ ਰੱਖਿਆ ਸੀ।

## ਚੰਦ ਸਿੰਘ, ਘੋਲੀਆ

ਇਹਨਾਂ ਦਾ ਜਨਮ 10 ਨਵੰਬਰ 1914 ਨੂੰ ਪਿੰਡ ਚੱਕਰ (ਨਾਨਕੇ ਘਰ) ਵਿੱਚ ਸ. ਨਾਜਰ ਸਿੰਘ ਦੇ ਘਰ ਹੋਇਆ। 1943 ਵਿੱਚ ਆਪ ਆਜਾਦ ਹਿੰਦ ਫੌਜ ਵਿੱਚ ਭਰਤੀ ਹੋ ਗਏ। ਇਸ ਆਜਾਦੀ ਦੇ ਘੋਲ ਵਿੱਚ ਹੀ ਆਪ ਗ੍ਰਿਫਤਾਰ ਹੋ ਗਏ ਸਨ। ਸਿੰਘਾਪੁਰ ਵਿੱਚ ਆਪ ਨੂੰ ਕੈਦੀ ਬਣਾ ਲਿਆ ਗਿਆ। ਆਪ ਦਾ ਪਰਿਵਾਰ ਮੁੱਢ ਤੋਂ ਹੀ ਕਾਂਗਰਸੀ ਸੀ। ਇਸ ਕਰਕੇ ਜਦ ਆਪ ਕੈਦ ਤੋਂ ਰਿਹਾ ਹੋ ਕੇ ਆਏ ਤਾਂ ਕਾਂਗਰਸੀ ਵਰਕਰ ਬਣ ਕੇ ਦੇਸ਼ ਸੇਵਾ ਕਰਨ ਲੱਗੇ। ਆਪ ਜਿੰਨਾਂ ਚਿਰ ਵੀ ਜੀਵੇ ਆਪ ਦਾ ਹਰ ਸ਼ਵਾਸ ਦੇਸ਼ ਦੇ ਲੇਖੇ ਹੀ ਲੱਗਾ।

## ਜੋਰਾ ਸਿੰਘ, ਝੰਡੇ ਵਾਲਾ

ਇਹਨਾਂ ਦਾ ਜਨਮ 10 ਮਾਰਚ 1913 ਈ: ਨੂੰ ਪਿੰਡ ਝੰਡੇਵਾਲਾ ਵਿੱਚ ਸ੍ਰੀ ਕ੍ਰਿਸ਼ਨ ਸਿੰਘ ਦੇ ਘਰ ਹੋਇਆ। ਆਪ ਨੇ ਮੁੱਢਲੀ ਪੜ੍ਹਾਈ ਦੇ ਨਾਲ ਉਰਦੂ, ਰੋਮਨ ਵੀ ਸੈਕਿੰਡ ਕਲਾਸ ਵਿੱਚ ਪਾਸ ਕੀਤੀ ਸੀ। ਆਪ 1943 ਵਿੱਚ ਆਈ.ਐਨ.ਏ. ਵਿੱਚ ਭਰਤੀ ਹੋ ਗਏ। ਇਸ ਦੌਰਾਨ ਹੀ ਆਪ ਨੇ ਜਿਗਰ ਘੱਚੇ ਵਿੱਚ 7 ਮਹੀਨੇ ਜੇਲ੍ਹ ਕੱਟੀ। 1947 ਵਿੱਚ ਭਾਰਤ ਦੇਸ਼ ਆਜਾਦ ਹੋਇਆ ਤਾਂ ਆਪ ਨੇ ਆਜਾਦ ਭਾਰਤ ਦੀ ਖ਼ੁਸ਼ਹਾਲੀ ਲਈ ਭਰਪੂਰ ਸੇਵਾ ਕੀਤੀ ਸੀ।

## ਜਗਿੰਦਰ ਸਿੰਘ, ਕੋਰੇ ਵਾਲਾ

ਸ੍ਰੀ ਜਗਿੰਦਰ ਸਿੰਘ ਸਪੁੱਤਰ ਸ. ਸੋਭਾ ਸਿੰਘ ਦਾ ਜਨਮ ਪਿੰਡ ਕੋਰੇ ਵਾਲਾ ਕਲਾਂ ਤਹਿਸੀਲ ਮੋਗਾ ਵਿੱਚ ਹੋਇਆ। ਆਪ ਮੁੱਢਲੀ ਵਿਦਿਆ ਹੀ ਪ੍ਰਾਪਤ ਕਰ ਸਕੇ ਅਤੇ

ਖੇਤੀਬਾੜੀ ਕਰਨ ਲੱਗ ਪਏ । 1928 ਵਿੱਚ ਆਪ ਪੁਲਿਸ ਵਿੱਚ ਭਰਤੀ ਹੋ ਗਏ । ਜਦ ਭਾਰਤ ਦੇਸ਼ ਨੂੰ ਆਜਾਦ ਕਰਾਉਣ ਲਈ ਘੋਲ ਚੱਲਿਆ ਤਾਂ ਆਪ ਹਾਂਗਕਾਂਗ ਪੁਲਿਸ ਦੀ ਨੌਕਰੀ ਛੱਡ ਕੇ ਆਈ.ਐਨ.ਏ. ਵਿੱਚ ਭਰਤੀ ਹੋ ਗਏ । ਆਪ ਨੇ 1942 ਤੋਂ ਲੈ ਕੇ 1946 ਤੱਕ ਦੇਸ਼ ਦੀ ਸੇਵਾ ਕੀਤੀ । ਇਸ ਦੌਰਾਨ ਆਪ ਨੇ 12 ਮਹੀਨੇ ਦੀ ਸਜਾ ਵੀ ਭੁਗਤੀ । ਆਪ ਨੇ ਦੇਸ਼ ਨੂੰ ਆਜਾਦ ਕਰਾਉਣ ਵਾਲੇ ਹਰ ਮੋਰਚੇ ਵਿੱਚ ਵਧ ਚੜ੍ਹ ਕੇ ਹਿੱਸਾ ਲਿਆ । ਆਪ ਨੇ ਆਈ.ਐਨ.ਏ. ਦੇ ਫੰਡ ਵਿੱਚ ਦਸ ਹਜ਼ਾਰ ਰੁਪਏ ਦਾਨ ਵਜੋਂ ਦਿੱਤੇ ਸਨ । 1963 ਵਿੱਚ ਆਪ ਇਸ ਮਾਤਲੋਕ ਤੋਂ ਸਦਾ ਲਈ ਚਲੇ ਗਏ । ਆਪ ਇੱਕ ਉੱਘੇ ਮਸ਼ਹੂਰ ਦੇਸ਼ ਸੇਵਕ ਸਨ ।

## ਜੀਤ ਸਿੰਘ, ਧੂੜਕੋਟ

ਇਹਨਾਂ ਦਾ ਜਨਮ ਪਿੰਡ ਧੂੜਕੋਟ ਚੜ੍ਹਤ ਸਿੰਘ ਵਾਲਾ ਵਿੱਚ 1918 ਨੂੰ ਹੋਇਆ । ਆਪ ਨੇ ਮੁੱਢਲੀ ਵਿਦਿਆ ਪ੍ਰਾਇਮਰੀ ਤੱਕ ਹੀ ਪ੍ਰਾਪਤ ਕੀਤੀ ਸੀ । ਜਵਾਨੀ ਵਿੱਚ ਹੀ ਆਪ ਨੂੰ ਆਜਾਦੀ ਪ੍ਰਾਪਤੀ ਦੀ ਚੇਟਕ ਲੱਗ ਗਈ ਸੀ । ਆਪ ਆਈ.ਐਨ.ਏ. ਵਿੱਚ ਭਰਤੀ ਹੋ ਗਏ ਤੇ ਇਸ ਤਰ੍ਹਾਂ ਦੇਸ਼ ਦੀ ਸੇਵਾ ਕਰਦੇ ਹੋਏ ਆਪ ਗ੍ਰਿਫਤਾਰ ਹੋ ਗਏ । ਜਿਸ ਤਹਿਤ ਆਪ ਨੂੰ ਕਈ ਸਾਲ ਜੇਲ੍ਹ ਦੀਆਂ ਸਲਾਖਾਂ ਪਿੱਛੇ ਗੁਜ਼ਾਰਨੇ ਪਏ । ਆਪ ਨੇ 1942 ਤੋਂ ਲੈ ਕੇ 1945 ਤੱਕ ਆਈ.ਐਨ.ਏ. ਵਿੱਚ ਸੇਵਾ ਕੀਤੀ । ਆਪ ਅਖ਼ੀਰਲੇ ਸਮੇਂ ਤੱਕ ਪਿੰਡ ਵਿੱਚ ਰਹਿ ਕੇ ਹੀ ਸਮਾਜ ਸੇਵਾ ਕਰਦੇ ਰਹੇ ।

## ਜੈਮਲ ਸਿੰਘ, ਚੀਦਾ

ਆਪ ਜੀ ਦਾ ਜਨਮ ਪਿੰਡ ਚੀਦਾ ਵਿੱਚ ਸ. ਚੰਨਣ ਸਿੰਘ ਦੇ ਘਰ ਸੰਨ 1914 ਨੂੰ ਹੋਇਆ । ਮੁੱਢਲੀ ਵਿਦਿਆ ਆਪ ਨੇ ਪਿੰਡ ਵਿੱਚੋਂ ਹੀ ਪ੍ਰਾਪਤ ਕੀਤੀ ਸੀ । 1942 ਵਿੱਚ ਜਦ ਦੇਸ਼ ਵਿੱਚ ਹੀ ਨਹੀਂ ਸਗੋਂ ਵਿਦੇਸ਼ਾਂ ਵਿੱਚ ਵੀ ਆਜਾਦੀ ਪ੍ਰਾਪਤੀ ਲਈ ਆਜਾਦੀ ਪਰਵਾਨਿਆਂ ਨੇ ਆਜਾਦ ਹਿੰਦ ਫੌਜ ਤਿਆਰ ਕਰ ਲਈ ਤਾਂ ਆਪ ਵੀ ਆਜਾਦੀ ਦੀ ਖਾਤਰ ਇਸ ਫੌਜ ਵਿੱਚ ਭਰਤੀ ਹੋ ਗਏ । ਇਸ ਸੰਘਰਸ਼ ਦੌਰਾਨ ਆਪ ਵੀ ਆਪਣੇ ਸਾਥੀਆਂ ਸਮੇਤ ਗ੍ਰਿਫ਼ਤਾਰ ਹੋ ਗਏ । ਇਸ ਵਿੱਚ ਆਪ ਨੂੰ ਨੌਂ ਮਹੀਨੇ ਦੀ ਸਜਾ ਭੁਗਤਣੀ ਪਈ । ਆਪ ਨੇ 1942 ਤੋਂ ਲੈ ਕੇ 1945 ਤੱਕ ਦੇਸ਼ ਦੀ ਆਜਾਦੀ ਲਈ ਆਈ.ਐਨ.ਏ. ਵਿੱਚ ਸੇਵਾ ਕੀਤੀ ।ਜਦ ਰਿਹਾ ਹੋ ਕੇ ਵਾਪਿਸ ਭਾਰਤ ਆਏ ਤਾਂ ਫਿਰ ਵੀ ਆਪ ਅਮਨ ਚੈਨ ਨਾਲ ਨਹੀਂ ਬੈਠੇ । ਆਪ ਦੇਸ਼ ਦੀ ਸੇਵਾ ਲਈ ਸਖ਼ਤ ਮਿਹਨਤ ਕਰਦੇ ਰਹੇ । ਆਪ ਨੂੰ ਉਸ ਵੇਲੇ ਪੰਜਾਹ ਰੁਪਏ ਪੈਨਸ਼ਨ



ਮਿਲਦੀ ਸੀ । ਜਿਸ ਨਾਲ ਆਪਣੇ ਪਿੰਡ ਵਿੱਚ ਰਹਿ ਕੇ ਗੁਜਾਰਾ ਵੀ ਕੀਤਾ ਅਤੇ ਸਮਾਜ ਸੇਵਾ ਵਿੱਚ ਵੀ ਜੁਟੇ ਰਹੇ ।

## ਹਾਕਮ ਸਿੰਘ ਜੀ, ਬਹੋਨਾ

ਇਹਨਾਂ ਦਾ ਜਨਮ ਪਿੰਡ ਬਹੋਨਾ ਵਿੱਚ ਪਿਤਾ ਸ੍ਰੀ ਚੂਹੜ ਸਿੰਘ ਦੇ ਘਰ 1913 ਵਿੱਚ ਹੋਇਆ । ਆਪ ਨੇ ਵਿਦਿਆ ਪ੍ਰਾਇਮਰੀ ਤੱਕ ਹੀ ਪ੍ਰਾਪਤ ਕੀਤੀ ਸੀ । ਜਦ ਦੇਸ਼ ਦੀ ਆਜਾਦੀ ਲਈ ਵਿਦੇਸ਼ਾਂ ਵਿੱਚ ਆਜਾਦ ਹਿੰਦ ਫੌਜ ਦੀ ਭਰਤੀ ਹੋ ਰਹੀ ਸੀ ਤਾਂ ਆਪ ਵੀ ਇਸ ਆਜਾਦ ਹਿੰਦ ਫੌਜ ਵਿੱਚ ਭਰਤੀ ਹੋ ਗਏ । ਇਸ਼ ਸੇਵਾ ਦੌਰਾਨ ਆਪ ਗ੍ਰਿਫਤਾਰ ਹੋ ਗਏ ਤਾਂ ਅੰਗਰੇਜੀ ਹਕੂਮਤ ਨੇ ਆਪ ਨੂੰ ਦੋ ਸਾਲ ਜੇਲ੍ਹ ਵਿੱਚ ਰੱਖਿਆ । ਆਪ ਜਿੰਨਾਂ ਚਿਰ ਵੀ ਜਿਉਂਦੇ ਰਹੇ, ਦੇਸ਼ ਦੀ ਤਨ ਮਨ ਨਾਲ ਸੇਵਾ ਕਰਦੇ ਰਹੇ ।

## ਕੇਸ਼ਰ ਸਿੰਘ ਜੀ, ਮੋਗਾ

ਸ. ਕੇਸ਼ਰ ਸਿੰਘ ਸਿੱਧੂ ਦਾ ਜਨਮ 14 ਅਪ੍ਰੈਲ 1918 ਨੂੰ ਪਿਤਾ ਨੰਦ ਸਿੰਘ ਦੇ ਘਰ ਹੋਇਆ । ਆਪ ਪਹਿਲਾਂ ਮਿਊਂਸੀਪਲ ਕਮੇਟੀ ਮੋਗਾ ਵਿੱਚ ਬਤੌਰ ਚੌਕੀਦਾਰ ਵਜੋਂ ਸੇਵਾ ਕਰਦੇ ਸਨ । ਜਦ ਆਜਾਦੀ ਲਹਿਰ ਪੂਰੇ ਜੋਰਾਂ 'ਤੇ ਸੀ, ਵਿਦੇਸ਼ਾਂ ਵਿੱਚ ਵੱਖ ਵੱਖ ਜੱਥੇਬੰਦੀਆਂ ਲਾਮਬੰਦ ਹੋ ਰਹੀਆਂ ਸਨ । ਆਪ ਵੀ ਆਜਾਦ ਹਿੰਦ ਫੌਜ ਵਿੱਚ ਭਰਤੀ ਹੋ ਗਏ । ਆਪ ਨੇ 1943 ਵਿੱਚ ਆਜਾਦ ਹਿੰਦ ਫੌਜ ਵਿੱਚ ਭਰਤੀ ਹੋ ਕੇ ਕੁਆਲਾਲੰਪੁਰ ਵਿੱਚ ਕੰਮ ਕੀਤਾ । ਇਸ ਅਜਾਦੀ ਦੀ ਸੇਵਾ ਲਈ ਆਪ ਹੋਰ ਵੀ ਕਈ ਮੁਲਕਾਂ ਵਿੱਚ ਗਏ । ਆਪ ਨੇ ਲੰਮਾਂ ਸਮਾਂ ਜੇਲ੍ਹ ਦੀਆਂ ਕਾਲ ਕੋਠੜੀਆਂ ਵਿੱਚ ਰਹਿ ਕੇ ਜ਼ਾਲਮ ਸਾਮਰਾਜ ਦੇ ਤਸੀਹੇ ਝੱਲੇ ।1962 ਦੀ ਲੜਾਈ ਵਿੱਚ ਆਪ ਨੇ ਪਬਲਿਕ ਸਿਖਲਾਈ ਕੈਂਪਾਂ ਵਿੱਚ ਵੀ ਟਰੇਨਿੰਗ ਦਿੱਤੀ ਸੀ ।

## ਕਰਨੈਲ ਸਿੰਘ, ਪੁਰਾਣੇ ਵਾਲਾ

ਇਹਨਾਂ ਦਾ ਜਨਮ 15 ਜੂਨ 1925 ਵਿੱਚ ਸ. ਮਿੱਤ ਸਿੰਘ ਦੇ ਘਰ ਪੁਰਾਣੇ ਵਾਲਾ ਪਿੰਡ ਵਿੱਚ ਹੋਇਆ । 1943 ਵਿੱਚ ਕਰਨੈਲ ਸਿੰਘ ਆਈ.ਐਨ.ਏ. ਵਿੱਚ ਭਰਤੀ ਹੋ ਗਏ । 1946 ਤੱਕ ਇਹਨਾਂ ਨੇ ਦੇਸ਼ ਦੀ ਆਜਾਦੀ ਲਈ ਲੜੇ ਸੰਘਰਸ਼ਾਂ ਵਿੱਚ ਵਧ ਚੜ੍ਹ ਕੇ ਹਿੱਸਾ ਲਿਆ । ਆਪ ਆਜਾਦ ਹਿੰਦ ਫੌਜ ਦੇ ਸਿਪਾਹੀ ਸਨ ਇਸ ਲਈ ਸੂਹੀਆਂ ਏਜੰਸੀਆਂ ਆਪ ਦੇ ਪਿੱਛੇ ਪਈਆਂ ਸਨ । ਆਪ ਗ੍ਰਿਫ਼ਤਾਰ ਹੋ ਗਏ ਅਤੇ ਅੱਠ ਮਹੀਨੇ (ਭਜਨ ਮੂਤਕ ਚਿਤਰਾ) ਜਿਹੇ

ਕੈਂਪਾਂ ਵਿੱਚ ਕੈਦ ਕੱਟੀ ਅਤੇ ਤਸੀਹੇ ਝੱਲੇ । ਆਪ ਨੇ ਆਪਣਾ ਆਖ਼ਰੀ ਜੀਵਨ ਪਿੰਡ ਪੁਰਾਣੇ ਵਾਲੇ ਹੀ ਗੁਜ਼ਾਰਿਆ ।

## ਕਰਤਾਰ ਸਿੰਘ, ਰਾਜਿਆਣਾ

ਆਪ ਦਾ ਜਨਮ 15 ਅਪ੍ਰੈਲ 1921 ਨੂੰ ਸ. ਰੂੜ ਸਿੰਘ ਦੇ ਘਰ ਪਿੰਡ ਰਾਜਿਆਣੇ ਹੋਇਆ । ਆਪ ਨੇ ਮੁੱਢਲੀ ਵਿਦਿਆ ਹੀ ਪ੍ਰਾਪਤ ਕੀਤੀ ਸੀ । 1943 ਵਿੱਚ ਆਪ ਆਜਾਦ ਹਿੰਦ ਫੌਜ ਵਿੱਚ ਭਰਤੀ ਹੋ ਗਏ । ਇਸ ਸੇਵਾ ਦੌਰਾਨ ਹੀ ਆਪ ਗ੍ਰਿਫਤਾਰ ਹੋ ਗਏ ਸਨ ਤੇ ਜਿਸ ਕਰਕੇ ਕਈ ਮਹੀਨੇ ਅੰਗਰੇਜੀ ਹਕੂਮਤ ਦੀਆਂ ਜੇਲ੍ਹਾਂ ਵਿੱਚ ਲਗਾਏ । 1945 ਤੱਕ ਆਪ ਦੇਸ਼ ਦੀ ਸੇਵਾ ਲਈ ਜ਼ਾਲਮਾਂ ਨਾਲ ਜੂਝਦੇ ਰਹੇ । ਪਿਛਲੇਰਾ ਸਮਾਂ ਆਪ ਨੇ ਪਿੰਡ ਵਿੱਚ ਹੀ ਬਿਤਾਇਆ । ਆਪ ਚੰਗੇ ਦੇਸ਼ ਭਗਤ ਤੇ ਸਮਾਜ ਸੇਵੀ ਸਨ ।

## ਸ. ਮੇਹਰ ਸਿੰਘ, ਕੋਕਰੀ ਫੂਲਾ ਸਿੰਘ

ਇਹਨਾਂ ਦਾ ਜਨਮ 15 ਸਤੰਬਰ 1920 ਨੂੰ ਕੋਕਰੀ ਫੂਲਾ ਸਿੰਘ ਵਿੱਚ ਬੇਲਾ ਸਿੰਘ ਦੇ ਘਰ ਹੋਇਆ । ਆਪ ਅੱਖਰ ਗਿਆਨ ਦੀ ਵਿਦਿਆ ਹੀ ਪ੍ਰਾਪਤ ਕਰ ਸਕੇ ਸਨ । ਆਪ 1940 ਤੋਂ 1945 ਤੱਕ ਰਾਜਨੀਤਿਕ ਸਰਗਰਮੀਆਂ ਵਿੱਚ ਹਿੱਸਾ ਲੈਂਦੇ ਰਹੇ । 1940 ਵਿੱਚ ਜਦ ਆਪ ਆਈ.ਐਨ.ਏ. ਵਿੱਚ ਭਰਤੀ ਹੋ ਗਏ ਤਾਂ ਅੰਗਰੇਜੀ ਹਕੂਮਤ ਨੇ ਆਪ ਨੂੰ ਬਾਗ਼ੀ ਕਰਾਰ ਦੇ ਕੇ ਗ੍ਰਿਫਤਾਰ ਕਰ ਲਿਆ ਸੀ । ਇਹਨਾਂ ਨੂੰ ਪਹਿਲਾਂ ਜੀਆਵਾੜੀ ਜੇਲ੍ਹ, ਮਜਮਮ ਮਜਾਗ ਅਤੇ ਫਿਰ ਚਿੱਟਾਗਾਓਂ ਆਦਿ ਜੇਲ੍ਹਾਂ ਵਿੱਚ ਰੱਖਿਆ ਗਿਆ । 13 ਮਹੀਨੇ ਜੇਲ੍ਹ ਕੱਟਣ ਤੋਂ ਬਾਦ ਆਪ ਨੂੰ ਰਿਹਾ ਕਰ ਦਿੱਤਾ ਗਿਆ । ਆਪ ਦਾ ਪਿਛਲੇਰਾ ਸਮਾਂ ਪਿੰਡ ਕੋਕਰੀ ਵਿੱਚ ਹੀ ਬੀਤਿਆ । ਆਪ ਨੇ ਦੇਸ਼ ਦੀ ਆਜਾਦੀ ਲਈ ਆਪਣਾ ਸਭ ਕੁਝ ਕੁਰਬਾਨ ਕਰ ਦਿੱਤਾ ਸੀ । ਜਦ ਭਾਰਤ ਦੇਸ਼ ਆਜਾਦ ਹੋਇਆ ਤਾਂ ਆਪ ਗਰਾਮ ਰਕਸ਼ਾ ਦਲ ਵਿੱਚ ਭਰਤੀ ਹੋ ਗਏ ਅਤੇ ਸਮਾਜ ਸੇਵਾ ਵਿੱਚ ਜੁਟ ਗਏ । ਆਪ ਜਿੰਨਾਂ ਚਿਰ ਵੀ ਜਿੰਦਾ ਰਹੇ ਆਪ ਦਾ ਹਰ ਸਾਹ ਸਮਾਜ ਸੇਵਾ ਦੇ ਅਰਪਣ ਹੀ ਰਿਹਾ ।

## ਬੰਤਾ ਸਿੰਘ, ਬੱਧਨੀ ਕਲਾਂ

ਸ. ਬੰਤਾ ਸਿੰਘ ਸਿੱਧੂ ਸਪੁੱਤਰ ਸ. ਸੋਹਣ ਸਿੰਘ ਦਾ ਜਨਮ ਪਿੰਡ ਬੱਧਨੀ ਵਿਖੇ 1905 ਵਿੱਚ ਤਹਿਸੀਲ ਮੋਗਾ ਵਿੱਚ ਹੋਇਆ । ਆਪ ਸਿਰਫ ਪੰਜਾਬੀ ਹੀ ਲਿਖ-ਪੜ੍ਹ ਸਕਦੇ ਸਨ ।



ਆਪ ਦਾ ਮੁੱਢਲਾ ਕਿੱਤਾ ਖੇਤੀਬਾੜੀ ਸੀ । ਆਪ ਨੇ ਰੇਲਵੇ ਪੁਲਿਸ ਵਿੱਚ ਕੁਆਲਾਲੰਪੁਰ ਵਿੱਚ ਨੌਕਰੀ ਕੀਤੀ । 1943 ਵਿੱਚ ਆਪ ਨੇ ਅੰਗਰੇਜੀ ਸਰਕਾਰ ਦੀ ਨੌਕਰੀ ਤੋਂ ਅਸਤੀਫਾ ਦੇ ਦਿੱਤਾ । ਆਜਾਦੀ ਦੀ ਲਹਿਰ ਵਿੱਚ ਆ ਕੇ ਪੰਜ ਗੁਰੀਲਾ ਦੋ ਬਟਾਲੀਅਨ ਵਿੱਚ ਭਰਤੀ ਹੋ ਕੇ ਦੇਸ਼ ਦੀ ਆਜਾਦੀ ਲਈ ਕੰਮ ਕਰਨਾ ਸ਼ੁਰੂ ਕਰ ਦਿੱਤਾ ।ਆਪ ਨੇ ਤੰਨਜੂਨ ਤੋਂ ਫੌਜੀ ਟਰੇਨਿੰਗ ਪ੍ਰਾਪਤ ਕੀਤੀ ਸੀ । ਇਸ ਤੋਂ ਬਾਹਦ ਜੋਹਰ ਈਪੂ ਅਤੇ ਥਾਈਲੈਂਡ ਰੰਗੂਨ ਤੋਂ ਹੁੰਦੇ ਹੋਏ ਪੋਪ ਪਹਾੜ 'ਤੇ ਲੜਾਈ ਲੜੀ । ਆਜਾਦ ਹਿੰਦ ਫੌਜ ਵਿੱਚ ਵੀ ਅੰਗਰੇਜੀ ਹਕੂਮਤ ਨਾਲ ਲੜਾਈ ਵਿੱਚ ਆਪ ਗ੍ਰਿਫਤਾਰ ਹੋ ਗਏ ਸਨ । ਇਸ ਦੌਰਾਨ ਆਪ ਨੇ ਇੱਕ ਸਾਲ ਤਿੰਨ ਮਹੀਨੇ ਦੀ ਸਖ਼ਤ ਕੈਦ ਕੱਟੀ । ਆਜਾਦੀ ਪ੍ਰਾਪਤੀ ਤੋਂ ਬਾਦ ਆਪ ਕਾਂਗਰਸ ਵਰਕਰਾਂ ਨਾਲ ਮਿਲ ਕੇ ਪਿੰਡ ਉਸਾਰੀ, ਦੇਸ਼ ਤਰੱਕੀ ਖ਼ੁਸ਼ਹਾਲੀ ਲਈ ਜੂਝਦੇ ਰਹੇ । ਚੀਨ ਦੀ ਜੰਗ ਸਮੇਂ ਆਪ ਨੇ ਤਿੰਨ ਮਹੀਨੇ ਦੀ ਪੈਨਸ਼ਨ ਸਰਕਾਰੀ ਦਾਨ ਵਿੱਚ ਪਾਈ ਸੀ ।

## ਸ. ਬਚਨ ਸਿੰਘ, ਦੌਧਰ

ਇਹਨਾਂ ਦਾ ਜਨਮ ਸ. ਨਰੈਣ ਸਿੰਘ ਦੇ ਘਰ ਪਿੰਡ ਦੌਧਰ ਵਿੱਚ ਹੋਇਆ । ਆਪ 16 ਫਰਵਰੀ 1942 ਨੂੰ ਆਜਾਦ ਹਿੰਦ ਫੌਜ ਵਿੱਚ ਭਰਤੀ ਹੋ ਗਏ ਸਨ । ਆਪ ਨੇ ਆਜਾਦ ਬ੍ਰਿਗੇਡ ਵਿੱਚ ਅਤੇ ਫਿਰ ਕੁਆਲਾਲੰਪੁਰ ਵਿੱਚ ਸਿਖਲਾਈ ਪ੍ਰਾਪਤ ਕੀਤੀ । ਇਸ ਤਰ੍ਹਾਂ ਹੀ ਆਪ ਨੇ ਛੇ ਗੁਰੀਲਾ ਵਿੱਚ ਓ.ਟੀ.ਐਸ ਪਾਸ ਕੀਤਾ ਅਤੇ ਸੁਈ ਸਾਈਡ ਸਕੂਐਡ ਵਿੱਚ ਵੀ ਕੰਮ ਕੀਤਾ । ਆਪ ਨੇ 1946 ਵਿੱਚ ਸਰੈਂਡਰ ਵੀ ਪਾਸ ਕੀਤਾ । ਆਪ ਨੇ ਆਜਾਦੀ ਦੀ ਜੰਗ ਵਿੱਚ ਅੰਗਰੇਜੀ ਫੌਜ ਵਿਰੁੱਧ ਪੂਰੀ ਤਨਦੇਹੀ ਨਾਲ ਕੰਮ ਕੀਤਾ ਸੀ । ਇਸ ਆਜਾਦੀ ਦੀ ਜੰਗ ਵਿੱਚ ਆਪ ਗ੍ਰਿਫਤਾਰ ਹੋ ਗਏ ਤੇ ਆਪ ਦਾ ਜਨਰਲ ਕੋਰਟ ਮਾਰਸ਼ਲ ਕੀਤਾ ਗਿਆ । ਆਪ ਆਈ.ਐਨ.ਏ. ਦੇ ਸਬੰਧ ਵਿੱਚ ਗਿਆਰਾਂ ਮਹੀਨੇ ਨਜ਼ਰਬੰਦ ਰਹੇ । ਆਪ ਨੂੰ ਰੰਗੂਨ ਸੈਂਟਰਲ ਜੇਲ੍ਹ, ਜਿਗਰ ਗਚਾ, ਮੁਲਤਾਨ ਆਦਿ ਜੇਲ੍ਹਾਂ ਵਿੱਚ ਤਸੀਹੇ ਦਿੱਤੇ ਗਏ ਅਤੇ 1946 ਨੂੰ ਮੁਲਤਾਨ ਜੇਲ੍ਹ ਤੋਂ ਰਿਹਾ ਕੀਤਾ ਗਿਆ । ਆਜਾਦੀ ਮਗਰੋਂ ਆਪ ਦੇਸ਼ ਸੇਵਕ ਸੈਨਾ ਵਿੱਚ ਭਰਤੀ ਹੋ ਗਏ । ਨਾਲ ਹੀ ਗਰਾਮ ਰਕਸ਼ਾ ਦਲ ਵਿੱਚ ਵੀ ਸਰਗਰਮ ਹੋ ਕੇ ਭਾਰਤ ਅਤੇ ਇਸ ਦੀ ਖ਼ੁਸ਼ਹਾਲੀ ਲਈ ਕੰਮ ਕਰਨ ਲੱਗੇ । ਆਪ ਨੇ ਆਪਣੇ ਆਖ਼ਰੀ ਸਾਹਾਂ ਤੱਕ ਦੇਸ਼ ਨਾਲ ਪਿਆਰ ਰੱਖਿਆ ਸੀ ।

## ਨਾਇਕ ਮੁਨਸ਼ਾ ਸਿੰਘ, ਧੱਲੇ ਕੇ

ਇਹਨਾਂ ਦਾ ਜਨਮ 10 ਅਕਤੂਬਰ 1914 ਨੂੰ ਸ੍ਰੀ ਲਛਮਣ ਦਾਸ ਦੇ ਘਰ ਪਿੰਡ ਧੱਲੇ ਕੇ ਵਿਖੇ ਹੋਇਆ। 1942 ਵਿੱਚ ਆਪ ਆਈ.ਐਨ.ਏ. ਵਿੱਚ ਭਰਤੀ ਹੋ ਗਏ ਸਨ। ਭਾਰਤ ਦੀ ਆਜਾਦੀ ਲਈ ਲੜੀ ਜਾ ਰਹੀ ਜੰਗ ਵਿੱਚ ਆਪ ਨੇ ਬੜੀ ਬਹਾਦਰੀ ਨਾਲ ਲੜਾਈ ਲੜੀ। ਆਪ ਨੇ ਇਮਕਾਨ ਦੀਆਂ ਖੂੰਖਾਰ ਪਹਾੜੀਆਂ 'ਤੇ ਚੜ੍ਹ ਕੇ ਦੁਸ਼ਮਣ ਅੰਗਰੇਜੀ ਫੌਜ ਨੂੰ ਭਜਾਇਆ। ਅਚਾਨਕ ਹੀ ਆਪ ਦੁਸ਼ਮਣ ਦੀ ਫੌਜ ਦੇ ਘੇਰੇ ਵਿੱਚ ਆ ਗਏ ਅਤੇ ਗ੍ਰਿਫਤਾਰ ਹੋ ਗਏ। ਆਪ ਨੂੰ ਜੀਆਵਾੜੀ ਵਿੱਚ ਜੰਗੀ ਕੈਦੀ ਦਾ ਦੋਸ਼ ਲਾ ਕੇ ਕੈਦੀ ਬਣਾ ਲਿਆ ਗਿਆ। ਇੱਥੋਂ ਆਪ ਨੂੰ ਚਟਗਾਓਂ ਲੈ ਆਏ ਅਤੇ ਜਿਗਰ ਘੱਚਾ ਕੈਂਪ ਵਿੱਚ 11 ਮਹੀਨੇ ਕੈਦ ਰੱਖਿਆ। ਆਜਾਦੀ ਲੜਾਈ ਜਿੱਤ ਕੇ ਆਪ ਚੁੱਪ ਕਰਕੇ ਨਹੀਂ ਬੈਠੇ, ਦੇਸ਼ ਸਮਾਜ ਦੀ ਤਰੱਕੀ ਲਈ ਜੁਝਦੇ ਰਹੇ। 1962 ਵਿੱਚ ਆਪ ਪੰਜਾਬ ਰਕਸ਼ਾਦਲ ਵਿੱਚ ਬਤੌਰ ਇਨਸਟਰਕਟਰ ਕੰਮ ਕਰਦੇ ਰਹੇ। ਆਪ ਆਪਣਾ ਪਿਛਲੇਰਾ ਸਮਾਂ ਆਪਣੇ ਪਿੰਡ ਵਿੱਚ ਹੀ ਬਿਤਾਇਆ।

## ਸ੍ਰੀ ਮੋਤਾ ਸਿੰਘ, ਕੋਕਰੀ ਕਲਾਂ

ਆਪ ਦਾ ਜਨਮ ਸ. ਖੇਮ ਸਿੰਘ ਦੇ ਘਰ ਪਿੰਡ ਕੋਕਰੀ ਕਲਾਂ ਵਿੱਚ ਹੋਇਆ। ਜਵਾਨੀ ਸਮੇਂ ਹੀ ਆਪ ਦੇਸ਼ ਸੇਵਾ ਵਿੱਚ ਜੁਟ ਗਏ ਸਨ। 1924 ਵਿੱਚ ਅਕਾਲੀ ਮੋਰਚੇ ਵਿੱਚ ਜੈਤੋ ਗਏ ਅਤੇ ਗ੍ਰਿਫਤਾਰੀ ਦੇ ਕੇ ਨਾਭਾ ਜੇਲ੍ਹ ਵਿੱਚ ਕੈਦ ਕੱਟੀ। 1942 ਵਿੱਚ ਆਪ ਆਈ.ਐਨ.ਏ. ਵਿੱਚ ਭਰਤੀ ਹੋਏ ਅਤੇ 1946 ਤੱਕ ਦੇਸ਼ ਦੀ ਸੇਵਾ ਕੀਤੀ। ਇਸ ਸੰਘਰਸ਼ ਵਿੱਚ ਆਪ ਗ੍ਰਿਫਤਾਰ ਹੋਏ ਤੇ 11 ਮਹੀਨੇ ਅੰਗਰੇਜੀ ਹਕੂਮਤ ਦੀ ਕੈਦ ਕੱਟੀ। ਆਪ ਜਿੰਨਾਂ ਚਿਰ ਵੀ ਜੀਵੇ ਦੇਸ਼ ਸਮਾਜ ਲਈ ਤਨ, ਮਨ ਕਰਕੇ ਅਰਪਣ ਰਹੇ।

## ਸ. ਮੇਲਾ ਸਿੰਘ, ਵੈਰੋਕੇ

ਇਹਨਾਂ ਦਾ ਜਨਮ ਪਿੰਡ ਵੈਰੋਕੇ ਵਿੱਚ ਸ. ਸੇਵਾ ਸਿੰਘ ਦੇ ਘਰ 18 ਸਤੰਬਰ 1914 ਨੂੰ ਹੋਇਆ। ਆਪ ਦਾ ਮੁੱਢਲਾ ਕੰਮ ਖੇਤੀਬਾੜੀ ਸੀ। ਜਦ ਆਜਾਦੀ ਦੀ ਜੰਗ ਨੂੰ ਤੇਜ ਕਰਨ ਲਈ ਆਈ.ਐਨ.ਏ. ਦੇ ਨੇਤਾ ਮੀਟਿੰਗਾਂ, ਕਾਨਫਰੰਸਾਂ ਕਰ ਰਹੇ ਸਨ ਤਾਂ ਆਪ ਵੀ ਇਹਨਾਂ ਦੇ ਸੰਪਰਕ ਵਿੱਚ ਆਏ ਅਤੇ ਆਈ.ਐਨ.ਏ. ਵਿੱਚ ਭਰਤੀ ਹੋ ਗਏ। ਆਜਾਦੀ ਲਈ ਘੋਲ ਕਰਦੇ ਹੋਏ ਗ੍ਰਿਫਤਾਰ ਹੋ ਗਏ ਅਤੇ ਜ਼ਿਲ੍ਹਾ ਰੰਗੂਨ ਵਿੱਚ ਮਜੰਗ ਜੇਲ੍ਹ ਵਿੱਚ ਡੇਢ ਮਹੀਨਾ



ਕੈਦੀ ਰਹੇ। ਜਿਗਰ ਘੱਚੇ, ਮੁਲਤਾਨ ਆਦਿ ਜੇਲ੍ਹਾਂ ਵਿੱਚ ਅੱਠ ਮਹੀਨੇ ਤਸੀਹਿਆਂ ਭਰੀ ਕੈਦ ਕੱਟੀ। ਆਜਾਦੀ ਮਿਲਣ 'ਤੇ ਆਪ ਰਿਹਾ ਹੋ ਗਏ। ਆਪ ਦਾ ਸਾਰਾ ਜੀਵਨ ਹੀ ਦੇਸ਼ ਅਤੇ ਸਮਾਜ ਭਲਾਈ ਲਈ ਅਰਪਣ ਸੀ। ਜਦੋਂ ਵੀ ਕਦੇ ਦੇਸ਼ ਨੂੰ ਇਹਨਾਂ ਦੀ ਲੋੜ ਪਈ ਆਪ ਕੁਰਬਾਨੀ ਕਰਨ ਵਾਲਿਆਂ ਵਿੱਚ ਮੂਹਰਲੀ ਕਤਾਰ ਵਿੱਚ ਸਨ।

## ਸ. ਬੂਰਾ ਸਿੰਘ, ਬੌਢੇ

ਇਹਨਾਂ ਦਾ ਜਨਮ ਸ. ਕਿਸ਼ਨ ਸਿੰਘ ਦੇ ਘਰ 1920 ਵਿੱਚ ਪਿੰਡ ਬੌਢੇ ਵਿੱਚ ਹੋਇਆ। ਆਪ ਖੇਤੀਬਾੜੀ ਕਰਦੇ ਸਨ ਅਤੇ ਅੱਖਰ ਗਿਆਨ ਤੋਂ ਕੋਰੇ ਸਨ। ਆਪ ਨੇ 1942 ਤੋਂ ਲੈ ਕੇ 1945 ਤੱਕ ਆਈ.ਐਨ.ਏ. ਵਿੱਚ ਸੇਵਾ ਕੀਤੀ। ਆਜਾਦੀ ਦੇ ਇਸ ਸੰਗਰਾਮ ਵਿੱਚ ਆਪ ਨੇ ਦਸ ਮਹੀਨੇ ਜੇਲ੍ਹ ਕੱਟੀ ਅਤੇ ਤਸੀਹੇ ਝੱਲੇ। ਆਪ ਦਾ ਮੁੱਢਲਾ ਜੀਵਨ ਹਾਵਾ ਰੋਡ, ਸਿੰਘਾਪੁਰ ਵਿਖੇ ਬੀਤਿਆ। ਆਪ ਸਮਾਜ ਸੇਵੀ ਵੀ ਸਨ ਅਤੇ ਪਿਤਾ ਪੁਰਖੀ ਖ਼ਿਤਾਬ ਨੰਬਰਦਾਰੀ ਵੀ ਕਰਦੇ ਰਹੇ। ਆਪ ਦਾ ਪਿਛਲੇਰਾ ਜੀਵਨ ਪਿੰਡ ਵਿੱਚ ਹੀ ਬੀਤਿਆ।

## ਸ੍ਰੀ ਮਾਹਲਾ ਸਿੰਘ, ਧੂੜਕੋਟ ਟਾਹਲੀਵਾਲਾ

ਮਾਹਲਾ ਸਿੰਘ ਸਪੁੱਤਰ ਸ. ਪ੍ਰਤਾਪ ਸਿੰਘ ਦਾ ਜਨਮ ਪਿੰਡ ਧੂੜਕੋਟ ਟਾਹਲੀਵਾਲਾ ਵਿੱਚ 1916 ਵਿੱਚ ਹੋਇਆ। ਆਪ ਦਾ ਮੁੱਖ ਕਿੱਤਾ ਖੇਤੀਬਾੜੀ ਸੀ। ਆਜਾਦੀ ਦੇ ਸੰਗਰਾਮ ਵਿੱਚ ਆਪ ਨੇ ਪੂਰੀ ਤਨਦੇਹੀ ਨਾਲ ਸੇਵਾ ਕੀਤੀ। ਜਦੋਂ ਆਜਾਦੀ ਲਈ ਵਿਦੇਸ਼ਾਂ ਵਿੱਚ ਵੀ ਜੱਥੇਬੰਦੀਆਂ ਤਿਆਰ ਹੋ ਰਹੀਆਂ ਸਨ, ਆਜਾਦ ਹਿੰਦ ਫੌਜ ਪੂਰੀ ਤਿਆਰੀ ਵਿੱਚ ਸੀ, ਆਪ ਵੀ ਆਜਾਦ ਹਿੰਦ ਫੌਜ ਵਿੱਚ ਭਰਤੀ ਹੋ ਗਏ ਸਨ। ਆਪ ਨੇ ਇਸ ਸੰਘਰਸ਼ ਵਿੱਚ ਇੱਕ ਸਾਲ ਦੀ ਕੈਦ ਕੱਟੀ। ਆਪ ਪੰਜਵੀਂ ਗੁਰੀਲਾ ਕੰਪਨੀ ਵਿੱਚ ਸਨ। ਆਪ ਨੂੰ ਜਦ ਗ੍ਰਿਫਤਾਰ ਕੀਤਾ ਗਿਆ ਤਾਂ ਆਪ 'ਤੇ ਜੰਗੀ ਕੈਦੀ ਅਤੇ ਬਾਗੀ ਦੇ ਫਤਵੇ ਲਾਏ ਗਏ ਅਤੇ ਨਾਜੀ ਗੰਨ ਕੈਦ ਵਿੱਚ ਰੱਖਿਆ ਗਿਆ। ਇੱਕ ਸਾਲ ਦੀ ਕੈਦ ਉਪਰੰਤ ਆਪ ਨੂੰ ਕਲਕੱਤਾ ਲਿਆ ਕੇ ਰਿਹਾ ਕੀਤਾ ਗਿਆ। ਆਜਾਦੀ ਤੋਂ ਬਾਦ ਆਪ ਸਮਾਜ ਸੇਵੀ ਦੇ ਤੌਰ 'ਤੇ ਸਰਗਰਮ ਰਹੇ ਅਤੇ ਗਰਾਮ ਸੁਰੱਖਿਆ ਦਲ ਵਿੱਚ ਭਰਤੀ ਹੋ ਕੇ ਦੇਸ਼ ਦੀ ਤਰੱਕੀ ਅਤੇ ਖ਼ੁਸ਼ਹਾਲੀ ਵਿੱਚ ਲੱਗੇ ਰਹੇ। ਆਪ ਨੂੰ ਸਰਕਾਰ ਵੱਲੋਂ ਉਸ ਸਮੇਂ 200 ਰੁਪਏ ਪੈਨਸ਼ਨ ਮਿਲਦੀ ਸੀ।

## ਸ. ਮੋਹਕਮ ਸਿੰਘ, ਚੋਂਗਾਵਾਂ

ਇਹਨਾਂ ਦਾ ਜਨਮ ਮਾਰਚ 1911 ਵਿੱਚ ਪਿੰਡ ਚੋਂਗਾਵਾਂ ਤਹਿਸੀਲ ਮੋਗਾ ਵਿੱਚ ਪਿਤਾ ਸ. ਸੇਵਾ ਸਿੰਘ ਦੇ ਘਰ ਹੋਇਆ। ਆਪ ਨੇ ਸੀਨੀਅਰ ਕੈਬਰੇਜ ਤੱਕ ਪੜ੍ਹਾਈ ਕੀਤੀ ਸੀ। ਆਪ ਦੇਸ਼ ਦੀ ਸੇਵਾ ਵਿੱਚ 1932 ਤੋਂ ਹੀ ਸਰਗਰਮ ਹੋ ਗਏ ਸਨ। 1942 ਵਿੱਚ ਆਪ ਆਈ.ਐਨ.ਏ. ਵਿੱਚ ਭਰਤੀ ਹੋ ਗਏ ਸਨ। ਆਪ ਨੂੰ ਜਾਪਾਨੀ ਸਰਕਾਰ ਨੇ ਪ੍ਰਾਪੇਗੰਡਾ ਸੈਕਟਰੀ ਨਿਯੁਕਤ ਕਰ ਦਿੱਤਾ ਅਤੇ ਸਾਥੀਆਂ ਸਮੇਤ ਪ੍ਰਚਾਰ ਲਈ ਬਰਮਾ ਭੇਜ ਦਿੱਤਾ। ਤਕਰੀਬਨ ਇੱਕ ਸਾਲ ਰੰਗੂਨ ਸ਼ਹਿਰ ਦੀ ਇੱਕ 'ਬਕਟੋ' ਨਾਮੀ ਬਸਤੀ ਵਿੱਚ ਫੀਲਡ ਪ੍ਰਾਪੇਗੰਡਾ ਕੈਂਪ ਵਿੱਚ ਕੰਮ ਕਰਦੇ ਰਹੇ। ਇਸ ਤਰ੍ਹਾਂ ਆਪ ਨੂੰ 1944 ਵਿੱਚ ਸਿੱਧੇ ਹੀ ਸੈਕਿੰਡ ਲੈਫਟੀਨੈਂਟ ਬਣਾ ਕੇ ਸਪੈਸ਼ਲ ਪ੍ਰਾਪੇਗੰਡਾ ਪਲਟੂਨ ਦਾ ਕਮਾਂਡਰ ਕੇ ਸੈਕਿੰਡ ਡਿਵ ਹੈਡ ਕੁਆਟਰ ਨਾਲ ਜੋੜ ਦਿੱਤਾ। ਇਸ ਤਰ੍ਹਾਂ ਆਪ ਦੁਸ਼ਮਣ ਦੀਆਂ ਫੌਜਾਂ ਖ਼ਿਲਾਫ ਫਰੰਟ ਲਾਈਨ 'ਤੇ ਜਾਕੇ ਪ੍ਰਚਾਰ ਕਰਨ ਲੱਗੇ। ਜੂਨ 1945 ਵਿੱਚ ਆਪ ਨੂੰ 'ਪੋਪ ਫਰੰਟ' 'ਤੇ ਜਾਂਦੇ ਹੋਏ ਨੂੰ ਗ੍ਰਿਫਤਾਰ ਕਰ ਲਿਆ ਗਿਆ। ਤਕਰੀਬਨ ਇੱਕ ਸਾਲ ਪਿੱਛੋਂ ਛੁੱਟ ਕੇ ਹਵਾੜੇ ਤੋਂ ਪੰਜਾਬ ਪੁੱਜੇ। ਇਸੇ ਦੌਰਾਨ ਹੀ ਆਪ ਦੀ ਮੁਲਾਕਾਤ ਗੁਰਬਖ਼ਸ਼ ਸਿੰਘ ਢਿੱਲੋਂ ਨਾਲ ਹੋਈ ਅਤੇ ਕੈਪਟਨ ਜਗੀਰ ਸਿੰਘ ਨਾਲ ਮਿਲ ਕੇ ਆਈ.ਐਨ. ਦਾ ਦਫਤਰ ਖੋਲ੍ਹਿਆ। ਦੇਸ਼ ਸੇਵਕ ਮੂਮਿੰਟ ਵਿੱਚ ਵਧ ਚੜ੍ਹ ਕੇ ਹਿੱਸਾ ਲਿਆ। ਦੇਸ਼ ਆਜਾਦ ਹੋ ਗਿਆ ਤਾਂ ਆਪ ਪੂਰੀ ਤਰ੍ਹਾਂ ਦੇਸ਼ ਦੀ ਆਜਾਦੀ ਨੂੰ ਪੱਕੇ ਪੈਰੀਂ ਤੋਰਨ ਲਈ ਸਰਗਰਮ ਰਹੇ। ਹਰ ਸਮਾਜ ਸੇਵੀ ਫਰੰਟ 'ਤੇ ਆਪ ਨੇ ਸੇਵਾ ਕੀਤੀ। 1951 ਤੋਂ 1959 ਤੱਕ ਬਤੌਰ ਅਧਿਆਪਕ ਦੀ ਨੌਕਰੀ ਵੀ ਕੀਤੀ। ਮਹਿਣਾ ਪੜਾਓ ਖਾਲਸਾ ਹਾਈ ਸਕੂਲ ਵਿੱਚ ਵੀ ਆਪ ਸੇਵਾ ਕਰਦੇ ਰਹੇ। ਆਪ ਚੰਗੇ ਦੇਸ਼ ਭਗਤ ਵੀ ਸਨ ਅਤੇ ਨਾਲ ਹੀ ਨਾਲ ਵਧੀਆ ਸਮਾਜ ਸੇਵੀ ਵੀ ਸਨ।

## ਸ. ਰਾਮ ਸਿੰਘ ਰੰਜੀ ਗੁਲਾਬ ਸਿੰਘ

ਇਹਨਾਂ ਦਾ ਜਨਮ ਪਿੰਡ ਰੰਜੀ ਗੁਲਾਬ ਸਿੰਘ ਵਾਲਾ ਵਿੱਚ ਸ. ਬਿਸ਼ਨ ਸਿੰਘ ਦੇ ਘਰ 1918 ਨੂੰ ਹੋਇਆ। ਆਪ ਨੇ ਪੰਜਾਬੀ ਅਤੇ ਉਰਦੂ ਦੀ ਵਿਦਿਆ ਹਾਸਿਲ ਕੀਤੀ ਹੋਈ ਸੀ। ਜਵਾਨੀ ਸਮੇਂ ਆਪ ਅਕਾਲੀ ਜੱਥਿਆਂ ਦੀ ਸੇਵਾ ਕਰਿਆ ਕਰਦੇ ਸਨ। ਜਿਸ ਤੋਂ ਆਪ ਨੂੰ ਦੇਸ਼ ਸੇਵਾ ਦੀ ਚੇਟਕ ਲੱਗੀ। 1942 ਵਿੱਚ ਆਪ ਆਈ.ਐਨ.ਏ. ਵਿੱਚ ਭਰਤੀ ਹੋ ਗਏ ਸਨ। ਇਸ ਆਜਾਦੀ ਦੀ ਜਦੋ ਜਹਿਦ ਵਿੱਚ ਆਪ ਨੂੰ ਅੰਗਰੇਜੀ ਹਕੂਮਤ ਨੇ ਗ੍ਰਿਫਤਾਰ ਕਰ ਲਿਆ ਸੀ। ਆਪ ਨੂੰ ਤਿੰਨ ਮਹੀਨੇ ਜੰਗੀ ਕੈਦੀ ਬਣਾ ਕੇ ਕੈਂਪ ਵਿੱਚ ਕੈਦ ਰੱਖਿਆ ਗਿਆ।



ਇਸ ਤਰ੍ਹਾਂ ਇਸ ਜੰਗੇ ਆਜਾਦੀ ਦੀ ਲਹਿਰ ਵਿੱਚ ਆਪ ਨੇ ਹੋਰ ਕਈ ਜੇਲ੍ਹਾਂ ਵਿੱਚ ਰਹਿ ਕੇ ਵੀ ਅੰਗਰੇਜੀ ਹਕੂਮਤ ਦੇ ਤਸੀਹੇ ਝੱਲੇ। ਆਪ ਨੂੰ ਦੇਸ਼ ਪਿਆਰ ਦਾ ਰੰਗ ਐਨਾ ਚੜ੍ਹਿਆ ਹੋਇਆ ਸੀ ਕਿ ਆਪ ਦੇ ਆਖ਼ਰੀ ਸਵਾਸ ਵੀ ਦੇਸ਼ ਦੀ ਤਰੱਕੀ ਖ਼ੁਸ਼ਹਾਲੀ ਲਈ ਹੀ ਨਿੱਕਲੇ ਸਨ।

## ਰਾਮ ਸਿੰਘ, ਸਮਾਧ ਭਾਈ

ਇਹਨਾਂ ਦਾ ਜਨਮ 24 ਜੁਲਾਈ ਨੂੰ ਪਿੰਡ ਸਮਾਧ ਭਾਈ ਵਿੱਚ ਸ. ਹਜਾਰਾ ਸਿੰਘ ਦੇ ਘਰ ਹੋਇਆ। ਆਪ ਖੇਤੀਬਾੜੀ ਕਰਦੇ ਸਨ। ਆਜਾਦੀ ਪ੍ਰਾਪਤੀ ਦੀ ਚੇਟਕ ਆਪ ਨੂੰ ਪਰਿਵਾਰਿਕ ਵਿਰਸੇ ਵਿੱਚੋਂ ਹੀ ਮਿਲੀ ਸੀ। 1943 ਵਿੱਚ ਆਪ ਆਈ.ਐਨ.ਏ. ਵਿੱਚ ਭਰਤੀ ਹੋ ਗਏ ਅਤੇ 1946 ਤੱਕ ਆਪ ਨੇ ਇਸ ਵਿੱਚ ਤਨ, ਮਨ ਨੂੰ ਦੇਸ਼ ਲਈ ਅਰਪਣ ਕਰਕੇ ਦੇਸ਼ ਲਈ ਸੇਵਾ ਕੀਤੀ। ਆਪ ਨੂੰ ਇਸ ਆਜਾਦੀ ਲਹਿਰ ਵਿੱਚ ਅੰਗਰੇਜੀ ਹਕੂਮਤ ਨੇ ਬਾਗੀ ਕਰਾਰ ਦੇ ਕੇ ਗ੍ਰਿਫਤਾਰ ਕਰ ਲਿਆ। ਜਿਸ ਵਿੱਚ ਆਪ ਨੂੰ ਡੇਢ ਸਾਲ ਕੈਦ ਵਿੱਚ ਰੱਖਿਆ ਗਿਆ। ਹੋਰ ਮੁਲਤਾਨ ਵਰਗੀਆਂ ਜੇਲ੍ਹਾਂ ਵਿੱਚ ਆਪ ਨੇ ਤਸੀਹੇ ਝੱਲੇ। ਆਜਾਦੀ ਪ੍ਰਾਪਤੀ ਤੋਂ ਬਾਦ ਆਪ ਖੇਤੀਬਾੜੀ ਕਰਕੇ ਆਪਣਾ ਨਿਰਬਾਹ ਚਲਾਉਣ ਲੱਗੇ।

## ਸ. ਲਾਲ ਸਿੰਘ, ਮਹਿਣਾ

ਇਹਨਾਂ ਦਾ ਜਨਮ 1908 ਵਿੱਚ ਮਹਿਣਾ ਵਿਖੇ ਸ. ਬਚਨ ਸਿੰਘ ਦੇ ਘਰ ਹੋਇਆ। ਆਪ ਦੀ ਮੁੱਢਲੀ ਵਿਦਿਆ ਅੱਖਰ ਗਿਆਨ ਹੀ ਸੀ। ਜਵਾਨੀ ਵਿੱਚ ਆਪ ਅਕਾਲੀ ਜੱਥਿਆਂ ਦੀ ਮਦਦ ਕਰਦੇ ਸਨ। 1942 ਤੋਂ 1945 ਤੱਕ ਆਪ ਨੇ ਆਈ.ਐਨ.ਏ. ਵਿੱਚ ਭਰਤੀ ਹੋ ਕੇ ਦੇਸ਼ ਦੀ ਸੇਵਾ ਕੀਤੀ। ਇਸ ਜਦੋ ਜਹਿਦ ਵਿੱਚ ਆਪ ਦੀ ਗ੍ਰਿਫਤਾਰੀ ਹੋ ਗਈ। ਆਪ ਨੂੰ ਤਨੂ, ਮੁਤਨ, ਸਿੰਘਾਪੁਰ ਆਦਿ ਜੇਲ੍ਹਾਂ ਵਿੱਚ ਤਸੀਹੇ ਦਿੱਤੇ ਗਏ। ਆਜਾਦੀ ਪ੍ਰਾਪਤੀ 'ਤੇ ਆਪ ਨੂੰ ਰਿਹਾ ਕਰ ਦਿੱਤਾ ਗਿਆ। ਆਪ ਇੱਕ ਵਧੀਆ ਦੇਸ਼ ਭਗਤ ਸਨ ਅਤੇ ਨਾਲ ਹੀ ਨਾਲ ਇੱਕ ਵਧੀਆ ਸਮਾਜ ਸੇਵਕ ਵੀ ਸਨ। ਆਪ ਜਿੰਨਾਂ ਚਿਰ ਵੀ ਜਿਉਂਦੇ ਰਹੇ ਆਪ ਦਾ ਹਰ ਸਾਹ ਦੇਸ਼ ਦੇ ਲੇਖੇ ਹੀ ਲੱਗਾ।

## ਸ. ਲਾਲ ਸਿੰਘ, ਰੰਜੀ ਗੁਲਾਬ ਸਿੰਘ

ਇਹਨਾਂ ਦਾ ਜਨਮ ਪਿੰਡ ਰੰਜੀ ਗੁਲਾਬ ਸਿੰਘ ਵਿੱਚ ਸ. ਬੂਟਾ ਸਿੰਘ ਦੇ ਘਰ ਹੋਇਆ। ਇਹਨਾਂ ਦਾ ਮੁੱਖ ਕਿੱਤਾ ਖੇਤੀਬਾੜੀ ਸੀ। ਵਿਦਿਆ ਪ੍ਰਾਪਤੀ ਤੋਂ ਬਾਦ ਆਪ

ਖੇਤੀਬਾੜੀ ਦੇ ਨਾਲ ਰਾਜਨੀਤਿਕ ਗਤੀਵਿਧੀਆਂ ਵਿੱਚ ਵੀ ਹਿੱਸਾ ਲੈਂਦੇ ਸਨ । ਅੰਗਰੇਜੀ ਹਕੂਮਤ ਦੀ ਗੁਲਾਮੀ ਤੋਂ ਆਪ ਨੂੰ ਸਖ਼ਤ ਨਫਰਤ ਸੀ । ਜਦ ਆਜਾਦੀ ਦੀ ਜੰਗ ਵਾਸਤੇ ਵਿਦੇਸ਼ਾਂ ਵਿੱਚ ਵੀ ਜੱਥੇਬੰਦੀਆਂ ਤਿਆਰ ਹੋ ਰਹੀਆਂ ਸਨ ਤਾਂ ਆਪ ਵੀ ਆਈ.ਐਨ.ਏ. ਵਿੱਚ ਦੇਸ਼ ਸੇਵਾ ਲਈ ਭਰਤੀ ਹੋ ਗਏ । ਆਜਾਦ ਹਿੰਦ ਫੌਜ ਦੀ ਆਜਾਦੀ ਲਈ ਜਦੋ ਜਹਿਦ ਵਿੱਚ ਹੀ ਆਪ ਆਪਣੇ ਸਾਥੀਆਂ ਸਮੇਤ ਗ੍ਰਿਫਤਾਰ ਹੋ ਗਏ । ਆਪ ਨੂੰ ਜੰਗੀ ਕੈਦੀ ਬਣਾ ਕੇ ਕੈਦ ਕਰ ਲਿਆ ਗਿਆ । ਉਸ ਤੋਂ ਬਾਦ ਤੁਲਹੇਨਸਨ, ਤਨੂ, ਸਿੰਘਾਪੁਰ, ਵਿਦਿਆਧਾਰੀ ਕੈਂਪਾਂ ਵਿੱਚ ਤਸੀਹੇ ਦਿੱਤੇ ਗਏ । ਦੇਸ਼ ਆਜਾਦ ਹੋਣ ਤੋਂ ਪਹਿਲਾਂ ਆਪ ਅੰਗਰੇਜੀ ਹਕੂਮਤ ਖ਼ਿਲਾਫ ਲੜਦੇ ਰਹੇ ਅਤੇ ਆਜਾਦੀ ਪ੍ਰਾਪਤੀ ਤੋਂ ਬਾਦ ਆਪ ਦੇਸ਼ ਦੀ ਤਰੱਕੀ, ਖ਼ੁਸ਼ਹਾਲੀ ਲਈ ਜੂਝਦੇ ਰਹੇ । ਆਪ ਦਾ ਮੁੱਢਲਾ ਜੀਵਨ ਪਿੰਡ ਵਿੱਚ ਹੀ ਬੀਤਿਆ ਸੀ ।

## ਸ. ਲਾਲ ਸਿੰਘ, ਵੈਰੋਕੇ

ਸ. ਲਾਲ ਸਿੰਘ ਦਾ ਜਨਮ ਪਿੰਡ ਵੈਰੋਕੇ ਵਿੱਚ ਸ. ਹਰਦਿੱਤ ਸਿੰਘ ਦੇ ਘਰ1918 ਨੂੰ ਹੋਇਆ । ਆਪ ਨੇ ਮੁੱਢਲੀ ਵਿਦਿਆ ਹੀ ਪ੍ਰਾਪਤ ਕੀਤੀ ਅਤੇ ਪਿਤਾ ਪੁਰਖੀ ਕਿੱਤਾ ਖੇਤੀਬਾੜੀ ਕਰਨ ਲੱਗ ਪਏ । 1941 ਦੇ ਕਰੀਬ ਆਜਾਦੀ ਦੀ ਜੰਗ ਤੇਜ ਹੋ ਗਈ ਤਾਂ ਆਪ ਆਜਾਦ ਹਿੰਦ ਫੌਜ ਵਿੱਚ ਭਰਤੀ ਹੋ ਗਏ । ਆਪ ਨੇ ਬਰਮਾ ਫਰੰਟ 'ਤੇ ਲੜਾਈ ਲੜੀ ਅਤੇ ਇਸ ਲੜਾਈ ਵਿੱਚ ਦੁਸ਼ਮਣ ਘੇਰੇ ਵਿੱਚ ਆ ਕੇ ਗ੍ਰਿਫਤਾਰ ਹੋ ਗਏ । ਗਿਆਰਾਂ ਮਹੀਨੇ ਆਪ ਨੂੰ ਬਰਮਾ ਦੀ ਪ੍ਰੋਮ ਜੇਲ੍ਹ ਵਿੱਚ ਰੱਖਿਆ ਗਿਆ । ਇਸ ਤੋਂ ਬਾਦ ਕਲਕੱਤਾ ਨੇੜੇ ਜਗਰਾਘਉਰ ਵਿੱਚ 1945 ਤੋਂ 1946 ਤੱਕ ਤਸੀਹਿਆਂ ਭਰੀ ਜੇਲ੍ਹ ਕੱਟੀ । ਆਜਾਦੀ ਤੋਂ ਬਾਦ ਆਪ ਨੂੰ ਰਿਹਾ ਕਰ ਦਿੱਤਾ ਗਿਆ । ਆਪ ਗਰਾਮ ਰੱਖਿਆ ਦਲ ਵਿੱਚ ਭਰਤੀ ਹੋ ਗਏ ਅਤੇ ਸਮਾਜ ਸੇਵਾ ਕਰਨ ਲੱਗੇ । ਇਹਨਾਂ ਦਾ ਪਿਛਲਾ ਪਹਿਰਾ ਪਿੰਡ ਦੀ ਸੇਵਾ ਕਰਦਿਆਂ ਹੀ ਬੀਤਿਆ ।

## ਸ. ਲਾਲ ਸਿੰਘ, ਬੱਧਨੀ ਕਲਾਂ

ਲਾਲ ਸਿੰਘ ਸਪੁੱਤਰ ਸੁੱਚਾ ਸਿੰਘ ਦਾ ਜਨਮ ਪਿੰਡ ਬੱਧਨੀ ਕਲਾਂ ਵਿੱਚ ਹੋਇਆ । ਆਪ ਨੇ ਅੰਗਰੇਜੀ, ਉਰਦੂ, ਪੰਜਾਬੀ ਵਿੱਚ ਮਿਡਲ ਪਾਸ ਕੀਤੀ ਸੀ । ਘਰ ਦਾ ਕਾਰੋਬਾਰ ਖੇਤੀਬਾੜੀ ਸੀ । ਆਪ ਨੇ ਸਿੰਘਾਪੁਰ ਤੋਂ ਫੌਜੀ ਟਰੇਨਿੰਗ ਪ੍ਰਾਪਤ ਕੀਤੀ ਅਤੇ ਪੰਜ ਗੁਰੀਲਾ ਐਸ.ਐਸ. ਕੰਪਨੀ ਵਿੱਚ ਸ਼ਾਮਿਲ ਹੋ ਕੇ ਥਾਈਲੈਂਡ, ਰੰਗੂਨ ਤੋਂ ਹੁੰਦੇ ਹੋਏ, ਪੋਪਾ ਪਹਾੜ ਦੀ ਲੜਾਈ ਵਿੱਚ ਗ੍ਰਿਫਤਾਰ ਹੋ ਗਏ । ਰਿਹਾਈ ਤੋਂ ਬਾਦ ਆਪ ਆਈ.ਐਨ.ਏ. ਵਿੱਚ ਭਰਤੀ ਹੋ



ਗਏ । ਦੇਸ਼ ਸੇਵਾ ਕਰਦਿਆਂ ਅਨੇਕਾਂ ਤਕਲੀਫਾਂ ਝੱਲੀਆਂ । ਚਿੱਟਾਗਾਓਂ, ਜਿਗਰਘੱਚਾ, ਨੀਲ ਗੰਜ ਆਦਿ ਜੇਲ੍ਹਾਂ ਵਿੱਚ ਬੰਦ ਰਹੇ । ਆਜਾਦੀ ਤੋਂ ਬਾਦ ਆਪ ਕਾਂਗਰਸ ਪਾਰਟੀ ਦੇ ਵਰਕਰ ਰਹੇ । ਇਸ ਤੋਂ ਇਲਾਵਾ ਦੇਸ਼ ਸੇਵਕ, ਗਰਾਮ ਰੱਖਿਆ ਦਲ ਅਤੇ ਦੇਸ਼ ਦੀ ਰੱਖਿਆ ਲਈ ਨੌਜਵਾਨਾਂ ਨੂੰ ਟਰੇਨਿੰਗ ਵੀ ਦਿੰਦੇ ਰਹੇ । ਆਪ ਨੇ ਚੀਨ ਦੀ ਜੰਗ ਸਮੇਂ ਤਿੰਨ ਮਹੀਨੇ ਦੀ ਪੈਨਸ਼ਨ ਦੇਸ਼ ਸੇਵਾ ਫੰਡ ਵਿੱਚ ਦਿੱਤੀ ਅਤੇ ਨੈਸ਼ਨਲ ਵਰਕਰ ਦੀ ਪੁਜੀਸ਼ਨ ਪ੍ਰਾਪਤ ਕੀਤੀ ਸੀ ।

## ਸ. ਵਿਧਾਵਾ ਸਿੰਘ, ਡੇਮਰੂ ਕਲਾਂ

ਇਹਨਾਂ ਦਾ ਜਨਮ 1924 ਵਿੱਚ ਸ. ਬਿਸ਼ਨ ਸਿੰਘ ਦੇ ਘਰ ਡੇਮਰੂ ਖੁਰਦ, ਤਹਿਸੀਲ ਮੋਗਾ ਵਿੱਚ ਹੋਇਆ । ਆਪ ਅੰਡਰ ਮੈਟ੍ਰਿਕ ਸਨ । 1937 ਵਿੱਚ ਆਪ ਦੇਸ਼ ਭਗਤ ਅਖ਼ਬਾਰ 'ਲਾਲ ਢਡੋਰਾ' ਦੀ ਸੇਵਾ ਕਰਦੇ ਰਹੇ । ਜਦ ਆਜਾਦੀ ਲਹਿਰ ਪੂਰੇ ਜੋਰਾਂ 'ਤੇ ਸੀ ਤਾਂ ਆਪ ਵੀ ਆਈ.ਐਨ.ਏ. ਵਿੱਚ ਭਰਤੀ ਹੋ ਗਏ ਅਤੇ ਆਜਾਦੀ ਦੀ ਲਹਿਰ ਵਿੱਚ ਉੱਘਾ ਯੋਗਦਾਨ ਪਾਇਆ । ਆਪ 'ਤੇ ਜੰਗੀ ਕੈਦੀ ਦਾ ਫਤਵਾ ਲਾਇਆ ਗਿਆ । ਜਿਸ ਵਿੱਚ ਆਪ ਨੂੰ ਕੁਆਲਾਲੰਪੁਰ ਦੇ ਜੰਗੀ ਕੈਦੀ ਕੈਂਪ ਵਿੱਚ ਬੰਦ ਰੱਖਿਆ ਗਿਆ ਤੇ 7 ਮਹੀਨੇ ਤਸੀਹਿਆਂ ਭਰੀ ਕੈਦ ਕੱਟੀ ।ਆਪ ਇੱਕ ਵਧੀਆ ਸਮਾਜ ਸੇਵਕ ਸਨ । ਆਪ ਤੇਰਾਂ ਸਾਲ ਥਾਣੇ ਦੀ ਸ਼ਿਕਾਇਤ ਕਮੇਟੀ ਦੇ ਮੈਂਬਰ ਰਹੇ ਤੇ ਪਿੰਡ ਪਚਾਇਤ ਮੈਂਬਰ ਰਹਿ ਕੇ ਪਿੰਡ ਦੀ ਸੇਵਾ ਕੀਤੀ । ਇਹਨਾਂ ਦਾ ਮੁੱਖ ਕਿੱਤਾ ਖੇਤੀਬਾੜੀ ਸੀ । ਆਪ ਜਿੰਨਾਂ ਚਿਰ ਜਿਉਂਦੇ ਰਹੇ, ਆਪ ਦੀ ਸੋਚ ਦੇਸ਼ ਨੂੰ ਉਚਿਆਉਣ ਵਾਲੀ ਹੀ ਰਹੀ ।

## ਸ. ਜਾਗਰ ਸਿੰਘ, ਖੋਸਾ ਪਾਂਡੋ

ਸ. ਜਾਗਰ ਸਿੰਘ ਦਾ ਜਨਮ 9 ਜੁਲਾਈ 1918 ਨੂੰ ਪਿੰਡ ਖੋਸਾ ਪਾਂਡੋਤਹਿਸੀਲ ਮੋਗਾ ਵਿੱਚ ਹੋਇਆ । ਵਿਦਿਆ ਪ੍ਰਾਪਤ ਕਰਕੇ ਆਪ ਪੁਲਿਸ ਵਿੱਚ ਭਰਤੀ ਹੋ ਗਏ । ਜਦ ਆਜਾਦੀ ਜੰਗ ਪੂਰੇ ਜੋਰਾਂ 'ਤੇ ਸੀ ਤਾਂ ਆਪ ਨੇ ਪੁਲਿਸ ਨੌਕਰੀ ਤੋਂ ਅਸਤੀਫਾ ਦੇ ਦਿੱਤਾ ਅਤੇ ਆਜਾਦ ਹਿੰਦ ਫੌਜ ਵਿੱਚ ਭਰਤੀ ਹੋ ਗਏ । ਆਜਾਦੀ ਲਈ ਬ੍ਰਿਟਿਸ਼ ਸਰਕਾਰ ਨਾਲ ਲੜਾਈ ਲੜੀ ਤੇ ਇਹਨਾਂ ਨੂੰ ਸਤੰਬਰ 1945 ਵਿੱਚ ਗ੍ਰਿਫਤਾਰ ਕਰ ਲਿਆ ਗਿਆ । ਇੱਕ ਸਾਲ ਦੀ ਸਖ਼ਤ ਕੈਦ ਕੱਟ ਕੇ ਆਪ 1946 ਵਿੱਚ ਰਿਹਾ ਹੋ ਕੇ ਆਏ । ਆਜਾਦੀ ਤੋਂ ਬਾਦ ਆਪ ਨੇ ਗਰਾਮ ਰੱਖਿਆ ਦਲ ਆਦਿ ਸੰਸਥਾਵਾਂ ਵਿੱਚ ਵੀ ਸੇਵਾ ਕੀਤੀ । ਆਪ ਇੱਕ ਵਧੀਆ ਕੌਮ ਸੇਵਕ ਸਨ ।

## ਹਮੀਰ ਸਿੰਘ, ਘੱਲ ਕਲਾਂ

ਇਹਨਾਂ ਦਾ ਜਨਮ ਪਿੰਡ ਘੱਲ ਕਲਾਂ ਵਿੱਚ ਸ. ਫਤਿਹ ਸਿੰਘ ਦੇ ਘਰ 1912 ਨੂੰ ਹੋਇਆ। ਵਿਦਿਆ ਪ੍ਰਾਪਤੀ ਤੋਂ ਬਾਦ ਆਪ ਨੇ ਸਰਵਿਸ ਕਰ ਲਈ ਸੀ। ਜਦ ਆਜਾਦੀ ਦੀ ਜੰਗ ਲੜੀ ਜਾ ਰਹੀ ਸੀ ਤਾਂ ਆਪ ਨੇ ਸਰਵਿਸ ਛੱਡ ਕੇ ਦੇਸ਼ ਸੇਵਾ ਨੂੰ ਚੁਣ ਲਿਆ। 1942 ਵਿੱਚ ਆਪ ਆਜਾਦ ਹਿੰਦ ਫੌਜ ਵਿੱਚ ਭਰਤੀ ਹੋ ਗਏ। ਆਜਾਦੀ ਪ੍ਰਾਪਤੀ ਲਈ ਬ੍ਰਿਟਿਸ਼ ਸਰਕਾਰ ਵਿਰੁੱਧ ਲੜੀ ਜਾ ਰਹੀ ਲੜਾਈ ਵਿੱਚ ਆਪ ਗ੍ਰਿਫਤਾਰ ਹੋ ਗਏ। ਇਸ ਆਜਾਦੀ ਸੰਗਰਾਮ ਵਿੱਚ ਆਪ ਨੇ ਨੌਂ ਮਹੀਨੇ ਜੇਲ੍ਹ ਕੱਟੀ। ਆਪ ਦੇਸ਼ ਭਗਤ ਹੋਣ ਦੇ ਨਾਲ ਨਾਲ ਚੰਗੇ ਸਮਾਜ ਸੇਵਕ ਵੀ ਸਨ।

## ਸੁਖਚੈਨ ਸਿੰਘ, ਚੀਦਾ

ਆਪ ਜੀ ਦਾ ਜਨਮ 1912 ਵਿੱਚ ਪਿੰਡ ਚੀਦਾ ਵਿੱਚ ਸ. ਗੁਰਦਿੱਤ ਸਿੰਘ ਦੇ ਘਰ ਹੋਇਆ। ਜਵਾਨੀ ਸਮੇਂ ਆਪ ਜੈਤੋ ਨੂੰ ਜਾਣ ਵਾਲੇ ਸ਼ਹੀਦੀ ਜੱਥਿਆਂ ਦੀ ਭਰਪੂਰ ਸੇਵਾ ਕਰਦੇ ਸਨ। ਆਜਾਦੀ ਦੀ ਲੱਗੀ ਚੇਟਕ ਕਰਕੇ ਹੀ ਆਪ 1942 ਵਿੱਚ ਆਜਾਦ ਹਿੰਦ ਫੌਜ ਵਿੱਚ ਭਰਤੀ ਹੋ ਗਏ। ਅੰਗਰੇਜੀ ਹਕੂਮਤ ਵਿਰੁੱਧ ਲੜੀ ਜਾ ਰਹੀ ਲੜਾਈ ਵਿੱਚ ਆਪ ਜਦ ਗ੍ਰਿਫਤਾਰ ਹੋ ਗਏ ਤਾਂ ਆਪ ਨੂੰ ਜੰਗੀ ਕੈਦੀ ਕੈਂਪਾਂ ਵਿੱਚ ਰੱਖਿਆ ਗਿਆ ਅਤੇ ਤਸੀਹੇ ਦਿੱਤੇ ਗਏ। ਇਸ ਸਮੇਂ ਦੌਰਾਨ ਹੀ ਆਪ ਨੂੰ ਬਰਮਾ ਦੀਆਂ ਜੇਲ੍ਹਾਂ ਵਿੱਚ ਇੱਕ ਸਾਲ ਤੋਂ ਵੀ ਉੱਪਰ ਜੇਲ੍ਹ ਵਿੱਚ ਰੱਖਿਆ ਗਿਆ। ਜਦ ਭਾਰਤ ਦੇਸ਼ ਆਜਾਦ ਹੋਇਆ ਤਾਂ ਆਪ ਨੂੰ ਵੀ ਛੱਡ ਦਿੱਤਾ ਗਿਆ। ਆਜਾਦੀ ਪ੍ਰਾਪਤੀ ਤੋਂ ਬਾਦ ਵੀ ਆਪ ਦੇਸ਼ ਦੀ ਤਰੱਕੀ ਅਤੇ ਗਰਾਮ ਉੱਨਤੀ ਵਿੱਚ ਸੇਵਾ ਕਰਦੇ ਰਹੇ। ਆਪ ਦਾ ਪਿਛਲੇਰਾ ਸਮਾਂ ਪਿੰਡ ਚੀਦਾ ਵਿੱਚ ਹੀ ਬੀਤਿਆ।

## ਕਰਤਾਰ ਸਿੰਘ, ਧੱਲੇ ਕੇ

ਇਹਨਾਂ ਦਾ ਜਨਮ ਪਿੰਡ ਧੱਲੇ ਕੇ ਵਿੱਚ ਸ. ਰੋਡਾ ਸਿੰਘ ਦੇ ਘਰ ਹੋਇਆ। ਆਪ ਦੇ ਪਰਿਵਾਰ ਦਾ ਮੁੱਖ ਕਿੱਤਾ ਖੇਤੀਬਾੜੀ ਸੀ। ਮੁੱਢਲੀ ਵਿਦਿਆ ਦੀ ਪ੍ਰਾਪਤੀ ਤੋਂ ਬਾਦ ਆਪ ਖੇਤੀਬਾੜੀ ਕਰਨ ਲੱਗ ਪਏ। 1924 ਦੇ ਅਕਾਲੀ ਮੋਰਚੇ ਸਮੇਂ ਜੋ ਜੱਥੇ ਜੈਤੋ ਨੂੰ ਜਾਂਦੇ ਸਨ, ਆਪ ਆਪਣੇ ਸਾਥੀਆਂ ਸਮੇਤ ਇਹਨਾਂ ਦੀ ਭਰਪੂਰ ਸੇਵਾ ਕਰਦੇ ਸਨ। ਇਸ ਤੋਂ ਆਪ ਨੂੰ ਆਜਾਦੀ ਪ੍ਰਾਪਤੀ ਦੀ ਚੇਟਕ ਲੱਗੀ ਅਤੇ ਹੌਲੀ ਹੌਲੀ ਲੱਗੀ ਇਹ ਚੇਟਕ, ਦੇਸ਼ ਭਗਤੀ ਵਿੱਚ ਬਦਲ ਗਈ। 1942 ਦੀ ਆਜਾਦੀ ਦੀ ਜੰਗ ਵਿੱਚ ਆਪ ਆਜਾਦ ਹਿੰਦ ਫੌਜ ਵਿੱਚ



ਭਰਤੀ ਹੋ ਗਏ। ਆਪ ਦੀਆਂ ਸਰਗਰਮੀਆਂ ਨੂੰ ਦੇਖ ਕੇ ਆਪ ਨੂੰ ਅੰਗਰੇਜੀ ਹਕੂਮਤ ਨੇ ਗ੍ਰਿਫਤਾਰ ਕਰ ਲਿਆ। ਆਪ ਨੂੰ ਕੁਆਲਾਲੰਪੁਰ ਜੇਲ੍ਹ ਵਿੱਚ ਕੈਦ ਕਰ ਲਿਆ ਗਿਆ। ਤਕਰੀਬਨ ਡੇਢ ਸਾਲ ਦੀ ਲੰਬੀ ਜੇਲ੍ਹ ਕੱਟ ਕੇ ਜਦ ਆਪ ਵਾਪਿਸ ਆਏ ਤਾਂ ਆਪ 'ਤੇ 'ਬਸਤਾ ਬੇ' ਦੀ ਧਾਰਾ ਲਾ ਦਿੱਤੀ ਗਈ। ਆਜਾਦੀ ਪ੍ਰਾਪਤੀ ਤੋਂ ਬਾਦ ਆਪ ਗਰਾਮ ਸੁੱਰਖਿਆ ਦਲ ਦੇ ਸਰਗਰਮ ਮੈਂਬਰ ਰਹੇ। ਸਮਾਜ ਸੇਵਾ ਨਾਲ ਆਪ ਨੂੰ ਬੇਹੱਦ ਪਿਆਰ ਸੀ

## ਕਰਨੈਲ ਸਿੰਘ, ਬੁੱਕਣ ਵਾਲਾ

ਆਪ ਦਾ ਜਨਮ 1913 ਵਿੱਚ ਪਿੰਡ ਬੁੱਕਣ ਵਾਲਾ ਵਿੱਚ ਸ. ਕਪੂਰ ਸਿੰਘ ਦੇ ਘਰ ਤਹਿਸੀਲ ਮੋਗਾ ਵਿੱਚ ਹੋਇਆ। ਆਪ ਨੇ ਪ੍ਰਾਇਮਰੀ ਤੱਕ ਵਿਦਿਆ ਹਾਸਿਲ ਕੀਤੀ ਸੀ। ਜਦ ਆਜਾਦੀ ਦੀ ਜੰਗ ਦੇਸ਼ ਵਿੱਚ ਹੀ ਨਹੀਂ, ਵਿਦੇਸ਼ਾਂ ਵਿੱਚ ਵੀ ਲੜੀ ਜਾ ਰਹੀ ਸੀ। ਨਾਲ ਹੀ ਨਾਲ ਇੱਕ ਆਜਾਦ ਹਿੰਦ ਫੌਜ ਦੇ ਨਾਮ 'ਤੇ ਜੱਥੇਬੰਦੀ ਤਿਆਰ ਹੋ ਰਹੀ ਸੀ। ਆਪ ਵੀ ਇਸ ਆਜਾਦ ਹਿੰਦ ਫੌਜ ਵਿੱਚ ਭਰਤੀ ਹੋ ਗਏ। ਅੰਗਰੇਜਾਂ ਨਾਲ ਲੜਾਈ ਵਿੱਚ ਆਪ ਗ੍ਰਿਫਤਾਰ ਹੋ ਗਏ। ਡੇਢ ਸਾਲ ਦੀ ਲੰਬੀ ਜੇਲ੍ਹ ਆਪ ਨੂੰ ਕੱਟਣੀ ਪਈ। ਆਜਾਦੀ ਪ੍ਰਾਪਤੀ ਮਗਰੋਂ ਆਪ ਗਰਾਮ ਸੁੱਰਖਿਆ ਦਲ ਵਿੱਚ ਸੇਵਾ ਕਰਨ ਲੱਗੇ। ਨਾਲ ਹੀ ਨਾਲ ਦੇਸ਼ ਸੇਵਾ ਲਈ ਨੌਜਵਾਨਾਂ ਨੂੰ ਟਰੇਨਿੰਗ ਵੀ ਦਿੰਦੇ ਸਨ। ਆਪ ਇੱਕ ਵਧੀਆ ਸਮਾਜਸੇਵੀ ਅਤੇ ਲੋਕ ਸੇਵਕ ਸਨ।

## ਗੁਰਦਿਆਲ ਸਿੰਘ, ਮੋਠਾਂ ਵਾਲੀ

ਇਹਨਾਂ ਦਾ ਜਨਮ 1910 ਵਿੱਚ ਪਿੰਡ ਮੋਠਾਂਵਾਲੀ ਵਿੱਚ ਸ. ਗੰਡਾ ਸਿੰਘ ਦੇ ਘਰ ਹੋਇਆ। ਆਪ ਨੇ ਮੁੱਢਲੀ ਵਿਦਿਆ ਪਿੰਡ ਡਰੋਲੀ ਭਾਈ ਤੋਂ ਪ੍ਰਾਪਤ ਕੀਤੀ ਸੀ। ਪਿਤਾ ਪੁਰਖੀ ਕਿੱਤਾ ਖੇਤੀਬਾੜੀ ਸੀ। ਇਸ ਕਰਕੇ ਆਪ ਵੀ ਇਸ ਧੰਦੇ ਵਿੱਚ ਹੀ ਸ਼ਾਮਿਲ ਹੋ ਗਏ। ਦੇਸ਼ ਨੂੰ ਆਜਾਦ ਕਰਾਉਣ ਲਈ ਜੰਗ ਜਦੋਂ ਜੋਰਾਂ 'ਤੇ ਸੀ, ਆਪ ਵੀ ਇਸ ਜੰਗੇ ਆਜਾਦੀ ਵਿੱਚ ਸ਼ਾਮਿਲ ਹੋ ਗਏ। ਗ੍ਰਿਫਤਾਰੀ ਦੌਰਾਨ ਆਪ ਨੇ ਜੋਹਰ ਜੇਲ੍ਹ ਵਿੱਚ ਤਿੰਨ ਮਹੀਨੇ ਅਤੇ ਮੁਲਤਾਨ ਵਰਗੀਆਂ ਬੰਦੇ ਖਾਣੀਆਂ ਜੇਲ੍ਹਾਂ ਵਿੱਚ ਤਸੀਹੇ ਵੀ ਝੱਲੇ। ਆਜਾਦੀ ਪ੍ਰਾਪਤੀ ਤੋਂ ਬਾਦ ਆਪ ਗਰਾਮ ਸੁੱਰਖਿਆ ਦਲ ਅਤੇ ਲੋਕ ਸੇਵਕ ਜੱਥੇਬੰਦੀਆਂ ਵਿੱਚ ਭਰਤੀ ਹੋ ਕੇ ਸੇਵਾ ਕਰਨ ਲੱਗੇ। ਆਪ ਦੇਸ਼ ਭਗਤ ਹੋਣ ਦੇ ਨਾਲ ਨਾਲ ਵਧੀਆ ਸਮਾਜ ਸੇਵਕ ਵੀ ਸਨ।

## ਨਰਿੰਦਰ ਸਿੰਘ, ਕੋਕਰੀ ਕਲਾਂ

ਇਹਨਾਂ ਦਾ ਜਨਮ ਪਿੰਡ ਕੋਕਰੀ ਕਲਾਂ ਵਿੱਚ ਸ੍ਰੀ ਬਲ ਸਿੰਘ ਦੇ ਘਰ ਹੋਇਆ। ਆਪ ਮੁੱਢਲੀ ਵਿਦਿਆ ਪ੍ਰਾਪਤੀ ਤੋਂ ਬਾਦ ਪੁਲਿਸ ਵਿੱਚ ਭਰਤੀ ਹੋ ਗਏ ਸਨ। ਜਦ ਆਜਾਦੀ ਜੰਗ ਪੂਰੇ ਜੋਬਨ 'ਤੇ ਸੀ, ਕੌਮੀ ਲੀਡਰ ਜੋਸ਼ੀਲੀਆਂ ਤਕਰੀਰਾਂ ਕਰਕੇ ਨੌਜਵਾਨਾਂ ਨੂੰ ਨਾਲ ਜੋੜ ਰਹੇ ਸਨ। ਆਪ ਵੀ ਪੁਲਿਸ ਤੋਂ ਤਿਆਗ ਪੱਤਰ ਦੇ ਕੇ ਆਈ.ਐਨ.ਏ. ਵਿੱਚ ਭਰਤੀ ਹੋ ਗਏ। ਇਸ ਤੋਂ ਬਿਨਾਂ ਆਪ ਨੇ ਆਈ.ਆਈ.ਐਲ ਵਿੱਚ ਵੀ ਸੇਵਾ ਕੀਤੀ ਸੀ। ਆਪ ਨੇ ਆਜਾਦੀ ਸੰਗਰਾਮ ਵਿੱਚ ਵਧ ਚੜ੍ਹ ਕੇ ਭਾਗ ਲਿਆ। ਜਿਸ ਕਰਕੇ ਆਪ ਨੂੰ ਅੰਗਰੇਜੀ ਹਕੂਮਤ ਨੇ ਜੰਗੀ ਕੈਂਪਾਂ ਵਿੱਚ ਕੈਦ ਕਰ ਲਿਆ ਸੀ। 1946 ਵਿੱਚ ਡੇਢ ਸਾਲ ਦੀ ਸਜ਼ਾ ਭੁਗਤ ਕੇ ਆਪ ਰਿਹਾ ਹੋ ਗਏ। ਅੰਗਰੇਜੀ ਹਕੂਮਤ ਨੇ ਆਪ 'ਤੇ 'ਬਸਤਾ ਬੇ' ਦੀ ਧਾਰਾ ਲਾ ਦਿੱਤੀ। ਜਿਸ ਵਿੱਚ ਆਪ ਨੂੰ ਰੋਜ਼ਾਨਾ ਹੀ ਥਾਣੇ ਵਿੱਚ ਹਾਜ਼ਰੀ ਲਗਵਾਣੀ ਪੈਂਦੀ ਸੀ। ਆਪ ਵਧੀਆ ਦੇਸ਼ ਭਗਤ ਸਨ। ਆਪ ਆਖ਼ਰੀ ਸਮੇਂ ਤੱਕ ਦੇਸ਼ ਸੇਵਾ ਨਾਲ ਜੁੜੇ ਰਹੇ

## ਬਹਾਦਰ ਸਿੰਘ, ਅਜੀਤਵਾਲ

ਇਹਨਾਂ ਦਾ ਜਨਮ 1923 ਵਿੱਚ ਸ. ਰਾਮ ਸਿੰਘ ਦੇ ਘਰ ਅਜੀਤਵਾਲ ਵਿਖੇ ਹੋਇਆ। ਆਪ ਪਿਤਾ ਪੁਰਖੀ ਕਿੱਤਾ ਖੇਤੀਬਾੜੀ ਕਰਦੇ ਸਨ। ਜਦ ਆਜਾਦੀ ਦੀ ਜੰਗ ਪੂਰੇ ਜੋਬਨ 'ਤੇ ਸੀ ਤਾਂ ਆਪ ਵੀ ਆਜਾਦੀ ਸੰਗਰਾਮ ਵਿੱਚ ਆਜਾਦ ਹਿੰਦ ਫੌਜ ਵਿੱਚ ਭਰਤੀ ਹੋ ਗਏ। ਆਜਾਦੀ ਦੀ ਲੜੀ ਜਾ ਰਹੀ ਜੰਗ ਦੌਰਾਨ ਆਪ ਗ੍ਰਿਫਤਾਰ ਹੋ ਗਏ ਅਤੇ ਸੱਤ ਮਹੀਨੇ ਫਿਰੋਜ਼ਪੁਰ ਵਿਖੇ, ਸਮੇਤ ਹੱਥਕੜੀਆਂ ਆਪ ਨੂੰ ਕਾਲ ਕੋਠੜੀ ਵਿੱਚ ਰੱਖਿਆ ਗਿਆ। ਆਜਾਦੀ ਮਿਲਣ 'ਤੇ ਹੀ ਆਪ ਨੂੰ ਰਿਹਾਈ ਪ੍ਰਾਪਤ ਹੋਈ। ਆਪ ਜਿੰਨਾਂ ਸਮਾਂ ਜੀਵੇ, ਖੇਤੀਬਾੜੀ ਦੇ ਨਾਲ ਨਾਲ ਸਮਾਜ ਸੇਵਾ ਵੀ ਕਰਦੇ ਰਹੇ।

## ਦਲੀਪ ਸਿੰਘ, ਕੋਰੇ ਵਾਲਾ

ਇਹਨਾਂ ਦਾ ਜਨਮ ਪਿੰਡ ਕੋਰੇਵਾਲਾ ਵਿੱਚ ਸ. ਸੰਤੋਖ ਸਿੰਘ ਦੇ ਘਰ ਤਹਿਸੀਲ ਮੋਗਾ ਵਿੱਚ ਹੋਇਆ। ਆਪ ਨੇ ਅੰਗਰੇਜੀ ਹਕੂਮਤ ਦੇ ਵਿਰੁੱਧ ਵਧ ਚੜ੍ਹ ਕੇ ਆਜਾਦੀ ਦੇ ਸੰਗਰਾਮ ਵਿੱਚ ਹਿੱਸਾ ਪਾਇਆ। ਜਿਸ ਬਦਲੇ ਬ੍ਰਿਟਿਸ਼ ਸਰਕਾਰ ਨੇ ਆਪ ਨੂੰ ਗ੍ਰਿਫਤਾਰ ਕਰਕੇ ਇੱਕ ਸਾਲ ਦੀ ਸਜਾ ਦਿੱਤੀ। ਭਾਰਤ ਆਜਾਦ ਹੋਣ ਮਗਰੋਂ ਆਪ ਪਿੰਡ ਵਿੱਚ ਖੇਤੀਬਾੜੀ ਕਰਦੇ ਸਨ। ਇਸ ਦੇਸ਼ ਭਗਤ ਨੂੰ 1956 ਵਿੱਚ ਮੌਤ ਹੋਣੀ ਨੇ ਨਿਗਲ ਲਿਆ ਸੀ

## ਆਜਾਦ ਹਿੰਦ ਫ਼ੌਜੀਆਂ ਦੇ ਨਾਵਾਂ ਦੀ ਫ਼ਹਿਰਸ਼ਤ

### ਸ਼ਮਾਂ ਆਜਾਦੀ ਦੇ ਪਰਵਾਨੇ

| | | | | |
|---|---|---|---|---|
| ਭਾਗ ਸਿੰਘ | ਪਿਤਾ ਸੇਵਾ ਸਿੰਘ | ਰਣਸੀਂਹ ਕੇ | ਮੋਗਾ | |
| ਨਾਹਰ ਸਿੰਘ | ਪਿਤਾ ਵਰਿਆਮ ਸਿੰਘ | ਰਣਸੀਂਹ ਕੇ | ਮੋਗਾ | |
| ਹਰਭਜਨ ਸਿੰਘ | ਪਿਤਾ ਸੱਜਣ ਸਿੰਘ | ਰਣਸੀਂਹ ਕੇ | ਮੋਗਾ | |
| ਬਹਾਦਰ ਸਿੰਘ | ਪਿਤਾ ਸੱਜਣ ਸਿੰਘ | ਰਣਸੀਂਹ ਕੇ | ਮੋਗਾ | |
| ਸਰਬਣ ਸਿੰਘ | ਪਿਤਾ ਸੱਜਣ ਸਿੰਘ | ਰਣਸੀਂਹ ਕੇ | ਮੋਗਾ | |
| ਕਰਤਾਰ ਸਿੰਘ | ਪਿਤਾ ਹਰਨਾਮ ਸਿੰਘ | ਚੌਂਗਾਵਾਂ | ਮੋਗਾ | ਇਹ ਸਾਰੇ ਉਸ ਸਮੇਂ ਮਲਾਇਆ ਵਿੱਚ ਸਨ ਅਤੇ ਆਜਾਦ ਹਿੰਦ ਫੌਜ ਹੋਂਦ ਵਿੱਚ ਆਉਣ 'ਤੇ ਭਰਤੀ ਹੋ ਗਏ ਸਨ |
| ਸਰਬਣ ਸਿੰਘ | ਪਿਤਾ ਪ੍ਰਤਾਪ ਸਿੰਘ | ਚੌਂਗਾਵਾਂ | ਮੋਗਾ | |
| ਚੰਨਣ ਸਿੰਘ | ਪਿਤਾ ਬੂੜ ਸਿੰਘ | ਚੌਂਗਾਵਾਂ | ਮੋਗਾ | |
| ਦਰਬਾਰਾ ਸਿੰਘ | ਪਿਤਾ ਉੱਤਮ ਸਿੰਘ | ਚੌਂਗਾਵਾਂ | ਮੋਗਾ | |
| ਜਰਨੈਲ ਸਿੰਘ | ਪਿਤਾ ਹੁਸ਼ਿਆਰ ਸਿੰਘ | ਚੌਂਗਾਵਾਂ | ਮੋਗਾ | |
| ਮੋਹਕਮ ਸਿੰਘ | ਪਿਤਾ ਸੇਵਾ ਸਿੰਘ | ਚੌਂਗਾਵਾਂ | ਮੋਗਾ | |
| ਭਾਨ ਸਿੰਘ | ਪਿਤਾ ਬਸੰਤ ਸਿੰਘ ਜੀ | ਚੌਂਗਾਵਾਂ | ਮੋਗਾ | |
| ਉਦੇ ਸਿੰਘ | ਪਿਤਾ ਸਰਦੂਲ ਸਿੰਘ | ਚੌਂਗਾਵਾਂ | ਮੋਗਾ | |
| ਮੋਤਾ ਸਿੰਘ | ਪਿਤਾ ਨੱਥਾ ਸਿੰਘ | ਮਹਿਣਾ | ਮੋਗਾ | |
| ਕਰਨੈਲ ਸਿੰਘ | ਪਿਤਾ ਇੰਦਰ ਸਿੰਘ | ਮਹਿਣਾ | ਮੋਗਾ | |
| ਮਹਿੰਦਰ ਸਿੰਘ | ਪਿਤਾ ਮਾਘੀ ਸਿੰਘ | ਮਹਿਣਾ | ਮੋਗਾ | |
| ਗੁਲਵੰਤ ਸਿੰਘ | ਪਿਤਾ ਭਗਤ ਸਿੰਘ | ਮਹਿਣਾ | ਮੋਗਾ | |
| ਪ੍ਰੀਤਮ ਸਿੰਘ | ਪਿਤਾ ਮਾਨ ਸਿੰਘ | ਮਹਿਣਾ | ਮੋਗਾ (ਸ਼ਹੀਦ ਹੋਏ) | |
| ਕਰਨੈਲ ਸਿੰਘ | ਪਿਤਾ ਮਾਨ ਸਿੰਘ | ਮਹਿਣਾ | ਮੋਗਾ | |
| ਮਾਨਕ ਸਿੰਘ | ਪਿਤਾ ਸਰਮੁਖ ਸਿੰਘ | ਮਹਿਣਾ | ਮੋਗਾ | |
| ਜੰਗ ਸਿੰਘ | ਪਿਤਾ ਚੰਨਣ ਸਿੰਘ | ਮਹਿਣਾ | ਮੋਗਾ | |
| ਸਰਦਾਰਾ ਸਿੰਘ | ਪਿਤਾ ਗੱਜਾ ਸਿੰਘ | ਉੱਗੋਕੇ | ਮੋਗਾ | |
| ਗੁਰਦਿੱਤ ਸਿੰਘ | ਪਿਤਾ ਕੁੰਢਾ ਸਿੰਘ | ਉੱਗੋਕੇ | ਮੋਗਾ | |
| ਇੰਦਰ ਸਿੰਘ | ਪਿਤਾ ਭੂਤੀ ਸਿੰਘ | ਗਿੱਲ | ਮੋਗਾ | |
| ਲਾਲ ਸਿੰਘ | ਪਿਤਾ ਸੁੱਚਾ ਸਿੰਘ | ਵੱਧਣੀ | ਮੋਗਾ | |
| ਗੁਰਦਿਆਲ ਸਿੰਘ | ਪਿਤਾ ਸੰਤਾ ਸਿੰਘ | ਢੁੱਡੀਕੇ | ਮੋਗਾ | |
| ਅਜਮੇਰ ਸਿੰਘ | ਪਿਤਾ ਬਚਿੰਤ ਸਿੰਘ | ਕਪੂਰੇ | ਮੋਗਾ | |

| | | | | |
|---|---|---|---|---|
| ਨਿਧਾਨ ਸਿੰਘ | ਪਿਤਾ ਗੱਜਣ ਸਿੰਘ | ਕਪੂਰੇ | ਮੋਗਾ | ਇਹ ਸਾਰੇ |
| ਪ੍ਰੀਤਮ ਸਿੰਘ | ਪਿਤਾ ਸੌਣ ਸਿੰਘ | ਕਪੂਰੇ | ਮੋਗਾ | ਸਿੰਘਾਪੁਰ |
| ਬੱਗਾ ਸਿੰਘ | ਪਿਤਾ ਸੋਭਾ ਸਿੰਘ | ਕਪੂਰੇ | ਮੋਗਾ | ਭਰਤੀ ਹੋਏ ਸਨ |
| ਅਜਮੇਰ ਸਿੰਘ | ਪਿਤਾ ਬਿਸ਼ਨ ਸਿੰਘ | ਰਣਸੀਂਹ ਕੇ | ਮੋਗਾ | |
| ਮਲਕੀਤ ਸਿੰਘ | ਪਿਤਾ ਮੁਨਸ਼ਾ ਸਿੰਘ | ਨਿਹਾਲ ਸਿੰਘ ਵਾਲਾ | ਮੋਗਾ | |
| ਭਗਤ ਸਿੰਘ | ਪਿਤਾ ਈਸ਼ਰ ਸਿੰਘ | ਨੰਗਲ | ਮੋਗਾ | |
| ਸਰਜਾ ਸਿੰਘ | (ਪਿਤਾ ਦਾ ਨਾਮ ਪਤਾ ਨਹੀਂ) | ਮਹਿਰੋਂ | ਮੋਗਾ | |
| ਕੇਸਰ ਸਿੰਘ ਗਿਆਨੀ | | ਬੁੱਟਰ | ਮੋਗਾ | |
| ਕਿਰਪਾਲ ਸਿੰਘ ਲੈਸਨੈਕ | | ਖੋਸਾ ਪਾਂਡੋ | ਮੋਗਾ | |
| ਈਸ਼ਰ ਸਿੰਘ | ਪਿਤਾ ਗੁਰਮੁਖ ਸਿੰਘ | ਕੋਟਲਾ ਰਾਇਕਾ | ਮੋਗਾ | |
| ਮੱਘਰ ਸਿੰਘ | ਪਿਤਾ ਬਿਸ਼ਨ ਸਿੰਘ | ਕੋਟਲਾ ਰਾਇਕਾ | ਮੋਗਾ | |
| ਕੇਹਰ ਸਿੰਘ | ਪਿਤਾ ਭੋਲਾ ਸਿੰਘ | ਕੋਟਲਾ ਰਾਇਕਾ | ਮੋਗਾ | |
| ਅਨੋਖ ਸਿੰਘ | ਪਿਤਾ ਹੁਕਮ ਸਿੰਘ | ਕੋਟਲਾ ਰਾਇਕਾ | ਮੋਗਾ | |
| ਨੱਥਾ ਸਿੰਘ | ਪਿਤਾ ਚੰਦਾ ਸਿੰਘ | ਕੋਟਲਾ ਰਾਇਕਾ | ਮੋਗਾ | |
| ਮਲਾਗਰ ਸਿੰਘ | ਪਿਤਾ ਸੱਦਾ ਸਿੰਘ | ਕੋਟਲਾ ਰਾਇਕਾ | ਮੋਗਾ | |

ਇਹ ਕੋਟਲਾ ਰਾਇ ਕੇ ਵਾਲੇ ਸਿੰਘ ਜਦ ਆਜਾਦ ਹਿੰਦ ਫੌਜ ਹੋਂਦ ਵਿੱਚ ਆਈ ਸੀ, ਸਿੰਘਾਪੁਰ ਗਏ ਹੋਏ ਸਨ। ਉਦੋਂ ਇਹ ਸਾਰੇ ਹੀ ਭਰਤੀ ਹੋ ਗਏ ਸਨ।

| | | | |
|---|---|---|---|
| ਕੇਹਰ ਸਿੰਘ | ਪਿਤਾ ਹਰਨਾਮ ਸਿੰਘ | ਮਾੜੀ ਮੁਸਤਫਾ | ਮੋਗਾ |
| ਨੰਦ ਸਿੰਘ | ਪਿਤਾ ਹਰਨਾਮ ਸਿੰਘ | ਮਾੜੀ ਮੁਸਤਫਾ | ਮੋਗਾ |
| ਲਾਲ ਸਿੰਘ | ਪਿਤਾ ਹਰਨਾਮ ਸਿੰਘ | ਮਾੜੀ ਮੁਸਤਫਾ | ਮੋਗਾ |
| ਪਾਲ ਸਿੰਘ | ਪਿਤਾ ਹਰਨਾਮ ਸਿੰਘ | ਮਾੜੀ ਮੁਸਤਫਾ | ਮੋਗਾ |
| ਚੂਹੜ ਸਿੰਘ | ਪਿਤਾ ਮਾਲਾ ਸਿੰਘ | ਮਾੜੀ ਮੁਸਤਫਾ | ਮੋਗਾ |
| ਬਚਨ ਸਿੰਘ | ਪਿਤਾ ਸਾਹਿਬ ਸਿੰਘ | ਮਾੜੀ ਮੁਸਤਫਾ | ਮੋਗਾ |
| ਨਾਜ਼ਰ ਸਿੰਘ | ਪਿਤਾ ਸੁੱਚਾ ਸਿੰਘ | ਮਾੜੀ ਮੁਸਤਫਾ | ਮੋਗਾ |
| ਅਜਮੇਰ ਸਿੰਘ ਹੌਲਦਾਰ ਆਈ.ਐਨ.ਏ. | | ਕਪੂਰੇ | ਮੋਗਾ |
| ਜਗੀਰ ਸਿੰਘ ਬਟਾਲੀਅਨ ਕਮਾਂਡਰ | | ਦੌਧਰ | ਮੋਗਾ (ਸ਼ਹੀਦ) |

## ਤਿਹਾੜਾ ਦੇ ਘੱਲੂਘਾਰੇ ਵਿੱਚ ਮੋਗਾ ਇਲਾਕੇ ਦੀ ਕੁਰਬਾਨੀ

ਸੰਨ 1947 ਦੇ ਭਿਆਨਕ ਘੱਲੂਘਾਰੇ ਸਮੇਂ ਪਿੰਡ ਤੇ ਇਲਾਕਾ ਤਿਹਾੜਾ ਦੇ ਜਾਨ ਮਾਲ ਦੀ ਹਿਫ਼ਾਜਤ ਜਿੰਨ੍ਹਾਂ ਗੁਰੂ ਪਿਆਰਿਆਂ ਨੇ ਜੱਥੇਬੰਦ ਹੋ ਕੇ ਤਨ, ਮਨ ਧਨ ਨਾਲ ਕੀਤੀ ਸੀ, ਇਹਨਾਂ ਵਿੱਚ ਪੂਰੀ ਲਗਨ ਤਨਦੇਹੀ ਨਾਲ ਕੁਰਬਾਨੀ ਕਰਨ ਵਾਲੇ ਮੋਗਾ ਇਲਾਕੇ ਦੇ ਵੀ ਜਿੰਦਾ ਸ਼ਹੀਦ ਹਨ ਜਿੰਨ੍ਹਾਂ ਨੇ ਆਪਣੇ ਆਪ ਨੂੰ ਮੌਤ ਦੇ ਮੂੰਹ ਵਿੱਚ ਪਾ ਕੇ ਧੀਆਂ ਭੈਣਾਂ ਦੀ ਇੱਜ਼ਤ ਹੀ ਨਹੀਂ ਬਚਾਈ ਸਗੋਂਉਹਨਾਂ ਨੂੰ ਆਪਣੀਆਂ ਧੀਆਂ ਭੈਣਾਂ ਬਣਾ ਕੇ ਉਹਨਾਂ ਦੇ ਸਿਰ 'ਤੇ ਵਾਹਿਗੁਰੂ ਦੀ ਕਿਰਪਾ ਨਾਲ ਪੂਰਾ ਹੱਥ ਰੱਖਿਆ ਸੀ।

| | | |
|---|---|---|
| ਸ. ਕਿਰਪਾਲ ਸਿੰਘ | ਪਿੰਡ ਜਿੰਤਵਾਲ | ਤਹਿਸੀਲ ਮੋਗਾ |
| ਸ. ਦਸੌਂਧਾ ਸਿੰਘ | ਪਿੰਡ ਜਿੰਤਵਾਲ | ਤਹਿਸੀਲ ਮੋਗਾ |
| ਸ. ਕਰਮ ਸਿੰਘ | ਪਿੰਡ ਜਿੰਤਵਾਲ | ਤਹਿਸੀਲ ਮੋਗਾ |
| ਸ. ਤ੍ਰਿਲੋਕ ਸਿੰਘ | ਪਿੰਡ ਗੋਧੇਵਾਲਾ | ਤਹਿਸੀਲ ਮੋਗਾ |
| ਸ. ਰਾਮ ਸਿੰਘ | ਪਿੰਡ ਮੋਗਾ | ਤਹਿਸੀਲ ਮੋਗਾ |
| ਸ. ਜਗੀਰ ਸਿੰਘ | ਪਿੰਡ ਰੋਡੇ | ਤਹਿਸੀਲ ਮੋਗਾ |
| ਸ. ਸੁੱਚਾ ਸਿੰਘ | ਪਿੰਡ ਰੋਡੇ | ਤਹਿਸੀਲ ਮੋਗਾ |
| ਸ. ਦੁੱਲਾ ਸਿੰਘ | ਪਿੰਡ ਰੋਡੇ | ਤਹਿਸੀਲ ਮੋਗਾ |
| ਸ. ਕਿਰਪਾਲ ਸਿੰਘ | ਪਿੰਡ ਰੋਡੇ | ਤਹਿਸੀਲ ਮੋਗਾ |
| ਸ. ਸਰਦਾਰਾ ਸਿੰਘ | ਪਿੰਡ ਫਤਹਿਗੜ੍ਹ | ਤਹਿਸੀਲ ਮੋਗਾ |
| ਸ. ਗੁਰਦਿਆਲ ਸਿੰਘ | ਪਿੰਡ ਫੂਲੇਵਾਲਾ | ਤਹਿਸੀਲ ਮੋਗਾ |
| ਸ. ਗੁਰਦਿਆਲ ਸਿੰਘ | ਪਿੰਡ ਕੋਕਰੀ | ਤਹਿਸੀਲ ਮੋਗਾ |
| ਸ. ਭਾਗ ਸਿੰਘ ਜੀ | ਪਿੰਡ ਕੋਕਰੀ | ਤਹਿਸੀਲ ਮੋਗਾ |
| ਸ. ਮੇਹਰ ਸਿੰਘ ਜੀ | ਪਿੰਡ ਕੋਕਰੀ | ਤਹਿਸੀਲ ਮੋਗਾ |

## ਮੋਰਚਾ ਤਿਹਾੜੇ ਵਿੱਚ ਸ਼ਹੀਦ ਹੋਣ ਵਾਲੇ ਯੋਧੇ

| | | | |
|---|---|---|---|
| ਸ. ਕਰਤਾਰ ਸਿੰਘ | ਪਿਤਾ ਹੀਰਾ ਸਿੰਘ | ਕੋਕਰੀ ਕਲਾਂ | ਮੋਗਾ |
| ਸ. ਸੁੱਚਾ ਸਿੰਘ | ਪਿਤਾ ਬਚਨ ਸਿੰਘ | ਕੋਕਰੀ ਕਲਾਂ | ਮੋਗਾ |
| ਸ. ਨਿੱਕਾ ਸਿੰਘ | ਪਿਤਾ ਜੁਆਲਾ ਸਿੰਘ | ਕੋਕਰੀ ਕਲਾਂ | ਮੋਗਾ |
| ਸ. ਕਪੂਰ ਸਿੰਘ | ਪਿਤਾ ਉੱਤਮ ਸਿੰਘ | ਕੋਕਰੀ ਕਲਾਂ | ਮੋਗਾ |
| ਸ. ਸੰਤਾ ਸਿੰਘ | ਪਿਤਾ ਸੁੰਦਰ ਸਿੰਘ | ਕੋਕਰੀ ਕਲਾਂ | ਮੋਗਾ |

| | | | |
|---|---|---|---|
| ਸ. ਜਗਮੇਲ ਸਿੰਘ | ਪਿਤਾ ਹਜ਼ਾਰਾ ਸਿੰਘ | ਵੱਧਣੀ | ਮੋਗਾ |
| ਸ. ਤਾਰਾ ਸਿੰਘ | ਪਿਤਾ ਹਜ਼ਾਰਾ ਸਿੰਘ | ਵੱਧਣੀ | ਮੋਗਾ |
| ਸ. ਅਰਜਨ ਸਿੰਘ | ਪਿਤਾ ਬਚਿੰਤ ਸਿੰਘ | ਘੱਲ | ਮੋਗਾ |
| ਸ. ਚੰਨਣ ਸਿੰਘ ਰਾਮਗੜ੍ਹੀਆ | ਪਿਤਾ ਦਾ ਨਾਂ ਮਲੂਮ ਨਹੀਂ | ਬਿਲਾਸਪੁਰ | ਮੋਗਾ |
| ਸ. ਲਹਿਣਾ ਸਿੰਘ | ਪਿਤਾ ਦਾ ਨਾਂ ਮਲੂਮ ਨਹੀਂ | ਬਿਲਾਸਪੁਰ | ਮੋਗਾ |
| ਸ. ਰਣਜੀਤ ਸਿੰਘ | ਪਿਤਾ ਦਾ ਨਾਂ ਮਲੂਮ ਨਹੀਂ | ਬਿਲਾਸਪੁਰ | ਮੋਗਾ |
| ਸ. ਬੁੜ੍ਹ ਸਿੰਘ | ਪਿਤਾ ਦਾ ਨਾਂ ਮਲੂਮ ਨਹੀਂ | ਬਿਲਾਸਪੁਰ | ਮੋਗਾ |
| ਸ. ਇੰਦਰ ਸਿੰਘ | ਪਿਤਾ ਦਾ ਨਾਂ ਮਲੂਮ ਨਹੀਂ | ਬਿਲਾਸਪੁਰ | ਮੋਗਾ |
| ਸ. ਤੋਗਾ ਸਿੰਘ | ਪਿਤਾ ਦਾ ਨਾਂ ਮਲੂਮ ਨਹੀਂ | ਭਾਗੀ ਕੇ | ਮੋਗਾ |

ਇਸ 1947 ਦੇ ਘੱਲੂਘਾਰੇ ਵਿੱਚ ਹੋਰ ਵੀ ਅਨੇਕਾਂ ਸੂਰਬੀਰ ਯੋਧੇ, ਬਲੀ ਬਹਾਦਰ ਇਸ ਜ਼ੁਲਮ ਨੂੰ ਰੋਕਣ ਲਈ ਨਿੱਤਰੇ ਸਨ ਪਰ ਜਿੰਨ੍ਹਾਂ ਵੀ ਧਰਮੀ ਰਹਿਬਰਾਂ ਦੇ ਨਾਮ ਪਤੇ ਖੋਜ ਕੀਤਿਆਂ ਪ੍ਰਾਪਤ ਹੋ ਗਏ, ਉਹਨਾਂ ਬਾਰੇ ਹੀ ਲਿਖਿਆ ਗਿਆ ਹੈ। ਇਸ ਧਰਮੀ ਕੰਮ ਵਿੱਚ ਹੋਰ ਵੀ ਅਨੇਕਾਂ ਯੋਧਿਆਂ, ਦਾਨੀਆਂ ਨੇ ਯੋਗਦਾਨ ਪਾਇਆ ਹੋਵੇਗਾ ਪਰ ਕੋਈ ਥਹੁ ਪਤਾ ਨਾ ਮਿਲਣ ਕਾਰਨ ਉਹਨਾਂ ਬਾਰੇ ਲਿਖਣਾ ਮੇਰੀ ਪਹੁੰਚ ਤੋਂ ਬਾਹਰ ਹੈ। ਉਹਨਾਂ ਦੀ ਕੁਰਬਾਨੀ ਗੁਰੂਘਰ ਵਿੱਚ ਦਰਜ ਹੈ ਤੇ ਉਹਨਾਂ ਦੇ ਨਾਂ ਵੀ ਗੁਰੂ ਮਹਾਰਾਜ ਹੀ ਜਾਣਦਾ ਹੈ। ਮੇਰੀ ਭੁੱਲ ਦੀ ਖ਼ਿਮਾ ਮੈਨੂੰ ਦਿੱਤੀ ਜਾਵੇ।

*ਬੰਦਾ, ਰੱਬ, ਖ਼ੁਦਾ ਨੇ ਰੂਪ ਇੱਕੋ, ਇਹਨਾਂ ਵਿੱਚ ਲਕੋ ਮੈਂ ਕਿਵੇਂ ਆਖਾਂ,*
*ਸੂਰਜ ਚੰਦ ਨੂੰ ਮੈਂ ਤਾਂ ਇੱਕ ਆਖਾਂ, ਆਖਾਂ ਵੱਖਰੀ ਲੋਅ ਮੈਂ ਕਿਵੇਂ ਆਖਾਂ।*
*ਇੱਕੋ ਖ਼ੂਨ ਹੈ ਤਨ ਦੇ ਵਿੱਚ ਸਾਡੇ, ਇੱਕੋ ਬਾਟ ਹੈ ਜੱਗ 'ਤੇ ਆਉਣ ਵਾਲਾ,*
*ਉਚ ਨੀਚ ਦਾ ਪਾਇਆ ਹੈ ਭਰਮ ਐਵੇਂ, ਆਖਾਂ ਇਹਨਾਂ ਨੂੰ ਦੋ ਮੈਂ ਕਿਵੇਂ ਆਖਾਂ।*
*ਚਰਬੀ ਨੈਣਾਂ ਦੀ ਪਾ ਕੇ ਜਗਾਵਣਾ ਏ, ਬੁਝਿਆ ਹੋਇਆ ਚਿਰਾਗ ਮਨੁੱਖਤਾ ਦਾ,*
*ਇੱਕੋ ਜੋਤ ਤੋਂ ਹੋਇਆ ਐ ਜਗਤ ਰੌਸ਼ਨ, ਇਹਨੂੰ ਵੱਖਰਾ ਤੇ ਮੈਂ ਕਿਵੇਂ ਆਖਾਂ।*
*ਬੰਦਾ, ਰੱਬ, ਖ਼ੁਦਾ ਨੇ ਰੂਪ ਇੱਕੋ, ਇਹਨਾਂ ਵਿੱਚ ਲਕੋ ਮੈਂ ਕਿਵੇਂ ਆਖਾਂ,*

## ਪੰਜਾਬੀ ਸੂਬੇ ਦੇ ਮੋਰਚੇ ਵਿੱਚ ਮੋਗਾ ਇਲਾਕੇ ਦੀ ਕੁਰਬਾਨੀ

ਫਰੀਦਾ ਬਾਰਿ ਪਰਾਇਣੈ ਬੈਸਣਾ ਸਾਂਈ ਮੁਝੈ ਨ ਦੇਹਿ।

ਭਾਰਤ ਦੇਸ਼ ਦੀ ਆਜਾਦੀ ਪ੍ਰਾਪਤੀ ਤੋਂ ਮਗਰੋਂ ਕਈ ਪ੍ਰਾਂਤਾਂ ਵਿੱਚ ਬੋਲੀ ਦੇ ਆਧਾਰ 'ਤੇ ਸੂਬੇ ਬਣਾਏ ਜਾਣ ਦੀ ਗੱਲ ਚੱਲ ਰਹੀ ਸੀ। ਆਂਧਰਾ, ਮਹਾਰਾਸ਼ਟਰ, ਬੰਬਈ ਵਰਗੇ ਪ੍ਰਾਂਤਾਂ ਨੂੰ ਛੱਡ ਕੇ ਹਿਮਾਚਲ ਪ੍ਰਦੇਸ਼ ਦੇ ਪਹਾੜੀਏ ਸ਼ਿਮਲਾ, ਕੁੱਲੂ, ਕਾਂਗੜਾ ਨੂੰ ਪੰਜਾਬ ਨਾਲੋਂ ਵੱਖ ਕਰਕੇ ਮਹਾ ਹਿਮਾਚਲ ਪ੍ਰਦੇਸ਼ ਬਣਿਆ ਵੇਖਣ ਦੇ ਚਾਹਵਾਨ ਸਨ। ਇਸ ਤਰ੍ਹਾਂ ਹੀ ਹਰਿਆਣਵੀ ਲੋਕ ਆਪਣਾ ਇੱਕ ਵੱਖਰਾ ਪ੍ਰਾਂਤ ਕਾਇਮ ਕਰਨ ਲਈ ਉਤਾਵਲੇ ਸਨ।

ਇਸ ਚਲਦੀ ਵਾਰਤਾ ਵਿੱਚ ਪੰਜਾਬ ਦੇ ਲੋਕਾਂ ਨੇ ਵੀ ਆਵਾਜ ਉਠਾਈ ਕਿ ਜੇ ਹਿੰਦੀ ਬੋਲਦੇ ਪਹਾੜੀ ਇਲਾਕੇ ਵੱਖ ਹੋ ਜਾਣ ਤਾਂ ਬਾਕੀ ਜੋ ਹਿੱਸਾ ਰਹਿ ਜਾਵੇਗਾ, ਇਹ ਨਿਰੋਲ ਪੰਜਾਬੀ ਹਿੱਸਾ ਹੀ ਰਹਿ ਜਾਵੇਗਾ। ਇਸ ਨੂੰ ਪੰਜਾਬੀ ਸੂਬੇ ਦਾ ਨਾਮ ਦਿੱਤਾ ਜਾਵੇਗਾ ਤਾਂ ਠੀਕ ਹੋਵੇਗਾ।

ਹਰ ਪਾਸਿਓਂ ਵੱਖਰੇਪਣ ਦੀ ਆਵਾਜ ਆ ਰਹੀ ਸੀ। ਸਿੱਖਾਂ ਨੇ ਕਿਸੇ ਵੀ ਕੌਮ ਦੇ ਵਖਰੇਵੇਂ ਵਾਲੇ ਨਾਹਰੇ 'ਤੇ ਕੋਈ ਇਤਰਾਜ ਨਹੀਂ ਕੀਤਾ ਸੀ, ਨਾ ਹੀ ਕਿਸੇ ਨੂੰ ਬੁਰਾ ਭਲਾ ਕਿਹਾ ਸੀ। ਸ਼੍ਰੋਮਣੀ ਅਕਾਲੀ ਦਲ ਦਾ ਪ੍ਰਣ ਸੀ ਕਿ ਸਰਕਾਰ ਨਾਲ ਨਾ ਹੀ ਕੋਈ ਝਗੜਾ ਸਹੇੜਿਆ ਜਾਵੇ ਅਤੇ ਨਾ ਹੀ ਕੋਈ ਬੇਲੋੜੀ ਉਲਝਨ ਵਿੱਚ ਪਿਆ ਜਾਵੇ ਪਰ ਇਸ ਔਕੜ ਪ੍ਰਤੀ ਜੀਭ 'ਤੇ ਲਾਏ ਟਾਂਕਿਆਂ ਨੂੰ ਤੋੜਨ ਲਈ ਪਹਿਲਾਂ ਸਰਕਾਰ ਪ੍ਰਤੀ ਆਪਣੇ ਦੁਖੀ ਦਿਲ ਦੇ ਜਜ਼ਬਾਤ ਜਰੂਰ ਪ੍ਰਗਟ ਕੀਤੇ ਜਾਣ, ਇਹ ਫੈਸਲਾ ਕੀਤਾ ਗਿਆ। ਸ਼੍ਰੋਮਣੀ ਅਕਾਲੀ ਦਲ ਦੇ ਸ੍ਰੀਮਾਨ ਤਾਰਾ ਸਿੰਘ ਨੂੰ ਪੂਰਨ ਅਧਿਕਾਰ ਦਿੱਤੇ ਗਏ ਅਤੇ ਇਸ ਮੋਰਚੇ ਦਾ ਡਿਕਟੇਟਰ ਨਿਯੁਕਤ ਕੀਤਾ ਗਿਆ। ਹੇਠ ਲਿਖੇ ਚਾਰ ਨਾਹਰਿਆਂ ਨੂੰ ਮੋਰਚਾ ਡਿਕਟੇਟਰ ਅਤੇ ਕਮੇਟੀ ਵੱਲੋਂ ਮਾਨਤਾ ਦਿੱਤੀ ਗਈ ਸੀ।

'ਆਜਾਦ ਭਾਰਤ ਜਿੰਦਾਬਾਦ' 'ਹਿੰਦੂ ਸਿੱਖ ਇਤਿਹਾਦ ਜਿੰਦਾਬਾਦ'
'ਹਰਿਆਣਾ ਪ੍ਰਾਂਤ ਜਿੰਦਾ ਬਾਦ' 'ਪੰਜਾਬੀ ਸੂਬਾ ਜਿੰਦਾਬਾਦ'

ਸਰਕਾਰੀ ਐਲਾਨ ਮੁਤਾਬਿਕ 15 ਮਈ ਤੱਕ ਇਹਨਾਂ ਨਾਹਰਿਆਂ 'ਤੇ ਪਾਬੰਦੀ ਲੱਗੀ ਹੋਈ ਸੀ। ਅਕਾਲੀ ਦਲ ਨੂੰ ਆਸ ਸੀ ਕਿ ਸਰਕਾਰ ਇਸ ਪਾਬੰਦੀ ਨੂੰ ਵਧਾਏਗੀ ਨਹੀਂ ਪਰ ਹਾਲਾਤਾਂ ਨੂੰ ਭਾਂਪ ਕੇ ਇਸ ਦੀ ਮਿਆਦ ਵਿੱਚ ਦੋ ਮਹੀਨੇ ਹੋਰ ਵਾਧਾ ਕਰ ਦਿੱਤਾ ਗਿਆ। ਕਿਸੇ ਕਿਸਮ ਦੀ ਗੜਬੜ ਨੂੰ ਰੋਕਣ ਲਈ ਸਰਕਾਰ ਨੇ ਸਕਿਊਰਟੀ ਐਕਟ ਦੀ ਧਾਰਾ (3) ਦੇ ਅਧੀਨ ਸਾਰੇ ਹੀ ਸਿਰਕਰਦਾ ਲੀਡਰਾਂ ਨੂੰ 14-15 ਮਈ ਨੂੰ ਧੜਾਧੜ ਗ੍ਰਿਫਤਾਰ ਕਰ ਲਿਆ ਸੀ ਅਤੇ ਅੱਡ ਅੱਡ ਜੇਲ੍ਹਾਂ ਵਿੱਚ ਭੇਜ ਦਿੱਤੇ ਗਏ ਸਨ।

ਸਤਿਆਗ੍ਰਹਿ ਦਾ ਦੌਰ ਚੱਲ ਪਿਆ। ਸਿੰਘਾਂ ਦੇ ਜੱਥੇ ਚਾਰ ਦੀ ਕਤਾਰ ਵਿੱਚ ਮਿਥੇ

ਹੋਏ ਨਾਹਰੇ ਮਾਰਦੇ, ਗ੍ਰਿਫਤਾਰ ਹੋਣ ਲਈ ਜਾਂਦੇ । ਇਸ ਤਰ੍ਹਾਂ ਦੋ ਮਹੀਨੇ ਵਿੱਚ ਹੀ ਤਕਰੀਬਨ ਬਾਰਾਂ ਹਜ਼ਾਰ ਸਿੰਘ ਗ੍ਰਿਫਤਾਰ ਹੋ ਗਏ । ਜੇਲ੍ਹਾਂ ਖਚਾਖਚ ਭਰ ਚੁੱਕੀਆਂ ਸਨ ।

ਕੌਮ ਅੰਦਰ ਕਿਤਨਾ ਜੋਸ਼, ਕਿਤਨੀ ਲਗਨ, ਦ੍ਰਿੜ ਵਿਸ਼ਵਾਸ ਅਤੇ ਕੌਮੀ ਜਜ਼ਬਾ ਸੀ, ਪੰਜਾਬੀ ਸੂਬੇ ਦੀ ਸਥਾਪਨਾ ਲਈ । ਇਹ ਸਾਰਾ ਨਜ਼ਾਰਾ ਨਿੱਤ ਦਿਹਾੜੇ ਹੋ ਰਹੀਆਂ ਗ੍ਰਿਫਤਾਰੀਆਂ ਦਰਸਾ ਰਹੀਆਂ ਸਨ ।

12 ਜੁਲਾਈ 1955 ਨੂੰ ਸ਼ਾਮ ਛੇ ਵਜੇ ਜਦੋਂ ਇੱਕ ਪਾਸੇ ਮੋਰਚੇ ਦਾ ਮੈਦਾਨ ਗਰਮ ਸੀ, ਮੋਰਚੇ ਦੇ ਡਿਕਟੇਟਰ ਸ. ਗਿਆਨ ਸਿੰਘ ਜੀ ਰਾੜੇਵਾਲਾ ਉਸ ਸਮੇਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਸਨ ਨੂੰ ਡਿਪਟੀ ਕਮਿਸ਼ਨਰ ਸਾਹਿਬ ਅੰਮ੍ਰਿਤਸਰ ਦਾ ਫੋਨ ਆਇਆ ਕਿ ਮੈਂ ਤੁਹਾਨੂੰ ਮਿਲਣਾ ਚਾਹੁੰਦਾ ਹਾਂ । ਸ. ਸਾਹਿਬ ਨੇ ਜਵਾਬ ਦਿੱਤਾ ਕਿ ਆ ਜਾਓ । ਉਹ ਆ ਗਏ । ਉਹਨਾਂ ਨੇ ਆ ਕੇ ਕਿਹਾ ਕਿ ਮੈਂ ਤੁਹਾਨੂੰ ਖ਼ੁਸ਼ਖ਼ਬਰੀ ਦੇਣ ਆਇਆ ਹਾਂ ਕਿ ਸਰਕਾਰ ਨੇ ਅਮਨ ਦੇ ਦੇਵਤੇ ਪੰਡਤ ਨਹਿਰੂ ਦੀ ਰੂਸ ਦੇ ਦੌਰੇ ਤੋਂ ਅਮਨ ਦੇ ਮਿਸ਼ਨ ਨੂੰ ਸਫਲ ਬਨਾਉਣ ਪਿੱਛੋਂ ਵਾਪਿਸ ਆਉਣ ਪਰ ਸਦਭਾਵਨਾ ਪ੍ਰਗਟ ਕਰਨ ਲਈ ਨਾਹਰਿਆਂ ਤੋਂ ਪਾਬੰਦੀ ਵਾਪਿਸ ਲੈ ਲਈ ਹੈ ।

ਇਸ ਪਰ ਸ. ਗਿਆਨ ਸਿੰਘ ਰਾੜੇਵਾਲਿਆਂ ਨੇ ਦੀਵਾਨ ਵਿੱਚ ਆ ਕੇ ਸੰਗਤਾਂ ਨੂੰ ਇਸ ਜਿੱਤ ਦੀ ਖ਼ਬਰ ਦਿੱਤੀ ਤਾਂ ਪੰਡਾਲ ਸਤਿ ਸ੍ਰੀ ਅਕਾਲ ਦੇ ਨਾਹਰਿਆਂ ਨਾਲ ਗੂੰਜ ਉੱਠਿਆ ਸੀ । ਇਸ ਤਰ੍ਹਾਂ ਇਹ ਮੋਰਚਾ ਫਤਹਿ ਹੋਇਆ ਸੀ । ਇਸ ਪੰਜਾਬੀ ਸੂਬਾ ਜ਼ਿੰਦਾਬਾਦ ਦੇ ਮੋਰਚੇ ਸਮੇਂ ਗੁਰਸਿੱਖ ਸੰਗਤਾਂ ਨੇ ਅਥਾਹ ਯੋਗਦਾਨ ਪਾਇਆ, ਹਜ਼ਾਰਾਂ ਵਿੱਚ ਗ੍ਰਿਫਤਾਰੀਆਂ ਹੋਈਆਂ । ਇਸ ਸੰਘਰਸ਼ ਵਿੱਚ ਮੋਗਾ ਇਲਾਕੇ ਦੇ ਸੂਰਬੀਰ ਯੋਧਿਆਂ ਨੇ ਵੀ ਮਹਾਨ ਕੁਰਬਾਨੀ ਕੀਤੀ ਸੀ । ਜਿਸ ਦੀ ਲਿਸਟ ਦਿੱਤੀ ਜਾ ਰਹੀ ਹੈ । ਜੇ ਕੋਈ ਨਾਮ ਰਹਿ ਜਾਵੇ ਤਾਂ ਖਿਮਾ ਦਾ ਜਾਚਕ ਹਾਂ ।

***ਪੰਜਾਬੀ ਸੂਬੇ ਦੇ ਨਾਹਰੇ 'ਤੇ ਲਾਈ ਪਾਬੰਦੀ ਵਿਰੁੱਧ ਲੱਗੇ ਮੋਰਚੇ ਵਿੱਚ ਗ੍ਰਿਫਤਾਰੀਆਂ***

| | | |
|---|---|---|
| ਸ. ਦਵਿੰਦਰ ਸਿੰਘ ਐਮ.ਐਲ.ਏ. | ਚੜਿੱਕ | ਮੋਗਾ |
| ਸ. ਕ੍ਰਿਪਾਲ ਸਿੰਘ ਜੀ | ਰੋਡੇ | ਮੋਗਾ |
| ਸ. ਜਗੀਰ ਸਿੰਘ ਜੀ | ਰੋਡੇ | ਮੋਗਾ |
| ਸ. ਸੁੱਚਾ ਸਿੰਘ ਜੀ | ਰੋਡੇ | ਮੋਗਾ |
| ਸ. ਤਾਰਾ ਸਿੰਘ ਜੀ | ਮੋਗਾ | ਮੋਗਾ |
| ਸ. ਮੁਖਤਿਆਰ ਸਿੰਘ ਜੀ | ਧਰਮਕੋਟ | ਮੋਗਾ |



| | | |
|---|---|---|
| ਸ. ਤਾਰਾ ਸਿੰਘ ਜੀ | ਸੁਖਾਨੰਦ | ਮੋਗਾ |
| ਸ. ਸੁੱਚਾ ਸਿੰਘ ਜੀ | ਚੁੱਗਾ | ਮੋਗਾ |
| ਸ. ਦੁੱਲਾ ਸਿੰਘ ਜੀ | ਰੋਡੇ | ਮੋਗਾ |
| ਸ. ਰਾਮ ਸਿੰਘ ਜੀ | ਰੋਡੇ | ਮੋਗਾ |

ਇਹਨਾਂ ਉੱਪਰ ਲਿਖੇ ਸਾਰੇ ਸੱਜਣਾਂ ਨੂੰ ਸਕਿਉਰਟੀ ਐਕਟ ਦੀ ਧਾਰਾ (3) ਅਤੇ (7) ਦੇ ਤਹਿਤ ਗ੍ਰਿਫਤਾਰ ਕਰਕੇ ਨਜ਼ਰਬੰਦ ਕੀਤਾ ਗਿਆ ਸੀ । ਇਹ ਐਕਟ ਸਰਕਾਰ ਨੇ ਨਜ਼ਰਬੰਦ ਕਰਨ ਲਈ ਹੀ ਬਣਾਇਆ ਸੀ । ਜਿਸ ਅਨੁਸਾਰ ਦੋਸ਼ੀ ਨੂੰ ਬਗੈਰ ਮੁਕੱਦਮਾ ਚਲਾਏ ਅਤੇ ਬਗੈਰ ਵਕੀਲ, ਦਲੀਲ, ਅਪੀਲ ਦੇ ਜਿਤਨਾ ਸਮਾਂ ਚਾਹੇ ਸਰਕਾਰ ਅਮਨ ਅਮਾਨ ਦੀ ਬਹਾਲੀ ਲਈ ਰੱਖ ਸਕਦੀ ਹੈ ।

ਇਹ ਮੋਰਚਾ 10 ਮਈ 1955 ਨੂੰ ਆਰੰਭ ਹੋਇਆ ਸੀ ਅਤੇ 13 ਜੁਲਾਈ 1955 ਨੂੰ ਖ਼ਤਮ ਹੋਇਆ ਸੀ ।

ਲੰਘ ਕੇ ਅਗਨ ਪ੍ਰੀਖਿਆ ਵਿੱਚੋਂ
ਮੋਤੀ ਬਣ ਸਿਤਾਰੇ ਗਏ ।
ਕੌਮੀ ਸੁੱਖ ਲਈ ਜਿੰਦ ਵਾਰਤੀ,
ਦੇਸ਼ ਲਈ ਬਣ ਪਿਆਰੇ ਗਏ ।

# ਇਲਾਕਾ ਮੋਗਾ ਦੇ ਮਰਜੀਵੜੇ ਜਿੰਦਾ ਸ਼ਹੀਦ ਅਕਾਲੀ

ਸੂਰਾ ਸੋ ਪਹਿਚਾਨੀਐ, ਜੋ ਲਰੇ ਦੀਨ ਕੇ ਹੇਤ ॥
ਪੁਰਜਾ ਪੁਰਜਾ ਕਟ ਮਰੈ, ਕਬਹੂੰ ਨਾ ਛਾਡੈ ਖੇਤ ॥ *(ਮਾਰੂ ਕਬੀਰ ਜੀ)*

ਸ਼ਹੀਦ, ਜਿਸਨੇ ਆਪਣੇ ਸੁਆਰਥ ਤੋਂ ਲਾਂਭੇ ਹੋ ਕੇ ਸੱਚਾਈ, ਪਰਉਪਕਾਰੀ ਅਤੇ ਕੌਮੀ ਆਨ ਸ਼ਾਨ ਦੀ ਚੜ੍ਹਦੀ ਕਲਾ ਲਈ ਆਪਾ ਵਾਰ ਦਿੱਤਾ ਹੋਵੇ, ਉਸਨੂੰ ਸ਼ਹੀਦ ਕਿਹਾ ਜਾਂਦਾ ਹੈ। ਸ਼ਹੀਦ ਚਾਹੇ ਕਿਸੇ ਵੀ ਜਾਤ ਕੌਮ ਦੇਸ਼ ਦਾ ਹੋਵੇ, ਉਹ ਆਪਣੀ ਉੱਚੀ ਕੁਰਬਾਨੀ ਕਰਕੇ ਸਾਰੇ ਜਗਤ ਦਾ ਸਾਂਝਾ ਹੀਰਾ ਬਣ ਜਾਂਦਾ ਹੈ।

ਮਰਨਾ ਇੱਕ ਅਟੱਲ ਸਚਾਈ ਹੈ। ਕੁਦਰਤ ਦਾ ਨਿਜਮ ਹੈ 'ਜੋ ਆਇਆ ਸੋ ਚਲਸੀ ਸਭਿ ਕੋਈ ਆਈ ਵਾਰੀਐ' ਮੌਤ ਨੂੰ ਕੋਈ ਵੀ ਟਾਲ ਨਹੀਂ ਸਕਦਾ। ਪਰ ਇਸ ਮੌਤ ਨੂੰ ਸਬਰ ਸ਼ੁਕਰ ਨਾਲ ਅਡੋਲ ਰਹਿ ਕੇ ਸ਼ਾਂਤ ਸਰੂਪ ਵਿੱਚ ਰਹਿ ਕੇ ਭਾਣਾ ਮੰਨ ਲੈਣਾ, ਇਹ ਕਿਸੇ ਕਿਸੇ ਅੰਮਾ ਦੇ ਜਾਏ ਦੇ ਹਿੱਸੇ ਹੀ ਆਇਆ ਹੈ।

'ਤਿਨ ਧਨ ਜਣੇਂਦੀ ਮਾਉ ਆਇ ਸਫਲ ਸੇ'

ਸੰਸਾਰ ਦੇ ਇਤਿਹਾਸ ਵਿੱਚ ਮਰਨ ਵਾਲਿਆਂ ਦੀ ਗਿਣਤੀ ਦੀ ਕੋਈ ਥਾਹ ਨਹੀਂ ਪਰ ਸ਼ਹੀਦ ਕਹਾਉਣ ਵਾਲਿਆਂ ਦੇ ਪ੍ਰਮਾਣ ਬਹੁਤ ਘੱਟ ਹੀ ਮਿਲਦੇ ਹਨ। ਪਰ ਸ਼ਹੀਦ ਦੀ ਕੁਰਬਾਨੀ ਦਾ ਐਨਾ ਪ੍ਰਕਾਸ਼ ਤੇਜ ਹੁੰਦਾ ਹੈ ਕਿ ਕਰੋੜਾਂ ਸੂਰਜਾਂ ਦੇ ਪ੍ਰਕਾਸ਼ ਨੂੰ ਵੀ ਮਾਤ ਪਾਉਂਦਾ ਹੈ। ਇਸ ਕਰਕੇ ਹੀ ਸ਼ਹੀਦਾਂ ਨੂੰ ਉੱਚ ਮੀਨਾਰ ਮੰਨਿਆ ਜਾਂਦਾ ਹੈ ਜੋ ਗੁਲਾਮੀ ਵਿੱਚ ਜਕੜੇ ਲੋਕਾਂ ਨੂੰ ਨਿਰਭੈਅਤਾ ਦਾ ਰਸਤਾ ਦਰਸਾਉਂਦਾ ਹੈ। ਜਿਸ ਰੌਸ਼ਨੀ ਰਾਹੀਂ ਲੋਕ ਸ਼ਕਤੀ ਅਗੇਰੇ ਵਧਦੀ ਹੈ। ਬਸ ਇਹ ਹੀ ਸ਼ਹੀਦੀ ਦੀ ਰੌਸ਼ਨੀ ਹੁੰਦੀ ਹੈ।

ਧਾਰਮਿਕ ਸੁਤੰਤਰਤਾ, ਕੌਮੀ ਆਜਾਦੀ ਕਾਇਮ ਕਰਨ ਲਈ ਦੇਸ਼ ਕੌਮ ਦੇ ਸੂਰਬੀਰਾਂ ਨੇ ਮਨੁੱਖ ਖਾਣੀਆਂ ਜੇਲ੍ਹਾਂ ਵਿੱਚ ਅਕਹਿ ਅਤੇ ਅਸਹਿ ਤਸੀਹੇ ਝੱਲੇ, ਉਹਨਾਂ ਵਿੱਚ ਮੋਗਾ ਇਲਾਕੇ ਦੇ ਮਹਾਨ ਸੂਰਬੀਰ ਵੀ ਸਨ। ਜਿੰਨ੍ਹਾਂ ਦੀ ਵੀ ਪੜਤਾਲ ਹੋ ਸਕੀ, ਲਿਖਣ ਦਾ ਉਪਰਾਲਾ ਹੈ। ਵਸੀਲਿਆਂ ਦੀ ਅਣਹੋਂਦ ਕਾਰਣ ਰਹਿ ਗਈਆਂ ਘਾਟਾਂ ਦੀ ਮਾਫੀ ਚਾਹੁੰਦਾ ਹਾਂ।

ਭਾਈ ਥੰਮਣ ਸਿੰਘ ਪਿਤਾ ਗੁਰਦਿੱਤ ਸਿੰਘ ਮਾਤਾ ਧਰਮ ਕੌਰ ਪਿੰਡ ਚੀਦਾ। ਆਪ ਨੇ ਭਾਈ ਫੇਰੂ ਦੇ ਮੋਰਚੇ ਵਿੱਚ ਕੈਦ ਕੱਟੀ। ਭਾਈ ਸਰਬਨ ਸਿੰਘ ਅਕਾਲੀ ਪਿਤਾ ਨੰਦ ਸਿੰਘ, ਇਹਨਾਂ ਦਾ ਪਿੰਡ ਚੀਦਾ ਸੀ। ਇਹਨਾਂ ਨੇ ਵੀ ਭਾਈ ਫੇਰੂ ਕੇ ਮੋਰਚੇ ਵਿੱਚ ਜੇਲ੍ਹ ਕੱਟੀ ਸੀ।

| | | | |
|---|---|---|---|
| ਭਾਈ ਦੀਦਾਰ ਸਿੰਘ | ਪਿਤਾ ਚੰਨਣ ਸਿੰਘ | ਮਾਤਾ ਕਰਤਾਰ ਕੌਰ | ਪਿੰਡ ਚੀਦਾ |
| ਭਾਈ ਖੜਕ ਸਿੰਘ | ਪਿਤਾ ਸੋਹਣ ਸਿੰਘ | ਮਾਤਾ ਮਾਨ ਕੌਰ | ਪਿੰਡ ਚੀਦਾ |



| | | | |
|---|---|---|---|
| ਸ. ਬਿਸ਼ਨ ਸਿੰਘ | ਪਿਤਾ ਗੁਰਮੁਖ ਸਿੰਘ | ਮਾਤਾ ਮਹਿਤਾਬ ਕੌਰ | ਪਿੰਡ ਚੀਦਾ |
| ਸ. ਮੀਨਾ ਸਿੰਘ | ਪਿਤਾ ਨੰਦ ਸਿੰਘ | ਮਾਤਾ ਸਰਜੀਤ ਕੌਰ | ਪਿੰਡ ਚੀਦਾ |
| ਸ. ਰੂੜ ਸਿੰਘ | ਪਿਤਾ ਪੂਰਨ ਸਿੰਘ | ਮਾਤਾ ਕਿਸ਼ਨ ਕੌਰ | ਪਿੰਡ ਚੀਦਾ |

*(ਇਹਨਾਂ ਨੇ ਮੋਰਚਾ ਭਾਈ ਕਾ ਵਿੱਚ ਕੈਦ ਕੱਟੀ)*

ਭਾਈ ਨੱਥਾ ਸਿੰਘ ਪਿਤਾ ਹਜ਼ਾਰਾ ਸਿੰਘ, ਪਿੰਡ ਬਿਲਾਸਪੁਰ, ਮੋਰਚਾ ਨਾਭਾ ਅਤੇ ਕਾਂਗਰਸ ਸਿਵਲ ਨਾ-ਫੁਰਮਾਨੀ ਦੇ ਮੋਰਚੇ ਵਿੱਚ ਕੈਦ ਕੱਟੀ।

ਭਾਈ ਹਰਨਾਮ ਸਿੰਘ ਪਿਤਾ ਪਾਖ਼ਰ ਸਿੰਘ, ਮਾਤਾ ਪ੍ਰਤਾਪ ਕੌਰ, ਪਿੰਡ ਬਿਲਾਸਪੁਰ ਨੇ ਕ੍ਰਿਪਾਨ ਦੇ ਮੋਰਚੇ ਵਿੱਚ ਕੈਦ ਕੱਟੀ।

ਭਾਈ ਬਚਨ ਸਿੰਘ ਪਿਤਾ ਕਰਮ ਸਿੰਘ, ਜੈਤੋ ਦੇ ਛੇਵੇਂ ਜੱਥੇ ਵਿੱਚ ਨਾਭਾ ਬੀੜ ਵਿੱਚ ਕੈਦ ਕੱਟੀ।

ਭਾਈ ਭਰਪੂਰ ਸਿੰਘ ਜੀ, ਪਿਤਾ ਕਰਮ ਸਿੰਘ, ਆਪ ਨੇ ਮੋਰਚਾ ਡਸਕੇ ਵਿੱਚ ਕੈਦ ਕੱਟੀ।

ਭਾਈ ਇੰਦਰ ਸਿੰਘ ਪਿਤਾ ਕਰਮ ਸਿੰਘ, ਡਸਕੇ ਦੇ ਮੋਰਚੇ ਵਿੱਚ ਕੈਦ ਕੱਟੀ।

ਭਾਈ ਬਹਾਦਰ ਸਿੰਘ ਪਿਤਾ ਕਿਰਪਾਲ ਸਿੰਘ, ਪਿੰਡ ਮੱਦੋਕੇ। ਆਪ ਨੇ ਜੈਤੋ ਦੇ ਮੋਰਚੇ ਵਿੱਚ ਛੇਵੇਂ ਜੱਥੇ ਵਿੱਚ ਜਾ ਕੇ ਕੈਦ ਕੱਟੀ।

ਭਾਈ ਰਣਜੀਤ ਸਿੰਘ ਪਿਤਾ ਵਸਾਵਾ ਸਿੰਘ, ਪਿੰਡ ਮੱਦੋਕੇ। ਆਪ ਸਰਗਰਮ ਅਕਾਲੀ ਵਰਕਰ ਸਨ। ਆਪ ਨੇ ਜੈਤੋ ਮੋਰਚੇ ਵਿੱਚ ਕੈਦ ਕੱਟੀ।

ਭਾਈ ਰਤਨ ਸਿੰਘ, ਪਿੰਡ ਮੱਦੋਕੇ। ਆਪ ਨੇ ਡਸਕੇ ਦੇ ਮੋਰਚੇ ਵਿੱਚ ਕੈਦ ਕੱਟੀ।

ਭਾਈ ਰਣਜੋਧ ਸਿੰਘ ਅਕਾਲੀ, ਪਿੰਡ ਮੱਦੋਕੇ। ਆਪ ਨੇ ਜੈਤੋ ਦੇ ਮੋਰਚੇ ਦੇ ਛੇਵੇਂ ਜੱਥੇ ਵਿੱਚ ਕੈਦ ਕੱਟੀ।

ਭਾਈ ਗੁਰਬਖ਼ਸ਼ ਸਿੰਘ ਪਿਤਾ ਗੁਰਦਿੱਤ ਸਿੰਘ ਕਪਤਾਨ, ਮਾਤਾ ਰੂਪ ਕੌਰ , ਪਿੰਡ ਚੂਹੜ ਚੱਕ, ਆਪ ਨੇ ਗਿਆਰ੍ਹਵੇਂ ਜੱਥੇ ਵਿੱਚ ਜਾ ਕੇ ਕੈਦ ਕੱਟੀ।

ਭਾਈ ਸੁੱਚਾ ਸਿੰਘ ਚੂਹੜ ਚੱਕ, ਆਪ ਨੇ ਛੇਵੇਂ ਸ਼ਹੀਦੀ ਜੱਥੇ ਵਿੱਚ ਜਾ ਕੇ ਨਾਭਾ ਜੇਲ੍ਹ ਵਿੱਚ ਕੈਦ ਕੱਟੀ।

ਭਾਈ ਨਰੈਣ ਸਿੰਘ, ਪਿੰਡ ਚੂਹੜ ਚੱਕ, ਪਿਤਾ ਸੁਰਜਨ ਸਿੰਘ, ਆਪ ਨੇ ਮੋਰਚਾ ਜੈਤੋ ਵਿੱਚ ਕੈਦ ਕੱਟੀ।

ਭਾਈ ਉਜਾਗਰ ਸਿੰਘ ਪਿਤਾ ਖੁਸ਼ੀਆ ਸਿੰਘ, ਪਿੰਡ ਚੂਹੜ ਚੱਕ, ਆਪ ਅਕਾਲੀ ਸਰਗਰਮ ਵਰਕਰ ਸਨ। ਆਪ ਨੇ ਜੈਤੋ ਮੋਰਚੇ ਵਿੱਚ ਕੈਦ ਕੱਟੀ।

ਭਾਈ ਜਗਤ ਸਿੰਘ ਪਿਤਾ ਹੀਰਾ ਸਿੰਘ ਪਿੰਡ ਚੂਹੜ ਚੱਕ, ਆਪ ਨੇ ਜੈਤੋ ਮੋਰਚੇ ਵਿੱਚ ਛੇ ਮਹੀਨੇ ਕੈਦ ਕੱਟੀ।

ਭਾਈ ਹਰਨਾਮ ਸਿੰਘ ਅਕਾਲੀ, ਪਿਤਾ ਗੁਲਾਬ ਸਿੰਘ, ਪਿੰਡ ਚੂਹੜ ਚੱਕ, ਆਪ ਨੇ ਜੈਤੋ ਮੋਰਚੇ ਵਿੱਚ ਕੈਦ ਕੱਟੀ।

ਭਾਈ ਅਨੋਖ ਸਿੰਘ ਪਿਤਾ ਭਗਵਾਨ ਸਿੰਘ, ਮਾਤਾ ਨੰਦ ਕੌਰ, ਆਪ ਅਕਾਲੀ ਵਰਕਰ ਸਨ।

ਭਾਈ ਸ਼ੇਰ ਸਿੰਘ ਪਿਤਾ ਦਸੌਧਾ ਸਿੰਘ ਮਾਤਾ ਨੰਦ ਕੌਰ, ਪਿੰਡ ਢੁੱਡੀਕੇ, ਆਪ ਨੇ ਮੋਰਚਾ ਜੈਤੋ ਵਿਚ ਦੋ ਸਾਲ ਨਾਭਾ ਜੇਲ੍ਹ ਕੱਟੀ।

ਭਾਈ ਗੁਰਬਖ਼ਸ਼ ਸਿੰਘ ਪਿਤਾ ਕਾਕੂ ਸਿੰਘ, ਪਿੰਡ ਢੁੱਡੀ, ਆਪ ਨੇ ਜੈਤੋ ਦੇ ਮੋਰਚੇ ਵਿਚ ਢਾਈ ਸਾਲ ਕੈਦ ਕੱਟੀ।

ਭਾਈ ਰਣਜੀਤ ਸਿੰਘ ਪਿਤਾ ਹਰਨਾਮ ਸਿੰਘ, ਮਾਤਾ ਪ੍ਰਤਾਪ ਕੌਰ, ਪਿੰਡ ਢੁੱਡੀ, ਆਪ ਨੇ ਹਾਂਗਕਾਂਗ ਤੋਂ ਆਏ ਜੱਥੇ ਵਿੱਚ ਭਾਗ ਲਿਆ ਅਤੇ ਨਾਭਾ ਜੇਲ੍ਹ ਕੱਟੀ।

ਭਾਈ ਅਤਰ ਸਿੰਘ ਪਿਤਾ ਨਰੈਣ ਸਿੰਘ, ਮਾਤਾ ਸੋਭ ਕੌਰ, ਪਿੰਡ ਢੁੱਡੀਕੇ, ਆਪ ਨੇ ਹਾਂਗਕਾਂਗ ਤੋਂ ਜੱਥੇ ਸੰਗ ਆ ਕੇ ਅਕਾਲੀ ਲਹਿਰ ਵਿੱਚ ਹਿੱਸਾ ਲਿਆ ਤੇ ਨਾਭਾ ਜੇਲ੍ਹ ਕੱਟੀ

ਭਾਈ ਸਰਬਨ ਸਿੰਘ ਪਿਤਾ ਈਸ਼ਰ ਸਿੰਘ, ਮਾਤਾ ਭੋਲੀ ਜੀ, ਪਿੰਡ ਢੁੱਡੀਕੇ, ਆਪ ਨੇ ਅਕਾਲੀ ਲਹਿਰ ਵਿੱਚ ਕੈਦ ਕੱਟੀ।

ਭਾਈ ਰੂੜ੍ਹ ਸਿੰਘ ਪਿਤਾ ਘੁੱਲਾ ਸਿੰਘ, ਮਾਤਾ ਨੰਦ ਕੌਰ, ਪਿੰਡ ਥੰਮਣ ਵਾਲਾ, ਆਪ ਨੇ ਜੈਤੋ ਦੇ ਮੋਰਚੇ ਵਿੱਚ ਕੈਦ ਕੱਟੀ।

ਸ. ਭਾਗ ਸਿੰਘ ਪਿਤਾ ਈਸ਼ਰ ਸਿੰਘ, ਪਿੰਡ ਦਾਰਾਪੁਰ, ਅਕਾਲੀ ਮੋਰਚਾ ਭਾਈ ਫੇਰੂ ਵਿੱਚ ਜੇਲ੍ਹ ਕੱਟੀ।

ਸ. ਦਲੀਪ ਸਿੰਘ ਪਿਤਾ ਬੂਟਾ ਸਿੰਘ, ਮਾਤਾ ਪਾਲਾ ਕੌਰ, ਪਿੰਡ ਦਾਰਾਪੁਰ, ਆਪ ਨੇ ਭਾਈ ਫੇਰੂ ਮੋਰਚੇ ਵਿੱਚ ਜੇਲ੍ਹ ਕੱਟੀ।

ਭਾਈ ਸੁੱਚਾ ਸਿੰਘ ਪਿਤਾ ਅਨੋਖ ਸਿੰਘ, ਪਿੰਡ ਦਾਰਾਪੁਰ, ਆਪ ਨੇ ਮੋਰਚਾ ਭਾਈ ਫੇਰੂ ਵਿੱਚ ਜੇਲ੍ਹ ਕੱਟੀ।

ਭਾਈ ਰਾਮ ਸਿੰਘ ਪਿਤਾ ਜਮੀਤ ਸਿੰਘ, ਮਾਤਾ ਜੀਮਾ ਕੌਰ, ਆਪ ਨੇ ਭਾਈ ਫੇਰੂ ਦੇ ਮੋਰਚੇ ਵਿੱਚ ਜੇਲ੍ਹ ਕੱਟੀ।

ਸ. ਕੇਹਰ ਸਿੰਘ ਪਿਤਾ ਵਰਿਆਮ ਸਿੰਘ, ਮਾਤਾ ਜਿੰਦ ਕੌਰ, ਪਿੰਡ ਖੁਖਰਾਣਾ, ਆਪ ਨੇ ਜੈਤੋ ਦੇ ਮੋਰਚੇ ਵਿਚ ਜੇਲ੍ਹ ਕੱਟੀ।



ਸ. ਦਾਨ ਸਿੰਘ ਪਿਤਾ ਰਾਮ ਸਿੰਘ, ਮਾਤਾ ਰਾਜ ਕੌਰ, ਪਿੰਡ ਖੁਖਰਾਣਾ, ਆਪ ਨੇ ਜੈਤੋ ਦੇ ਮੋਰਚੇ ਵਿੱਚ ਜੇਲ੍ਹ ਕੱਟੀ।

ਭਾਈ ਨਰੈਣ ਸਿੰਘ ਪਿਤਾ ਭਾਈ ਮੰਗਲ ਸਿੰਘ, ਪਿੰਡ ਖੁਖਰਾਣਾ, ਆਪ ਨੇ ਜੈਤੋ ਦੇ ਮੋਰਚੇ ਵਿੱਚ ਜੇਲ੍ਹ ਕੱਟੀ।

ਸ. ਦਸੌਂਧਾ ਸਿੰਘ ਪਿਤਾ ਸੁੰਦਰ ਸਿੰਘ, ਮਾਤਾ ਖੇਮ ਕੌਰ ਪਿੰਡ ਜੋਗੇ ਵਾਲਾ, ਆਪ ਨੇ ਜੈਤੋ ਦੇ ਮੋਰਚੇ ਵਿਚ ਛੇ ਮਹੀਨੇ ਜੇਲ੍ਹ ਕੱਟੀ।

ਸ. ਸੋਭਾ ਸਿੰਘ ਪਿਤਾ ਨੱਥਾ ਸਿੰਘ, ਮਾਤਾ ਇੰਦ ਕੌਰ, ਪਿੰਡ ਰੱਤੀਆਂ, ਆਪ ਨੇ ਜੈਤੋ ਦੇ ਮੋਰਚੇ ਵਿੱਚ ਜੇਲ੍ਹ ਕੱਟੀ।

ਸ. ਸੁੱਚਾ ਸਿੰਘ ਪਿਤਾ ਹੀਰਾ ਸਿੰਘ, ਪਿੰਡ ਰੱਤੀਆਂ, ਆਪ ਨੇ ਜੈਤੋ ਦੇ ਮੋਰਚੇ ਵਿੱਚ ਜੇਲ੍ਹ ਕੱਟੀ।

ਸ. ਸੁੱਚਾ ਸਿੰਘ ਪਿਤਾ ਮੇਹਰ ਸਿੰਘ, ਪਿੰਡ ਬਘੇਲੇ ਵਾਲਾ, ਆਪ ਨੇ ਜੈਤੋ ਦੇ ਮੋਰਚੇ ਵਿੱਚ ਜੇਲ੍ਹ ਕੱਟੀ।

ਸ. ਜਿਉਣ ਸਿੰਘ ਪਿਤਾ ਮੇਹਰ ਸਿੰਘ, ਪਿੰਡ ਬਘੇਲੇ ਵਾਲਾ, ਆਪ ਨੇ ਜੈਤੋ ਦੇ ਮੋਰਚੇ ਵਿੱਚ ਅਤੇ ਭਾਈ ਫੇਰੂ ਵਿੱਚ ਜੇਲ੍ਹ ਕੱਟੀ।

ਭਾਈ ਰਣਜੀਤ ਸਿੰਘ ਪਿਤਾ ਜਿਉਣ ਸਿੰਘ, ਮਾਤਾ ਖੇਮ ਕੌਰ, ਪਿੰਡ ਸੰਧੂਆਂ ਵਾਲਾ, ਆਪ ਨੇ ਜੈਤੋ ਦੇ ਮੋਰਚੇ ਵਿੱਚ ਛੇ ਮਹੀਨੇ ਜੇਲ੍ਹ ਕੱਟੀ।

ਭਾਈ ਧਰਮ ਸਿੰਘ ਪਿਤਾ ਅਤਰ ਸਿੰਘ, ਪਿੰਡ ਸੰਧੂਆਂ ਵਾਲਾ, ਆਪ ਨੇ ਜੈਤੋ ਦੇ ਮੋਰਚੇ ਵਿੱਚ ਜੇਲ੍ਹ ਕੱਟੀ।

ਭਾਈ ਹਰਨਾਮ ਸਿੰਘ ਪਿਤਾ ਅਤਰ ਸਿੰਘ, ਪਿੰਡ ਅਜੀਤ ਵਾਲ, ਆਪ ਨੇ ਜੈਤੋ ਦੇ ਮੋਰਚੇ ਵਿੱਚ ਜੇਲ੍ਹ ਕੱਟੀ।

ਭਾਈ ਰਾਮ ਸਿੰਘ ਪਿਤਾ ਹਰਨਾਮ ਸਿੰਘ, ਪਿੰਡ ਅਜੀਤ ਵਾਲ, ਆਪ ਨੇ ਛੇਵੇਂ ਜੱਥੇ ਵਿੱਚ ਜਾ ਕੇ ਨਾਭਾ ਜੇਲ੍ਹ ਕੱਟੀ।

ਭਾਈ ਨੰਦ ਸਿੰਘ ਪਿਤਾ ਪ੍ਰਤਾਪ ਸਿੰਘ, ਮਾਤਾ ਰਾਮ ਕੌਰ, ਪਿੰਡ ਅਜੀਤਵਾਲ, ਆਪ ਨੇ ਛੇਵੇਂ ਸ਼ਹੀਦੀ ਜੱਥੇ ਵਿੱਚ ਜਾ ਕੇ ਕੈਦ ਕੱਟੀ।

ਭਾਈ ਬੀਲ੍ਹਾ ਸਿੰਘ ਪਿਤਾ ਮੀਹਾ ਸਿੰਘ, ਮਾਤਾ ਬਿਸ਼ਨ ਕੌਰ, ਪਿੰਡ ਅਜੀਤਵਾਲ, ਆਪ ਨੇ ਜੈਤੋ ਦੇ ਮੋਰਚੇ ਵਿੱਚ ਜਾ ਕੇ ਨਾਭਾ ਜੇਲ੍ਹ ਕੱਟੀ।

ਭਾਈ ਬਖ਼ਸ਼ੀ ਸਿੰਘ ਪਿਤਾ ਕਾਨ੍ਹ ਸਿੰਘ, ਮਾਤਾ ਰਾਮ ਕੌਰ, ਪਿੰਡ ਅਜੀਤਵਾਲ, ਆਪ ਨੇ ਜੈਤੋ ਦੇ ਮੋਰਚੇ ਵਿਚ ਗ੍ਰਿਫਤਾਰੀ ਦਿੱਤੀ ਅਤੇ ਨਾਭਾ ਜੇਲ੍ਹ ਕੱਟੀ।

ਭਾਈ ਲਾਭ ਸਿੰਘ ਪਿਤਾ ਉੱਤਮ ਸਿੰਘ, ਪਿੰਡ ਅਜੀਤਵਾਲ, ਆਪ ਨੇ ਮੋਰਚਾ ਜੈਤੋ ਵਿਚ ਜਾ ਕੇ ਗ੍ਰਿਫਤਾਰੀ ਦਿੱਤੀ ਅਤੇ ਨਾਭਾ ਜੇਲ੍ਹ ਕੱਟੀ।

ਭਾਈ ਚੰਨਣ ਸਿੰਘ ਪਿਤਾ ਸਾਹਿਬ ਸਿੰਘ, ਮਾਤਾ ਇੰਦ ਕੌਰ, ਪਿੰਡ ਅਜੀਤਵਾਲ, ਆਪ ਨੇ ਛੇਵੇਂ ਜੱਥੇ ਵਿਚ ਜਾ ਕੇ ਗ੍ਰਿਫਤਾਰੀ ਦਿੱਤੀ ਅਤੇ ਨਾਭਾ ਕੈਦ ਕੱਟੀ।

ਭਾਈ ਚੇਤ ਸਿੰਘ ਪਿਤਾ ਸਾਹਿਬ ਸਿੰਘ, ਮਾਤਾ ਇੰਦ ਕੌਰ, ਆਪ ਨੇ ਮੋਰਚਾ ਜੈਤੋ ਵਿਚ ਜਾ ਕੇ ਗ੍ਰਿਫਤਾਰੀ ਦਿੱਤੀ ਅਤੇ ਨਾਭਾ ਜੇਲ੍ਹ ਕੱਟੀ।

ਭਾਈ ਮਾਘ ਸਿੰਘ ਪਿਤਾ ਬਖ਼ਸ਼ੀਸ਼ ਸਿੰਘ, ਮਾਤਾ ਰਤਨ ਕੌਰ, ਪਿੰਡ ਅਜੀਤਵਾਲ, ਆਪ ਨੇ ਮੋਰਚਾ ਜੈਤੋ ਵਿੱਚ ਜਾ ਕੇ ਨਾਭਾ ਜੇਲ੍ਹ ਕੱਟੀ।

ਭਾਈ ਸ਼ੇਰ ਸਿੰਘ ਪਿਤਾ ਵਿਸਾਖਾ ਸਿੰਘ, ਮਾਤਾ ਮਾਨ ਕੌਰ, ਪਿੰਡ ਚੋਟੀਆਂ ਠੋਬਾ ਸਿੰਘ, ਆਪ ਮੋਰਚਾ ਜੈਤੋ ਗਏ। ਆਪ ਨੂੰ ਪੰਜ ਸਾਲ ਦੀ ਕੈਦ ਅਤੇ ਇੱਕ ਹਜ਼ਾਰ ਰੁਪਏ ਜੁਰਮਾਨਾ ਹੋਇਆ ਸੀ।

ਭਾਈ ਹਰਦਿੱਤ ਸਿੰਘ ਪਿਤਾ ਮਾਨ ਸਿੰਘ, ਮਾਤਾ ਧਰਮ ਕੌਰ, ਪਿੰਡ ਚੋਟੀਆਂ ਠੋਬਾ, ਆਪ ਨੇ ਮੋਰਚਾ ਜੈਤੋ ਵਿੱਚ ਜਾ ਕੇ ਕੈਦ ਕੱਟੀ।

ਭਾਈ ਪਾਖਰ ਸਿੰਘ ਪਿਤਾ ਕੁੰਢਾ ਸਿੰਘ, ਆਪ ਨੇ ਮੋਰਚਾ ਜੈਤੋ ਵਿੱਚ ਜਾ ਕੇ ਗ੍ਰਿਫਤਾਰੀ ਦਿੱਤੀ ਅਤੇ ਜੇਲ੍ਹ ਕੱਟੀ।

ਭਾਈ ਜੀਵਨ ਸਿੰਘ ਪਿਤਾ ਬਾਲਾ ਸਿੰਘ, ਮਾਤਾ ਰਤਨ ਕੌਰ, ਪਿੰਡ ਜੈਮਲ ਵਾਲਾ, ਆਪ ਡਸਕੇ ਦੇ ਮੋਰਚੇ ਵਿੱਚ, ਜੈਤੋ ਦੇ ਮੋਰਚੇ ਵਿੱਚ, ਗੁਰੂ ਕੇ ਬਾਗ ਦੇ ਮੋਰਚੇ ਵਿੱਚ ਗਏ ਅਤੇ ਕੈਦਾਂ ਕੱਟੀਆਂ।

ਭਾਈ ਮਾਘੀ ਸਿੰਘ ਮਾਤਾ ਰਤਨ ਕੌਰ, ਪਿੰਡ ਜੈਮਲ ਵਾਲਾ ਆਪ ਨੇ ਮੋਰਚਾ ਜੈਤੋ ਵਿਚ ਜਾ ਕੇ ਗ੍ਰਿਫਤਾਰੀ ਦਿੱਤੀ ਅਤੇ ਜੇਲ੍ਹ ਕੱਟੀ।

ਭਾਈ ਸੇਵਾ ਸਿੰਘ ਪਿਤਾ ਪੂਰਨ ਚੰਦ ਬ੍ਰਾਹਮਣ, ਮਾਤਾ ਕ੍ਰਿਪੋ, ਪਿੰਡ ਜੈਮਲਵਾਲਾ, ਆਪ ਨੇ ਮੋਰਚਾ ਜੈਤੋ ਵਿਚ ਜਾ ਕੇ ਜੇਲ੍ਹ ਕੱਟੀ।

ਭਾਈ ਜੀਤ ਸਿੰਘ ਪਿਤਾ ਤੋਖਾ ਸਿੰਘ, ਪਿੰਡ ਜੈਮਲ ਵਾਲਾ, ਆਪ ਨੇ ਮੋਰਚਾ ਜੈਤੋ ਵਿਚ ਜੇਲ੍ਹ ਕੱਟੀ।

ਭਾਈ ਹਰਦਿੱਤ ਸਿੰਘ ਪਿਤਾ ਭੰਗਾ ਸਿੰਘ, ਮਾਤਾ ਅਤਰ ਕੌਰ, ਪਿੰਡ ਜੈਮਲ ਵਾਲਾ, ਆਪ ਨੇ ਮੋਰਚਾ ਜੈਤੋ ਵਿੱਚ ਜੇਲ੍ਹ ਕੱਟੀ।

ਭਾਈ ਬਿਸ਼ਨ ਸਿੰਘ ਪਿਤਾ ਸੁੱਧ ਸਿੰਘ, ਮਾਤਾ ਪ੍ਰੇਮ ਕੌਰ, ਪਿੰਡ ਜੈਮਲਵਾਲਾ, ਆਪ ਨੇ ਮੋਰਚਾ ਜੈਤੋ ਜੇਲ੍ਹ ਕੱਟੀ।



ਭਾਈ ਵੀਰ ਸਿੰਘ ਪਿਤਾ ਕਾਲਾ ਸਿੰਘ, ਮਾਤਾ ਮਹਿਤਾਬ ਕੌਰ, ਆਪ ਨੇ ਮੋਰਚਾ ਜੈਤੋ ਵਿੱਚ ਸੱਤ ਮਹੀਨੇ ਕੈਦ ਕੱਟੀ।

ਭਾਈ ਬੰਸੀ ਰਾਮ ਪਿਤਾ ਮੋਠਾ ਰਾਮ, ਮਾਤਾ ਆਸੋ ਪਿੰਡ ਜੈਮਲਵਾਲਾ, ਆਪ ਨੇ ਮੋਰਚਾ ਜੈਤੋ ਵਿੱਚ ਗਏ ਅਤੇ ਅਟਕ ਜੇਲ੍ਹ ਵਿੱਚ ਕੈਦ ਕੱਟੀ।

ਡਾ: ਈਸ਼ਰ ਸਿੰਘ ਪਿਤਾ ਠੋਲਾ ਸਿੰਘ, ਪਿੰਡ ਜੈਮਲਵਾਲਾ, ਆਪ ਨੇ ਮੋਰਚਾ ਜੈਤੋ ਵਿੱਚ ਜੇਲ੍ਹ ਕੱਟੀ।

ਭਾਈ ਭਗਤ ਸਿੰਘ ਪਿਤਾ ਵੀਰ ਸਿੰਘ, ਮਾਤਾ ਹਰਨਾਮ ਕੌਰ, ਆਪ ਨੇ ਮੋਰਚਾ ਜੈਤੋ ਵਿੱਜ ਜੇਲ੍ਹ ਕੱਟੀ।

ਭਾਈ ਨਰੰਜਣ ਸਿੰਘ ਪਿਤਾ ਵੀਰ ਸਿੰਘ, ਮਾਤਾ ਹਰਨਾਮ ਕੌਰ, ਪਿੰਡ ਜੈਮਲਵਾਲਾ, ਆਪ ਨੇ ਮੋਰਚਾ ਜੈਤੋ ਵਿੱਚ ਕੈਦ ਕੱਟੀ।

ਭਾਈ ਰਣ ਸਿੰਘ ਪਿਤਾ ਪ੍ਰੇਮ ਸਿੰਘ, ਮਾਤਾ ਪ੍ਰੇਮ ਕੌਰ ਪਿੰਡ ਜੈਮਲ ਵਾਲਾ, ਆਪ ਮੋਰਚਾ ਜੈਤੋ 'ਚ ਕੈਦ ਕੱਟੀ।

ਭਾਈ ਹਰਨਾਮ ਸਿੰਘ ਪਿਤਾ ਚੰਦ ਸਿੰਘ, ਮਾਤਾ ਗੁਲਾਬ ਕੌਰ ਪਿੰਡ ਜੈਮਲਵਾਲਾ, ਆਪ ਨੇ ਮੋਰਚਾ ਜੈਤੋ 'ਚ ਜੇਲ੍ਹ ਕੱਟੀ।

ਭਾਈ ਬਚਨ ਸਿੰਘ ਪਿਤਾ ਸੇਵਾ ਸਿੰਘ, ਮਾਤਾ ਰਤਨ ਕੌਰ, ਪਿੰਡ ਨਵੇਂ ਚੰਦ, ਆਪ ਜੈਤੋ ਦੇ ਮੋਰਚੇ ਵਿੱਚ ਗਏ। ਗੋਲੀ ਲੱਗ ਗਈ ਸੀ ਪਰ ਮੌਤ ਤੋਂ ਬਚ ਗਏ ਸਨ। ਗੋਲੀ ਲੱਗਣ ਨਾਲ ਸੱਜੀ ਲੱਤ ਨਕਾਰਾ ਹੋ ਗਈ ਸੀ।

ਭਾਈ ਇੰਦਰ ਸਿੰਘ ਪਿਤਾ ਗੋਰਾ ਸਿੰਘ, ਮਾਤਾ ਹਰਨਾਮ ਕੌਰ ਪਿੰਡ ਨਵੇਂ ਚੰਦ, ਆਪ ਨੇ ਮੋਰਚਾ ਜੈਤੋ ਵਿੱਚ ਜਾ ਕੇ ਗ੍ਰਿਫਤਾਰੀ ਦਿੱਤੀ ਅਤੇ 'ਬਾਬਲ ਕਾਟੀ' ਜੇਲ੍ਹ ਕੱਟੀ।

ਭਾਈ ਖੇਮ ਸਿੰਘ ਪਰਉਪਕਾਰੀ ਪਿਤਾ ਸਰੂਪ ਸਿੰਘ, ਪਿੰਡ ਚੰਦ ਪੁਰਾਣੇ, ਆਪ ਨੇ ਮੋਰਚਾ ਜੈਤੋ ਵਿੱਚ ਜੇਲ੍ਹ ਕੱਟੀ। ਪਿੰਡ ਵਿੱਚ ਪ੍ਰਾਇਮਰੀ ਸਕੂਲ ਅਤੇ ਮਲਵਈ ਬੁੰਗੇ ਲਈ ਥਾਂ ਬਣਵਾਈ।

ਭਾਈ ਧੰਨਾ ਸਿੰਘ ਪਿਤਾ ਫਤੇ ਸਿੰਘ, ਮਾਤਾ ਸਾਹਿਬ ਕੌਰ, ਪਿੰਡ ਚੰਦ ਨਵੇਂ, ਆਪ ਨੇ ਮੋਰਚਾ ਜੈਤੋ ਵਿੱਚ ਜਾ ਕੇ ਗ੍ਰਿਫਤਾਰੀ ਦਿੱਤੀ ਅਤੇ 'ਬਾਬਲ ਕਾਟੀ' ਜੇਲ੍ਹ ਕੱਟੀ।

ਭਾਈ ਸੁੰਦਰ ਸਿੰਘ ਪਿਤਾ ਜਵਾਹਰ ਸਿੰਘ, ਪਿੰਡ ਚੰਦ ਨਵੇਂ, ਆਪ ਨੇ ਮੋਰਚਾ ਜੈਤੋ ਵਿੱਚ ਜਾ ਕੇ ਗ੍ਰਿਫਤਾਰੀ ਦਿੱਤੀ ਅਤੇ ਬਾਬਲ ਕਾਟੀ ਵਿੱਚ ਜੇਲ੍ਹ ਕੱਟੀ।

ਭਾਈ ਰਤਨ ਸਿੰਘ ਪਿਤਾ ਨਿਧਾਨ ਸਿੰਘ, ਮਾਤਾ ਭਾਗੋ, ਪਿੰਡ ਨਵੇਂ ਚੰਦ, ਆਪ ਨੇ ਮੋਰਚਾ ਜੈਤੋ ਵਿੱਚ ਜਾ ਕੇ ਗ੍ਰਿਫਤਾਰੀ ਦਿੱਤੀ ਅਤੇ ਬਾਬਲ ਕਾਟੀ ਵਿੱਚ ਜੇਲ੍ਹ ਕੱਟੀ।

ਭਾਈ ਨੰਦ ਸਿੰਘ ਪਿਤਾ ਸੇਵਾ ਸਿੰਘ, ਮਾਤਾ ਆਸ ਕੌਰ, ਪਿੰਡ ਨਵੇਂ ਚੰਦ, ਆਪ ਨੇ ਮੋਰਚਾ ਭਾਈ ਫੇਰੂ ਵਿੱਚ ਕੈਦ ਕੱਟੀ।

ਭਾਈ ਬਹਾਦਰ ਸਿੰਘ ਪਿਤਾ ਘਮੰਡ ਸਿੰਘ, ਮਾਤਾ ਦਿਆ ਕੌਰ, ਪਿੰਡ ਨਵੇਂ ਚੰਦ, ਆਪ ਨੇ ਮੋਰਚਾ ਡਸਕੇ ਵਿੱਚ ਕੈਦ ਕੱਟੀ।

ਭਾਈ ਨਿਸ਼ਾਨ ਸਿੰਘ ਪਿਤਾ ਬੱਗਾ ਸਿੰਘ, ਪਿੰਡ ਚੰਦ ਨਵੇਂ, ਮੋਰਚਾ ਡਸਕੇ ਵਿੱਚ ਕੈਦ ਕੱਟੀ।

ਭਾਈ ਲਾਹੌਰਾ ਸਿੰਘ ਪਿਤਾ ਰਤਨ ਸਿੰਘ, ਮਾਤਾ ਧਰਮ ਕੌਰ, ਪਿੰਡ ਚੰਦ ਨਵੇਂ, ਮੋਰਚਾ ਡਸਕੇ ਵਿੱਚ ਕੈਦ ਕੱਟੀ।

ਭਾਈ ਜੁਗਿੰਦਰ ਸਿੰਘ ਪਿਤਾ ਸੇਵਾ ਸਿੰਘ, ਪਿੰਡ ਚੰਦ ਨਵੇਂ, ਮੋਰਚਾ ਡਸਕੇ ਵਿੱਚ ਜੇਲ੍ਹ ਕੱਟੀ।

ਭਾਈ ਕਰਤਾਰ ਸਿੰਘ ਪਿਤਾ ਇੰਦਰ ਸਿੰਘ, ਪਿੰਡ ਚੰਦ ਨਵੇਂ, ਆਪ ਨੇ ਮੋਰਚਾ ਡਸਕੇ ਵਿੱਚ ਜੇਲ੍ਹ ਕੱਟੀ।

ਭਾਈ ਸੁੰਦਰ ਸਿੰਘ ਪਿਤਾ ਸ਼ਾਮ ਸਿੰਘ, ਮਾਤਾ ਇੰਦ ਕੌਰ, ਪਿੰਡ ਚੰਦ ਨਵੇਂ, ਆਪ ਨੇ ਮੋਰਚਾ ਡਸਕੇ ਵਿੱਚ ਜੇਲ੍ਹ ਕੱਟੀ।

ਸ. ਕਿਸ਼ਨ ਸਿੰਘ ਪਿਤਾਸੋਭਾ ਸਿੰਘ, ਮਾਤਾ ਚੰਦ ਕੌਰ, ਪਿੰਡ ਚੰਦ ਨਵੇਂ, ਆਪ ਨੇ ਮੋਰਚਾ ਜੈਤੋ ਵਿੱਚ ਜੇਲ੍ਹ ਕੱਟੀ।

ਸ. ਬਿਸ਼ਨ ਸਿੰਘ ਪਿਤਾ ਸਮੁੰਦ ਸਿੰਘ, ਮਾਤਾ ਹਰ ਕੌਰ, ਪਿੰਡ ਚੰਦ ਨਵੇਂ, ਆਪ ਨੇ ਮੋਰਚਾ ਜੈਤੋ ਵਿੱਚ ਜੇਲ੍ਹ ਕੱਟੀ।

ਭਾਈ ਭਾਗ ਸਿੰਘ ਪਿਤਾ ਗੁਰਦਿਆਲ ਸਿੰਘ, ਮਾਤਾ ਕਾਨ੍ਹ ਕੌਰ, ਪਿੰਡ ਚੰਦ ਨਵੇਂ, ਆਪ ਨੇ ਮੋਰਚਾ ਜੈਤੋ ਵਿੱਚ ਕੈਦ ਕੱਟੀ।

ਭਾਈ ਇੰਦਰ ਸਿੰਘ ਪਿਤਾ ਗੁਰਦਿਆਲ ਸਿੰਘ, ਮਾਤਾ ਜੀਮਾਂ, ਪਿੰਡ ਚੰਦ ਨਵੇਂ, ਆਪ ਨੇ ਮੋਰਚਾ ਜੈਤੋ ਵਿੱਚ ਜੇਲ੍ਹ ਕੱਟੀ।

ਜੱਥੇਦਾਰ ਸੱਜਣ ਸਿੰਘ ਪਿਤਾ ਅਨੋਖ ਸਿੰਘ, ਮਾਤਾ ਤਾਬ ਕੌਰ, ਪਿੰਡ ਭੇਖਾ, ਆਪ ਨੇ ਮੋਰਚਾ ਜੈਤੋ ਵਿੱਚ ਸਟੇਜ 'ਤੇ ਅਕਾਲੀ ਲਹਿਰ ਦਾ ਪ੍ਰਚਾਰ ਕਰਨ ਵਿੱਚ ਦੋ ਸਾਲ ਦੀ ਕੈਦ ਕੱਟੀ।

ਭਾਈ ਸੰਗਤ ਸਿੰਘ ਪਿਤਾ ਬੁੱਧ ਸਿੰਘ, ਮਾਤਾ ਖੇਮ ਕੌਰ, ਆਪ ਮੋਰਚਾ ਜੈਤੋ ਦੇ ਸ਼ਿੰਘਾਈ ਜੱਥੇ ਵਿੱਚ ਸ਼ਾਮਿਲ ਸਨ। ਸ਼ੰਘਾਈ ਵਿੱਚ ਆਪ ਇੱਕ ਅਖ਼ਬਾਰ ਦੇ ਐਡੀਟਰ ਸਨ। ਪੰਥਕ ਸੇਵਾ ਲਈ ਉੱਥੇ ਆਪ ਸਭ ਅਧੂਰਾ ਹੀ ਛੱਡ ਆਏ ਸਨ।



ਭਾਈ ਖੜਕ ਸਿੰਘ ਪਿਤਾ ਪ੍ਰਤਾਪ ਸਿੰਘ, ਮਾਤਾ ਸ਼ਾਮ ਕੌਰ, ਪਿੰਡ ਛੋਟਾ ਮਾਹਲਾ, ਆਪ ਨੇ ਮੋਰਚਾ ਜੈਤੋ ਵਿੱਚ ਜੇਲ੍ਹ ਕੱਟੀ।

ਭਾਈ ਗੰਡਾ ਸਿੰਘ ਪਿਤਾ ਸਾਹਿਬ ਸਿੰਘ, ਮਾਤਾ ਰੂਪ ਕੌਰ, ਪਿੰਡ ਵੱਡਾ ਮਾਹਲਾ, ਆਪ ਨੇ ਮੋਰਚਾ ਨਨਕਾਣਾ ਸਾਹਿਬ ਅਤੇ ਰਿਆਸਤ ਫਰੀਦਕੋਟ ਗੋਲੇਵਾਲਾ ਦੇ ਮੋਰਚੇ ਵਿੱਚ ਸੱਤ ਸਾਲ ਦੀ ਕੈਦ ਕੱਟੀ।

ਭਾਈ ਤ੍ਰਿਲੋਕ ਸਿੰਘ ਪਿਤਾ ਭੋਲਾ ਸਿੰਘ, ਮਾਤਾ ਇੰਦ ਕੌਰ, ਪਿੰਡ ਮੱਦੋ ਕੇ, ਆਪ ਨੇ ਮੋਰਚਾ ਜੈਤੋ ਵਿੱਚ ਤਿੰਨ ਸਾਲ ਦੋ ਮਹੀਨੇ ਦੀ ਕੈਦ ਕੱਟੀ।

ਭਾਈ ਨਾਜਰ ਸਿੰਘ ਪਿਤਾ ਸੁਚੇਤ ਸਿੰਘ, ਮਾਤਾ ਕੇਸ਼ਰ ਕੌਰ, ਪਿੰਡ ਮੱਦੋ ਕੇ, ਆਪ ਨੇ ਜੈਤੋ ਮੋਰਚੇ ਵਿੱਚ ਜੇਲ੍ਹ ਕੱਟੀ।

ਭਾਈ ਅਰਜਨ ਸਿੰਘ ਪਿਤਾ ਰੌਤਾ ਸਿੰਘ, ਪਿੰਡ ਮੱਦੋਕੇ, ਆਪ ਨੇ ਮੋਰਚਾ ਜੈਤੋ ਅਤੇ ਭਾਈ ਫੇਰੂ ਵਿੱਚ ਜੇਲ੍ਹ ਕੱਟੀ।

ਭਾਈ ਮੇਹਰ ਸਿੰਘ ਪਿਤਾ ਹੀਰਾ ਸਿੰਘ, ਮਾਤਾ ਜਿਉਣ ਕੌਰ, ਪਿੰਡ ਮੱਦੋਕੇ, ਆਪ ਮੋਰਚਾ ਜੈਤੋ ਵਿੱਚ ਗ੍ਰਿਫਤਾਰ ਹੋਏ ਅਤੇ ਮੋਰਚਾ ਸਫਲ ਹੋਣ 'ਤੇ ਵਾਪਿਸ ਆ ਗਏ ਸਨ।

ਭਾਈ ਭਜਨ ਸਿੰਘ ਨਿਧਾਨ ਸਿੰਘ, ਮਾਤਾ ਦੇਵ ਕੌਰ, ਪਿੰਡ ਮੱਦੋ ਕੇ, ਆਪ ਨੇ ਮੋਰਚਾ ਜੈਤੋ ਅਤੇ 1947 ਦੇ ਘੱਲੂਘਾਰੇ ਵਿੱਚ ਸੇਵਾ ਕੀਤੀ।

ਭਾਈ ਅਨੋਖ ਸਿੰਘ ਪਿਤਾ ਸ: ਰਤਨ ਸਿੰਘ, ਮਾਤਾ ਸਦਾ ਕੌਰ, ਪਿੰਡ ਰੌਲੀ, ਜੈਤੋ ਦੇ ਮੋਰਚੇ ਵਿੱਚ ਗਏ ਅਤੇ 13 ਮਹੀਨੇ ਨਾਭਾ ਜੇਲ੍ਹ ਕੱਟੀ।

ਭਾਈ ਸੋਭਾ ਸਿੰਘ ਪਿਤਾ ਮਹਿਤਾਬ ਸਿੰਘ, ਪਿੰਡ ਸਮਾਧ ਭਾਈ, ਮੋਰਚਾ ਜੈਤੋ ਗਏ ਅਤੇ ਨਾਭਾ ਜੇਲ੍ਹ ਕੱਟੀ।

ਭਾਈ ਸੁਰਜਨ ਸਿੰਘ ਪਿਤਾ ਬਾਘਾ ਸਿੰਘ, ਪਿੰਡ ਸਮਾਧ ਭਾਈ, ਆਪ ਮੋਰਚਾ ਜੈਤੋ ਗਏ ਅਤੇ ਕਈ ਮਹੀਨੇ ਨਾਭਾ ਜੇਲ੍ਹ ਕੱਟੀ।

ਭਾਈ ਪਾਲਾ ਸਿੰਘ ਪਿਤਾ ਨਾਇਬ ਸਿੰਘ, ਪਿੰਡ ਸਮਾਧ ਭਾਈ, ਆਪ ਨੇ ਮੋਰਚਾ ਜੈਤੋ ਵਿੱਚ ਸੱਤ ਸਾਲ ਕੈਦ ਕੱਟੀ।

ਭਾਈ ਰਣਜੀਤ ਸਿੰਘ ਹੌਲਦਾਰ ਪੈਨਸ਼ਨਰ ਭਾਈ ਕੀ ਸਮਾਧ ਨੇ ਜੈਤੋ ਦੇ ਮੋਰਚੇ ਵਿੱਚ ਗ੍ਰਿਫਤਾਰੀ ਦਿੱਤੀ ਅਤੇ ਨਾਭਾ ਜੇਲ੍ਹ ਕੱਟੀ।

ਭਾਈ ਇੰਦਰ ਸਿੰਘ ਅਕਾਲੀ ਪਿਤਾ ਨਰੈਣ ਸਿੰਘ, ਮਾਤਾ ਜੀਵਾ ਕੌਰ, ਪਿੰਡ ਸੱਦਾ ਸਿੰਘ ਵਾਲਾ, ਅਕਾਲੀ ਮੋਰਚਾ, ਜੈਤੋ ਵਿੱਚ ਤਿੰਨ ਮਹੀਨੇ ਮੁਲਤਾਨ ਜੇਲ੍ਹ ਕੱਟੀ।

ਭਾਈ ਵੀਰ ਸਿੰਘ ਹੌਲਦਾਰ ਪਿਤਾ ਧਿਆਨ ਸਿੰਘ, ਮਾਤਾ ਦਿਆ ਕੌਰ, ਪਿੰਡ ਸੱਦਾ

ਸਿੰਘ ਵਾਲਾ, ਆਪ ਨੇ ਮੋਰਚਾ ਜੈਤੋ ਵਿੱਚ ਇੱਕ ਸਾਲ ਜੇਲ੍ਹ ਕੱਟੀ।

ਭਾਈ ਰਤਨ ਸਿੰਘ ਪਿਤਾ ਮੰਗਲ ਸਿੰਘ, ਮਾਤਾ ਭੋਲੀ ਜੀ, ਪਿੰਡ ਸੱਦਾ ਸਿੰਘ ਵਾਲ ਨੇ ਜੈਤੋ ਦੇ ਮੋਰਚੇ ਵਿੱਚ ਇੱਕ ਸਾਲ ਨਾਭਾ ਜੇਲ੍ਹ ਕੱਟੀ।

ਭਾਈ ਸ਼ੇਰ ਸਿੰਘ ਅਕਾਲੀ ਪਿਤਾ ਹਰਨਾਮ ਸਿੰਘ, ਪਿੰਡ ਫੂਲੇਵਾਲਾ, ਆਪ ਨੇ ਮੋਰਚਾ ਜੈਤੋ ਵਿੱਚ ਡੇਢ ਸਾਲ ਕੈਦ ਕੱਟੀ।

ਭਾਈ ਬਚਨ ਸਿੰਘ ਪਿਤਾ ਖ਼ੁਸ਼ਹਾਲ ਸਿੰਘ, ਮਾਤਾ ਰਾਜਕੌਰ, ਪਿੰਡ ਦੁੰਨੇਵਾਲਾ, ਆਪ ਨੇ ਮੋਰਚਾ ਜੈਤੋ ਵਿੱਚ ਨਾਭਾ ਜੇਲ੍ਹ ਵਿੱਚ ਤਸੀਹੇ ਝੱਲੇ।

ਭਾਈ ਨਰੰਜਣ ਸਿੰਘ ਪਿਤਾ ਦਿੱਤ ਸਿੰਘ, ਮਾਤਾ ਹਰ ਕੌਰ, ਪਿੰਡ ਦੁੱਨੇ ਕੇ, ਆਪ ਨੇ ਮੋਰਚਾ ਜੈਤੋ ਵਿੱਚ ਡੇਢ ਸਾਲ ਜੇਲ੍ਹ ਕੱਟੀ।

ਭਾਈ ਨਾਜਰ ਸਿੰਘ ਪਿਤਾ ਸੁੱਚਾ ਸਿੰਘ, ਮਾਤਾ ਚੰਦ ਕੌਰ, ਪਿੰਡ ਦੁੱਨੇ ਵਾਲਾ, ਆਪ ਨੇ ਵੀ ਮੋਰਚਾ ਜੈਤੋ ਵਿੱਚ ਡੇਢ ਸਾਲ ਜੇਲ੍ਹ ਕੱਟੀ।

ਭਾਈ ਸਰਬਨ ਸਿੰਘ ਪਿਤਾ ਪ੍ਰਤਾਪ ਸਿੰਘ, ਮਾਤਾ ਇੰਦ ਕੌਰ, ਪਿੰਡ ਦੁੱਨੇ ਵਾਲਾ, ਆਪ ਨੇ ਮੋਰਚਾ ਜੈਤੋ ਵਿੱਚ ਡੇਢ ਸਾਲ ਕੈਦ ਕੱਟੀ।

ਸ. ਕੇਸਰ ਸਿੰਘ ਪਿਤਾ ਫਤਹਿ ਸਿੰਘ, ਪਿੰਡ ਦੌਲਤਪੁਰਾ, ਆਪ ਨੇ ਮੋਰਚਾ ਜੈਤੋ ਵਿੱਚ ਅਤੇ ਭਾਈ ਫੇਰੂ ਵਿੱਚ ਕੈਦ ਕੱਟੀ।

ਭਾਈ ਸੰਤਾ ਸਿੰਘ ਪਿਤਾ ਮੰਗਲ ਸਿੰਘ, ਮਾਤਾ ਅਤਰੀ, ਪਿੰਡ ਦੌਲਤਪੁਰਾ, ਆਪ ਨੇ ਮੋਰਚਾ ਜੈਤੋ ਅਤੇ ਭਾਈ ਫੇਰੂ ਵਿੱਚ ਜੇਲ੍ਹਾਂ ਕੱਟੀਆਂ।

ਭਾਈ ਕਪੂਰ ਸਿੰਘ ਪਿਤਾ ਮੇਘਾ ਸਿੰਘ, ਮਾਤਾ ਰਾਮ ਕੌਰ ਪਿੰਡ ਕੋਠੇਵਾਲਾ, ਆਪ ਨੇ ਮੋਰਚਾ ਜੈਤੋ ਵਿੱਚ ਕੈਦ ਕੱਟੀ।

ਭਾਈ ਮਾਘੀ ਸਿੰਘ ਪਿਤਾ ਕਾਕੂ ਸਿੰਘ, ਮਾਤਾ ਮਤਾਬ ਕੌਰ, ਪਿੰਡ ਸਾਫੂਵਾਲਾ, ਮੋਰਚਾ ਜੈਤੋ ਵਿੱਚ ਕੈਦ ਹੋਏ ਤੇ ਗੁਰੂ ਕੇ ਬਾਗ ਦੇ ਮੋਰਚੇ ਵਿੱਚ ਵੀ ਕੈਦ ਹੋਈ।

ਭਾਈ ਨੰਦ ਸਿੰਘ ਪਿਤਾ ਕਾਕੂ ਸਿੰਘ, ਮਾਤਾ ਮਤਾਬ ਕੌਰ, ਪਿੰਡ ਸਾਫੂ ਵਾਲਾ, ਆਪ ਨੇ ਮੋਰਚਾ ਜੈਤੋ ਅਤੇ ਗੁਰੂ ਕੇ ਬਾਗ ਦੇ ਮੋਰਚੇ ਵਿੱਚ ਜੇਲ੍ਹ ਕੱਟੀ।

ਭਾਈ ਕਿਹਰ ਸਿੰਘ ਪਿਤਾ ਮੋਗਾ ਸਿੰਘ ਪਿੰਡ ਸਾਫੂਵਾਲਾ, ਆਪ ਨੇ ਮੋਰਚਾ ਜੈਤੋ ਵਿੱਚ ਅਤੇ ਗੁਰੂ ਕੇ ਬਾਗ ਦੇ ਮੋਰਚੇ ਵਿੱਚ ਛੇ ਮਹੀਨੇ ਕੈਦ ਕੱਟੀ।

ਭਾਈ ਪ੍ਰਤਾਪ ਸਿੰਘ ਅਕਾਲੀ ਪਿਤਾ ਜੈ ਸਿੰਘ, ਮਾਤਾ ਨੰਦ ਕੌਰ, ਪਿੰਡ ਸਾਫੂਵਾਲਾ, ਆਪ ਨੇ ਵੀ ਮੋਰਚਾ ਜੈਤੋ ਆਦਿ ਵਿੱਚ ਕੈਦ ਕੱਟੀ।

ਭਾਈ ਸਰਦਾਰਾ ਸਿੰਘ ਪਿਤਾ ਰਾਮ ਸਿੰਘ, ਮਾਤਾ ਰਾਜ ਕੌਰ, ਪਿੰਡ ਸਾਫੂਵਾਲਾ,



ਆਪ ਨੇ ਮੋਰਚਾ ਜੈਤੋ ਵਿੱਚ ਕੈਦ ਕੱਟੀ।

ਭਾਈ ਧਰਮ ਸਿੰਘ ਪਿਤਾ ਮੰਗਲ ਸਿੰਘ, ਪਿੰਡ ਸਾਫੂਵਾਲਾ, ਆਪ ਜੈਤੋ ਦੇ ਮੋਰਚੇ ਵਿੱਚ ਗਏ ਅਤੇ ਗੁਰੂ ਕੇ ਬਾਗ ਦੇ ਮੋਰਚੇ ਵਿੱਚ ਛੇ ਮਹੀਨੇ ਕੈਦ ਕੱਟੀ।

ਭਾਈ ਰਾਮ ਸਿੰਘ ਪਿਤਾ ਬੋਘਾ ਸਿੰਘ, ਪਿੰਡ ਬੁੱਕਣ ਵਾਲਾ, ਆਪ ਨੇ ਮੋਰਚਾ ਜੈਤੋ ਵਿੱਚ ਕੈਦ ਕੱਟੀ।

ਭਾਈ ਘਮੰਡਾ ਸਿੰਘ ਪਿਤਾ ਸ਼ਾਮ ਸਿੰਘ, ਪਿੰਡ ਬੁੱਕਣ ਵਾਲਾ, ਆਪ ਨੇ ਮੋਰਚਾ ਜੈਤੋ ਵਿੱਚ ਗ੍ਰਿਫਤਾਰੀ ਦਿੱਤੀ ਅਤੇ ਨਾਭਾ ਜੇਲ੍ਹ ਕੱਟੀ।

ਭਾਈ ਪ੍ਰਤਾਪ ਸਿੰਘ ਅਕਾਲੀ, ਪਿੰਡ ਬੁੱਕਣ ਵਾਲਾ, ਆਪ ਨੇ ਮੋਰਚਾ ਜੈਤੋ ਵਿੱਚ ਕੈਦ ਕੱਟੀ।

ਸ. ਆਤਮਾ ਸਿੰਘ ਪਿਤਾ ਸੁੰਦਰ ਸਿੰਘ, ਪਿੰਡ ਤਾਰੇਵਾਲਾ, ਆਪ ਮੋਰਚਾ ਜੈਤੋ ਵਿੱਚ ਗਏ ਅਤੇ ਕੈਦ ਕੱਟੀ।

ਭਾਈ ਸਰਦਾਰਾ ਸਿੰਘ ਪਿਤਾ ਗੰਡਾ ਸਿੰਘ, ਮਾਤਾ ਕਿਸ਼ਨ ਕੌਰ, ਪਿੰਡ ਤਾਰੇਵਾਲਾ, ਆਪ ਮੋਰਚਾ ਜੈਤੋ ਵਿੱਚ ਗਏ ਅਤੇ ਨਾਭਾ ਜੇਲ੍ਹ ਕੱਟੀ।

ਭਾਈ ਪਾਲ ਸਿੰਘ ਪਿਤਾ ਫੁੰਮਣ ਸਿੰਘ, ਮਾਤਾ ਰਾਮ ਕੌਰ, ਪਿੰਡ ਤਾਰੇਵਾਲਾ, ਆਪ ਮੋਰਚਾ ਜੈਤੋ ਵਿੱਚ ਗਏ, ਗ੍ਰਿਫਤਾਰੀ ਦਿੱਤੀ ਅਤੇ ਨਾਭਾ ਕੈਦ ਕੱਟੀ।

ਸ. ਬਿਸ਼ਨ ਸਿੰਘ ਪਿਤਾ ਫਤਹਿ ਸਿੰਘ, ਮਾਤਾ ਜਿਊਣੀ, ਪਿੰਡ ਤਾਰੇਵਾਲਾ, ਆਪ ਨੇ ਮੋਰਚਾ ਫੇਰੂ ਵਿੱਚ ਕੈਦ ਕੱਟੀ।

ਭਾਈ ਅਨੋਖ ਸਿੰਘ ਪਿਤਾ ਸੇਵਾ ਸਿੰਘ, ਮਾਤਾ ਜਿਊਣੀ ਪਿੰਡ ਤਾਰੇਵਾਲਾ, ਆਪ ਮੋਰਚਾ ਭਾਈ ਫੇਰੂ ਗਏ ਅਤੇ ਕੈਦ ਕੱਟੀ।

ਭਾਈ ਹੁਕਮ ਸਿੰਘ ਪਿਤਾ ਠੋਲਾ ਸਿੰਘ, ਮਾਤਾ ਰਾਮ ਕੌਰ, ਪਿੰਡ ਤਾਰੇਵਾਲਾ, ਆਪ ਨੇ ਮੋਰਚਾ ਫੇਰੂ ਵਿੱਚ ਤਿੰਨ ਮਹੀਨੇ ਦੀ ਕੈਦ ਕੱਟੀ।

ਭਾਈ ਇੰਦਰ ਸਿੰਘ ਪਿਤਾ ਹੁਕਮ ਸਿੰਘ, ਮਾਤਾ ਰਾਜ ਕੌਰ ਮਹੇਸਰੀ, ਆਪ ਜੈਤੋ ਦੇ ਮੋਰਚੇ ਵਿੱਚ ਦੋ ਸਾਲ, ਗੁਰੂ ਕੇ ਬਾਗ ਦੇ ਮੋਰਚੇ ਵਿੱਚ ਅੱਠ ਮਹੀਨੇ ਕੈਦ ਕੱਟੀ।

ਭਾਈ ਪਾਲ ਸਿੰਘ ਪਿਤਾ ਸ਼ੇਰ ਸਿੰਘ, ਮਾਤਾ ਇੰਦਰ ਕੌਰ, ਪਿੰਡ ਮਹੇਸਰੀ, ਜੈਤੋ ਦੇ ਮੋਰਚੇ ਵਿੱਚ ਦੋ ਸਾਲ ਕੈਦ ਕੱਟੀ।

ਭਾਈ ਜਿਓਣ ਸਿੰਘ ਪਿਤਾ ਪੰਜਾਬ ਸਿੰਘ, ਪਿੰਡ ਮਹੇਸਰੀ, ਆਪ ਨੇ ਮੋਰਚਾ ਜੈਤੋ ਵਿੱਚ ਦੋ ਸਾਲ ਕੈਦ ਕੱਟੀ।

ਭਾਈ ਕਰਤਾਰ ਸਿੰਘ ਅਕਾਲੀ ਗਰੰਥੀ, ਪਿਤਾ ਰੂੜ ਸਿੰਘ, ਮਾਤਾ ਪ੍ਰਤਾਪ ਕੌਰ,

ਪਿੰਡ ਮਹੇਸਰੀ, ਆਪ ਨੇ ਮੋਰਚਾ ਜੈਤੋ ਵਿੱਚ ਦੋ ਸਾਲ ਅਤੇ ਗੁਰੂ ਕੇ ਬਾਗ ਦੇ ਮੋਰਚੇ ਵਿੱਚ ਅੱਠ ਮਹੀਨੇ ਕੈਦ ਕੱਟੀ।

ਭਾਈ ਵਰਿਆਮ ਸਿੰਘ ਪਿਤਾ ਸਾਉਣ ਸਿੰਘ, ਮਾਤਾ ਪ੍ਰਤਾਪ ਕੌਰ, ਪਿੰਡ ਮਹੇਸਰੀ, ਆਪ ਮੋਰਚਾ ਜੈਤੋ ਵਿੱਚ ਗਏ ਅਤੇ ਦੋ ਸਾਲ ਕੈਦ ਕੱਟੀ।

ਭਾਈ ਮੋਤਾ ਸਿੰਘ ਪਿਤਾ ਹਜਾਰਾ ਸਿੰਘ, ਮਾਤਾ ਭੋਲੀ ਪਿੰਡ ਮਹੇਸਰੀ, ਆਪ ਮੋਰਚਾ ਜੈਤੋ ਵਿੱਚ ਦੋ ਸਾਲ ਅਤੇ ਗੁਰੂ ਕੇ ਬਾਗ ਦੇ ਮੋਰਚੇ ਵਿੱਚ ਵੀ ਅੱਠ ਮਹੀਨੇ ਕੈਦ ਵਿੱਚ ਰਹੇ।

ਭਾਈ ਵਰਿਆਮ ਸਿੰਘ ਪਿਤਾ ਝਗੜ ਸਿੰਘ, ਮਾਤਾ ਕਰਮ ਕੌਰ, ਪਿੰਡ ਮਹੇਸਰੀ, ਆਪ ਨੇ ਮੋਰਚਾ ਜੈਤੋ ਵਿੱਚ ਕੈਦ ਕੱਟੀ।

ਭਾਈ ਭਾਗ ਸਿੰਘ ਪਿਤਾ ਕਾਲਾ ਸਿੰਘ, ਮਾਤਾ ਭੋਲੀ ਪਿੰਡ ਮਹੇਸਰੀ, ਆਪ ਨੇ ਮੋਰਚਾ ਜੈਤੋ ਵਿੱਚ ਦੋ ਸਾਲ ਕੈਦ ਕੱਟੀ।

ਸ. ਨੱਥਾ ਸਿੰਘ ਪਿਤਾ ਹਜਾਰਾ ਸਿੰਘ, ਮਾਤਾ ਸੋਭਾਂ ਪਿੰਡ ਮਹੇਸਰੀ, ਆਪ ਨੇ ਮੋਰਚਾ ਜੈਤੋ ਵਿੱਚ ਦੋ ਸਾਲ ਦੀ ਕੈਦ ਕੱਟੀ।

ਰਣਧੀਰ ਸਿੰਘ ਪਿਤਾ ਖਜਾਨ ਸਿੰਘ, ਪਿੰਡ ਮਹੇਸਰੀ, ਆਪ ਨੇ ਮੋਰਚਾ ਜੈਤੋ ਵਿੱਚ ਗਏ ਅਤੇ ਦੋ ਸਾਲ ਦੀ ਕੈਦ ਕੱਟੀ।

ਭਾਈ ਈਸ਼ਰ ਸਿੰਘ ਪਿਤਾ ਚੰਦਾ ਸਿੰਘ, ਮਾਤਾ ਗੁਰਦੇਵ ਕੌਰ, ਪਿੰਡ ਧੱਲੇ ਕੇ, ਆਪ ਮੋਰਚਾ ਜੈਤੋ ਗਏ। ਪਹਿਲੇ ਜੱਥੇ ਸਮੇਂ ਹੀ ਕੈਦ ਹੋ ਗਏ ਸਨ ਅਤੇ ਦੋ ਸਾਲ ਕੈਦ ਕੱਟੀ।

ਅਨੋਖ ਸਿੰਘ ਅਕਾਲੀ ਪਿਤਾ ਫੌਜਾ ਸਿੰਘ, ਮਾਤਾ ਮਹਾ ਕੌਰ, ਪਿੰਡ ਧੱਲੇ ਕੇ, ਆਪ ਦੇ ਨਾਲ ਪੰਜ ਸਾਥੀਭਾਈ ਬੁੱਧ ਸਿੰਘ, ਭਾਈ ਲਹਿਣਾ ਸਿੰਘ ਆਦਿ ਸਨ ਜੋ ਜੈਤੋ ਵਿਖੇ ਹੀ ਸ਼ਹੀਦ ਹੋ ਗਏ ਸਨ।

ਭਾਈ ਹੀਰਾ ਸਿੰਘ ਪਿਤਾ ਦਾਨ ਸਿੰਘ, ਮਾਤਾ ਨੰਦ ਕੌਰ ਪਿੰਡ ਧੱਲੇ ਕੇ ਅਤੇ ਸੇਵਾ ਸਿੰਘ, ਮਾਤਾ ਨੰਦ ਕੌਰ ਨੇ ਪਹਿਲੇ ਜੱਥੇ ਸਮੇਂ ਹੀ ਕੈਦ ਹੋ ਕੇ ਕੈਦ ਕੱਟੀ ਸੀ।

ਸ. ਚੰਨਣ ਸਿੰਘ ਅਕਾਲੀ ਪਿਤਾ ਕਰਮ ਸਿੰਘ ਮਾਤਾ ਰਾਮ ਕੌਰ, ਪਿੰਡ ਮਹਿਣਾ, ਆਪ ਨੇ ਮੋਰਚਾ ਜੈਤੋ ਵਿੱਚ ਜਾ ਕੇ ਕੈਦ ਕੱਟੀ।

ਭਾਈ ਨਿੱਕਾ ਸਿੰਘ ਪਿਤਾ ਈਸ਼ਰ ਸਿੰਘ ਮਹਿਣਾ, ਆਪ ਨੇ ਮੋਰਚਾ ਜੈਤੋ ਵਿੱਚ ਡੇਢ ਸਾਲ ਦੀ ਕੈਦ ਕੱਟੀ।

ਭਾਈ ਬਚਨ ਸਿੰਘ ਪਿਤਾ ਵਰਿਆਮ ਸਿੰਘ, ਮਾਤਾ ਭੋਲੀ ਪਿੰਡ ਛੋਟੇ ਰਣਸੀਂਹ ਕੇ, ਆਪ ਮੋਰਚਾ ਜੈਤੋ ਵਿੱਚ ਗਏ ਅਤੇ ਕੈਦ ਕੱਟੀ।



ਭਾਈ ਖੇਮ ਸਿੰਘ ਪਿਤਾ ਚੜ੍ਹਤ ਸਿੰਘ, ਮਾਤਾ ਇੰਦਰ ਕੌਰ, ਪਿੰਡ ਛੋਟੇ ਰਣਸੀਂਹ ਕੇ, ਆਪ ਨੇ ਮੋਰਚਾ ਜੈਤੋ ਵਿੱਚ ਗ੍ਰਿਫਤਾਰੀ ਦੇ ਕੇ ਡੇਢ ਸਾਲ ਕੈਦ ਕੱਟੀ।

ਭਾਈ ਮਹਾਂ ਸਿੰਘ ਪਿਤਾ ਵੀਰ ਸਿੰਘ, ਮਾਤਾ ਪ੍ਰੇਮ ਕੌਰ, ਪਿੰਡ ਨਿਹਾਲ ਸਿੰਘ ਵਾਲਾ, ਆਪ ਨੇ ਮੋਰਚਾ ਜੈਤੋ ਵਿੱਚ ਡੇਢ ਸਾਲ ਦੀ ਕੈਦ ਕੱਟੀ।

ਭਾਈ ਕੁੰਦਨ ਸਿੰਘ ਪਿਤਾ ਸੁੰਦਰ ਸਿੰਘ, ਮਾਤਾ ਪ੍ਰੇਮ ਕੌਰ, ਪਿੰਡ ਧੂੜਕੋਟ, ਮੋਰਚਾ ਭਾਈ ਫੇਰੂ ਵਿੱਚ ਗ੍ਰਿਫਤਾਰ ਹੋ ਕੇ ਕੈਮਲਪੁਰ ਜੇਲ੍ਹ ਕੱਟੀ।

ਭਾਈ ਇੰਦਰ ਸਿੰਘ ਪਿਤਾ ਜੁਆਲਾ ਸਿੰਘ, ਮਾਤਾ ਰਤਨ ਕੌਰ, ਪਿੰਡ ਨੰਗਲ, ਆਪ ਨੇ ਮੋਰਚਾ ਜੈਤੋ ਵਿੱਚ ਗ੍ਰਿਫਤਾਰ ਹੋ ਕੇ ਕੈਦ ਕੱਟੀ।

ਭਾਈ ਕਰਤਾਰ ਸਿੰਘ ਪਿਤਾ ਅਨੋਖ ਸਿੰਘ, ਮਾਤਾ ਸਮਾਂ ਕੌਰ, ਪਿੰਡ ਲੁਹਾਰਾ, ਆਪ ਨੇ ਮੋਰਚਾ ਜੈਤੋ ਗ੍ਰਿਫਤਾਰ ਹੋ ਕੇ ਬਾਬਲ ਕਾਟੀ ਕੈਦ ਕੱਟੀ।

ਭਾਈ ਰਤਨ ਸਿੰਘ ਅਕਾਲੀ ਪਿਤਾ ਭਗਤ ਸਿੰਘ, ਮਾਤਾ ਧੰਨ ਕੌਰ, ਪਿੰਡ ਲੁਹਾਰਾ, ਮੋਰਚਾ ਭਾਈ ਫੇਰੂ ਗਏ। ਜੈਤੋ ਦੇ ਮੋਰਚੇ ਵਿੱਚ ਜਾਂਦੇ ਜਾਂਦੇ ਹੀ ਸ਼ਹੀਦੀ ਪ੍ਰਾਪਤ ਕਰ ਗਏ ਸਨ।

ਭਾਈ ਤ੍ਰਿਲੋਕ ਸਿੰਘ ਪਿਤਾ ਦਿਆਲ ਸਿੰਘ, ਮਾਤਾ ਰਤਨ ਕੌਰ ਪਿੰਡ ਲੋਪੋ, ਆਪ ਮੋਰਚਾ ਜੈਤੋ ਵਿੱਚ ਗਏ ਅਤੇ ਨਾਭਾ ਬੀੜ ਵਿੱਚ ਕੈਦ ਕੱਟੀ।

ਭਾਈ ਬੇਲਾ ਸਿੰਘ ਦਾ ਸਪੁੱਤਰ ਭਾਈ ਕੇਹਰ ਸਿੰਘ ਪਿੰਡ ਬੱਧਨੀ ਜਿਸ ਨੇ ਮੋਰਚਾ ਜੈਤੋ ਵਿੱਚ ਗ੍ਰਿਫਤਾਰੀ ਦਿੱਤੀ ਅਤੇ ਕੈਦ ਕੱਟੀ।

ਭਾਈ ਸੋਭਾ ਸਿੰਘ ਪਿਤਾ ਬੂਟਾ ਸਿੰਘ, ਪਿੰਡ ਤਖ਼ਤੂਪੁਰਾ, ਆਪ ਮੋਰਚਾ ਜੈਤੋ ਵਿੱਚ ਗਏ ਅਤੇ ਆਪ ਨੂੰ ਗ੍ਰਿਫਤਾਰ ਕਰਕੇ ਅਟਕ ਜੇਲ੍ਹ ਵਿੱਚ ਰੱਖਿਆ ਗਿਆ।

ਭਾਈ ਸੇਵਾ ਸਿੰਘ ਪਿਤਾ ਜੀਤਾ ਸਿੰਘ, ਇਹ ਤਖ਼ਤੂਪੁਰੇ ਦੇ ਸਿੰਘ ਸਨ, ਜੈਤੋ ਦੇ ਮੋਰਚੇ ਵਿੱਚ ਗਏ ਅਤੇ ਨਾਭਾ ਬੀੜ ਦੀ ਜੇਲ੍ਹ ਕੱਟੀ।

ਭਾਈ ਬਿਸ਼ਨ ਸਿੰਘ ਪਿਤਾ ਅਤਰ ਸਿੰਘ ਮਾਤਾ ਮਹਿਤਾਬ ਕੌਰ ਪਿੰਡ ਭਾਗੀ ਕੇ, ਭਾਈ ਕਿਸ਼ਨ ਸਿੰਘ, ਭਾਈ ਦਿਆਲ ਸਿੰਘ ਭਾਗੀ ਕੇ, ਇਹ ਮੋਰਚਾ ਜੈਤੋ ਵਿੱਚ ਗ੍ਰਿਫਤਾਰ ਹੋਏ ਅਤੇ ਅਟਕ ਜੇਲ੍ਹ ਵਿੱਚ ਰੱਖੇ ਗਏ।

ਭਾਈ ਬੱਗਾ ਸਿੰਘ, ਭਾਈ ਰੁੜ੍ਹ ਸਿੰਘ, ਭਾਈ ਚੰਨਣ ਸਿੰਘ, ਪਿੰਡ ਵੱਡੇ ਰਣਸੀਂਹ ਕੇ ਜੈਤੋ ਮੋਰਚੇ ਵਿੱਚ ਗਏ, ਨਾਭਾ ਬੀੜ ਦੀ ਜੇਲ੍ਹ ਕੱਟੀ।

ਭਾਈ ਜੁਆਲਾ ਸਿੰਘ, ਭਾਈ ਜੋਗਾ ਸਿੰਘ, ਭਾਈ ਦੀਪਾ ਸਿੰਘ। ਪਾਲਾ ਸਿੰਘ, ਭਾਈ ਪ੍ਰੇਮ ਸਿੰਘ, ਭਾਈ ਮੇਹਰ ਸਿੰਘ, ਭਾਈ ਮਿੱਤ ਸਿੰਘ, ਇਹ ਸਿੰਘ ਜੈਤੋ ਮੋਰਚੇ ਵਿੱਚ ਗਏ,

ਨਾਭਾ ਬੀੜ ਦੀ ਜੇਲ੍ਹ ਕੱਟੀ। ਪਿੰਡ ਰਾਊਕੇ ਕਲਾਂ।

ਭਾਈ ਕਰਮ ਸਿੰਘ, ਪਾਖਰ ਸਿੰਘ, ਸਰਬਨ ਸਿੰਘ, ਪਾਲ ਸਿੰਘ ਅਤੇ ਭਾਈ ਡੁੰਮਣ ਸਿੰਘ, ਪਿੰਡ ਕੋਟਲਾ ਰਾਇ ਕੇ, ਜੈਤੋ ਮੋਰਚੇ ਵਿੱਚ ਗਏ, ਨਾਭਾ ਬੀੜ ਦੀ ਜੇਲ੍ਹ ਕੱਟੀ।

ਭਾਈ ਹਰੀ ਸਿੰਘ ਪਿਤਾ ਗੁਰਦਿੱਤ ਸਿੰਘ, ਮਾਤਾ ਚੰਦ ਕੌਰ, ਪਿੰਡ ਚੱਨੂੰ ਵਾਲਾ, ਆਪ ਨੇ ਜੈਤੋ ਦੇ ਮੋਰਚੇ ਵਿਚ ਸੱਤ ਸਾਲ ਦੀ ਕੈਦ ਕੱਟੀ।

ਭਾਈ ਭਾਨ ਸਿੰਘ ਪਿਤਾ ਨੰਦ ਸਿੰਘ, ਮਾਤਾ ਜਿਊਣੀ; ਪਿੰਡ ਚੱਨੂੰ ਵਾਲਾ, ਆਪ ਜੈਤੋ ਦੇ ਮੋਰਚੇ ਵਿੱਚ ਗਏ ਅਤੇ ਨਾਭਾ ਜੇਲ੍ਹ ਵਿੱਚ ਸੱਤ ਸਾਲ ਦੀ ਕੈਦ ਕੱਟੀ।

ਭਾਈ ਅਨੋਖ ਸਿੰਘ ਪਿਤਾ ਨੱਥਾ ਸਿੰਘ, ਪਿੰਡ ਬੁਧ ਸਿੰਘ ਵਾਲਾ, ਆਪ ਜੈਤੋ ਦੇ ਮੋਰਚੇ ਵਿੱਚ ਗਏ ਅਤੇ ਨਾਭਾ ਬੀੜ ਵਿੱਚ ਦੋ ਸਾਲ ਦੀ ਕੈਦ ਕੱਟੀ।

ਭਾਈ ਕਿਸ਼ਨ ਸਿੰਘ ਪਿਤਾ ਨੱਥਾ ਸਿੰਘ, ਪਿੰਡ ਬੁਧ ਸਿੰਘ ਵਾਲਾ, ਆਪ ਜੈਤੋ ਦੇ ਮੋਰਚੇ ਵਿੱਚ ਗਏ ਅਤੇ ਨਾਭਾ ਬੀੜ ਵਿੱਚ ਦੋ ਸਾਲ ਦੀ ਕੈਦ ਕੱਟੀ।

ਭਾਈ ਨੱਥਾ ਸਿੰਘ ਪਿਤਾ ਕਿਸ਼ਨ ਸਿੰਘ, ਮਾਤਾ ਭਾਗ ਕੌਰ, ਪਿੰਡ ਛੋਟਾ ਘੋਲੀਆ, ਆਪ ਛੇਵੇਂ ਜੱਥੇ ਵਿੱਚ ਜੈਤੋ ਗਏ ਅਤੇ ਡੇਢ ਸਾਲ ਕੈਦ ਕੱਟੀ।

ਭਾਈ ਹੀਰਾ ਸਿੰਘ, ਵਰਿਆਮ ਸਿੰਘ, ਭਾਈ ਮੁਕੰਦ ਸਿੰਘ ਪਿੰਡ ਛੋਟਾ ਘੋਲੀਆ, ਆਪ ਜੈਤੋ ਜੱਥੇ ਨਾਲ ਗਏ ਅਤੇ ਕੁਰਬਾਨੀਆਂ ਕੀਤੀਆਂ।

ਭਾਈ ਇੰਦਰ ਸਿੰਘ, ਭਾਈ ਗੁਰਦਿੱਤ ਸਿੰਘ, ਪਿੰਡ ਛੋਟਾ ਘੋਲੀਆ, ਆਪ ਨੇ ਨਾਭਾ ਕਾਰਖ਼ਾਸ ਵਿੱਚ ਤਸੀਹੇ ਝੱਲੇ।

ਭਾਈ ਹਰਦਿੱਤ ਸਿੰਘ ਪਿਤਾ ਨਰੈਣ ਸਿੰਘ ਪਿੰਡ ਕਾਲੇ ਕੇ, ਆਪ ਜੈਤੋ ਦੇ ਮੋਰਚੇ ਵਿੱਚ ਗਏ ਅਤੇ ਗੋਲੀ ਲੱਗਣ ਨਾਲ ਸ਼ਹੀਦ ਹੋ ਗਏ।

ਭਾਈ ਸੁੱਚਾ ਸਿੰਘ ਪਿਤਾ ਮੀਹਾਂ ਸਿੰਘ, ਮਾਤਾ ਮਤਾਬ ਕੌਰ, ਪਿੰਡ ਕਾਲੇ ਕੇ, ਆਪ ਨੇ ਮੋਰਚਾ ਜੈਤੋ ਵਿੱਚ ਦੋ ਸਾਲ ਦੀ ਕੈਦ ਕੱਟੀ।

ਭਾਈ ਕਾਹਨ ਸਿੰਘ, ਭਾਈ ਹਜਾਰਾ ਸਿੰਘ, ਪਿੰਡ ਮੰਡੀਰ ਦੇ ਰਹਿਣ ਵਾਲੇ ਸਨ, ਆਪ ਨੇ ਮੋਰਚਾ ਜੈਤੋ ਵਿੱਚ ਇੱਕ ਇੱਕ ਸਾਲ ਦੀ ਕੈਦ ਕੱਟੀ।

ਭਾਈ ਨਿਹਾਲ ਸਿੰਘ ਪਿਤਾ ਹਰਨਾਮ ਸਿੰਘ, ਮਾਤਾ ਕਾਹਨ ਕੌਰ, ਪਿੰਡ ਥਰਾਜ, ਭਾਈ ਨਰੰਜਣ ਸਿੰਘ ਪਿਤਾ ਸੰਤਾ ਸਿੰਘ ਇਹ ਦੋਨੋਂ ਸਿੰਘ ਜੈਤੋ ਮੋਰਚੇ ਵਿੱਚ ਗੋਲੀ ਲੱਗਣ ਨਾਲ ਜ਼ਖ਼ਮੀ ਹੋ ਗਏ ਸਨ।

ਭਾਈ ਹੀਰਾ ਸਿੰਘ, ਭਾਈ ਦਲੀਪ ਸਿੰਘ, ਭਾਈ ਗਿੰਦਰ ਸਿੰਘ, ਭਾਈ ਲਾਲ ਸਿੰਘ ਅਕਾਲੀ, ਭਾਈ ਮਹਿੰਦਰ ਸਿੰਘ, ਭਾਈ ਸਰਵਣ ਸਿੰਘ, ਭਾਈ ਨਰਿੰਦਰ ਸਿੰਘ, ਭਾਈ ਵੀਰ



ਸਿੰਘ, ਪਿੰਡ ਥਰਾਜ ਜੈਤੋ ਦੇ ਮੋਰਚੇ ਵਿੱਚ ਗਏ, ਬਾਬਲ ਕਾਟੀ, ਨਾਭਾ ਆਦਿ ਜੇਲ੍ਹਾਂ ਕੱਟੀਆਂ। ਇਹਨਾ ਦਾ ਪਿੰਡ ਥਰਾਜ ਸੀ।

ਭਾਈ ਬਿਸ਼ਨ ਸਿੰਘ, ਭਾਈ ਰੂਪ ਸਿੰਘ, ਭਾਈ ਟਹਿਲ ਸਿੰਘ, ਭਾਈ ਜਗਤ ਸਿੰਘ, ਭਾਈ ਹਰੀ ਸਿੰਘ, ਭਾਈ ਮੇਹਰ ਸਿੰਘ, ਭਾਈ ਕਰਤਾਰ ਸਿੰਘ ਇਹਨਾਂ ਨੇ ਜੈਤੋ ਮੋਰਚੇ ਵਿੱਚ ਜੇਲ੍ਹਾਂ ਕੱਟੀਆਂ। ਪਿੰਡ ਠੱਠੀ ਭਾਈ।

ਭਾਈ ਬੱਗਾ ਸਿੰਘ ਜੱਥੇਦਾਰ ਪਿਤਾ ਖਜਾਨ ਸਿੰਘ, ਪਿੰਡ ਸਿੰਘਾਂ ਵਾਲਾ, ਆਪ ਨੇ ਮੋਰਚਾ ਜੈਤੋ ਵਿੱਚ ਗ੍ਰਿਫਤਾਰ ਹੋ ਕੇ ਨਾਭਾ ਜੇਲ੍ਹ ਕੱਟੀ।

ਭਾਈ ਦਲੀਪ ਸਿੰਘ ਪਿਤਾ ਜੁਆਲਾ ਸਿੰਘ, ਮਾਤਾ ਸੰਤ ਕੌਰ, ਪਿੰਡ ਭਲੂਰ ਜੈਲਦਾਰੀ ਨੂੰ ਤਿਆਗ ਕੇ ਜੈਤੋ ਮੋਰਚੇ ਵਿੱਚ ਗਏ ਅਤੇ ਨਾਭਾ ਜੇਲ੍ਹ ਕੱਟੀ।

ਭਾਈ ਜਗਤ ਸਿੰਘ ਭਲੂਰ ਨੇ ਕਾਟੀ ਜੇਲ੍ਹ ਵਿੱਚ ਤਸੀਹੇ ਝੱਲੇ ਅਤੇ ਭਾਈ ਉਜਾਗਰ ਸਿੰਘ ਭਲੂਰ ਨੇ ਜੈਤੋ ਦੇ ਮੋਰਚੇ ਵਿੱਚ ਕੁਰਬਾਨੀ ਕੀਤੀ ਅਤੇ ਟਿੱਬੀ ਸਾਹਿਬ ਵਿਖੇ ਗੋਲੀ ਲੱਗਣ 'ਤੇ ਫੱਟੜ ਹੋ ਗਏ।

ਭਾਈ ਫਤਹਿ ਸਿੰਘ ਪਿਤਾ ਵਜੀਰ ਸਿੰਘ, ਮਾਤਾ ਮਾਨ ਕੌਰ, ਪਿੰਡ ਨਾਥੇ ਵਾਲਾ, ਮੋਰਚਾ ਜੈਤੋ ਅਤੇ ਫੇਰੂ ਵਿੱਚ ਮੁਲਤਾਨ ਦੀ ਜੇਲ੍ਹ ਕੱਟੀ। ਡਸਕੇ ਦੇ ਮੋਰਚੇ ਵਿੱਚ ਚਾਰ ਮਹੀਨੇ ਜੇਲ੍ਹ ਵਿੱਚ ਰਹੇ। ਤਸ਼ੱਦਦ ਨਾਲ ਆਪ ਨੇਤਰਹੀਣ ਹੋ ਗਏ ਸਨ।

ਭਾਈ ਦਿਆਲ ਸਿੰਘ ਪਿਤਾ ਰੁਲੀਆ ਸਿੰਘ, ਮਾਤਾ ਰਾਮ ਕੌਰ, ਪਿੰਡ ਨਾਥੇ ਵਾਲਾ, ਆਪ ਨੇ ਡਸਕੇ ਦੇ ਮੋਰਚੇ ਵਿੱਚ ਚਾਰ ਮਹੀਨੇ ਕੈਦ ਕੱਟੀ।

ਭਾਈ ਜੈਮਲ ਸਿੰਘ ਪਿਤਾ ਹਾਕਮ ਸਿੰਘ, ਮਾਤਾ ਖੇਮ ਕੌਰ, ਪਿੰਡ ਲੰਗੇਆਣਾ, ਭਾਈ ਖਜਾਨ ਸਿੰਘ, ਭਾਈ ਪਾਲ ਸਿੰਘ ਅਕਾਲੀ, ਭਾਈ ਜਿਉਣ ਸਿੰਘ ਅਕਾਲੀ ਪਿੰਡ ਲੰਗੇਆਣਾ ਨੇ ਜੈਤੋ ਦੇ ਮੋਰਚੇ ਵਿੱਚ ਜੇਲ੍ਹਾਂ ਕੱਟੀਆਂ।

ਭਾਈ ਗੁਰਦਿੱਤ ਸਿੰਘ ਪਿਤਾ ਦੀਦਾਰ ਸਿੰਘ, ਮਾਤਾ ਨੰਦ ਕੌਰ ਪਿੰਡ ਆਲਮ ਵਾਲਾ ਵੱਡਾ ਨੇ ਜੈਤੋ ਦੇ ਮੋਰਚੇ ਵਿੱਚ ਕੈਦ ਕੱਟੀ।

ਭਾਈ ਨਾਜਰ ਸਿੰਘ ਪਿਤਾ ਮਹਿਤਾਬ ਸਿੰਘ, ਮਾਤਾ ਰਤਨ ਕੌਰ ਪਿੰਡ ਆਲਮ ਵਾਲਾ ਵੱਡਾ, ਜੈਤੋ ਮੋਰਚੇ ਵਿੱਚ ਗਏ ਅਤੇ ਡੇਢ ਸਾਲ ਜੇਲ੍ਹ ਕੱਟੀ।

ਭਾਈ ਮਿੱਤ ਸਿੰਘ ਪਿਤਾ ਕਿਸ਼ਨ ਸਿੰਘ, ਮਾਤਾ ਰਾਜ ਕੌਰ, ਪਿੰਡ ਆਲਮ ਵਾਲਾ ਵੱਡਾ, ਨੇ ਜੈਤੋ ਦੇ ਮੋਰਚੇ ਵਿੱਚ ਡੇਢ ਸਾਲ ਜੇਲ੍ਹ ਕੱਟੀ।

ਭਾਈ ਲਾਲ ਸਿੰਘ ਅਕਾਲੀ ਪਿਤਾ ਨਿਧਾਨ ਸਿੰਘ, ਮਾਤਾ ਰਾਮ ਕੌਰ, ਪਿੰਡ ਆਲਮ ਵਾਲਾ ਵੱਡਾ ਨੇ ਮੋਰਚਾ ਜੈਤੋ ਵਿੱਚ ਕੈਦ ਕੱਟੀ।

ਭਾਈ ਕਿਸ਼ਨ ਸਿੰਘ ਪਿਤਾ ਅਮਰੀਕ ਸਿੰਘ ਪਿੰਡ ਆਲਮ ਵਾਲਾ ਵੱਡਾ ਨੇ ਜੈਤੋ ਮੋਰਚੇ ਵਿੱਚ ਜੇਲ੍ਹ ਕੱਟੀ।

ਜੱਥੇਦਾਰ ਫੁੰਮਣ ਸਿੰਘ ਪਿਤਾ ਮਲੂਕ ਸਿੰਘ ਮਾਤਾ ਕਾਹਨ ਕੌਰ ਪਿੰਡ ਬਾਘਾ ਪੁਰਾਣਾ, ਜੈਤੋ ਮੋਰਚੇ ਵਿੱਚ ਡੇਢ ਸਾਲ ਜੇਲ੍ਹ ਕੱਟੀ।

ਭਾਈ ਅਰਜਨ ਸਿੰਘ ਪਿਤਾ ਫੁੰਮਣ ਸਿੰਘ ਮਾਤਾ ਇੰਦ ਕੌਰ ਪਿੰਡ ਬਾਘਾ ਪੁਰਾਣਾ, ਜੈਤੋ ਮੋਰਚੇ ਵਿੱਚ ਡੇਢ ਸਾਲ ਜੇਲ੍ਹ ਕੱਟੀ।

ਭਾਈ ਇੰਦਰ ਸਿੰਘ ਪਿਤਾ ਧਿਆਨ ਸਿੰਘ, ਮਾਤਾ ਪ੍ਰੇਮ ਕੌਰ, ਪਿੰਡ ਬਾਘਾ ਪੁਰਾਣਾ, ਜੈਤੋ ਮੋਰਚੇ ਵਿੱਚ ਡੇਢ ਸਾਲ ਕੈਦ ਕੱਟੀ।

ਭਾਈ ਬਹਾਲ ਸਿੰਘ ਪਿਤਾ ਗਿਆਨ ਸਿੰਘ, ਪਿੰਡ ਬਾਘਾ ਪੁਰਾਣਾ, ਆਪ ਜੈਤੋ ਦੇ ਮੋਰਚੇ ਵਿੱਚ ਗਏ ਅਤੇ ਮੁਕਤਸਰ ਵਿੱਚ ਤਿੰਨ ਮਹੀਨੇ ਕੈਦ ਕੱਟੀ।

ਭਾਈ ਬਚਨ ਸਿੰਘ ਪਿਤਾ ਹਜਾਰਾ ਸਿੰਘ, ਮਾਤਾ ਭੋਲੀ, ਪਿੰਡ ਬਾਘਾ ਪੁਰਾਣਾ ਨੇ, ਜੈਤੋ ਮੋਰਚੇ ਵਿੱਚ ਗਏ ਤਿੰਨ ਮਹੀਨੇ ਜੇਲ੍ਹ ਕੱਟੀ।

ਭਾਈ ਕੇਹਰ ਸਿੰਘ ਅਕਾਲੀ ਪਿਤਾ ਭਾਨ ਸਿੰਘ, ਪਿੰਡ ਬਾਘਾ ਪੁਰਾਣਾ, ਆਪ ਨੇ ਤਿੰਨ ਮਹੀਨੇ ਮੁਲਤਾਨ ਜੇਲ੍ਹ ਕੱਟੀ।

ਭਾਈ ਬੂੜ੍ਹ ਸਿੰਘ ਪਿਤਾ ਰੂੜ੍ਹ ਸਿੰਘ ਪਿੰਡ ਬਾਘਾ ਪੁਰਾਣਾ ਨੇ ਜੈਤੋ ਮੋਰਚੇ ਦੌਰਾਨ ਤਿੰਨ ਮਹੀਨੇ ਮੁਲਤਾਨ ਜੇਲ੍ਹ ਕੱਟੀ।

ਭਾਈ ਜਿਉਣ ਸਿੰਘ ਪਿਤਾ ਧਿਆਨ ਸਿੰਘ, ਮਾਤਾ ਪ੍ਰੇਮ ਕੌਰ, ਪਿੰਡ ਬਾਘਾ ਪੁਰਾਣਾ, ਆਪ ਨੇ ਜੈਤੋ ਮੋਰਚੇ ਦੌਰਾਨ ਤਿੰਨ ਮਹੀਨੇ ਮੁਲਤਾਨ ਜੇਲ੍ਹ ਕੱਟੀ।

ਭਾਈ ਨੰਦ ਸਿੰਘ ਅਕਾਲੀ ਪਿਤਾ ਭਗਵਾਨ ਸਿੰਘ, ਪਿੰਡ ਬਾਘਾ ਪੁਰਾਣਾ, ਜੈਤੋ ਮੋਰਚੇ ਦੌਰਾਨ ਮੁਲਤਾਨ ਜੇਲ੍ਹ ਕੱਟੀ।

ਭਾਈ ਸੋਹਣ ਸਿੰਘ ਪਿਤਾ ਕਾਹਨ ਸਿੰਘ, ਮਾਤਾ ਜਿੰਦਾਂ ਪਿੰਡ ਰਾਜੇਆਣਾ, ਆਪ ਮੋਰਚਾ ਜੈਤੋ ਗਏ ਅਤੇ ਜੇਲ੍ਹਾਂ ਕੱਟੀਆਂ।

ਭਾਈ ਬੋਘਾ ਸਿੰਘ ਪਿਤਾ ਮਾਹਲਾ ਸਿੰਘ, ਮਾਤਾ ਖੇਮ ਕੌਰ, ਪਿੰਡ ਰਾਜਿਆਣਾ, ਆਪ ਮੋਰਚਾ ਜੈਤੋ ਗਏ। ਆਪ ਸਰਗਰਮ ਅਕਾਲੀ ਵਰਕਰ ਸਨ।

ਭਾਈ ਇੰਦਰ ਸਿੰਘ ਪਿਤਾ ਬੂਟਾ ਸਿੰਘ, ਪਿੰਡ ਰਾਜਿਆਣਾ, ਆਪ ਜੈਤੋ ਮੋਰਚੇ ਵਿੱਚ ਗ੍ਰਿਫਤਾਰ ਹੋਏ ਅਤੇ ਜੇਲ੍ਹ ਕੱਟੀ।

ਭਾਈ ਰੂੜ੍ਹ ਸਿੰਘ ਪਿਤਾ ਇੰਦਰ ਸਿੰਘ, ਪਿੰਡ ਰਾਜਿਆਣਾ, ਆਪ ਮੋਰਚਾ ਜੈਤੋ ਗਏ ਅਤੇ ਨਾਭਾ ਜੇਲ੍ਹ ਕੱਟੀ।



ਭਾਈ ਹਾਕਮ ਸਿੰਘ ਪਿਤਾ ਹਰਨਾਮ ਸਿੰਘ, ਮਾਤਾ ਹਰਨਾਮ ਕੌਰ, ਪਿੰਡ ਸਮਾਲਸਰ, ਆਪ ਮੋਰਚਾ ਜੈਤੋ ਗਏ ਅਤੇ ਤਿੰਨ ਮਹੀਨੇ ਮੁਲਤਾਨ ਜੇਲ੍ਹ ਕੱਟੀ।

ਭਾਈ ਵੀਰ ਸਿੰਘ, ਪਿਤਾ ਦਲ ਸਿੰਘ, ਮਾਤਾ ਹਰ ਕੌਰ, ਪਿੰਡ ਸਮਾਲਸਰ, ਆਪ ਨੇ ਮੋਰਚਾ ਜੈਤੋ ਵਿੱਚ ਨਾਭਾ ਜੇਲ੍ਹ ਕੱਟੀ।

ਭਾਈ ਫੁੰਮਣ ਸਿੰਘ ਪਿੰਡ ਸਮਾਲਸਰ, ਭਾਈ ਮਿੱਤ ਸਿੰਘ ਸਮਾਲਸਰ, ਭਾਈ ਨਿਧਾਨ ਸਿੰਘ, ਭਾਈ ਲਛਮਣ ਸਿੰਘ, ਭਾਈ ਰੁਲੀਆ ਸਿੰਘ, ਭਾਈ ਈਸ਼ਰ ਸਿੰਘ, ਇਹ ਸ਼ਹੀਦੀ ਸਿੰਘ ਸਨ ਜਿੰਨ੍ਹਾਂ ਨੇ ਜੈਤੋ ਦੇ ਮੋਰਚੇ ਵਿੱਚ ਕੁਰਬਾਨੀ ਦਿੱਤੀ।

ਭਾਈ ਮੇਹਰ ਸਿੰਘ ਪਿਤਾ ਹਾਕਮ ਸਿੰਘ, ਕੋਕਰੀ ਕਲਾਂ, ਆਪ ਨੇ ਮੋਰਚਾ ਮੁਕਤਸਰ ਵਿੱਚ ਕੈਦ ਕੱਟੀ। ਭਾਈ ਬੁੱਧ ਸਿੰਘ ਅਕਾਲੀ ਕੋਕਰੀ ਕਲਾਂ ਨੇ ਮੁਕਤਸਰ ਵਿੱਚ ਗਿਆਰਾਂ ਮਹੀਨੇ ਕੈਦ ਕੱਟੀ।

ਭਾਈ ਹਰੀ ਸਿੰਘ ਕੋਕਰੀ,

ਭਾਈ ਕੇਹਰ ਸਿੰਘ ਪਿਤਾ ਪਾਲਾ ਸਿੰਘ, ਕੋਕਰੀ ਕਲਾਂ

ਭਾਈ ਹਰਦਿਆਲ ਸਿੰਘ ਪਿਤਾ ਇੰਦਰ ਸਿੰਘ, ਕੋਕਰੀ ਕਲਾਂ

ਭਾਈ ਇੰਦਰ ਸਿੰਘ ਪਿਤਾ ਰਾਮ ਸਿੰਘ, ਕੋਕਰੀ ਕਲਾਂ

ਭਾਈ ਕਰਤਾਰ ਸਿੰਘ ਪਿਤਾ ਕਾਲਾ ਸਿੰਘ, ਕੋਕਰੀ ਕਲਾਂ

ਭਾਈ ਹਰੀ ਸਿੰਘ ਪਿਤਾ ਦਲੀਪ ਸਿੰਘ, ਮਾਤਾ ਜਿਉਣ ਕੌਰ, ਪਿੰਡ ਪੁਰਾਣੇ ਵਾਲਾ, ਭਾਈ ਜਗਤ ਸਿੰਘ, ਮਾਤਾ ਭੋਲੀ, ਇਹਨਾਂ ਜੈਤੋ ਵਿੱਚ ਗ੍ਰਿਫਤਾਰ ਹੋ ਕੇ ਜੇਲ੍ਹਾਂ ਕੱਟੀਆਂ।

ਭਾਈ ਲਾਲ ਸਿੰਘ ਪਿਤਾ ਬੰਤਾ ਸਿੰਘ, ਪਿੰਡ ਲੰਢੇ ਕੇ, ਆਪ ਮੋਰਚਾ ਜੈਤੋ ਵਿੱਚ ਗੋਲੀ ਲੱਗਣ ਕਾਰਨ ਫੱਟੜ ਹੋਏ। ਭਾਈ ਕਰਨੈਲ ਸਿੰਘ, ਭਾਈ ਨਾਜਰ ਸਿੰਘ ਲੰਢੇ ਕੇ, ਆਪ ਨੇ ਜੇਲ੍ਹਾਂ ਕੱਟੀਆਂ ਅਤੇ ਕੁਰਬਾਨੀ ਕੀਤੀ।

ਸ. ਰਾਮ ਸਿੰਘ ਪਿਤਾ ਸੁੰਦਰ ਸਿੰਘ

ਸ. ਰਾਮ ਸਿੰਘ ਪਿਤਾ ਪੰਜਾਬ ਸਿੰਘ

ਸ. ਵਰਿਆਮ ਸਿੰਘ ਪਿਤਾ ਬੂੜ੍ਹ ਸਿੰਘ

ਸ. ਸੋਭਾ ਸਿੰਘ ਪਿਤਾ ਜਗਤ ਸਿੰਘ

ਸ. ਭਾਈ ਫੌਜਦਾਰ ਸਿੰਘ ਪਿਤਾ ਪ੍ਰੇਮ ਸਿੰਘ

ਇਹ ਪਿੰਡ ਲੰਢੇਕਿਆਂ ਦੇ ਸਿੰਘ ਸਨ, ਜੋ ਗੰਗਸਰ ਵਿਖੇ ਆਪਣੇ ਗੱਡਿਆਂ 'ਤੇ ਰਾਸ਼ਨ ਲੈ ਕੇ ਗਏ ਸਨ। ਇਹਨਾਂ ਦੇ ਗੱਡੇ ਅੰਗਰੇਜੀ ਸਰਕਾਰ ਨੇ ਫੜ੍ਹ ਕੇ ਨਿਲਾਮ ਕਰ ਦਿੱਤੇ ਸਨ ਅਤੇ ਇਹਨਾਂ ਨੂੰ ਜੇਲ੍ਹੀਂ ਬੰਦ ਕਰ ਦਿੱਤਾ ਸੀ।

ਭਾਈ ਬਚਿੱਤਰ ਸਿੰਘ, ਭਾਈ ਨਾਜਰ ਸਿੰਘ, ਚੰਦਾ ਸਿੰਘ, ਭਾਈ ਰਾਮ ਸਿੰਘ, ਭਾਈ ਵਰਿਆਮ ਸਿੰਘ, ਭਾਈ ਰਤਨ ਸਿੰਘ, ਭਾਈ ਮਾਘ ਸਿੰਘ, ਭਾਈ ਕਪੂਰ ਸਿੰਘ, ਇਹ ਪਿੰਡ ਲੰਡੇ ਦੇ ਸਨ। ਜੈਤੋ ਮੋਰਚੇ ਵਿੱਚ ਗਏ, ਗ੍ਰਿਫਤਾਰ ਹੋ ਕੇ ਜੇਲ੍ਹ ਕੱਟੀ। ਭਾਈ ਰੂੜ੍ਹ ਸਿੰਘ, ਭਾਈ ਸਰਦਾਰਾ ਸਿੰਘ, ਪਿੰਡ ਮੱਲ ਕੇ ਭਾਈ ਫੇਰੂ ਮੋਰਚੇ ਵਿੱਚ ਗਏ, ਅਟਕ ਜੇਲ੍ਹ ਭੇਜਿਆ ਗਿਆ ਅਤੇ ਛੇ ਮਹੀਨੇ ਕੈਦ ਕੱਟੀ।

ਭਾਈ ਰੂੜ੍ਹ ਸਿੰਘ, ਭਾਈ ਸਰਦਾਰਾ ਸਿੰਘ, ਪਿੰਡ ਮੱਲ ਕੇ ਭਾਈ ਫੇਰੂ ਮੋਰਚੇ ਵਿੱਚ ਅਤੇ ਜੈਤੋ ਮੋਰਚੇ ਵਿੱਚ ਗਏ, ਅਟਕ ਜੇਲ੍ਹ ਭੇਜਿਆ ਗਿਆ ਅਤੇ ਛੇ ਮਹੀਨੇ ਜੇਲ੍ਹ ਵਿੱਚ ਬੰਦ ਰਹੇ।

ਜੱਥੇਦਾਰ ਨਰੰਜਣ ਸਿੰਘ ਚੜਿੱਕ, ਮੋਰਚਾ ਜੈਤੋ, ਗਿਆਨੀ ਪੂਰਨ ਸਿੰਘ, ਮੋਰਚਾ ਪੰਜਾਬੀ ਸੂਬਾ ਅਤੇ ਅਰਜਨ ਸਿੰਘ ਪਾਕਿਸਤਾਨੀ ਨੇ ਪੰਜਾਬੀ ਸੂਬੇ ਦੇ ਮੋਰਚੇ ਵਿੱਚ ਤਸੀਹੇ ਝੱਲੇ ਅਤੇ ਜੇਲ੍ਹਾਂ ਕੱਟੀਆਂ।

ਗੁਰਦਿਆਲ ਸਿੰਘ ਪੁੱਤਰ ਭਗਵਾਨ ਸਿੰਘ, ਕੂਕਾ ਲੰਗੇਆਣਾ, ਗੱਜਣ ਸਿੰਘ ਪੁੱਤਰ ਗੁਰਦਿੱਤ ਸਿੰਘ, ਪਿੰਡ ਲੰਗੇਆਣਾ, ਜੈਮਲ ਸਿੰਘ ਪੁੱਤਰ ਹੁਕਮ ਸਿੰਘ ਅਤੇ ਵਰਿਆਮ ਸਿੰਘ ਪੁੱਤਰ ਚਤਰ ਸਿੰਘ ਨੇ ਜੈਤੋ ਦੇ ਮੋਰਚੇ ਵਿੱਚ ਤਸੀਹੇ ਝੱਲੇ ਤੇ ਜੇਲ੍ਹਾਂ ਕੱਟੀਆਂ।

ਅੱਗ ਨਾਲ ਜਿੰਨ੍ਹਾਂ ਨੇ ਹਵਾ ਵਿੱਚ ਲਿਖੇ ਹਰਫ਼।
ਹੋ ਗਿਆ ਕੁਫਰ ਗਰਕ, ਉਹ ਮੀਲ ਪੱਥਰ ਬਣੇ।
ਹਵਾ ਦੀਆਂ ਲਹਿਰਾਂ ਗੱਲਾਂ ਨੇ ਕਰਦੀਆਂ।
ਜਗਦੇ ਨੇ ਉਹ ਤਾਂ ਪਰ ਉਹ ਰਫੂ ਚੱਕਰ ਬਣੇ।

# ਅਧਿਆਇ - ਅੱਠਵਾਂ

## ਨੌਜਵਾਨ ਭਾਰਤ ਸਭਾ ਦੇ ਇਤਿਹਾਸ ਵਿੱਚ ਮੋਗਾ ਇਲਾਕੇ ਦੀ ਕੁਰਬਾਨੀ

'ਮਾਂਗੇ ਸੇ ਕੌਣ ਕਿਸੀ ਕੋ ਦੇਤਾ ਹੈ ਸਵਰਾਜ,
ਦਾਮਨ ਕਿਸੀ ਕੇ ਆਗੇ ਫੈਲਾ ਕਰ ਕਿਆ ਕਰੋਗੇ'

ਮੰਗ ਕੇ ਆਜਾਦੀ ਲੈਣਾ ਨੌਜਵਾਨ ਆਪਣੀ ਅਣਖ ਦੇ ਵਿਰੁੱਧ ਸਮਝਦੇ ਸਨ। ਪਰ ਦੂਜੇ ਪਾਸੇ ਮਹਾਤਮਾ ਗਾਂਧੀ ਜੀ ਫੁਰਮਾਉਂਦੇ ਸਨ ਕਿ ਜੇ ਆਜਾਦੀ ਖੂਨ ਡੋਲ੍ਹ ਕੇ ਲੈਣੀ ਹੈ ਤਾਂ ਮੈਂ ਗੁਲਾਮੀ ਨੂੰ ਹੀ ਤਰਜੀਹ ਦੇਵਾਂਗਾ।

ਪੰਜਾਬ ਅਤੇ ਪੱਛਮੀ ਬੰਗਾਲ ਦੇ ਨੌਜਵਾਨ ਜਦੋਂ ਪਿੱਛੇ ਖਿੱਚੂ ਲੀਡਰਾਂ ਦੇ ਰਵੱਈਏ ਤੋਂ ਤੰਗ ਆ ਗਏ ਤਾਂ ਉਹਨਾਂ ਦੇ ਸਬਰ ਦਾ ਪਿਆਲਾ ਛਲਕ ਪਿਆ ਤਾਂ ਉਹਨਾਂ ਨੇ 'ਨੌਜਵਾਨ ਭਾਰਤ ਸਭਾ' ਨਾਮ ਦੀ ਜੱਥੇਬੰਦੀ ਖੜੀ ਕੀਤੀ। ਇਸ ਜੱਥੇਬੰਦੀ ਦਾ ਮੁੱਖ ਮਨੋਰਥ ਦੇਸ਼ਵਾਸੀਆਂ ਨੂੰ ਗੁਲਾਮੀ ਦੀ ਗੂੜ੍ਹੀ ਨੀਂਦ ਤੋਂ ਜਗਾਉਣਾ ਤੇ ਜਰਕਾਊ ਕਾਰਵਾਈਆਂ ਕਰਨਾ ਸੀ। ਮਹਾਤਮਾ ਗਾਂਧੀ ਵਾਲਾ ਅਹਿੰਸਾ ਦਾ ਫਲਸਫਾ ਜੋਸ਼ੀਲੇ ਨੌਜਵਾਨਾਂ ਨੂੰ ਅਪੀਲ ਨਹੀਂ ਕਰਦਾ ਸੀ। ਜਦ ਉਹ ਨੌਜਵਾਨ ਦੁਨੀਆ ਦੇ ਆਜਾਦ ਮੁਲਕਾਂ ਦੇ ਇਤਿਹਾਸ ਨੂੰ ਪੜ੍ਹਦੇ ਸਨ ਤਾਂ ਉਹਨਾਂ ਨੂੰ ਸਬਕ ਮਿਲਦਾ ਸੀ ਕਿ ਮੰਗਿਆਂ ਆਜਾਦੀ ਦਾ ਅਧਿਕਾਰ ਕਦੇ ਪ੍ਰਾਪਤ ਨਹੀਂ ਹੁੰਦਾ। ਆਜਾਦੀ ਪ੍ਰਾਪਤ ਕਰਨ ਲਈ ਕੁਰਬਾਨੀਆਂ ਦੇਣੀਆਂ ਪੈਂਦੀਆਂ ਹਨ, ਸਰਬੰਸ ਵਾਰਨੇ ਪੈਂਦੇ ਹਨ, ਇਹ ਉਹਨਾਂ ਨੇ ਗੁਰੂ ਗੋਬਿੰਦ ਸਿੰਘ ਦੇ ਮਿਸ਼ਨ ਤੋਂ ਸਿੱਖਿਆ ਸੀ। ਉਹਨਾਂ ਨੂੰ ਇਹ ਵੀ ਯਕੀਨ ਸੀ ਕਿ ਹਿੰਸਾ ਜਾਂ ਅਹਿੰਸਾ ਆਜਾਦੀ ਪ੍ਰਾਪਤ ਕਰਨ ਦੇ ਦੋ ਤਰੀਕੇ ਹਨ, ਪਰ ਜਿਸ ਸਾਮਰਾਜ ਤੋਂ ਅਸੀਂ ਆਜਾਦੀ ਪ੍ਰਾਪਤ ਕਰਨੀ ਹੈ, ਉਸਦੇ ਪੰਜੇ ਵਿੱਚੋਂ ਜਿਤਨੇ ਵੀ ਮੁਲਕ ਆਜਾਦ ਹੋਏ ਹਨ, ਉਹਨਾਂ ਹਥਿਆਰਬੰਦ ਸੰਘਰਸ਼ ਲੜ ਕੇ ਹੀ ਆਜਾਦੀ ਪ੍ਰਾਪਤ ਕੀਤੀ ਹੈ, ਮੰਗਿਆਂ ਤਾਂ ਭੀਖ ਮਿਲਦੀ ਹੈ। ਇਹਨਾਂ ਦੇ ਪ੍ਰਸਪਰ ਵਿਰੋਧੀ ਖਿਆਲਾਂ ਦੀ ਟੱਕਰ ਵਿੱਚੋਂ ਹੀ ਨੌਜਵਾਨ ਭਾਰਤ ਸਭਾ ਨੇ ਜਨਮ ਲਿਆ ਸੀ। 1926–27 ਵਿੱਚ ਪੰਜਾਬ ਅਤੇ ਬੰਗਾਲ ਦੇ ਨੌਜਵਾਨਾਂ ਨੇ ਗੁਪਤ ਮੀਟਿੰਗਾਂ ਕਰਕੇ ਨੌਜਵਾਨ ਭਾਰਤ ਸਭਾ ਦੀ ਨੀਂਹ ਰੱਖੀ ਸੀ

1914–15 ਦੀਆਂ ਸ਼ਹਾਦਤਾਂ, ਜੋ ਕਰਤਾਰ ਸਿੰਘ ਸਰਾਭਾ ਤੇ ਉਹਨਾਂ ਦੇ ਸਾਥੀਆਂ ਨੇ ਦਿੱਤੀਆਂ ਸਨ, ਉਹਨਾਂ ਦਾ ਦੇਸ਼ ਦੀ ਜਵਾਨੀ ਉੱਤੇ ਬਹੁਤ ਅਸਰ ਹੋਇਆ ਸੀ। ਉਹ ਹਰ ਸਮੇਂ ਇਹ ਕਿੜ੍ਹ ਕੱਢਣਾ ਸੋਚਦੇ ਸਨ। ਇਸ ਨੌਜਵਾਨ ਭਾਰਤ ਸਭਾ ਦੇ ਮੁੱਢਲੇ ਵਰਕਰ ਅਜੈ ਘੋਸ਼, ਰਾਜਗੁਰੂ, ਜਤਿੰਦਰ ਨਾਥ, ਚੰਦਰ ਸ਼ੇਖਰ ਆਦਿ ਮੁਖੀ ਵਰਕਰ ਸਨ। ਸ. ਭਗਤ ਸਿੰਘ ਨੇ 1923 ਵਿੱਚ ਇਸ ਜੁਝਾਰੂ ਲਹਿਰ ਵਿੱਚ ਹਿੱਸਾ ਲੈਣਾ ਸ਼ੁਰੂ ਕੀਤਾ ਸੀ। ਜਦ ਇਹ ਖਾੜਕੂ ਲਹਿਰ ਸਰਗਰਮ ਹੋ ਗਈ ਤਾਂ ਇਹਨਾਂ ਯੋਧਿਆਂ ਨੇ ਆਪਣੀਆਂ ਪੜ੍ਹਾਈਆਂ

ਅਧਵਾਟੇ ਹੀ ਛੱਡ ਦਿੱਤੀਆਂ ਅਤੇ ਇਸ ਜੱਥੇਬੰਦੀ ਵਿੱਚ ਪੂਰਨ ਸਰਗਰਮ ਹੋ ਗਏ । ਇਸ ਜਦੋ ਜਹਿਦ ਨੂੰ ਸਮਰਪਿਤ ਹੋ ਕੇ ਅੰਤਿਮ ਸਮੇਂ ਤੱਕ ਬਹਾਦਰਾਂ ਵਾਂਗ ਲੜਦੇ ਰਹੇ ।

'ਸਾਈਮਨ ਕਮਿਸ਼ਨ ਗੋ ਬੈਕ' ਦੀ ਲਹਿਰ ਚੱਲੀ । ਕਲਕੱਤਾ, ਬੰਬਈ, ਦਿੱਲੀ, ਲਾਹੌਰ ਆਦਿ ਵਿੱਚ ਗੂੰਜੀ ਹੜਤਾਲਾਂ, ਮੁਜਾਹਰੇ ਹੋਏ । ਹਕੂਮਤੀ ਪੁਲਿਸ ਨੇ ਥਾਂ-ਥਾਂ ਲਾਠੀਚਾਰਜ ਕੀਤਾ ਪਰ ਲਾਹੌਰ ਵਿੱਚ ਜੋ ਲਾਠੀਚਾਰਜ ਹੋਇਆ ਉਸਨੇ ਸਮੁੱਚੇ ਦੇਸ਼ ਵਿੱਚ ਇੱਕ ਹੋਰ ਲਹਿਰ ਨੂੰ ਜਨਮ ਦਿੱਤਾ ਕਿ ਸ਼ਾਂਤਮਈ ਰਹਿ ਕੇ ਮੀਟਿੰਗਾਂ ਮੁਜਾਹਰੇ ਕਰਨ ਅਤੇ ਡਾਂਗਾ ਖਾਣੀਆਂ, ਇਸ ਨਾਲ ਆਪਣਾ ਖ਼ੂਨ ਵਹਾਉਣ ਤੋਂ ਬਿਨਾਂ ਪੱਲੇ ਕੁਝ ਨਹੀਂ ਪੈਂਦਾ । ਜ਼ਬਰਦਸਤ ਮੀਟਿੰਗਾਂ ਹੋਈਆਂ ਅਤੇ ਮਤੇ ਪਾਸ ਹੋਏ ਕਿ 'ਖ਼ੂਨ ਦਾ ਬਦਲਾ ਖ਼ੂਨ' ।

ਨਵੰਬਰ 1928 ਨੂੰ ਇਹਨਾਂ ਜੁਝਾਰੂ ਮੀਟਿੰਗਾਂ ਦੇ ਤੱਥ ਸਾਹਮਣੇ ਆਏ । ਜਦੋਂ ਸਾਂਡਰਸ ਨੂੰ ਪੁਲਿਸ ਲਾਈਨ ਦੇ ਸਾਹਮਣੇ ਮੋਟਰ ਸਾਈਕਲ ਤੇ ਸਵਾਰ ਹੋਣ ਲੱਗਿਆਂ ਉਸਨੂੰ ਗੋਲੀ ਦਾ ਨਿਸ਼ਾਨਾ ਬਣਾ ਦਿੱਤਾ ਗਿਆ । ਲਾਲਾ ਲਾਜਪਤਰਾਇ ਦੀ ਮੌਤ ਮਗਰੋਂ ਇਹ ਖਾੜਕੂ ਨੌਜਵਾਨਾਂ ਵੱਲੋਂ ਆਪਣੀ ਗਰਮ ਲਹਿਰ ਦਾ ਪਹਿਲਾ ਕਾਰਜ ਸੀ ਜਿਸਨੇ ਭਾਰਤ ਦੇਸ਼ ਦੇ ਆਜਾਦੀ ਪਸੰਦਾਂ ਵਿੱਚ ਜਿੱਥੇ ਖ਼ੁਸ਼ੀ ਲਿਆਂਦੀ ਉੱਥੇ ਨਾਲ ਹੀ ਨਾਲ ਸੁੱਤੀਆਂ ਭਾਵਨਾਵਾਂ ਨੂੰ ਵੀ ਚਿਣਗ ਲਾਈ ਸੀ । ਨਾਲ ਹੀ ਨਾਲ ਅੰਗਰੇਜੀ ਹਕੂਮਤ ਨੂੰ ਸੋਚਣ ਲਈ ਮਜ਼ਬੂਰ ਕਰ ਦਿੱਤਾ ਸੀ ਕਿ ਉਹ ਭਾਰਤ ਵਿੱਚ ਹੁਣ ਜ਼ਿਆਦਾ ਦੇਰ ਟਿਕ ਨਹੀਂ ਪਾਉਣਗੇ ।

ਅਖ਼ਬਾਰਾਂ ਰਸਾਲਿਆਂ ਵਿੱਚ ਭਗਤ ਸਿੰਘ ਅਤੇ ਉਸਦੇ ਸਾਥੀਆਂ ਦੀਆਂ ਤਸਵੀਰਾਂ ਛਪੀਆਂ, ਜਿਸ ਨਾਲ ਨੌਜਵਾਨਾਂ ਦੇ ਹੌਸਲੇ ਬੁਲੰਦ ਹੋਏ । ਦੇਸ਼ ਦੇ ਵੱਡੇ ਲੀਡਰ ਚੁੱਪਾਂ ਸਾਧ ਗਏ । ਜਿੱਥੇ ਅੰਗਰੇਜੀ ਹਕੂਮਤ ਨੇ ਇਹਨਾਂ ਨੌਜਵਾਨਾਂ ਨੂੰ ਕੁਚਲਣ ਲਈ ਸੈਂਟਰਲ ਅਸੈਂਬਲੀਆਂ ਵਿੱਚ ਬਿੱਲ ਪੇਸ਼ ਕੀਤੇ, ਉੱਥੇ ਨਾਲ ਹੀ ਨਾਲ ਇਹਨਾਂ ਨੌਜਵਾਨਾਂ ਨੇ ਵੀ ਇਹਨਾਂ ਬਿੱਲਾਂ ਦੇ ਵਿਰੋਧ ਵਿੱਚ ਆਪਣੇ ਰੋਸ ਦਿਖਾਏ । ਅਸੈਂਬਲੀ ਵਿੱਚ ਬਿੱਲ ਪਾਸ ਕਰਨ ਸਮੇਂ ਹੀ ਭਗਤ ਸਿੰਘ ਅਤੇ ਉਸਦੇ ਸਾਥੀਆਂ ਨੇ ਅਸੈਂਬਲੀ ਹਾਲ ਵਿੱਚ ਬੰਬ ਸੁੱਟਿਆ ਸੀ । ਇਸ ਨਾਲ ਕੋਈ ਜਾਨੀ ਨੁਕਸਾਨ ਨਹੀਂ ਹੋਇਆ ਤੇ ਨਾਂ ਹੀ ਹੋਣਾ ਹੀ ਸੀ । ਇਹ ਤਾਂ ਅੰਗਰੇਜੀ ਹਕੂਮਤ ਨੂੰ ਇੱਕ ਵਾਰਨਿੰਗ ਸੀ ਕਿ ਅੱਗੇ ਕੀ ਹੋਣ ਵਾਲਾ ਹੈ ।

ਸੀਸ ਟਿਕਾਏ ਤਲੀ ਤੇ ਸਭ ਸੰਗੀ ਸਮੇਤ,
ਫਾਂਸੀ ਪੀਂਘਾਂ ਝੂਟੀਆਂ ਦੇਸ਼ ਕੌਮ ਦੀ ਹੇਤ ।

ਇੰਕਲਾਬ ਦੀ ਗੂੰਜ ਦੇ ਨਾਲ ਇਹ ਯੋਧੇ ਫਾਂਸੀ ਚੜ੍ਹੇ । ਜਿਸ ਅਖੌਤੀ ਢੰਗ ਨਾਲ ਇਹਨਾਂ ਨੂੰ ਫਾਂਸੀ 'ਤੇ ਚੜ੍ਹਾਇਆ ਗਿਆ ਸੀ, ਉਸ ਤਰ੍ਹਾਂ ਦੇ ਇੱਕ ਹੋਰ ਕਾਰਜ ਰਾਹੀਂ ਚੋਰੀ ਜੇਲ੍ਹ ਦੀ ਕੰਧ ਤੋੜ ਕੇ ਦਰਿਆ ਸਤਲੁਜ ਦੇ ਕਿਨਾਰੇ ਇਹਨਾਂ ਸੂਰਬੀਰਾਂ ਦੀਆਂ ਲਾਸ਼ਾਂ ਨੂੰ



ਅਧਸੜੀ ਹਾਲਤ ਵਿੱਚ ਕਰਕੇ ਦਰਿਆ ਵਿੱਚ ਰੋੜ੍ਹ ਦਿੱਤੀਆਂ ਗਈਆਂ । ਪਰ ਅਹਿੰਸਾ ਦੇ ਪੁਜਾਰੀ ਇਹ ਸਾਰਾ ਕੁਝ ਦੇਖਦੇ ਰਹੇ ਸਨ ।

ਦੇਸ਼ ਦੇ ਕੋਨੇ ਕੋਨੇ ਵਿੱਚ ਮਾਤਮ ਦੀਆਂ ਸਫਾਂ ਵਿਛ ਗਈਆਂ । ਹਰ ਭਾਰਤਵਾਸੀ ਦੀਆਂ ਅੱਖਾਂ ਵਿੱਚ ਅਥਰੂਆਂ ਦੀ ਬਰਸਾਤ ਸੀ । ਉਹ ਕਿਹੜਾ ਦਿਲ ਸੀ ਜਿਸ ਵਿੱਚੋਂ ਦਰਦ ਭਰੀਆਂ ਆਹਾਂ ਨਾ ਨਿੱਕਲੀਆਂ ਹੋਣ । ਜਿਸ ਦਿਨ ਇਸ ਸ਼ੇਰ ਦਿਲ ਬਹਾਦਰ ਨੂੰ ਫਾਂਸੀ 'ਤੇ ਲਟਕਾਇਆ ਗਿਆ ਸੀ, ਉਸ ਦਿਨ ਇਸ ਦੀ ਉਮਰ ਅਠਾਈ ਬਰਸ ਸੀ ।

ਇਸ ਜੁਝਾਰੂ ਲਹਿਰ ਦੇ ਯੋਧਿਆਂ ਦੀ ਗਿਣਤੀ ਨੂੰ ਦਰਸਾਇਆ ਨਹੀਂ ਜਾ ਸਕਦਾ । ਬੇਅੰਤ ਹੀ ਸ਼ਹੀਦੀਆਂ ਸ਼ਹਾਦਤਾਂ ਹੋਈਆਂ ਹਨ । ਉਹਨਾਂ ਦੇ ਜੀਵਨ ਬਾਰੇ ਲਿਖਣ ਲਈ ਕਿਸੇ ਨਿਵੇਕਲੇ ਉਦੱਮ ਦੀ ਲੋੜ ਹੈ । ਇਸ ਕਾਰਜ ਵਿੱਚ ਅਸੀਂ ਸਿਰਫ ਮੋਗੇ ਇਲਾਕੇ ਨਾਲ ਸਬੰਧ ਰੱਖਣ ਵਾਲੇ ਯੋਧਿਆਂ ਬਾਰੇ ਹੀ ਜਾਣਕਾਰੀ ਦੇਵਾਂਗੇ । ਨੌਜਵਾਨ ਭਾਰਤ ਸਭਾ ਦੇ ਮੈਂਬਰ ਜੋ ਮੋਗੇ ਨਾਲ ਸਬੰਧਤ ਸਨ, ਉਹਨਾਂ ਵਿੱਚ ਕਾਮਰੇਡ ਰਾਮ ਨਾਥ ਮੋਗਾ ਦਾ ਨਾਮ ਉਹਨਾਂ ਸੂਰਮਿਆਂ ਵਿੱਚ ਹੈ, ਜਿਨ੍ਹਾਂ ਦਾ ਯੋਗਦਾਨ ਇੱਕ ਵਿਸ਼ਾਲ ਖੇਤਰ ਵਾਲਾ ਸੀ । ਇਹਨਾਂ ਨੇ 1928 ਵਿੱਚ 'ਨੌਜਵਾਨ ਭਾਰਤ ਸਭਾ' ਦੇ ਨਾਮ ਹੇਠ ਦੇਸ਼ ਦੀ ਆਜਾਦੀ ਲਈ ਕੰਮ ਕੀਤਾ । ਰੂਹਪੋਸ਼ੀਆਂ ਦੀ ਹਾਲਤ ਵਿੱਚ ਰਹਿ ਕੇ ਉਸ ਸਮੇਂ ਆਪਣੀ ਜੱਥੇਬੰਦੀ ਨੂੰ ਅੱਗੇ ਤੋਰਿਆ ਜਿਸ ਸਮੇਂ ਅੰਗਰੇਜੀ ਹਕੂਮਤ ਦਾ ਪੱਤਾ ਪੱਤਾ ਇਹਨਾਂ ਦਾ ਵੈਰੀ ਸੀ । ਆਜਾਦੀ ਤੋਂ ਪਹਿਲਾਂ ਅੰਗਰੇਜੀ ਹਕੂਮਤ ਦੀਆਂ ਮਾਰੂ ਨੀਤੀਆਂ ਖਿਲਾਫ ਜੂਝਦੇ ਰਹੇ ਅਤੇ ਆਜਾਦੀ ਤੋਂ ਬਾਦ ਆਪ ਪੰਜਾਬ ਫਰੀਡਮ ਫਾਈਟਰ ਆਰਗਾਨਾਈਜੇਸ਼ਨ ਦੇ ਪ੍ਰਧਾਨਗੀ ਮੰਡਲ ਦੇ ਮੈਂਬਰ ਰਹੇ ਅਤੇ ਆਜਾਦੀ ਪਰਵਾਨਿਆਂ ਦੇਸ਼ ਭਗਤਾਂ ਦੇ ਹੱਕਾਂ ਲਈ ਸੰਘਰਸ਼ ਕਰਦੇ ਰਹੇ । ਆਪ ਮੋਗੇ ਇਲਾਕੇ ਦੇ ਨੌਜਵਾਨ ਸਭਾ ਦੇ ਪਹਿਲੇ ਮੈਂਬਰਾਂ ਵਿੱਚੋਂ ਸਨ ।

ਇਸ ਤਰ੍ਹਾਂ ਹੀ ਕਾਮਰੇਡ ਗੇਂਦਾ ਸਿੰਘ ਦੌਧਰ, ਕਾਮਰੇਡ ਕਰਮਜੀਤ ਸਿੰਘ ਅਜੀਤਵਾਲ, ਕਾਮਰੇਡ ਚੰਨਣ ਸਿੰਘ ਚੂਹੜ ਚੱਕ, ਕਾਮਰੇਡ ਜੈ ਸਿੰਘ ਦੌਧਰ ਆਦਿ ਨੂੰ ਵੀ ਅਸੀਂ ਗੌਰਵ ਨਾਲ ਕਹਿ ਸਕਦੇ ਹਾਂ ਕਿ ਇਹ ਮਹਾਨ ਯੋਧੇ ਸ਼ਹੀਦੇ ਆਜ਼ਮ ਭਗਤ ਸਿੰਘ ਦੇ ਸਾਥੀ ਰਹੇ । ਰੂਹਪੋਸ਼ੀਆਂ ਦੀ ਹਾਲਤ ਵਿੱਚ ਤਕਲੀਫਾਂ ਝੱਲੀਆਂ, ਲੰਬੀਆਂ ਸਜਾਵਾਂ ਕੱਟੀਆਂ ਅਤੇ ਜੇਲ੍ਹਾਂ ਵਿੱਚ ਤਸੀਹੇ ਝੱਲੇ । ਮੋਗੇ ਇਲਾਕੇ ਦੇ ਅਣਖੀ ਬਹਾਦਰਾਂ ਨੇ ਜਿੱਥੇ ਦੇਸ਼ ਦੀ ਆਜਾਦੀ ਦੇ ਹਰ ਘੋਲ ਵਿੱਚ ਵਧ ਚੜ੍ਹ ਕੇ ਹਿੱਸਾ ਪਾਇਆ ਹੈ, ਉੱਥੇ ਇਸ ਆਜਾਦੀ ਨੂੰ ਬਰਕਰਾਰ ਰੱਖਣ ਅਤੇ ਸ਼ਕਤੀਸ਼ਾਲੀ ਬਨਾਉਣ ਲਈ ਵੀ ਆਪਣੀਆਂ ਜਾਨਾਂ ਦੀ ਵੀ ਪ੍ਰਵਾਹ ਨਹੀਂ ਕੀਤੀ ।

ਮੰਜਲਾਂ ਨੇ ਮਾਰੀਆਂ ਆਜਾਦੀ ਦੇ ਦੀਦਾਰ ਲਈ,
ਸ਼ਮਾਂ 'ਚ ਸਮਾ ਜਾਣਾ ਪਿਆਰ ਪਰਵਾਨਿਆਂ ਦਾ
ਪਿਆਰ ਵਾਲੀ ਜੋਤ ਬਾਲੀ ਖ਼ੂਨ ਮਿਮਾਈ ਨਾਲ
ਥਲਾਂ ਵਿੱਚ ਭੁੱਜ ਜਾਣਾ ਸਿਦਕ ਦੀਵਾਨਿਆਂ ਦਾ ।

*ਮੈਂ ਉੱਜੜਿਆ ਹਾਂ ਵਤਨ ਲਈ ਤੂੰ ਵਤਨੋਂ ਉਜਾੜਨ ਵਾਲਾ ਏ ।*
*ਬੱਸ ਤੇਰਾ ਮੇਰਾ ਫਰਕ ਇਹੋ, ਜਿਵੇਂ ਦਿੱਲੀ ਅਤੇ ਦਿਆਲਾ ਏ ।*
*ਅੱਜ ਤੇਰੀ ਮਹਿਫਲ ਸਜਦੀ ਏ, ਪੰਡ ਸਾਡੇ ਸਿਰ 'ਤੇ ਕਰਜੇ ਦੀ,*
*ਝੁੱਗੀਆਂ ਢਾਹ ਮਹਿਲ ਬਣਾਏ ਤੂੰ, ਇਹ ਦਾਲ 'ਚ ਕਾਲਾ ਕਾਲਾ ਐ ।*
*ਉਹਨਾਂ ਅੰਨ੍ਹੀ ਲੁੱਟ ਮਚਾਈ ਏ, ਆਖਾਂ ਤਾਂ ਮਿਰਚਾਂ ਲਗਦੀਆਂ ਨੇ,*
*ਓ ਰੱਬਾ ਤੇਰੇ ਘਰ ਵਿੱਚ ਵੀ ਪੁੱਠਾ ਜਿਹਾ ਲੱਗਦਾ ਚਾਲਾ ਏ ।*
*ਸਾਨੂੰ ਲੁੱਟਿਆ ਉਸ ਫਿਰੰਗੀ ਨੇ, ਬਾਕੀ ਦਾ ਇ ਢਕਵੰਜੀ ਨੇ,*
*ਇਹ ਅੱਜ ਨਹੀਂ ਤਾਂ ਕੱਲ ਸਹੀ ਜਾਣਾ ਤਾਂ ਨਿਕਲ ਦੀਵਾਲਾ ਏ ।*
*ਮੈਂ ਉਜੜਿਆ ਹਾਂ ..............................................*

## ਬੱਬਰ ਅਕਾਲੀ ਲਹਿਰ ਵਿੱਚ ਮੋਗੇ ਦੀ ਕੁਰਬਾਨੀ

ਜਿਸ ਸਮੇਂ ਅਕਾਲੀ ਲਹਿਰ ਪੂਰੇ ਜੋਬਨ 'ਤੇ ਸੀ, ਹਕੂਮਤ ਸਿੱਖਾਂ ਦੇ ਪੰਥਕ ਜੋਸ਼ ਨੂੰ ਮੱਠਾ ਕਰਨ ਲਈ ਇਸ ਨੇ 'ਪਾੜੋ ਅਤੇ ਰਾਜ ਕਰੋ' ਦੀ ਪਾਲਿਸੀ ਪਰ ਅਮਲ ਕਰਕੇ ਸਿੱਖ ਜਨਤਾ ਨੂੰ ਦੋ ਹਿੱਸਿਆਂ ਵਿੱਚ ਵੰਡ ਦਿੱਤਾ ਸੀ । ਇੱਕ ਪਾਸੇ ਅਕਾਲੀ ਲਹਿਰ ਵਿੱਚ ਤਨ-ਮਨ ਨਾਲ ਕੁਰਬਾਨੀ ਕਰਨ ਵਾਲੇ ਲੋਕ ਸਨ ਅਤੇ ਦੂਜੇ ਪਾਸੇ ਉਹ ਲੋਕ ਸਨ ਜੋ ਸਰਕਾਰ ਦੇ ਝੋਲੀ ਚੁੱਕ ਬਣੇ ਹੋਏ ਸਨ । ਉਹ ਹਰ ਸਮੇਂ ਇਸ ਖੋਜ ਵਿੱਚ ਹੀ ਲੱਗੇ ਰਹਿੰਦੇ ਸਨ ਕਿ ਕਿਹੜਾ ਅਕਾਲੀ ਜਾਂ ਆਮ ਆਦਮੀ ਸਰਕਾਰ ਦੀ ਮੁਖ਼ਾਲਫਤ ਕਰਦਾ ਹੈ । ਇਸ ਤਰ੍ਹਾਂ ਇੱਕ ਪਾਸੇ ਗਰਜ਼ੀ ਸਿੱਖ ਸਨ ਜੋ ਚੌਧਰਾਂ ਦੀ ਖਾਤਰ ਆਪਣੇ ਭਰਾਵਾਂ ਦੀ ਹੀ ਸਰਕਾਰ ਕੋਲ ਮੁਖ਼ਬਰੀ ਕਰ ਰਹੇ ਸਨ ਅਤੇ ਦੂਜੇ ਪਾਸੇ ਆਪਾ ਵਾਰਨ ਵਾਲੇ ਦੇਸ਼ ਭਗਤ ਅਣਖੀ ਸੂਰਮੇ ਬਹਾਦਰ ਸਨ । ਗੁਰੂ ਕੇ ਬਾਗ ਦੇ ਮੋਰਚੇ ਸਮੇਂ ਜੋ ਤਸ਼ੱਦਦ ਹੋਇਆ ਸਿੰਘਾਂ 'ਤੇ ਡਾਂਗਾਂ ਵਰ੍ਹੀਆਂ, ਸਿਰ ਪਾਟੇ, ਇਹ ਸਾਰਾ ਕੁਝ ਸ਼ਾਂਤਮਈ ਸੰਘਰਸ਼ ਕਰਕੇ ਹੀ ਵਾਪਰਿਆ ਸੀ । ਕੁਝ ਗਰਮ ਖਿਆਲੀ ਸਿੰਘਾਂ ਨੂੰ ਇਹ ਜਚਿਆ ਨਹੀਂ ਸੀ ਕਿ ਜ਼ਾਲਮ ਕੋਲੋਂ ਸ਼ਾਂਤਮਈ ਖੜ੍ਹ ਕੇ ਡਾਂਗਾਂ ਖਾਧੀਆਂ ਜਾਣ । ਸਰਕਾਰ ਪ੍ਰਸਤਾਂ ਦੀਆਂ ਘ੍ਰਿਣਤ ਕਾਰਵਾਈਆਂ ਵਿਰੁੱਧ ਜਨਤਾ ਵਿੱਚ ਰੋਸ ਦੀ ਲਹਿਰ ਫੈਲ ਗਈ । ਪੰਥ ਦੋਖੀਆਂ, ਮੁਖ਼ਬਰਾਂ ਖ਼ਿਲਾਫ ਲੋਕਾਂ ਦਾ ਜੋਸ਼ ਉਬਾਲੇ ਖਾਣ ਲੱਗਾ । ਬੱਸ ਇਸ ਵਿੱਚੋਂ ਹੀ ਬੱਬਰ ਅਕਾਲੀ ਲਹਿਰ ਦਾ ਜਨਮ ਹੋਇਆ । ਕਿਉਂਕਿ ਬੀਰ ਰਸ ਵਾਲੇ ਸਿੰਘ ਸ਼ਾਂਤਮਈ ਰਹਿ ਕੇ ਮਾਰ ਖਾਣ ਤੇ ਗੁਰੂ ਸਾਹਿਬ ਦੀ ਨਿੰਦਿਆ ਸੁਣਨਾ ਪੰਥ ਦੀ ਹੱਤਕ ਸਮਝਦੇ ਸਨ ।

ਗਰਮ ਖਿਆਲੀ ਯੋਧਿਆਂ ਦੀਆਂ ਮੀਟਿੰਗਾਂ ਹੋਈਆਂ । ਨਰਮ ਖਿਆਲੀਆਂ ਖ਼ਿਲਾਫ ਰੋਸ ਵੀ ਹੋਇਆ ਤੇ ਯੋਧੇ ਹੁਕਮ ਡਿਸਪਲਿਨ ਦੀਆਂ ਹੱਦਾਂ ਉਲੰਘਣ ਲਈ ਮਜ਼ਬੂਰ ਹੋ ਗਏ । ਪਾਸ ਹੋ ਗਿਆ ਕਿ ਜਿਹੜੇ ਝੋਲੀ ਚੁੱਕ ਆਪਣੇ ਭਰਾਵਾਂ ਦੀਆਂ ਜਿੰਦਗੀਆਂ ਖਤਰੇ ਵਿੱਚ ਪਾਉਂਦੇ ਹਨ, ਸਰਕਾਰ ਤੋਂ ਇਨਾਮ ਪ੍ਰਾਪਤ ਕਰਦੇ ਹਨ, ਪਹਿਲਾਂ ਉਹਨਾਂ ਨੂੰ ਪ੍ਰੈਸ ਮੀਡੀਏ ਰਾਹੀਂ ਸਮਝਾਇਆ ਜਾਵੇ । ਜੇ ਫਿਰ ਵੀ ਬਾਜ ਨਾ ਆਉਣ ਤਾਂ ਇੱਕੋ ਰਸਤਾ ਅਖ਼ਤਿਆਰ ਕੀਤਾ ਜਾਵੇ ਸੋਧਣ ਦਾ ।

ਬੱਬਰ ਅਕਾਲੀ ਲਹਿਰ ਦੇ ਯੋਧਿਆਂ ਨੇ ਆਪਣੇ ਵੱਖਰੇ ਨਿਯਮ ਤਿਆਰ ਕੀਤੇ ਸਨ - ਸ਼ਰਾਬ ਨਹੀਂ ਪੀਣੀ, ਝਟਕਾ ਨਹੀਂ ਵਰਤਣਾ, ਇਸਤਰੀ ਦਾ ਤਿਆਗ, ਧੀਆਂ ਭੈਣਾਂ ਦੇ ਗਹਿਣੇ ਨਹੀਂ ਉਤਾਰਨੇ, ਗਰੀਬਾਂ ਨੂੰ ਨਹੀਂ ਸਤਾਉਣਾ, ਚੋਰੀ ਨਹੀਂ ਕਰਨੀ, ਦੇਸ਼ ਵਿੱਚ ਏਕਤਾ ਦੀ ਲਹਿਰ ਪੈਦਾ ਕਰਨੀ, ਕੌਮੀ ਘਾਤਕਾਂ ਅਤੇ ਗਦਾਰਾਂ ਦੇ ਨੱਕ ਅਤੇ ਕੰਨ ਕੁਤਰਨੇ, ਜੋ ਬਦਲੇ ਉਸਨੂੰ ਜਾਨੋਂ ਮਾਰਨਾ ਤੇ ਜਾਨ 'ਤੇ ਖੇਡਣਾ ।

ਇਸ ਬੱਬਰ ਅਕਾਲੀ ਪਾਰਟੀ ਦੇ ਤਿੰਨ ਹਿੱਸੇ ਸਨ, ਜਿੰਨ੍ਹਾਂ ਦੀ ਵੱਖਰੀ ਵੱਖਰੀ

ਸਰਗਰਮੀ ਸੀ ।

1. ਕੁਰਬਾਨੀ ਕਰਨ ਵਾਲੇ ਜਿੰਨ੍ਹਾਂ ਦਾ ਕੰਮ ਸੀ ਦੁਸ਼ਟ ਅਫਸਰਾਂ ਜਾਂ ਗਦਾਰਾਂ ਨੂੰ ਸੋਧਣਾ ।

2. ਬੱਬਰ ਪਰਿਵਾਰਾਂ ਦੀ ਸਹਾਇਤਾ ਕਰਨ ਵਾਲੇ । ਕਿਉਂਕਿ ਜਿਹੜਾ ਵੀ ਸਿੰਘ ਪ੍ਰਣ ਕਰਕੇ ਇਸ ਬੱਬਰ ਜੱਥੇਬੰਦੀ ਵਿੱਚ ਭਰਤੀ ਹੋ ਜਾਂਦਾ ਸੀ, ਉਹ ਆਪਣਾ ਘਰ ਘਾਟ ਤਿਆਗ ਦਿੰਦਾ ਸੀ । ਕੁਝ ਬੱਬਰ ਜੋ ਸ਼ਹੀਦੀ ਪ੍ਰਾਪਤ ਕਰਦੇ ਸਨ, ਉਹਨਾਂ ਦੇ ਪਰਿਵਾਰਾਂ ਦੀ ਹਰ ਮਦਦ ਕਰਨੀ ਇਹਨਾਂ ਦੀ ਜਿੰਮੇਵਾਰੀ ਸੀ ।

3. ਬੱਬਰਾਂ ਨੂੰ ਸਰਕਾਰੀ ਸਰਗਰਮੀ ਦੀ ਖ਼ਬਰ ਦੇਣ ਵਾਲੇ । ਇਹਨਾਂ ਦੀ ਖ਼ਾਸ ਜਿੰਮੇਵਾਰੀ ਸੀ ਆਪਣੇ ਆਪ ਨੂੰ ਗੁਪਤ ਰੱਖਣਾ, ਸਰਕਾਰੇ ਦਰਬਾਰੇ ਮੇਲ ਮਿਲਾਪ ਰੱਖਣਾ ਅਤੇ ਸਰਕਾਰ ਦੀ ਅੰਦਰੂਨੀ ਪਾਲਿਸੀ ਬਾਰੇ ਪਤਾ ਕਰਨਾ ਤੇ ਇਹ ਸੂਹ ਬੱਬਰਾਂ ਤੱਕ ਪਹੁੰਚਾਉਣੀ ।

ਇਸ ਬੱਬਰ ਅਕਾਲੀ ਲਹਿਰ ਦੇ ਯੋਧਿਆਂ ਨੇ ਆਪਣੇ ਨਿਯਮਾਂ ਅਨੁਸਾਰ ਹੀ ਆਪਣੀਆਂ ਅਦਾਲਤਾਂ ਕਾਇਮ ਕੀਤੀਆਂ ਸਨ । ਜੋ ਪਾਰਟੀ ਵਰਕਰ ਨਿਯਮਾਂ ਦੀ ਉਲੰਘਣਾ ਕਰਦਾ ਸੀ ਉਸ ਨੂੰ ਇੱਥੋਂ ਹੀ ਸਜਾ ਮਿਲਦੀ ਸੀ । ਇਹਨਾਂ ਦਾ ਆਪਣਾ ਹੀ ਜ਼ਿਲ੍ਹਾ ਨਿਯੁਕਤ ਕੀਤਾ ਹੋਇਆ ਸੀ - ਜ਼ਿਲ੍ਹਾ ਪਰਾਗਪੁਰ, ਤਹਿਸੀਲ ਪਡੋਰੀ ਅਤੇ ਹਾਈਕੋਰਟ ਜੱਸੋਵਾਲ । ਪਾਰਟੀ ਦਾ ਕੋਈ ਵੀ ਵਰਕਰ ਬਿਮਾਰ ਜਾਂ ਕਿਸੇ ਹਾਲਤ ਵਿੱਚ ਫੱਟੜ ਹੋ ਜਾਵੇ, ਇਸ ਲਈ ਹਸਪਤਾਲ ਕਿਸ਼ਨਪੁਰਾ ਸੀ । ਇਹਨਾਂ ਦਾ ਆਪਣਾ ਹੀ ਡਾਕਟਰ ਸੀ ਸੰਤ ਮਿੱਤ ਸਿੰਘ ਜੋ ਡਾਕਟਰੀ ਲਾਈਨ ਬਾਰੇ ਜਾਣਕਾਰੀ ਰੱਖਦੇ ਸਨ ।

ਇਹਨਾਂ ਬੱਬਰਾ ਦੇ ਵਿਚਾਰ ਜੋ ਬੱਬਰ ਅਖ਼ਬਾਰ ਦੇ ਪਹਿਲੇ ਪੰਨੇ 'ਤੇ ਹਰ ਦਿਨਵਾਰ ਹੀ ਛਪਦੇ ਸਨ :

1. ਬੱਬਰ ਅਕਾਲੀ ਦੇਸ਼ ਦੀ ਆਜਾਦੀ ਲਈ ਬੜੀ ਹੀ ਤੜਫ ਰੱਖਦੇ ਹਨ ।
2. ਜ਼ੁਲਮ ਅਤੇ ਜ਼ਬਰ ਨੂੰ ਦੇਖ ਕੇ ਇਹਨਾਂ ਨੇ ਇਹ ਰਸਤਾ ਅਖ਼ਤਿਆਰ ਕੀਤਾ ਹੈ।
3. ਉਹ ਏਕਤਾ ਦੇ ਹਾਮੀ ਹਨ ਇਸ ਲਈ ਹਿੰਦੂ, ਮੁਸਲਮਾਨ ਅਤੇ ਸਿੱਖਾਂ ਨੂੰ ਮਿਲ ਕੇ ਦੇਸ਼ ਦੀ ਆਜਾਦੀ ਲਈ ਇਨਕਲਾਬੀ ਮਾਰਗ ਅਖ਼ਤਿਆਰ ਕਰਨ ਦੀ ਪ੍ਰੇਰਨਾ ਕਰਦੇ ਹਨ । ਬੱਬਰ ਖਾਲਸਾ ਲਹਿਰ ਸ਼ੁਰੂ ਹੋਣ ਸਮੇਂ ਦੀ ਇੱਕ ਕਵਿਤਾ ਦੇ ਬੰਦ ਜੋ ਕਿਸੇ ਸ਼ਾਖੀ ਤੋਂ ਪ੍ਰਾਪਤ ਹੋਏ :

ਜ਼ੁਲਮ ਕੀਤੇ ਤੈਂ ਭੈੜੀਏ ਪੰਥ ਉੱਤੇ, ਜ਼ੁਲਮ ਕਰਨ ਦਾ ਕਿਹੜਾ ਦਸਤੂਰ ਹੋਇਆ ।
ਤੇਰੇ ਜ਼ੁਲਮ ਤੋਂ ਗੋਰੀਏ ਤੰਗ ਆ ਕੇ, ਮਰ ਮਿਟਣ ਦਾ ਕਿਹੜਾ ਕਸੂਰ ਹੋਇਆ ।



ਜ਼ੁਲਮਾਂ ਤੇਰਿਆਂ ਅਸਾਂ ਨੂੰ ਹੋਸ਼ ਦਿੱਤੀ, ਅੱਗੇ ਗਏ ਨਾ ਕਹਿਣਾ ਮਨਜ਼ੂਰ ਹੋਇਆ ।
ਲੁੱਟ ਪੁੱਟ ਕੇ ਦੇਸ਼ ਬਰਬਾਦ ਕੀਤਾ, ਭੰਨਣਾ ਅਸਾਂ ਨੇ ਤੇਰਾ ਗਰੂਰ ਹੋਇਆ ।
ਰਹਿਣਾ ਘਰਾਂ ਦੇ ਵਿੱਚ ਮੁਹਾਲ ਕੀਤਾ, ਭਖਿਆ ਜ਼ੁਲਮ ਦਾ ਜੰਗ ਤੰਦੂਰ ਹੋਇਆ ।
ਕਰਨ ਲੱਗੇ ਹਾਂ ਜ਼ੁਲਮ ਨਿੱਧੜਕ ਹੋ ਕੇ, ਬੱਬਰ ਜੱਥਾ ਫਿਰ ਮਫਰੂਰ ਹੋਇਆ ।

ਬੇਸ਼ਕ ਇਹ ਬੱਬਰ ਖਾਲਸਾ ਲਹਿਰ ਦੁਆਬੇ ਦੇ ਏਰੀਏ ਵਿੱਚ ਹੀ ਜਿਆਦਾ ਫੈਲੀ ਪਰ ਇਸਦਾ ਅਸਰ ਮੋਗੇ ਇਲਾਕੇ ਦੇ ਇਹਨਾਂ ਯੋਧਿਆਂ 'ਤੇ ਪੈਣਾ ਸੁਭਾਵਿਕ ਸੀ, ਜੋ ਗਦਰ ਲਹਿਰ ਵਿੱਚ ਪੂਰਨ ਰੂਪ ਵਿੱਚ ਸਰਗਰਮ ਤਾਂ ਸਨ ਪਰ ਅੰਗਰੇਜੀ ਹਕੂਮਤ ਦੇ ਸ਼ਿਕੰਜੇ ਤੋਂ ਰੂਹ ਰੂਪੋਸ਼ ਹੋ ਕੇ ਬਚ ਗਏ ਸਨ । ਇਹਨਾਂ ਵਿੱਚ ਬੱਬਰ ਰੂੜ੍ਹ ਸਿੰਘ ਤਲਵੰਡੀ ਭੰਗੇਰੀਆਂ, ਬੱਬਰ ਸੱਜਣ ਸਿੰਘ ਖੁਖਰਾਣਾ, ਬੱਬਰ ਰੂੜ੍ਹ ਸਿੰਘ ਚੂਹੜ ਚੱਕ, ਬੱਬਰ ਪਾਲਾ ਸਿੰਘ ਅਤੇ ਬੱਬਰ ਦਾਨ ਸਿੰਘ ਜੌਹਲ ਧੱਲੇ ਕੇ ਦੇ ਨਾਮ ਵਰਨਣਯੋਗ ਹਨ । ਇਸ ਹਕੀਕਤ ਨੂੰ ਵੀ ਅੱਖੋਂ ਪਰੋਖੇ ਨਹੀਂ ਕੀਤਾ ਜਾ ਸਕਦਾ ਕਿ ਇਹਨਾਂ ਬੱਬਰਾਂ ਦਾ ਮੇਨ ਅੱਡਾ ਹੀ ਉਦੋਂ ਮੋਗੇ ਤਹਿਸੀਲ ਦਾ ਪਿੰਡ ਢੁੱਡੀਕੇ ਹੀ ਸੀ ।

ਸੇਵਾ ਦੇਸ਼ ਦੀ ਬੱਬਰਾਂ ਜੋ ਕੀਤੀ, ਸਾਡੇ ਵਾਸਤੇ ਉਹ ਸੁੱਖਦਾਰ ਬਣਗੀ ।
ਸੂਰਜ ਵਾਂਗਰਾਂ ਚਮਕਦੀ ਸਦਾ ਰਹਿਣੀ, ਸਾਡੇ ਵਾਸਤੇ ਉਹ ਗੁਲਜਾਰ ਬਣਗੀ ।
ਕਿਤੇ ਨਹੀਂ ਅਜਾਈਂ ਉਹ ਭੁੱਲ ਜਾਣੀ, ਸਾਡੇ ਵਾਸਤੇ ਉਹ ਯਾਦਗਾਰ ਬਣਗੀ ।
ਉਹਨਾਂ ਜੋਤ ਆਜਾਦੀ ਦੀ ਜੋ ਬਾਲੀ, ਸਾਡੇ ਵਾਸਤੇ ਉਹ ਰਾਹਦਾਰ ਬਣਗੀ ।

# ਮੋਗੇ ਇਲਾਕੇ ਦੇ ਸੰਤ ਮਹਾਤਮਾ

ਗੁਰ ਕਾ ਸ਼ਬਦ ਕਮਾਇ ਕੇ ਜੀਤੇ ਪੰਚ ਵਿਕਾਰ ॥
ਤਿਨ ਸੰਤਨ ਕੋ ਬੰਦਨਾ ਸਿਰ ਚਰਨਨ ਪਰ ਡਾਰ ॥
*(ਭਾਈ ਸੰਤੋਖ ਸਿੰਘ ਜੀ)*

ਸੰਤ ਮਹਾਂਪੁਰਸ਼ਾਂ ਦੇ ਜੀਵਨ ਦੀਦਾਰ ਵਿੱਚ ਅਣ-ਡਿੱਠੀ ਅਤੇ ਅਣ-ਬੁਝੀ ਜੀਵਨ ਸ਼ਕਤੀ ਹੁੰਦੀ ਹੈ। ਜੋ ਸਦਾ ਹੀ ਬਿਜਲੀ ਦੇ ਕਰੰਟ ਵਾਂਗ ਕੁਦਰਤੀ ਤਾਕਤ ਅਤੇ ਅੰਮ੍ਰਿਤ ਬਲ ਰੱਖਦੀ ਹੈ। ਜਦ ਕਦੀ ਉਸਦੀ ਝਲਕਾਰ ਕਿਸੇ ਪ੍ਰਾਣੀ ਮਾਤਰ 'ਤੇ ਪੈ ਜਾਂਦੀ ਹੈ ਤਾਂ ਉਸ ਨੂੰ ਇੱਕ ਅਜਿਹਾ ਜੀਵਨ ਦ੍ਰਿਸ਼ ਦੇਖਣ ਦਿਖਾਉਣ ਲਈ ਮਿਲਦਾ ਹੈ ਕਿ ਰੰਗ ਰੱਤੜੇ, ਨਾਮ ਚਲੂਲੇ, ਮਰੀਵੜੇ ਮਹਾਂਪੁਰਸ਼ਾਂ ਦੇ ਦਰਸ਼ ਦੀਦਾਰੇ ਅੱਖੀਆਂ ਅੱਗੇ ਆ ਜਾਂਦੇ ਹਨ। ਇਸ ਨਾਲ ਪ੍ਰੀਤ ਡੋਰ ਦਾ ਤੁਣਕਾ, ਜੋ ਦੇਖਣ ਤੋਂ ਅਸਮਰਥ ਪਰ ਮਹਿਸੂਸ ਹੋ ਕੇ ਇੱਕ ਇਹੋ ਜਿਹੀ ਝਲਕਾਰ ਦਿੰਦਾ ਹੈ ਕਿ ਉੱਚ ਜੀਵਨ ਦੀਆਂ ਸਦਾਚਾਰੀ ਸੁਗੰਧਤਾਂ ਰੋਆਂ ਸਰੀਰ ਵਿੱਚ ਪ੍ਰਵੇਸ਼ ਹੋ ਕੇ ਜੀਵਨ ਦੀਆਂ ਅਲਬੇਲੀਆਂ ਸੁਗੰਧਤਾਂ ਬਣ ਜੀਵਨ ਨੂੰ ਪ੍ਰਫੁਲਿਤ ਕਰਦੀਆਂ ਹਨ। ਪਰ ਅਸੀਂ ਸੰਸਾਰੀ ਜੀਵ ਉਹਨਾਂ ਨੇਤਰਾਂ ਤੋਂ ਹੀਣੇ ਹੋਣ ਕਰਕੇ ਉੱਚ ਜੀਵਨ, ਸੁੱਚੇ ਹੀਰੇ ਅਤੇ ਅਨਮੋਲ ਮੋਤੀਆਂ ਦੀ ਪਰਖ ਪਛਾਣ ਨਹੀਂ ਕਰ ਸਕਦੇ ਕਿਉਂਕਿ ਸਾਡੇ ਨੇਤਰਾਂ ਦੇ ਸ਼ੀਸ਼ੇ ਦੁਨਿਆਵੀ ਮੋਹ ਮਮਤਾ ਨਾਲ ਧੁੰਦਲੇ ਹੋਏ ਹੁੰਦੇ ਹਨ।

ਪਰ ਇਹਨਾਂ ਸੁੱਚੇ ਜੀਵਨਾਂ ਨੂੰ ਦਿੱਬ ਦ੍ਰਿਸ਼ਟੀ ਦੀ ਨਜ਼ਰ ਨਾਲ ਤੱਕ ਕੇ ਖੋਜ ਜਾਂ ਪਰਖ ਵਾਲਾ ਸੈਂਕੜਿਆਂ ਵਿੱਚੋਂ ਕੋਈ ਕੋਈ ਹੀ ਹੁੰਦਾ ਹੈ। ਗੁਰੂ ਰੂਪ ਪਾਰਖੂ ਜੀ, ਮੈਂ ਤਾਂ ਇੱਕ ਮਿਸਾਲ ਹੀ ਦਿੱਤੀ ਹੈ ਕਿ 'ਜਗਦੇ ਦੀਵੇ ਤੇ ਬੁਝੇ ਹੋਏ ਦੀਵੇ' ਵਿੱਚ ਕੀ ਫਰਕ ਹੁੰਦਾ ਹੈ। ਕਿਉਂਕਿ ਮਹਾਂਪੁਰਸ਼ਾਂ ਦੇ ਜੀਵਨ ਲਿਖਤ ਵਿੱਚ ਲਿਆਉਣੇ ਬੜੇ ਕਠਨ ਹਨ। ਜਿੰਨ੍ਹਾਂ ਦਾ ਜੀਵਨ ਨਾਮ ਸਿਮਰਨ, ਅਭਿਆਸ, ਕੀਰਤਨ ਰਸੀਏ, ਨਿਸ਼ਕਾਮ ਸੇਵਕ, ਵੈਰ ਵਿਰੋਧ ਤੋਂ ਨਿਰਲੇਪ, ਸੱਚਾ-ਸੁੱਚਾ ਆਚਰਣ, ਕਹਿਣੀ ਕਰਨੀ ਵਿੱਚ ਪੂਰਨ ਹੋਵੇ, ਇਸ ਤਰ੍ਹਾਂ ਦੇ ਮਹਾਂਪੁਰਸ਼ਾਂ ਬਾਰੇ ਦਾਸ ਕੀ ਲਿਖ ਸਕਦਾ ਹੈ, ਬੱਸ ਮਨ ਵਿੱਚ ਆਸ ਹੀ ਹੈ :

'ਗੁਰਮਤ ਰਿਦੇ ਗਰੀਬੀ ਆਵੈ'

ਦੇ ਕਥਨ ਅਨੁਸਾਰ ਨਾਮ ਸਿਮਰਨ ਕਰਨ ਕਰਾਉਣ ਵਾਲੇ, ਰੱਬੀ ਬਾਣੀ ਦੇ ਪ੍ਰਚਾਰਕ, ਦੇਸ਼ ਕੌਮ ਦੀ ਆਨ ਸ਼ਾਨ ਲਈ ਆਪਾ ਕੁਰਬਾਨ ਕਰਨ ਵਾਲੇ

ਜਿੰਨ੍ਹਾਂ ਸਾਸ ਗਰਾਸ ਨਾ ਵਿਸਰੇ, ਹਰ ਨਾਮਾਂ ਮਨਿਮੰਤ,
ਧੰਨ ਸਿ ਸੇਈ ਨਾਨਕਾ ਪੂਰਨ ਸੋਈ ਸੰਤ। (ਵਾਰ ਗਉੜੀ)

ਸੋ ਉਹਨਾਂ ਜੀਵਨ ਮੁਕਤ ਮਹਾਂਪੁਰਖਾਂ ਦੇ ਜੀਵਨ ਲਿਖਣ ਲਈ ਕਲਮ ਚੁੱਕਣਾ ਮੇਰੇ ਜਿਹੇ ਬਲਹੀਨ ਲਈ ਤਾਂ ਅਤਿਅੰਤ ਹੀ ਕਠਨ ਹੈ, ਕਿਉਂਕਿ ਰੱਬੀ ਬਾਣੀ ਦਾ ਫੈਸਲਾ ਅਟੱਲ



ਹੈ।

ਸਾਧ ਕੀ ਮਹਿਮਾ ਬੇਦ ਨਾ ਜਾਨਹਿ, ਜੇਤਾ ਸੁਨੇ ਤੇਤਾ ਬਿਖਿਆਨਹਿ।
*(ਗਉੜੀ ਸੁਖਮਣੀ)*

ਇਸ ਕਰਕੇ ਮਹਾਂਪੁਰਖਾਂ ਦੇ ਜੀਵਨ ਖਿਆਲਾਂ ਨੂੰ ਬੁੱਝਣਾ ਤਾਂ ਬੜਾ ਹੀ ਔਖਾ ਹੈ। ਦੂਜਾ ਬਹੁਤ ਹੀ ਸਦੀਆਂ ਬਰਸ ਪਹਿਲਾਂ ਹੋ ਚੁੱਕੀਆਂ ਨੂੰ ਅਰੋਗਤਾ ਵਿੱਚ ਲਿਆਉਣਾ ਅਤਿ ਮੁਸ਼ਕਲ ਹੈ ਪਰ :

'ਤੇਰੇ ਭਰੋਸੇ ਪਿਆਰੇ ਮੈਂ ਲਾਡ ਲਡਾਇਆ'

ਦੇ ਭਾਵ ਅਨੁਸਾਰ ਗੁਰੂ ਭਰੋਸੇ 'ਤੇ ਅੱਗੇ ਆਉਣ ਵਾਲੀਆਂ ਨਸਲਾਂ ਨੂੰ ਦਰਸਾਉਣ ਲਈ ਸੰਤ ਮਹਾਤਮਾ ਦੇ ਜੀਵਨ ਨੂੰ ਉਹਨਾਂ ਦੇ ਜੀਵਨ ਦੀਆਂ ਖਿੜੀਆਂ ਬਹਾਰਾਂ 'ਚੋਂ ਮਾਖਿਓ ਦੀ ਮੱਖੀ ਵਾਂਗ ਸ਼ਬਦ ਰਸ ਇਕੱਤਰ ਕਰਨ ਦਾ ਤੁੱਛ ਜਿਹਾ ਯਤਨ ਕੀਤਾ ਹੈ ਤਾਂਕਿ ਇਹ ਇਤਿਹਾਸ ਇਸ ਨਜ਼ਰੀਏ ਤੋਂ ਵਾਂਝਾ ਨਾ ਰਹਿ ਜਾਵੇ। ਬੱਸ ਇਹਨਾਂ ਹੀ ਸੰਤਾਂ ਮਹਾਂਪੁਰਖਾਂ ਦੀ ਓਟ ਨਾਲ :

ਹਮ ਸੰਤਨ ਕੀ ਰੇਨ ਪਿਆਰੇ ਹਮ ਸੰਤਨ ਕੀ ਸਰਣਾ ॥
ਹਮ ਸੰਤਨ ਸਿਓ ਬਣ ਆਈ, ਪੂਰਬ ਲਿਖਿਆ ਪਾਈ ॥
ਇਹ ਮਨ ਤੇਰਾ ਭਾਈ ॥ ਰਹਾਓ ॥
ਹਰ ਕਾ ਸੰਤ ਪਰਾਨ ਧਨ ਤਿਸ ਕਾ ਪਨਿਹਾਰਾ ॥
ਭਾਈ ਮੀਤ ਸੁਤ ਸਗਲ ਤੇ ਜੀਅ ਹੂੰ ਤੇ ਪਿਆਰਾ ॥ ਰਹਾਓ ॥ ਸੂਹੀ ਮ: 5

ਜਿੱਥੋਂ ਤੱਕ ਹੋ ਸਕਿਆ ਇਸ ਕਾਂਡ ਨੂੰ ਪੂਰੀ ਖੋਜ ਪੜਤਾਲ ਕਰਕੇ ਲਿਖਣ ਦਾ ਯਤਨ ਕੀਤਾ ਗਿਆ ਹੈ। ਜੇਕਰ ਪਾਠਕ ਜਨ ਗਲਤੀ ਦੇਖਣ ਤਾਂ ਅਨਜਾਨ ਸਮਝ ਕੇ ਮਾਫ ਕਰਨ :

ਸੋ ਸੇਵਕ ਸੇਵਾ ਕਰੇ ਜਿਸ ਨੂੰ ਹੁਕਮ ਮਨਾਇਸੀ
(ਆਸਾ ਵਾਰ ਮਹਲ 1)

ਦਾਸਨ ਦਾਸ
ਹਰਨੇਕ ਸਿੰਘ ਰੋਡੇ
ਪਿੰਡ ਡਾਕਘਰ ਰੋਡੇ
ਪੰਜਾਬ (ਭਾਰਤ)

## ਸੰਤ ਇੰਦਰ ਸਿੰਘ ਜੀ ਭਿੰਡਰ

ਆਪ ਨਾਮ ਅਭਿਆਸ, ਗੁਰਮਤਿ ਦੇ ਮਹਾਨ ਵਿਦਵਾਨ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂਵਾਲਿਆਂ ਦੇ ਭਾਈ ਸਨ। ਇਹਨਾਂ ਦਾ ਜਨਮ ਸ. ਖਜਾਨ ਸਿੰਘ ਦੇ ਘਰ ਮਾਤਾ ਮਹਿਤਾਬ ਕੌਰ ਦੀ ਸੁਭਾਗੀ ਕੁੱਖੋਂ ਹੋਇਆ। ਵਿਦਿਆ ਪ੍ਰਾਪਤੀ ਦੀ ਲਗਨ ਆਪ ਨੂੰ ਆਪ ਤੋਂ ਵੱਡੇ ਭਾਈ ਦੀ ਲਗਨ ਸਦਕਾ ਹੀ ਲੱਗੀ। ਆਪ ਨੇ ਗੁਰਮਤਿ ਸਿਧਾਂਤ ਦੇ ਅਨੇਕਾਂ ਹੀ ਗਰੰਥ ਪੜ੍ਹੇ।

ਜਦ ਆਪ ਧਾਰਮਿਕ ਵਿਦਿਆ ਵਿੱਚ ਨਿਪੁੰਨ ਹੋ ਗਏ ਤਾਂ ਆਪ ਨੂੰ ਗਿਆਨੀ ਸੁੰਦਰ ਸਿੰਘ ਨੇ ਗੁ: ਅਖੰਡ ਪ੍ਰਕਾਸ਼ ਭਿੰਡਰ ਕਲਾਂ ਦੀ ਜੱਥੇਦਾਰੀ ਦਿੱਤੀ ਜਿਸ ਨੂੰ ਆਪ ਨੇ ਬੜੀ ਯੋਗਤਾ ਨਾਲ ਨਿਭਾਇਆ। ਆਪ ਗਿਆਨੀ ਗੁਰਬਚਨ ਸਿੰਘ ਦੇ ਪ੍ਰਚਾਰਕ ਜੱਥੇ ਨਾਲ ਵੀ ਧਰਮ ਪ੍ਰਚਾਰ ਲਈ ਜਾਇਆ ਕਰਦੇ ਸਨ। ਇਹਨਾਂ ਦਾ ਮਿੱਠ ਬੋਲੜਾ ਸੁਭਾਅ ਸੰਗਤ ਨੂੰ ਚੁੰਬਕ ਸ਼ਕਤੀ ਵਾਂਗ ਆਪਣੇ ਵੱਲ ਖਿੱਚ ਪਾਉਣ ਵਾਲਾ ਸੀ। ਆਪ ਉਪਰੋਂ ਵਿਖਾਲਾ ਦਰਸਾਉਣ ਵਿੱਚ ਵਿਸ਼ਵਾਸ ਨਹੀਂ ਕਰਦੇ ਸਨ। ਆਪ ਗੁਰਮਤਿ ਦੇ ਧਾਰਨੀ ਸਨ ਤੇ ਹਰ ਸਮੇਂ ਗੁਰਮਤਿ ਦਾ ਹੀ ਪ੍ਰਚਾਰ ਕਰਦੇ ਰਹਿੰਦੇ ਸਨ। ਆਪ ਚੱਕਰਵਰਤੀ ਰਹਿ ਕੇ ਇਲਾਕੇ ਵਿੱਚ ਕਥਾ ਕੀਰਤਨ ਅਤੇ ਧਾਰਮਿਕ ਵਿਦਿਆ ਦਾਨ ਕਰਦੇ ਸਨ।

## ਸੰਤ ਈਸ਼ਰ ਸਿੰਘ ਜੀ, ਦੌਧਰ

ਪੂਰਨ ਤਿਆਗੀ ਸੰਤ ਈਸ਼ਰ ਸਿੰਘ ਜੀ ਵਿਰੱਕਤ, ਪਿੰਡ ਦੌਧਰ, ਤਹਿਸੀਲ ਮੋਗਾ ਦੇ ਰਹਿਣ ਵਾਲੇ ਸਨ। ਆਪ ਨੇ 12 ਸਾਲ ਲੋਕਧਾਰਾ ਵਿੱਚ ਰਹਿ ਕੇ ਅੰਤਰਮੁਖੀ ਭਗਤੀ ਕੀਤੀ। ਜਦ ਆਪ 33 ਸਾਲ ਦੀ ਉਮਰ ਵਿੱਚ ਆਏ ਤਾਂ ਆਪ ਨੇ ਸਾਧੂ ਰੂਪ ਧਾਰ ਲਿਆ ਤੇ ਨਿਰਮਲੇ ਭੇਖ ਦੇ ਸਾਧੂਆਂ ਵਿੱਚ ਰਹਿ ਕੇ ਵਿਦਾਂਤ ਦੀ ਉੱਚ ਵਿਦਿਆ ਪ੍ਰਾਪਤ ਕੀਤੀ। ਆਪ ਚੇਤੰਨ ਦਿਮਾਗ ਅਤੇ ਰੌਸ਼ਨ ਬੁੱਧੀ ਦੇ ਮਾਲਕ ਸਨ। ਆਪ ਨੇ ਥੋੜ੍ਹੀ ਉਮਰ ਵਿੱਚ ਹੀ ਵੇਦਾਂਤ ਅਤੇ ਨਿਆਂ ਦੇ ਗੂੜ੍ਹੇ ਅਸੂਲ ਧਾਰਨ ਕਰ ਲਏ ਸਨ। ਵਿਆਕਰਨ ਵਿੱਚ ਆਪ ਨੇ ਗੂੜ੍ਹੀ ਨਿਪੁੰਨਤਾ ਹਾਸਲ ਕਰ ਲਈ ਸੀ।

ਆਪ ਵਿੱਚ ਤਿਆਗ ਦੀ ਇੱਕ ਨਿਰਾਲੀ ਵਿਲੱਖਣਤਾ ਸੀ। ਜਿਸ ਨੇ ਇਹਨਾਂ ਨੂੰ ਪੂਰਨ ਸੰਤ ਦਾ ਰੁਤਬਾ ਦਿੱਤਾ। ਇੱਕ ਸਮੇਂ ਮਹਰਾਜਾ ਹੀਰਾ ਸਿੰਘ ਨਾਭਾ ਇਹਨਾਂ ਦੇ ਦਰਸ਼ਨਾਂ ਲਈ ਆਇਆ। ਦਰਸ਼ਨਾਂ ਅਤੇ ਪ੍ਰਵਚਨਾਂ ਤੋਂ ਮਹਾਰਾਜਾ ਨੂੰ ਐਨੀ ਖ਼ੁਸ਼ੀ ਪ੍ਰਾਪਤ ਹੋਈ ਕਿ ਮਹਾਰਾਜਾ ਨੇ ਸੰਤ ਜੀ ਨੂੰ ਇੱਕ ਲੱਖ ਦੀ ਥੈਲੀ ਭੇਟ ਕੀਤੀ ਤਾਂ ਸੰਤ ਮਹਾਂਪੁਰਸ਼ਾਂ



ਨੇ ਪ੍ਰਵਾਨ ਨਾ ਕੀਤੀ। ਮਹਾਰਾਜਾ ਨਾਭਾ ਨੇ ਕਿਹਾ ਕਿ ਸੰਤ ਜੀ ਇਹੋ ਜਿਹਾ ਕੋਈ ਹੋਰ ਦਾਨੀ ਨਹੀਂ ਮਿਲਣਾ ਤਾਂ ਸੰਤ ਮਹਾਂਪੁਰਸ਼ਾਂ ਨੇ ਕਿਹਾ ਕਿ ਰਾਜਨ ਇਹੋ ਜਿਹਾ ਕੋਈ ਤਿਆਗੀ ਵੀ ਨਹੀਂ ਮਿਲਣਾ। ਆਪ ਮਾਇਆ ਦੇ ਪੂਰਨ ਤਿਆਗੀ ਸਨ।

## ਗਿਆਨੀ ਸੁੰਦਰ ਸਿੰਘ ਭਿੰਡਰਾਂਵਾਲੇ

ਇਹਨਾਂ ਦਾ ਜਨਮ ਸਤਿਕਾਰ ਯੋਗ ਨਾਮ ਅਭਿਆਸੀ ਬਾਬਾ ਖਜਾਨ ਸਿੰਘ ਜੀ ਦੇ ਘਰ ਪਿੰਡ ਭਿੰਡਰ ਕਲਾਂ ਵਿੱਚ ਹੋਇਆ। ਬਾਬਾ ਖਜਾਨ ਸਿੰਘ ਆਪਣੇ ਹੋਣਹਾਰ ਪੁੱਤਰ ਨੂੰ ਗੁਰਮਤਿ ਦਾ ਧਾਰਨੀ ਬਨਾਉਣਾ ਚਾਹੁੰਦੇ ਸਨ। ਉਹਨਾਂ ਦੀ ਦਿਲੀ ਚਾਹ ਸੀ ਕਿ ਉਹਨਾਂ ਦਾ ਪੁੱਤਰ ਸਿੱਖ ਕੌਮ ਦੀ ਚੜ੍ਹਦੀ ਕਲਾ ਲਈ ਧਰਮ ਪ੍ਰਚਾਰ ਕਰੇ। ਆਪ ਨੂੰ ਮੁੱਢਲੀ ਵਿਦਿਆ ਦੇਣ ਉਪਰੰਤ ਹੀ ਗੁਰਮਤਿ ਦੀ ਵਿਦਿਆ ਪ੍ਰਾਪਤੀ ਲਈ ਦਾਦਾਂ ਵਾਲੇ ਸੰਤਾਂ ਪਾਸ ਭੇਜਿਆ ਅਤੇ ਫੇਰ ਮੁਰਾਲੇ ਵਾਲੇ ਸੰਤ ਬਿਸ਼ਨ ਸਿੰਘ ਜੀ ਪਾਸ ਵਿਆਕਰਨ ਬੋਧ ਲਈ ਭੇਜਿਆ।

ਆਪ ਤੀਖਣ ਬੁੱਧੀ ਸਦਕਾ ਛੇਤੀ ਹੀ ਗੁਰਬਾਣੀ ਦੀ ਕਥਾ ਉਪਦੇਸ਼ ਆਦਿ ਦੇ ਗਿਆਨੀ ਹੋ ਗਏ ਅਤੇ ਤੁਰ ਫਿਰ ਕੇ ਸੰਗਤਾਂ ਵਿੱਚ ਗੁਰਬਾਣੀ ਅਤੇ ਗੁਰਮਤਿ ਦਾ ਪ੍ਰਚਾਰ ਕਰਨ ਲੱਗੇ।

ਇਹਨਾਂ ਦਿਨਾਂ ਵਿੱਚ ਹੀ ਅਕਾਲੀ ਲਹਿਰ ਚੱਲ ਪਈ। ਆਪ ਨੇ ਪਿੰਡ ਪਿੰਡ ਪਹੁੰਚ ਕੇ ਜ਼ਾਬਰ ਸਰਕਾਰ ਦੀਆਂ ਭੈੜੀਆਂ ਚਾਲਾਂ ਦਾ ਬਹੁਤ ਪ੍ਰਚਾਰ ਕੀਤਾ। ਖੰਡੇ ਬਾਟੇ ਦਾ ਅੰਮ੍ਰਿਤ ਛਕਾ ਕੇ ਸਿੰਘਾਂ ਨੂੰ ਜੱਥਿਆਂ ਵਿੱਚ ਭੇਜਿਆ। ਆਪ ਜੀ ਨੇ ਗੁਰੂ ਕੇ ਬਾਗ ਅਤੇ ਚਾਬੀਆਂ ਦੇ ਮਾਮਲੇ ਵਾਲੇ ਮੋਰਚੇ ਵਿੱਚ ਪੰਥ ਦੀ ਬਹੁਤ ਮਦਦ ਕੀਤੀ ਸੀ। ਗੁਰਦੁਆਰਾ ਸਾਹਿਬ ਤਖ਼ਤੂਪੁਰਾ, ਗੁਰਦੁਆਰਾ ਅਖੰਡ ਪ੍ਰਕਾਸ਼ ਭਿੰਡਰ ਕਲਾਂ, ਗੁਰਦੁਆਰਾ ਕਲਿਆਣਸਰ ਲਧਾਈ ਕੇ, ਗੁਰਦੁਆਰਾ ਸਾਹਿਬ ਬੋਪਾਰਾਏ, ਲੁਧਿਆਣਾ ਆਦਿ ਧਾਰਮਿਕ ਅਸਥਾਨਾਂ ਦੀ ਸੇਵਾ ਕਰਵਾਈ ਅਤੇ ਸੁੰਦਰ ਇਮਾਰਤਾਂ ਬਣਵਾਈਆਂ। ਆਪ ਜੀ ਨੇ ਗੁਰਬਾਣੀ ਦਾ ਬੋਧ ਕਰਕੇ ਅਨੇਕਾਂ ਸਿੰਘਾਂ ਨੂੰ ਗਿਆਨੀ ਬਣਾਇਆ ਸੀ। ਆਪ ਨੇ ਆਪਣੇ ਜੀਵਨ ਵਿੱਚ 21 ਕਥਾ ਗੁਰੂ ਗਰੰਥ ਸਾਹਿਬ ਦੀਆਂ ਅਤੇ 63 ਅਖੰਡ ਪਾਠ ਆਰੰਭ ਤੋਂ ਅੰਤ ਤੱਕ ਕੀਤੇ ਸਨ। ਇਸ ਇਲਾਕੇ ਵਿੱਚ 101 ਪਾਠਾਂ ਦਾ ਪ੍ਰਵਾਹ ਚਲਾਇਆ। ਆਪ ਜੀ ਦਾ ਅੰਤ ਜਲੋਧਰ ਰੋਗ ਨਾਲ ਗੁਰਦੁਆਰਾ ਬੋਪਾਰਾਇ ਵਿਖੇ ਹੋਇਆ ਸੀ।

## ਸੰਤ ਸ਼ੇਰ ਸਿੰਘ ਜੀ ਉੱਚਾ ਡੇਰਾ ਢੁੱਡੀ

ਇਹਨਾਂ ਦਾ ਜਨਮ ਇੱਕ ਮੁਸਲਮਾਨ ਘਰਾਣੇ ਵਿੱਚ ਵੱਧਣੀ ਵਿਖੇ ਹੋਇਆ । ਸੰਤਾਂ ਮਹਾਪੁਰਸ਼ਾਂ ਦੀ ਲਗਨ ਨਾਲ ਆਪ ਨੂੰ ਸਿੱਖੀ ਦੀ ਲਗਨ ਲੱਗੀ । ਆਪ ਜੀ ਨੂੰ ਗੁਰੂ ਨਾਨਕ ਬਾਣੀ ਨਾਲ ਅਥਾਹ ਪਿਆਰ ਸੀ । ਆਪ ਜਦ ਵੀ ਸੇਵਾ ਤੋਂ ਵਿਹਲੇ ਹੁੰਦੇ ਸਨ ਤਾਂ ਬਾਣੀ ਪੜ੍ਹਨ ਲੱਗ ਜਾਂਦੇ ਸਨ ।

ਆਪ 'ਤੇ ਬਚਪਨ ਵਿੱਚ ਹੀ ਕੁਦਰਤ ਕਰੋਪ ਹੋ ਗਈ । ਆਪ ਲੱਤਾਂ ਤੋਂ ਆਹਰੀ ਹੋਣ ਕਰਕੇ ਤੁਰ ਫਿਰ ਨਹੀਂ ਸਕਦੇ ਸਨ, ਪਰ ਆਪ ਵਿੱਚ ਉੱਦਮ ਐਨਾ ਸੀ ਕਿ ਸਾਰੇ ਸਿੰਘਾਂ ਤੋਂ ਪਹਿਲਾਂ ਜਾਗਣਾ, ਇਸ਼ਨਾਨ ਪਾਣੀ ਸੋਧ ਕੇ ਨਿਤਨੇਮ ਕਰਨਾ ਇਹਨਾਂ ਦਾ ਪੂਰਨ ਨੇਮ ਸੀ । ਆਪ ਨਾਮ ਅਭਿਆਸ ਦੇ ਪੂਰਨ ਧਾਰਨੀ ਕਰਕੇ ਢੁੱਡੀਕੇ ਡੇਰੇ ਵਿੱਚ ਆ ਕੇ ਟਿਕ ਗਏ ਸਨ । ਆਪ ਨੇ ਨਾਮ ਅਭਿਆਸ ਕਰਕੇ ਕਾਫੀ ਪ੍ਰਸਿੱਧਤਾ ਖੱਟੀ ।

ਆਪ ਬੜੇ ਉੱਦਮੀ ਸੰਤ ਸਨ । ਆਪ ਨੇ ਗੁਰੂ ਘਰ, ਗੁਰੂ ਕਾ ਲੰਗਰ, ਇਮਾਰਤਾਂ ਆਦਿ ਦੀ ਸੇਵਾ ਆਪਣੇ ਹੱਥੀਂ ਕਰਵਾਈ ਸੀ । ਆਪ ਜੀ ਦੇ ਉਪਦੇਸ਼ ਨਾਲ ਇਹ ਅਸਥਾਨ ਹਮੇਸ਼ਾ ਚੜ੍ਹਦੀ ਕਲਾ ਵਿੱਚ ਰਿਹਾ । ਆਪ ਜੀ ਦਾ ਸੁਭਾਅ ਨਰਮ ਅਤੇ ਮਿਲਾਪੜਾ ਸੀ । ਆਈ ਗਈ ਸੰਗਤ ਦੀ ਭਰਪੂਰ ਸੇਵਾ ਕਰਦੇ ਸਨ । ਆਪ ਨੂੰ ਗੁਰਮਤਿ ਦਾ ਪ੍ਰਚਾਰ ਕਰਨ ਦਾ ਬੜਾ ਸ਼ੌਕ ਸੀ ।

## ਸੰਤ ਗੁਲਾਬ ਸਿੰਘ ਜੀ ਘੋਲੀਆ

ਆਪ ਜੀ ਬੜੇ ਪਰਉਪਕਾਰੀ ਸੁਜਾਨ ਵੈਦ, ਗੁਰਮਤਿ ਵਿਦਿਆ ਦੇ ਧਨੰਤਰ ਵਿਦਵਾਨ ਸਨ । ਆਪ ਨਾਮ ਬਾਣੀ ਦੇ ਪੂਰਨ ਅਭਿਆਸੀ ਸਨ । ਆਪ ਦੇ ਚਿਹਰੇ 'ਤੇ ਸਦਾ ਹੀ ਅਲਾਹੀ ਨੂਰ ਦੀ ਲਾਲੀ ਰਹਿੰਦੀ ਸੀ । ਇਹਨਾਂ ਦਾ ਜਨਮ ਭਾਈ ਦਲ ਸਿੰਘ ਦੇ ਘਰ ਮਾਤਾ ਧਰਮ ਕੌਰ ਦੀ ਕੁੱਖੋਂ ਹੋਇਆ । ਆਪ ਜੀ ਦਾ ਮੁੱਢਲਾ ਪਿੰਡ ਭੱਟੀ ਵਾਲਾ, ਜ਼ਿਲ੍ਹਾ ਭਵਾਨੀਗੜ੍ਹ ਪਟਿਆਲਾ ਸੀ । ਆਪ ਜੀ ਦਾ ਜਨਮ ਸੰਮਤ 1910 ਬਿੱਕਰਮੀ ਵਿੱਚ ਹੋਇਆ ਸੀ।

ਇਹਨਾਂ ਨੇ ਮੁੱਢਲੀ ਵਿਦਿਆ ਪਿੰਡ ਦੀ ਧਰਮਸ਼ਾਲਾ ਤੋਂ ਹੀ ਪ੍ਰਾਪਤ ਕੀਤੀ ਸੀ । ਆਪ ਜੀ ਨੇ ਭਾਈ ਗਰੀਬੂ ਦਾਸ ਤੋਂ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਬਾਣੀ ਦਾ ਪਾਠ ਸਿੱਖਿਆ ਅਤੇ ਪੰਜ ਬਾਣੀਆਂ ਜ਼ੁਬਾਨੀ ਯਾਦ ਕੀਤੀਆਂ ਸਨ । ਆਪ ਦੇ ਮਨ ਵਿੱਚ ਗੁਰਮਤਿ ਦੀ ਉੱਚ ਵਿਦਿਆ ਪ੍ਰਾਪਤ ਕਰਨ ਦੀ ਤਾਂਘ ਸੀ । ਇਸ ਲਈ ਆਪ ਨੇ ਗ੍ਰਿਹਸਥੀ ਜੀਵਨ



ਤਿਆਗ ਕੇ ਜਾ ਰਿਖੀਕੇਸ਼ ਨਿਵਾਸ ਕੀਤਾ ਸੀ । ਉੱਥੇ ਹੀ ਆਪ ਨੇ ਗੁਰਬਾਣੀ ਦਾ ਬੋਧ, ਅਨੇਕਾਂ ਮੱਤਾਂ ਦੀ ਵਿਦਿਆ ਪ੍ਰਾਪਤ ਕੀਤੀ ਸੀ । ਗੁਰਮਤਿ ਦੇ ਨਾਲ ਨਾਲ ਆਪ ਨੇ ਵੈਦਿਕ ਵੱਲ ਵੀ ਵਿਸ਼ੇਸ਼ ਧਿਆਨ ਦਿੱਤਾ ਸੀ ਅਤੇ ਪੂਰਨ ਨਿਪੁੰਨਤਾ ਪ੍ਰਾਪਤ ਕੀਤੀ ਸੀ । ਆਪ ਨੇ ਉਸ ਸਮੇਂ ਦੇ ਪੰਡਤ ਜੈਮਲ ਸਿੰਘ ਅਤੇ ਪੰਡਤ ਸਾਧੂ ਸਿੰਘ ਦੀ ਵੀ ਸੰਗਤ ਕੀਤੀ ਸੀ ਜੋ ਉਸ ਸਮੇਂ ਦੇ ਪੂਰਨ ਵੈਦਾਂਤੀ ਸਨ । ਅਖ਼ੀਰ ਵਿੱਚ ਆਪ ਪਿੰਡ ਮਾਣੂਕੇ ਆ ਕੇ ਗਿਆਨੀ ਦੀ ਕਲਾਸ ਅਤੇ ਹੋਰ ਉੱਚ ਵਿਦਿਆ ਗਿਆਨੀ ਰਾਮ ਸਿੰਘ ਪਾਸੋਂ ਪ੍ਰਾਪਤ ਕੀਤੀਆਂ ।

ਆਪ ਜੀ ਨੇ ਪਹਿਲੀ ਰਿਹਾਇਸ਼ ਪਿੰਡ ਘੋਲੀਏ ਰੱਖੀ ਸੀ ਤੇ ਕਾਰ ਸੇਵਾ ਦਾ ਕਾਰਜ ਆਰੰਭ ਕਰਕੇ ਗੁਰ ਅਸਥਾਨ ਬਣਾਇਆ । ਆਪ ਜੀ ਨੇ ਮੋਗੇ ਆ ਕੇ ਵੀ ਸੰਗਤਾਂ ਨੂੰ ਬਾਣੀ ਅਤੇ ਗੁਰੂ ਬਾਣੇ ਨਾਲ ਜੋੜਿਆ । ਇੱਥੇ ਵੀ ਆਪ ਨੇ ਅਨੰਦ ਭਵਨ ਨਾਮ ਦਾ ਗੁਰਦੁਆਰਾ ਬਣਵਾਇਆ ।

ਅਕਾਲੀ ਲਹਿਰ, ਗੁਰੂ ਕੇ ਬਾਗ ਦਾ ਮੋਰਚਾ ਆਦਿ ਵਿੱਚ ਆਪ ਨੇ ਨਿਰੋਲ ਗੁਰਮਤਿ ਦਾ ਪ੍ਰਚਾਰ ਕਰਕੇ ਕੌਮ ਨੂੰ ਪ੍ਰੇਰਿਤ ਕੀਤਾ ਅਤੇ ਸਿੱਖ ਕੌਮ ਨਾਲ ਜੋੜਿਆ । ਆਪ ਆਪਣੇ ਇਲਾਕੇ ਵਿੱਚ ਧਰਮ ਪ੍ਰਚਾਰ ਮੁਹਿੰਮ ਦੌਰਾਨ ਕਥਾ ਕੀਰਤਨ ਵਖਿਆਨ ਕਰਦੇ ਸਨ ਅਤੇ ਨਾਲ ਹੀ ਵੈਦਿਕ ਬਾਰੇ ਵੀ ਜਾਣਕਾਰੀ ਦਿੰਦੇ ਸਨ । ਆਪ ਜੀ ਦੇ ਅਨੇਕਾਂ ਹੀ ਵੈਦਿਕ ਦੇ ਸ਼ਾਗਿਰਦ ਹਨ ।

ਆਪ ਜੀ ਸ੍ਰੀ ਅੰਮ੍ਰਿਤਸਰ ਸਾਹਿਬ ਦੇ ਸਰੋਵਰ ਦੀ ਕਾਰ ਸੇਵਾ ਵੇਲੇ ਪੰਥ ਵੱਲੋਂ ਟੱਪਾ ਲਾਉਣ ਵਾਲੇ ਪੰਜ ਪਿਆਰਿਆਂ ਵਿੱਚ ਸ਼ਾਮਿਲ ਸਨ । ਆਪ ਪਹਿਲਾਂ ਤੋਂ ਹੀ ਸਾਧੂ ਸਮਾਜ ਵਿੱਚ ਪੂਰਨ ਸਾਧੂ ਕਹੇ ਜਾਂਦੇ ਸਨ । ਆਪ ਸਿੰਘ ਸਭਾ ਦੇ ਦੀਵਾਨਾਂ ਵਿੱਚ ਨਿਰੋਲ ਗੁਰਮਤਿ ਦਾ ਪ੍ਰਚਾਰ ਕਰਦੇ ਰਹੇ । ਆਪ ਜੀ ਤੋਂ ਵਰੋਸਾਇ ਸੰਤ ਇੰਦਰ ਸਿੰਘ ਜੀ, ਸੰਤ ਹਰਚੰਦ ਸਿੰਘ ਜੀ, ਸੰਤ ਸਰਵਣ ਸਿੰਘ ਜੀ, ਸੰਤ ਜੈ ਸਿੰਘ ਜੀ ਮਾੜੀ ਮੁਸਤਫਾ ਵਾਲੇ ਆਦਿ ਹਨ ।

ਆਪ ਜੀ ਦਾ ਸੁਭਾਅ ਬੜਾ ਮਿਲਾਪੜਾ, ਬੋਲਚਾਲ ਵਿੱਚ ਮਿਠਾਸ, ਦਿਲ ਦੇ ਉਦਾਰ ਅਤੇ ਦਿਆਲੂ ਸਨ । ਆਪ ਜੀ ਸਿੱਖ ਕੌਮ ਦੇ ਅਨਮੋਲ ਰਤਨ ਸਨ ।

ਪਿਛਲੀ ਉਮਰ ਵਿੱਚ ਆਪ ਨੂੰ ਕਈ ਬਿਮਾਰੀਆਂ ਨੇ ਘੇਰ ਲਿਆ ਸੀ । ਤਕਰੀਬਨ ਸਾਲ ਭਰ ਬਿਮਾਰ ਰਹਿ ਕੇ ਆਪ ਰੱਬੀ ਭਾਣੇ ਅਨੁਸਾਰ 3 ਜੁਲਾਈ 1938 ਨੂੰ ਅੰਮ੍ਰਿਤ ਵੇਲੇ ਅਨੰਦ ਭਵਨ ਮੋਗਾ ਵਿਖੇ ਗੁਰਪੁਰੀ ਸੁਧਾਰ ਗਏ ਸਨ ।

## ਸੰਤ ਗੁਲਾਬ ਸਿੰਘ ਜੀ

ਇਹਨਾਂ ਦਾ ਜਨਮ ਨਗਰ ਲੰਗਿਆਣਾ, ਤਹਿਸੀਲ ਮੋਗਾ ਵਿੱਚ ਹੋਇਆ। ਪਰਉਪਕਾਰੀ ਸੰਤ ਗੁਲਾਬ ਸਿੰਘ ਜੀ ਦੇ ਵੱਡੇ ਭਰਾਤਾ ਸ. ਵਰਿਆਮ ਸਿੰਘ ਜੀ ਤੈਪਿੰਗ ਗਾਈਡ ਦੇ ਪੈਨਸ਼ਨਰ ਸਨ। ਇਹਨਾਂ ਦੀ ਪ੍ਰੇਰਨਾ ਸਦਕਾ ਭਾਈ ਗੁਲਾਬ ਸਿੰਘ ਜੀ ਵੀ ਤੈਪਿੰਗ ਗਾਈਡ ਵਿੱਚ ਭਰਤੀ ਹੋ ਗਏ ਸਨ। ਆਪ ਜੀ ਦਾ ਰਹਿਣ ਸਹਿਣ ਗੁਰਸਿੱਖਾਂ ਵਾਲਾ ਦੇਖ ਕੇ ਆਪ ਜੀ ਨੂੰ ਗੁਰਦੁਆਰਾ ਸਾਹਿਬ ਵਿਖੇ ਗਰੰਥੀ ਦੀ ਡਿਊਟੀ ਦਿੱਤੀ ਗਈ। ਜਿਸ ਨੂੰ ਆਪ ਜੀ ਨੇ ਪੰਦਰਾਂ ਸਾਲ ਬੜੀ ਯੋਗਤਾ ਨਾਲ ਨਿਭਾਇਆ। ਲੰਬੀ ਸੇਵਾ ਮਗਰੋਂ ਆਪ ਜੀ ਨੂੰ ਤੈਪਿੰਗ ਗਾਈਡ ਵਿੱਚੋਂ ਪੈਨਸ਼ਨ ਹੋ ਗਈ ਸੀ।

ਆਪ ਦੀ ਗੁਰੂਘਰ ਦੀ ਸੇਵਾ ਤੋਂ ਸਾਰੇ ਹੀ ਪ੍ਰਸੰਨ ਸਨ। ਇਸ ਲਈ ਆਪ ਜੀ ਨੂੰ 'ਤਰਨੋ ਮਾਈਨ' ਦੀ ਸੰਗਤ ਦੀ ਬੇਨਤੀ 'ਤੇ ਉਥੇ ਹੀ ਗੁਰੂਘਰ ਰੱਖ ਲਿਆ ਸੀ।

1914–15 ਦੀ ਲੜਾਈ ਵੇਲੇ ਗਰੰਥੀ ਪਿਆਰਾ ਸਿੰਘ ਜੀ ਬੇੜੇ ਦੇ ਨਾਲ ਚਲੇ ਗਏ। ਬੇੜੇ ਦਾ ਅਸਬਾਬ ਗੁਰਦੁਆਰੇ ਵਿੱਚ ਹੀ ਹੋਣ ਕਰਕੇ ਤੈਪਿੰਗ ਦੀ ਸੰਗਤ ਨੇ ਭਾਈ ਗੁਲਾਬ ਸਿੰਘ ਨੂੰ ਦੁਬਾਰਾ ਤੈਪਿੰਗ ਮੰਗਵਾਉਣ ਲਈ ਕਮਾਂਡਰ ਨੂੰ ਬੇਨਤੀ ਕੀਤੀ। ਇਸ ਲਈ ਗੁਲਾਬ ਸਿੰਘ ਨੂੰ ਦੁਬਾਰਾ ਤੈਪਿੰਗ ਆਉਣਾ ਪਿਆ। ਆਪ ਸਾਰੀ ਆਯੂ ਇੱਥੇ ਹੀ ਸੇਵਾ ਕਰਦੇ ਰਹੇ।

ਸੰਤ ਗੁਲਾਬ ਸਿੰਘ ਜੀ ਪਰਉਪਕਾਰੀ ਜੀਵ ਸਨ। ਇਹਨਾਂ ਦੇ ਉਪਕਾਰ ਦਾ ਕੋਈ ਲੇਖਾ ਨਹੀਂ ਸੀ। ਭਾਈ ਹਰਦਿੱਤ ਸਿੰਘ ਜੀ ਲੋਹਗੜ੍ਹ ਜੋ ਗੁਰੂਘਰ ਦੇ ਪ੍ਰੇਮੀ ਸਨ, ਅਕਾਲ ਪੁਰਖ ਦੀ ਕਰੋਪੀ ਕਰਕੇ ਆਪਣੇ ਪਰਿਵਾਰ ਨੂੰ ਅਧਵਾਟੇ ਹੀ ਛੱਡ ਕੇ ਗੁਰਪੁਰੀ ਚਲੇ ਗਏ। ਆਪ ਨੇ ਇਸ ਪਰਿਵਾਰ ਦੀ ਬਾਂਹ ਫੜੀ ਅਤੇ ਹੌਸਲਾ ਦਿੱਤਾ। ਜਿੰਨਾਂ ਚਿਰ ਬੱਚੇ ਜੁਆਨ ਨਹੀਂ ਹੋ ਜਾਂਦੇ, ਮੈਂ ਭਰਾ ਬਣ ਕੇ ਸੇਵਾ ਕਰੂੰਗਾ। ਇਹ ਸੇਵਾ ਇਹਨਾਂ ਨੇ ਬੱਚਿਆਂ ਦੇ ਵਿਆਹ ਹੋਣ ਤੱਕ ਨਿਭਾਈ।

ਸਿੰਘਾਪੁਰ ਵਿੱਚ 1915 ਦੀ ਗੜਬੜ ਨੂੰ ਸੰਭਾਲਣਾ ਅਤੇ ਸ਼ਾਂਤੀ ਕਰਾਉਣੀ ਆਪ ਜੀ ਦੀ ਹੀ ਕਰਾਮਾਤ ਸੀ। ਜੇ ਸੰਤ ਗੁਲਾਬ ਸਿੰਘ ਜੀ ਇਹ ਮੌਕਾ ਨਾ ਸੰਭਾਲਦੇ ਤਾਂ ਜੋ ਮਲਾਇਆ ਵਿੱਚ ਸਿੱਖਾਂ ਦੀ ਅੱਜ ਸ਼ਾਨ ਹੈ, ਸ਼ਾਇਦ ਇਹ ਦੇਖਣ ਨੂੰ ਫੇਰ ਨਾ ਮਿਲਦੀ। ਸੰਤ ਗੁਲਾਬ ਸਿੰਘ ਜੀ ਦੀ ਉੱਚੀ ਅਤੇ ਸੁੱਚੀ ਸੰਗਤ ਨੇ ਹੋਰ ਵੀ ਅਨੇਕਾਂ ਸਿੰਘਾਂ ਨੂੰ ਨਾਮ ਬਾਣੀ ਨਾਲ ਜੋੜਿਆ।

ਬਿਰਧ ਅਵਸਥਾ ਵਿੱਚ ਭਾਵੇਂ ਆਪ ਨੂੰ ਕਈ ਬਿਮਾਰੀਆਂ ਨੇ ਘੇਰ ਰੱਖਿਆ ਸੀ, ਪਰ ਆਪ ਨੇ ਆਪਣੇ ਨਿਤਨੇਮ ਵਿੱਚ ਭੋਰਾ ਵੀ ਫਰਕ ਨਹੀਂ ਆਉਣ ਦਿੱਤਾ ਸੀ। ਆਪ ਜੀ ਦਾ



ਸੁਭਾਅ ਬੜਾ ਮਿਲਾਪੜਾ ਸੀ। ਆਪ ਸਦਾ ਹੀ ਗੁਲਾਬ ਦੇ ਫੁੱਲ ਵਾਂਗ ਖਿੜੇ ਰਹਿੰਦੇ ਸਨ। ਅੰਤ ਆਪ 55 ਸਾਲ ਦੀ ਉਮਰ ਭੋਗ ਕੇ 26 ਅਪ੍ਰੈਲ 1932 ਨੂੰ ਗੁਰਪੁਰੀ ਸਿਧਾਰ ਗਏ ਸਨ।

## ਸੰਤ ਗੁਰਬਖ਼ਸ਼ ਸਿੰਘ ਜੀ ਘੋਲੀਆ

ਆਪ ਜੀ ਦਾ ਜਨਮ ਸ. ਕਾਲਾ ਸਿੰਘ ਜੀ ਦੇ ਘਰ ਮਾਤਾ ਜੀਵਨ ਕੌਰ ਦੀ ਸੁਭਾਗੀ ਕੁੱਖੋਂ ਹੋਇਆ। ਆਪ ਜੀ ਦੇ ਪਿਤਾ ਚੰਗੇ ਵਿਦਵਾਨ ਅਤੇ ਬਾਣੀ ਦੇ ਰਸੀਏ ਸਨ ਤੇ ਨਾਲ-ਨਾਲ ਆਪ ਬਾਣੀ ਖੋਜੀ ਵਿਦਵਾਨ ਵੀ ਸਨ। ਇਹਨਾਂ ਦੇ ਨਾਮ ਅਭਿਆਸ ਤੋਂ ਪ੍ਰਭਾਵਿਤ ਹੋ ਕੇ ਹੀ ਆਪ ਨੂੰ ਪਰਮਾਰਥ ਦੀ ਲਗਨ ਲੱਗੀ ਸੀ। ਸਰਦਾਰ ਬਹਾਦਰ ਸਿੰਘ, ਕਾਲਾ ਸਿੰਘ ਦੇ ਬਜ਼ੁਰਗ ਪਿਤਾ ਨਾਲ ਸੰਤ ਗੁਲਾਬ ਸਿੰਘ ਜੀ ਘੋਲੀਏ ਪਾਸ ਜਾਇਆ ਕਰਦੇ ਸਨ। ਉਹਨਾਂ ਦੇ ਰਾਹੀਂ ਹੀ ਆਪ ਨੂੰ ਸ੍ਰੀਮਾਨ ਸੰਤ ਬਾਬਾ ਗੁਲਾਬ ਸਿੰਘ ਦੀ ਸੇਵਾ ਵਿੱਚ ਆਉਣ ਦਾ ਸੁਭਾਗ ਪ੍ਰਾਪਤ ਹੋਇਆ ਸੀ। ਸੰਤ ਜੀ ਤੋਂ ਜਿੱਥੇ ਆਪ ਨੇ ਗੁਰਮਤਿ ਕਥਾ, ਉਪਦੇਸ਼ ਆਦਿ ਦਾ ਗਿਆਨ ਪ੍ਰਾਪਤ ਕੀਤਾ, ਉਥੇ ਆਪ ਨੇ ਇਹਨਾਂ ਤੋਂ ਵੈਦਿਕ ਗਿਆਨ ਵੀ ਪ੍ਰਾਪਤ ਕੀਤਾ। ਆਪ ਵੈਦਿਕ ਵਿੱਚ ਬਹੁਤ ਮਾਹਿਰ ਸਨ।

ਆਪ ਜੀ ਨੂੰ ਸ੍ਰੀਮਾਨ ਸੰਤ ਬਾਬਾ ਗੁਲਾਬ ਸਿੰਘ ਜੀ ਨੇ ਗੁਰਪੁਰੀ ਪਧਾਰਨ ਤੋਂ ਪਹਿਲਾਂ ਹੀ ਅਨੰਦ ਭਵਨ ਅਤੇ ਗੁ: ਘੋਲੀਆ ਦਾ ਪ੍ਰਬੰਧ ਸੌਂਪ ਦਿੱਤਾ ਸੀ। ਆਪ ਨੇ ਦੋਹਾਂ ਗੁਰੂਘਰਾਂ ਦਾ ਪ੍ਰਬੰਧ ਬੜੇ ਹੀ ਸੁਚੱਜੇ ਢੰਗ ਨਾਲ ਚਲਾਇਆ ਸੀ। ਅੰਤ ਆਪ ਥੋੜ੍ਹਾ ਸਮਾਂ ਹੀ ਬਿਮਾਰ ਰਹਿ ਕੇ ਗੁਰਪੁਰੀ ਪਧਾਰ ਗਏ ਸਨ।

## ਸੰਤ ਚੰਨਣ ਸਿੰਘ ਜੀ ਰੱਬ

ਸੰਤ ਚੰਨਣ ਸਿੰਘ ਜੀ ਰੱਬ ਉਹਨਾਂ ਮਹਾਪੁਰਸ਼ਾਂ ਵਿੱਚੋਂ ਸਨ, ਜਿਨ੍ਹਾਂ ਉੱਪਰ 'ਨਾਨਕ ਭਗਤਾ ਸਦਾ ਵਿਗਾਸ' ਦਾ ਫੁਰਮਾਨ ਢੁੱਕਦਾ ਹੈ। ਆਪ ਸਦਾ ਹੀ ਗੁਲਾਬ ਦੇ ਫੁੱਲ ਵਾਂਗ ਖਿੜੇ ਰਹਿੰਦੇ ਸਨ। ਆਪ ਜੀ ਮਾਲਵੇ ਦੇ ਗੁੱਝੇ ਹੀਰੇ ਸਨ। ਆਪ ਦਾ ਜਨਮ ਸ. ਭਗਵਾਨ ਸਿੰਘ ਜੀ ਦੇ ਘਰ ਪਿੰਡ ਮਾਣੂਕੇ ਵਿਖੇ ਹੋਇਆ ਸੀ। ਆਪ ਜੀ ਨੇ ਮੁੱਢਲੀ ਵਿਦਿਆ ਗਿਆਨੀ ਰਾਮ ਸਿੰਘ ਤੋਂ ਪ੍ਰਾਪਤ ਕੀਤੀ ਸੀ। ਆਪ ਬੜੇ ਮੰਨੇ ਪ੍ਰਮੰਨੇ ਅਖੰਡ ਪਾਠੀ ਅਤੇ ਕਥਾ ਵਾਚਕ ਸਨ। ਆਪ ਜੀ 'ਤੇ ਗਿਆਨੀ ਭਗਵਾਨ ਸਿੰਘ ਜੀ ਦੇ ਜੀਵਨ ਦਾ ਬੜਾ ਅਸਰ ਪਿਆ ਸੀ। ਆਪ ਗ੍ਰਿਹਸਥੀ ਜੀਵਨ ਤੋਂ ਉਪਰਾਮ ਹੋ ਕੇ ਪਰਮਾਰਥ ਦੀ ਖੋਜ ਵਿੱਚ ਲੱਗ ਗਏ ਸਨ। ਆਪ ਨੂੰ ਅਕਾਲ ਪੁਰਖ ਤੋਂ ਨਿਰਮਲ ਰੋਸ਼ਨੀ ਪ੍ਰਾਪਤ ਹੋਈ ਸੀ। ਆਪ ਨੂੰ

ਸੰਗੀਤ ਦਾ ਬਹੁਤ ਸ਼ੌਕ ਸੀ। ਇਸ ਲਈ ਆਪ ਸ੍ਰੀ ਮਾਨ ਸੰਤ ਅਤਰ ਸਿੰਘ ਜੀ ਦੇ ਜੱਥੇ ਵਿੱਚ ਸ਼ਾਮਿਲ ਹੋ ਗਏ ਸਨ ਜਿੱਥੋਂ ਆਪ ਨੇ ਕੀਰਤਨ ਕਰਨ ਦੀ ਸਿੱਖਿਆ ਪ੍ਰਾਪਤ ਕੀਤੀ।

ਆਪ ਜੀ ਨੇ ਸੰਤ ਜੀ ਪਾਸੋਂ ਖ਼ੁਸ਼ੀਆਂ ਲੈ ਕੇ ਮਾਲਵੇ ਵਿੱਚ ਫਿਰ ਕੇ ਚੰਨਣ ਰੁੱਖ ਦੀ ਨਿਆਈਂ ਮਾਲਵੇ ਦੇਸ਼ ਨੂੰ ਸੁਗੰਧਿਤ ਕਰਦੇ ਹੋਏ ਆਪ ਦਿਆਲਪੁਰੇ ਜਾ ਬਿਰਾਜੇ ਸਨ। ਸਰਦਾਰ ਘਰਾਣਿਆਂ ਵਿੱਚ ਗੁਰਮੁਖੀ ਨੂੰ ਲਾਗੂ ਕਰਨਾ ਆਪ ਆਪਣਾ ਫਰਜ਼ ਸਮਝਦੇ ਸਨ। ਆਪ ਜੀ ਦੇ ਪ੍ਰਚਾਰ ਪ੍ਰੇਮ ਨਾਲ ਸਰਦਾਰ ਘਰਾਂ ਦੀਆਂ ਬੀਬੀਆਂ ਬਹੁਤ ਹੀ ਜ਼ਿਆਦਾ ਗੁਰਮਤਿ ਪ੍ਰੇਮ ਵਿੱਚ ਆਈਆਂ ਜੋ ਪਹਿਲਾਂ ਬਹੁਤ ਦੂਰ ਹੀ ਦੂਰ ਜਾ ਰਹੀਆਂ ਸਨ। ਆਪ ਜੀ ਦੀ ਪ੍ਰੇਰਨਾ ਨਾਲ ਇੱਕ ਬੀਬੀਆਂ ਦਾ ਜੱਥਾ ਤਿਆਰ ਹੋਇਆ ਸੀ, ਜਿਸ ਨੇ ਸਰਦਾਰ ਘਰਾਣਿਆਂ ਵਿੱਚ ਜਾ ਕੇ ਸਿੱਖੀ ਪ੍ਰਚਾਰ ਕਰਨਾ ਅਤੇ ਅਖੰਡ ਪਾਠ ਆਦਿ ਕਰਨੇ ਸਨ। ਆਪ ਜੀ ਗੁਰੂ ਘਰਾਂ ਦੀਆਂ ਬਿਲਡਿੰਗਾਂ ਦੀ ਨਵੀਂ ਉਸਾਰੀ ਕਰਨੀ, ਸੋਹਣੀਆਂ ਇਮਾਰਤਾਂ ਤਿਆਰ ਕਰਨੀਆਂ ਆਪ ਦਾ ਸ਼ੌਕ ਸੀ। ਆਪ ਜੀ ਨੇ ਮਾਣੂਕੇ ਵਿਖੇ ਵੀ ਇੱਕ ਆਲੀਸ਼ਾਨ ਗੁਰਦੁਆਰਾ ਸਾਹਿਬ ਦੀ ਬਿਲਡਿੰਗ ਤਿਆਰ ਕਰਵਾਈ ਸੀ।

ਆਪ ਗੁਰਮਤਿ ਦੇ ਕੱਟੜ ਹਾਮੀ, ਨਿਤਨੇਮੀ ਅਤੇ ਪ੍ਰੇਮੀ ਸਨ। ਆਪ ਬੜੇ ਖੁੱਲ੍ਹੇ-ਡੁੱਲੇ ਸੁਭਾਅ ਦੇ ਮਾਲਕ ਸਨ। ਗਿਆਨੀ ਗੁਰਬਚਨ ਸਿੰਘ ਭਿੰਡਰ ਕਲਾਂ, ਸੰਤ ਕਿਸ਼ਨ ਸਿੰਘ ਜੀ ਆਲਮ ਵਾਲਾ, ਸੰਤ ਅਰਜਨ ਸਿੰਘ ਜੀ ਰੋਡੇ ਨਾਲ ਵੀ ਆਪ ਜੀ ਦਾ ਗੂੜ੍ਹਾ ਪ੍ਰੇਮ ਸੀ। ਆਪ ਨੇ ਅਕਾਲੀ ਲਹਿਰ ਵਿੱਚ ਵਧ ਚੜ੍ਹ ਕੇ ਹਿੱਸਾ ਲਿਆ ਸੀ। ਆਪ ਕੁਝ ਸਮਾਂ ਬਿਮਾਰ ਰਹਿ ਕੇ ਇਸ ਸੰਸਾਰ ਤੋਂ ਚਲੇ ਗਏ ਸਨ। ਆਪ ਨੇ ਸਾਰਾ ਜੀਵਨ ਸਹਿਜਧਾਰੀ ਰਹਿ ਕੇ ਹੀ ਗੁਜਾਰਿਆ ਸੀ।

## ਸੰਤ ਨਿੱਕਾ ਸਿੰਘ, ਗੁਰੂਸਰ ਮੱਦੋਕੇ

ਆਪ ਜੀ ਦਾ ਜਨਮ ਸ. ਰਤਨ ਸਿੰਘ ਜੀ ਦੇ ਘਰ ਮਾਤਾ ਰਾਜ ਕੌਰ ਦੀ ਸੁਭਾਗੀ ਕੁੱਖੋਂ ਪਿੰਡ ਮੱਦੋਕੇ ਵਿਖੇ ਹੋਇਆ ਸੀ। ਛੋਟੀ ਉਮਰ ਵਿੱਚ ਹੀ ਆਪ ਆਪਣੀ ਮਾਤਾ ਦੀ ਗੋਦ ਤੋਂ ਵਾਂਝੇ ਹੋ ਗਏ ਸਨ। ਆਪ ਨੇ ਆਪਣਾ ਬਚਪਨ ਆਪਣੇ ਨਾਨਕੇ ਪਿੰਡ ਤਖਾਣ ਵੱਧ ਵਿੱਚ ਹੀ ਬਿਤਾਇਆ। ਆਪ ਨੇ ਲੰਬਾ ਸਮਾਂ ਗਊਆਂ ਦੀ ਸੇਵਾ ਕੀਤੀ। ਇਸ ਤਰ੍ਹਾਂ ਗਊਆਂ ਦੀ ਸੇਵਾ ਵਿੱਚੋਂ ਹੀ ਆਪ ਨੂੰ ਗੁਰੂਘਰ ਦੀ ਸੇਵਾ ਕਰਨ ਦਾ ਸ਼ੌਕ ਜਾਗਿਆ ਸੀ।

ਪਿੰਡ ਮੱਦੋਕੇ ਨਗਰ ਦੇ ਨੇੜੇ ਹੀ ਛੱਪੜ ਦੇ ਕੰਢੇ ਭਾਈ ਮਾਧੋ ਦਾਸ ਨਾਮ ਦਾ ਇੱਕ ਵੈਰਾਗੀ ਸਾਧੂ ਰਹਿੰਦਾ ਸੀ। (ਇਸ ਮਾਧੋ ਦਾਸ ਦੇ ਨਾਮ ਤੋਂ ਹੀ ਇਸ ਪਿੰਡ ਦਾ ਨਾਮ ਮੱਦੋਕੇ



ਪਿਆ ਸੀ) ਇਸ ਮਾਧੋ ਦਾਸ ਦੇ ਪ੍ਰੇਮ ਨੇ ਹੀ ਗੁਰੂ ਹਰਗੋਬਿੰਦ ਸਾਹਿਬ ਨੂੰ ਇੱਥੇ ਮੱਦੋਕੇ ਆਉਣ ਲਈ ਮਜ਼ਬੂਰ ਕਰ ਦਿੱਤਾ ਸੀ। ਅੱਜ ਕੱਲ ਇਹ ਅਸਥਾਨ ਗੁਰੂਸਰ ਮੱਦੋਕੇ ਕਰਕੇ ਮਸ਼ਹੂਰ ਹੈ। ਇੱਥੇ ਗੁਰੂ ਹਰਗੋਬਿੰਦ ਸਾਹਿਬ ਦੀ ਯਾਦ ਵਿੱਚ ਇੱਕ ਆਲੀਸ਼ਾਨ ਗੁਰਦੁਆਰਾ ਬਣਿਆ ਹੋਇਆ ਹੈ। ਇਸ ਗੁਰੂਘਰ ਦੀ ਜਿੱਥੇ ਆਪ ਨੂੰ ਸੇਵਾ ਸੰਭਾਲ ਦਾ ਮੌਕਾ ਮਿਲਿਆ ਹੈ, ਉੱਥੇ ਆਪ ਨੇ ਇਸ ਗੁਰਦੁਆਰੇ ਦੀ ਕਾਰ ਸੇਵਾ ਵਿੱਚ ਵੀ ਬਹੁਤ ਯੋਗਦਾਨ ਪਾਇਆ ਸੀ। ਆਪ ਜਿੰਨਾਂ ਵੀ ਚਿਰ ਜੀਵਤ ਰਹੇ ਗੁਰੂ ਘਰ ਦੇ ਪ੍ਰੇਮੀ ਬਣ ਕੇ ਹੀ ਰਹੇ। ਆਪ ਦੀ ਸੋਚ ਹਮੇਸ਼ਾ ਕੌਮ ਦੀ ਚੜ੍ਹਦੀ ਕਲਾ ਦੇਖਣਾ ਹੀ ਲੋਚਦੀ ਰਹੀ।

## ਸੰਤ ਬਿਸ਼ਨ ਸਿੰਘ ਜੀ

ਆਪ ਜੀ ਦਾ ਜਨਮ ਪਿੰਡ ਸੰਗਤਪੁਰਾ, ਥਾਣਾ ਬਾਘਾ ਪੁਰਾਣਾ, ਤਹਿਸੀਲ ਮੋਗਾ ਵਿੱਚ ਹੋਇਆ।

ਪੂਰਬਲੇ ਕਰਮਾਂ ਕਰਕੇ ਆਪ ਢਲਦੀ ਉਮਰ ਵਿੱਚ ਗ੍ਰਹਿਸਥੀ ਜੀਵਨ ਤੋਂ ਉਪਰਾਮ ਹੋ ਗਏ ਅਤੇ ਪਿੰਡ ਦੇ ਗੁਰੂਘਰ ਦੇ ਮਹੰਤ ਕੋਲ ਜਾ ਕੇ ਰਹਿਣ ਲੱਗ ਪਏ ਸਨ। ਸੰਤ ਜੀ ਦਾ ਆਪ ਨਾਲ ਐਸਾ ਪ੍ਰੇਮ ਹੋਇਆ ਕਿ ਆਪ ਜੀ ਨੂੰ ਐਸੀ ਭਜਨ ਬੰਦਗੀ ਦੀ ਚੇਟਕ ਲਾਈ ਕਿ ਆਪ ਇਸ ਗੁਰੂ ਅਸਥਾਨ ਜੋਗੇ ਹੀ ਰਹਿ ਗਏ। ਆਪ ਨੂੰ ਨਾਮ ਬਾਣੀ ਦੀ ਐਸੀ ਚੇਟਕ ਲੱਗੀ ਕਿ ਰੋਜ਼ਾਨਾ 25-25 ਪਾਠ ਜਪੁਜੀ ਸਾਹਿਬ ਦੇ ਕਰਦੇ ਸਨ। ਆਪ ਤਿਆਗੀ, ਬੈਰਾਗੀ ਅਤੇ ਪੂਰੇ ਸੂਰੇ ਸਨ। ਆਪ ਜੀ ਦਾ ਭਜਨ ਅਸਥਾਨ ਤਲਵੰਡੀ ਦੁਸਾਂਝ ਵਿਖੇ ਭਾਈ ਗੁਰਮੁਖ ਸਿੰਘ ਦੇ ਖੇਤ ਵਿੱਚ ਹੈ। ਜਿੱਥੇ ਭੋਰਾ ਬਣਾ ਕੇ ਆਪ ਨੇ ਸਾਰੀ ਆਯੂ ਬਤੀਤ ਕੀਤੀ ਸੀ। ਆਪ ਜੀ ਦੇ ਸੰਗੀ ਭਗਤ ਸੀ, ਸ਼ਾਮ ਜੀ, ਉੱਤਮ ਸਿੰਘ ਜੀ, ਸੰਤ ਸਰਬਣ ਸਿੰਘ ਜੀ, ਸੰਤ ਮਾਲਾ ਸਿੰਘ ਜੀ, ਭਾਈ ਸੁਦਾਗਰ ਸਿੰਘ ਜੀ, ਇਤਿਆਦਿ ਬਹੁਤ ਪ੍ਰੇਮੀ ਸਨ।

## ਪੰਡਤ ਭਾਨ ਸਿੰਘ ਜੀ ਨਿਰਮਲੇ

ਪੰਡਤ ਭਾਨ ਸਿੰਘ ਜੀ ਮਾਲਵੇ ਦੇ ਪ੍ਰਸਿੱਧ ਚੋਟੀ ਦੇ ਵਿਦਵਾਨ, ਵਿਦਿਆ ਦੇ ਪ੍ਰਭਾਕਰ ਸਰਵੋਤਮ ਸਨ। ਆਪ ਜੀ ਦੀ ਵਿਦਿਅਤਾ ਦੀ ਧਾਂਕ ਇਲਾਕੇ ਵਿੱਚ ਹੀ ਨਹੀਂ ਸਮੁੱਚੇ ਪੰਜਾਬ ਵਿੱਚ ਪਈ ਹੋਈ ਸੀ। ਇਹਨਾਂ ਦਾ ਜਨਮ ਪੰਡਤ ਚੰਨਣ ਸਿੰਘ ਜੀ ਦੇ ਘਰ ਪਿੰਡ ਨੱਥੂਵਾਲਾ ਵਿਖੇ ਹੋਇਆ। ਆਪ ਜੀ ਦਾ ਬਚਪਨ ਆਪ ਦੇ ਮਾਤਾ ਪਿਤਾ ਦੀ ਛਤਰ ਛਾਇਆ ਹੇਠ ਹੀ ਲੰਘਿਆ। ਵਿਦਿਆ ਦੀ ਦਾਤ ਆਪ ਜੀ ਨੂੰ ਆਪਣੇ ਪਿਤਾ ਪਾਸੋਂ ਹੀ

ਮਿਲੀ ਸੀ। ਪਰ ਉੱਚ ਵਿਦਿਆ ਆਪ ਨੇ ਸੰਤ ਬਲਦੇਵ ਜੀ ਪਾਸੋਂ ਅੰਮ੍ਰਿਤਸਰ ਵਿੱਚ ਰਹਿ ਕੇ ਪ੍ਰਾਪਤ ਕੀਤੀ ਸੀ।

ਆਪ ਨਿਆਂ ਸ਼ਾਸਤਰ ਦੇ ਬੜੇ ਗਿਆਤਾ ਸਨ। ਆਪ ਜੀ ਦੇ ਨੇੜੇ-ਤੇੜੇ ਦੇ ਪੰਡਤ ਆਪ ਜੀ ਦੀ ਵਿਦਿਆ ਦੀ ਧਾਂਕ ਮੰਨਦੇ ਸਨ। ਆਪ ਗੁਰਬਾਣੀ ਅਤੇ ਸੰਸਕ੍ਰਿਤ ਦੇ ਉੱਚਕੋਟੀ ਦੇ ਵਿਦਵਾਨ ਸਨ। ਆਪ ਜੀ ਦਾ ਜੀਵਨ ਬੜਾ ਪਰਉਪਕਾਰੀ ਸੀ। ਅਨੇਕਾਂ ਹੀ ਸਿਖਿਆਰਥੀਆਂ ਨੂੰ ਆਪ ਨੇ ਉੱਚ ਕੋਟੀ ਦੀ ਵਿਦਿਆ ਦਿੱਤੀ ਸੀ। ਆਪ ਵਿਦਿਆਰਥੀਆਂ ਨੂੰ ਬੜੇ ਚਾਅ ਨਾਲ ਪੜ੍ਹਾਉਂਦੇ ਸਨ।

ਇਹਨਾਂ ਦਾ ਸੁਭਾਅ ਬੜਾ ਨਰਮ, ਸੀਲ ਸੀ ਤੇ ਆਪ ਜੀ ਦਾ ਆਚਰਨ ਇਸ ਤੋਂ ਵੀ ਬੜਾ ਉੱਚਾ ਸੁੱਚਾ ਸੀ। ਆਪ ਦਾ ਸੁਭਾਓ ਸਦਾ ਹੀ ਫੁੱਲ ਵਾਂਗ ਖਿੜਿਆ ਰਹਿੰਦਾ ਸੀ। ਸਾਰੇ ਹੀ ਵਿਦਵਾਨ ਆਪ ਦਾ ਤਨੋ-ਮਨੋ ਸਤਿਕਾਰ ਕਰਦੇ ਸਨ। ਆਪ ਨੇ ਸਾਰੀ ਉਮਰ ਹੀ ਪੜ੍ਹਨ-ਪੜ੍ਹਾਉਣ ਵਿੱਚ ਲੰਘਾਈ ਸੀ। ਇਹਨਾਂ ਦਾ ਸੁਰਗਵਾਸ ਪਿੰਡ ਕੋਕਰੀ ਵਿੱਚ ਹੋਇਆ। ਕੋਕਰੀ ਰਹਿਣ ਕਰਕੇ ਆਪ ਨੂੰ ਪੰਡਤ ਭਾਨ ਸਿੰਘ ਕੋਕਰੀ ਕਹਿ ਕੇ ਸੱਦਦੇ ਸਨ।

## ਸੰਤ ਮੰਗਲ ਸਿੰਘ ਜੀ ਦੌਧਰ

ਆਪ ਜੀ ਦਾ ਜਨਮ ਭਾਈ ਰੂਪ ਸਿੰਘ ਜੀ ਦੇ ਘਰ ਮਾਤਾ ਨੰਦ ਕੌਰ ਦੀ ਸੁਭਾਗੀ ਕੁੱਖੋਂ ਪਿੰਡ ਦੌਧਰ ਵਿੱਚ ਹੋਇਆ। ਆਪ ਜੀ ਨੂੰ ਵਿਦਿਆ ਵਿਰਸੇ ਵਿੱਚੋਂ ਹੀ ਆਪਣੇ ਪਿਤਾ ਪਾਸੋਂ ਪ੍ਰਾਪਤ ਹੋਈ ਤੇ ਗੁਰਦੁਆਰਾ ਸਾਹਿਬ ਦੀ ਮਹੰਤੀ ਵੀ ਇਸੇ ਤਰ੍ਹਾਂ ਵਿਰਸੇ ਵਿੱਚ ਹੀ ਮਿਲੀ ਸੀ।

ਇਹ ਇਹਨਾਂ ਦਾ ਧਰਮ ਸੀ ਕਿ ਗੁਰੂਘਰ ਵਿੱਚ ਸੇਵਾ ਕਰਦੇ ਹੋਏ ਵੀ ਆਪ ਦਸਾਂ ਨਹੁੰਆਂ ਦੀ ਕਿਰਤ ਕਰਕੇ ਰੋਟੀ ਖਾਂਦੇ ਸਨ। ਆਪ ਨੇ ਕਦੀ ਵੀ ਪੂਜਾ ਆਦਿ ਦੀ ਝਾਕ ਨਹੀਂ ਰੱਖੀ ਸੀ। ਸੂਰਮੇ ਬੱਚਿਆਂ ਨੂੰ ਲੈ ਕੇ ਉਹਨਾਂ ਦੀ ਪਰਵਰਿਸ਼ ਕਰਨੀ, ਉਹਨਾਂ ਨੂੰ ਪੜ੍ਹਾਉਣਾ ਅਤੇ ਰਾਗ ਵਿਦਿਆ ਦੇਣੀ ਇਹਨਾਂ ਦਾ ਪਰਉਪਕਾਰੀ ਜੀਵਨ ਸੀ। ਇਸ ਧਾਰਨਾ ਕਰਕੇ ਹੀ ਸੰਗਤ ਆਪ ਜੀ ਨੂੰ 'ਪਰਉਪਕਾਰੀ' ਸੰਤ ਆਖਦੀ ਸੀ। ਆਪ ਦੀ ਇੱਕ ਦਿਆਲਤਾ ਸੀ ਕਿ ਇਹ ਛੋਟੇ ਬੱਚਿਆਂ ਨੂੰ ਆਪਣੇ ਹੱਥੀਂ ਇਸ਼ਨਾਨ ਕਰਵਾਉਂਦੇ ਸਨ, ਲੰਗਰ ਪਾਣੀ ਵੀ ਆਪ ਤਿਆਰ ਕਰਕੇ ਨਾਲੇ ਆਪ ਛਕਦੇ ਸਨ ਨਾਲੇ ਭੁਚੰਗੀਆਂ ਨੂੰ ਛਕਾਉਂਦੇ ਸਨ।

ਇਸ ਗੁਰੂਘਰ ਦੀ ਲੰਗਰ ਦੀ ਮਰਯਾਦਾ ਅਤੇ ਰਾਗ ਵਿਦਿਆ ਦੇ ਪ੍ਰਵਾਹ ਨੇ ਇਸਨੂੰ ਦੂਰ ਦੂਰ ਤੱਕ ਮਸ਼ਹੂਰ ਕਰ ਦਿੱਤਾ ਸੀ।

ਆਪ ਜੀ ਨੇ ਸਾਰੀ ਆਯੂ ਗੁਰਦੁਆਰਾ ਸਾਹਿਬ ਦੌਧਰ ਦੀ ਸੇਵਾ ਸੰਭਾਲ ਕੀਤੀ।



ਇਸ ਸੇਵਾ ਨੂੰ ਹੀ ਨਿਭਾਉਂਦੇ ਹੋਏ ਆਪ ਅੰਤ 64 ਸਾਲ ਦੀ ਉਮਰ ਵਿੱਚ 12 ਸਾਵਣ 1964 ਨੂੰ ਬਿੱਕਰਮੀ ਸੰਨ ਵਿੱਚ ਸੱਚ ਖੰਡ ਜਾ ਬਿਰਾਜੇ ਸਨ।

ਅੱਜ ਵੀ ਆਪ ਜੀ ਦੀ ਯਾਦ ਗੁਰਦੁਆਰੇ ਵਿੱਚ ਉਸੇ ਤਰ੍ਹਾਂ ਹੀ ਲੰਗਰ ਦੀ ਮਰਯਾਦਾ ਚੱਲ ਰਹੀ ਹੈ। ਭਚੰਗੀ ਅੱਜ ਵੀ ਸੰਗੀਤ ਵਿਦਿਆ ਉਸੇ ਤਰ੍ਹਾਂ ਸਿੱਖ ਰਹੇ ਹਨ ਤੇ ਗੁਰਸਿੱਖ ਸਿਖਾ ਰਹੇ ਹਨ। ਅੱਜ ਇਹ ਗੁਰੂਘਰ ਆਪਣੀ ਪੁਰਾਣੀ ਪਛਾਣ ਨਾਲ ਹੀ ਚੱਲ ਰਿਹਾ ਹੈ।

## ਸੰਤ ਰਾਮ ਸਿੰਘ ਜੀ, ਮਾਣੂਕੇ

ਉਪਕਾਰੀ ਵਿਦਿਆ ਦੇ ਭੂਸ਼ਣ ਸੰਤ ਗਿਆਨੀ ਰਾਮ ਸਿੰਘ ਜੀ ਮਾਲਵੇ ਦੇ ਜਿੱਥੇ ਗੁੱਝੇ ਹੀਰੇ ਸਨ, ਉੱਥੇ ਇਹਨਾਂ ਨੇ ਆਪਣੀ ਬਲ ਬੁੱਧੀ ਨਾਲ ਇਲਾਕੇ ਨੂੰ ਰੋਸ਼ਨ ਵੀ ਕੀਤਾ ਤੇ ਆਪਣੀ ਪਹਿਚਾਣ ਵੀ ਇੱਕ ਹੀਰੇ ਦੀ ਤਰ੍ਹਾਂ ਹੀ ਬਣਾਈ ਸੀ। ਆਪ ਸੰਪਰਦਾਈ ਗਿਆਨੀ ਸਨ। ਪਿੰਡ ਮਾਣੂਕੇ ਵਿੱਚ ਇਹਨਾਂ ਨੇ ਆਪਣੇ ਉੱਦਮ ਆਸਰੇ ਨਾਲ ਗਿਆਨੀ ਦੀ ਇੱਕ ਟਕਸਾਲ ਚਲਾਈ ਸੀ। ਆਪ ਜੀ ਦੀ ਵਿਦਿਅਤਾ ਸੁਣ ਕੇ ਦੂਰੋਂ-ਦੂਰੋਂ ਵਿਦਿਆਰਥੀ ਵਿਦਿਆ ਪ੍ਰਾਪਤੀ ਲਈ ਇੱਥੇ ਆਉਂਦੇ ਸਨ। ਸੰਤ ਗੁਲਾਬ ਸਿੰਘ ਜੀ ਘੋਲੀਆ ਆਪ ਦੀ ਪ੍ਰਸਿੱਧਤਾ ਸੁਣ ਕੇ ਹੀ ਆਏ ਸਨ। ਜਿੰਨ੍ਹਾਂ ਨੇ ਇੱਥੋਂ ਹੀ ਉੱਚ ਵਿਦਿਆ ਪ੍ਰਾਪਤ ਕੀਤੀ ਸੀ।

ਜਿੱਥੇ ਆਪ ਜੀ ਗੁਰਬਾਣੀ ਦੇ ਪੰਡਤ ਸਨ, ਉੱਥੇ ਆਪ ਜੀ ਨਾਮ ਅਭਿਆਸ ਵਿੱਚ ਵੀ ਉੱਚ ਅਵਸਥਾ ਵਿੱਚ ਪਹੁੰਚੇ ਹੋਏ ਸਨ। ਆਪ ਦੇ ਸੁਭਾਅ, ਆਚਰਨ ਅਤੇ ਨਿਤਕਰਮ ਤੋਂ ਪ੍ਰਭਾਵਿਤ ਹੋ ਕੇ ਨਗਰ ਨਿਵਾਸੀਆਂ ਵਿੱਚ ਸਿਮਰਨ ਭਜਨ ਦੀ ਅਜਿਹੀ ਰੌਅ ਪੈਦਾ ਹੋ ਗਈ ਸੀ ਕਿ ਰੋਜ਼ਾਨਾ ਗੁਰੂਘਰ ਵਿੱਚ 300 ਦੇ ਲੱਗਭਗ ਸੁਖਮਣੀ ਦੇ ਪਾਠ ਹੁੰਦੇ ਸਨ। ਨਗਰ ਅਨੰਦਪੁਰ ਵਰਗੀ ਹਾਲਤ ਵਰਗਾ ਬਣਿਆ ਹੋਇਆ ਸੀ। ਪਰ ਅਫਸੋਸ ਆਪ ਨੂੰ ਪੂਰਾ ਜੀਵਨ ਭੋਗਣ ਲਈ ਨਹੀਂ ਮਿਲਿਆ। ਗੁਰੂ ਜੀ ਨੂੰ ਆਪ ਦੀ ਸੱਚ ਖੰਡ ਵਿੱਚ ਭਾਰੀ ਲੋੜ ਸੀ। ਆਪ ਅਧੂਰਾ ਜੀਵਨ ਛੱਡ ਕੇ ਹੀ ਸੱਚ ਖੰਡ ਚਲੇ ਗਏ ਸਨ।

## ਸੰਤ ਵੀਰ ਸਿੰਘ ਜੀ

ਇਹਨਾਂ ਦਾ ਜੀਵਨ ਜਨਮ ਪਹੁੰਚੇ ਹੋਏ ਮਹਾਂਪੁਰਸ਼ਾਂ ਵਰਗਾ ਸੀ। ਜਦ ਆਪ ਚੜ੍ਹਦੀ ਅਵਸਥਾ ਵਿੱਚ ਸਨ ਤਾਂ ਆਪ ਨੂੰ ਆਪਣੇ ਪੂਰਬਲੇ ਜਨਮ ਦਾ ਸਾਥੀ ਸੰਤ ਮਿਲ ਗਿਆ ਸੀ, ਜਿਨਾਂ ਦੀ ਸੰਗਤ ਨਾਲ ਆਪ ਦੀ ਪਿਛਲੇ ਜਨਮ ਦੀ ਟੁੱਟੀ ਗੰਢੀ ਗਈ ਸੀ। ਆਪ ਨੇ ਪਿੰਡ

ਔਗੜ ਦੀ ਝਿੜੀ ਵਿੱਚ ਤਪੱਸਿਆ ਕੀਤੀ ਤੇ ਗੁਰੂ ਅਕਾਲ ਪੁਰਖ ਤੋਂ ਆਪ ਨੂੰ ਪੂਰਨ ਰੌਸ਼ਨੀ ਮਿਲੀ ਸੀ। ਆਪ ਜੀ ਦੇ ਅਨੇਕਾਂ ਸੰਗੀ ਸਾਥੀ ਸਨ ਜੋ ਆਪ ਤੋਂ ਆਸ਼ੀਰਵਾਦ ਲੈ ਕੇ ਉੱਚ ਕੋਟੀ 'ਤੇ ਪਹੁੰਚੇ ਹਨ।

'ਗੁਣ ਗਾਵਤ ਰੈਣ ਬਿਹਾਣੀ' ਦੇ ਮਹਾਂਵਾਕ ਅਨੁਸਾਰ ਆਪ ਸਾਰੀ ਉਮਰ ਹੀ ਭਜਨ ਬਾਣੀ ਕਰਦੇ ਰਹੇ ਤੇ ਸੰਗਤਾਂ ਨੂੰ ਬਾਣੀ ਨਾਮ ਨਾਲ ਜੋੜਦੇ ਰਹੇ। ਇੱਕ ਦਿਨ ਮਾਲਕ ਅਕਾਲ ਪੁਰਖ ਦਾ ਸੁਨੇਹਾ ਆਇਆ, ਆਪ ਭਜਨ ਬੰਦਗੀ ਵਿੱਚ ਮਸਤ ਸਨ, ਪ੍ਰਭੂ ਚਰਨਾਂ ਵਿੱਚ ਲਿਵ ਲੱਗੀ ਹੋਈ ਸੀ। ਬੱਸ ਜਦ ਲਿਵ ਖੁੱਲ੍ਹੀ ਤਾਂ ਜੋਤ ਅਕਾਲ ਪੁਰਖ ਦੀ ਜੋਤ ਵਿੱਚ ਜਾ ਬਿਰਾਜੀ। ਅੱਜ ਤੱਕ ਵੀ ਸੰਗਤ ਜਾਣ ਨਹੀਂ ਸਕੀ ਕਿ ਇਹ ਕਿਸ ਤਰ੍ਹਾਂ ਅਤੇ ਕਿਵੇਂ ਹੋ ਗਿਆ।

## ਸੰਤ ਗੁਰਦਿਆਲ ਸਿੰਘ ਜੀ, ਡਰੋਲੀ

ਸੰਤ ਗੁਰਦਿਆਲ ਸਿੰਘ ਭਾਈ ਸਾਈਂਦਾਸ ਜੀ (ਜੋ ਗੁਰੂ ਸ੍ਰੀ ਹਰਗੋਬਿੰਦ ਸਾਹਿਬ ਦੇ ਸਾਢੂ ਸਨ) ਦੀ ਬੰਸ ਵਿੱਚੋਂ ਸਨ। ਇਹਨਾਂ ਦਾ ਜਨਮ ਭਾਈ ਕੀ ਡਰੋਲੀ ਵਿਖੇ ਹੋਇਆ ਸੀ। ਬਚਪਨ ਵਿੱਚ ਆਪ ਨੇ ਵਿਦਿਆ ਪੜ੍ਹੀ ਤੇ ਕਾਫੀ ਵੇਦਾਂਤ ਦੇ ਗਰੰਥਾਂ ਦੀ ਵਿਆਖਿਆ ਆਪ ਨੇ ਕਰੀ। ਆਪ ਸਿੱਖ ਧਰਮ ਦੇ ਪ੍ਰਚਾਰ ਵਿੱਚ ਐਨਾ ਰੁੱਝ ਗਏ ਸਨ ਕਿ ਦਿਨ ਰਾਤ ਬੱਸ ਇੱਕੋ ਹੀ ਧਾਰਨਾ ਸੀ ਕਿ ਭਾਈ ਗੁਰੂ ਵਾਲੇ ਬਣੋ, ਅੰਮ੍ਰਿਤ ਛਕੋ। ਆਪ ਜੀ ਨੇ ਗੁਰਦੁਆਰਾ ਠੱਕਰਵਾਲ ਵਿਖੇ ਆਲੀਸ਼ਾਨ ਗੁਰਦੁਆਰਾ ਬਣਾਇਆ ਸੀ ਤੇ ਕਈ ਵਰ੍ਹੇ ਇੱਥੇ ਹੀ ਨਿਵਾਸ ਕੀਤਾ।

ਇਸ ਤਰ੍ਹਾਂ ਹੀ ਆਪ ਨੇ ਭਾਈ ਕੀ ਡਰੋਲੀ ਵਿਖੇ ਆ ਕੇ ਗੁਰਦੁਆਰਾ ਸਾਹਿਬ ਦਾ ਨੀਂਹ ਪੱਥਰ ਰੱਖਿਆ ਤੇ ਉਸ ਨੂੰ ਸਿਰੇ ਚਾੜ੍ਹਿਆ। 'ਕੂਕਾ ਕੁਫਰ ਤੋੜ' ਲਹਿਰ ਸਮੇਂ ਮਾਲਵਾ ਖਾਲਸਾ ਦਰਬਾਰ ਦੇ ਸੇਵਕਾਂ ਨਾਲ ਰਲ ਕੇ ਖੂਬ ਹਿੱਸਾ ਲਿਆ। ਤਖ਼ਤ ਦਮਦਮਾ ਸਾਹਿਬ, ਅਨੰਦਪੁਰ ਸਾਹਿਬ, ਫਤਹਿਗੜ੍ਹ ਸਾਹਿਬ ਜੀ ਅਤੇ ਹੋਰ ਜਿੱਥੇ ਜਿੱਥੇ ਵੀ ਕਾਨਫਰੰਸਾਂ ਹੋਈਆਂ ਆਪ ਨੇ ਖਾਲਸਾ ਪੰਥ ਦੀ ਚੜ੍ਹਦੀ ਕਲਾ ਲਈ ਉੱਥੇ ਉੱਥੇ ਕਥਾ ਕੀਤੀਆਂ ਸਨ। ਆਪ ਪੰਥ ਦੀ ਚੜ੍ਹਦੀ ਕਲਾ ਵਾਲੇ ਸਾਰੇ ਹੀ ਕਾਰਜਾਂ ਵਿੱਚ ਸਹਾਈ ਹੁੰਦੇ ਸਨ। ਆਪ ਆਪਣੇ ਟੂਰਾਂ ਵਿੱਚ ਅਨੇਕ ਧਾਰਮਿਕ ਅਸਥਾਨਾਂ 'ਤੇ ਗਏ ਤੇ ਕਥਾ ਦੇ ਪ੍ਰਵਾਹ ਚਲਾਏ। ਜਿਸ ਸਮੇਂ ਆਪ ਕਥਾ ਕਰਦੇ ਸਨ, ਸਰੋਤਿਆਂ 'ਤੇ ਐਨਾ ਅਸਰ ਹੋ ਜਾਂਦਾ ਸੀ ਕਿ ਸਰੋਤੇ ਬੱਸ ਮੂਰਤੀਆਂ ਹੀ ਬਣ ਜਾਂਦੇ ਸਨ।

ਆਪ ਜੀ ਦੇ ਸੁੰਦਰ ਚਿਹਰੇ 'ਤੇ ਰੂਹਾਨੀ ਨੂਰ ਦਾ ਓਨਾ ਹੀ ਅਸਰ ਹੁੰਦਾ ਸੀ ਜਿੰਨਾਂ



ਇਹਨਾਂ ਦੇ ਮਿੱਠੇ ਬੋਲਾਂ ਦਾ। ਇਹਨਾਂ ਨੇ ਦਿੱਲੀ, ਬੰਬਈ, ਕਲਕੱਤਾ ਵਰਗੇ ਮਹਾਨਗਰਾਂ ਵਿੱਚ ਮਹੀਨਿਆਂ ਬੱਧੀ ਕਥਾ ਕੀਤੀਆਂ ਸਨ। ਆਪ ਜੀ ਨੂੰ ਬਰਮਾਂ ਦੀਆਂ ਸੰਗਤਾਂ ਨੇ ਬੁਲਾ ਕੇ ਆਪ ਦਾ ਭਾਰੀ ਸਨਮਾਨ ਕੀਤਾ ਸੀ।

ਬਰਮਾਂ ਤੋਂ ਆ ਕੇ ਆਪ ਅਚਾਨਕ ਹੀ ਬਿਮਾਰ ਹੋ ਗਏ। ਆਪ ਅੰਮ੍ਰਿਤਸਰ ਵਿੱਚ ਸਨ। ਦਰਗਾਹੋਂ ਸੱਦਾ ਆ ਗਿਆ। ਆਪ ਇਸ ਨਾਸ਼ਵੰਤ ਦੁਨੀਆ ਨੂੰ ਛੱਡ ਕੇ ਗੁਰੂ ਚਰਨਾਂ ਵਿੱਚ ਜਾ ਬਿਰਾਜੇ।

## ਸੰਤ ਮਸਤਾਨ ਸਿੰਘ ਜੀ, ਵੱਡਾ ਘਰ

ਸੰਤ ਜੀ ਦਾ ਜਨਮ ਵੱਡਾ ਘਰ, ਤਹਿਸੀਲ ਮੋਗਾ ਵਿੱਚ ਹੋਇਆ ਸੀ। ਆਪ ਬਚਪਨ ਤੋਂ ਹੀ ਸੰਤ ਸੇਵੀ ਸਤਸੰਗੀ ਹੋਣ 'ਤੇ ਆਦਿ ਸ੍ਰੀ ਗੁਰੂ ਗਰੰਥ ਸਾਹਿਬ ਦੇ ਪਾਠੀ, ਨੇਮੀ ਅਤੇ ਰੱਬੀ ਬਾਣੀ ਕੀਰਤਨ ਦੇ ਰਸਈਏ ਸਨ। ਜਦ ਆਪ ਭਰ ਜਵਾਨੀ ਵਿੱਚ ਆਏ ਤਾਂ ਸਾਦਾ ਲਿਬਾਸ, ਦੀਦਾਰੀ ਸਿੱਖ, ਰਸੀਲੀ ਆਵਾਜ਼ ਹੋਣ 'ਤੇ ਜਿਸ ਵੇਲੇ ਦੀਵਾਨ ਵਿੱਚ ਰੱਬੀ ਕੀਰਤਨ ਕਰਦੇ ਸਨ, ਬੱਸ ਜਿੱਥੋਂ ਤੱਕ ਆਵਾਜ਼ ਜਾਂਦੀ, ਸਾਰੇ ਹੀ ਸਰੋਤਾ-ਜਨ ਮੂਰਤੀਆਂ ਦੀ ਸ਼ਕਲ ਧਾਰਨ ਕਰ ਲੈਂਦੇ ਸਨ।

ਆਪ ਜੀ ਦੀਆਂ ਸੇਵਾਵਾਂ ਅਨਮੋਲ ਸਨ। 1921 ਤੋਂ 1924 ਤੱਕ ਜਿੰਨੀ ਦੇਰ ਸਿੱਖ ਸੰਘਰਸ਼ ਚੱਲਿਆ, ਬੱਸ ਆਪ ਦੀ ਜ਼ਿਲ੍ਹਾ ਫਿਰੋਜ਼ਪੁਰ ਵੱਲੋਂ ਇਹ ਡਿਊਟੀ ਸੀ ਕਿ ਆਪ ਨਿਰੋਲ ਧਾਰਮਿਕ ਦੀਵਾਨ ਸਜਾਉਂਦੇ ਸਨ। ਦੀਵਾਨ ਵਿੱਚ ਆਪ ਪ੍ਰਾਣੀਆਂ ਨੂੰ ਇਹੋ ਜਿਹੀ ਪਾਣ ਦਿੰਦੇ ਸਨ ਕਿ ਜਦ ਦੀਵਾਨ ਖ਼ਤਮ ਹੁੰਦਾ ਸੀ ਸੈਂਕੜਿਆਂ ਵਿੱਚ ਪ੍ਰਾਣੀ ਅੰਮ੍ਰਿਤਪਾਨ ਕਰਦੇ ਸਨ ਅਤੇ ਜੱਥਿਆਂ ਵਿੱਚ ਜਾਣ ਲਈ ਵੀ ਸੈਂਕੜਿਆਂ ਵਿੱਚ ਆਪਣੇ ਨਾਮ ਲਿਖਵਾ ਦਿੰਦੇ ਸਨ। ਉਦੋਂ ਤਾਂ ਬੱਸ ਇਹ ਧਾਰਨਾ ਹੀ ਬਣ ਗਈ ਸੀ ਕਿ ਬਾਬਾ ਮਸਤਾਨ ਸਿੰਘ ਜੀ ਨੂੰ ਅਕਾਲ ਪੁਰਖ ਨੇ ਤਾਂ 'ਦਰਗਾਹੀ ਸੰਤ' ਬਣਾ ਕੇ ਭੇਜਿਆ ਹੈ। ਇਹਨਾਂ ਦੀ ਆਵਾਜ਼ ਤਾਂ ਦੁਸ਼ਮਣ ਨੂੰ ਵੀ ਕੀਲ ਕੇ ਆਪਣਾ ਬਣਾ ਲੈਂਦੀ ਹੈ। ਇਹ ਹਕੀਕਤ ਵੀ ਸੀ। ਪਹਿਲਾਂ ਤਾਂ ਇਸ ਮਹਿਮ ਦੇ ਖ਼ਿਲਾਫ ਸਰਕਾਰੀ ਹਮਾਇਤੀ ਵੀ ਸਨ ਪਰ ਜਦ ਵੀ ਉਹਨਾਂ ਦੀ ਸੰਤ ਜੀ ਨਾਲ ਵਿਚਾਰ ਹੁੰਦੀ ਸੀ ਭੁੱਲ ਬਖ਼ਸ਼ਾ ਕੇ ਹੁਕਮ ਮੰਨ ਲੈਂਦੇ ਸਨ।

ਗੁਰਦੁਆਰਾ ਵੱਡਾ ਘਰ, ਗੁਰਦੁਆਰਾ ਜਗਤ ਸੁਧਾਰ ਕਲਕੱਤਾ, ਖਾਲਸਾ ਹਾਈ ਸਕੂਲ ਨੱਥੂ ਵਾਲਾ, ਪਹਿਲਾਂ ਇਸ ਸਕੂਲ ਦਾ ਇਹ ਨਾਮ ਸੀ। ਹੁਣ ਵਾਲੇ ਮਹਿਤਾਬਗੜ੍ਹ ਦੀ ਵੀ ਇਹਨਾਂ ਨੇ ਹੀ ਕਾਰਸੇਵਾ ਕੀਤੀ ਸੀ।

ਕੀਰਤਨ ਦੀ ਦਾਤ ਤਾਂ ਆਪ ਨੂੰ ਦਰਗਾਹੋਂ ਹੀ ਪ੍ਰਾਪਤ ਹੋਈ ਸੀ। ਕਲਕੱਤਾ ਦੀਆਂ

ਸੰਗਤਾਂ ਵਿੱਚ ਆਪ ਦਾ ਬਹੁਤ ਹੀ ਮਾਣ ਸਤਿਕਾਰ ਸੀ । ਜਦ ਵੀ ਕਲਕੱਤੇ ਜਾਂਦੇ ਸਨ, ਸੰਗਤਾਂ ਕਿੰਨਾ ਕਿੰਨਾ ਚਿਰ ਆਪ ਨੂੰ ਆਉਣ ਨਹੀਂ ਦਿੰਦੀਆਂ ਸਨ । ਇਸ ਲਈ ਆਪ ਨੇ ਕਲਕੱਤੇ ਵੀ ਰਿਹਾਇਸ਼ ਰੱਖੀ ਹੋਈ ਸੀ । ਆਪ ਜੀ ਦੀ ਮਹਾਨ ਸੇਵਾ 'ਤੇ ਜਿੱਥੇ ਲੋਕ ਖ਼ੁਸ਼ ਸਨ, ਉੱਥੇ ਅਕਾਲ ਪੁਰਖ ਵੀ ਖ਼ੁਸ਼ ਹੋ ਗਿਆ ਸੀ ।

## ਸ਼ਹੀਦ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ

ਸੰਤ ਜਰਨੈਲ ਸਿੰਘ ਦਾ ਜਨਮ ਸ. ਜਗਿੰਦਰ ਸਿੰਘ ਦੇ ਘਰ 1947 ਵਿੱਚ ਪਿੰਡ ਰੋਡੇ ਵਿੱਚ ਹੋਇਆ । ਗੁਰਸਿੱਖ ਪਰਿਵਾਰ ਵਿੱਚ ਪੈਦਾ ਹੋਣ ਕਰਕੇ ਆਪ ਨੂੰ ਗੁੜ੍ਹਤੀ ਹੀ ਅੰਮ੍ਰਿਤਪਾਨ ਦੀ ਪ੍ਰਾਪਤ ਹੋਈ ਸੀ । ਇਹਨਾਂ ਨੇ ਦੁਨਿਆਵੀ ਪੜ੍ਹਾਈ ਨੂੰ ਅਲਵਿਦਾ ਆਖ ਗੁਰਬਾਣੀ ਦੀ ਪੜ੍ਹਾਈ ਵਿੱਚ ਆਪਣੀ ਲਗਨ ਲਗਾ ਲਈ ਸੀ । ਗੁਰਬਾਣੀ ਵਿੱਚ ਆਪ ਦੀ ਐਨੀ ਲਗਨ ਲੱਗ ਗਈ ਸੀ ਕਿ ਆਪ ਛੋਟੀ ਉਮਰ ਵਿੱਚ ਹੀ ਜਪੁਜੀ ਦੇ 108 ਪਾਠ ਕਰਨ ਲੱਗ ਪਏ ਸਨ । ਆਪ ਜੀ ਦਾ ਬਚਪਨ ਆਮ ਬਾਲਕਾਂ ਵਰਗਾ ਨਹੀਂ ਸੀ । ਪਿਤਾ ਨੇ ਜਦ ਨਿਤਨੇਮ ਕਰਨਾ ਤਾਂ ਆਪ ਚੌਕੜਾ ਮਾਰ ਕੇ, ਇਕਾਗਰ ਬਿਰਤੀ ਕਰਕੇ ਬੈਠ ਜਾਂਦੇ ਸਨ । ਅਰਦਾਸ ਕਰਨ ਸਮੇਂ ਆਪ ਜੀ ਦੀ ਬਿਰਤੀ ਐਨੀ ਇਕਾਗਰ ਹੋ ਜਾਂਦੀ ਸੀ ਕਿ ਜਦ ਅਰਦਾਸ ਬੇਨਤੀ ਖ਼ਤਮ ਹੋਣ 'ਤੇ ਫਤਹਿ ਬੁਲਾਈ ਜਾਂਦੀ ਸੀ, ਆਪ ਉਸੇ ਤਰ੍ਹਾਂ ਹੀ ਕਿੰਨਾ ਕਿੰਨਾ ਚਿਰ ਇਕਾਗਰ ਬਿਰਤੀ ਵਿੱਚ ਲੀਨ ਖੜ੍ਹੇ ਰਹਿੰਦੇ ਸਨ । ਪੰਜ ਸਾਲ ਦੀ ਉਮਰ ਵਿੱਚ ਹੀ ਇਹਨਾਂ ਨੇ ਖੰਡੇ ਬਾਟੇ ਦਾ ਅੰਮ੍ਰਿਤਪਾਨ ਕਰ ਲਿਆ ਸੀ ।

ਗੁਰਬਾਣੀ ਦੀ ਪੜ੍ਹਾਈ ਦੇ ਨਾਲ ਨਾਲ ਇਹਨਾਂ ਨੇ ਕੁਝ ਸਮਾਂ ਭਰਾਵਾਂ ਨਾਲ ਖੇਤਾਂ ਵਿੱਚ ਵੀ ਕਿਰਤ ਕਮਾਈ ਕੀਤੀ । ਇਸ ਕਿਰਤ ਕਮਾਈ ਨੇ ਇਹਨਾਂ ਦੇ ਜੀਵਨ ਵਿੱਚ ਇੱਕ ਨਵਾਂ ਮੋੜ ਲਿਆਂਦਾ । ਇੱਕ ਦਿਨ ਇਹਨਾਂ ਦੇ ਘਰ ਸੰਤ ਗੁਰਬਚਨ ਸਿੰਘ ਜੀ ਭਿੰਡਰਾਂਵਾਲੇ ਆਏ । ਉਹਨਾਂ ਦਾ ਜਗਿੰਦਰ ਸਿੰਘ ਨਾਲ ਅਥਾਹ ਪਿਆਰ ਸੀ । ਸੰਤ ਗੁਰਬਚਨ ਸਿੰਘ ਭਿੰਡਰਾਂਵਾਲਿਆਂ ਨੇ ਗੱਲਾਂਬਾਤਾਂ ਦੌਰਾਨ ਪੁੱਛਿਆ ਕਿ ਤੁਹਾਡੇ ਕਿੰਨੇ ਲੜਕੇ ਹਨ ਤਾਂ ਬਾਬਾ ਜਗਿੰਦਰ ਸਿੰਘ ਨੇ ਕਿਹਾ ਕਿ ਗੁਰੂ ਦੀ ਮਿਹਰ ਹੈ ਤਾਂ ਸੰਤਾਂ ਨੇ ਕਿਹਾ ਕਿ ਇੱਕ ਸਾਨੂੰ ਦੇ ਦੇਵੋ ਤਾਂ ਬਾਬਾ ਜਗਿੰਦਰ ਸਿੰਘ ਨੇ ਕਿਹਾ ਕਿ ਜਿਹੜਾ ਮਰਜੀ ਲੈ ਲਵੋ ਤਾਂ ਸੰਤ ਗੁਰਬਚਨ ਸਿੰਘ ਨੇ ਜਰਨੈਲ ਸਿੰਘ ਨੂੰ ਥਾਪੀ ਦੇ ਦਿੱਤੀ । ਜਰਨੈਲ ਸਿੰਘ ਸੰਤ ਗੁਰਬਚਨ ਸਿੰਘ ਦੇ ਨਾਲ ਭਿੰਡਰਾਂਵਾਲੇ ਜੱਥੇ ਵਿੱਚ ਭਰਤੀ ਹੋ ਗਏ । ਜੱਥੇ ਦੀ ਮਰਿਆਦਾ ਅਨੁਸਾਰ ਗੁਰਬਾਣੀ ਦੀ ਵਿਦਿਆ ਪ੍ਰਾਪਤ ਕੀਤੀ ।

1966 ਵਿੱਚ ਇਹਨਾਂ ਦੀ ਸ਼ਾਦੀ ਗੁਰਸਿੱਖ ਪਰਿਵਾਰ ਵਿੱਚ ਬਿਲਾਸਪੁਰ ਵਿਖੇ ਹੋਈ ।



ਇਹਨਾਂ ਨੇ ਗ੍ਰਹਿਸਥੀ ਜੀਵਨ ਵਿੱਚ ਪ੍ਰਵੇਸ਼ ਕਰਨ ਸਮੇਂ ਦੋ ਵਾਰ ਅਨੰਦ ਕਾਰਜ ਕਰਵਾਏ ਸਨ । ਅਨੰਦ ਕਾਰਜ ਸਮੇਂ ਗਰੰਥੀ ਸਿੰਘ ਨੇ ਜੋੜੀ ਨੂੰ ਗੁਰੂ ਗਰੰਥ ਸਾਹਿਬ ਸਨਮੁਖ ਬਿਠਾ ਕੇ ਲਾਵਾਂ ਦਾ ਪਾਠ ਪੜ੍ਹ ਕੇ ਅਨੰਦ ਕਾਰਜ ਦੀ ਰਸਮ ਨੂੰ ਪੂਰਾ ਕਰ ਦਿੱਤਾ ਸੀ । ਪਰ ਇਹ ਮਰਯਾਦਾ ਦਮਦਮੀ ਟਕਸਾਲ ਦੀ ਮਰਯਾਦਾ ਅਨੁਸਾਰ ਪੂਰਨ ਨਹੀਂ ਸੀ । ਅਜਿਹਾ ਜਰਨੈਲ ਸਿੰਘ ਨੂੰ ਗੁਰੂ ਮਰਯਾਦਾ ਦੇ ਉਲਟ ਲੱਗਾ ਤਾਂ ਉਹਨਾਂ ਨੇ ਉਸ ਸਮੇਂ ਹੀ ਅਧੂਰੀ ਰਸਮ ਦੀ ਗੱਲ ਗਰੰਥੀ ਅਤੇ ਘਰ ਵਾਲਿਆਂ ਦੇ ਨੋਟਿਸ ਵਿੱਚ ਲਿਆਂਦੀ । ਇਹ ਅਨੰਦ ਕਾਰਜ ਦੀ ਰਸਮ ਪਰਕਰਮਾ ਬਿਨਾਂ ਅਧੂਰੀ ਹੈ । ਇਸ 'ਤੇ ਗਰੰਥੀ ਸਿੰਘ ਨੇ ਇਸ ਕੁਤਾਹੀ ਦੀ ਮਾਫ਼ੀ ਮੰਗੀ ਅਤੇ ਦੁਬਾਰਾ ਪਰਕਰਮਾ (ਫੇਰੇ) ਕਰਵਾ ਕੇ ਚਾਰ ਲਾਵਾਂ ਦਾ ਪਾਠ ਕੀਤਾ ਗਿਆ ।

ਸੰਤ ਜਰਨੈਲ ਸਿੰਘ ਜੀ ਦੇ ਦੋ ਭੁਚੰਗੀ ਹਨ । ਈਸ਼ਰ ਸਿੰਘ ਦਾ ਜਨਮ 1971 ਵਿੱਚ ਅਤੇ ਇੰਦਰਜੀਤ ਦਾ ਜਨਮ 1975 ਵਿੱਚ ਹੋਇਆ । ਸੰਤ ਜਰਨੈਲ ਸਿੰਘ ਨੇ 1977 ਵਿੱਚ ਭਿੰਡਰਾਂਵਾਲੀ ਟਕਸਾਲ ਦੇ ਜੱਥੇ ਦੀ ਸੇਵਾ ਸੰਭਾਲੀ । ਸਿੱਖੀ ਪ੍ਰਚਾਰ ਵਿੱਚ ਉਭਾਰ ਲਿਆਉਣ ਲਈ ਅੰਮ੍ਰਿਤ ਸੰਚਾਰ ਦੀ ਮੁਹਿੰਮ ਚਲਾਈ । ਇੱਕ ਯਾਤਰਾ ਦੇ ਰੂਪ ਵਿੱਚ ਦੇਸ਼ ਦੇ ਕੋਨੇ ਕੋਨੇ ਤੱਕ ਅੰਮ੍ਰਿਤ ਛਕੋ ਅਤੇ ਸਿੰਘ ਸਜੋ ਗੁਰੂ ਗੋਬਿੰਦ ਸਿੰਘ ਦਾ ਸੰਦੇਸ਼ ਘਰ ਘਰ ਪਹੁੰਚਾਉਣ ਲਈ ਧੁਰ ਕੀ ਬਾਣੀ ਦਾ ਗਿਆਨ ਪ੍ਰਕਾਸ਼ ਹਨੇਰੀਆਂ ਨੁੱਕਰਾਂ ਤੱਕ ਲਿਜਾਣ ਲਈ ਪਹੁੰਚ ਕੀਤੀ ।

ਸੰਤ ਜੀ ਕਿਹਾ ਕਰਦੇ ਸਨ ਪ੍ਰਾਧੀਨਤਾ ਪਾਪ ਹੈ । ਉਹਨਾਂ ਦਾ ਦ੍ਰਿੜ ਸੰਕਲਪ ਸੀ ਕਿ ਉਹ ਅਕਾਲ ਤਖ਼ਤ ਤੋਂ ਬਿਨਾਂ ਕਿਸੇ ਦੀ ਅਧੀਨਗੀ ਪ੍ਰਵਾਨ ਨਹੀਂ ਕਰਨਗੇ । ਉਹ ਹਮੇਸ਼ਾ ਹੀ ਸਿੱਖ ਗੁਰਧਾਮਾਂ ਦੇ ਖੁੱਲ੍ਹੇ ਦਰਸ਼ਨ ਦੀਦਾਰਿਆਂ ਦੀਆਂ ਗੱਲਾਂ ਕਰਿਆ ਕਰਦੇ ਸਨ 'ਤੇ ਜਦ 1982 ਨੂੰ ਸ਼੍ਰੋਮਣੀ ਅਕਾਲੀ ਦਲ ਵੱਲੋਂ ਧਰਮ ਯੁੱਧ ਮੋਰਚਾ ਆਰੰਭਿਆ ਗਿਆ ਤਾਂ ਆਪ ਨੇ ਧਰਮ ਯੁੱਧ ਮੋਰਚੇ ਦੇ ਡਿਕਟੇਟਰ ਸੰਤ ਹਰਚੰਦ ਸਿੰਘ ਲੌਂਗੋਵਾਲ ਨੂੰ ਅਨੰਦਪੁਰ ਦਾ ਮਤਾ ਪ੍ਰਾਪਤ ਕਰਨ ਲਈ ਹਰ ਸਹਿਯੋਗ ਦੇਣ ਦਾ ਪੂਰਨ ਵਾਅਦਾ ਕੀਤਾ ਸੀ ।

ਸੰਤ ਜਰਨੈਲ ਸਿੰਘ ਦਾ ਜੀਵਨ ਇੱਕ ਖੁੱਲ੍ਹੀ ਕਿਤਾਬ ਸੀ । ਸੰਤ ਜੀ ਫੁਰਮਾਉਂਦੇ ਸਨ ਕਿ ਭਾਈ ਮੇਰਾ ਕੰਮ ਤਾਂ ਪੋਥੀ ਪ੍ਰਚਾਰ ਕਰਨਾ ਹੈ । ਅਮਰ ਇਤਿਹਾਸ ਤੋਂ ਜਾਗ੍ਰਿਤ ਕਰਾਕੇ ਚੇਤਨਾ ਪੈਦਾ ਕਰਨੀ ਹੈ । ਉਹਨਾਂ ਦਾ ਫ਼ੁਰਮਾਨ ਸੀ ਕਿ ਸਿੱਖ ਨੂੰ ਪੱਕਾ ਸਿੱਖ, ਹਿੰਦੂ ਨੂੰ ਪੱਕਾ ਹਿੰਦੂ ਅਤੇ ਮੁਸਲਮਾਨ ਨੂੰ ਪੱਕਾ ਮੁਸਲਮਾਨ ਹੋਣਾ ਚਾਹੀਦਾ ਹੈ । ਸਿੱਖ ਪੰਜ ਕਕਾਰ ਧਾਰਨ ਕਰੇ । ਗੁਰੂ ਗਰੰਥ ਸਾਹਿਬ ਨੂੰ ਗੁਰੂ ਮੰਨ ਕੇ ਅੰਮ੍ਰਿਤ ਛਕ ਕੇ ਗੁਰੂ ਵਾਲਾ ਬਣੇ । ਇਸ ਤਰ੍ਹਾਂ ਹੀ ਹਿੰਦੂ ਨੂੰ ਧੋਤੀ ਟੋਪੀ ਪਹਿਨ ਕੇ ਟਿੱਕਾ ਲਾ ਕੇ ਗੀਤਾ ਦਾ ਪਾਠ ਕਰਨਾ ਚਾਹੀਦਾ ਹੈ । ਮੁਸਲਮਾਨ ਨੂੰ ਵੀ ਸੱਚਾ ਮੁਸਲਮਾਨ ਬਣਨ ਲਈ ਪੰਜ ਨਮਾਜਾਂ ਦਾ ਧਾਰਨੀ

ਹੋਣਾ, ਕਲਮਾ ਪੜ੍ਹਨਾ ਅਤੇ ਹਜ਼ਰਤ ਮੁਹੰਮਦ ਨੂੰ ਖ਼ੁਦਾ ਦਾ ਪੈਗੰਬਰ ਮੰਨਣਾ ਚਾਹੀਦਾ ਹੈ।

ਸੰਤ ਜਰਨੈਲ ਸਿੰਘ ਜੀ ਸਿੱਖਾਂ ਨੂੰ ਸਿਪਾਹੀ ਸਰੂਪ ਧਾਰਨ ਕਰਨ ਲਈ ਹਥਿਆਰਾਂ ਨੂੰ ਸਜਾਉਣਾ, ਆਪਣੇ ਹੱਕਾਂ ਦੀ ਰਾਖੀ ਕਰਨੀ, ਸਿੱਖੀ ਸ਼ਾਨ ਨੂੰ ਬਰਕਰਾਰ ਰੱਖਣ ਲਈ ਜੂਝਣਾ, ਸ਼ਾਸਤਰ ਰੱਖ ਕੇ ਗਊ ਗਰੀਬ ਦੀ ਰੱਖਿਆ ਕਰਨੀ, ਇਹ ਉਹਨਾਂ ਦੇ ਦ੍ਰਿੜ ਇਰਾਦੇ ਸਨ। ਪੰਜ ਕਕਾਰਾਂ ਅਤੇ ਹਥਿਆਰਾਂ ਨਾਲ ਉਹਨਾਂ ਦਾ ਅੰਤਾਂ ਦਾ ਮੋਹ ਸੀ। ਉਹਨਾਂ ਦਾ ਫ਼ੁਰਮਾਨ ਸੀ ਕਿ ਜੋ ਸਿੱਖ ਸਿੰਘ ਸਜ ਕੇ ਆਪਣੇ ਪਾਸ ਹਥਿਆਰ ਨਹੀਂ ਰੱਖਦਾ ਉਹ ਕਿਸੇ ਸਮੇਂ ਵੀ ਦੁਸ਼ਮਣ ਦਾ ਸ਼ਿਕਾਰ ਹੋ ਸਕਦਾ ਹੈ।

ਦੁਨੀਆ ਭਰ ਵਿੱਚ ਚੜ੍ਹਦੀ ਕਲਾ ਦਾ ਪ੍ਰਤੀਕ ਸੰਤ ਜਰਨੈਲ ਸਿੰਘ, ਇਹਨਾਂ ਅਸੂਲਾਂ 'ਤੇ ਪਰਪੱਕਤਾ ਨਾਲ ਚਲਦੇ ਹੋਏ ਕਰਕੇ ਹੀ ਨੌਜਵਾਨਾਂ ਦੇ ਦਿਲਾਂ ਦੀ ਧੜਕਣ ਬਣ ਗਏ ਸਨ। ਸੰਤਾਂ ਦੀ ਜ਼ੁਬਾਨ ਵਿੱਚੋਂ ਜੋ ਬਚਨ ਨਿੱਕਲਦੇ ਸਨ, ਨੌਜਵਾਨ ਉਸ 'ਤੇ ਫ਼ੁੱਲ ਚੜ੍ਹਾਉਂਦੇ ਸਨ।

ਦੋ ਜੂਨ ਤੋਂ ਲੈ ਕੇ ਛੇ ਜੂਨ ਤੱਕ ਜੋ ਵੀ ਦਰਬਾਰ ਸਾਹਿਬ ਅੰਮ੍ਰਿਤਸਰ ਵਿੱਚ ਵਾਪਰਿਆ, ਇਸ ਫੌਜੀ ਐਕਸ਼ਨ ਵਿੱਚ ਜੋ ਤਸਵੀਰ ਸਾਹਮਣੇ ਆਈ ਸੀ ਕਿ ਸੰਤਾਂ ਦੀ ਰਹਿਨੁਮਾਈ ਵਿੱਚ ਜਿਸ ਤਰ੍ਹਾਂ ਅੰਦਰਲੇ ਸਿੰਘ ਲੜੇ ਸਨ ਇਹ ਇੱਕ ਇਤਿਹਾਸਕ ਮਿਸਾਲ ਹੈ। ਇਸ ਫੌਜੀ ਐਕਸ਼ਨ ਵਿੱਚ ਸੰਤ ਜਰਨੈਲ ਸਿੰਘ ਵੀ ਸ਼ਹੀਦ ਹੋ ਗਏ ਸਨ। ਸੰਤ ਜਰਨੈਲ ਸਿੰਘ ਦੀ ਜਗਤ ਪ੍ਰਸਿੱਧੀ ਨਾਲ ਜਿੱਥੇ ਸਿੱਖ ਕੌਮ ਦਾ ਸਿਰ ਉੱਚਾ ਹੋਇਆ ਹੈ, ਉੱਥੇ ਰੋਡੇ ਪਿੰਡ ਦੀ ਧਰਤੀ ਨੂੰ ਵੀ ਸ਼ਹੀਦਾਂ ਦੀ ਧਰਤੀ ਹੋਣ ਦਾ ਮਾਣ ਪ੍ਰਾਪਤ ਹੋਇਆ ਹੈ। ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦਾ ਟਕਸਾਲ ਦੇ ਚੌਦਵੇਂ ਮੁਖੀ ਹੋਣ ਦਾ ਪਿੰਡ ਰੋਡੇ ਨੂੰ ਮਾਣ ਹੈ।

## ਸੇਵਾ ਦੇ ਪੁੰਜ ਬਾਬਾ ਨੱਛਤਰ ਸਿੰਘ

ਕਿਸੇ ਵੀ ਦੇਸ਼ ਕੌਮ ਦੀ ਤਰੱਕੀ ਇਸ ਗੱਲ 'ਤੇ ਨਿਰਭਰ ਕਰਦੀ ਹੈ ਕਿ ਉਸ ਕੋਲ ਗਿਆਨਵਾਨ, ਬੁੱਧੀਜੀਵੀ ਕਿਸ ਮਾਤਰਾ ਵਿੱਚ ਹਨ। ਉਹ ਆਪਣੀਆਂ ਜ਼ਿੰਮੇਵਾਰੀਆਂ ਨੂੰ ਕਿੰਨੀ ਕੁ ਲਗਨ, ਮਿਹਨਤ, ਦਿਆਨਤਦਾਰੀ ਨਾਲ ਨਿਭਾਉਂਦੇ ਹਨ। ਪਿੰਡ ਚੰਦ ਪੁਰਾਣਾ ਨੂੰ ਜਿਸ ਤਰ੍ਹਾਂ ਬਾਬਾ ਤੇਗਾ ਸਿੰਘ ਜੀ ਸ਼ਹੀਦ ਨੇ ਵਡਿਆਈ ਅਤੇ ਮਹਾਨਤਾ ਬਖ਼ਸ਼ੀ ਹੈ ਤੇ ਪ੍ਰੇਰਨਾ ਦਿੱਤੀ ਹੈ, ਉਹਨਾਂ ਸ਼ਹੀਦਾਂ ਰਹਿਬਰਾਂ ਦੀ ਪ੍ਰੇਰਨਾ ਵਿੱਚੋਂ ਹੀ ਇੱਕ ਸ਼ਾਨ ਹੈ ਬਾਬਾ ਨੱਛਤਰ ਸਿੰਘ ਜੀ ਜੋ ਉੱਚ ਦੁਮਾਲੜੀ ਸ਼ਖ਼ਸੀਅਤ ਵਿੱਚ ਪ੍ਰਕਾਸ਼ਮਾਨ ਹਨ। ਉਹਨਾਂ ਦੀ ਪਹਿਚਾਣ ਧਰਮ ਪ੍ਰਤੀ ਪਰਪੱਕਤਾ, ਨਾਮ ਬਾਣੀ ਦਾ ਅਭਿਆਸ, ਲੋਕ ਸੇਵਕ, ਬਜ਼ੁਰਗ ਸੇਵਾਦਾਰ ਅਤੇ ਵਿਰਸੇ ਦੇ ਸੰਭਾਲ ਵਾਲੇ ਮਹਾਂਪੁਰਸ਼ ਵਜੋਂ ਹੋਈ ਹੈ।



ਬਾਬਾ ਨੱਛਤਰ ਸਿੰਘ ਜੀ ਦਾ ਜਨਮ ਜ਼ਿਲ੍ਹਾ ਮੋਗਾ ਵਿੱਚ ਪੈਂਦੇ ਪਿੰਡ ਚੰਦ ਪੁਰਾਣਾ ਵਿੱਚ ਮਾਤਾ ਮੁਖਤਿਆਰ ਕੌਰ ਦੀ ਸੁਭਾਗੀ ਕੁੱਖੋਂ ਸ. ਭਜਨ ਸਿੰਘ ਦੇ ਘਰ 12 ਫਰਵਰੀ 1969 ਨੂੰ ਹੋਇਆ। ਪਿਤਾ ਸ. ਭਜਨ ਸਿੰਘ ਬੇਸ਼ੱਕ ਜੱਟ ਬਿਰਾਦਰੀ ਨਾਲ ਸਬੰਧਤ ਹੋਣ ਕਰਕੇ ਖੇਤੀਬਾੜੀ ਦਾ ਕਿੱਤਾ ਕਰਦੇ ਸਨ ਪਰ ਉਹਨਾਂ ਦਾ ਸਾਧੂ ਸੁਭਾਅ ਧੰਨੇ ਜੱਟ ਵਰਗਾ ਸੀ। ਖੇਤੀ ਦਾ ਕੰਮ ਪੂਰੀ ਮੁਸ਼ੱਕਤ ਨਾਲ ਕਰਨਾ ਅਤੇ ਨਾਲ ਹੀ ਨਾਲ ਪ੍ਰਭੂ ਭਗਤੀ ਨੂੰ ਦਿਲ ਵਿੱਚ ਵਸਾਈ ਰੱਖਣਾ। ਇਹ ਉਹਨਾਂ ਦੀ ਨਿਆਰੀ ਰਜ਼ਾ ਸੀ।

ਬਾਬਾ ਨੱਛਤਰ ਸਿੰਘ ਦਾ ਜੀਵਨ ਪਰਮਾਰਥੀ ਜੀਵਨ ਵਿੱਚ ਗੜੱਚ ਹੋਣ ਕਰਕੇ ਇਹਨਾਂ ਨੇ ਦੁਨਿਆਵੀ ਪੜ੍ਹਾਈ ਵੱਲ ਕੋਈ ਬਹੁਤਾ ਧਿਆਨ ਨਹੀਂ ਦਿੱਤਾ। ਬੱਸ ਮੁੱਢਲੀ ਪੜ੍ਹਾਈ ਹੀ ਪ੍ਰਾਪਤ ਕੀਤੀ ਸੀ। ਬਾਬਾ ਜੀ ਬੱਸ ਜ਼ਿਆਦਾਤਰ ਅੰਤਰਭਾਵਨਾ ਤੇ ਕਿਸੇ ਅਗੰਮੀ ਸ਼ਕਤੀ ਦੀ ਮਖ਼ਰੂਰੀ ਵਿੱਚ ਹੀ ਮਸਤ ਰਹਿੰਦੇ ਸਨ। ਇਸ ਤਰ੍ਹਾਂ ਹੀ ਇਹਨਾਂ ਦੇ ਸੰਤ ਮਾਰਗ ਦੀ ਸ਼ੁਰੂਆਤ ਹੋਈ ਹੈ। ਇਹਨਾਂ ਦੇ ਸੰਤ ਮਾਰਗ ਦਾ ਪਹਿਲਾ ਦਰਸ਼ਨ ਸਾਨੂੰ ਸ਼ਹੀਦ ਬਾਬਾ ਤੇਗਾ ਸਿੰਘ ਜੀ ਦੇ ਅਲੋਪ ਹੋਏ ਸ਼ਹੀਦੀ ਅਸਥਾਨ ਜੋ ਸਦੀਆਂ ਤੋਂ ਵੱਧ ਸਮੇਂ ਦੀ ਗੂੜ੍ਹੀ ਤਹਿ ਵਿੱਚੋਂ ਲੱਭ ਕੇ ਉਸਨੂੰ ਇਹਨਾਂ ਨੇ ਲੋਕਾਈ ਵਿੱਚ ਉਜਾਗਰ ਕੀਤਾ, ਜੋ ਸਾਡੇ ਰਹਿਬਰ ਸ਼ਹੀਦਾਂ ਦੀ ਅਲੌਕਿਕ ਅਤੇ ਯਥਾਰਥ ਦੀ ਲਾਟ ਸੀ। ਪੂਰਬਲੇ ਕਰਮਾਂ ਦੀ ਘਾਲ ਕਮਾਈ ਕਰਕੇ ਹੀ ਰਿਸ਼ੀ ਮੁਨੀ, ਸੰਤ ਮਹਾਤਮਾ ਸੰਸਾਰੀ ਜੀਵਾਂ ਦੇ ਭਲੇ ਵਾਸਤੇ ਰੱਬੀ ਹੁਕਮ ਲੈ ਕੇ ਇਸ ਮਾਤ ਲੋਕ 'ਤੇ ਆਉਂਦੇ ਹਨ। ਜਦ ਇਹ ਸੰਤ ਮਹਾਤਮਾ ਇਸ ਮਾਤ ਲੋਕ 'ਤੇ ਦੁਖੀ ਜੀਵਾਂ ਨੂੰ ਤੱਕਦੇ ਹਨ ਤਾਂ ਇਹਨਾਂ ਨੂੰ ਇਹਨਾਂ ਸਾਰੀਆਂ ਦੁਖੀ ਆਤਮਾਵਾਂ 'ਤੇ ਤਰਸ ਆਉਂਦਾ ਹੈ। ਉਹ ਸਾਡਾ ਭਲਾ ਕਰਨ ਲਈ ਸਾਨੂੰ ਸੱਚਾ ਉਪਦੇਸ਼ ਕਰਦੇ ਹਨ। ਇਹ ਕੁਦਰਤ ਦਾ ਯਥਾਰਥ ਹੈ ਕਿ ਜਦੋਂ ਜਦੋਂ ਵੀ ਸੰਸਾਰ 'ਤੇ ਧਰਮ ਦੀ ਗਿਲਾਨੀ ਹੁੰਦੀ ਹੈ, ਪਾਪ ਕਰਮ ਵਧ ਜਾਂਦੇ ਹਨ, ਅਧਰਮ ਦਾ ਬੋਲਬਾਲਾ ਹੋ ਜਾਂਦਾ ਤਾਂ ਕਿਸੇ ਮਹਾਤਮਾ ਪੁਰਸ਼ ਦਾ ਜਨਮ ਸੰਭਵ ਹੋ ਜਾਂਦਾ ਹੈ।

ਯਦਾ ਯਦਾਹਿ ਧਰਮ ਸਯ ਗਿਲਾ ਨਿਰ ਭਵਤਿ ਭਾਰਤ।
ਅਭਿ ਯੁਧਾ ਨਮ ਧਰਮਸਯ ਤਦਾਤ ਅਨੇ ਸਿਜਾਮ ਯਾਹੋ।

ਇਸ ਹਕੀਕਤ ਨੂੰ ਲਾਂਭੇ ਨਹੀਂ ਕੀਤਾ ਜਾ ਸਕਦਾ ਕਿ ਇਹਨਾਂ ਦਾ ਜਨਮ (ਇਹ ਜਨਮ ਤੁਮਾਰੇ ਲੇਖੇ) ਉਹਨਾਂ ਸ਼ਹੀਦਾਂ ਦੀਆਂ ਰਾਹ ਹਕੀਕਤਾਂ ਦੇ ਲੇਖੇ ਲੱਗਣ ਲਈ ਹੀ ਹੋਇਆ। ਇਹ ਵੀ ਇੱਕ ਯਥਾਰਥ ਹੈ ਕਿ ਇਸ ਅਸਥਾਨ ਨੂੰ ਅਨੇਕਾਂ ਹੀ ਇਨਸਾਨ ਪੂਜਦੇ ਸਨ। ਆਪਣੀਆਂ ਮਨੋਕਾਮਨਾਵਾਂ ਦੀ ਪੂਰਤੀ ਲਈ ਇਸ ਅਸਥਾਨ 'ਤੇ ਆਉਂਦੇ ਸਨ। ਜਦ ਮਨੋਕਾਮਨਾ ਦੀ ਪੂਰਤੀ ਹੋ ਜਾਂਦੀ ਸੀ ਤਾਂ ਸੁੱਖਣਾ ਦੇ ਕੇ ਆਪਣੇ ਦੁਨਿਆਵੀ ਧੰਦਿਆਂ ਵਿੱਚ

ਰੁੱਝ ਜਾਂਦੇ ਸਨ । ਪਰ ਬਾਬਾ ਨੱਛਤਰ ਸਿੰਘ ਨੂੰ ਜੋ ਇਸ ਅਸਥਾਨ 'ਤੇ ਬਣੇ ਮੱਟ ਵਿੱਚੋਂ ਆਵਾਜ਼ ਆਈ ਕਿ ਭਾਈ ਗੁਰਸਿੱਖਾ, ਇਸ ਅਸਥਾਨ ਦੀ ਇੱਥੇ ਬੈਠ ਕੇ ਸੇਵਾ ਕਰ । ਅਸੀਂ ਤੁਹਾਡੇ ਅੰਗ-ਸੰਗ ਹਾਂ । ਇਸ ਅਸਥਾਨ ਤੋਂ ਹਰ ਮਨੋਕਾਮਨਾਵਾਂ ਪੂਰੀਆਂ ਹੋਣਗੀਆਂ । ਰਿੱਧੀਆਂ-ਸਿੱਧੀਆਂ ਦੀਆਂ ਦਾਤਾਂ ਤੁਹਾਡੇ ਲਈ ਭਰਪੂਰ ਹਨ । ਆਓ, ਭਲਾਈ ਦੇ ਕਾਰਜ ਲਈ ਆਪਣੇ ਆਪ ਨੂੰ ਇਸ ਲਈ ਅਰਪਣ ਕਰੋ ।

ਇਸ ਗ਼ੈਬੀ ਅਤੇ ਅਗੰਮੀ ਆਵਾਜ਼ ਨੇ ਇਹਨਾਂ ਦੇ ਅੰਦਰ ਇੱਕ ਧੂਹ ਜਿਹੀ ਪਾ ਦਿੱਤੀ । ਅੰਦਰੂਨੀ ਖਿੱਚ ਵਾਲੀ ਡੋਰ ਦੇ ਤੁਣਕੇ ਹੁਣ ਲਗਾਤਾਰ ਵੱਜਣ ਲੱਗੇ । ਸ਼ਹੀਦਾਂ ਦੇ ਪਿਆਰ ਦੀ ਲੋਅ ਤਨ ਨੂੰ ਰੁਸ਼ਨਾ ਕੇ ਮੱਥੇ ਦੀ ਜੋਤ ਬਣ ਗਈ । ਉਸ ਜਗਦੀ ਮੱਥੇ ਦੀ ਜੋਤ ਨੇ ਇਹਨਾਂ ਨੂੰ ਦੁਨਿਆਵੀ ਧੰਦਿਆਂ ਤੋਂ ਨਿਰਲੇਪ ਕਰ ਸੰਸਾਰੀ ਦੁਖੀ ਜੀਵਾਂ ਦੇ ਕਲਿਆਣ ਕਰਨ ਲਈ ਇਹਨਾਂ ਨੂੰ ਇਸ ਅਸਥਾਨ 'ਤੇ ਸਮਾਧੀ ਲਾਉਣ ਲਈ ਮਜ਼ਬੂਰ ਕਰ ਦਿੱਤਾ । ਗ੍ਰਹਿਸਥੀ ਜੀਵਨ ਨੂੰ ਅਲਵਿਦਾ ਆਖ ਬਾਬਾ ਨੱਛਤਰ ਸਿੰਘ ਜੀ ਇਸ ਅਸਥਾਨ ਲਈ ਅਰਪਣ ਹੋ ਗਏ । ਕਿਸੇ ਅਗੰਮੀ ਸ਼ਕਤੀ ਨੇ ਇਹਨਾਂ ਨੂੰ ਐਨੀ ਸ਼ਕਤੀ ਵਿੱਚ ਲਬਰੇਜ਼ ਕਰ ਦਿੱਤਾ ਕਿ ਇਹ ਬੱਸ ਇਸ ਅਸਥਾਨ ਜੋਗੇ ਹੀ ਰਹਿ ਗਏ ।

ਇਸ ਅਸਥਾਨ ਦੀ ਗ਼ੈਬੀ ਆਵਾਜ ਇਹਨਾਂ ਦੇ ਕੰਨਾਂ ਦੁਆਲੇ ਘੁੰਮਦੀ ਅਤੇ ਤਨ ਵਿੱਚ ਸਮਾ ਜਾਂਦੀ । ਤਨ ਕਿਸੇ ਨਿਰਾਲੀ ਅਤੇ ਅਨੋਖੀ ਖ਼ੁਸ਼ੀ ਵਿੱਚ ਮੁਗਧ ਹੋ ਜਾਂਦਾ, ਜਿਸ ਤਰ੍ਹਾਂ ਤਨ ਕਿਸੇ ਅੰਮ੍ਰਿਤ ਰੂਪੀ ਕੁੰਡ ਵਿੱਚ ਇਸ਼ਨਾਨ ਕਰਕੇ ਪਵਿੱਤਰ ਹੋ ਜਾਂਦਾ ਹੈ । ਮਨ ਦੀ ਸ਼ੁੱਧਤਾ ਵਿੱਚੋਂ ਮੁਗਧ ਕਰ ਦੇਣ ਵਾਲੀ ਧੁਨ ਅਣ-ਹਦਿ ਬਾਣੀ ਦੀ ਮਿੰਨੀ ਮਿੰਨੀ ਆਵਾਜ ਆਉਣ ਲੱਗੀ । ਧੁਨਾਂ ਦੀਆਂ ਤਰੰਗਾਂ, ਤਨ ਰੂਪੀ ਸਰੀਰ ਨੂੰ ਫੁੱਲਾਂ ਤੋਂ ਵੀ ਹੌਲਾ ਕਰੀ ਰੱਖਦੀਆਂ । ਤਨ ਕਿਸੇ ਮਖ਼ਰੂਰੀ ਵਿੱਚ ਮਦਹੋਸ਼ ਰਹਿੰਦਾ ।

ਇਹ ਸਾਰਾ ਕੁਝ ਹੀ ਉਸ ਗ਼ੈਬੀ ਸ਼ਕਤੀ ਦੀ ਬਖ਼ਸ਼ਿਸ਼ ਸੀ । ਉਸ ਗ਼ੈਬੀ ਆਵਾਜ ਨੇ ਜਦੋਂ ਤੋਂ ਇਸ ਸਿੱਖ ਦੇ ਤਨ ਵਿੱਚ ਪ੍ਰਵੇਸ਼ ਕੀਤਾ ਸੀ, ਹੁਣ ਨੱਛਤਰ ਸਿੰਘ ਦੁਨਿਆਵੀ ਅਵਸਥਾ ਵਾਲਾ ਨਹੀਂ ਰਿਹਾ ਸੀ । ਉਹ ਹੁਣ ਬਾਬਾ ਰੂਪ ਵਿੱਚ ਵਟ ਗਿਆ ਸੀ । ਤਰਨ ਅਵਸਥਾ ਇੱਕ ਮਹਾਨ ਤਪੀਸ਼ਰ ਵਿੱਚ ਬਦਲ ਗਈ ਸੀ । ਸ਼ਹੀਦੀ ਵਰਦਾਨ ਦੀ ਵਰੋਸੋਈ ਦੇਹ ਸਰਬ ਕਲਾ ਨਾਲ ਭਰਪੂਰ ਹੋ ਗਈ ਸੀ । ਉਸ ਸਰਬ ਕਲਾ ਨਾਲ ਮਖ਼ਰੂਰ ਹੋਏ ਨੈਣ ਜਿੱਧਰ ਵੀ ਨਜ਼ਰ ਫੇਰਦੇ ਸਨ, ਧੰਨ ਧੰਨ ਦੇ ਗੁਣ-ਗਾਇਨ ਹੋਣ ਲੱਗ ਜਾਂਦੇ ਸਨ । ਉਹਨਾਂ ਸ਼ਹੀਦਾਂ ਦੀ ਬਖ਼ਸ਼ੀ ਹੋਈ ਸਰਬ ਕਲਾ ਭਰਪੂਰ ਅਤੇ ਪ੍ਰਗਟ ਸ਼ਕਤੀ ਅੱਜ ਸ਼ਹੀਦ ਬਾਬਾ ਤੇਗਾ ਸਿੰਘ ਜੀ ਦੇ ਅਸਥਾਨ 'ਤੇ ਗੁਰੂ ਮਿਹਰਾਂ ਬਖ਼ਸ਼ਦੀ ਨਾਮ ਬਾਣੀ ਦੇ ਨਾਲ ਖਲਕਤ ਨੂੰ ਜੋੜਦੀ ਆਪਣੀ ਅਨੋਖੀ ਮਹਿਕ ਇਲਾਕੇ ਵਿੱਚ ਹੀ ਨਹੀਂ ਦੇਸ਼ਾਂ ਦਿਸ਼ਾਂ ਵਿੱਚ ਵੀ ਖਿਲਾਰ



ਰਹੀ ਹੈ ।

ਇਸ ਵਿੱਚ ਕੋਈ ਸੰਦੇਹ ਨਹੀਂ ਕਿ ਜੋ ਵੀ ਇਸ ਅਸਥਾਨ 'ਤੇ ਸਰਬ ਕਲਾ ਵਰਤ ਰਹੀ ਹੈ ਉਹ ਸ਼ਹੀਦਾਂ ਮੁਰੀਦਾਂ ਦੇ ਵਰੋਸਾਇ ਬਾਬਾ ਨੱਛਤਰ ਸਿੰਘ ਜੀ ਦੇ ਪ੍ਰਤਾਇ ਹੀ ਹੈ । ਇਹਨਾਂ ਦੀ ਨਿਗਰਾਨੀ ਹੇਠ ਹੀ ਇਸ ਅਸਥਾਨ ਦੀ ਕਾਰ ਸੇਵਾ ਦਾ ਕਾਰਜ ਸ਼ੁਰੂ ਹੋਇਆ, ਜਿਸ ਨੂੰ ਬੜੀ ਲਗਨ ਮਿਹਨਤ ਨਾਲ ਇਹ ਨਿਭਾਅ ਵੀ ਰਹੇ ਹਨ । ਬਾਬਾ ਨੱਛਤਰ ਸਿੰਘ ਜੀ ਨੇ ਇਹ ਸਾਰਾ ਕੁਝ ਆਪਣਾ ਕਰਮ ਅਤੇ ਧਰਮ ਕਰਕੇ ਮੰਨ ਲਿਆ ਹੈ । ਦਿਨ ਰਾਤ ਸੇਵਾ ਸਿਮਰਨ ਵਿੱਚ ਲੱਗੇ ਹਨ । ਇਹ ਮਿਹਨਤ ਅਤੇ ਲਗਨ ਦਾ ਫਲ ਹੀ ਹੈ ਕਿ ਅੱਜ ਜੋ ਵੀ ਸ਼ਰਧਾਲੂ ਇੱਥੇ ਆਉਂਦੇ ਹਨ, ਇਸ ਅਸਥਾਨ ਦੇ ਦਰਸ਼ਨ ਕਰਕੇ ਗਦਗਦ ਹੋ ਜਾਂਦੇ ਹਨ ।

ਇਸ ਸ਼ਹੀਦੀ ਅਸਥਾਨ 'ਤੇ ਸਾਡੇ ਸਿੱਖ ਵਿਰਸੇ ਨੂੰ ਦਰਸਾਉਂਦੀਆਂ ਸਿੱਖ ਸ਼ਹੀਦਾਂ ਦੀਆਂ ਮੂਰਤੀਆਂ ਕਿਸੇ ਅਨੋਖੀ ਕਲਾ ਦਾ ਨਿਰਮਾਣ ਹਨ । ਇਸ ਤਰ੍ਹਾਂ ਹੀ ਚਾਲੀ ਫੁੱਟ ਉੱਚੀ ਪਹਾੜੀ 'ਤੇ ਬਾਬਾ ਸ਼ੇਖ਼ ਫਰੀਦ ਜੀ ਦੀ ਮੂਰਤੀ ਕਿਸੇ ਅਨੋਖੀ ਕਲਾ ਦਾ ਨਮੂਨਾ ਦੇਖਣਯੋਗ ਹੈ । ਗੁਰਦੁਆਰਾ ਕੰਪਲੈਕਸ ਨੂੰ ਪ੍ਰਦੂਸ਼ਣ ਰਹਿਤ ਰੱਖਣ ਲਈ ਸੁੰਦਰ ਪਾਰਕ ਵਿੱਚ ਫੁੱਲ ਅਤੇ ਬਾਗ, ਵੰਨ-ਸੁਵੰਨੇ ਦਰਖ਼ਤਾਂ ਦੀਆਂ ਲਾਈਨਾ ਇੱਕ ਨਿਵੇਕਲਾ ਜਿਹਾ ਦ੍ਰਿਸ਼ ਕੁਦਰਤ ਦੀ ਆਪ ਸਾਜੀ ਹੋਈ ਝਲਕ ਨੂੰ ਦਰਸਾਉਂਦਾ ਹੈ ।

ਸੰਤ ਬਾਬਾ ਨੱਛਤਰ ਸਿੰਘ ਜੀ ਸੰਗਤ ਨੂੰ ਹੱਕ ਸੱਚ ਅਤੇ ਨਿਆਂ ਦੇ ਵਰਤਾਰੇ ਨੂੰ ਚਲਦਾ ਰੱਖਣ ਲਈ ਅਨਿਆਂ ਦੇ ਖ਼ਿਲਾਫ ਜੂਝਣ ਲਈ ਸੰਕੇਤ ਕਰਦੇ ਰਹਿੰਦੇ ਹਨ । ਜਿਸ ਵਰਤਾਰੇ ਦੀ ਪਿਰਤ ਗੁਰੂ ਸਾਹਿਬਾਂ ਨੇ ਪਾਈ ਸੀ, ਉਹ ਪਿਰਤ ਅੱਜ ਵੀ ਇਸ ਅਸਥਾਨ 'ਤੇ ਨਿਰਵਿਘਨ ਚਲਦੀ ਹੈ ।

ਆਪਣੇ ਧਰਮ ਦੀ ਪਰਪੱਕਤਾ, ਬਿਪਰਨ ਰੀਤਾਂ ਤੋਂ ਛੁਟਕਾਰਾ, ਸੰਗਤ ਨੂੰ ਨਸ਼ਿਆਂ ਦੇ ਮਾੜੇ ਪ੍ਰਭਾਵ ਤੋਂ ਬਚਾਉਣਾ, ਗਊ ਗਰੀਬ ਦੀ ਤਨ, ਮਨ, ਧਨ ਨਾਲ ਸੇਵਾ ਕਰਨੀ ਇਹ ਬਾਬਾ ਸ਼ਹੀਦ ਦੇ ਅਸਥਾਨ ਦੀ ਪਿਰਤ ਹੈ । ਬਾਬਾ ਨੱਛਤਰ ਸਿੰਘ ਜੀ ਐਤਵਾਰ ਨੂੰ ਵਿਸ਼ੇਸ਼ ਕਰਕੇ ਗੁਰੂ ਬਖ਼ਸ਼ਿਸ਼ਾਂ ਨਾਲ ਸੰਗਤ ਦੀ ਦੇਹ ਅਰੋਗਤਾ ਅਤੇ ਸਰਬ ਸੁੱਖਾਂ ਦੀ ਦਾਤ ਗੁਰੂ ਪਾਤਸ਼ਾਹ ਤੋਂ ਬਖ਼ਸ਼ਾਉਂਦੇ ਰਹਿੰਦੇ ਹਨ । ਇਹ ਸਭ ਹਰਿ ਦੇ ਨਾਮ ਦੀ ਹੀ ਵਡਿਆਈ ਹੈ ।

ਬਾਕੀ ਸੰਗਤ ਹਰ ਰੋਜ਼ ਹੀ ਇਸ ਗੁਰਦੁਆਰੇ ਦੇ ਦਰਸ਼ਨ ਦੀਦਾਰੇ ਕਰਨ ਆਉਂਦੀ ਹੈ । ਬਾਬਾ ਜੀ ਨਾਲ ਪ੍ਰਵਚਨ ਸਾਂਝੇ ਕਰਕੇ, ਆਪਣੇ ਦੁੱਖਾਂ ਦੀ ਦਵਾਈ ਪ੍ਰਾਪਤ ਕਰਦੀ ਹੈ । ਜੋ ਇਸ ਸ਼ਹੀਦੀ ਅਸਥਾਨ ਨੂੰ ਸ਼ਹੀਦਾਂ ਦੀਆਂ ਬਖ਼ਸ਼ਿਸ਼ਾਂ ਹਨ । ਇਸ ਅਸਥਾਨ 'ਤੇ ਪੂਰਨਮਾਸ਼ੀ ਦਾ ਪਵਿੱਤਰ ਦਿਹਾੜਾ ਅਤੇ ਸ਼ਹੀਦੀ ਜੋੜ ਮੇਲਾ ਮਨਾਇਆ ਜਾਂਦਾ ਹੈ ।

## ਸੰਤ ਮਹੇਸ਼ ਮੁਨੀ ਜੀ ਬੋਰੇ ਵਾਲੇ

ਸੁਆਮੀ ਮਹੇਸ਼ ਮੁਨੀ ਜੀ ਦਾ ਜਨਮ ਪਿੰਡ ਝੰਡੂ ਕੇ ਜ਼ਿਲ੍ਹਾ ਮਾਨਸਾ ਵਿਖੇ, ਸ. ਸੰਤਾ ਸਿੰਘ ਦੇ ਘਰ ਮਾਤਾ ਕਾਕੋ ਕੌਰ ਦੀ ਸੁਭਾਗੀ ਕੁੱਖੋਂ ਹੋਇਆ। ਆਪ ਸਿੱਧੂ ਬੈਰਾੜ ਖਾਨਦਾਨ ਵਿੱਚੋਂ ਹਨ। ਆਪ ਜੀ ਚਾਰ ਭਰਾ ਹਨ ਪਰ ਕੁਦਰਤ ਨੇ ਆਪ ਨੂੰ ਰੰਗ-ਰੂਪ, ਕੱਦ-ਕਾਠ ਅਤੇ ਨਰੋਆ ਸਰੀਰ ਬਖ਼ਸ਼ਿਆ ਹੈ। ਇਹ ਅਕਾਲ ਪੁਰਖ ਦੀ ਇੱਕ ਵੱਖਰੀ ਦਾਤ ਹੈ। ਬਚਪਨ ਤੋਂ ਹੀ ਆਪ ਸਾਧੂ ਸੁਭਾਅ, ਸਤਿ ਕਰਮ, ਸਤਿ ਬਚਨ ਅਤੇ ਸਤਿਕਾਰ ਦੀ ਇੱਕ ਜਿਉਂਦੀ ਜਾਗਦੀ ਪ੍ਰਤਿਮਾ ਸਨ। ਬਚਪਨ ਵਿੱਚ ਆਪ ਦੇ ਚਿਹਰੇ ਦਾ ਜਲਾਲ ਆਪ ਜੀ ਦੀ ਪਿਛਲੇ ਜਨਮ ਦੀ ਭਗਤੀ ਕਰਕੇ ਅਵਤਾਰੀ ਜੀਵਾਂ ਵਾਂਗ ਦਗਦਾ ਸੀ। ਬੇਸ਼ੱਕ ਬਚਪਨ ਵਿੱਚ ਹੀ ਆਪ ਮਾਤਾ ਦੇ ਪਿਆਰ ਤੋਂ ਸੱਖਣੇ ਹੋ ਗਏ ਸਨ ਪਰ ਪਿਤਾ ਸ. ਸੰਤਾ ਸਿੰਘ ਦੇ ਦੁੱਵਲੇ ਪਿਆਰ ਨੇ ਆਪ ਨੂੰ ਮਾਤਾ ਦੀ ਅਣਹੋਂਦ ਮਹਿਸੂਸ ਨਾ ਹੋਣ ਦਿੱਤੀ। ਆਪ ਜੀ ਦਾ ਪਿਤਾ ਪੁਰਖੀ ਕਿੱਤਾ ਖੇਤੀਬਾੜੀ ਹੋਣ ਕਰਕੇ ਆਪ ਜ਼ਿਆਦਾਤਰ ਖੇਤ ਹੀ ਰਹਿੰਦੇ ਸਨ। ਧਾਰਮਿਕ ਪ੍ਰਵਿਰਤੀ ਕਰਕੇ ਆਪ ਉਂਜ ਵੀ ਦੁਨਿਆਵੀ ਲਗਾਓ ਤੋਂ ਦੂਰ ਹੀ ਰਹਿ ਕੇ ਖ਼ੁਸ਼ ਸਨ।

ਬਚਪਨ ਦੀਆਂ ਖੇਡਾਂ ਤੋਂ ਦੂਰ ਆਪ ਜੀ ਦਾ ਜੀਵਨ ਅੱਠ ਸਾਲ ਤੋਂ ਹੀ ਭਗਤੀ ਵਿੱਚ ਬਦਲ ਗਿਆ ਸੀ। ਆਪ ਜੀ ਨੂੰ ਗਊਆਂ ਨਾਲ ਪਿਆਰ ਬਚਪਨ ਤੋਂ ਹੀ ਹੋ ਗਿਆ ਸੀ। ਜਿਸ ਕਰਕੇ ਆਪ ਨੇ ਆਪਣੇ ਖੇਤ ਹੀ ਛੋਟੀ ਜਿਹੀ ਕੁਟੀਆ ਬਣਾ ਕੇ ਉੱਥੇ ਹੀ ਗਊਆਂ ਦੀ ਸੇਵਾ ਕਰਨੀ ਸ਼ੁਰੂ ਕਰ ਦਿੱਤੀ ਸੀ। ਇਹਨਾਂ ਦੇ ਸਾਧੂ ਜੀਵਨ ਵਿੱਚ ਇੱਕ ਨਿਰਾਲਾ ਮੋੜ ਉਦੋਂ ਆਇਆ ਜਦ ਇਹਨਾਂ ਨੇ ਆਪਣੇ ਪਿੰਡ ਤੋਂ ਤਕਰੀਬਨ ਚਾਰ ਪੰਜ ਮੀਲ ਦੀ ਵਿੱਥ 'ਤੇ ਬਣੇ ਉਦਾਸੀਨ ਸੰਪਰਦਾਇ ਦੇ ਡੇਰੇ 'ਡੂੰਮ ਡੇਰੇ' ਜਾਣਾ ਸ਼ੁਰੂ ਕਰ ਦਿੱਤਾ। ਮਹਾਂਪੁਰਸ਼ਾਂ ਨੇ ਇਹਨਾਂ ਦੇ ਅਧਿਆਤਮਕ ਜੀਵਨ ਨੂੰ ਜਾਣ ਕੇ ਇਹਨਾਂ ਨੂੰ ਪਰਮਾਰਥ ਵਿਦਿਆ ਦਾ ਗਿਆਨ ਦੇਣਾ ਸ਼ੁਰੂ ਕਰ ਦਿੱਤਾ। ਇਹਨਾਂ ਦੀ ਵਿਵੇਕ ਬੁੱਧੀ ਦੀ ਪਕੜ ਨੂੰ ਦੇਖ ਕੇ ਡੇਰੇ ਵਾਲੇ ਮਹਾਪੁਰਸ਼ਾਂ ਨੇ ਇਹਨਾਂ ਨੂੰ ਕਾਂਸ਼ੀ ਵਿੱਚ ਉੱਚ ਵਿਦਿਆ ਪ੍ਰਾਪਤ ਕਰਨ ਲਈ ਭੇਜ ਦਿੱਤਾ। ਕਾਸ਼ੀ ਵਿੱਚ ਆਪ ਜੀ ਲੰਬਾ ਸਮਾਂ ਰਹੇ ਤੇ ਵੇਦ, ਪੁਰਾਣ, ਸਿਮਰਤੀਆਂ, ਮਹਾਂਭਾਰਤ ਆਦਿ ਗਰੰਥਾਂ ਦਾ ਅਧਿਐਨ ਕੀਤਾ ਅਤੇ ਅਧਿਆਤਮਕ ਵਿਦਿਆ ਪ੍ਰਾਪਤ ਕੀਤੀ

ਇਸ ਵਿਦਿਆ ਪ੍ਰਾਪਤੀ ਦੇ ਦੌਰਾਨ ਹੀ ਆਪ ਜੀ ਦਾ ਮੇਲ ਬਾਬਾ ਰਿਸ਼ੀ ਰਾਮ ਨਾਲ ਹੋਇਆ, ਜਿੰਨ੍ਹਾਂ ਦੇ ਸੰਗ ਨਾਲ ਆਪ ਜੀ ਨੇ ਤੀਰਥ ਯਾਤਰਾ ਕੀਤੀ ਅਤੇ ਵੱਖ-ਵੱਖ ਅਸਥਾਨਾਂ 'ਤੇ ਰਹਿ ਰਹੇ ਮਹਾਂਪੁਰਸ਼ਾਂ ਨਾਲ ਪ੍ਰਵਚਨ ਸਾਂਝੇ ਕੀਤੇ ਤੇ ਗਿਆਨ ਪ੍ਰਾਪਤੀ ਕੀਤੀ। ਇਸ ਤਰ੍ਹਾਂ ਹੀ ਤੀਰਥ ਯਾਤਰਾ ਵਿੱਚ ਇਹਨਾਂ ਦਾ ਮਿਲਾਪ ਸੁਆਮੀ ਪਰਮਹੰਸ ਜੀ ਨਾਲ ਹੋਇਆ। ਜਿੰਨ੍ਹਾਂ ਤੋਂ ਆਪ ਨੂੰ ਗੁਰੂ ਨਾਮ ਦੀ ਦਾਤ ਪ੍ਰਾਪਤ ਹੋਈ ਤੇ ਸੁਆਮੀ 'ਮਹੇਸ਼ ਮੁਨੀ' ਜੀ



ਅਖਵਾਉਣ ਲੱਗੇ। ਵਰਕਤ ਅਤੇ ਸਾਦਗੀ ਜੀਵਨ ਨੂੰ ਅਪਣਾ ਕੇ ਆਪ ਮੋਹ ਮਾਇਆ ਅਤੇ ਕੂੜ ਦੀ ਦੁਨੀਆ ਵਿੱਚ ਗਰੱਸੀ ਲੋਕਾਈ ਨੂੰ ਤਾਰਨ ਲਈ ਪਿੰਡ ਪਿੰਡ ਜਾ ਕੇ ਗਿਆਨ ਦੀ ਵਰਖਾ ਕਰਨ ਲੱਗੇ। ਆਪ ਸੱਚ 'ਤੇ ਚੱਲਣ ਦਾ ਜਿੱਥੇ ਉਪਦੇਸ਼ ਦਿੰਦੇ ਸਨ, ਨਾਲ ਹੀ ਨਾਲ ਸਾਦਾ ਖਾਣਾ ਅਤੇ ਸਾਦਾ ਪਹਿਨਣ ਲਈ ਵੀ ਪ੍ਰੇਰਦੇ ਸਨ। ਆਪ ਜੀ ਸਾਦਾ ਪਹਿਨਣ ਵਿੱਚ ਐਨੇ ਪਰਪੱਕ ਸਨ ਕਿ ਜਦ ਤੋਂ ਆਪ ਜੀ ਨੇ ਜਗਤ ਤਾਰਨ ਦੀ ਮੁਹਿੰਮ ਵਿੱਢ ਲਈ ਸੀ, ਆਪ ਜੀ ਨੇ ਆਪਣੇ ਤਨ 'ਤੇ ਬੋਰਾ ਪਹਿਨ ਲਿਆ ਸੀ। ਆਪ ਜੀ ਨੇ ਬਾਰਾਂ ਸਾਲ ਇਸ ਤਰ੍ਹਾਂ ਹੀ ਬੋਰੇ ਦੇ ਚੋਲੇ ਵਿੱਚ ਰਹਿ ਕੇ ਹੀ ਪਿੰਡ ਪਿੰਡ ਜਾ ਕੇ ਸੰਗਤਾਂ ਨਾਲ ਪ੍ਰਵਚਨ ਸਾਂਝੇ ਕੀਤੇ, ਇਸ ਤਰ੍ਹਾਂ ਆਪ ਬੋਰੇ ਵਾਲੇ ਸੁਆਮੀ ਜੀ ਕਰਕੇ ਸੰਗਤਾਂ ਵਿੱਚ ਜਾਣੇ ਜਾਣ ਲੱਗੇ। ਬੇਸ਼ੱਕ ਪ੍ਰਵਚਨ ਕਰਨ ਦੀ ਬਖ਼ਸ਼ਿਸ਼ ਆਪ ਜੀ 'ਤੇ ਬਚਪਨ ਤੋਂ ਹੀ ਸੀ ਪਰ ਸੰਗਤ ਦੇ ਇੱਕਠ ਰੂਪ ਵਿੱਚ ਆਪ ਜੀ ਦਾ ਪਹਿਲਾ ਸਤਸੰਗ ਮੋਗਾ ਜ਼ਿਲ੍ਹੇ ਦੇ ਪਿੰਡ ਕਿਸ਼ਨਪੁਰਾ ਵਿੱਚ ਹੋਇਆ ਸੀ।

ਸਦੀਆਂ ਤੋਂ ਚੱਲੀ ਆ ਰਹੀ ਗੁਰੂ ਮਰਯਾਦਾ ਅਨੁਸਾਰ ਆਪ ਵੀ ਗਊ ਗਰੀਬ ਦੀ ਰੱਖਿਆ ਦੇ ਧਾਰਨੀ ਹਨ। ਪਿੰਡ ਪਿੰਡ ਸਤਸੰਗ ਕਰਕੇ ਜਿੱਥੇ ਇਹਨਾਂ ਨੇ ਲੋਕਾਈ ਨੂੰ ਸੱਚ, ਧਰਮ, ਪੂਜਾ, ਪਾਠ ਸੇਵਾ ਅਤੇ ਪਾਪ, ਨਿੰਦਾ, ਚੁਗਲੀ, ਕੁਸੰਗਤ ਤੋਂ ਦੂਰ ਰਹਿਣ ਦਾ ਉਪਦੇਸ਼ ਦਿੱਤਾ ਹੈ, ਨਾਲ ਹੀ ਗਊਆਂ ਦੀ ਸੇਵਾ ਕਰਨ ਦਾ ਉਪਦੇਸ਼ ਦਿੱਤਾ ਹੀ ਨਹੀਂ ਸਗੋਂ ਉਸ 'ਤੇ ਅਮਲ ਵੀ ਕਰਵਾਇਆ ਹੈ। ਅੱਜ ਕੱਲ ਸੰਗਤ ਦੇ ਸਹਿਯੋਗ ਨਾਲ ਮਹਾਪੁਰਸ਼ ਬਾਬਾ ਜੀ ਦੀ ਰਹਿਨੁਮਾਈ ਹੇਠ ਤਕਰੀਬਨ 45 ਕੁ ਗਊਸ਼ਾਲਾਵਾਂ ਚੱਲ ਰਹੀਆਂ ਹਨ, ਜਿੰਨ੍ਹਾਂ ਵਿੱਚ ਪੱਚੀ-ਤੀਹ ਹਜ਼ਾਰ ਗਊਆਂ ਦੀ ਰੋਜ਼ਾਨਾ ਸੇਵਾ ਹੁੰਦੀ ਹੈ। ਇਹ ਵੱਖ-ਵੱਖ ਪਿੰਡਾਂ ਸ਼ਹਿਰਾਂ ਵਿੱਚ ਸੇਵਾ ਦੇ ਸਹਾਰੇ ਚੱਲ ਰਹੀਆਂ ਗਊਸ਼ਾਲਾਵਾਂ ਪਿੰਡ ਪੰਚਾਇਤਾਂ, ਧਾਰਮਿਕ ਸੰਸਥਾਵਾਂ ਅਤੇ ਬਾਬਾ ਜੀ ਦੇ ਉਪਦੇਸ਼ ਨਾਲ ਚੱਲ ਰਹੀਆਂ ਹਨ।

ਤਕਰੀਬਨ 50 ਸਾਲਾਂ ਤੋਂ ਆਪਣੇ ਪ੍ਰਵਚਨਾਂ ਨਾਲ ਦੁਖੀ ਲੋਕਾਂ ਦਾ ਭਲਾ ਕਰ ਰਹੇ ਬਾਬਾ ਜੀ ਦੇ ਬਚਨ ਹਨ : ਭਾਈ ਭਰੂਣ ਹੱਤਿਆ, ਝੂਠੀ ਗਵਾਹੀ, ਅੱਗ ਲਾਉਣੀ, ਨਿੰਦਾ ਚੁਗਲੀ ਘੋਰ ਪਾਪ ਹੈ। ਗਊ, ਮੰਦਰ, ਗੁਰਦੁਆਰੇ ਅਤੇ ਮਹਾਪੁਰਸ਼ ਸਾਡੇ ਪੂਜਣਯੋਗ ਹਨ। ਗੁਰਘਰਾਂ ਦੀ ਸੇਵਾ ਕਰਕੇ ਅਤੇ ਮਹਾਪੁਰਸ਼ਾਂ ਦੇ ਦਰਸ਼ਨ ਕਰਕੇ ਜੀਵਨ ਸਫਲ ਹੋ ਜਾਂਦੇ ਹਨ। ਮਾਸ, ਸ਼ਰਾਬ, ਨਸ਼ਿਆਂ ਤੋਂ ਆਪਣੇ ਜੀਵਨ ਨੂੰ ਬਚਾਓ ਅਤੇ ਗਊ, ਮਾਤਾ-ਪਿਤਾ, ਕੰਨਿਆ ਦੀ ਸੇਵਾ ਕਰੋ। ਬ੍ਰਹਮ ਗਿਆਨੀ ਮਹਾਪੁਰਸ਼ਾਂ ਦੀ ਸੰਗਤ ਕਰੋ। ਕੀਮਤੀ ਸਮੇਂ ਨੂੰ ਵਿਅਰਥ ਨਾ ਗਵਾਓ। ਹਮੇਸ਼ਾ ਸ਼ੁੱਧ ਵਿਚਾਰ ਮਨ ਵਿੱਚ ਸੋਚੋ। ਸਬਰ, ਸੰਤੋਖ, ਸੰਜਮ ਵਿੱਚ ਰਹੋ। ਸਦਾਚਾਰੀ ਬਣੋ। ਇਹਨਾਂ ਕਰਮਾਂ ਨਾਲ ਮਨੁੱਖ ਦਾ ਲੋਕ ਵੀ ਸੁਖੀ ਹੁੰਦਾ ਹੈ ਤੇ ਪਰਲੋਕ ਵੀ

ਸੁਹੇਲਾ ਹੁੰਦਾ ਹੈ। ਦਾਨ ਅਤੇ ਯੱਗ ਮਹਾਨ ਕਰਮ ਹਨ। ਲਗਾਤਾਰ ਕਰਦੇ ਰਹਿਣ ਨਾਲ ਹੀ ਫਾਇਦਾ ਹੈ। ਮੋਹ ਮਾਇਆ ਨਾਲ ਐਨਾ ਪਿਆਰ ਨਾ ਕਰੋ ਕਿ ਤੁਸੀਂ ਜੀਵ ਪਿਆਰ ਅਤੇ ਰੱਬ ਤੋਂ ਹੀ ਦੂਰ ਹੋ ਜਾਓ।

ਸੇਵਾ ਅਤੇ ਦਾਨ ਮਨੁੱਖ ਲਈ ਦੋ ਹੀ ਸਾਧਨ ਹਨ, ਆਤਮਾ ਅਤੇ ਪ੍ਰਮਾਤਮਾ ਨੂੰ ਖ਼ੁਸ਼ ਕਰਨ ਲਈ। ਮਹਾਪੁਰਸ਼ਾਂ ਨੇ ਗੁਰੂਘਰ, ਮੰਦਰ ਆਦਿ ਤੋਂ ਇਲਾਵਾ ਵਿਦਿਆ ਦੇ ਸੋਮੇ ਸਕੂਲ ਪਾਠਸ਼ਾਲਾ ਦੀ ਵੀ ਸੇਵਾ ਕਰਵਾਈ ਹੈ। ਇਹਨਾਂ ਮਹਾਪੁਰਸ਼ਾਂ ਵਿੱਚ ਤਿਆਗ ਦੀ ਭਾਵਨਾ ਐਨੀ ਪ੍ਰਬਲ ਹੈ ਕਿ ਐਨਾ ਕੁਝ ਹੋਣ ਦੇ ਬਾਵਜੂਦ ਇਹਨਾਂ ਦਾ ਆਪਣਾ ਕੋਈ ਬੈਂਕ ਅਕਾਊਂਟ ਨਹੀਂ ਹੈ ਤੇ ਨਾਂ ਹੀ ਕਿਸੇ ਥਾਂ ਕੋਈ ਪੱਕਾ ਟਿਕਾਣਾ ਹੈ। ਬੱਸ ਇਹਨਾਂ ਦੀ ਜਾਇਦਾਦ ਹੈ - ਦੋ ਚੋਲੇ ਖੱਦਰ ਦੇ, ਇੱਕ ਚਿੱਪੀ ਅਤੇ ਖੂੰਡੀ।

ਸੰਤ ਮਹਾਪੁਰਸ਼ਾਂ ਦੀਆਂ ਪ੍ਰਾਪਤੀਆਂ ਨੂੰ ਅਸੀਂ ਦੁਨਿਆਵੀ ਜੀਵ ਦਰਸਾ ਨਹੀਂ ਸਕਦੇ ਪਰ ਜੋ ਇਹਨਾਂ ਦੇ ਉਪਦੇਸ਼ ਹਨ ਉਹਨਾਂ ਨੂੰ ਜਰੂਰ ਦਰਸਾ ਸਕਦੇ ਹਾਂ। ਮਹਾਪੁਰਸ਼ਾਂ ਨੇ ਦੁਨੀਆ ਦੀ ਸੁੱਖ-ਸ਼ਾਂਤੀ ਲਈ ਅਨੇਕਾਂ ਕੋਤਰੀਆਂ ਅਖੰਡ ਪਾਠਾਂ ਦੀਆਂ, ਭਾਗਵਤ ਪੁਰਾਨ, ਗੀਤਾ ਦੇ ਪਾਠ, ਹਵਨ ਯੱਗ ਕਰਵਾਏ ਅਤੇ ਕਰਵਾਉਂਦੇ ਵੀ ਰਹਿੰਦੇ ਹਨ। ਮਹਾਪੁਰਸ਼ਾਂ ਵੱਲੋਂ ਕੀਤੇ ਜਾਂਦੇ ਚੌਲਾਂ ਦੇ ਭੰਡਾਰਿਆਂ ਦਾ ਕੋਈ ਸਾਨੀ ਨਹੀਂ। ਜਦ ਇਹ ਭੰਡਾਰੇ ਕਰਦੇ ਹਨ ਤਾਂ ਸੈਂਕੜੇ ਮਣ ਚੌਲ ਉਬਾਲੇ ਜਾਂਦੇ ਹਨ ਤੇ ਪਿੰਡਾਂ ਵਿੱਚ ਵੰਡੇ ਜਾਂਦੇ ਹਨ।

ਆਧੁਨਿਕ ਯੁੱਗ ਦੇ ਮਹਾਪੁਰਸ਼ ਰਿਸ਼ੀ ਸੁਆਮੀ ਮਹੇਸ਼ ਮੁਨੀ ਜੀ ਬੋਰੇ ਵਾਲੇ ਅੱਜ ਕੱਲ ਲਗਾਤਾਰ ਪੰਜਾਬ ਅਤੇ ਲਾਗਲੇ ਸੂਬਿਆਂ ਵਿੱਚ ਪਹੁੰਚ ਕੇ ਆਪਣੇ ਪ੍ਰਵਚਨਾਂ ਰਾਹੀਂ ਸੰਗਤਾਂ ਨੂੰ ਸਿੱਧੇ ਰਸਤੇ ਪਾ ਰਹੇ ਹਨ।

## ਸੰਤ ਬਾਬਾ ਬਲਵੀਰ ਸਿੰਘ, ਰਣੀਏ ਵਾਲੇ

ਰਣੀਏ ਦੀ ਸੁਭਾਗੀ ਧਰਤੀ ਨੂੰ ਅਨੇਕਾਂ ਮਹਾਪੁਰਸ਼ਾਂ ਨੇ ਭਾਗ ਲਾਏ ਹਨ। ਸੰਤ ਮਹਾਪੁਰਸ਼ ਸੰਤ ਬਾਬਾ ਸਰਦਾਰਾ ਸਿੰਘ ਜੀ ਜੋ ਗੁਰਮਤਿ ਦੇ ਇਸ ਸਿਧਾਂਤ ਦੇ ਕਾਇਲ ਸਨ

ਤੀਰਥ ਵਰਤ ਅਰੁ ਦਾਨ ਕਰਿ ਮਨ ਮਹਿ ਧਰੈ ਗੁਮਾਨ ॥
ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸ਼ਨਾਨ ॥

ਸੰਤ ਬਾਬਾ ਸਰਦਾਰਾ ਸਿੰਘ ਜੀ ਰਾਜਾ ਕਰਨ ਅਤੇ ਨੌਸ਼ੇਰਵਾ ਵਾਂਗ ਹੱਥਾਂ ਦੇ ਸਖੀ ਹਨ ਜੋ ਉਸਾਰੂ ਕੰਮਾਂ ਲਈ ਸੇਵਾ ਦੇ ਤੌਰ 'ਤੇ ਮਾਇਆ ਦਿੰਦੇ ਸਨ। ਉਹਨਾਂ ਨੂੰ ਰਣੀਏ ਵਿਖੇ ਵੱਡੇ ਘਰ ਵਾਲੇ ਕਿਹਾ ਜਾਂਦਾ ਸੀ। ਸੰਤ ਬਾਬਾ ਸਰਦਾਰਾ ਸਿੰਘ ਜੀ 'ਈਹਾਂ ਖਾਟਿ



ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ' ਅਨੁਸਾਰ 28 ਭਾਦੋਂ 12/9/78 ਨੂੰ ਚਾਰ ਵਜੇ ਅੰਮ੍ਰਿਤ ਵੇਲੇ ਅਕਾਲ ਪੁਰਖ ਨਾਲ ਅਭੇਦ ਹੋ ਗਏ ਹਨ। ਗੁਰਬਾਣੀ ਦੇ ਕਥਨ ਅਨੁਸਾਰ :

ਘੰਟਾ ਜਾ ਕਾ ਸੁਨੀਐ ਚਹੁ ਕੁੰਟ ॥
ਆਸਨ ਜਾ ਕਾ ਸਦਾ ਬੈਕੁੰਠ ॥
ਗੁਰਮੁਖ ਜਨਮੁ ਸਵਾਰਿ ਦਰਗਹਿ ਚਲਿਆ ॥
ਸਚੀ ਦਰਗਹਿ ਜਾਇ ਸੱਚਾ ਪਿੜ ਮੱਲਿਆ ॥

ਸੰਤ ਬਾਬਾ ਬਲਵੀਰ ਸਿੰਘ ਜੀ ਸੰਤ ਬਾਬਾ ਸਰਦਾਰਾ ਸਿੰਘ ਜੀ ਤੋਂ ਬਾਦ ਇਸ ਅਸਥਾਨ ਦੀ ਸੇਵਾ ਤੇ ਸ਼ੁਭਾਇਮਾਨ ਹੋਏ ਹਨ। ਸੰਤ ਬਾਬਾ ਬਲਵੀਰ ਸਿੰਘ ਜੀ ਦਾ ਜਨਮ ਪਿੰਡ ਰਣੀਆਂ ਵਿਖੇ ਮਾਤਾ ਜਲ ਕੌਰ ਦੀ ਸੁਭਾਗੀ ਕੁੱਖੋਂ 1947 ਨੂੰ ਪਿਤਾ ਸ. ਕਰਨੈਲ ਦੇ ਘਰ ਹੋਇਆ ਸੀ। ਆਪ ਬਚਪਨ ਤੋਂ ਹੀ ਸਾਧੂ ਸੁਭਾਅ ਦੇ ਸਨ। ਆਪ ਜੀ ਦਾ ਪਿਤਾ-ਪੁਰਖੀ ਕਿੱਤਾ ਖੇਤੀਬਾੜੀ ਹੋਣ ਕਰਕੇ ਆਪ ਵੀ ਖੇਤੀਬਾੜੀ ਹੀ ਕਰਦੇ ਸਨ। ਉਹਨਾਂ ਸਮਿਆਂ ਵਿੱਚ ਆਪ ਖੇਤੀ ਦੇ ਨਾਲ-ਨਾਲ ਖੁੱਲ੍ਹੀਆਂ ਚਰਾਂਦਾਂ ਵਿੱਚ ਮਾਲ ਚਾਰਨ ਵੀ ਜਾਂਦੇ ਸਨ।

ਇੱਕ ਦਿਨ ਅਚਾਨਕ ਘਟਨਾ ਵਾਪਰੀ। ਆਪ ਆਪਣੇ ਪਾਲੀ ਸਾਥੀਆਂ ਨਾਲ ਸ਼ਿਕਾਰ ਖੇਡਣ ਗਏ ਤਾਂ ਅਚਾਨਕ ਆਪ ਦੇ ਹੱਥੋਂ ਇੱਕ ਸਹੀ ਦੀ ਮੌਤ ਹੋ ਗਈ। ਸਹੀ ਮੌਤ ਸਮੇਂ ਬੇਹੱਦ ਤੜਫੀ। ਇਸ ਘਟਨਾ ਨੂੰ ਦੇਖ ਕੇ ਆਪ ਦੀ ਆਤਮਾ ਕੰਬ ਗਈ। ਆਪ ਇਸ ਘਟਨਾ ਨੂੰ ਦੇਖ ਕੇ ਐਨੇ ਵੈਰਾਗੇ ਗਏ ਕਿ ਬਿਮਾਰ ਹੋ ਗਏ। ਬੜੇ ਬੜੇ ਡਾਕਟਰਾਂ ਨੇ ਆਪ ਦਾ ਇਲਾਜ ਕੀਤਾ ਪਰ ਆਪ ਠੀਕ ਨਾ ਹੋਏ। ਇੱਕ ਦਿਨ ਗਮ ਵਿੱਚ ਵਿੰਨ੍ਹੇ ਮਾਤਾ ਜੀ ਇਹਨਾਂ ਨੂੰ ਸ੍ਰੀਮਾਨ ਸੰਤ ਬਾਬਾ ਸਰਦਾਰਾ ਸਿੰਘ ਜੀ ਕੋਲ ਲੈ ਆਏ। ਉਹਨਾਂ ਬਚਨ ਕੀਤਾ ਕਿ ਭਾਈ ਇਹ ਸਰੀਰਕ ਤੌਰ 'ਤੇ ਤਾਂ ਠੀਕ ਹਨ ਪਰ ਆਤਮਿਕ ਤੌਰ 'ਤੇ ਬਿਮਾਰ ਹਨ। ਬੱਸ ਅੱਜ ਤੋਂ ਇਹ ਠੀਕ ਹਨ। ਬੱਸ ਅੱਜ ਹੋਰ, ਕੱਲ ਹੋਰ ਆਪ ਰਾਜ਼ੀ ਹੋ ਗਏ। ਬੱਸ ਆਤਮਿਕ ਤੌਰ 'ਤੇ ਬਿਮਾਰ ਹੋਣ ਦਾ ਤਾਂ ਮਾਲਕ ਨੇ ਇੱਕ ਬਹਾਨਾ ਹੀ ਬਣਾਇਆ ਸੀ, ਮੇਲ ਤਾਂ ਮਹਾਪੁਰਸ਼ਾਂ ਨਾਲ ਕਰਵਾਉਣਾ ਸੀ। ਬੱਸ ਉਸ ਦਿਨ ਤੋਂ ਬਾਬਾ ਬਲਵੀਰ ਸਿੰਘ ਜੀ ਰੋਜ਼ਾਨਾਂ ਹੀ ਸੰਤ ਬਾਬਾ ਸਰਦਾਰਾ ਸਿੰਘ ਜੀ ਕੋਲ ਆਉਣ ਲੱਗ ਪਏ। ਆਪ ਅੱਖਰ ਗਿਆਨ ਤੋਂ ਬਿਲਕੁਲ ਕੋਰੇ ਸਨ। ਪਰ ਆਪ ਜੀ ਦੀ ਸੇਵਾ ਸਫਲ ਸੀ, ਜਿਸਨੇ ਇਹਨਾਂ ਨੂੰ ਇਸ ਮੰਜਲ 'ਤੇ ਪਹੁੰਚਾ ਦਿੱਤਾ ਸੀ।

ਇਹਨਾਂ ਦੀ ਅਣਥੱਕ ਸੇਵਾ ਨੂੰ ਦੇਖ ਕੇ ਸੰਤ ਬਾਬਾ ਸਰਦਾਰਾ ਸਿੰਘ ਜੀ ਨੇ ਇਹਨਾਂ ਨੂੰ ਵਿਸਾਖੀ ਵੇਲੇ ਅੰਮ੍ਰਿਤਪਾਨ ਕਰਵਾ ਕੇ ਸਿੰਘ ਸਜਾ ਦਿੱਤਾ। ਬੱਸ ਇਸ ਦਿਨ ਤੋਂ ਹੀ ਆਪ

ਨੂੰ ਜੋ ਗੁਰਮੰਤਰ ਮਿਲਿਆ, ਆਪ ਸੇਵਾ ਕਰਦੇ ਵੀ ਇਸ ਗੁਰਮੰਤਰ ਦਾ ਪਾਠ ਕਰਦੇ ਰਹਿੰਦੇ । ਇਸ ਗੁਰਮੰਤਰ ਵਿੱਚੋਂ ਜੋ ਆਪ ਨੂੰ ਅਨੰਦ ਪ੍ਰਾਪਤ ਹੁੰਦਾ ਸੀ, ਉਸ ਵਿੱਚ ਆਪ ਜੀ ਮਦਹੋਸ਼ ਰਹਿੰਦੇ ਸਨ । ਸੇਵਾ ਦੀ ਕਮਾਈ ਅਤੇ ਸਿਮਰਨ ਦੀ ਮਿੰਨੀ-ਮਿੰਨੀ ਲੋਅ ਨੇ ਆਪ ਜੀ ਦੇ ਚਿਹਰੇ 'ਤੇ ਰੂਹਾਨੀ ਨੂਰ ਲੈ ਆਂਦਾ । ਆਪ ਸੇਵਾ, ਸ਼ਿਮਰਨ ਵਿੱਚ ਹੋਰ ਮਗਨ ਰਹਿਣ ਲੱਗੇ।

ਅਕਾਲ ਪੁਰਖ ਦੀ ਅਟੱਲ ਸਚਾਈ ਹੈ ਕਿ ਦੋ ਇਤਿਹਾਸਕ ਘਟਨਾਵਾਂ ਹਰ ਇਨਸਾਨ 'ਤੇ ਵਾਪਰਦੀਆਂ ਹਨ । ਅਕਾਲ ਪੁਰਖ ਦੀ ਰਜ਼ਾ ਅਨੁਸਾਰ ਹੁਕਮ ਸਮੇਂ ਨੂੰ ਮੰਨਦੇ ਹੋਏ ਸੰਤ ਬਾਬਾ ਸਰਦਾਰਾ ਸਿੰਘ ਜੀ 12.9.1978 ਨੂੰ ਆਪਣਾ ਪੰਜ ਭੌਤਿਕ ਸਰੀਰ ਛੱਡ ਕੇ ਇਸ ਸੰਸਾਰ ਤੋਂ ਚਲੇ ਗਏ ਪਰ ਆਪਣੀ ਥਾਂ 'ਤੇ ਕੋਈ ਵੀ ਜਾਨਸ਼ੀਨ ਨਿਯੁਕਤ ਕਰਕੇ ਨਾ ਗਏ । ਤਕਰੀਬਨ ਦੋ-ਢਾਈ ਸਾਲ ਇਹ ਅਸਥਾਨ ਗੁਰੂ ਸਹਾਰੇ ਹੀ ਚਲਦਾ ਰਿਹਾ । ਸੰਤ ਬਲਵੀਰ ਸਿੰਘ ਜੀ ਆਪਣੀ ਖੇਤੀਬਾੜੀ ਦਾ ਧੰਦਾ ਵੀ ਨਾਲ ਕਰਦੇ ਸਨ ਤੇ ਸੇਵਾ ਸੰਭਾਲ ਵੀ । ਇਸ ਤਰ੍ਹਾਂ ਕਾਫ਼ੀ ਸਮਾਂ ਬੀਤਿਆ ।

ਇੱਕ ਦਿਨ ਖੇਤੀਂ ਕੰਮ ਕਰਦਿਆਂ ਆਪ ਨੂੰ ਅਕਾਸ਼ਬਾਣੀ ਹੋਈ । ਚਾਰ ਚੁਫੇਰੇ ਦੇਖਿਆ ਤਾਂ ਕੁਝ ਵੀ ਨਜ਼ਰ ਨਾ ਆਇਆ । ਗੈਬੀ ਆਵਾਜ ਦੇ ਬਾਰ-ਬਾਰ ਰਟਨ ਨੇ ਆਪ ਜੀ ਦੇ ਮਨ, ਬੁੱਧੀ 'ਚ ਹਲਚਲ ਜਿਹੀ ਛੇੜ ਦਿੱਤੀ । ਆਵਾਜ ਦਾ ਬਾਰ ਬਾਰ ਦੁਹਰਾਓ ਸੀ - ਭਾਈ ਗੁਰਅਸਥਾਨ ਦੀ ਸੇਵਾ-ਸੰਭਾਲ ਨੂੰ ਸਾਂਭੋ । ਬਚਨ ਕਰਕੇ ਦੁਖਿਆਰੀ ਦੁਨੀਆ ਦੇ ਦੁੱਖ ਦੂਰ ਕਰੋ । ਆਪ ਦੀ ਭਗਤੀ ਸੰਪੂਰਨ ਹੋਈ ਹੈ । ਇਸ ਗੈਬੀ ਆਵਾਜ ਦੇ ਲੜ ਲੱਗ ਕੇ ਆਪ ਗੁਰਦੁਆਰਾ ਟਿੱਬੀ ਸਾਹਿਬ ਦੀ ਸੇਵਾ-ਸੰਭਾਲ ਵਿੱਚ ਪੂਰਨ ਤੌਰ 'ਤੇ ਰੁੱਝ ਗਏ । ਅਕਾਲ ਪੁਰਖ ਅਤੇ ਗੁਰੂ ਗਰੰਥ ਸਾਹਿਬ ਦੀ ਛਤਰ ਛਾਇਆ ਹੇਠ ਅਤੇ ਆਪਣੇ ਰਹਿਬਰ ਦੇ ਗੈਬੀ ਬਚਨਾਂ ਨੂੰ ਸਿਰ ਮੱਥੇ ਮੰਨ ਕੇ ਆਪ ਲੋਕ ਭਲਾਈ ਵਿੱਚ ਮਗਨ ਰਹਿਣ, ਲੱਗ ਪਏ । ਰੋਜ਼ਾਨਾ ਸੈਂਕੜਿਆਂ ਦੀ ਗਿਣਤੀ ਵਿੱਚ ਦੁਨਿਆਵੀ ਦੁੱਖਾਂ ਦੇ ਮਾਰੇ ਲੋਕ ਆਉਂਦੇ ਸਨ, ਆਪ ਜੀ ਦੇ ਪ੍ਰਵਚਨਾਂ 'ਤੇ ਦਿਬ ਦ੍ਰਿਸ਼ਟੀ ਪਾ ਕੇ ਤੰਦਰੁਸਤ ਹੋ ਜਾਂਦੇ ਸਨ । ਸੰਤ ਬਾਬਾ ਬਲਵੀਰ ਸਿੰਘ ਜੀ ਨੇ ਅਨੇਕਾਂ ਗੁਰੂਘਰਾਂ ਜਿਵੇਂ ਟਿੱਬੀ ਸਾਹਿਬ, ਪਾਰਬ੍ਰਹਮ ਲੀਲਾ ਰਣੀਆ, ਦੁੱਖ ਨਿਵਾਰਣ ਸਰ ਮਟਵਾਣੀ ਦੀ ਸੇਵਾ ਕਰਵਾਈ ਹੈ ਅਤੇ ਵਿਦਿਆ ਦੇ ਸੋਮੇ ਸਕੂਲਾਂ ਆਦਿ ਦੀ ਸੇਵਾ ਕਰਵਾਕੇ ਮਾਲਕ ਰਹਿਬਰ ਦੇ ਹੁਕਮ ਨੂੰ ਮੰਨਿਆ ਹੈ ।

'ਲੇਖ ਨਾ ਮਿਟਰੀ ਹੇ ਸਖੀ ਜੋ ਲਿਖਿਆ ਕਰਤਾਰ'

ਇਸ ਮਾਤ ਲੋਕ 'ਤੇ ਜੋ ਵੀ ਭਗਤ, ਸੂਰਮੇ, ਦਾਨੀ, ਰਹਿਬਰ, ਫਕੀਰ ਔਲੀਏ ਆਏ ਹਨ, ਆਪਣੇ ਜੀਵਨ ਕਾਲ ਵਿੱਚ ਦੁਨਿਆਵੀ ਲੋਕਾਂ ਦਾ ਭਲਾ ਕਰਕੇ, ਆਪਣੇ ਜੀਵਨ ਸਮੇਂ ਨੂੰ ਸਫਲ ਕਰਕੇ ਇਸ ਮਾਤ ਲੋਕ ਤੋਂ ਚਲੇ ਗਏ । ਇਸ ਤਰ੍ਹਾਂ ਹੀ ਸੰਤ ਬਾਬਾ ਬਲਵੀਰ



ਸਿੰਘ ਜੀ ਮਾਲਕ ਬਾਬਾ ਵੱਲੋਂ ਮਿਲੀ ਸੁਆਸਾਂ ਦੀ ਪੂੰਜੀ ਨੂੰ ਲੋਕ ਸੇਵਾ, ਲੋਕ ਭਲਾਈ ਦੇ ਲੇਖੇ ਲਾ ਕੇ ਤਕਰੀਬਨ 54 ਸਾਲ ਦੀ ਉਮਰ ਵਿੱਚ ਹੀ 19 ਅਪ੍ਰੈਲ 2001 ਨੂੰ ਠੀਕ 1.25 ਮਿੰਟ 'ਤੇ ਲੱਖਾਂ ਸ਼ਰਧਾਲੂਆਂ ਨੂੰ ਅਲਵਿਦਾ ਆਖ ਕੇ ਪਾਰਬ੍ਰਹਮ ਦੀ ਰਜ਼ਾ ਅਨੁਸਾਰ :

ਗੁਰਮੁਖ ਜਨਮੁ ਸਵਾਰਿ ਦਰਗਹਿ ਚੱਲਿਆ ॥
ਸੱਚੀ ਦਰਗਹਿ ਜਾਇ ਸੱਚਾ ਪਿੜ ਮੱਲਿਆ ॥

ਆਪ ਜੀ ਦਾ ਅੰਗੀਠਾ ਗੁਰਦੁਆਰਾ ਟਿੱਬੀ ਸਾਹਿਬ ਵਿਖੇ ਬਣਿਆ ਹੋਇਆ ਹੈ । ਜਿੱਥੇ ਸੰਗਤਾਂ ਰੋਜ਼ਾਨਾ ਹੀ ਹਜ਼ਾਰਾਂ ਦੀ ਗਿਣਤੀ ਵਿੱਚ ਆ ਕੇ ਸੀਸ ਝੁਕਾਉਂਦੀਆਂ ਹਨ ਤੇ ਮਨ ਦੀਆਂ ਮੁਰਾਦਾਂ ਪਾਉਂਦੀਆਂ ਹਨ । ਇਸ ਗੁਰੂ ਅਸਥਾਨ ਦੇ ਦਰਸ਼ਨ ਕੀਤਿਆਂ ਮਨ ਨੂੰ ਸ਼ਾਂਤੀ ਅਤੇ ਤਨ ਦੇ ਰੋਗ ਦੂਰ ਹੁੰਦੇ ਹਨ ।

## ਸੰਤ ਬਾਬਾ ਨਾਹਰ ਸਿੰਘ ਦੌਧਰ

ਆਪ ਜੀ ਦਾ ਜਨਮ 1932 ਵਿੱਚ ਪਿੰਡ ਦੌਧਰ ਜ਼ਿਲ੍ਹਾ ਮੋਗਾ ਵਿੱਚ ਪਿਤਾ ਸ. ਨਿਹਾਲ ਸਿੰਘ ਜੀ ਦੇ ਘਰ ਹੋਇਆ । ਆਪ ਜੀ ਨੇ ਦਸਵੀਂ ਤੱਕ ਸਕੂਲੀ ਪੜ੍ਹਾਈ ਪ੍ਰਾਪਤ ਕੀਤੀ । ਆਪ ਜੀ ਸ਼ਾਦੀ ਸ਼ੁਦਾ ਹਨ ਤੇ ਆਪ ਜੀ ਦੇ ਚਾਰ ਬੱਚੇ ਵੀ ਹਨ । ਆਪ ਜੀ ਰਿੱਧੀਆਂ ਸਿੱਧੀਆਂ ਦੇ ਮਾਲਕ ਬਾਬਾ ਨੰਦ ਸਿੰਘ ਜੀ ਦੇ ਦੋਹਤਰੇ ਸਨ । ਆਪ ਜੀ ਨੇ ਗੁਰਮੰਤਰ ਵੀ ਉਹਨਾਂ ਪਾਸੋਂ ਹੀ ਲਿਆ ਸੀ । ਆਪ ਨੇ ਰੇਲਵੇ ਵਿੱਚ ਨੌਕਰੀ ਵੀ ਕੀਤੀ ਪਰ ਜਦੋਂ ਈਸ਼ਵਰੀ ਰੰਗਣਾ ਪੂਰੀ ਚੜ੍ਹ ਗਈ ਤਾਂ ਆਪ ਨੇ ਸਾਰੇ ਦੁਨਿਆਵੀ ਧੰਦੇ ਤਿਆਗ ਦਿੱਤੇ । ਇੱਕ ਦਿਨ ਅਚਾਨਕ ਹੀ ਘਟਨਾ ਵਾਪਰੀ । ਇੱਕ ਮਾਈ ਜਿਸਦੇ ਚਰਖੇ ਦੀ ਗੁੱਝ ਹਿੱਲਣੋਂ ਨਹੀਂ ਹਟਦੀ ਸੀ, ਚੁੱਕ ਕੇ ਇਹਨਾਂ ਦੇ ਘਰ ਲੈ ਆਈ । ਆਪ ਪਰਮੇਸ਼ਰ ਦੇ ਭਜਨ ਵਿੱਚ ਮਗਨ ਸਨ । ਮਾਈ ਨੇ ਜਦ ਗੁੱਝ ਠੀਕ ਕਰਨ ਨੂੰ ਕਿਹਾ ਤਾਂ ਆਪ ਨੇ ਕਿਹਾ ਮਾਈ ਜੀ ਇਹ ਠੀਕ ਹੈ । ਤੁਸੀਂ ਐਵੇਂ ਹੀ ਚੁੱਕੀ ਫਿਰਦੇ ਹੋ । ਇਸ ਘਟਨਾ ਨੇ ਇਹਨਾਂ ਨੂੰ ਉਜਾਗਰ ਕਰ ਦਿੱਤਾ । ਬੱਸ ਉਸ ਦਿਨ ਤੋਂ ਇਹਨਾਂ ਦੀਆਂ ਆਤਮਿਕ ਸ਼ਕਤੀ ਦੀਆਂ ਧੁੰਮਾਂ ਦੂਰ ਦੂਰ ਤੱਕ ਫੈਲ ਗਈਆਂ । ਦੂਰ ਦੂਰ ਤੋਂ ਸੰਗਤਾਂ ਆਪ ਜੀ ਦੇ ਦਰਸ਼ਨਾਂ ਲਈ ਆਉਣ ਲੱਗੀਆਂ ।

ਆਪ ਜੋ ਵੀ ਬਚਨ ਕਰਦੇ ਸਨ, ਪੂਰਨ ਹੁੰਦੇ ਸਨ । ਮਾਲਕ ਦੀ ਰਜ਼ਾ ਵਿੱਚ ਰਹਿ ਕੇ ਆਪ ਜੋ ਵੀ ਦਾਤਾਂ ਬਖ਼ਸ਼ਦੇ ਸਨ, ਪੂਰਨ ਹੋ ਜਾਂਦੀਆਂ ਸਨ । ਇਸ ਤਰ੍ਹਾਂ ਬਾਬਾ ਨਾਹਰ ਸਿੰਘ ਜੀ ਦੀ ਮਹਿਮਾ ਦੇਸ਼ ਵਿਦੇਸ਼ ਤੱਕ ਵੀ ਫੈਲ ਗਈ ਸੀ । ਦੂਰੋਂ ਦੂਰੋਂ ਸੰਗਤਾਂ ਆਉਂਦੀਆਂ ਹਨ ਤੇ ਮਨ ਦੀਆਂ ਮੁਰਾਦਾਂ ਪਾ ਕੇ ਜਾਂਦੀਆਂ ਹਨ । ਗੁਰਦੁਆਰਾ ਪਾਤਸ਼ਾਹੀ ਛੇਵੀਂ ਸਨੇਰ ਦੀ ਸੇਵਾ ਵੀ ਆਪ ਨੇ ਹੀ ਕਰਵਾਈ ਸੀ ।

ਆਪ ਜੀ ਨੇ ਆਪਣੀ ਆਯੂ ਵਿੱਚ ਅਨੇਕਾਂ ਗੁਰਧਾਮਾਂ ਦੀ ਸੇਵਾ ਕਰਵਾਈ ਸੀ। ਵਿਦਿਆ ਦੇ ਸੋਮੇ ਜੀਰਾ ਕਾਲਜ, ਹਾਈ ਸਕੂਲ ਅਤੇ ਅਨੇਕਾਂ ਹੀ ਇਤਿਹਾਸਕ ਜਗ੍ਹਾ ਵੀ ਆਪ ਜੀ ਨੇ ਬਣਵਾਈਆਂ ਸਨ। ਆਪ ਸੱਚੇ ਸੁੱਚੇ ਮਹਾਪੁਰਸ਼, ਨਿਸ਼ਕਾਮ ਸੇਵਕ, ਪੂਰਨ ਤਿਆਗੀ ਅਤੇ ਪਰਉਪਕਾਰੀ ਸੰਤ ਸਨ।

## ਸੰਤ ਗੁਰਮੇਲ ਸਿੰਘ ਜੀ ਲੋਪੋ ਵਾਲੇ

ਪੰਜ ਪੀਰੀ ਹੋਣ ਦਾ ਮਾਣ ਪ੍ਰਾਪਤ ਪਿੰਡ ਲੋਪੋ ਇੱਕ ਇਤਿਹਾਸਕ ਨਗਰ ਹੈ। ਗੁਰੂ ਪਾਤਸ਼ਾਹ ਦੇ ਚਰਨਾਂ ਦੀ ਛੋਹ ਪ੍ਰਾਪਤ ਕਰਕੇ ਜਿੱਥੇ ਇਸ ਨਗਰੀ ਦਾ ਜ਼ਰਾ ਜ਼ਰਾ ਪਵਿੱਤਰ ਹੋਇਆ ਹੈ, ਉੱਥੇ ਇਸ ਨਗਰੀ ਵਿੱਚ ਗੁਰੂ ਘਰੋਂ ਵਰੋਸੋਇ ਗੁਰੂ ਸੇਵਕਾਂ ਨੇ ਵੀ ਜਨਮ ਲੈ ਕੇ ਇਸ ਨਗਰੀ ਨੂੰ ਭਾਗ ਲਾਏ ਹਨ। ਸੰਤ ਬਾਬਾ ਗੁਰਮੇਲ ਸਿੰਘ ਜੀ ਤਾਂ ਪਹਿਲਾਂ ਤੋਂ ਹੀ ਧਾਰਮਿਕ ਖਿਆਲਾਂ ਦੇ ਧਾਰਨੀ ਸਨ। ਮਾਤਾ ਪਿਤਾ ਜੀ ਘਰੇਲੂ ਕੰਮ ਧੰਦਿਆਂ ਨੂੰ ਸੰਕੋਚ ਕੇ ਸੰਤ ਬਾਬਾ ਧੰਨ ਸਿੰਘ ਦੀ ਸੇਵਾ ਵਿੱਚ ਸਮਾਂ ਗੁਜ਼ਾਰਿਆ ਕਰਦੇ ਸਨ। ਇਸ ਤਰ੍ਹਾਂ ਹੀ ਸੇਵਾ ਕਰਦਿਆਂ ਨੂੰ ਕਾਫੀ ਸਮਾਂ ਬੀਤ ਗਿਆ ਪਰ ਮਨ ਦੀ ਅਭਿਲਾਸ਼ਾ ਅਜੇ ਅਧੂਰੀ ਹੀ ਸੀ। ਇੱਕ ਦਿਨ ਅਚਾਨਕ ਹੀ ਮਾਲਕ ਦੀ ਮਿਹਰ ਹੋਈ। ਬਾਬਾ ਜੀ ਨੇ ਇਹਨਾਂ ਦੀ ਸੇਵਾ ਤੋਂ ਖ਼ੁਸ਼ ਹੋ ਕੇ ਵਰਦਾਨ ਦਿੱਤਾ ਕਿ ਭਾਈ ਤੁਹਾਡੀ ਸੇਵਾ ਸਫਲ ਹੋ ਗਈ ਹੈ। ਤੁਹਾਨੂੰ ਤਿੰਨ ਬੱਚਿਆਂ ਦੀ ਦਾਤ ਪ੍ਰਾਪਤ ਹੋਵੇਗੀ। ਤੁਹਾਡੇ 'ਤੇ ਗੁਰੂ ਦਿਆਲ ਹੋਇਆ ਹੈ। ਵੱਡੇ ਪੁੱਤਰ ਦਾ ਨਾਮ ਗੁਰਦਿਆਲ ਸਿੰਘ ਰੱਖਣਾ ਅਤੇ ਦੂਜੇ ਪੁੱਤਰ ਦਾ ਨਾਮ ਗੁਰਮੇਲ ਰੱਖਣਾ।

ਗੁਰੂ ਰਹਿਬਰਾਂ ਦੇ ਬਚਨ ਅਟੱਲ ਹੋ ਗਏ। ਘਰ ਜੋ ਪਹਿਲਾਂ ਸੁੰਨਾ ਸੁੰਨਾ ਜਾਪਦਾ ਹੁੰਦਾ ਸੀ, ਅੱਜ ਪੁੱਤਰ ਦਾਤ ਅਤੇ ਲੱਛਮੀ ਦੀ ਆਮਦ ਨਾਲ ਭਰਪੂਰ ਸੀ। ਮਹਾਪੁਰਸ਼ਾਂ ਦੇ ਕੀਤੇ ਬਚਨਾਂ ਅਨੁਸਾਰ ਇੱਕ ਦਿਨ ਗੁਰਮੇਲ ਸਿੰਘ ਅਚਾਨਕ ਬਿਮਾਰ ਹੋ ਗਏ। ਲੱਖਾਂ ਓਹੜ ਪੋਹੜ ਕਰਵਾਏ ਪਰ ਬੱਚਾ ਰਾਜ਼ੀ ਹੋਣ ਦੀ ਬਿਜਾਏ ਹੋਰ ਜ਼ਿਆਦਾ ਬਿਮਾਰ ਰਹਿਣ ਲੱਗ ਪਿਆ। ਵਾਹ ਨਾ ਜਾਂਦੀ ਵੇਖ ਕੇ ਮਾਤਾ ਪਿਤਾ ਨੇ ਗੁਰਮੇਲ ਸਿੰਘ ਨੂੰ ਬਾਬਾ ਇੰਦਰ ਸਿੰਘ ਜੀ ਦੀ ਝੋਲੀ ਪਾ ਦਿੱਤਾ। ਬਾਬਾ ਜੀ ਨੇ ਜਦ ਗੁਰਮੇਲ ਸਿੰਘ ਉੱਪਰ ਦਿਭ ਦ੍ਰਿਸ਼ਟੀ ਪਾਈ ਤਾਂ ਇਹ ਬੇਹੋਸ਼ੀ ਦੀ ਹਾਲਤ ਵਿੱਚ ਹੋ ਗਏ। ਬਾਬਾ ਇੰਦਰ ਸਿੰਘ ਜੀ ਨੇ ਮਾਲਕ ਬਾਬਾ ਮੂਹਰੇ ਅਰਦਾਸ ਬੇਨਤੀ ਕੀਤੀ 'ਬਿਰਥੀ ਕਦੇ ਨਾ ਜਾਵਈ ਜਨਕੀ ਅਰਦਾਸ' ਦੇ ਮਹਾਵਾਕ ਅਨੁਸਾਰ ਬੱਚੇ ਨੂੰ ਹੋਸ਼ ਆ ਗਈ। ਬਾਬਾ ਇੰਦਰ ਸਿੰਘ ਨੇ ਬਚਨ ਕੀਤਾ - ਭਾਈ ਇਸ ਗੁਰਮੇਲ ਸਿੰਘ ਦਾ ਦੁਬਾਰਾ ਜਨਮ ਹੋ ਗਿਆ ਹੈ। ਇਸਨੂੰ ਮਾਲਕ ਬਾਬਾ ਨੇ ਆਪਣੀ ਉਮਰ 'ਚੋਂ ਦੁਨੀਆਂ ਵਿੱਚ ਵਿਚਰਣ ਲਈ ਸਮਾਂ ਦੇ ਦਿੱਤਾ ਹੈ। ਇਸ ਗੁਰਮੇਲ ਸਿੰਘ ਦਾ



ਗੁਰੂ ਨਾਲ ਮੇਲ ਹੋ ਗਿਆ ਹੈ। ਇਸ ਤੋਂ ਗੁਰੂ ਪਾਤਸ਼ਾਹ ਨੇ ਸੇਵਾ ਲੈਣੀ ਹੈ।

ਇਸ ਤਰ੍ਹਾਂ ਸੰਤ ਮਹਾਪੁਰਸ਼ਾਂ ਦੀ ਸੇਵਾ ਕਰਦਿਆਂ ਇਹਨਾਂ ਦਾ ਸਮਾਂ ਬੀਤਦਾ ਗਿਆ, ਇੱਕ ਦਿਨ ਮਾਲਕ ਦੀ ਮੇਹਰ ਹੋਈ। ਇਹਨਾਂ ਦੀ ਸੇਵਾ ਸੰਪੂਰਨ ਹੋਈ। ਮਾਲਕ ਬਾਬਾ ਜੀ ਨੇ ਬਚਨ ਕੀਤਾ ਕਿ ਭਾਈ ਗੁਰਮੇਲ ਸਿੰਘ ਜਾਓ, ਤੁਹਾਡੇ ਤੇ ਮਾਲਕ ਦੀ ਮਿਹਰ ਹੋ ਗਈ ਹੈ। ਗੁਰੂ ਅਸਥਾਨਾਂ ਦੀ ਸੇਵਾ ਕਰੋ। ਬਾਬਾ ਜੀ ਨੇ ਲੋਪੋ ਤੋਂ ਪੱਛਮ ਵੱਲ ਉਂਗਲ ਕਰਕੇ ਬਚਨ ਕੀਤਾ ਕਿ ਇੱਧਰ ਗੁਰੂ ਛੇਵੇਂ ਪਾਤਸ਼ਾਹ ਦਾ ਇੱਕ ਗੁਪਤ ਅਸਥਾਨ ਹੈ। ਉਸ ਨੂੰ ਜਾ ਪ੍ਰਗਟ ਕਰੋ। ਉੱਥੇ ਗੁਰੂ ਪਾਤਸ਼ਾਹ ਨੇ ਪਿੱਪਲ ਨਾਲ ਘੋੜਾ ਬੰਨ੍ਹ ਕੇ ਵਿਸ਼ਰਾਮ ਕੀਤਾ ਸੀ ਅਤੇ ਉਸ ਧਰਤੀ ਨੂੰ ਰੰਗ-ਭਾਗ ਲਾ ਕੇ ਬਚਨ ਵੀ ਕੀਤਾ ਸੀ ਕਿ ਇਹ ਧਰਤੀ ਭਾਗਾਂ ਵਾਲੀ ਹੈ। ਇੱਥੇ ਕਿਸੇ ਸਮੇਂ ਰਿਸ਼ੀਆਂ ਦਾ ਤਪੋ ਅਸਥਾਨ ਸੀ।

ਬਾਬਾ ਜੀ ਮਹਾਪੁਰਸ਼ਾਂ ਦੇ ਬਚਨਾਂ ਨੂੰ ਮੰਨ ਕੇ ਇਸ ਅਸਥਾਨ 'ਤੇ ਤਕਰੀਬਨ 1956 ਵਿੱਚ ਆਏ ਸਨ। ਗੁਰੂ ਪਾਤਸ਼ਾਹ ਨੂੰ ਹਾਜ਼ਰ ਨਾਜ਼ਰ ਜਾਣ ਕੇ ਅਤੇ ਆਪਣੇ ਰਹਿਬਰ ਦੇ ਬਚਨਾਂ ਨੂੰ ਮੰਨ ਕੇ ਇੱਥੇ ਆਪ ਜੀ ਨੇ ਚਾਲੀ ਸਾਲ ਤਪੱਸਿਆ ਕੀਤੀ ਸੀ। ਅੱਜ ਉਸ ਤਪ ਅਸਥਾਨ ਵਾਲੀ ਜਗ੍ਹਾ ਤੇ ਭੋਰਾ ਸਾਹਿਬ ਬਣਿਆ ਹੋਇਆ ਹੈ। ਇਸ ਅਸਥਾਨ ਦੀ ਮਨੌਤ ਸੀ ਕਿ ਜਦੋਂ ਵੀ ਬਾਬਾ ਗੁਰਮੇਲ ਸਿੰਘ ਜੀ ਪੁੱਤਰ ਅਭਿਲਾਖੀ ਸੰਗਤ ਨੂੰ ਬਚਨ ਕਰਿਆ ਕਰਦੇ ਸਨ ਤੇ ਨਾਲ ਹੀ ਨਾਲ ਇਹ ਬਚਨ ਵੀ ਕਰਿਆ ਕਰਦੇ ਸਨ ਕਿ ਭਾਈ ਬੱਚੇ ਦਾ ਨਾਮ ਸਤਿਨਾਮ ਰੱਖਣਾ। ਇਹ ਬੱਚਾ ਸਤਨਾਮ ਤੁਹਾਡੇ ਲੋਕ ਨੂੰ ਵੀ ਸੁਖੀ ਬਣਾਏਗਾ ਤੇ ਨਾਲ ਹੀ ਨਾਲ ਤੁਹਾਡੇ ਮੁੱਖ ਵਿੱਚੋਂ ਸਤਨਾਮ ਸ਼ਬਦ ਦਾ ਜਾਪ ਵੀ ਹੋਈ ਜਾਵੇਗਾ। ਇਸ ਨਾਲ ਤੁਹਾਡਾ ਪਰਲੋਕ ਸੁਹੇਲਾ ਹੋ ਜਾਵੇਗਾ। ਸੰਤ ਬਾਬਾ ਗੁਰਮੇਲ ਸਿੰਘ ਜੀ ਨੇ ਅਨੇਕਾ ਸਕੂਲਾਂ, ਕਾਲਜਾਂ, ਧਰਮਸ਼ਾਲਾਵਾਂ ਆਦਿ ਦੀ ਸੇਵਾ ਕਰਵਾਈ ਸੀ। ਇਹਨਾਂ ਦੀ ਰਹਿਨੁਮਾਈ ਹੇਠ ਉਸਰੇ ਗੁਰੂਘਰ ਗੁਰੂ ਹਰਗੋਬਿੰਦ ਸਰ ਬਾਘਾ ਪੁਰਾਣਾ, ਹਰਗੋਬਿੰਦਸਰ ਪਦਮਪੁਰ ਗੰਗਾਨਗਰ, ਗੁਰੂ ਤੇਗ ਬਹਾਦਰ ਅਸ਼ੋਕ ਨਗਰ ਸਤਵਾਰੀ ਜੰਮੂ ਕੈਂਟ, ਗੁਰੂ ਨਾਨਕ ਸਰ ਦੁੱਖ ਨਿਵਾਰਣ ਗੁਲਮਾਰਗ ਰੋਡ ਸ੍ਰੀਨਗਰ, ਗੁਰੂ ਹਰਗੋਬਿੰਦਸਰ ਟੀ.ਟੀ. ਰੋਡ ਕਰਨਾਲ ਆਦਿ ਹਨ। ਇਸ ਤਰ੍ਹਾਂ ਹੀ ਇਹਨਾਂ ਦੇ ਨਾਮ 'ਤੇ ਗੁਰੂ ਨਾਨਕ ਕਾਲਜ ਬਾਘਾ ਪੁਰਾਣਾ ਵਿਖੇ ਮੁੱਦਕੀ ਰੋਡ ਤੇ ਚੱਲ ਰਿਹਾ ਹੈ।

ਆਪ ਜੀ ਬਹੁਤ ਹੀ ਕਰਨੀ ਵਾਲੇ ਅਤੇ ਅਲੌਕਿਕ ਕਰਾਮਾਤਾਂ ਦੇ ਮਾਲਕ ਪਹੁੰਚੇ ਹੋਏ ਮਹਾਪੁਰਸ਼ ਸਨ। 8 ਅਗਸਤ 1996 ਨੂੰ ਆਪ ਗੁਰੂ ਮਹਾਰਾਜ ਦੀ ਦਿੱਤੀ ਸੁਆਸਾਂ ਦੀ ਪੂੰਜੀ ਨੂੰ ਸਿੱਖ ਸੰਗਤਾਂ ਦੇ ਲੇਖੇ ਲਾ ਕੇ ਅਕਾਲ ਪੁਰਖ ਦੇ ਦਰਬਾਰ ਵਿੱਚ ਜਾ ਬਿਰਾਜੇ ਸਨ। ਅੱਜ ਕੱਲ ਇਸ ਅਸਥਾਨ ਦੀ ਅਤੇ ਹੋਰ ਗੁਰੂਘਰਾਂ ਦੀ ਸੇਵਾ ਸੰਭਾਲ ਦੀ ਸੇਵਾ ਇਹਨਾਂ ਦੇ

ਭਰਾਤਾ ਬਾਬਾ ਗੁਰਦਿਆਲ ਸਿੰਘ ਜੀ ਕਰਵਾ ਰਹੇ ਹਨ। ਇਸ ਅਸਥਾਨ 'ਤੇ ਪੂਰਨਮਾਸ਼ੀ ਦਾ ਪਵਿੱਤਰ ਦਿਹਾੜਾ ਬੜੀ ਸ਼ਰਧਾ ਭਾਵਨਾ ਨਾਲ ਮਨਾਇਆ ਜਾਂਦਾ ਹੈ। ਹੋਰ ਗੁਰੂ ਪਾਤਸ਼ਾਹ ਦੇ ਪੁਰਬ ਵੀ ਮਨਾਏ ਜਾਂਦੇ ਹਨ। ਗੁਰੂ ਛੇਵੇਂ ਪਾਤਸ਼ਾਹ ਦਾ ਅਵਤਾਰ ਪੁਰਬ ਬੜੀ ਧੂਮਧਾਮ ਨਾਲ ਮਨਾਇਆ ਜਾਂਦਾ ਹੈ। ਇਸ ਅਸਥਾਨ 'ਤੇ ਭੋਰਾ ਸਾਹਿਬ ਅਤੇ ਅੰਗੀਠਾ ਸਾਹਿਬ ਪੂਜਣਯੋਗ ਅਸਥਾਨ ਹਨ।

## ਸੰਤ ਬਲਦੇਵ ਸਿੰਘ ਮੰਡੀਰਾਂ ਵਾਲੇ

ਸੰਤ ਬਲਦੇਵ ਸਿੰਘ ਜੀ ਮੰਡੀਰਾਂ ਦੇ ਜੰਮਪਲ ਹਨ। ਇਹਨਾਂ ਦਾ ਜਨਮ 1965 ਨੂੰ ਮਾਤਾ ਮੁਖਤਿਆਰ ਕੌਰ ਦੀ ਸੁਭਾਗੀ ਕੁੱਖੋਂ ਪਿਤਾ ਸ. ਕੇਹਰ ਸਿੰਘ ਦੇ ਘਰ ਹੋਇਆ। ਇਹਨਾਂ ਦਾ ਬਚਪਨ ਅਨਿੰਨ ਭਗਤਾਂ ਵਾਲਾ ਹੀ ਸੀ। ਆਪ ਜੀ ਦਾ ਬਚਪਨ ਵਾਲਾ ਗਿਆਨ ਬੇਸ਼ੱਕ ਆਮ ਲੋਕਾਂ ਤੇ ਘਰਦਿਆਂ ਨੂੰ ਓਪਰਾ ਜਿਹਾ ਲੱਗਦਾ ਸੀ ਪਰ ਅੱਜ ਉਹ ਬਚਪਨ ਵਾਲਾ ਸੱਚ ਹਕੀਕਤ ਵਿੱਚ ਬਦਲਿਆ ਨਜ਼ਰੀਂ ਆਉਂਦਾ ਹੈ। ਆਪ ਬਚਪਨ ਵਿੱਚ ਜੋ ਕਰਾਮਾਤਾਂ ਦਸੱਦੇ ਸਨ ਉਹ ਪੂਰੀਆਂ ਹੁੰਦੀਆਂ ਸਨ।

ਇਹਨਾਂ ਬਚਪਨ ਦੇ ਚਮਤਕਾਰਾਂ ਨੂੰ ਦੇਖ ਕੇ ਆਪ ਨੂੰ ਮਾਤਾ ਪਿਤਾ ਨੇ ਨਾਨਕਸਰ ਕਲੇਰੀਂ ਛੱਡ ਆਂਦਾ। ਇੱਥੇ ਰਹਿ ਕੇ ਆਪ ਨੇ ਪਰਮਾਰਥ ਗਿਆਨ ਪ੍ਰਾਪਤ ਕੀਤਾ। ਆਪ ਜੀ ਨੇ ਸੰਤ ਮਹਾਪੁਰਸ਼ ਬਾਬਾ ਘਾਲਾ ਸਿੰਘ ਜੀ ਤੋਂ ਵਿਦਿਆ ਪ੍ਰਾਪਤ ਕੀਤੀ ਸੀ ਤੇ ਗੁਰਮੰਤਰ ਲਿਆ ਸੀ। ਲੰਬਾ ਸਮਾਂ ਆਪ ਜੀ ਨੇ ਨਾਨਕਸਰ ਰਹਿ ਕੇ ਹੀ ਸੇਵਾ ਕੀਤੀ। ਆਪ ਇੱਕ ਮਹਾਪੁਰਸ਼, ਕਰਮਯੋਗੀ ਤੇ ਅਨੁਸ਼ਾਸਨ ਵਿੱਚ ਰਹਿਣ ਵਾਲੇ ਪੱਕੇ ਨਾਮ ਧਾਰਨੀ ਹਨ। ਨਾਮ ਧਾਰਨ ਤੇ ਗੁਰਮਤਿ ਦੀ ਰਹਿਮਤ ਕਰਕੇ ਆਪ ਉੱਥੇ ਹੀ ਉਪਦੇਸ਼ ਪ੍ਰਵਚਨ ਕਰਨ ਲੱਗ ਪਏ ਸਨ। ਆਪ ਜੀ ਦੇ ਪ੍ਰਵਚਨ ਸਨ ਕਿ ਭਾਈ ਗੁਰੂ ਗਰੀਬ ਦੀ ਰੱਖਿਆ ਕਰੋ। ਮੜ੍ਹੀਆਂ ਮਸਾਣਾਂ ਆਦਿ ਨੂੰ ਪੂਜਣ ਨਾਲ ਮਨੁੱਖ ਨਰਕਾਂ ਦਾ ਭਾਗੀ ਬਣਦਾ ਹੈ। ਸ਼ਾਂਤ ਸੁਭਾਅ, ਨਿਮਰਤਾ, ਮਿੱਠ ਬੋਲਣਾ ਤੇ ਨਾਮ ਜਪਣ ਨਾਲ ਆਤਮਾ ਦਾ ਪ੍ਰਮਾਤਮਾ ਨਾਲ ਮੇਲ ਹੁੰਦਾ ਹੈ। ਭੇਦ ਖ਼ਤਮ ਹੋ ਕੇ ਅਭੇਦ ਵਿੱਚ ਬਦਲ ਜਾਂਦਾ ਹੈ।

ਆਪ ਜੀ ਦਾ ਉਪਦੇਸ਼ ਕੂੜ ਦੇ ਹਨੇਰੇ 'ਚੋਂ ਸੱਚ ਦੇ ਚੰਦਰਮਾ ਦੀ ਤਰ੍ਹਾਂ ਵੱਖਰੀ ਹੀ ਝਣਕਾਰ ਵਾਲਾ ਹੈ। ਆਪ ਜਦੋਂ ਪ੍ਰਵਚਨਾਂ ਦੀ ਵਰਖਾ ਕਰਦੇ ਹਨ ਤਾਂ ਅੰਮ੍ਰਿਤ ਰੂਪੀ ਫੁਹਾਰ ਦੀ ਤਰ੍ਹਾਂ ਆਪ ਦੇ ਮੁੱਖ ਵਿੱਚੋਂ ਅਮਰ ਵਾਕਾਂ ਦੀਆਂ ਕਿਰਨਾਂ ਨਿੱਕਲਦੀਆਂ ਹਨ। ਅਸਲ 'ਚ ਮੰਡੀਰਾਂ ਪਿੰਡ ਇਹਨਾਂ ਦੀਆਂ ਕਰਨੀਆਂ ਕਰਕੇ ਹੀ ਦੂਰ ਦੂਰ ਤੱਕ ਪ੍ਰਸਿੱਧ ਹੋਇਆ ਹੈ।



ਇੱਕ ਮਨੌਤ ਹੈ ਕਿ ਇੱਕ ਸਮੇਂ ਬਾਬਾ ਈਸ਼ਰ ਸਿੰਘ ਜੀ ਇਸ ਨਗਰ ਵਿੱਚ ਆਏ ਸਨ ਤੇ ਉਹਨਾਂ ਨੇ ਪ੍ਰਵਚਨ ਕੀਤੇ ਸਨ ਕਿ ਭਾਈ ਇਹ ਨਗਰ ਭਾਗਾਂ ਵਾਲਾ ਹੈ। ਇਸ ਨਗਰ ਦੀ ਸੰਗਤ ਦੀ ਸ਼ਰਧਾ ਇਸ ਤਰ੍ਹਾਂ ਹੀ ਯੁੱਗਾਂ ਤੱਕ ਬਣੀ ਰਹੇਗੀ। ਭਾਈ ਜੇ ਗੁਰੂ ਨੇ ਕਿਰਪਾ ਕੀਤੀ ਤਾਂ ਇਸ ਨਗਰ ਵਿੱਚ ਵੀ ਗੁਰੂ ਨਾਨਕਸਰ ਪ੍ਰਗਟ ਹੋਵੇਗਾ। ਮਹਾਪੁਰਸ਼ਾਂ ਦੇ ਕੀਤੇ ਬਚਨ ਅਟੱਲ ਹੁੰਦੇ ਹਨ। ਇਹ ਸੇਵਾ ਗੁਰੂ ਮਹਾਰਾਜ ਜੀ ਨੇ ਸੰਤ ਬਲਦੇਵ ਸਿੰਘ ਜੀ ਨੂੰ ਤਕਰੀਬਨ ਅੱਜ ਤੋਂ ਵੀਹ ਕੁ ਸਾਲ ਪਹਿਲਾਂ ਬਖ਼ਸ਼ੀ ਸੀ ਜੋ ਅੱਜ ਇੱਕ ਅਸਥਾਨ ਦੇ ਰੂਪ ਵਿੱਚ ਪ੍ਰਗਟ ਹੋ ਸਾਡੇ ਸਾਹਮਣੇ ਹੈ। ਇਸ ਅਸਥਾਨ 'ਤੇ ਲਗਾਤਾਰ ਨਾਮ ਬਾਣੀ ਦਾ ਯੱਗ ਚਲਦਾ ਹੀ ਰਹਿੰਦਾ ਹੈ।

ਸੰਤ ਬਾਬਾ ਬਲਦੇਵ ਸਿੰਘ ਜੀ ਆਈਆਂ ਸੰਗਤਾਂ ਨੂੰ ਪ੍ਰਵਚਨ ਕਰਕੇ ਨਾਮ ਬਾਣੀ ਨਾਲ ਜੋੜਦੇ ਹਨ। ਜਪ, ਤਪ, ਪੂਜਾ ਪਾਠ ਜਿੰਨੀ ਵੀ ਕੀਤੀ ਜਾਵੇ ਥੋੜ੍ਹੀ ਹੈ। ਤਪੱਸਿਆ ਕਰਨ ਨਾਲ ਰਿਧੀਆਂ ਸਿੱਧੀਆਂ ਪ੍ਰਾਪਤ ਹੁੰਦੀਆਂ ਹਨ। ਜੋ ਜਿੰਨੀਆਂ ਵੀ ਸਿੱਖ ਸੰਗਤਾਂ ਨੂੰ ਵੰਡੀਆਂ ਜਾਣ, ਮਾਲਕ ਹੋਰ ਦਿੰਦਾ ਹੈ। ਇਹ ਇਹਨਾਂ ਦੇ ਪ੍ਰਵਚਨ ਨਿਤਾ ਪ੍ਰਤੀ ਹੀ ਚਲਦੇ ਹਨ। ਮਨ ਸਰੀਰ ਦੀ ਸ਼ੁੱਧਤਾ, ਸੰਤ ਸਰੀਰ ਦਾ ਗਹਿਣਾ ਹਨ। ਹਮੇਸ਼ਾਂ ਸ਼ੁੱਧ ਸੰਕਲਪ ਕਰਨ ਨਾਲ ਵਿਕਾਰਾਂ ਦਾ ਨਾਸ਼ ਹੋ ਜਾਂਦਾ ਹੈ। ਮਾਤਾ ਪਿਤਾ ਦੀ ਸੇਵਾ ਸਭ ਤੋਂ ਉੱਤਮ ਸੇਵਾ ਹੈ। ਪੁੱਤਰ ਦਾ ਇਹ ਪੂਰਨ ਫਰਜ਼ ਹੈ ਕਿ ਮਾਤਾ ਪਿਤਾ ਦੀ ਸੇਵਾ ਕਰੇ ਅਤੇ ਸਤਸੰਗ ਕਰੇ। ਕਮੰਗੀ ਪੁੱਤਰ ਕੁੱਲ ਦਾ ਨਾਸ਼ ਕਰਦਾ ਹੈ।

ਇਸ ਨਾਨਕ ਨਾਮ ਲੇਵਾ ਠਾਠ ਵਿੱਚ ਗੁਰੂ ਦਿਹਾੜੇ ਆਦਿ ਪੁਰਬ ਬੜੀ ਧੂਮਧਾਮ ਨਾਲ ਮਨਾਏ ਜਾਂਦੇ ਹਨ। ਵੱਡਾ ਜੋੜ ਮੇਲਾ ਪੰਜ ਅੱਸੂ ਨੂੰ ਪੂਰਨਮਾਸ਼ੀ 'ਤੇ ਮਨਾਇਆ ਜਾਂਦਾ ਹੈ। ਬਾਬਾ ਬਲਦੇਵ ਸਿੰਘ ਜੀ ਦੀ ਰਹਿਨੁਮਾਈ ਹੇਠ ਇਸ ਗੁਰੂ ਨਾਨਕ ਨਾਮ ਲੇਵਾ ਠਾਠ ਦੀ ਸੇਵਾ ਲਗਾਤਾਰ ਚੱਲ ਰਹੀ ਹੈ।

# ਅਧਿਆਇ - ਨੌਵਾਂ

## ਮੋਗਾ ਇਲਾਕੇ ਦੇ ਸਾਹਿਤ ਦੀ ਗਾਥਾ

### ਸਾਹਿਤ ਦੀ ਸੰਖੇਪ ਚਰਚਾ

ਸਾਹਿਤ ਸ਼ਬਦ ਬਾਰੇ ਵਿਦਵਾਨਾਂ ਦੇ ਵੱਖ ਵੱਖ ਵਿਚਾਰ ਹਨ । ਸਾਹਿਤ ਪਾਰਖੂਆਂ ਨੇ ਇਸ ਦੀ ਪਰਿਭਾਸ਼ਾ ਵੱਖ ਵੱਖ ਕੀਤੀ ਹੈ । ਸਾਹਿਤ ਸ਼ਬਦ ਸੰਸਕ੍ਰਿਤ ਦੇ ਸਾਹਿਤਯ ਸ਼ਬਦ ਤੋਂ ਬਣਿਆ ਹੋਇਆ ਹੈ । ਖੁੱਲੇ ਜਿਹੇ ਅਰਥਾਂ ਵਿੱਚ ਜੇ ਅਸੀਂ ਸਾਹਿਤ ਸ਼ਬਦ ਦੀ ਪਰਿਭਾਸ਼ਾ ਲਈਏ ਤਾਂ ਸਾਨੂੰ ਨਿਰਸੰਦੇਹ ਹੀ ਇਸਦੇ ਅਰਥ ਸਮਝ ਆ ਜਾਂਦੇ ਹਨ । ਕਿਸੇ ਵੀ ਦੇਸ਼ ਵਿੱਚ ਲਿਖੀ ਗਈ ਹਰ ਵਿਸ਼ੇ ਦੀ ਲਿਖਤ ਨੂੰ ਉਸ ਦੇਸ਼ ਦਾ ਅਸੀਂ ਸਾਹਿਤ ਆਖ ਸਕਦੇ ਹਾਂ । ਪ੍ਰੋ: ਪੂਰਨ ਸਿੰਘ ਦੇ ਵਿਚਾਰ ਅਨੁਸਾਰ ਸਾਹਿਤ ਜੀਵਨ ਨੂੰ ਦੀਪਤ ਕਰਨ ਵਾਲੀ ਇੱਕ ਕਲਾ ਹੈ । ਸਾਹਿਤ ਇੱਕ ਜੀਵਨ ਨੂੰ ਦੇਣ ਵਾਲਾ ਹੁਲਾਰਾ ਵੀ ਹੈ ਤੇ ਆਦਰਸ਼ਕ ਦੀ ਵਿਆਖਿਆ ਵੀ ਕਰਦਾ ਹੈ । ਇਸ ਵਿਆਖਿਆ ਵਾਲੇ ਜੀਵਨ ਨੂੰ ਮੁੱਖ ਰੱਖ ਕੇ ਸਰਬ ਸਾਂਝੀ ਮਨੁੱਖਤਾ ਲਈ ਪਿਆਰ ਜਤਾਉਣਾ, ਇਹ ਵੀ ਇੱਕ ਸੱਚਾ ਸਾਹਿਤ ਹੈ । ਸਾਹਿਤ ਵਿੱਚ ਜਿੱਥੇ ਮਨੁੱਖੀ ਜੀਵਨ ਦੀ ਵਿਆਖਿਆ ਹੁੰਦੀ ਹੈ, ਉੱਥੇ ਮਨੁੱਖਤਾ ਦੇ ਸਰਬ ਸਾਂਝੇ ਵਲਵਲੇ, ਦੁੱਖ-ਸੁੱਖ, ਪੀੜਾਂ, ਰੀਝਾਂ, ਖ਼ੁਸ਼ੀਆਂ ਦਾ ਬਿਆਨ ਵੀ ਹੁੰਦਾ ਹੈ ।

ਸਾਹਿਤ ਮਨੁੱਖ ਲਈ ਇੱਕ ਕੁਦਰਤੀ ਦਾਤ ਹੁੰਦੀ ਹੈ । ਇਹ ਮਨੁੱਖ ਨੂੰ ਇੱਕ ਨਵੀਨ ਜੀਵਨ ਦਾ ਹੁਲਾਰਾ ਦੇ ਕੇ ਚੰਗਿਆਈ ਵੱਲ ਤੋਰਦਾ ਹੈ । ਸਾਹਿਤ ਤੇ ਜੀਵਨ ਇੱਕ ਹੀ ਬ੍ਰਿਛ ਦੇ ਫੁੱਲ ਅਤੇ ਫਲ ਹਨ । ਜਿਸ ਤਰ੍ਹਾਂ ਫੁੱਲ ਤੋਂ ਬਿਨਾਂ ਫਲ ਦਾ ਉਪਜਨਾ ਮੁਸ਼ਕਲ ਹੈ, ਇਸ ਤਰ੍ਹਾਂ ਜੀਵਨ ਤੋਂ ਬਗੈਰ ਸਾਹਿਤ ਦੀ ਸਿਰਜਣਾ ਵੀ ਮੁਸ਼ਕਲ ਹੈ ।

ਜਿਸ ਤਰ੍ਹਾਂ ਜਾਵਨ ਇੱਕ ਵਿਸ਼ਾਲ ਡੂੰਘਾ ਸੋਮਾ ਹੈ, ਇਸ ਡੂੰਘੇ ਸੋਮੇ ਵਿੱਚ ਅਣਗਿਣਤ ਹੀਸੁੱਚੇ ਮੋਤੀਆਂ ਵਰਗੀਆਂ ਅਟੱਲ ਸਚਾਈਆਂ ਲੁਕੀਆਂ ਪਈਆਂ ਹਨ । ਇਹਨਾਂ ਲੁਕੀਆਂ ਛਿਪੀਆਂ ਹਕੀਕਤਾਂ ਨੂੰ ਜੇ ਉਜਾਗਰ ਕਰ ਸਕਦਾ ਹੈ ਤਾਂ ਉਹ ਸਿਰਫ ਇੱਕੋ ਇੱਕ ਸਾਹਿਤ ਹੀ ਹੈ । ਜੋ ਇਹਨਾਂ ਮਹਾਨ ਹਕੀਕਤਾਂ ਨੂੰ ਬਾਹਰ ਕੱਢ ਕੇ ਉਜਾਗਰ ਹੀ ਨਹੀਂ ਰੂਪਮਾਨ ਵੀ ਕਰ ਸਕਦਾ ਹੈ । ਬੱਸ ਇਹ ਰੂਪਮਾਨ ਹੋਈਆਂ ਸਚਾਈਆਂ ਹੀ ਮਨੁੱਖ ਲਈ ਰੌਸ਼ਨ ਮੀਨਾਰ ਹਨ ਜੋ ਮਨੁੱਖਤਾ ਲਈ ਹੋਰ ਅੱਗੇ ਵਧਣ ਲਈ ਖਿੱਚ ਬਣਦੀਆਂ ਹਨ ।

ਜਦ ਨਾਨਾ ਲਫ਼ਜ਼ਾਂ ਰਾਹੀਂ ਅੰਦਰੂਨੀ ਵਲਵਲਿਆਂ ਨੂੰ ਗਾਇਆ ਜਾਂ ਲਿਖਿਆ ਜਾਂਦਾ ਹੈ, ਤਾਂ ਇਹਨਾਂ ਵਲਵਲਿਆਂ, ਦੁੱਖਾਂ-ਸੁੱਖਾਂ ਅਤੇ ਦਰਦਾਂ ਵਿੱਚੋਂ ਖ਼ੁਸ਼ਬੋ ਵੀ ਅਤੇ ਟੀਸ ਵੀ ਨਿੱਕਲਦੀ ਹੈ । ਜਦ ਇਹ ਟੀਸ ਜਾਂ ਖ਼ੁਸ਼ਬੋ ਤਰਸਦੀਆਂ ਰੂਹਾਂ ਦੇ ਬੋਲਾਂ ਰਾਹੀਂ ਖਿੱਲਰਦੀ ਹੈ ਤਾਂ ਮਨ ਦੀ ਪੂਰਨਤਾ ਨੂੰ ਭਾਗ ਲੱਗਦੇ ਹਨ । ਮਨ ਦੀ ਤ੍ਰਿਪਤਾ ਦੇ ਨਾਲ ਨਾਲ ਫਿਰ ਇਹ



ਰੂਹਾਂ ਸਾਹਿਤ ਸਿਰਜਣਾ ਵੀ ਕਰਦੀਆਂ ਹਨ । ਇਸ ਕਰਕੇ ਹੀ ਇਹ ਸਾਹਿਤ ਇੱਕ ਆਦਰਸ਼ਕ ਜੀਵਨ ਨੂੰ ਜਨਮ ਦਿੰਦਾ ਹੈ ।

ਹਰ ਮਨੁੱਖ ਦੇ ਅੰਦਰ ਚਾਹ ਹੁੰਦੀ ਹੈ ਆਪਣੇ ਦਿਲੀ ਭੇਦਾਂ ਨੂੰ ਕੱਢਣ ਦੀ ਪਰ ਉਹ ਤਾਂਘ ਕਿਸ ਨਜ਼ਰੀਏ ਨਾਂਲ ਬਾਹਰ ਆਉਂਦੀ ਹੈ, ਇਹ ਮਨੁੱਖ ਦੇ ਵੇਗਮਈ ਰੂਪ ਰੁਖ 'ਤੇ ਹੀ ਨਿਰਭਰ ਕਰਦਾ ਹੈ । ਉਹ ਕਿਸ ਨਜ਼ਰੀਏ ਨਾਲ ਸਮਾਜ ਅਤੇ ਕੁਦਰਤ ਦੇ ਵਰਤਾਰੇ ਨੂੰ ਚਿਤਰਦਾ ਹੈ, ਉਸ ਦੀਆਂ ਕਲਪਨਾਵਾਂ, ਦੁੱਖਾਂ-ਸੁੱਖਾਂ, ਰੀਝਾਂ, ਸਾਂਝਾਂ, ਦਰਦਾਂ ਨੂੰ ਕਿਸ ਹਾਵ ਭਾਵ ਨਾਲ ਬਿਆਨਦੀਆਂ ਹਨ ਅਤੇ ਆਉਣ ਵਾਲੀ ਮਨੁੱਖਤਾ ਨੂੰ ਇਸ ਤੋਂ ਕੀ ਪ੍ਰੇਰਨਾ ਮਿਲਦੀ ਹੈ ।

ਕਿਸੇ ਸੂਬੇ ਜਾਂ ਦੇਸ਼ ਪ੍ਰਦੇਸ਼ ਦੀ ਬੋਲੀ, ਹਾਵ ਭਾਵ ਜਾਂ ਉੱਥੋਂ ਦੇ ਰਹਿਣ ਸਹਿਣ ਨੂੰ ਜੇ ਨਿਹਾਰਨਾ ਹੋਵੇ ਤਾਂ ਉਸ ਸੂਬੇ ਪ੍ਰਦੇਸ਼ ਦੇ ਸਾਹਿਤ ਨੂੰ ਵਿਸ਼ੇਸ਼ ਕਰਕੇ ਦੇਖਣਾ ਬਣਦਾ ਹੈ । ਉਸ ਸੂਬੇ ਪ੍ਰਦੇਸ਼ ਦੇ ਜੋ ਵੀ ਹਾਵ ਭਾਵ ਹਨ, ਉਸ ਵਿੱਚ ਜਰੂਰ ਹੀ ਸਮੋਏ ਹੋਣਗੇ । ਇਸ ਤਰ੍ਹਾਂ ਹੀ ਹਰ ਸਾਹਿਤ ਵਿੱਚੋਂ ਇਸ ਤਰ੍ਹਾਂ ਦੇ ਪ੍ਰਭਾਵ ਦੇਖਣ ਨੂੰ ਮਿਲਦੇ ਹਨ ਅਤੇ ਉਸ ਖੇਤਰ ਦੇ ਗੁਣ ਗਿਆਨ ਤੋਂ ਅਸੀਂ ਜਾਣੂ ਹੁੰਦੇ ਹਾਂ । ਜਿਸ ਵੀ ਖੇਤਰ ਨੂੰ ਅਸੀਂ ਆਪਣੀ ਖੋਜ ਦਾ ਵਿਸ਼ਾ ਬਣਾਉਣਾ ਹੈ, ਉਸ ਖੇਤਰ ਦੇ ਸਾਹਿਤਕਾਰਾਂ ਦੀਆਂ ਰਚਨਾਵਾਂ ਨੂੰ ਜਾਨਣਾ ਸਾਡੇ ਲਈ ਅਤਿ ਜਰੂਰੀ ਹੈ । ਮੋਗਾ ਇਲਾਕੇ ਦੇ ਸਾਹਿਤਕਾਰਾਂ ਦੀ ਲੜੀ ਬਹੁਤ ਹੀ ਲੰਬੀ ਹੈ ਤੇ ਇਹਨਾਂ ਦਾ ਰਚਿਆ ਹੋਇਆ ਸਾਹਿਤ ਸੰਸਾਰ ਵੀ ਬੜੇ ਵਿਸ਼ਾਲ ਰੂਪ ਵਾਲਾ ਹੈ । ਇਹਨਾਂ ਵਿਦਵਾਨਾਂ ਦੀਆਂ ਰਚਨਾਵਾਂ ਨੇ ਹੀ ਇਸ ਮੋਗੇ ਇਲਾਕੇ ਦੇ ਵਿਸ਼ਾਲ ਖਿੱਤੇ ਨੂੰ ਨਿੰਗਰਤਾ ਅਤੇ ਉੱਚ ਦੁਮਾਲੜੀ ਸ਼ਖ਼ਸੀਅਤ ਬਖ਼ਸ਼ੀ ਹੈ । ਜਿਸ ਦੀ ਬਦੌਲਤ ਇਹ ਮੋਗਾ, ਦੇਸ਼ ਭਾਰਤ ਵਿੱਚ ਹੀ ਨਹੀਂ ਬਲਕਿ ਵਿਦੇਸ਼ਾਂ ਵਿੱਚ ਵੀ ਆਪਣੀ ਵੱਖਰੀ ਪਹਿਚਾਣ ਬਣਾਈ ਬੈਠਾ ਹੈ ।

ਉਨ੍ਹੀਵੀਂ ਸਦੀ ਪੰਜਾਬੀ ਸਾਹਿਤ ਦੀ ਗੁਰਮਤਿ ਸਾਹਿਤ ਸਦੀ ਹੈ । ਇਸ ਤੋਂ ਪਹਿਲਾਂ ਮੋਗੇ ਇਲਾਕੇ ਦੇ ਕਿਸੇ ਵੀ ਲੇਖਕ ਦੀ ਲਿਖਤ ਉਪਲਬਧ ਨਹੀਂ ਹੁੰਦੀ । ਇਸ ਤੋਂ ਬਾਦ ਹੀ ਢਾਡੀ ਅਤੇ ਕਵੀਸ਼ਰ ਪ੍ਰਚਲਿਤ ਹੋਏ ਤਾਂ ਹੀ ਕੁਝ ਰਚਨਾ ਹੋਈ । ਇਸ ਤਰ੍ਹਾਂ ਮੋਗੇ ਇਲਾਕੇ 'ਚੋਂ ਕਈ ਸ਼ਖ਼ਸੀਅਤਾਂ ਪੈਦਾ ਹੋਈਆਂ ਜਿੰਨ੍ਹਾਂ ਨੇ ਮੋਗੇ ਇਲਾਕੇ ਨੂੰ ਸਾਹਿਤ ਦੀ ਸਿਰਜਣਾ ਅਤੇ ਆਦਰਸ਼ਕ ਜੀਵਨ ਵੱਲ ਤੋਰਿਆ ।

ਉਸ ਸਮੇਂ ਦੀ ਕਵਿਤਾ ਤੁਕਬੰਦੀ, ਵਿਆਕਰਣ ਜਾਂ ਪਿੰਗਲ ਅਰੂਜ਼ ਦੀਆਂ ਕੁੱਝ ਅਸ਼ੁੱਧੀਆਂ ਕਰਕੇ ਆਪਣੇ ਅਤੀਤ ਤੋਂ ਕੁਝ ਲਾਂਭੇ ਸੀ ਪਰ ਉਸ ਨੇ ਆਉਣ ਵਾਲੀ ਨਸਲ ਨੂੰ ਜਰੂਰ ਗੰਭੀਰਤਾ ਨਾਲ ਸੋਚਣ 'ਤੇ ਮਜਬੂਰ ਕਰ ਦਿੱਤਾ । ਵਿਸ਼ੇਸ਼ ਰੂਪ ਵਿੱਚ ਕਿੱਸਾ ਕਾਵਿ ਕਵੀਸ਼ਰੀ, ਜਿਸ ਨੇ ਮੋਗੇ ਇਲਾਕੇ ਦੇ ਬੌਧਿਕ ਵਿਅਕਤੀਆਂ ਦਾ ਧਿਆਨ ਜੋ ਆਪਣੇ ਵੱਲ

ਖਿੱਚਿਆ ਹੈ, ਉਸਦਾ ਜ਼ਿਕਰ ਕਰਨਾ ਹੀ ਸਾਰਥਕ ਹੈ।

## ਸਾਡਾ ਸਾਹਿਤਕ ਵਿਰਸਾ - ਕਿੱਸਾ ਕਾਵਿ ਕਵੀਸ਼ਰੀ

ਕਵੀਸ਼ਰੀ ਦੀ ਪਰੰਪਰਾ ਬੜੀ ਹੀ ਪ੍ਰਾਚੀਨ ਹੈ। ਮਾਲਵੇ ਵਿੱਚ ਉੱਚੀ ਸੁਰ ਵਿੱਚ ਗਾਏ ਜਾਣ ਵਾਲੇ ਪ੍ਰਸੰਗਾਂ ਨਾਲ ਸਬੰਧਤ ਕਾਵਿ ਨੂੰ ਕਵੀਸ਼ਰੀ ਕਿਹਾ ਜਾਂਦਾ ਹੈ। ਇਸ ਕਵੀਸ਼ਰੀ ਦਾ ਪਿੱਛਾ ਜੇ ਗਹੁ ਨਾਲ ਫੋਲਿਆ ਜਾਵੇ ਤਾਂ ਇਸਦਾ ਪਿਛੋਕੜ ਭੱਟ ਕਾਵਿ ਨਾਲ ਹੀ ਜਾ ਮਿਲਦਾ ਹੈ। ਇਹ ਭੱਟ ਕਾਵਿ ਪ੍ਰਥਾ ਦਾ ਹੀ ਸਹਿਜ ਵਿਕਾਸ ਹੈ। ਪੂਰਬਲੇ ਸਮੇਂ ਵਿੱਚ ਇਹ ਸਥਾਨ ਭੱਟਾਂ ਨੂੰ ਪ੍ਰਾਪਤ ਸੀ। ਮਾਲਵੇ ਵਿੱਚ ਕਿੱਸਾ ਕਾਵਿ ਰਚਨਾ ਕਾਲ ਉਨ੍ਹੀਵੀਂ ਸਦੀ ਹੈ। ਉਹ ਪੂਰਬਲੇ ਸਮੇਂ ਵਾਲਾ ਸਥਾਨ ਅੱਜ ਕਵੀਸ਼ਰਾਂ ਦੇ ਹਿੱਸੇ ਆਇਆ ਹੈ। ਇਸ ਵਿੱਚ ਕੋਈ ਦੋ ਰਾਵਾਂ ਨਹੀਂ ਹੋ ਸਕਦੀਆਂ ਕਿ ਪੰਜਾਬੀ ਕਾਵਿ ਸਾਹਿਤ ਕਵੀਸ਼ਰੀ ਮਾਲਵੇ ਦੀ ਹੀ ਮੌਲਿਕ ਦੇਣ ਹੈ।

ਪੰਜਾਬੀ ਕਿੱਸਾ ਕਾਵਿ ਲੋਕ ਸਾਹਿਤ ਦਾ ਹੀ ਇੱਕ ਰੂਪ ਹੈ। ਵਿਸ਼ਾ ਪੱਖ ਤੋਂ ਜੇ ਮਲਵਈ ਕਿੱਸਾ ਕਾਵਿ ਵੇਖਿਆ ਜਾਵੇ ਤਾਂ ਇਹ ਜੀਵਨ ਦੇ ਸਭਿਆਚਾਰ ਦੇ ਹਰੇਕ ਪੱਖ ਦਾ ਨਿਰਮਲ ਸ਼ੀਸ਼ਾ ਹੈ। ਸਾਹਿਤ ਰਚਨਾ ਦੇ ਆਰੰਭ ਵਿੱਚ ਲੋਕ ਗਾਥਾਵਾਂ ਨੂੰ ਹੀ ਵਿਸ਼ਾ ਬਣਾਇਆ ਜਾਂਦਾ ਸੀ। ਪਰ ਹੌਲੀ ਹੌਲੀ ਇਸ ਕਲਾ ਨੂੰ ਲੋਕ ਮਨੋਰੰਜਨ ਵਿਸ਼ਿਆਂ ਵਿੱਚ ਵੀ ਲਿਖਿਆ ਗਿਆ ਜਿਵੇਂ ਮੋਹ-ਮੁਹੱਬਤ, ਰਸਮ ਰਿਵਾਜ, ਪਹਿਰਾਵਾ, ਆਰਥਿਕ ਲੁੱਟ ਖਸੁੱਟ, ਡਕੈਤਾਂ, ਵੈਲੀਆਂ, ਬਹਾਦਰੀਆਂ ਦੇ ਜਸ, ਸੰਤਾਂ ਮਹੰਤਾਂ ਦੀ ਭਗਤੀ ਆਦਿ ਭਾਵ ਜੀਵਨ ਦੇ ਹਰ ਪੱਖ ਦਾ ਉਲੇਖ ਮਲਵਈ ਕਿੱਸਿਆਂ ਵਿੱਚ ਮਿਲਦਾ ਹੈ।

ਮਲਵਈ ਕਿੱਸਾ ਕਾਵਿ ਮਾਲਵੇ ਦੇ ਜੀਵਨ ਦੇ ਸਭਿਆਚਾਰ ਦਾ ਦਰਪਣ ਹੈ। ਇਸਨੇ ਆਧੁਨਿਕ ਕਾਲ ਵਿੱਚ ਪੰਜਾਬ ਦੇ ਪਿੰਡਾਂ ਦੇ ਜੀਵਨ ਨੂੰ ਉਲੀਕਿਆ ਹੈ। ਮਾਲਵੇ ਵਿੱਚ ਰਚੇ ਗਏ ਕਿੱਸਾ ਕਾਵਿ ਵਿੱਚ ਅਨੇਕਾਂ ਅਜਿਹੇ ਵਿਸ਼ੇ ਹਨ ਜਿੰਨ੍ਹਾਂ ਉੱਤੇ ਇੱਕ ਤੋਂ ਵੱਧ ਕਿੱਸਾਕਾਰਾਂ ਨੇ ਕਲਮ ਅਜ਼ਮਾਈ ਹੈ। ਮਾਲਵੇ ਦੇ ਕਿੱਸਾਕਾਰਾਂ ਨੂੰ ਇਹ ਮਾਣ ਹੈ ਕਿ ਉਹਨਾਂ ਨੇ ਆਪਣੀਆਂ ਰਚਨਾਵਾਂ ਲਈ ਖੋਜ ਹਿੱਤ ਆਪਣੇ ਪੁਰਾਤਨ ਵਿਰਸੇ ਨੂੰ ਫਰੋਲਿਆ ਹੈ।

ਮਲਵਈ ਕਿੱਸਾਕਾਰਾਂ ਦੀ ਇਹ ਵਿਲੱਖਣਤਾ ਹੈ ਕਿ ਇਹਨਾਂ ਦੇ ਕਿੱਸਿਆਂ ਵਿੱਚ ਪੁਰਾਤਨਤਾ ਵੀ ਸਮੋਈ ਹੋਈ ਹੈ। ਬੇਸ਼ੱਕ ਉਹ ਮਿਥਿਹਾਸਕ ਜੀਵਨ ਦੀ ਪੇਸ਼ਕਾਰੀ ਸੀ ਪਰ ਪ੍ਰਗਟ ਤੌਰ 'ਤੇ ਪੰਜਾਬੀ ਵਿੱਚ ਕਿੱਸਾ ਕਾਵਿ ਪਰੰਪਰਾ ਹੀਰ ਦਮੋਦਰ ਨਾਲ ਹੀ ਸ਼ੁਰੂ ਹੁੰਦੀ ਹੈ। ਜੋ ਹੁਲਾਰਾ ਇਹਨਾਂ ਮਲਵਈ ਕਿੱਸਾਕਾਰਾਂ ਨੇ ਪ੍ਰੀਤ ਕਹਾਣੀਆਂ ਨੂੰ ਦਿੱਤਾ ਹੈ, ਜੀਵਨ ਦੇ ਹਰ ਪੱਖ ਨੂੰ ਯਥਾ ਪ੍ਰਸੰਗ ਚਿਤਰਿਆ ਹੈ। ਆਪਣੀਆਂ ਸਾਹਿਤਕ ਰਚਨਾਵਾਂ, ਗੁਣਾਂ ਅਤੇ



ਕਿੱਸਿਆਂ ਤੋਂ ਪ੍ਰਸਿੱਧੀ ਵੀ ਹਾਸਲ ਕੀਤੀ ਹੈ ਅਤੇ ਆਪਣੀ ਕਲਾ ਦੇ ਜ਼ੌਹਰ ਦਿਖਾਏ ਹਨ ਤੇ ਨਾਲ ਨਾਲ ਆਪਣੀ ਪਿੰਗਲ ਨਿਪੁੰਨਤਾ ਦਾ ਵੀ ਸਬੂਤ ਦਿੱਤਾ ਹੈ। ਇਹ ਇਹਨਾਂ ਦੀ ਸਾਹਿਤਕ ਇਮਾਨਦਾਰੀ ਹੀ ਹੈ। ਇਹਨਾਂ ਮਲਵਈ ਕਵੀਆਂ ਨੇ ਜੇ ਇਸਲਾਮੀ ਦੇਸ਼ਾਂ ਦੀਆਂ ਪ੍ਰੀਤ ਕਹਾਣੀਆਂ ਲੈਲਾ ਮਜਨੂੰ, ਸੀਰੀਂ ਫਰਹਾਦ, ਯੂਸਫ ਜਲੈਖਾ ਆਦਿ ਵਿੱਚ ਆਪਣੇ ਜ਼ੌਹਰ ਵਿਖਾਏ ਹਨ ਤਾਂ ਇਹਨਾਂ ਦਾ ਇਹ ਵੀ ਵਿਧਾਨ ਰਿਹਾ ਹੈ ਕਿ ਇਹਨਾਂ ਨੇ ਸਥਾਨਕ ਪ੍ਰੀਤ ਕਿੱਸਿਆਂ ਨੂੰ ਵੀ ਓਨੀ ਹੀ ਮਾਨਤਾ ਦਿੱਤੀ ਹੈ। ਬੇਸ਼ੱਕ ਇਹ ਪ੍ਰੀਤ ਕਹਾਣੀਆਂ ਪ੍ਰਸਿੱਧੀ ਦੇ ਪੱਧਰ ਤੱਕ ਨਹੀਂ ਪੁੱਜ ਸਕੀਆਂ ਸਨ, ਜਿਵੇਂ ਇੰਦਰ ਬੇਗੋ, ਕਰਤਾਰੀ ਜਮੀਤਾ, ਕਾਕਾ ਪ੍ਰਤਾਪੀ ਆਦਿ।

ਜਦੋਂ ਵੀ ਕੋਈ ਕਾਰਨਾਮਾ ਹੁੰਦਾ ਹੈ, ਚਾਹੇ ਉਹ ਬਹਾਦਰੀ ਦਾ ਹੋਵੇ ਜਾਂ ਚੋਰ ਡਾਕੂਆਂ ਦਾ, ਜਦੋਂ ਉਹ ਘਟਨਾ ਲੋਕ ਚਰਚਾ ਦਾ ਵਿਸ਼ਾ ਬਣ ਜਾਂਦੀ ਹੈ ਤਾਂ ਇਸ ਵਿਸ਼ੇ ਕਹਾਣੀ ਦੇ ਮੁੱਖ ਰੂਪ ਨੂੰ ਲੈ ਕੇ ਕਵੀ ਕਿੱਸਾਕਾਰ ਲੋਕ ਛੰਦਾਬੰਦੀ ਰਾਹੀਂ ਉਸ ਨੂੰ ਕਵੀਸ਼ਰੀ ਦਾ ਰੂਪ ਦੇ ਦਿੰਦੇ ਹਨ। ਸਮਾਜਿਕ ਜਾਂ ਧਾਰਮਿਕ ਉਥਲ ਪੁਥਲਾਂ ਹੋਈਆਂ ਜਾਂ ਫਿਰ ਖਾਨਦਾਨੀ ਦੁਸ਼ਮਣੀਆਂ, ਖਹਿਬਾਜੀਆਂ ਨੇ ਕਈ ਦਿਲਾਵਰਾਂ ਨੂੰ ਪਹਿਲਾਂ ਭਗੌੜੇ ਤੇ ਫਿਰ ਡਕੈਤ ਬਣਨ ਲਈ ਮਜ਼ਬੂਰ ਕਰ ਦਿੱਤਾ। ਇਹ ਘਟਨਾਵਾਂ ਵੀ ਲੋਕ ਚਰਚਾ ਦਾ ਵਿਸ਼ਾ ਬਣੀਆਂ। ਮਾਲਵੇ ਦੇ ਪਿੰਡਾਂ ਦੇ ਲੜਾਈ ਝਗੜੇ ਜੋ ਬਾਦ ਵਿੱਚ ਜਾ ਕੇ ਜੱਦੀ ਪੁਸ਼ਤੀ ਦੁਸ਼ਮਣੀਆਂ ਵਿੱਚ ਬਦਲ ਗਏ ਇਹਨਾਂ ਦੇ ਮੁੱਢਲੇ ਕਾਰਨ ਔਰਤ ਜਾਂ ਜਮੀਨੀ ਝਗੜੇ ਹੀ ਸਨ ਪਰ ਜਦ ਮਲਵਈ ਕਿੱਸਾਕਾਰਾਂ ਨੇ ਲੋਕ ਚਰਚਾ ਦਾ ਵਿਸ਼ਾ ਬਣੀਆਂ ਇਹਨਾਂ ਕਹਾਣੀਆਂ ਨੂੰ ਛੰਦਾ ਬੰਦੀ ਦਾ ਰੂਪ ਦੇ ਕੇ ਮੇਲਿਆਂ ਆਦਿ 'ਤੇ ਗਾਇਆ ਤਾਂ ਇਹ ਕਹਾਣੀਆਂ ਕਿੱਸਿਆਂ ਵਿੱਚ ਬਦਲ ਗਈਆਂ। ਕਵੀ ਦੌਲਤ ਰਾਮ ਦਾ ਇਹਨਾਂ ਪ੍ਰਤੀ ਸੰਕੇਤ ਇਉਂ ਹੈ :

ਵੈਰ ਪੈਂਦਾ ਦਸਦਾ ਮੈਂ ਖੂਨ ਹੁੰਦੇ ਤਿੰਨੀ ਗੱਲੀਂ।
ਮਾਇਆ ਤੇ ਜਮੀਨ ਜੀ ਪਰਖ ਤੀਜੇ ਨਾਰੀਆਂ।

*(ਸੁੱਚਾ ਸੂਰਮਾ, ਪੰਨਾ 33)*

ਖਾੜਕੂ ਅਤੇ ਅਣਖੀ ਲੋਕਾਂ ਨੂੰ ਬਹਾਦਰੀ ਅਤੇ ਵਰਿਆਮਗੀ ਦੀਆਂ ਜੋਸ਼ੀਲੀਆਂ ਰਚਨਾਵਾਂ ਹਮੇਸ਼ਾ ਹੀ ਟੁੰਬਦੀਆਂ ਹਨ। ਇਸ ਕਰਕੇ ਹਰੇਕ ਹੀ ਮਲਵਈ ਕਵੀ ਨੇ ਇਹਨਾਂ ਬਹਾਦਰੀ ਭਰੇ ਕਾਰਨਾਮਿਆਂ ਨੂੰ ਕਲਮਬੰਦ ਕੀਤਾ ਹੈ। ਦਰਜਨਾਂ ਹੀ ਪ੍ਰਸੰਗ ਅਖਾੜੇ ਲਿਖੇ ਹਨ ਇਹਨਾਂ ਕਵੀਸ਼ਰਾਂ ਨੇ ਜਿਵੇਂ ਗੁਰਨਾਮ ਸਿੰਘ ਰਾਊ ਕੇ, ਕੁੰਢਾ ਗਾਜੀਆਣਾ, ਲਾਲ ਸਿੰਘ ਮਧੇਅ ਆਦਿ। 8 ਅਪ੍ਰੈਲ 1934 ਨੂੰ ਪਿੰਡ ਚੌਧਰੀ ਵਾਲੇ ਡਾਕਾ ਮਾਰਨ ਆਏ ਡਾਕੂਆਂ ਨੂੰ ਇੱਕ ਬੀਬੀ ਨੇ ਆਪਣੀ ਬੰਦੂਕ ਨਾਲ ਮਾਰ ਦਿੱਤਾ ਸੀ। ਇਸ ਬਹਾਦਰੀ ਵਾਲੇ ਕਾਰਨਾਮੇ ਦੇ

ਇਵਜ ਵਿੱਚ ਅੰਗਰੇਜੀ ਹਕੂਮਤ ਨੇ ਇਸ ਬੀਬੀ ਨੂੰ ਚਾਰ ਮੁਰੱਬੇ ਅਤੇ ਦੋ ਹਜ਼ਾਰ ਰੁਪਏ ਇਨਾਮ ਵਿੱਚ ਦਿੱਤੇ ਸਨ । ਉਸ ਸਮੇਂ ਦੇ ਸ਼ਾਇਰ ਬਾਬੂ ਰਜ਼ਬ ਅਲੀ, ਸਾਧੂ ਦਯਾ ਸਿੰਘ, ਸੰਤ ਰਾਮ ਘੋਲੀਆ ਆਦਿ ਨੇ ਇਸ ਬਹਾਦਰੀ ਵਾਲੀ ਘਟਨਾ ਨੂੰ ਛੰਦਾ ਬੰਦੀ ਵਿੱਚ ਕਲਮਬੰਦ ਕੀਤਾ ਸੀ ।

ਹਰ ਸਮੇਂ ਕਾਲ ਦੀਆਂ ਆਪਣੀਆਂ ਕੁਝ ਸਦਾਚਾਰਕ ਕਦਰਾਂ ਕੀਮਤਾਂ ਅਤੇ ਮਾਪ ਦੰਡ ਹੁੰਦੇ ਹਨ । ਇਹਨਾਂ ਸਦਾਚਾਰਕ ਕਦਰਾਂ ਕੀਮਤਾਂ 'ਤੇ ਸਿਦਕ ਦਿਲੀ ਨਾਲ ਪਹਿਰਾ ਦੇਣ ਵਾਲੇ ਵਿਅਕਤੀਆਂ ਦੀ ਜੱਗ ਵਿੱਚ ਸੋਭਾ ਹੁੰਦੀ ਹੈ । ਮਾਲਵੇ ਦੇ ਕਵੀਆਂ ਨੇ ਉਸ ਨਿਆਏ ਨੂੰ ਅੱਖੋਂ ਪਰੋਖੇ ਨਹੀਂ ਕੀਤਾ ਜਿਸ ਵਿੱਚ ਮਨੁੱਖੀ ਜੀਵਨ ਦੀਆਂ ਉੱਚ ਕਦਰਾਂ ਕੀਮਤਾਂ ਸਮੋਈਆਂ ਹੋਣ । ਜਿਵੇਂ ਪੂਰਨ ਭਗਤ, ਪ੍ਰਹਿਲਾਦ ਭਗਤ, ਕਿਹਰ ਸਿੰਘ ਦੀ ਮੌਤ, ਰਾਜਾ ਰਸਾਲੂ, ਸਤੀ ਸੁਲੋਚਨਾ, ਸ਼ਾਮੋ ਨਾਰ, ਕੌਲਾਂ ਆਦਿ । ਇਹ ਉਪਦੇਸ਼ਾਤਮਕ ਕਿੱਸੇ ਹਨ । ਤਖ਼ਤੂਪੁਰੇ (ਮੋਗਾ) ਦੇ ਸ਼ੇਰ ਸਿੰਘ ਸੰਦਲ ਦਾ ਇੱਕ ਛੰਦ ਹੈ :

ਚਾਰੇ ਜੱਗ ਜਿਊਂਦੇ ਐ, ਦਾਤਾ ਤੇ ਭਗਤ ਸੂਰਮਾ ।

ਇਹਨਾਂ ਸਦਾਚਾਰਕ ਕਹਾਣੀਆਂ ਤੋਂ ਇਲਾਵਾ ਇਹਨਾਂ ਕਿੱਸਾਕਾਰਾਂ ਨੇ ਧਾਰਮਿਕ ਉਪਦੇਸ਼ਾਂ ਦੇ ਗਰੰਥ ਵੀ ਲਿਖੇ ਹਨ । ਜਿੰਨ੍ਹਾਂ ਵਿੱਚ ਕਿੱਸੇ ਵਾਂਗ ਕੋਈ ਕਹਾਣੀ ਨਹੀਂ ਹੈ ਪਰ ਇਹ ਨਸੀਹਤ, ਸਿੱਖਿਆ, ਨੇਕ ਜੀਵਨ, ਮੌਤ ਦੀ ਅਟੱਲਤਾ, ਜੀਵਨ ਜਾਚ ਦ੍ਰਿੜਾਉਣ ਦੀ ਦ੍ਰਿਸ਼ਟੀ ਨਾਲ ਬੜੀ ਗੰਭੀਰ ਸ਼ੈਲੀ ਵਿੱਚ ਲਿਖੇ ਗਏ ਹਨ । ਇਲਾਕਾ ਮੋਗਾ ਦੇ ਸਾਧੂ ਦਯਾ ਸਿੰਘ ਆਰਿਫ ਦੀ ਅਮਰ ਰਚਨਾ ਜ਼ਿੰਦਗੀ ਬਿਲਾਸ ਜੋ ਸਮੂਹ ਪੰਜਾਬੀਆਂ ਦੇ ਨੈਤਿਕ ਵਿਧਾਨ ਦੀ ਪੁਸਤਕ ਹੈ ਜੋ ਅੱਠ ਲੱਖ ਦੇ ਕਰੀਬ ਛਪ ਕੇ ਵਿਕ ਚੁੱਕੀ ਹੈ । ਜੋ ਲੋਕ ਪ੍ਰਸਿੱਧੀ ਦੇ ਪੱਖ ਤੋਂ ਹੀਰ ਵਾਰਿਸ ਦੇ ਬਰਾਬਰ ਪੜ੍ਹੀ ਗਈ ਸੀ । ਫਨਾਹ ਦਾ ਮਕਾਨ ਅਤੇ ਸਪੁੱਤਰ ਬਿਲਾਸ ਉਸ ਦੀਆਂ ਹੋਰ ਇਸ ਪ੍ਰਕਾਰ ਦੀਆਂ ਹੀ ਰਚਨਾਵਾਂ ਹਨ ।

ਇਸ ਤਰ੍ਹਾਂ ਹੀ ਮੋਗੇ ਇਲਾਕੇ ਦੇ ਹੋਰ ਵੀ ਉਪਦੇਸ਼ਾਤਮਕ ਕਿੱਸਾਕਾਰ ਹੋਏ ਹਨ ਜਿੰਨ੍ਹਾਂ ਨੇ ਧਾਰਮਿਕ ਗਰੰਥ ਲਿਖੇ ਹਨ । ਬਾਲ ਮੁਕੰਦ ਕੁੱਬੇ ਵਾਲੇ ਨੇ 'ਉਮਰ ਕਿਤਾਬ', ਨੱਥਾ ਸਿੰਘ ਭੂਰੀ ਵਾਲੇ ਦਾ 'ਬੈਰਾਗ ਦੇ ਹੰਝੂ', ਬਾਵਾ ਪੂਰਨਾਂ ਨੰਦ ਘੱਲ ਕਲਾਂ ਨੇ ਪਵਿੱਤਰ ਬਿਲਾਸ, ਮੁਕਤੀ ਬਿਲਾਸ, ਅਠੋਤਰੀ ਮਾਲਾ ਜੋ ਬਹੁਤ ਮਕਬੂਲ ਹੋਏ ਹਨ ।

ਰੁਮਾਂਟਿਕ ਅੰਸ਼ ਅਣਯਥਾਰਥਕ ਕਿੱਸਾ ਕਾਵਿ ਹੈ ਜਿਸ ਨੂੰ ਮਲਵਈ ਕਿੱਸਾਕਾਰਾਂ ਨੇ ਵੀ ਪੰਜਾਬੀ ਵਿੱਚ ਲਿਖਿਆ ਹੈ । ਇਹ ਜਸੂਸੀ ਤਰਜ਼ ਦੇ ਕਿੱਸੇ ਹਨ । ਇਹਨਾਂ ਵਿੱਚ ਕਰਾਮਾਤਾਂ ਦੀ ਭਰਮਾਰ ਅਤੇ ਮੌਕਾ ਮੇਲ ਮਿਲਾਪ ਦੇ ਰੁਮਾਂਚਕ ਅੰਸ਼ ਹਨ । ਮੋਗਾ ਇਲਾਕੇ ਵਿੱਚ ਇਸ ਤਰਜ਼ ਦੇ ਕਿੱਸਾਕਾਰ ਅਨੇਕਾਂ ਹੀ ਸਨ ਤੇ ਇਸ ਰੁਮਾਂਟਿਕ ਤਰਜ਼ ਨੂੰ ਕਰਨੈਲ



ਸਿੰਘ ਰਾਮੂਵਾਲੀਆ (ਮੋਗਾ) ਨੇ ਵੀ ਛੰਦਾਬੰਦੀ ਵਿੱਚ ਲਿਖਿਆ ਹੈ ਜਿਵੇਂ ਦਹੂਦ ਬਾਦਸ਼ਾਹ, ਰੂਪ ਬਸੰਤ ਜੋ ਬਹੁਤ ਪ੍ਰਸਿੱਧ ਸਨ ।

ਅੱਜ ਤੋਂ ਅੱਧੀ ਸਦੀ ਪਹਿਲਾਂ ਵੀ ਖਰਚੀਲੀਆਂ ਰਸਮਾਂ, ਰਿਵਾਜਾਂ ਅਤੇ ਨਸ਼ਿਆਂ, ਦੁਰਾਚਾਰੀਆਂ ਤੋਂ ਵਰਜਣ ਲਈ ਕਿੱਸਾ ਕਾਵਿ ਦਾ ਭਰਪੂਰ ਰੋਲ ਰਿਹਾ । ਇਹ ਰਚਨਾਵਾਂ ਸਮਾਜਿਕ ਕੋਹੜ ਨੂੰ ਦੂਰ ਕਰਨ ਲਈ ਇੱਕ ਸੁੱਚਾ ਹੰਭਲਾ ਸਨ । ਸ਼ੇਰ ਸਿੰਘ ਸੰਦਲ ਦੀ 'ਅਕਲ ਦਾ ਬਾਗ' ਇੱਕ ਨਿਵੇਕੜੀ ਰਚਨਾ ਹੈ । ਇਸ ਤਰ੍ਹਾਂ ਹੀ ਕਵੀ ਸੰਤ ਸਿੰਘ ਮੋਗਾ ਨਿਵਾਸੀ ਨੇ ਦਰਬਾਰੀ ਢੰਗ ਦੇ ਅਨੇਕਾਂ ਹੀ ਕਿੱਸੇ ਲਿਖੇ ਹਨ । ਫੈਸ਼ਨ ਦੇ ਕਜ਼ੀਏ, ਗਹਿਣਿਆਂ ਦੀ ਲਾਹਨਤ, ਭਾਨੀਮਾਰਾਂ ਦੀ ਕਰਤੂਤ ਆਦਿ ਹਨ ।

ਸਿੱਖ ਇਤਿਹਾਸ ਦੀਆਂ ਜਾਨ ਹੂਲਵੀਆਂ ਘਟਨਾਵਾਂ ਨੇ ਸਿੱਖ ਮਲਵਈ ਕਵੀਆਂ ਕਿੱਸਾਕਾਰਾਂ ਨੂੰ ਜੋ ਪ੍ਰੇਰਣਾ ਦਿੱਤੀ ਹੈ, ਅਨੇਕਾਂ ਹੀ ਸਾਕੇ ਇਹਨਾਂ ਘਟਨਾਵਾਂ ਨੂੰ ਲੈ ਕੇ ਲਿਖੇ ਗਏ ਹਨ । ਜਿੱਥੇ ਮਾਲਵੇ ਦੇ ਕਿੱਸਾਕਾਰਾਂ ਨੇ ਸਿੱਖ ਇਤਿਹਾਸ ਬਾਰੇ ਕਾਫੀ ਕੁਝ ਲਿਖਿਆ ਹੈ ਉੱਥੇ ਮੋਗੇ ਇਲਾਕੇ ਦੇ ਕਵੀਆਂ ਕਿੱਸਾਕਾਰਾਂ ਨੇ ਵੀ ਕਾਫੀ ਸੰਖਿਆ ਵਿੱਚ ਪ੍ਰਸੰਗਾਂ ਆਦਿ ਨੂੰ ਲਿਖਿਆ ਹੈ । ਮਲਵਈਆਂ ਦੀ ਇਹ ਫਰਾਖ਼ ਦਿਲੀ ਹੀ ਰਹੀ ਹੈ ਕਿ ਇਹਨਾਂ ਨੇ ਹਰ ਆਈ ਬਲਾ ਨੂੰ ਆਪਣੇ ਗਲ ਲਾਇਆ ਹੈ । ਹਰ ਭੀੜ ਬਣੀ ਤੋਂ ਇਹ ਮਲਵਈ ਖਿੱਤਾ ਹਰ ਇੱਕ ਲਈ ਠਾਹਰ ਬਣਿਆ । ਗੁਰੂ ਗੋਬਿੰਦ ਸਿੰਘ ਜੀ ਨੇ ਜੋ ਜਫਰਨਾਮਾ ਲਿਖਿਆ, ਉਹ ਵੀ ਮਲਵਈਆਂ ਦੀ ਧਰਤੀ ਦੀਨਾ ਸਾਹਿਬ ਹੀ ਸੀ । ਇਸ ਮਲਵਈ ਧਰਤੀ 'ਤੇ ਲਿਖੀ ਗਈ ਇਸ ਕਿਰਤ ਵਿੱਚੋਂ ਗੁਰੂ ਜੀ ਦੀ ਇੱਕ ਅਨੋਖੀ ਹੀ ਝਲਕ ਨਜ਼ਰ ਆਉਂਦੀ ਹੈ ਕਿ ਐ ਔਰੰਗਜੇਬ ਤੂੰ ਕਾਇਰ, ਅਹਿਸਾਨ ਫਰਾਮੋਸ਼, ਦੀਨ ਧਰਮ ਤੋਂ ਗਿਰਿਆ ਹੋਇਆ ਮੋਮਨ ਐ ਪਰ ਜੇ ਤੇਰੇ ਤਨ ਵਿੱਚ ਮੈਨੂੰ ਮਿਲਣ ਦੀ ਤਾਂਘ ਹੈ ਤਾਂ ਬੇਜਿਝਕ ਹੋ ਕੇ ਆਜਾ । ਇੱਧਰ ਵਸਦੀ ਬੈਰਾੜ ਕੌਮ ਮੇਰੀ ਅਧੀਨਗੀ ਵਿੱਚ ਹੈ । ਇਸ ਤਰ੍ਹਾਂ ਦੀਆਂ ਕੁਰਬਾਨੀਆਂ ਫਰਾਖ਼ ਦਿਲੀਆਂ ਨੂੰ ਅਨੇਕਾਂ ਹੀ ਕਵੀਆਂ ਕਵੀਸ਼ਰਾਂ ਨੇ ਹਜ਼ਾਰਾਂ ਛੰਦਾਂ ਪ੍ਰਸੰਗਾਂ ਵਿੱਚ ਲਿਖਿਆ ਹੈ । ਮੋਗਾ ਇਲਾਕੇ ਦੇ ਪਿੰਡ ਰੋਡੇ ਦੇ ਮੋਹਣ ਸਿੰਘ ਕਵੀਸ਼ਰ ਨੇ ਜਿੰਨੇ ਵੀ ਪ੍ਰਸੰਗ ਕਿੱਸੇ ਲਿਖੇ ਹਨ, ਸਾਰੇ ਹੀ ਧਾਰਮਿਕ ਤਰਜ਼ 'ਤੇ ਧਾਰਮਿਕ ਤ੍ਰਿਪਤੀ ਕਰਦੇ ਹਨ । ਇਹਨਾਂ ਨੂੰ ਸਿੱਖ ਕੌਮ ਦੇ ਕਵੀਸ਼ਰ ਹੋਣ ਦਾ ਮਾਨ ਹਾਸਲ ਸੀ । ਸਿੱਖ ਧਰਮ ਦੇ ਅਲੰਬਰਦਾਰ, ਕਵੀਸ਼ਰ ਜਿੰਨ੍ਹਾਂ ਨੇ ਸਾਰੀ ਜ਼ਿੰਦਗੀ ਪੰਥ ਦੀ ਸੇਵਾ ਪ੍ਰਚਾਰ ਰਾਹੀਂ ਕੀਤੀ ਸੀ । ਸਿੱਖ ਰਹਿਬਰਾਂ ਦੀਆਂ ਮਹਾਨ ਕੁਰਬਾਨੀਆਂ ਨੂੰ ਕਵੀਸ਼ਰੀ ਰਾਹੀਂ ਜਨ ਜਨ ਤੱਕ ਪਹੁੰਚਾਇਆ । ਉਸ ਮਹਾਨ ਕਵੀਸ਼ਰ ਦੀ ਪ੍ਰਥਾਇ ਬਾਬੂ ਰਜ਼ਬ ਅਲੀ ਲਿਖਦੇ ਹਨ :

ਨਿਊਂ ਕੇ ਮੋਹਣ ਸਿੰਘ ਨੂੰ ਸਲਾਮ ਲਿਖੀਏ, ਜਿਹੜਾ ਰਚੇ ਬਹੁਤ ਪ੍ਰਸੰਗ ਸਿੱਖੀ ਦੇ ।

ਉਹਦੇ ਜੈਸਾ ਸਾਕਾ ਗਾਈਦਾ ਸਰਹੰਦ ਨਾ, ਦੋਊ ਜੋੜ ਸ਼ਾਇਰਾਂ ਨੂੰ ਹਮਾਰੀ ਬੰਦਨਾ।

ਮੋਹਣ ਸਿੰਘ ਰੋਡੇ ਨੇ ਕਵੀਸ਼ਰੀ ਵਿੱਚ ਕਾਫੀ ਨਾਮਣਾ ਕਮਾਇਆ ਹੈ। ਪੰਥ ਵਿੱਚ ਇਹਨਾਂ ਦਾ ਕਾਫੀ ਮਾਣ ਸੀ। ਇਹਨਾਂ ਦੀ ਭਾਰੀ ਵਿਲੱਖਣਤਾ ਸੀ ਕਿ ਇਹਨਾਂ ਨੇ ਜਿੰਨਾਂ ਵੀ ਲਿਖਿਆ ਹੈ, ਉਸਨੂੰ ਸਟੇਜ 'ਤੇ ਵੀ ਆਪ ਹੀ ਗਾਇਆ ਹੈ। ਪੰਥ ਦੀ ਚੜ੍ਹਦੀ ਕਲਾ ਲਈ ਇਹਨਾਂ ਨੇ ਸਟੇਜੀ ਪ੍ਰਚਾਰ ਤੋਂ ਇਲਾਵਾ ਜੇਲ੍ਹਾਂ ਦੇ ਤਸੀਹੇ ਵੀ ਝੱਲੇ ਸਨ। ਇਹਨਾਂ ਦਾ ਲਿਖਿਆ ਸਾਕਾ 'ਜੰਗ ਚਮਕੌਰ' ਜਦੋਂ ਇਹ ਸਟੇਜ 'ਤੇ ਗਾਉਂਦੇ ਸਨ ਤਾਂ ਸਰੋਤਿਆਂ ਦੇ ਰੌਂਗਟੇ ਖੜੇ ਹੋ ਜਾਂਦੇ ਸਨ। ਵੰਨਗੀ :

ਅਜੀਤ ਸਿੰਹੁ ਦੇ ਮੁੱਕਗੇ ਭੱਥੇ 'ਚੋਂ ਤੀਰ ਜੀ।
ਖਿੱਚ ਲੀ ਮਿਆਨੋ ਸਾਰਾ ਸੂਰਬੀਰ ਜੀ।
ਲੱਗ ਗਿਆ ਸਿੱਟਣ ਪਰੋ ਪਰੋ ਕੇ ਕਾਰਨਾਂ।
ਖਾਲੀ ਕੋਈ ਜਾਵੇ ਸੂਰਿਆਂ ਦਾ ਵਾਰ ਨਾ।
ਸਿੰਘ ਸੀ ਅਜੀਤ ਤਲਵਾਰ ਕੱਢ ਕੇ।
ਕੇਲਿਆਂ ਦੇ ਵਾਂਗ ਸਿੱਟੇ ਵੱਢ ਵੱਢ ਕੇ।
ਧਰਤੀ ਵੀ ਝੱਲੇ ਜਾਲਮਾਂ ਦਾ ਭਾਰ ਨਾ।
ਖਾਲੀ ਕੋਈ ਜਾਵੇ ਸੂਰਿਆਂ ਦਾ ਵਾਰ ਨਾ।

ਸਰੰਚਨਾ ਦੇ ਪੱਖ ਤੋਂ ਮਲਵਈ ਕਿੱਸਾ ਕਾਵਿ ਨੂੰ ਵੇਖਿਆ ਜਾਵੇ ਤਾਂ ਇਹ ਸਾਡੇ ਜੀਵਨ ਸਭਿਆਚਾਰ ਦੇ ਹਰੇਕ ਪੱਖ ਦਾ ਨਿਰਮਲ ਸ਼ੀਸ਼ਾ ਹੈ। ਜਿਸ ਵਿੱਚੋਂ ਸਾਨੂੰ ਸਮਕਾਲੀ ਰੀਤਾਂ, ਰਿਵਾਜਾਂ ਦਾ ਉਲੇਖ ਮਿਲਦਾ ਹੈ। ਇਹਨਾਂ ਵਿੱਚ ਜੀਵਨ ਦੇ ਹਰ ਚੰਗੇ ਮੰਦੇ ਪੱਖ ਨੂੰ ਉਘਾੜਿਆ ਗਿਆ ਹੈ।

ਮੋਗੇ ਇਲਾਕੇ ਦੇ ਪ੍ਰਸਿੱਧ ਕਵੀਸ਼ਰ, ਜਿਨ੍ਹਾਂ ਦੀ ਪੰਜਾਬੀ ਸਾਹਿਤ ਨੂੰ ਮਹਾਨ ਦੇਣ ਹੈ, ਜੋ ਇਹਨਾਂ ਨੇ ਵਿਸ਼ਿਆਂ ਦੇ ਵੱਖ ਵੱਖ ਰੂਪ ਪੇਸ਼ ਕਰਕੇ ਨਵੀਨਤਾ ਲਿਆਂਦੀ ਅਤੇ ਪੁਰਾਤਨ ਵਿਰਸੇ ਨੂੰ ਫਰੋਲਿਆ ਹੈ ਜੋ ਅਤਿ ਲੋਕ ਪ੍ਰਿਯਤਾ ਅਤੇ ਪ੍ਰਸਿੱਧਤਾ ਵਾਲਾ ਕਾਰਜ ਹੈ। ਵਿਸ਼ੇ ਦੀ ਵਿਵਧਤਾ ਦੇ ਨਾਲ ਦੂਜੀ ਵੱਡੀ ਵਿਲੱਖਣਤਾ ਵਿਵਧ ਛੰਦਾਂ ਦੀ ਵਰਤੋਂ ਹੈ। ਜਿੱਥੇ ਹੋਰ ਕਿੱਸਾਕਾਰਾਂ ਨੇ ਆਪਣੀ ਰਚਨਾ ਨੂੰ ਬੈਂਤ ਜਾਂ ਦੱਵਈਏ ਜਾਂ ਇੱਕ ਛੰਦ ਵਿੱਚ ਹੀ ਨਿਰੂਪਿਤ ਕੀਤਾ ਹੈ, ਉੱਥੇ ਇਸ ਇਲਾਕੇ ਦੇ ਸ਼ਾਇਰਾਂ ਨੇ ਇੱਕ ਇੱਕ ਰਚਨਾ ਵਿੱਚ ਅਨੇਕਾਂ ਛੰਦਾਂ ਦੀ ਵਰਤੋਂ ਕਰਕੇ ਕਵੀਸ਼ਰੀ ਗਾਇਨ ਵਿੱਚ ਰੌਚਕਤਾ ਲਿਆਂਦੀ ਹੈ। ਇਸ ਤਰ੍ਹਾਂ ਹੀ ਥੋੜ੍ਹੇ ਥੋੜ੍ਹੇ ਅੰਤਰ ਨਾਲ ਪੁਰਾਣੇ ਛੰਦਾਂ ਦੇ ਨਵੀਨ ਨਾਮ ਰੱਖਣ ਦੀ ਪ੍ਰਵਿਰਤੀ ਵੀ ਇਸ ਇਲਾਕੇ ਦੇ ਕਿੱਸਾ ਕਾਵਿ ਦੇ ਰਚਨਹਾਰਿਆਂ ਦੀ ਕਵਿਤਾ ਵਿੱਚੋਂ ਦ੍ਰਿਸ਼ਟੀਗੋਚਰ ਹੁੰਦੀ ਹੈ।



ਬੇਸ਼ੱਕ ਪਿਛਲੀ ਸਦੀ ਵਿੱਚ ਜੋਗਾ ਸਿੰਘ ਨੇ ਕਵਿਤਾ ਵਿੱਚ ਹੀਰ ਲਿਖੀ ਸੀ ਅਤੇ ਭਗਵਾਨ ਸਿੰਘ ਨੇ ਇਸ ਵਿਧਾ ਨੂੰ ਸਿਖਰ 'ਤੇ ਪਹੁੰਚਾ ਦਿੱਤਾ ਸੀ। ਮੋਗਾ ਇਲਾਕੇ ਦੇ ਕਿੱਸਾ ਕਾਵਿ ਦੇ ਰਚਨਹਾਰਿਆਂ ਨੇ ਵੀ ਢੇਰ ਸਾਰੀ ਕਵਿਤਾ ਕਬਿੱਤਾਂ ਦੇ ਰੂਪ ਵਿੱਚ ਲਿਖੀ ਹੈ। ਬਾਘ ਸਿੰਘ ਪਿੰਡ ਭੇਖਾ 'ਸੋਹਣੀ ਬਾਗ ਵਿੱਚ' ਦੇ 750 ਕਬਿੱਤ ਹਨ। ਪੂਰਨਾਂ ਨੰਦ ਨੇ ਵੀ ਇਸ ਤਰ੍ਹਾਂ ਦੇ ਬਹੁਤ ਉੱਤਮ ਕਬਿੱਤਾਂ ਦੀ ਰਚਨਾ ਕੀਤੀ ਹੈ।

ਜੇ ਮਾਤ੍ਰਿਕ ਬੈਂਤ ਦੀ ਗੱਲ ਛੇੜੀਏ ਤਾਂ ਸਾਧੂ ਦਯਾ ਸਿੰਘ ਆਰਿਫ ਦਾ ਜਿੰਦਗੀ ਬਿਲਾਸ, ਸਪੁੱਤਰ ਬਿਲਾਸ ਅਤੇ ਪੂਰਨਾ ਨੰਦ ਦਾ ਮੁਕਤੀ ਬਿਲਾਸ ਆਦਿ ਬੈਂਤਾਂ ਦਾ ਇੱਕ ਉੱਤਮ ਨਮੂਨਾ ਹੈ। ਇਸ ਮਾਤਿਕ ਬੈਂਤ ਦੇ ਨਮੂਨੇ ਨੂੰ ਸਿਖਰ 'ਤੇ ਪਹੁੰਚਾਉਣਾ, ਸ਼ੇਰ ਸਿੰਘ ਸੰਦਲ (ਮੋਗਾ) ਦਾ 'ਅਕਲ ਦਾ ਬਾਗ' ਇੱਕ ਹੋਰ ਵੀ ਉੱਤਮ ਨਮੂਨਾ ਹੈ।

ਲਹਿੰਦੀ ਦੇ ਦਵੱਈਏ ਦੀ ਜੇ ਚਰਚਾ ਛਿੜੇ ਤਾਂ ਕਰਨੈਲ ਸਿੰਘ ਪਾਰਸ ਰਾਮੂਵਾਲੀਆ ਮੋਗਾ ਨੇ ਜੋ ਸਫਲਤਾ ਪ੍ਰਾਪਤ ਕੀਤੀ ਹੈ, ਜੋ ਉਹਨਾਂ ਨੇ ਰੂਪ ਵਰਤਿਆ ਹੈ, ਜੇ ਉਹਨਾਂ ਨੂੰ ਲਹਿੰਦੀ ਦੇ ਦਵੱਈਏ ਦਾ ਗੁਰੂ ਘੰਟਾਲ ਕਹਿ ਲਿਆ ਜਾਵੇ ਤਾਂ ਕੋਈ ਅਤਿਕਥਨੀ ਨਹੀਂ ਹੋਵੇਗੀ।

ਮੋਗੇ ਇਲਾਕੇ ਦੇ ਹੋਰ ਵੀ ਨਾਮਵਰ ਕਿੱਸਾ ਕਾਵਿ ਦੇ ਰਚੇਤਾ ਹਨ ਜਿਨ੍ਹਾਂ ਨੇ ਨਵੇਂ ਨਵੇਂ ਛੰਦਾਂ ਦੀ ਰਚਨਾ ਕੀਤੀ ਹੈ। ਪਾਲ ਸਿੰਘ ਪੰਛੀ ਦਾ ਬਿਲਾਸ ਮੌਲਿਕ ਚੰਦ ਹੈ। ਮੋਗੇ ਇਲਾਕੇ ਦਾ ਕਿੱਸਾ ਸਾਹਿਤ ਦਾ ਸਰਬਪੱਖ ਸਮੁੱਚੇ ਪੰਜਾਬੀ ਸਾਹਿਤ ਦੇ ਭੰਡਾਰ ਨੂੰ ਵਧੇਰੇ ਵਿਸਤ੍ਰਿਤ ਤੇ ਲੌਕਿਕ ਕਰਨ ਵਿੱਚ ਸਹਾਈ ਅਤੇ ਇੱਕ ਮੀਲ ਪੱਥਰ ਹੈ।

ਉਨ੍ਹੀਵੀਂ ਸਦੀ ਦੇ ਪਹਿਲੇ ਦਹਾਕੇ ਦੇ ਸਮੇਂ ਨੂੰ ਜੇ ਫਰੋਲਿਆ ਜਾਵੇ ਤਾਂ ਸਾਨੂੰ ਇਸ ਧਰਤੀ 'ਤੇ ਮਾਨਵ ਜਾਤੀ ਦੇ ਵਸਣ ਦਾ ਘੇਰਾ ਸੁੰਗੜਿਆ ਹੋਇਆ ਨਜ਼ਰੀਂ ਆਵੇਗਾ ਤੇ ਇਸ ਧਰਤੀ ਦੇ ਦੱਖਣ ਪੱਛਮ ਭਾਵ ਮਾਲਵੇ ਵਿੱਚ ਜੰਗਲ ਹੀ ਜੰਗਲ ਹੋਣ ਬਾਰੇ ਜਾਣਕਾਰੀ ਪ੍ਰਾਪਤ ਹੋਵੇਗੀ। ਇਸ ਇਲਾਕੇ ਵਿੱਚ ਪੜ੍ਹਾਈ ਦਾ ਸੁਚੱਜਾ ਪ੍ਰਬੰਧ ਤਾਂ ਕੀ ਹੋਣਾ ਸੀ, ਸਕੂਲੀ ਪੜ੍ਹਾਈ ਦਾ ਨਾਮੋ ਨਿਸ਼ਾਨ ਵੀ ਨਹੀਂ ਸੀ। ਟਾਂਵੇਂ ਟਾਂਵੇਂ ਮਦਰੱਸੇ ਸਨ, ਉਹ ਵੀ ਸ਼ਹਿਰਖਾਨਿਆਂ ਵਿੱਚ। ਗੁਰਮੁਖੀ ਪੜ੍ਹਾਈ ਤਾਂ ਗੁਰੂ ਘਰਾਂ ਵਿੱਚ ਜਾਂ ਕਿਤੇ ਕਿਤੇ ਧਾਰਮਿਕ ਟਕਸਾਲਾਂ ਵਿੱਚ ਜਰੂਰ ਸੀ। ਜਿੱਥੇ ਗੁਰਮੁਖੀ ਪੜ੍ਹਾਈ ਦੇ ਨਾਲ ਨਾਲ ਸਿਖਿਆਰਥੀਆਂ ਨੂੰ ਸੰਸਾਰਕ ਝਮੇਲਿਆਂ ਤੋਂ ਦੂਰ ਰਹਿਣ ਲਈ ਸਾਧੂ ਬਿਰਤੀ ਦਾ ਜ਼ਿਆਦਾ ਗਿਆਨ ਦਿੱਤਾ ਜਾਂਦਾ ਸੀ। ਉਹਨਾਂ ਸਮਿਆਂ ਵਿੱਚ ਜੇ ਕੋਈ ਕੋਮਲ ਮਨ ਵਾਲਾ ਰਸਿਕ ਵਿਅਕਤੀ ਕਵੀ ਬਣਿਆ ਵੀ ਤਾਂ ਉਸਨੇ ਬਾਹਰਮੁਖੀ ਕਵਿਤਾ ਲਿਖਣ ਦੀ ਬਿਜਾਏ ਅੰਤਰਮੁਖੀ ਹੀ ਭਾਵ ਆਤਮਾ ਪ੍ਰਮਾਤਮਾ ਬਾਰੇ ਹੀ ਆਪਣੇ ਅਨੁਭਵ ਨੂੰ ਬਿਆਨਿਆ ਹੈ।

ਇਸ ਤਰ੍ਹਾਂ ਹੀ ਜੇ ਅਸੀਂ ਉਨ੍ਹੀਵੀਂ ਸਦੀ ਦੇ ਪਿਛਲੇਰੇ ਅੱਧ ਦੇ ਸਮੇਂ ਦੀ ਘੋਖ ਪੜਤਾਲ ਕਰੀਏਂ ਤਾਂ ਸਾਨੂੰ ਪੰਜਾਬੀ ਕਿੱਸਾ ਕਾਵਿ ਦੀ ਜੋਤ ਲਟ ਲਟ ਬਲਦੀ ਨਜ਼ਰ ਆਉਂਦੀ ਹੈ। ਇਸਦਾ ਬਿਆਨੀਆ ਅਨੁਭਵ ਇਹ ਹੀ ਹੋ ਸਕਦਾ ਹੈ ਕਿ 1850 ਤੋਂ ਪਿੱਛੋਂ ਹੀ ਇਸ ਇਲਾਕੇ ਵਿੱਚ ਵਿਦਿਆ ਦਾ ਪਸਾਰ ਹੋਇਆ। ਇਸ ਇਲਾਕੇ ਦੇ ਲੋਕਾਂ ਦਾ ਫੌਜਾਂ ਵਿੱਚ ਭਰਤੀ ਹੋਣਾ ਤੇ ਨਾਲ ਹੀ ਪੜ੍ਹਾਈ ਦੀ ਲਗਨ ਲੱਗਣੀ, ਇਲਾਕੇ ਵਿੱਚ ਲੱਗਦੇ ਮੇਲਿਆਂ ਮਸਾਵਿਆਂ ਦੇ ਸਭਿਆਚਾਰਕ ਪ੍ਰਭਾਵ ਅਤੇ ਗਮੰਤਰੀਆਂ ਦੇ ਮਨੋਰੰਜਨ ਦੇ ਸਾਧਨ ਦੀ ਰੀਸ ਤੋਂ ਹੀ ਇਸ ਇਲਾਕੇ ਵਿੱਚ ਕਿੱਸਾ ਕਾਵਿ ਦੀ ਰਚਨਾ ਹੋਣ ਲੱਗ ਪਈ ਦੇ ਸਬੂਤ ਪ੍ਰਾਪਤ ਹੁੰਦੇ ਹਨ।

ਮੋਗਾ ਇਲਾਕੇ ਦਾ ਪਿੰਡ ਦੌਲਤਪੁਰਾ ਜਿੱਥੋਂ ਦਾ ਇਬਰਾ ਇੱਕ ਮੋਢੀ ਕਿੱਸਾਕਾਰ ਹੋਇਆ, ਜਿੰਨ੍ਹਾਂ ਦੀ ਰਚਨਾ ਮਿਰਜਾ ਸਾਹਿਬਾਂ ਅਤੇ ਹੀਰ ਦਾ ਕਿੱਸਾ ਬਹੁਤ ਹੀ ਮਕਬੂਲ ਹੋਏ ਸਨ। ਪਿੰਡ ਭੇਖਾ ਦੇ ਬਾਗ ਸਿੰਘ ਨੇ ਸੋਹਣੀ ਦਾ ਕਿੱਸਾ ਲਿਖਿਆ ਤੇ ਪ੍ਰਕਾਸ਼ਕ ਵੀ ਕਰਵਾਇਆ। ਲੋਹ ਗੜ੍ਹ ਦੇ ਪ੍ਰਤਾਪ ਸਿੰਘ ਦੀ 'ਜੰਝ ਪ੍ਰਤਾਪ ਸਿੰਘ' ਬੜੀ ਮਕਬੂਲ ਹੋਈ, ਉਹਨਾਂ ਸਮਿਆਂ ਵਿੱਚ ਦੋ ਹਜ਼ਾਰ ਛਪ ਕੇ ਵਿਕੀ ਸੀ। ਇਸ ਤਰ੍ਹਾਂ ਹੀ ਪਿੰਡ ਤਖ਼ਤੂਪੁਰੇ ਦੇ ਸੰਤ ਹਰੀ ਸਿੰਘ ਦੀ ਧਾਰਮਿਕ ਪੁਸਤਕ 'ਧਾਰਮਿਕ ਨੀਤੀ' ਜਿਸ ਵਿੱਚ 508 ਸਵੱਈਏ ਲਿਖੇ ਸਨ। ਇਹਨਾਂ ਦੇ ਅਨੇਕਾਂ ਹੀ ਸ਼ਾਗਿਰਦ ਸਨ ਜਿੰਨ੍ਹਾਂ ਨੇ ਬਹੁਤ ਪ੍ਰਸਿੱਧੀ ਹਾਸਲ ਕੀਤੀ। ਪਿੰਡ ਤਖ਼ਤੂਪੁਰੇ ਦਾ ਸ਼ੇਰ ਸਿੰਘ ਸੰਦਲ, ਜਿੰਨ੍ਹਾਂ ਨੇ ਅਨੇਕਾਂ ਹੀ ਕਿੱਸੇ ਲਿਖੇ, ਇਹਨਾਂ ਦਾ ਲਿਖਿਆ 'ਅਕਲ ਦਾ ਬਾਗ' ਇੱਕ ਮਹਾਨ ਕ੍ਰਿਤ ਹੈ। ਮੁਨਸ਼ਾ ਸਿੰਘ ਵੈਰੋਕੇ ਵੀ ਇੱਕ ਮਹਾਨ ਕਿੱਸਾਕਾਰ ਹੋਏ ਹਨ।

ਪੰਡਤ ਮੁਕੰਦ ਰਾਮ ਸ਼ਰਮਾ ਜਿੰਨ੍ਹਾਂ ਦੇ ਮੁਸਾਫਿਰ ਤਖੱਲਸ ਨੇ ਇਹਨਾਂ ਨੂੰ ਦੂਰ ਦੂਰ ਤੱਕ ਮਸ਼ਹੂਰ ਕੀਤਾ, ਇਹਨਾਂ ਨੇ ਪੰਜ ਛੇ ਕਿੱਸੇ ਲਿਖੇ ਸਨ। ਜਿੰਨ੍ਹਾਂ ਵਿੱਚੋਂ ਦਿਲਬਰ ਚੋਰ ਅਤੇ ਮੌਤ ਬਿਲਾਸ ਬਹੁਤ ਮਕਬੂਲ ਹੋਏ ਸਨ। ਬਾਬੂ ਰਜ਼ਬ ਅਲੀ ਆਪਣੇ ਸਮੇਂ ਦਾ ਸ਼੍ਰੋਮਣੀ ਕਵੀ ਹੋਇਆ, ਜਿਸ ਦੀ ਵਿਸ਼ਾ ਵਿਸ਼ਾਲਤਾ, ਰੂਪਕ ਪਰਬੀਨਤਾ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ। ਭਿੰਡਰ ਕਲਾਂ ਦੇ ਵਿਸਾਖਾ ਸਿੰਘ ਨੇ ਸ਼ੈਤਾਨੀ ਚੋਰ ਦੇ ਦਸ ਭਾਗ ਲਿਖ ਕੇ ਆਪਣੇ ਸਮੇਂ ਵਾਹ ਵਾਹ ਖੱਟੀ ਸੀ

ਬੱਧਣੀ ਖੁਰਦ ਦੇ ਕਰਤਾਰ ਸਿੰਘ ਕਿੱਸਾ ਕਾਵਿ ਵਿੱਚ ਧਨੀ ਹੋਏ ਸਨ ਜਿੰਨ੍ਹਾਂ ਦੀ ਦੇਣ ਨੂੰ ਅੱਖੋਂ ਪਰੋਖੇ ਨਹੀ ਕੀਤਾ ਜਾ ਸਕਦਾ। ਇਹ ਇੱਕ ਪੁੱਜਿਆ ਹੋਇਆ ਕਵੀਸ਼ਰ ਸੀ। ਰਚਨਾ ਭਾਵੇਂ ਛਪੀ ਨਹੀਂ ਪਰ ਉਸਦੀ ਰਚਨਾ ਨਾਲ ਦਰਜਨਾਂ ਹੀ ਕਵੀਸ਼ਰ ਉਪਜੀਵਕਾ ਕਮਾ ਰਹੇ ਹਨ। ਸ਼ੇਰ ਸਿੰਘ ਰਸੀਲਾ ਡੇਮਰੂ ਖੁਰਦ, ਜਿੰਨ੍ਹਾਂ ਨੇ ਪੰਜਾਹ ਸਾਲ ਕਵੀਸ਼ਰੀ ਕੀਤੀ,



ਬਾਰਾਂ ਪ੍ਰਸੰਗ ਲਿਖੇ ਤੇ ਪ੍ਰਕਾਸ਼ਿਤ ਕੀਤੇ। ਇਹਨਾਂ ਦਾ ਲਿਖਿਆ ਕਿੱਸਾ ਸੁੰਦਰੀ ਬੜਾਂ ਮਕਬੂਲ ਹੋਇਆ। ਪਿੰਡ ਜਲਾਲਾਬਾਦ ਦੇ ਸਾਧੂ ਦਯਾ ਸਿੰਘ ਆਰਿਫ ਦੁਆਰਾ ਰਚਿਤ ਫਨਾਹ ਦਾ ਮਕਾਨ, ਜਿੰਦਗੀ ਬਿਲਾਸ ਤੇ ਸਪੁੱਤਰ ਬਿਲਾਸ ਬੇਹੱਦ ਮਮਕਬੂਲ ਹੋਏ। ਘੱਲ ਕਲਾਂ ਦੇ ਬਾਬਾ ਪੂਰਨ ਨੰਦ ਨੇ ਮੁਕਤੀ ਬਿਲਾਸ, ਪਵਿੱਤਰ ਬਿਲਾਸ, ਅੱਖੀਆਂ ਦੀ ਕਰਤੂਤ, ਸੁੱਚਾ ਸਿੰਘ ਸੂਰਮਾ, ਸਾਕਾ ਚਮਕੌਰ, ਮੱਸਾ ਰੰਘੜ ਆਦਿ ਦਸ ਬਾਰਾਂ ਕਿੱਸੇ ਲਿਖੇ ਸੀ। ਗੁਲਵੰਤ ਸਿੰਘ ਦੌਲਪੁਰਾ, ਸੰਕਰ ਦਾਸ, ਜੋਰਾ ਸਿੰਘ, ਕਰਤਾਰ ਸਿੰਘ, ਇਹ ਕਵੀ ਧਾਰਮਿਕ ਰੰਗਤ ਦੀ ਜੌਹਰ ਵਾਲੇ ਸਨ।

ਪਿੰਡ ਰੋਡੇ ਦੇ ਮੋਹਣ ਸਿੰਘ ਅਤੇ ਸੋਹਣ ਦੋ ਸਕੇ ਭਰਾ ਕਵੀਸ਼ਰ ਹੋਏ ਹਨ। ਜਿੰਨ੍ਹਾਂ ਦੇ ਧਾਰਮਿਕ ਕਿੱਸਿਆਂ ਦੀ ਰੰਗਤ ਤੇ ਪ੍ਰਸੰਗਾਂ ਤੋਂ ਜ਼ਾਹਰ ਹੋ ਜਾਂਦਾ ਹੈ ਕਿ ਕਵੀ ਨੂੰ ਆਜਾਦੀ ਦੀ ਪ੍ਰਾਪਤੀ ਦਾ ਜਨੂੰਨ ਸਿਖਰਾਂ 'ਤੇ ਸੀ। ਇਸ ਆਜਾਦੀ ਪਰਵਾਨੇ ਕਵੀ ਨੇ ਸਾਕਾ ਜੰਗ ਚਮਕੌਰ, ਇੱਕ ਐਹੋ ਜਿਹੀ ਤਰਜ਼ ਨਾਲ ਲਿਖਿਆ ਸੀ ਕਿ ਜਦ ਇਸ ਰਚਨਾ ਨੂੰ ਮੋਹਣ ਸਿੰਘ ਸਟੇਜ 'ਤੇ ਬੋਲਦਾ ਸੀ ਤਾਂ ਰੌਂਗਟੇ ਖੜ੍ਹੇ ਹੋ ਜਾਂਦੇ ਸਨ। ਜੈਮਲ ਵਾਲੇ ਦਾ ਜਗਤ ਰਾਮ ਪੰਡਤ ਕਵੀਸ਼ਰ ਹੋਇਆ ਜਿਸ ਨੇ ਜਿਉਣੇ ਮੌੜ ਦੇ ਕਾਰਨਾਮੇ 19 ਬੋਲੀਆਂ ਵਿੱਚ ਹੀ ਅੰਕਿਤ ਕਰ ਦਿੱਤੇ ਸਨ। ਭਾਗ ਸਿੰਘ ਭੇਖਾ ਅਤੇ ਉਸਦੇ ਪੁੱਤਰ ਮੱਲ ਸਿੰਘ ਨੇ 155 ਬੰਦ ਲਿਖੇ ਹਨ ਜੋ ਛਾਪੇਖਾਨੇ ਤੋਂ ਦੂਰ ਹੀ ਰਹੇ ਤੇ ਅਜੇ ਵੀ ਖਰੜੇ ਦੇ ਰੂਪ ਵਿੱਚ ਹੀ ਪਏ ਹਨ। ਪਿੰਡ ਬਿਲਾਸਪੁਰ ਦਾ ਕੇਹਰ ਸਿੰਘ ਛੰਨਾਵਾਲਾ ਤੇ ਰੋਡਿਆਂ ਦੇ ਸਾਈਂਦਾਸ ਤੇ ਬਹਾਲ ਸਿੰਘ ਕੂਕਾ ਚੰਗੇ ਕਵੀਸ਼ਰ ਹੋਏ ਹਨ। ਘੱਲ ਕਲਾਂ ਦੇ ਹੀ ਪੰਡਤ ਬੀਰਬਲ ਨੇ 180 ਕਬਿੱਤ ਲਿਖੇ ਹਨ ਜਿੰਨ੍ਹਾਂ ਵਿੱਚੋਂ ਸਮਾਜਿਕ, ਆਰਥਿਕ, ਰਾਜਨੀਤਕ ਅਤੇ ਇਤਿਹਾਸਕ ਹਾਲ ਚਾਲ ਮਿਲਦਾ ਹੈ। ਪੰਡਤ ਗਿੱਲਾਂ ਵਾਲੇ ਦੀ ਅਦੁੱਤੀ ਰਚਨਾ ਸਾਕਾ ਸਿੰਘਾਪੁਰ, ਮੋਗੇ ਦਾ ਸਾਕਾ, ਲਾਲ ਬਾਦਸ਼ਾਹ ਬੜੇ ਮਕਬੂਲ ਹੋਏ ਸਨ। ਮੋਗੇ ਦਾ ਇੱਕ ਕਵੀਸ਼ਰ ਹੋਇਆ ਹੈ ਸਾਈਂਦਾਸ ਜਿਸ ਨੇ ਦਰਜਨਾਂ ਵਿੱਚ ਕਿੱਸੇ ਲਿਖੇ ਹਨ ਜੋ ਛੋਟੇ ਛੋਟੇ ਆਕਾਰਾਂ ਵਿੱਚ ਸਨ। ਉਸਨੇ ਆਪ ਹੀ ਸਾਰੇ ਕਿੱਸੇ ਪ੍ਰਕਾਸ਼ਿਤ ਕਰਵਾਏ ਸਨ ਤੇ ਆਪ ਹੀ ਉਸਨੂੰ ਬੱਸ ਅੱਡਿਆਂ ਅਤੇ ਪਬਲਿਕ ਥਾਵਾਂ 'ਤੇ ਵੇਚਦਾ ਹੁੰਦਾ ਸੀ।

ਕਵੀਸ਼ਰ ਕਰਨੈਲ ਸਿੰਘ ਪਾਰਸ ਰਾਮੂਵਾਲੀਆ ਮੋਗੇ ਇਲਾਕੇ ਦਾ ਮਸ਼ਹੂਰ ਕਵੀਸ਼ਰ ਹੋਇਆ। ਉਸ ਨੇ ਢੇਰਾਂ ਦੇ ਰੂਪ ਵਿੱਚ ਲਿਖਿਆ ਹੈ। ਮੋਗੇ ਇਲਾਕੇ ਦਾ ਇਹ ਪਹਿਲਾ ਕਵੀਸ਼ਰ ਹੈ ਜਿਸ ਦੀ ਕਵੀਸ਼ਰੀ ਦੇ ਰਿਕਾਰਡ ਬਣੇ ਅਤੇ ਹਰ ਘਰ ਦੇ ਬਨੇਰੇ ਤੇ ਲਾਊਡ ਸਪੀਕਰਾਂ ਰਾਹੀਂ ਇਸ ਕਰਨੈਲ ਸਿੰਘ ਪਾਰਸ ਦੀ ਸੁਰੀਲੀ ਆਵਾਜ ਗੂੰਜੀ। ਇਸ ਦੇ ਸਪੁੱਤਰ ਸ. ਬਲਵੰਤ ਸਿੰਘ ਰਾਮੂਵਾਲੀਆ, ਇਕਬਾਲ ਸਿੰਘ ਰਾਮੂਵਾਲੀਆ, ਹਰਚਰਨ

ਸਿੰਘ, ਰਛਪਾਲ ਆਦਿ ਨੇ ਵੀ ਆਪਣੇ ਪਿਤਾ ਦੇ ਗੁਣਾਂ ਨੂੰ ਅਪਣਾ ਕੇ ਪ੍ਰਸਿੱਧੀ ਹਾਸਲ ਕੀਤੀ ਸੀ। ਇਕਬਾਲ ਰਾਮੂਵਾਲੀਆ ਤਾਂ ਇੱਕ ਪ੍ਰਗਤੀਵਾਦੀ ਅਤੇ ਇਨਕਲਾਬੀ ਕਵੀ ਹੋਇਆ ਹੈ।

ਇਸ ਤਰ੍ਹਾਂ ਹੀ ਮੋਗੇ ਦੇ ਪੂਰਨ ਸਿੰਘ ਪਰਦੇਸੀ ਨੇ ਵੀ ਅੱਠ ਦਸ ਕਿੱਸੇ ਲਿਖੇ ਹਨ। ਇਹ ਵੱਡਭਾਗਾ ਕਵੀ ਦਲਿਤ ਸ਼੍ਰੇਣੀ ਵਿੱਚੋਂ ਸੀ। ਇਸਦਾ ਜਨਮ 1919 ਵਿੱਚ ਪਿਤਾ ਸ਼ੇਰ ਸਿੰਘ ਦੇ ਘਰ ਹੋਇਆ ਸੀ। ਜਸਵੰਤ ਸਿੰਘ ਖੁਸ਼ਦਿਲ ਬਿਲਾਸਪੁਰ, ਮੁਖਤਿਆਰ ਸਿੰਘ ਦੀਵਾਨਾ ਮਾਛੀ ਕੇ, ਗੁਰਦਿਆਲ ਸਿੰਘ ਦੌਧਰ, ਜਗਦੀਸ਼ ਸਿੰਘ ਪਤੰਗਾ ਖੋਸਾ ਕੋਟਲਾ, ਅਮਰ ਸਿੰਘ ਮਾਛੀ ਕੇ, ਇੰਦਰ ਸਿੰਘ ਸਾਫੂਵਾਲਾ, ਕਰਤਾਰ ਸਿੰਘ ਲੋਪੋ, ਨਾਜਰ ਸਿੰਘ ਸਫਰੀ ਚੂਹੜ ਚੱਕ, ਦਲੀਪ ਸਿੰਘ ਫਤਹਿਗੜ੍ਹ, ਮਹਿੰਦਰ ਸਿੰਘ ਨਿਰਦੋਸ਼ ਦੌਧਰ, ਪ੍ਰੀਤਮ ਸਿੰਘ ਡਰੋਲੀ ਭਾਈ ਆਦਿ ਵੀ ਮੋਗੇ ਇਲਾਕੇ ਦੇ ਸਿਰਮੌਰ ਕਵੀਸ਼ਰ ਹੋਏ ਹਨ, ਜਿੰਨ੍ਹਾਂ ਨੇ ਆਪਣੇ ਸਮੇਂ ਆਪਣੀ ਕਵੀਸ਼ਰੀ ਕਲਾ ਨਾਲ ਚੰਗਾ ਰੰਗ ਬੰਨ੍ਹਿਆ ਸੀ।

ਭਾਈ ਮੇਜਰ ਸਿੰਘ ਸ਼ੌਕੀ ਗਿੱਲਾਂ ਵਾਲਾ ਜਿਸਨੇ ਪੁਰਾਣੇ ਸਮੇਂ ਵੀ ਆਪਣੀ ਕਲਾ ਦੇ ਜੌਹਰ ਦਿਖਾਏ ਤੇ ਅੱਜ ਵੀ ਸ਼੍ਰੋਮਣੀ ਕਵੀਸ਼ਰੀ ਜੱਥਾ ਹੈ, ਅਨੇਕਾਂ ਥਾਵਾਂ ਤੋਂ ਮਾਣ ਸਤਿਕਾਰ ਪ੍ਰਾਪਤ ਕਰ ਚੁੱਕਾ ਹੈ। ਬਾਬਾ ਨੱਛਤਰ ਸਿੰਘ, ਮੁੱਖ ਸੇਵਾਦਾਰ ਗੁਰਦੁਆਰਾ ਸ਼ਹੀਦ ਬਾਬਾ ਤੇਗਾ ਸਿੰਘ ਵੱਲੋਂ ਵੀ ਇਸ ਜੱਥੇ ਨੂੰ ਸੋਨੇ ਦੀਆਂ ਮੁੰਦਰੀਆਂ ਨਾਲ ਸਨਮਾਨਿਤ ਕੀਤਾ ਗਿਆ ਸੀ। ਇਸ ਜੱਥੇ ਨੂੰ ਗੁਰੂਘਰ ਦਾ ਕਵੀਸ਼ਰੀ ਜੱਥਾ ਹੋਣ ਦਾ ਮਾਣ ਹੈ।

ਗਿਆਨੀ ਬਚਿੱਤਰ ਸਿੰਘ ਖਾਲਸਾ ਵੈਰੋਕੇ, ਗਿਆਨੀ ਬਖਤਾਵਰ ਸਿੰਘ ਅਰਬਲ, ਨੱਥੂ ਵਾਲਾ ਜਦੀਦ, ਗਿਆਨੀ ਅਨੋਖ ਸਿੰਘ ਸਰਲ, ਘੱਲ ਕਲਾਂ, ਪ੍ਰੀਤਮ ਸਿੰਘ ਮਸਤਾਨਾ, ਸਾਧੂ ਸਿੰਘ ਤਾਲਿਬ, ਕੋਰੇ ਵਾਲਾ, ਰਾਮ ਨਾਥ ਮੁਸਾਫਿਰ, ਇਹ ਵੱਡਭਾਗੇ ਕਵੀਆਂ ਨੂੰ ਸੁਧਾਰਵਾਦੀ ਅਤੇ ਪਰਮਾਰਥਵਾਦੀ ਕਵੀ ਹੋਣ ਦਾ ਮਾਣ ਹਾਸਲ ਹੈ।

ਇਸ ਤਰ੍ਹਾਂ ਇਹਨਾਂ ਸਾਰੇ ਕਵੀਆਂ ਨੇ ਆਪਣੇ ਸਮਕਾਲੀਨ ਜੀਵਨ ਦੇ ਹਰ ਪੱਖ ਨੂੰ ਯਥਾਪ੍ਰਸੰਗ ਚਿਤਰਿਆ ਅਤੇ ਆਪਣੀਆਂ ਰਚਨਾਵਾਂ ਦੇ ਕਲਾਤਮਕ ਗੁਣਾਂ ਨਾਲ ਸਬੰਧਤ ਵਰਗ ਦੇ ਦਿਲਾਂ ਦੇ ਬੋਲ ਅਤੇ ਕੁਦਰਤ ਦੇ ਵਰਤਾਰੇ ਨੂੰ ਲਿਖ ਕੇ ਪ੍ਰਸਿੱਧੀ ਪ੍ਰਾਪਤ ਕੀਤੀ। ਸਮੇਂ ਦੀ ਆਂ ਪ੍ਰਚਲਿਤ ਕਹਾਣੀਆਂ ਨੂੰ ਕਵਿਤਾ ਕੇ ਆਪੋ ਆਪਣੇ ਜੌਹਰ ਦਿਖਾਏ। ਮੋਗਾ ਇਲਾਕੇ ਦੇ ਕਿੱਸਾਕਾਰਾਂ ਨੇ ਜੋ ਵਿਸ਼ੇਸ਼ ਨਵੀਨਤਾ ਲਿਆਂਦੀ ਹੈ, ਇਹਨਾਂ ਨੇ ਪ੍ਰਚਲਿਤ ਕਹਾਣੀਆਂ ਨੂੰ ਕਵਿਤਾਉਣ ਦੇ ਨਾਲ ਨਾਲ ਇਤਿਹਾਸਕ, ਮਿਥਿਹਾਸਕ, ਉਪਦੇਸ਼ਾਤਮਕ ਅਤੇ ਯਥਾਰਥਵਾਦੀ ਵਿਸ਼ਿਆਂ ਉੱਤੇ ਵੀ ਪ੍ਰਸੰਗ ਕਿੱਸੇ, ਚਿੱਠੇ ਆਦਿ ਲਿਖੇ, ਜਿਹੜੀ ਇਸ ਇਲਾਕੇ ਦੇ ਜੀਵਨ ਦੀ ਪੇਸ਼ਕਾਰੀ ਹੈ।



ਇਹਨਾਂ ਤੋਂ ਇਲਾਵਾ ਹੋਰ ਵੀ ਇਸ ਖੇਤਰ ਦੇ ਛੋਟੇ ਮੋਟੇ ਕਿੱਸਾਕਾਰ ਹਨ, ਜਿੰਨ੍ਹਾਂ ਨੇ ਆਪਣੇ ਸਮੇਂ ਵਿੱਚ ਗਾਉਣ ਜਾਂ ਛਪਵਾਉਣ ਲਈ ਥੋੜ੍ਹੀ ਜਾਂ ਬਹੁਤੀ ਰਚਨਾ ਕੀਤੀ ਹੈ। ਇਹਨਾਂ ਦਾ ਰਚਿਆ ਹੋਇਆ ਸਾਹਿਤ ਵੀ ਸਾਡਾ ਵਿਰਸਾ ਹੈ। ਜਿਸਨੇ ਸਾਨੂੰ ਸਾਡੀ ਮਾਂ-ਬੋਲੀ ਵਿੱਚ ਭਾਵਨਾਤਮਕ ਹੁਲਾਰਾ ਦਿੱਤਾ ਹੈ।

ਮੋਗਾ ਇਲਾਕੇ ਦੇ ਉਕਤ ਕਵੀਸ਼ਰ ਪੰਜਾਬੀ ਲੋਕ ਸਾਹਿਤ ਦੇ ਇਤਿਹਾਸ ਵਿੱਚ ਆਪਣੀ ਨਿਵੇਕਲੀ ਥਾਂ ਰੱਖਦੇ ਹਨ। ਮੋਗਾ ਇਲਾਕੇ ਦੇ ਹਰ ਪਿੰਡ ਵਿੱਚੋਂ ਜੇ ਨਹੀਂ ਤਾਂ ਤੀਜੇ ਪਿੰਡ ਵਿੱਚੋਂ ਜਰੂਰ ਹੀ ਕਵੀਸ਼ਰ ਮਿਲ ਜਾਂਦਾ ਸੀ। ਕੋਈ ਸਮਾਂ ਸੀ ਜਦ ਇਹ ਕਵੀਸ਼ਰ ਲੋਕ ਲੋਕਾਂ ਦੇ ਦਿਲਾਂ ਉੱਤੇ ਰਾਜ ਕਰਦੇ ਸਨ। ਜਦ ਪਿੰਡ ਮੇਲਿਆਂ ਤੇ ਅਖਾੜੇ ਲੱਗਦੇ ਸਨ ਤਾਂ ਰਸਿਕ ਲੋਕ ਦੂਰੋਂ ਦੂਰੋਂ ਆ ਕੇ ਕਵੀਸ਼ਰੀ ਦਾ ਅਨੰਦ ਮਾਣਦੇ ਸਨ। ਬੇਸ਼ੱਕ ਜਮਾਨਾਂ ਅੱਜ ਬਦਲ ਗਿਆ ਹੈ ਪਰ ਜੋ ਇਹਨਾਂ ਕਵੀਸ਼ਰਾਂ ਨੇ ਸਾਡੇ ਇਤਿਹਾਸ ਮਿਥਿਹਾਸ ਨੂੰ ਸਾਡੇ ਤੋਂ ਇਲਾਵਾ ਦੇਸ਼ਾਂ ਵਿਦੇਸ਼ਾਂ ਵਿੱਚ ਪਹੁੰਚਾਇਆ ਹੈ, ਇਹ ਇਹਨਾਂ ਦਾ ਇੱਕ ਪਵਿੱਤਰ ਕਾਰਜ ਹੈ ਅਤੇ ਨਾਲ ਹੀ ਨਾਲ ਇਹਨਾਂ ਨੇ ਜੋ ਪੰਜਾਬੀ ਲੋਕਾਂ ਨੂੰ ਆਤਮਿਕ ਪੱਖ ਤੋਂ ਇੱਕ ਬਣਾ ਕੇ ਰੱਖਣ ਵਿੱਚ ਵੀ ਯੋਗਦਾਨ ਪਾਇਆ ਹੈ ਇਹ ਇਹਨਾਂ ਦੀ ਮਹਾਨ ਦੇਣ ਹੈ।

ਅਜੋਕੀ ਉੱਨਤੀ ਨਾਲ ਜਿੱਥੇ ਇਹਨਾਂ ਮੇਲਿਆਂ ਦੀ ਛਬ ਮਾਂਦ ਪੈ ਗਈ ਹੈ ਉੱਥੇ ਮਲਵਈ ਕਿੱਸਾ, ਕਵਿਤਾ ਤੇ ਕਵੀਸ਼ਰੀ ਦੀ ਛਬ ਵੀ ਢਿੱਲੀ ਪੈ ਗਈ ਹੈ। ਵਿਗਿਆਨਕ ਯੁੱਗ ਨੇ ਜੋ ਮੀਡੀਏ ਦਾ ਪਸਾਰ ਕੀਤਾ ਹੈ, ਰੇਡੀਓ, ਟੈਲੀਵਿਜ਼ਨ, ਸੀ.ਡੀ. ਆਦਿ ਨਵੀਂ ਪੀੜ੍ਹੀ ਦੇ ਮਨੋਰੰਜਨ ਦਾ ਸਾਧਨ ਬਣ ਗਏ ਹਨ। ਨਵੀਂ ਪੀੜ੍ਹੀ ਨੇ ਇਸ ਮਨੋਰੰਜਨ ਦੇ ਸਾਧਨਾਂ ਨੂੰ ਖ਼ੁਸ਼ੀ ਖ਼ੁਸ਼ੀ ਅਪਣਾ ਵੀ ਲਿਆ ਹੈ। ਬੇਸ਼ੱਕ ਪਹਿਲਾਂ ਜਿੰਨਾ ਹੁਣ ਕਵੀਸ਼ਰੀ ਦਾ ਘੇਰਾ ਵਿਸ਼ਾਲ ਨਹੀਂ ਹੈ ਫਿਰ ਵੀ ਧਾਰਮਿਕ ਸਟੇਜਾਂ ਜਾਂ ਗੁਰੂਦੁਆਰਿਆਂ ਦੀਆਂ ਸਟੇਜਾਂ 'ਤੇ ਇਹਨਾਂ ਦਾ ਮਾਣ ਸਤਿਕਾਰ ਅਜੇ ਵੀ ਬਹਾਲ ਹੈ।

ਅੱਜ ਤੋਂ ਤਕਰੀਬਨ ਅੱਧੀ ਸਦੀ ਪਹਿਲਾਂ ਜੋ ਕਵੀਸ਼ਰ ਲੋਕ ਸਨ ਉਹ ਵੀ ਅੱਜ ਦੀ ਤਰ੍ਹਾਂ ਹੀ ਕਵੀਸ਼ਰੀ ਜਾਂ ਢਾਡੀ ਵਾਰਾਂ ਗਾਉਂਦੇ ਸਨ। ਪਰ ਉਹਨਾਂ ਕਵੀਸ਼ਰਾਂ ਦੀ ਕਿਰਤ ਜਦੋਂ ਲੋਕਾਂ ਵਿੱਚ ਮਕਬੂਲ ਹੋ ਜਾਂਦੀ ਸੀ ਤਾਂ ਇਹਨਾਂ ਨੂੰ ਛਾਪੇ ਜਾਮੇ ਵਿੱਚ ਲਿਆਂਦਾ ਜਾਂਦਾ ਸੀ। ਪੜ੍ਹੇ ਜਾਣ ਦੀ ਦ੍ਰਿਸ਼ਟੀ ਨਾਲ ਸਾਧਾਰਨ ਲੋਕਾਂ ਦਾ ਮਨੋਰੰਜਨ ਵੀ ਹੋ ਜਾਂਦਾ ਸੀ ਅਤੇ ਉਹ ਛਾਪੇਖਾਨੇ ਵਿੱਚ ਛਪਿਆ ਸਾਹਿਤ ਸਾਡਾ ਕੌਮੀ ਸਰਮਾਇਆ ਵੀ ਬਣ ਜਾਂਦਾ ਸੀ।

ਅੱਜ ਵੀ ਮਲਵਈ ਕਿੱਸਾ ਕਵਿਤਾ ਦੀ ਰਚਨਾ ਹੋ ਰਹੀ ਹੈ, ਸਟੇਜਾਂ ਤੇ ਗਾਈ ਸੁਣਾਈ ਜਾ ਰਹੀ ਹੈ ਪਰ ਅੱਜ ਉਹ ਕਵਿਤਾ ਸਿਰਫ ਗਾਏ ਜਾਣ ਦੀ ਦ੍ਰਿਸ਼ਟੀ ਨਾਲ ਹੀ ਰਚੀ ਜਾ ਰਹੀ ਹੈ ਛਪਵਾਈ ਨਹੀਂ ਜਾਂਦੀ। ਉਦੋਂ ਦੀ ਤਰ੍ਹਾਂ ਕਵੀਸ਼ਰੀ ਅੱਜ ਵੀ ਉਪਜੀਵਕਾ

ਦਾ ਸਾਧਨ ਹੈ।

ਅੱਜ ਇੱਕੀਵੀਂ ਸਦੀ ਚੱਲ ਰਹੀ ਹੈ। ਜਿੰਨੇ ਵੀ ਕਵੀਸ਼ਰ ਢਾਡੀ ਹਨ ਜਿੰਨੀ ਵੀ ਕਿਸੇ ਨੇ ਰਚਨਾ ਕੀਤੀ ਹੈ, ਉਹ ਜ਼ਿਆਦਾਤਰ ਜਾਂ ਤਾਂ ਆਪਣੀਆਂ ਕਾਪੀਆਂ ਵਿੱਚ ਜਾਂ ਫਿਰ ਆਪਣੀਆਂ ਸਿਮਰਤੀਆਂ ਵਿੱਚ ਹੀ ਉਸ ਅਮੁੱਲ ਖਜਾਨੇ ਨੂੰ ਸਾਂਭੀ ਬੈਠੇ ਹਨ। ਕਈ ਢਾਡੀ ਕਵੀਸ਼ਰਾਂ ਨੇ ਆਪਣੀ ਉਪਮਾ ਜਾਂ ਰੁਜ਼ਗਾਰ ਨੂੰ ਮੁੱਖ ਰੱਖ ਕੇ ਆਪਣੀ ਕਵੀਸ਼ਰੀ ਨੂੰ ਕੈਸਟ ਕਲਚਰ ਰੂਪ ਵੀ ਦਿੱਤਾ ਹੋਇਆ ਹੈ। ਪਰ ਇਸ ਤਰ੍ਹਾਂ ਵਪਾਰਕ ਪੱਖ ਵਿੱਚ ਤਾਂ ਉੱਨਤੀ ਹੈ ਪਰ ਇਸ ਤਰ੍ਹਾਂ ਕੈਸਟਾਂ ਵਿੱਚ ਰਿਕਾਰਡ ਹੋਇਆ ਇਹ ਮੈਟਰ ਜ਼ਿਆਦਾ ਉਮਰ ਨਹੀਂ ਹੰਢਾ ਸਕਦਾ। ਚਾਰ ਪੰਜ ਸਾਲ ਤੋਂ ਬਾਦ ਇਹ ਟੇਪ ਰੋਲ ਕੈਮੀਕਲ ਰੀਐਕਸ਼ਨ ਕਰਕੇ ਆਪਣੇ 'ਤੇ ਚੜ੍ਹੀ ਪਰਤ ਨੂੰ ਖ਼ਤਮ ਕਰ ਦਿੰਦਾ ਹੈ।

ਅਜੋਕੀ ਉੱਨਤੀ ਵਿੱਚ ਬੇਸ਼ੱਕ ਕੈਸਟ ਕਲਚਰ ਦਾ ਬੋਲਬਾਲਾ ਆਪਣੀਆਂ ਸਿਖਰਾਂ 'ਤੇ ਹੈ ਪਰ ਫਿਰ ਵੀ ਮੋਗੇ ਜ਼ਿਲ੍ਹੇ ਦਾ ਜੋ ਕਵੀਸ਼ਰੀ ਕਾਵਿ ਤੋਂ ਅਧਿਐਨ ਪੱਖ ਸਾਹਮਣੇ ਆਇਆ ਹੈ, ਮੋਗੇ ਜ਼ਿਲ੍ਹੇ ਦੇ ਜਿੰਨੇ ਵੀ ਕਵੀਸ਼ਰ ਜਾਂ ਢਾਡੀ ਹਨ, ਇਹਨਾਂ ਨੇ ਆਪਣੀਆਂ ਪੁਰਾਣੀਆਂ ਰਾਹ ਹਕੀਕਤਾਂ ਨੂੰ ਭੁਲਾਇਆ ਨਹੀਂ ਹੈ। ਆਪਣੇ ਪੁਰਾਤਨ ਦੀਆਂ ਰਾਹ ਪੈੜਾਂ 'ਤੇ ਚਲਦਿਆਂ ਸਦਾਚਾਰਕ ਜਾਂ ਇਤਿਹਾਸਕ ਪ੍ਰਸੰਗਾਂ ਦੀ ਰਚਨਾ ਕੀਤੀ ਹੈ। ਗੁਰੂਆਂ ਦੇ ਲਾਸਾਨੀ ਜੀਵਨ ਅਤੇ ਸਿਦਕ ਦਿਲੀ, ਸਿੱਖੀ ਪ੍ਰਚਾਰ, ਭਗਤੀ ਭਾਵਨਾ ਨਾਲ ਭਰਪੂਰ ਮੰਗਲਾਚਰਨ ਦੀ ਵੀ ਰਚਨਾ ਕੀਤੀ ਹੈ। ਉਪਦੇਸ਼ਾਤਮਕ ਕਾਵਿ ਦਾ ਸੁੰਦਰ ਨਮੂਨਾ ਰਚਨ ਵਾਲੇ ਮੋਗੇ ਜ਼ਿਲ੍ਹੇ ਦੇ ਢਾਡੀ ਕਵੀਸ਼ਰ ਇਸ ਪ੍ਰਕਾਰ ਹਨ :

ਨੰਦ ਸਿੰਘ ਬੈਰਾੜ : ਪਿੰਡ ਰਾਜਿਆਣੇ ਦੇ ਜੰਮਪਲ ਪਿਤਾ ਸੰਤਾ ਸਿੰਘ ਦੇ ਹੋਣਹਾਰ ਸਪੁੱਤਰ ਹਨ। ਪਿੰਗਲ ਅਰੂਜ਼ ਦੇ ਗਿਆਤਾ ਨੰਦ ਸਿੰਘ ਦੇ ਉਸਤਾਦ ਪੰਡਤ ਅਸਰੂ ਰਾਮ ਖਾਈ ਵਾਲੇ ਹਨ। ਇਹਨਾਂ ਦੀ ਜੁਗਨੀ ਅਤੇ ਜਾਗੋ ਤੇ ਦਾਜ ਦੀ ਬਲੀ ਵਰਗੇ ਗੀਤ ਸਰੋਤਿਆਂ ਵਿੱਚ ਬਹੁਤ ਮਕਬੂਲ ਹੋਏ ਸਨ। ਇਹਨਾਂ ਦੇ ਸਾਥੀ ਕਵੀਸ਼ਰ ਭਜਨ ਸਿੰਘ ਡੇਮਰੂ ਅਤੇ ਜਰਨੈਲ ਸਿੰਘ ਰਾਜਿਆਣਾ, ਜਿੰਨ੍ਹਾਂ ਦੀਆਂ ਪੁਖ਼ਤਾ ਆਵਾਜਾਂ ਨੇ ਕਵੀਸ਼ਰੀ ਜੱਥੇ ਨੂੰ ਮੋਗਾ ਇਲਾਕੇ ਵਿੱਚ ਹੀ ਨਹੀਂ ਸਮੁੱਚੇ ਮਾਲਵੇ ਵਿੱਚ ਹੀ ਮਸ਼ਹੂਰ ਕਰ ਦਿੱਤਾ ਹੈ। ਜੁਗਨੀ, ਜਾਗੋ ਅਤੇ ਦਾਜ ਦੀ ਬਲੀ ਨਵੀਂ ਤਰਜ਼ ਦੇ ਗੀਤ ਇਹ ਪ੍ਰਿੰਟਡ ਮੈਟਰ ਹੈ, ਆਖ਼ਰੀ ਚਿੱਠੀ, ਛੋਟੇ ਸਾਹਿਬਜਾਦਿਆਂ ਦੀ ਸ਼ਹੀਦੀ, ਇਸ ਜੱਥੇ ਦੀ ਕੈਸਟ ਰਿਕਾਰਡਿੰਗ ਹੈ।

ਜੁਗਰਾਜ ਸਿੰਘ ਮੌੜ : ਪਿੰਡ ਮੌੜ ਦੇ ਜੰਮਪਲ ਕਵੀਸ਼ਰ ਜੁਗਰਾਜ ਸਿੰਘ ਦਾ ਜਨਮ ਪਿਤਾ ਗੁਰਦੇਵ ਚੰਦ ਦੇ ਘਰ ਮਾਤਾ ਸ਼ੀਲਾ ਵੰਤੀ ਦੀ ਕੁੱਖੋਂ 30.8.1965 ਨੂੰ ਹੋਇਆ। ਇਹਨਾਂ ਦੀ ਕਵੀਸ਼ਰੀ ਦਾ ਘੇਰਾ ਅਤਿਅੰਤ ਵਿਸ਼ਾਲ ਹੈ। ਪਿਤਾ ਪੁਰਖੀ ਵਿਰਸੇ ਤੋਂ ਮਿਲੀ ਕਵੀਸ਼ਰੀ



ਦੀ ਗੁੜ੍ਹਤੀ ਦੀ ਨੁਹਾਰ ਦਾ ਪ੍ਰਤੀਬਿੰਬ ਅੱਜ ਇਹਨਾਂ ਦਾ ਸਾਰੇ ਮਾਲਵੇ 'ਚੋਂ ਹੀ ਦੇਖਿਆ ਜਾ ਸਕਦਾ ਹੈ। ਇਹਨਾਂ ਨੇ ਜਿੱਥੇ ਬਹਾਦਰੀ ਭਰੇ ਕਾਰਨਾਮਿਆਂ ਵਾਲੇ ਕਿੱਸੇ ਪ੍ਰਸੰਗ ਲਿਖ ਕੇ ਕਵੀਸ਼ਰੀ ਕਰਤੱਵ ਨੂੰ ਪਾਲਿਆ ਹੈ ਉੱਥੇ ਉਹਨਾਂ ਨੂੰ ਤੁਕਬੰਦੀ ਦਾ ਜਾਮਾ ਵੀ ਐਸਾ ਪਹਿਨਾਇਆ ਹੈ ਕਿ ਲਗਦਾ ਹੈ ਇਹ ਕਵੀ ਪਿੰਗਲ ਅਰੂਜ਼ ਦੀ ਕਲਾ ਤੋਂ ਚੰਗੀ ਤਰ੍ਹਾਂ ਜਾਣੂ ਹੈ। ਇਹਨਾਂ ਦੀ ਲਿਖੀ ਹਰ ਸਦਾਚਾਰਕ ਰਚਨਾ ਅਤੇ ਉਪਦੇਸ਼ਾਤਮਕ ਪ੍ਰਸੰਗ ਚੰਗੀ ਸੋਝਾ ਦੇ ਲਖਾਇਕ ਹਨ।

ਇਹਨਾਂ ਨੇ ਸਮਾਜ ਸੁਧਾਰਕ ਰਚਨਾ ਵੀ ਕੀਤੀ ਹੈ। ਖਰਚੀਲੀਆਂ ਰਸਮਾਂ, ਨਸ਼ਿਆਂ, ਐਬਾਂ, ਅਤੇ ਦੁਰਾਚਾਰੀਆਂ ਤੋਂ ਵਰਜਣ ਇਹ ਇਹਨਾਂ ਦੀ ਵਿਹਾਰ ਸੁਧਾਰ ਰਚਨਾ ਹੈ। ਮਾਲਵੇ ਦੇ ਪ੍ਰਸਿੱਧ ਕਵੀਸ਼ਰਾਂ ਦੀ ਤਰ੍ਹਾਂ ਇਹਨਾਂ ਨੇ ਵੀ ਇਤਿਹਾਸਕ ਪ੍ਰਸੰਗਾਂ ਦੀ ਰਚਨਾ ਕੀਤੀ ਹੈ। ਮਾਲਵੇ ਦੀ ਚੱਪਾ ਚੱਪਾ ਧਰਤੀ ਗੁਰੂ ਸਾਹਿਬਾਨਾਂ ਦੇ ਪਗ-ਚਿੰਨ੍ਹਾਂ ਦੀ ਗਵਾਹੀ ਭਰਦੀ ਹੈ। ਇਸ ਧਰਤੀ 'ਤੇ ਅਨੇਕਾਂ ਹੀ ਸੂਰਮਗਤੀ ਸਾਕੇ ਵਰਤੇ ਹੋਏ ਹਨ। ਪੁਰਾਤਨ ਇਤਿਹਾਸਕ ਰਚਨਾ ਦੀ ਤਰ੍ਹਾਂ ਇਹਨਾਂ ਨੇ ਪ੍ਰਸੰਗ ਛੇਵੇਂ ਪਾਤਸ਼ਾਹ, ਭਗਤ ਸ਼ੇਖ਼ ਫਰੀਦ ਪ੍ਰਸੰਗ ਦਸਵੇਂ ਪਾਤਸ਼ਾਹ ਲਿਖੇ ਹਨ। ਅੱਜ ਦੇ ਸਮੇਂ ਦੇ ਸੰਦਰਭ ਵਿੱਚ ਸ: ਜੁਗਰਾਜ ਸਿੰਘ ਮੌੜ, ਸਾਥੀ ਵੀਰਭਾਨ ਮਾਲਵਾ, ਸਰੂਪ ਸਿੰਘ ਸੁਖਾਨੰਦ ਦਾ ਕਵੀਸ਼ਰੀ ਜੱਥਾ ਇੱਕ ਵਧੀਆ ਪੁਖ਼ਤਾ ਆਵਾਜ ਵਾਲਾ ਪ੍ਰਤਿਭਾ ਦੀ ਸੂਝਬੂਝ ਰੱਖਣ ਵਾਲਾ ਮਲਵਈ ਕਵੀਸ਼ਰੀ ਜੱਥਾ ਹੈ।

ਇਸ ਤਰ੍ਹਾਂ ਹੀ ਮੇਜਰ ਸਿੰਘ ਗਿੱਲਾਂ ਵਾਲਾ ਦਾ ਕਵੀਸ਼ਰੀ ਜੱਥਾ ਸਮੁੱਚੇ ਪੰਜਾਬ ਵਿੱਚ ਹੀ ਆਪਣੀ ਪਹਿਚਾਣ ਬਣਾਈ ਬੈਠਾ ਹੈ। ਇਤਿਹਾਸਕ ਬਾਰੇ ਚੰਗੀ ਜਾਣਕਾਰੀ ਅਤੇ ਛੰਦ ਰਚਨਾ ਬਾਰੇ ਇਹਨਾਂ ਦੀ ਸੂਝਬੂਝ ਨੇ ਇਹਨਾਂ ਨੂੰ ਗੁਰੂ ਦਰਬਾਰ ਦੀਆਂ ਸਟੇਜਾਂ ਤੋਂ ਚੰਗਾ ਮਾਣ ਸਤਿਕਾਰ ਦਿਵਾਇਆ ਹੈ। ਇਹਨਾਂ ਦਾ ਸਿਦਕ, ਸਿਰੜ ਅਤੇ ਖੋਜ ਰਚਨਾ ਤੋਂ ਖ਼ੁਸ਼ ਹੋ ਕੇ ਬਾਬਾ ਨੱਛਤਰ ਸਿੰਘ ਜੀ ਮੁੱਖ ਸੇਵਾਦਾਰ ਗੁਰਦੁਆਰਾ ਸਾਹਿਬ ਸ਼ਹੀਦ ਬਾਬਾ ਤੇਗਾ ਸਿੰਘ ਜੀ ਵੱਲੋਂ ਇਹਨਾਂ ਨੂੰ ਗੁਰੂਘਰ ਦੇ ਕਵੀਸ਼ਰ ਹੋਣ ਦੇ ਮਾਣ ਪੱਤਰ ਆਦਿ ਨਾਲ ਸਨਮਾਨਿਤ ਕੀਤਾ ਗਿਆ ਸੀ। ਇਹਨਾਂ ਨੇ ਵੀ ਸਦਾਚਾਰਕ, ਉਪਦੇਸ਼ਾਤਮਕ ਅਤੇ ਇਤਿਹਾਸਕ ਪ੍ਰਸੰਗ ਆਦਿ ਦੀ ਰਚਨਾ ਕੀਤੀ ਹੈ।

ਬੇਸ਼ੱਕ ਇਹ ਕਵੀਸ਼ਰੀ ਭੱਟਕਾਲ ਤੋਂ ਸ਼ੁਰੂ ਹੋਈ ਦੇ ਤੱਥ ਸਬੂਤ ਮਿਲਦੇ ਹਨ, ਇਸ ਕਵੀਸ਼ਰੀ ਕਾਵਿ ਨੇ ਵੱਖੋ-ਵੱਖਰੇ ਕਾਲ ਸਮੇਂ ਦੀਆਂ ਬਹਾਦਰੀਆਂ, ਲੋਕ ਕਥਾਵਾਂ ਆਦਿ ਨੂੰ ਆਪਣੇ ਅਨੁਭਵ ਰਾਹੀਂ ਸਿਰਜਿਆ ਹੈ ਜੋ ਇਸ ਦੀ ਪੁਰਾਤਨਤਾ ਨੂੰ ਸਿੱਧ ਵੀ ਕਰਦਾ ਹੈ ਪਰ ਜੋ ਮਾਲਵੇ ਦੀ ਕਵੀਸ਼ਰੀ ਕਾਵਿ ਦੀ ਸਾਨੂੰ ਦੇਣ ਹੈ ਇਹਨਾਂ ਸ਼ਖ਼ਸੀਅਤਾਂ ਦੇ ਜੌਹਰ ਵੀ ਪੁਰਾਤਨ ਦੀ ਤਰ੍ਹਾਂ ਪੌਰਾਣਿਕ, ਇਤਿਹਾਸਕ, ਮਿਥਿਹਾਸਕ ਅਤੇ ਮਾਪ ਦੰਡਾਂ ਦੀ ਪਾਲਣਾ

ਨਾਲ ਭਰਪੂਰ ਹਨ। ਪੁਰਾਤਨ ਦੀ ਤਰ੍ਹਾਂ ਅੱਜ ਵੀ ਇਹਨਾਂ ਵਿੱਚ ਸ਼ਿੰਗਾਰ ਰਸ, ਹਾਸ ਰਸ, ਕਰੁਨਾ ਰਸ ਅਤੇ ਬੀਰ ਰਸ ਦੀ ਵਿਲੱਖਣ ਵੰਨਗੀ ਮੌਜੂਦ ਹੈ। ਇਹ ਸਿਧਾਂਤਕ ਗਲਪ ਸਦੀਆਂ ਤੱਕ ਬਹਾਲ ਰਹਿਣ ਵਾਲੀ ਉਪਜ ਹੈ। ਇਸ ਕਵੀਸ਼ਰੀ ਕਾਵਿ ਦੀ ਵਿਲੱਖਣਤਾ ਹੈ ਕਿ ਅਠਾਰ੍ਹਵੀਂ ਸਦੀ ਦੇ ਕਿੱਸਾ ਕਾਵਿ ਵਿੱਚ ਜਿਵੇਂ ਬੀਰ ਰਸ ਆਦਿ ਜਾਂ ਜਨ ਵਾਰਤਾ ਨੂੰ ਕਵਿਤਾਇਆ ਗਿਆ ਹੈ ਉਸੇ ਤਰ੍ਹਾਂ ਹੀ ਅੱਜ ਦੇ ਕਿੱਸਾ ਕਾਵਿ ਵਿੱਚ ਵੀ ਉਹਨਾਂ ਲੱਛਣਾਂ ਦਾ ਪ੍ਰਭਾਵ ਦੇਖਿਆ ਜਾ ਸਕਦਾ ਹੈ।

1890 ਦੇ ਕਾਲ ਸਮੇਂ ਮੋਗਾ ਜ਼ਿਲ੍ਹਾ ਕਵੀਸ਼ਰੀ ਕਲਾ ਵਿੱਚ ਮੋਹਰੀ ਸੀ। ਅੱਜ ਇੱਕੀਵੀਂ ਸਦੀ ਦੇ ਪਹਿਲੇ ਦਹਾਕਿਆਂ ਵਿੱਚ ਵੀ ਇਹ ਆਪਣੀ ਉੱਤਮ ਕਲਾ ਕਵੀਸ਼ਰੀ ਵਿੱਚ ਮਾਲਵੇ ਵਿੱਚ ਅਗਵਾਈਕਾਰ ਹੈ। ਮੋਗੇ ਜ਼ਿਲ੍ਹੇ ਨੇ ਜਿੱਥੇ ਕਿੱਸਾ ਕਾਵਿ ਵਿੱਚ ਆਪਣੇ ਝੰਡੇ ਬੁਲੰਦ ਕੀਤੇ ਹਨ, ਉੱਥੇ ਇਸ ਮੋਗੇ ਨੇ ਕਿੱਸਾ ਕਾਵਿ ਦੀ ਖੋਜ ਵਿੱਚ ਵੀ ਆਪਣੇ ਆਪ ਨੂੰ ਮੋਹਰੀ ਰੱਖਿਆ ਹੈ। ਆਪਣੀ ਧਰਤੀ ਤੋਂ ਕਿੱਸਾ ਕਾਵਿ ਦੇ ਸੁਲਤਾਨ ਪ੍ਰਤਿਭਾ ਖੋਜਕਾਰ ਵੀ ਪੈਦਾ ਕੀਤੇ। ਮਾਲਵੇ ਦੇ ਅਤੇ ਮੋਗੇ ਇਲਾਕੇ ਦੇ ਸ਼੍ਰੋਮਣੀ ਕਵੀਸ਼ਰਾਂ ਦਾ ਨਾਮ ਵੀ ਅੱਜ ਅਸਮਾਨ ਵਿਚਲੇ ਤਾਰਿਆਂ ਵਾਂਗ ਚਮਕਦਾ ਹੈ। ਉਹ ਕਵੀਸ਼ਰ ਹਨ :

ਕਵੀਸ਼ਰੀ ਜੱਥਾ ਤੇਜਾ ਸਿੰਘ ਤੀਰ, ਪਿੰਡ ਡਾਕਘਰ ਕੋਟਲਾ ਰਾਇ ਕਾ, ਜ਼ਿਲ੍ਹਾ ਮੋਗਾ
ਕਵੀਸ਼ਰੀ ਜੱਥਾ ਮੇਜਰ ਸਿੰਘ, ਪਿੰਡ ਡਾਕਘਰ ਗਿੱਲ, ਜ਼ਿਲ੍ਹਾ ਮੋਗਾ
ਕਵੀਸ਼ਰੀ ਜੱਥਾ ਗੁਰਬਚਨ ਸਿੰਘ ਸ਼ੇਰਪੁਰੀਰਿਹਾਇਸ਼ ਮੋਗਾ, ਜ਼ਿਲ੍ਹਾ ਮੋਗਾ।
ਕਵੀਸ਼ਰੀ ਜੱਥਾ ਅਵਤਾਰ ਸਿੰਘ, ਪਿੰਡ ਡਾਕਘਰ ਵੱਧਣੀ, ਜ਼ਿਲ੍ਹਾ ਮੋਗਾ
ਕਵੀਸ਼ਰੀ ਜੱਥਾ ਜਗੀਰ ਸਿੰਘ, ਪਿੰਡ ਡਾਕਘਰ ਤਖਾਣ ਵੱਧ, ਜ਼ਿਲ੍ਹਾ ਮੋਗਾ
ਕਵੀਸ਼ਰੀ ਜੱਥਾ ਹਰਨੇਕ ਸਿੰਘ, ਪਿੰਡ ਡਾਕਘਰ ਮਾਣੂਕੇ, ਜ਼ਿਲ੍ਹਾ ਮੋਗਾ
ਕਵੀਸ਼ਰੀ ਜੱਥਾ ਨਰੰਜਣ ਸਿੰਘ, ਪਿੰਡ ਡਾਕਘਰ ਲੋਪੋ, ਜ਼ਿਲ੍ਹਾ ਮੋਗਾ
ਕਵੀਸ਼ਰੀ ਜੱਥਾ ਸੁਰਜੀਤ ਸਿੰਘ, ਪਿੰਡ ਤਾਰੇਵਾਲਾ, ਜ਼ਿਲ੍ਹਾ ਮੋਗਾ
ਕਵੀਸ਼ਰੀ ਜੱਥਾ ਭੁਪਿੰਦਰ ਸਿੰਘ ਖਾਲਸਾ, ਰਿਹਾਇਸ਼ ਮੋਗਾ, ਜ਼ਿਲ੍ਹਾ ਮੋਗਾ
ਕਵੀਸ਼ਰੀ ਜੱਥਾ ਗੁਰਚਰਨ ਸਿੰਘ ਜੱਸਲ, ਰਿਹਾਇਸ਼ ਬਾਘਾ ਪੁਰਾਣਾ, ਜ਼ਿਲ੍ਹਾ ਮੋਗਾ
ਕਵੀਸ਼ਰੀ ਜੱਥਾ ਮਲਕੀਤ ਸਿੰਘ ਪਖੇਰੂ, ਪਿੰਡ ਡਾਕਘਰ ਲੋਹਗੜ੍ਹ, ਜ਼ਿਲ੍ਹਾ ਮੋਗਾ
ਕਵੀਸ਼ਰੀ ਜੱਥਾ ਪ੍ਰਿਥੀ ਸਿੰਘ ਵੈਦ, ਪਿੰਡ ਡਾਕਘਰ ਕੋਟਲਾ ਰਾਇ ਕਾ, ਜ਼ਿਲ੍ਹਾ ਮੋਗਾ
ਕਵੀਸ਼ਰੀ ਜੱਥਾ ਸੋਮਨਾਥ ਪੰਡਤ, ਪਿੰਡ ਡਾਕਘਰ ਰੋਡੇ, ਜ਼ਿਲ੍ਹਾ ਮੋਗਾ
ਕਵੀਸ਼ਰੀ ਜੱਥਾ ਜੀਵਨ ਸਿੰਘ, ਪਿੰਡ ਡਾਕਘਰ ਰੋਡੇ, ਜ਼ਿਲ੍ਹਾ ਮੋਗਾ



## ਮੋਗੇ ਇਲਾਕੇ ਦੇ ਕਵੀ

ਹਰ ਮਨੁੱਖ ਦੇ ਅੰਦਰ ਚਾਹ ਹੁੰਦੀ ਹੈ ਆਪਣੇ ਦਿਲੀ ਭੇਦਾਂ ਨੂੰ ਕੱਢਣ ਦੀ ਪਰ ਉਹ ਤਾਂਘ ਕਿਸ ਨਜ਼ਰੀਏ ਨਾਲ ਬਾਹਰ ਆਉਂਦੀ ਹੈ, ਇਹ ਉਸ ਮਨੁੱਖ ਦੇ ਵੇਗਮਈ ਰੂਪ ਰੁਖ 'ਤੇ ਹੀ ਨਿਰਭਰ ਕਰਦੀ ਹੈ। ਉਹ ਆਪਣੇ ਆਲੇ ਦੁਆਲੇ ਨੂੰ ਕਿਸ ਸੁਹੱਪਣ ਨਾਲ ਮਾਣਦਾ ਹੈ, ਕਿਸ ਨਜ਼ਰੀਏ ਨਾਲ ਸਮਾਜ ਅਤੇ ਕੁਦਰਤ ਦੇ ਵਰਤਾਰੇ ਨੂੰ ਚਿਤਰਦਾ ਹੈ, ਉਸ ਦੀਆਂ ਭਾਵਨਾਵਾਂ, ਦੁੱਖਾਂ-ਸੁੱਖਾਂ, ਰੀਝਾਂ-ਸਾਂਝਾਂ ਨੂੰ ਕਿਸ ਹਾਵ ਭਾਵ ਨਾਲ ਬਿਆਨਦੀਆਂ ਹਨ ਅਤੇ ਆਉਣ ਵਾਲੀ ਪੀੜ੍ਹੀ ਨੂੰ ਕੀ ਪ੍ਰੇਰਨਾਂ ਇਸ ਤੋਂ ਪ੍ਰਾਪਤ ਹੁੰਦੀ ਹੈ।

ਕਿਸੇ ਸੂਬੇ ਜਾਂ ਪ੍ਰਦੇਸ਼ ਦੀ ਬੋਲੀ ਨੂੰ ਨਿਹਾਰਨਾ ਹੋਵੇ ਤਾਂ ਉਸ ਸੂਬੇ ਪ੍ਰਦੇਸ਼ ਦੇ ਸਾਹਿਤ ਨੂੰ ਵਿਸ਼ੇਸ਼ ਕਰਕੇ ਵੇਖਣਾ, ਪੜ੍ਹਨਾ ਬਣਦਾ ਹੈ। ਉਸ ਸਾਹਿਤ ਵਿੱਚ ਉਸ ਸੂਬੇ ਪ੍ਰਦੇਸ਼ ਦੇ ਹਾਵ ਭਾਵ ਜ਼ਰੂਰ ਸਮੋਏ ਹੋਣਗੇ। ਉਹਨਾਂ ਖੇਤਰੀ ਗੁਣਾਂ ਨੂੰ ਜਾਨਣ ਲਈ ਜਿੰਨਾਂ ਸਾਨੂੰ ਸਾਹਿਤਕਾਰਾਂ ਦੀਆਂ ਰਚਨਾਵਾਂ ਨੂੰ ਜਾਨਣਾ ਜ਼ਰੂਰੀ ਹੈ, ਓਨਾ ਹੀ ਉਹਨਾਂ ਕਵੀਆਂ ਬਾਰੇ ਜਾਨਣਾ ਸਾਡੇ ਲਈ ਮਹੱਤਵਪੂਰਨ ਹੈ। ਮੋਗਾ ਖੇਤਰ ਦਾ ਕਵੀ ਸੰਸਾਰ ਵਿਦਵਾਨਾਂ ਦੀ ਇੱਕ ਲੰਬੀ ਲੜੀ ਹੈ, ਜਿੰਨ੍ਹਾਂ ਨੇ ਇਸ ਖਿੱਤੇ ਨੂੰ ਨਿੰਗਰਤਾ ਅਤੇ ਉੱਚ ਦੁਮਾਲੜੀ ਸੋਚ ਸ਼ਖ਼ਸੀਅਤ ਬਖ਼ਸ਼ੀ ਹੈ। ਜਿਸ ਦੀ ਬਦੌਲਤ ਇਹ ਮੋਗਾ ਦੇਸ਼ ਵਿੱਚ ਹੀ ਨਹੀਂ ਸਗੋਂ ਵਿਦੇਸ਼ਾਂ ਵਿੱਚ ਵੀ ਆਪਣੀ ਵੱਖਰੀ ਪਹਿਚਾਣ ਬਣਾਈ ਬੈਠਾ ਹੈ। ਆਧੁਨਿਕ ਕਾਵਿ ਸਾਹਿਤ ਵਿੱਚ ਮੁੱਢਲੀ ਹਾਜ਼ਰੀ ਲੁਆਉਣ ਵਾਲੇ ਸਾਡੇ ਕਵੀ ਜਿੰਨ੍ਹਾਂ ਨੇ ਆਪਣੇ ਸਮੇਂ ਦੂਰ ਦੂਰ ਤੱਕ ਆਪਣੀ ਨਿਵੇਕਲੀ ਪਛਾਣ ਸਥਾਪਤ ਕੀਤੀ।

ਸਾਧੂ ਦਯਾ ਸਿੰਘ ਆਰਿਫ : ਇਹ ਸੂਫੀ ਸ਼ਾਇਰ ਇਲਾਕਾ ਧਰਮਕੋਟ, ਪਿੰਡ ਜਲਾਲਾਬਾਦ ਦਾ ਜੰਮਪਲ ਸੀ। ਦਯਾ ਸਿੰਘ ਆਰਿਫ ਮੋਗੇ ਜ਼ਿਲ੍ਹੇ ਦਾ ਪੰਜਾਬੀ ਜ਼ੁਬਾਨ ਦਾ ਸ਼ਾਇਰ ਹੋਇਆ। ਇਸ ਨੇ ਆਪਣੀ ਮਾਂ-ਬੋਲੀ ਨੂੰ ਆਪਣੇ ਵਿਚਾਰ ਵਿਅਕਤ ਕੀਤਾ। ਸਾਧੂ ਦਯਾ ਸਿੰਘ ਰੂਹਾਨੀ ਰੰਗ ਵਿੱਚ ਰੰਗਿਆ ਹੋਇਆ ਸ਼ਾਇਰ ਸੀ ਅਤੇ ਪਰਮਾਰਥੀ ਇਸ਼ਕ ਉਸਨੂੰ ਕਿੰਨਾ ਕੁ ਚੜ੍ਹਿਆ ਹੋਇਆ ਸੀ ਇਹ ਉਸ ਦੀਆਂ ਲਿਖਤਾਂ ਦੇ ਮੁੱਖੜੇ ਹੀ ਦਰਸਾਉਂਦੇ ਹਨ। ਜ਼ਿੰਦਗੀ ਬਿਲਾਸ ਵਿੱਚ ਉਹਨਾਂ ਨੇ ਮਨੁੱਖ ਦੀ ਉਮਰ ਬਾਰੇ ਦੱਸਿਆ ਹੈ ਕਿ ਮਨੁੱਖਾ ਜਨਮ ਬੜਾ ਅਨਮੋਲ ਹੈ ਪਰ ਇਸਦਾ ਅੰਤ ਵੀ ਜ਼ਰੂਰ ਹੈ। ਉਹਨਾਂ ਦੀਆਂ ਹੋਰ ਰਚਨਾਵਾਂ ਸਪੁੱਤਰ ਬਿਲਾਸ, ਫਨਾਹ ਦਰ ਮਕਾਨ ਆਦਿ ਹਨ। ਜੋ ਦਰਸਾਉਂਦੀਆਂ ਹਨ ਕਿ ਇਹ ਦੁਨੀਆ ਫਾਨੀ ਹੈ, ਇਸ 'ਤੇ ਮਾਣ ਨਹੀਂ ਕਰਨਾ ਚਾਹੀਦਾ। ਇਸ ਲਈ ਪ੍ਰਮਾਤਮਾ ਹੀ ਸਦੀਵੀ ਹੈ। ਇਹਨਾਂ ਦੇ ਕਿੱਸਿਆਂ ਉੱਪਰ ਯੂਨੀਵਰਸਿਟੀਆਂ ਨੇ ਖੋਜ ਕਾਰਜ ਵੀ ਕਰਵਾਏ ਹਨ।

ਇਹਨਾਂ ਦਾ ਹੀ ਭਤੀਜਾ ਸਵ: ਰਲਾਂ ਸਿੰਘ ਹੋਇਆ, ਜਿੰਨ੍ਹਾਂ ਨੇ ਧਾਰਮਿਕ ਅਤੇ

ਪ੍ਰਚਾਰਕ ਕਿੱਸੇ ਲਿਖੇ ਹਨ । ਇਸ ਦੀ 'ਜੰਝ' ਪੰਜਾਬੀ ਸਭਿਆਚਾਰ ਦਾ ਅਮੁੱਲ ਖਜਾਨਾ ਸੀ ਜੋ ਉਸ ਸਮੇਂ ਬੜੀ ਮਕਬੂਲ ਹੋਈ ਸੀ ।

ਪਿੰਡ ਸ਼ੇਰ ਪੁਰ ਦਾ ਰਹਿਣ ਵਾਲਾ ਮੁਹੰਮਦ ਸੁਲੇਮਾਨ ਆਪਣੇ ਸਮੇਂ ਇੱਕ ਮਸ਼ਹੂਰ ਕਵੀ ਹੋਇਆ । ਇਸ ਦਾ ਲਿਖਿਆ ਕਿੱਸਾ ਮਰੀਆ ਜੋਗੀ ਇੱਕ ਅਮੁੱਲ ਖਜਾਨਾ ਹੈ ਜੋ ਆਪਣੇ ਸਮੇਂ ਬੜਾ ਮਕਬੂਲ ਹੋਇਆ ਸੀ । ਸਵਰਗੀ ਸਾਈਂਦਾਸ ਇਸ ਨੇ ਰੱਬ ਦੀ ਰਜ਼ਾ ਵਿੱਚ ਰਹਿ ਕੇ ਜੀਵਨ ਬਤੀਤ ਕੀਤਾ । ਫੱਕਰ ਸੁਭਾਅ ਦਾ ਕਵੀ ਸੀ । ਇਹ ਸ਼ਾਇਰ ਸਮੇਂ ਦੀ ਨਜ਼ਾਕਤ ਨੂੰ ਦੇਖ ਕੇ ਲਿਖਦਾ ਸੀ । ਇਸ ਕਰਕੇ ਹੀ ਇਸ ਦੀ ਲਿਖਤ ਸਕੂਲਾਂ, ਬੱਸ ਅੱਡਿਆਂ 'ਤੇ ਧੜਾਧੜ ਵਿਕਦੀ ਸੀ । ਇਸ ਵਡਭਾਗੀ ਕਵੀ ਨੇ ਜਿੰਨਾਂ ਵੀ ਲਿਖਿਆ, ਆਪ ਹੀ ਪ੍ਰਕਾਸ਼ਿਤ ਕਰਵਾਇਆ । ਆਪ ਹੀ ਫਿਰ ਤੁਰ ਕੇ ਵੇਚਿਆ । ਇਹਨਾਂ ਦਾ ਲਿਖਿਆ ਕਿੱਸਾ 'ਕੇਹਰ ਸਿੰਘ ਦੀ ਮੌਤ' ਬਹੁਤ ਮਕਬੂਲ ਹੋਇਆ ਸੀ ਜੋ ਉਸ ਸਮੇਂ ਲੱਖਾਂ ਵਿੱਚ ਵਿਕਿਆ ਸੀ । ਇਹਨਾਂ ਨੇ ਮੁਰੱਬਾਬੰਦੀ ਬਾਰੇ ਵੀ ਲਿਖਿਆ ਸੀ । ਸਵ: ਪ੍ਰੀਤਮ ਸਿੰਘ ਮਸਤਾਨਾ, ਇਹ ਇੱਕ ਸਟੇਜੀ ਕਵੀ ਹੋਇਆ । ਇਹ ਧਾਰਮਿਕ ਤਰਜ਼ ਦਾ ਕਵੀ ਸੀ । ਇਹ ਗੁਰਪੁਰਬਾਂ ਸਮੇਂ ਸਟੇਜਾਂ 'ਤੇ ਧਾਰਮਿਕ ਕਵਿਤਾਵਾਂ ਪੜ੍ਹਦਾ ਸੀ ਅਤੇ ਸਿਆਸੀ ਸਟੇਜਾਂ 'ਤੇ ਇਹ ਸਮੇਂ ਦੀ ਨਜਾਕਤ ਨੂੰ ਦੇਖ ਕੇ ਕਵਿਤਾ ਪੜ੍ਹਨ ਵਿੱਚ ਇਹ ਕਵੀ ਮਾਹਿਰ ਸੀ । ਪ੍ਰੀਤਮ ਸਿੰਘ ਪ੍ਰੀਤ ਫਤਹਿਗੜ੍ਹ ਕੋਰੋਟਾਣਾ ਦਾ ਰਹਿਣ ਵਾਲਾ ਹੈ । ਕੋਰੋਟਾਣਾ ਵੀ ਜੱਟਾਂ ਦਾ ਗੋਤ ਹੈ । ਕਿੱਤੇ ਵਜੋਂ ਇਹ ਅਧਿਆਪਕ ਹਨ । ਇਹਨਾਂ ਨੇ ਆਪਣੀ ਕਾਵਿ ਕਲਪਨਾ ਨੂੰ ਗੀਤ, ਗਜ਼ਲ, ਕਵਿਤਾਵਾਂ ਨਾਲ ਸ਼ਿੰਗਾਰਿਆ ਹੈ । ਇਹਨਾਂ ਦੀਆਂ ਛਪੀਆਂ ਪੁਸਤਕਾਂ ਜੋ ਸਾਹਿਤ ਪਾਠਕਾਂ ਲਈ ਹਰਮਨਪਿਆਰੀਆਂ ਹਨ – ਚੀਚ ਵਹੁਟੀ, ਜਿੰਦਗੀ ਦੀ ਖੇਡ, ਸਹਿਰਾਵਾ ਦਾ ਸਫਰ, ਤਸਵੀਰਾਂ ਤੇ ਤਰੇੜਾਂ, ਗੱਲ ਸੁਣ ਸੱਜਣਾਂ, ਪ੍ਰਦੇਸੀ ਕੀੜਾਂ ਆਦਿ ।

ਸਦੀਵੀ ਵਿਛੋੜੇ ਦੀ ਪੀੜ ਦੇਣ ਵਾਲਾ ਕਵੀ ਮਨਜੀਤ ਢਿੱਲੋਂ ਜਿਸ ਨੂੰ ਮਸ਼ਹੂਰ ਕਵੀ ਡਾ: ਜਗਤਾਰ ਦੇ ਸਮਕਾਲੀ ਸ਼ਾਇਰ ਹੋਣ ਦਾ ਮਾਣ ਸੀ । 'ਪੀੜ ਕਥੂਰੀ' ਕਾਵਿ ਸੰਗ੍ਰਹਿ ਇਹਨਾਂ ਦੇ ਜੀਵਨ ਕਾਲ ਦੀ ਇੱਕ ਅਨਮੋਲ ਰਚਨਾ ਹੈ । ਇਸ ਤਰ੍ਹਾਂ ਹੀ ਸਵ: ਭਾਗ ਸਿੰਘ ਉਪਾਸ਼ਕ ਜੋ ਮਾਰਕਸਵਾਦੀ ਵਿਚਾਰਧਾਰਾ ਦਾ ਧਾਰਨੀ ਸੀ, ਇਸ ਨੂੰ ਮੋਗੇ ਵਾਲੇ ਪਾਸੇ ਦਾ ਸਰਬਪੱਖੀ ਸੂਝਵਾਨ ਕਵੀ ਕਹਿ ਲਿਆ ਜਾਵੇ ਤਾਂ ਕੋਈ ਅਤਿਕਥਨੀ ਨਹੀਂ ਹੋਵੇਗੀ । ਇਹ ਕੋਮਲ ਭਾਵਨਾਵਾਂ ਦਾ ਜਨਮ ਦਾਤਾ ਤਾਂ ਸੀ, ਨਾਲ ਹੀ ਨਾਲ ਅਧਿਆਪਕ ਜੱਥੇਬੰਦੀਆਂ ਵਿੱਚ ਵੀ ਸਰਗਰਮ ਸੀ । ਇਹਨਾਂ ਦਾ ਇੱਕੋ ਕਾਵਿ ਸੰਗ੍ਰਹਿ ਛਪਿਆ ਸੀ – 'ਸੋਚਿਆ ਸੀ' । ਇਹਨਾਂ ਦੀ ਕੀ ਸੋਚ ਸੀ ਇਹਨਾਂ ਦੀ ਲਿਖਤ ਵਿੱਚੋਂ ਹੀ ਲਭਦਾ ਹੈ । ਸੋਮ ਮਾਲਵੀ ਵੀ ਕਿਸੇ ਸਮੇਂ ਮੋਗੇ ਦੀਆਂ ਸਾਹਿਤ ਸਭਾਵਾਂ ਦਾ ਸ਼ਿੰਗਾਰ ਹੁੰਦੇ ਸਨ । ਇਹਨਾਂ ਦੀ ਸੰਪਾਦਨਾ ਹੇਠ



ਛਪੀ ਪੁਸਤਕ ਗਜ਼ਲ ਸੰਗ੍ਰਹਿ 'ਰਿਸਦੇ ਜ਼ਖਮ ਇੱਕ ਜਿੰਮੇਵਾਰੀ ਵਾਲਾ ਕਾਰਜ ਹੈ । ਜਿਸ ਨਾਲ ਇਹਨਾਂ ਦੀ ਇੱਕ ਵੱਖਰੀ ਪਹਿਚਾਣ ਬਣੀ ਸੀ । ਕਾਵਿ ਨਾਟਕ ਅੰਧੇਰ ਨਗਰੀ ਦੇ ਰਚੇਤਾ ਅਸ਼ਵਨੀ ਗੁਪਤਾ ਵੀ ਮੋਗੇ ਦੇ ਹੀ ਕਵੀ ਹਨ ।

*ਦੇਸ ਰਾਜ ਜੀਤ :* ਮੋਗੇ ਦੇ ਪ੍ਰੌਢ ਗਜ਼ਲਗੋ ਬੜੀ ਪੁਖ਼ਤਾ ਕਿਸਮ ਦੀ ਗਜ਼ਲ ਲਿਖਦੇ ਹਨ ਤੇ ਸਟੇਜ 'ਤੇ ਗਜ਼ਲ ਕਵਿਤਾ ਪੜ੍ਹਨ ਦਾ ਜੋ ਇਹਨਾਂ ਦਾ ਅੰਦਾਜ ਹੈ, ਬੱਸ ਮਹਿਫਲ ਹੀ ਲੁੱਟ ਕੇ ਲੈ ਜਾਂਦੇ ਹਨ । ਉਰਦੂ ਅਦਬ ਦੀ ਜੇ ਗੱਲ ਕਰੀਏ ਤਾਂ ਮਹਾਨ ਅਦੀਬਾਂ ਦੇ ਨਾਵਾਂ ਵਿੱਚ ਦੇਸ ਰਾਜ ਜੀਤ ਦਾ ਨਾਮ ਜਰੂਰ ਲਿਆ ਜਾਂਦਾ ਹੈ । ਇਹ ਪੰਜਾਬੀ ਵਿੱਚ ਵੀ ਗਜ਼ਲ ਲਿਖਦੇ ਹਨ । ਇਹ ਪਿੰਗਲ ਅਰੂਜ਼ ਦੇ ਜਾਣਕਾਰ ਕਵੀ ਹਨ ।

*ਮਹਿੰਦਰ ਸਾਥੀ :* ਮਿਹਨਤੀ ਸ਼ੋਸ਼ਿਤ ਵਰਗ ਦੇ ਦੁੱਖਾਂ ਦੀ ਤਰਜਮਾਨੀ ਕਰਨ ਵਾਲਾ ਕਵੀ ਮਹਿੰਦਰ ਸਾਥੀ ਬੜੀ ਸਾਦੀ ਜਿਹੀ ਜ਼ੁਬਾਨ ਵਿੱਚ ਆਪਣੀ ਗਜ਼ਲ ਕਵਿਤਾ ਕਹਿੰਦਾ ਹੈ ਪਰ ਇਸਦੀ ਰਚਨਾ ਮਸ਼ਾਲਾਂ ਬਾਲ ਕੇ ਚਲੋ ਜਦੋਂ ਤੱਕ ਰਾਤ ਬਾਕੀ ਹੈ ਕਰਾਂਤੀਕਾਰੀ ਲਹਿਰ ਨੂੰ ਹੋਰ ਅੱਗੇ ਤੋਰਦੀ ਹੈ । ਸਾਥੀ ਦੀਆਂ ਰਚਨਾਵਾਂ ਜਿੱਥੇ ਮਿਹਨਤੀ ਵਰਗ ਦੇ ਲੁੱਟੇ ਜਾਂਦੇ ਹੱਕਾਂ ਦੀ ਗੱਲ ਕਰਦੀਆਂ ਹਨ, ਨਾਲ ਹੀ ਨਾਲ ਇਸ ਸ਼ੋਸ਼ਿਤ ਸਮਾਜ ਨੂੰ ਅੱਗੇ ਵਧਣ ਲਈ ਪ੍ਰੇਰਨਾ ਸਰੋਤ ਵੀ ਹਨ । ਇਹਨਾਂ ਦਾ ਪਲੇਠਾ ਕਾਵਿ ਸੰਗ੍ਰਹਿ 'ਜਲਾਵਤਨ ਰੁੱਤ ਪਰਤੇਗੀ' ਛਪ ਚੁੱਕਿਆ ਹੈ ।

ਪ੍ਰੋ: ਗੁਰਮੇਲ ਸਿੰਘ ਸਿੱਧੂ ਕਵਿਤਾ ਦੇ ਸਫ਼ਰ ਦਾ ਸਫਲ ਪਾਂਧੀ ਹੈ । ਇਹਨਾਂ ਨੇ ਪੰਜਾਬੀ ਮਾਂ-ਬੋਲੀ ਦੀ ਝੋਲੀ ਵਿੱਚ 'ਰੇਤ ਦੇ ਘਰ' ਜਿਹੀਆਂ ਅਨਮੋਲ ਪੁਸਤਕਾਂ ਪਾਈਆਂ ਹਨ । ਪੰਜਾਬੀ ਕਹਾਣੀ ਵਿੱਚ ਸਮਾਜਿਕ ਚੇਤਨਾ ਵਿਸ਼ੇ ਉੱਪਰ ਸੋਧ ਪ੍ਰਬੰਧ ਲਿਖ ਕੇ ਇਹਨਾਂ ਨੇ ਮਹਾਨ ਕਾਰਜ ਕੀਤਾ ਹੈ ।

ਤਾਰੇ ਕਰਨ ਇਸ਼ਾਰੇ, ਸੰਦਲੀ ਹਵਾ ਆਦਿ ਪੁਸਤਕਾਂ ਦਾ ਰਚੇਤਾ ਕਵੀ ਤੇਜਾ ਸਿੰਘ ਰੌਤਾ ਬੜੀ ਗੰਭੀਰ ਜਿਹੀ ਵੰਨਗੀ ਵਾਲਾ ਲੇਖਕ ਹੈ । ਇਹਨਾਂ ਦੀ ਸਾਹਿਤਕ ਵਾਰਤਾਲਾਪ ਵਿੱਚੋਂ ਸੂਝਵਾਨਤਾ ਦੀ ਖ਼ੁਸ਼ਬੋਈ ਹਰ ਸਮੇਂ ਆਉਂਦੀ ਰਹਿੰਦੀ ਹੈ। ਸਾਹਿਤਕ ਸਿਰਜਣਾ ਵਿੱਚ ਰੁੱਝਿਆ ਰਹਿਣ ਵਾਲਾ ਇਹ ਕਵੀ ਸਾਹਿਤ ਸਭਾ ਬਾਘਾ ਪੁਰਾਣਾ ਨਾਲ ਲੰਬੇ ਸਮੇਂ ਤੋਂ ਜੁੜਿਆ ਹੋਇਆ ਹੈ ।

ਅਜਮੇਰ ਗਿੱਲ, ਝੰਡੇਆਣਾ ਜਿੰਨ੍ਹਾਂ ਦੀ ਰੁਮਾਂਚਕ ਕਵਿਤਾ ਸਰੋਤਿਆਂ, ਪਾਠਕਾਂ ਨੂੰ ਕੀਲਦੀ ਹੀ ਨਹੀਂ 'ਬਲਦੀਆਂ ਮਸ਼ਾਲਾਂ ਵਾਂਗ ਅੱਗੇ ਵਧਣ ਲਈ ਚਾਨਣ ਵੀ ਖਿਲਾਰਦੀ ਹੈ । 'ਵਕਤ ਦੇ ਸਫਿਆਂ 'ਤੇ' 'ਹਨੇਰੀ' ਆਦਿ ਪੁਸਤਕਾਂ ਇਸ ਕਵੀ ਨੇ ਪੰਜਾਬੀ ਮਾਂ-ਬੋਲੀ ਦੀ ਝੋਲੀ ਪਾਈਆਂ ਹਨ । ਅਖ਼ਬਾਰਾਂ ਰਸਾਲਿਆਂ ਵਿੱਚ ਛਪਣ ਵਾਲਾ ਅਜਮੇਰ ਸ਼ਾਇਰੀ ਦੀਆਂ

ਸਾਰੀਆਂ ਸਿਨਫਾਂ ਵਿੱਚ ਲਿਖਦਾ ਹੈ। ਪਰ ਅੱਜਕਲ ਇਹਨਾਂ ਦਾ ਬਹੁਤਾ ਝੁਕਾਅ ਗਜ਼ਲ ਵੱਲ ਹੈ। ਰੀਗਲ ਸਿਨੇਮਾ ਦੀ ਘਟਨਾ ਤੋਂ ਪ੍ਰਭਾਵਿਤ ਹੋ ਕੇ ਇਹਨਾਂ ਨੇ 'ਰੀਗਲ ਸਿਨੇਮੇ ਦੀ ਜਿੱਤ' ਪੁਸਤਕ ਵੀ ਲਿਖੀ ਸੀ।

'ਬਰਫ, ਬਰੂਦ ਤੇ ਬੁੱਤ' ਕਵੀ ਦੇਸ ਰਾਜ ਦੀਆਂ ਕੋਮਲ ਭਾਵਨਾਵਾਂ 'ਚੋਂ ਉਪਜਿਆ ਇੱਕ ਕਾਵਿ ਸੰਗ੍ਰਹਿ ਹੈ। ਇਸ ਅਨਮੋਲ ਰਚਨਾ ਨੇ ਕਵੀ ਦੇਸ ਰਾਜ ਨੂੰ ਲੇਖਕਾਂ ਦੀ ਕਤਾਰ ਵਿੱਚ ਖੜ੍ਹਾ ਕਰ ਦਿੱਤਾ ਹੈ। ਗਜ਼ਲ ਦੀ ਤਕਨੀਕ ਦੀ ਸੂਝ ਰੱਖਣ ਵਾਲਾ ਇਹ ਸ਼ਾਇਰ ਅਖ਼ਬਾਰਾਂ ਰਸਾਲਿਆਂ ਵਿੱਚ ਆਮ ਹੀ ਛਪਦਾ ਹੈ।

ਬਹਾਦਰ ਡਾਲਵੀ : ਰਾਜਗੁਰੂ ਮੋਗਾ ਦੇ ਵਸਨੀਕ ਹਨ। ਇਹਨਾਂ ਦੀ 'ਸੱਜਰੀ ਮਹਿਕ', ਅਖ਼ਬਾਰ ਰਸਾਲਿਆਂ ਵਿੱਚ ਛਪਦੀਆਂ ਬਾਲ ਕਵਿਤਾਵਾਂ ਅਤੇ 'ਚੱਲ ਮੱਲੀਏ ਸਾਧ ਦਾ ਡੇਰਾ' ਜਿਹੀਆਂ ਪੁਸਤਕਾਂ ਨੇ ਇਹਨਾਂ ਨੂੰ ਇੱਕ ਕੁਸ਼ਲ ਲੇਖਕ ਵਜੋਂ ਉਭਾਰਿਆ ਹੈ। ਆਪਣੀਆਂ ਕੋਮਲ ਭਾਵਨਾਵਾਂ ਖਿਲਾਰਨ ਵਾਲਾ ਇਹ ਕਵੀ ਰੇਡੀਓ, ਟੀ.ਵੀ. ਦੇ ਕਵੀ ਦਰਬਾਰਾਂ ਵਿੱਚ ਅਨੇਕਾਂ ਵਾਰ ਸ਼ਾਮਿਲ ਹੋ ਚੁੱਕਾ ਹੈ।

ਅਸ਼ੋਕ ਚਟਾਨੀ : ਇੱਕ ਸਰਬੰਗੀ ਲੇਖਕ ਹੈ। ਇਹਨਾਂ ਦਾ ਸਾਹਿਤਕ ਪੰਧ ਚੌਕਿਆਂ ਛੱਕਿਆਂ ਤੋਂ ਸ਼ੁਰੂ ਹੋਇਆ ਸੀ। ਇਹਨਾਂ ਦੇ ਵਿਅੰਗਾਤਮਕ ਚੌਕੇ ਅਕਸਰ ਹੀ ਅਖ਼ਬਾਰਾਂ ਰਸਾਲਿਆਂ ਵਿੱਚ ਛਪਦੇ ਹਨ। ਸਾਹਿਤ ਸਭਾ ਬਾਘਾ ਪੁਰਾਣਾ ਦੀ ਸੰਪਾਦਿਤ ਪੁਸਤਕ ਵਿੱਚ ਇਹਨਾਂ ਦੀਆਂ ਛਪੀਆਂ ਕਹਾਣੀਆਂ 'ਪੁਲਿਸ ਸੰਪਰਕ' ਅਤੇ 'ਹਾਦਸਾ' ਇਹਨਾਂ ਦੇ ਚੰਗੇ ਕਹਾਣੀਕਾਰ ਹੋਣ ਦੀ ਪਹਿਚਾਣ ਹਨ। ਗਜ਼ਲ, ਕਵਿਤਾ ਲਿਖਣ ਦੀ ਤਕਨੀਕ ਤੋਂ ਜਾਣੂ ਇਸ ਕਵੀ ਤੋਂ ਪੰਜਾਬੀ ਕਾਵਿ ਜਗਤ ਨੂੰ ਬਹੁਤ ਆਸਾਂ ਹਨ। ਚੰਗੇਰੀਆਂ ਰਚਨਾਵਾਂ ਕਈ ਖਰੜਿਆਂ ਦੇ ਰੂਪ ਵਿੱਚ ਤਿਆਰ ਹਨ ਪਰ ਰੁਝੇਵਿਆਂ ਕਰਕੇ ਅਜੇ ਛਾਪੇਖਾਨੇ ਤੋਂ ਦੂਰ ਹਨ। ਜਲਦੀ ਹੀ ਇਹਨਾਂ ਖਰੜਿਆਂ ਨੂੰ ਛਪਵਾਉਣ ਦੀ ਇੱਛਾ ਹੈ।

ਸਰਬਨ ਪਤੰਗ : ਪਿੰਡ ਮਾਣੂਕੇ ਦਾ ਜੰਮਪਲ ਹੈ। ਜਵਾਨੀ ਵੇਲੇ ਦੇਸ਼ ਦੀਆਂ ਹੱਦਾਂ ਦੀ ਰਾਖੀ ਕਰਨ ਵਾਲਾ ਤੇ ਬੁਢਾਪੇ ਵੇਲੇ ਪਟਵਾਰੀ ਅਖਵਾਉਣ ਵਾਲਾ ਇਹ ਲੇਖਕ ਗੀਤ, ਕਵਿਤਾ, ਕਹਾਣੀ ਜੋ ਵੀ ਲਿਖਦਾ ਹੈ ਉਸ ਵਿੱਚੋਂ ਵਿਅੰਗ ਅਤੇ ਰੁਮਾਂਟਿਕਤਾ ਦੀ ਭਾਅ ਜਰੂਰ ਮਾਰਦੀ ਹੈ। ਅਖ਼ਬਾਰਾਂ ਰਸਾਲਿਆਂ ਵਿੱਚ ਛਪਣ ਵਾਲੇ ਇਸ ਲੇਖਕ ਦੀਆਂ ਰਚਨਾਵਾਂ ਸਾਹਿਤ ਸਭਾ ਬਾਘਾ ਪੁਰਾਣਾ ਦੀਆਂ ਸੰਪਾਦਿਤ ਪੁਸਤਕਾਂ ਢਗੂਰ, ਸਾਂਝੀਆਂ ਤੰਦਾਂ, ਵੇਝੜ ਆਦਿ ਵਿੱਚ ਛਪ ਚੁੱਕੀਆਂ ਹਨ। ਚਿੱਟਾ ਦਿਨ, ਸਮਝੌਤਾ, ਬਦਨਾਮ ਫਰਿਸ਼ਤਾ, ਕਹਾਣੀਆਂ ਅਤੇ ਮੁਖੌਟੇ ਕਵਿਤਾ ਦੇ ਨਾਲ ਨਾਲ ਇਹਨਾਂ ਦੀਆਂ ਲਿਖੀਆਂ ਵਿਅੰਗਮਈ ਗਜ਼ਲਾਂ ਵੀ ਅਤਿ ਸਲਾਹੁਣਯੋਗ ਹਨ।



ਕੰਵਲਜੀਤ ਸਿੰਘ : ਮੋਗਾ ਇੱਕ ਬਹੁਪੱਖੀ ਸ਼ਖ਼ਸੀਅਤ ਹੈ। 'ਬਿਨਾਂ ਪਤੇ ਵਾਲਾ ਖਤ' ਇਹਨਾਂ ਦੀ ਪਲੇਠੀ ਕਾਵਿ ਪੁਸਤਕ ਹੈ। ਜਿਹੜੀ ਸਾਹਿਤਕ ਹਲਕਿਆਂ ਵਿੱਚ ਚਰਚਾ ਦਾ ਵਿਸ਼ਾ ਹੈ। ਮੋਗੇ ਦਾ ਮਾਣ ਇਹ ਕਵੀ ਇੱਕ ਸਫਲ ਕਲਾਕਾਰ, ਚੋਟੀ ਦਾ ਫੋਟੋਗਰਾਫਰ ਅਤੇ ਜਲੰਧਰ ਦੂਰਦਰਸ਼ਨ ਦਾ ਨਿਊਜ਼ ਰੀਡਰ ਵੀ ਹੈ। ਐਨੀਆਂ ਸਾਰੀਆਂ ਮੱਲਾਂ ਮਾਰਨ ਵਾਲਾ ਇਹ ਸ਼ਾਇਰ ਕਿੱਤੇ ਵਜੋਂ ਗੁਰੂ ਨਾਨਕ ਕਾਲਜ ਲੁਧਿਆਣਾ ਵਿੱਚ ਪ੍ਰੋਫੈਸਰ ਹੈ। ਇਸ ਤੋਂ ਚੰਗੇਰੀਆਂ ਆਸਾਂ ਹਨ।

ਜਰਨੈਲ ਸੇਖਾ : ਮੋਗੇ ਇਲਾਕੇ ਦੇ ਪਿੰਡ ਸੇਖਾ ਦਾ ਜੰਮਪਲ ਹੈ। ਲੰਬੇ ਸਮੇਂ ਤੋਂ ਸਾਹਿਤ ਅਤੇ ਸਾਹਿਤ ਸਭਾਵਾਂ ਨਾਲ ਜੁੜਿਆ ਹੋਇਆ ਹੈ। ਇਹਨਾਂ ਦਾ ਕਹਾਣੀ ਸੰਗ੍ਰਹਿ 'ਉਦਾਸ ਬੋਲ' ਛਪ ਚੁੱਕਿਆ ਹੈ। ਯਥਾਰਥ ਨੂੰ ਬਿਆਨਦੇ ਹੋਏ ਇਹਨਾਂ ਦੇ ਨਾਵਲ 'ਦੁਨੀਆ ਕੈਸੀ ਹੋਈ' 'ਭਗੌੜਾ' ਪਰਵਾਸੀ ਪੰਜਾਬੀਆਂ ਨਾਲ ਅੱਖੀਂ ਡਿੱਠੇ ਵੇਰਵਿਆਂ ਦਾ ਡੂੰਘਾ ਜ਼ਿਕਰ ਹੈ। ਸੰਪਾਦਿਤ ਪੁਸਤਕਾਂ ਵਿੱਚ ਇਹਨਾਂ ਦੀਆਂ ਛਪੀਆਂ ਕਹਾਣੀਆਂ – ਤੀਜੀ ਚੀਕ, ਭੂਤ, ਜਲੌ, ਆਪਣਾ ਆਪਣਾ ਸੁਰਗ ਵਿਦਵਾਨ ਲੇਖਕ ਦੀ ਪੇਸ਼ਕਾਰੀ ਹਨ।

ਸਿਮਰਜੀਤ ਸਿੰਮੀ : ਸੰਵੇਦਨਸ਼ੀਲ ਕਵਿੱਤਰੀ ਹੈ। ਪਲੇਠਾ ਕਾਵਿ ਸੰਗ੍ਰਹਿ 'ਮੈਂ ਹਾਜ਼ਰ ਹਾਂ' ਪਾਠਕਾਂ ਦੀ ਕਚਿਹਰੀ ਵਿੱਚ ਆ ਚੁੱਕਿਆ ਹੈ। ਔਰਤ ਵੇਦਨਾ ਦਾ ਯਥਾਰਥ ਪੇਸ਼ ਕਰਨ ਵਾਲੀ ਕਵਿੱਤਰੀ ਤੋਂ ਪੰਜਾਬੀ ਸਾਹਿਤ ਜਗਤ ਨੂੰ ਬਹੁਤ ਆਸਾਂ ਹਨ।

ਮਲਕੀਤ ਬੈਰਾੜ : ਆਲਮ ਵਾਲਾ ਜੋ ਅਖ਼ਬਾਰਾਂ ਰਸਾਲਿਆਂ ਵਿੱਚ ਲਗਾਤਾਰ ਛਪਦਾ ਆ ਰਿਹਾ ਹੈ, ਕਿੱਤੇ ਵਜੋਂ ਇੱਕ ਅਧਿਆਪਕ ਸੀ ਪਰ ਅੱਜਕਲ ਸੇਵਾਮੁਕਤ ਹੈ। ਮਾਰਕਸਵਾਦੀ ਤਰਜ਼ ਦਾ ਇਹ ਲੇਖਕ ਲੰਬੇ ਸਮੇਂ ਤੋਂ ਵੱਖ ਵੱਖ ਸਾਹਿਤ ਸਭਾਵਾਂ ਨਾ ਜੁੜਿਆ ਆ ਰਿਹਾ ਹੈ। ਸਾਹਿਤ ਸਭਾ ਬਾਘਾ ਪੁਰਾਣਾ ਜਦੋਂ ਦੀ ਹੋਂਦ ਵਿੱਚ ਆਈ ਹੈ, ਮੁੱਢਲੇ ਮੈਂਬਰਾਂ ਦੀ ਜੇ ਗੱਲ ਕਰੀਏ ਤਾਂ ਮਲਕੀਤ ਉਹਨਾਂ ਵਿੱਚੋਂ ਹੀ ਹੈ। ਸਾਹਿਤਕ ਸਿਰਜਣਾ ਵਿੱਚ ਇਹ ਆਪਣੇ ਸਮਕਾਲੀਆਂ ਵਿੱਚ ਮੂਹਰਲੀ ਕਤਾਰ ਵਿੱਚ ਹੈ। ਇਸ ਦੀਆਂ ਕਾਵਿ ਪੁਸਤਕਾਂ ਸਿਦਕ, ਧੀਆਂ, ਡੋਲੀ, ਨਾਵਲ 'ਇਤਿਹਾਸ ਦਾ ਪਹੀਆ' 'ਨਾ ਉਜਾੜੋ' ਅਤੇ ਨਾਵਲਿਟ 'ਨੂਰ ਦੀ ਹੋਣੀ' ਅਤੇ 'ਅੱਕ ਦਾ ਬੂਟਾ' ਛਪ ਕੇ ਪਾਠਕਾਂ ਦੀ ਕਚਿਹਰੀ ਵਿੱਚ ਚਰਚਾ ਦਾ ਵਿਸ਼ਾ ਬਣੇ ਰਹੇ। ਹੁਣੇ ਜਿਹੇ ਇਹਨਾਂ ਦੀ ਗਜ਼ਲਾਂ ਦੀ ਕਿਤਾਬ ਰਿਲੀਜ਼ ਹੋਈ ਹੈ – ਅੱਖਾਂ। ਇਸ ਵਿੱਚ ਕਵੀ ਨੇ ਅੱਖੀਂ ਡਿਠੇ ਯਥਾਰਥ ਨੂੰ ਦਰਸਾਇਆ ਹੈ। ਲੇਖਕ ਨੂੰ ਗਜ਼ਲ ਦੀ ਤਕਨੀਕ ਬਾਰੇ ਭਰਪੂਰ ਜਾਣਕਾਰੀ ਹੈ। ਸਾਹਿਤ ਸਭਾ ਬਾਘਾ ਪੁਰਾਣਾ ਦੀਆਂ ਸੰਪਾਦਿਤ ਪੁਸਤਕਾਂ ਵਿੱਚ ਇਹਨਾਂ ਦੀਆਂ ਕਹਾਣੀਆਂ – ਹਨੇਰੇ ਦਾ ਜੁਗਨੂੰ, ਪੀਲਾ ਜ਼ਰਦ ਚਿਹਰਾ, ਸੁੰਨਾ ਘਰ, ਸ਼ੀਸ਼ਾ ਆਦਿ ਛਪ ਚੁੱਕੀਆਂ ਹਨ।

ਸੁਰਿੰਦਰਪਾਲ ਕੌਰ ਬੈਰਾੜ : ਕਿੱਤੇ ਵਜੋਂ ਐਜੂਕੇਸ਼ਨ ਵਿਭਾਗ ਵਿੱਚ ਬਤੌਰ ਪ੍ਰਿੰਸੀਪਲ ਸੇਵਾ ਕਰ ਰਹੇ ਪਰ ਅੰਦਰੂਨੀ ਵਲਵਲੇ ਅਤੇ ਕੋਮਲ ਭਾਵਨਾਵਾਂ ਸਾਹਿਤ ਸਿਰਜਣਾ ਵੀ ਕਰਦੀਆਂ ਹਨ । ਕਾਲਜ ਦੇ ਮੈਗਜੀਨ ਵਿੱਚ ਛਪਦੀਆਂ ਕਵਿਤਾਵਾਂ ਦੀ ਸਲਾਹੁਤਾ ਨੇ ਇਹਨਾਂ ਦੀ ਕਲਮ ਨੂੰ ਹੋਰ ਲਿਖਣ ਲਈ ਪ੍ਰੇਰਿਆ । ਖਰੜੇ ਦੇ ਰੂਪ ਵਿੱਚ ਇੱਕਠੀਆਂ ਹੋਈਆਂ ਰਚਨਾਵਾਂ ਅਜੇ ਛਾਪੇਖਾਨੇ ਤੋਂ ਦੂਰ ਹਨ । ਜਲਦੀ ਹੀ ਅਸਲੀ ਜਾਮਾ ਪਹਿਨਾਉਣ ਦੀ ਤਾਂਘ ਹੈ ।

ਦਰਸ਼ਨ ਕੌਰ ਨਿੱਕੀ : ਪਿੰਡ ਵੈਰੋਕੇ, ਬੈਰਾੜਾਂ ਦੇ ਪਿੰਡ ਦੀ ਜੰਮਪਲ ਸਾਹਿਤ ਸਭਾ ਬਾਘਾ ਪੁਰਾਣਾ ਨਾਲ ਜੁੜੀ ਹੋਈ ਹੈ । ਇਸ ਦੀਆਂ ਕਵਿਤਾਵਾਂ ਵਿੱਚੋਂ ਸਮਾਜਿਕ ਸਮੱਸਿਆਵਾਂ ਦੀ ਤਰਜ਼ ਸਾਫ ਝਲਕਦੀ ਹੈ । ਇਸ ਵਿੱਚ ਕਵਿੱਤਰੀ ਬਨਣ ਦੀਆਂ ਸੰਭਾਵਨਾਵਾਂ ਹਨ ।

ਲਖਵੀਰ ਕੋਮਲ : ਨੌਜਵਾਨ ਲੇਖਕ ਪਿੰਡ ਆਲਮਵਾਲਾ ਦਾ ਜੰਮਪਲ ਹੈ । ਦਰਦ ਭਰੇ ਗੀਤ ਇਸਦੀ ਕਲਮ ਦੀ ਸਿਰਜਣਾ ਹਨ । ਇਸ ਲੇਖਕ ਦੇ ਆਪਣੀਆਂ ਕੋਮਲ ਭਾਵਨਾਵਾਂ ਵਿੱਚੋਂ ਚੀਸ ਬਣ ਕੇ ਨਿੱਕਲੇ ਜਗਤ ਹੰਢਾਏ ਲੋਕ ਤੱਥਾਂ ਨੂੰ ਪੰਜਾਬ ਦੇ ਮਸ਼ਹੂਰ ਗਾਇਕ ਗਿੱਲ ਹਰਦੀਪ ਨੇ ਗਾਇਆ ਹੈ । ਇਹ ਲੋਕ ਤੱਥ ਟੀ.ਵੀ. ਅਖਾੜਿਆਂ ਵਿੱਚ ਵੀ ਬਹੁਤ ਮਕਬੂਲ ਹੋਏ । ਸਾਹਿਤ ਸਭਾ ਬਾਘਾ ਪੁਰਾਣਾ ਦੀ ਸੰਪਾਦਿਤ ਪੁਸਤਕ ਵੇਝੜ ਵਿੱਚ ਵੀ ਇਸ ਲੇਖਕ ਦੀਆਂ ਤਿੰਨ ਕਹਾਣੀਆਂ ਛਪੀਆਂ ਹਨ – ਲਾਡਲਾ ਪੁੱਤਰ, ਮਾਂ ਅਤੇ ਮੋਗੀ ਆਦਿ ।

ਤੇਜਾ ਸਿੰਘ ਸ਼ੌਂਕੀ : ਪਿੰਡ ਭਲੂਰ ਦਾ ਜੰਮਪਲ ਸਾਫ ਸੁਥਰੇ ਗੀਤ ਕਵਿਤਾਵਾਂ ਲਿਖਣ ਦਾ ਸ਼ੌਕੀਨ ਹੈ । ਆਜਾਦੀ ਤੋਂ ਪਹਿਲਾਂ ਪੈਦਾ ਹੋਇਆ ਸ਼ੌਂਕੀ ਦਲਿਤ ਸਮਾਜ ਵਿੱਚ ਪੈਦਾ ਹੋਇਆ ਹੈ । ਜਿਸ ਤਰ੍ਹਾਂ ਉਸ ਨੇ ਗੁਰਬਤ ਨੂੰ ਹੰਢਾਇਆ ਹੈ ਤੇ ਇਸ ਦਲਿਤ ਸਮਾਜ ਦੇ ਦੁੱਖਾਂ ਦਰਦਾਂ ਨੂੰ ਨੰਗੀ ਅੱਖ ਨਾਲ ਦੇਖਿਆ ਹੈ, ਇਸ ਦੀ ਕਲਮ ਨੇ ਇਹੋ ਕੁਝ ਹੀ ਸਿਰਜਣਾ ਸ਼ੁਰੂ ਕਰ ਦਿੱਤਾ । ਤੇਜਾ ਸਿੰਘ ਸ਼ੌਂਕੀ ਨੇ ਜਿੱਥੇ ਜਾਤ-ਪਾਤ, ਛੂਆ-ਛਾਤ, ਦਾਜ-ਦਹੇਜ, ਲੁੱਟ-ਖਸੁੱਟ ਜਿਹੀਆਂ ਭੈੜੀਆਂ ਸਮਾਜਿਕ ਬੁਰਾਈਆਂ ਬਾਰੇ ਲਿਖਿਆ ਹੈ, ਉੱਥੇ ਇਸਨੇ ਦੇਸ਼ ਦੀ ਆਜ਼ਾਦੀ ਲਈ ਆਪਾ ਵਾਰਨ ਵਾਲੇ ਸਾਡੇ ਮਹਾਨ ਯੋਧਿਆਂ ਸ਼ਹੀਦ ਕਰਤਾਰ ਸਿੰਘ ਸਰਾਭਾ, ਸ਼ਹੀਦ ਭਗਤ ਸਿੰਘ ਆਦਿ ਬਾਰੇ ਵੀ ਆਪਣੀ ਕਲਮ ਚਲਾਈ ਹੈ । ਕਈ ਕਲਾਕਾਰਾਂ ਨੇ ਉਸਦੇ ਗੀਤ ਵੀ ਗਾਏ ਹਨ, ਜਿਵੇਂ ਜਸਵਿੰਦਰ ਬੈਰਾੜ, ਰਾਜਵਿੰਦਰ ਕਲਿਆਣ, ਰਾਮ ਬੁਰਜ, ਮਿੱਠਾ ਬਡਾਲਵੀ ਆਦਿ । ਭਵਿੱਖ ਵਿੱਚ ਇਸ ਕਵੀ ਤੋਂ ਹੋਰ ਵੀ ਆਸਾਂ ਹਨ ਕਿ ਇਹ ਇਸ ਤਰ੍ਹਾਂ ਲਿਖ ਕੇ ਆਪਣੀ ਵੱਖਰੀ ਪਹਿਚਾਣ ਬਣਾਏਗਾ ।

ਸੁਰਜੀਤ ਕਾਲੇ ਕੇ : ਪਿੰਡ ਕਾਲੇ ਕੇ ਦਾ ਜੰਮਪਲ ਅਤੇ ਕਿੱਤੇ ਵਜੋਂ ਅਧਿਆਪਕ ਹੈ



। ਪਰ ਇਸ ਕਵੀ ਨੇ ਆਪਣੀ ਸਾਹਿਤਕ ਪਛਾਣ ਆਪਣੇ ਪਲੇਠੇ ਮਹਾਕਾਵਿ ਸ਼ਕੁੰਤਲਾ ਨਾਲ ਬਣਾਈ ਹੈ । ਇਸ ਮਹਾਂਕਾਵਿ ਨੇ ਸੁਰਜੀਤ ਨੂੰ ਚੋਟੀ ਦੇ ਸ਼ਾਇਰਾਂ ਦੀ ਕਤਾਰ ਵਿੱਚ ਲਿਆ ਖੜ੍ਹਾ ਕੀਤਾ ਸੀ । ਜਵਾਨੀ ਤੋਂ ਹੀ ਸਾਹਿਤਕ ਪ੍ਰੇਮ ਅਤੇ ਕਲਮ ਅਜ਼ਮਾਇਸ਼ ਇਹਨਾਂ ਨੂੰ ਅੱਜ 'ਦਸਤਕ ਦਰਦਾਂ ਦੇ' ਤੱਕ ਲੈ ਆਈ ਹੈ । ਗਜ਼ਲ ਦੀ ਤਕਨੀਕ ਤੋਂ ਜਾਣਕਾਰ ਇਹ ਕਵੀ ਜ਼ਿਆਦਾ ਛੋਟੀ ਬਹਿਰ ਦੀ ਗਜ਼ਲ ਹੀ ਲਿਖਦਾ ਹੈ ਜੋ ਇਸ ਦੇ ਪਕਰੇੜ ਲੇਖਕ ਹੋਣ ਦੀ ਲਖਾਇਕ ਹੈ । ਢੇਰ ਸਾਰੀਆਂ ਰਚਨਾਵਾਂ ਦਾ ਰਚੇਤਾ ਇਹ ਕਵੀ ਕਈ ਖਰੜਿਆਂ ਵਿੱਚ ਆਪਣੀ ਲਿਖਤਾਂ ਨੂੰ ਸਾਂਭੀ ਬੈਠਾ ਹੈ । ਜਲਦੀ ਹੀ ਆਪਣੇ ਹੋਰ ਵਲਵਲੇ ਪਾਠਕ ਕਚਿਹਰੀ ਵਿੱਚ ਲਿਆਏਗਾ ।

ਅਜੀਤ ਪੱਤੋ : ਕਿਸੇ ਜਾਣ ਪਛਾਣ ਦਾ ਮੁਥਾਜ ਨਹੀਂ । ਆਪਣੇ ਸਮੇਂ ਦੇ ਹਾਣੀ ਲੇਖਕਾਂ ਵਿੱਚ ਉਹ ਪਹਿਲਾ ਲੇਖਕ ਸੀ ਜਿਸ ਦੀਆਂ ਲਿਖੀਆਂ ਕਹਾਣੀਆਂ ਦਾ ਟੀ.ਵੀ. ਰੂਪਾਂਤਰਣ ਹੋਇਆ ਸੀ । ਇਹਨਾਂ ਦੀ ਲਿਖੀ ਕਹਾਣੀ ਪੇਕਿਆਂ ਵਾਲੀ ਸਹੁਰਿਆਂ ਵਾਲੀ ਅਤੇ ਮਿੱਟੀ ਦੇ ਪੁੱਤ ਦਾ ਜਲੰਧਰ ਦੂਰਦਰਸ਼ਨ ਵੱਲੋਂ ਟੀ.ਵੀ. ਰੂਪਾਂਤਰਣ ਕੀਤਾ ਗਿਆ ਸੀ । ਇਸ ਲੇਖਕ ਨੇ ਆਪਣੀ ਕਲਮ ਦੀ ਅਜ਼ਮਾਇਸ਼ ਜ਼ਿਆਦਾ ਵਾਰਤਕ ਰੂਪ ਵਿੱਚ ਹੀ ਕੀਤੀ । ਲੰਬੇ ਸਮੇਂ ਤੋਂ ਇਹ ਲੇਖਕ ਮੋਗਾ, ਬਾਘਾ ਪੁਰਾਣਾ ਆਦਿ ਸਭਾਵਾਂ ਨਾਲ ਜੁੜਿਆ ਰਿਹਾ । 'ਮਿੱਟੀ ਦੇ ਪੁੱਤ' ਅਤੇ 'ਨਾਰ ਤੇ ਨੂਰ' ਇਸਨੇ ਦੋ ਮਕਬੂਲ ਕਹਾਣੀ ਸੰਗ੍ਰਹਿ ਪੰਜਾਬੀ ਮਾਂ-ਬੋਲੀ ਦੀ ਝੋਲੀ ਪਾਏ ਹਨ । ਸਾਫ ਸੁਥਰੀ ਲਿਖਤ ਦਾ ਨੂਰ ਖਿਲਾਰਨ ਵਾਲਾ ਇਹ ਲੇਖਕ ਅੱਜ ਸਾਡੇ ਵਿਹੜੇ ਨੂੰ ਅਲਵਿਦਾ ਆਖ ਕੇ ਅਕਾਲ ਪੁਰਖ ਦੇ ਨੂਰ ਵਿੱਚ ਸਮਾ ਗਿਆ ਹੈ ।

ਗੁਰਮੇਜ ਗੇਜ਼ਾ : ਪਿੰਡ ਲੰਗਿਆਣਾ ਦਾ ਜੰਮਪਲ ਗੁਰਮੇਜ ਸਿੰਘ ਗੇਜ਼ਾ ਨੇ ਇੱਕ ਸਟੇਜੀ ਕਵੀ ਹੋਣ ਕਰਕੇ ਆਪਣੀ ਇੱਕ ਨਿਵੇਕਲੀ ਹੀ ਪਛਾਣ ਬਣਾਈ ਹੈ । ਯਮਲਾ ਜੱਟ ਦੀ ਤਰਜ਼ ਨੂੰ ਆਪਣੀ ਸਿਮਰਤੀ ਵਿੱਚ ਵਸਾਉਣ ਵਾਲੇ ਇਸ ਕਵੀ 'ਤੇ ਆਪਣੇ ਉਸਤਾਦ ਦਾ ਸਿੱਧਾ ਪ੍ਰਭਾਵ ਹੀ ਦੇਖਿਆ ਜਾ ਸਕਦਾ ਹੈ । ਲੰਬੇ ਸਮੇਂ ਤੋਂ ਸਾਹਿਤ ਸਭਾ ਬਾਘਾ ਪੁਰਾਣਾ ਨਾਲ ਇਹ ਵਡਭਾਗਾ ਕਵੀ ਜੁੜਿਆ ਹੋਇਆ ਹੈ ਪਰ ਇਸ ਵਿੱਚ ਕਵੀ ਨਾਲੋਂ ਸਰੋਤਾ ਗੁਣਾਂ ਦੀ ਬਹੁਤਾਤ ਵਧੇਰੇ ਹੈ । ਸਾਹਿਤਕ ਸਮਾਗਮਾਂ 'ਤੇ ਤਰੰਨੁਮ ਵਿੱਚ ਕਵਿਤਾ ਪੜ੍ਹਨੀ ਇਸਦੀ ਮੁੱਢਲੀ ਪਛਾਣ ਹੈ । ਅਖ਼ਬਾਰ ਰਸਾਲਿਆਂ ਵਿੱਚ ਇਸ ਦੀਆਂ ਰਚਨਾਵਾਂ ਆਮ ਹੀ ਛਪਦੀਆਂ ਹਨ । ਬਾਘਾ ਪੁਰਾਣਾ ਸਾਹਿਤ ਸਭਾ ਦੀ ਸੰਪਾਦਿਤ ਪੁਸਤਕ ਢੰਗੂਰ ਵਿੱਚ ਵੀ ਇਹਨਾਂ ਦੇ ਗੀਤ ਅਤੇ ਬੋਲੀਆਂ ਛਪੇ ਹਨ । ਇਸ ਤਰ੍ਹਾਂ ਹੀ ਪੁਸਤਕ ਵੇਝੜ ਵਿੱਚ ਇਹਨਾਂ ਦੀ ਕਹਾਣੀ ਵੱਡੀ ਕੁਰਸੀ ਛਪੀ ਹੋਈ ਹੈ । ਲੇਖਕ ਦਾ ਵਿਦਿਅਕ ਪੱਖ ਭਾਵੇਂ ਅੱਖਰ ਗਿਆਨ ਹੀ ਹੈ ਪਰ ਸੋਚ ਅਤੇ ਅਨੁਭਵ, ਕਾਵਿ ਉਡਾਰੀ ਬੜੀ ਉੱਚੀ ਹੈ ।

ਅਮਰ ਘੋਲੀਆ : ਅਮਰ ਘੋਲੀਆ ਨਿੱਕੀ ਉਮਰੇ ਵੱਡੀਆਂ ਪੁਲਾਂਘਾਂ ਪੁੱਟਣ ਵਾਲਾ ਕਵੀ ਹੈ। ਕਿੱਤੇ ਵਜੋਂ ਅਧਿਆਪਕ ਹੈ ਪਰ ਸਾਹਿਤਕ ਪਛਾਣ ਨੇ ਇਹਨਾਂ ਨੂੰ ਇੱਕ ਨਿਵੇਕਲਾ ਜਿਹਾ ਰੂਪ ਦਿੱਤਾ ਹੈ। ਸਾਹਿਤ ਸਭਾ ਬਾਘਾ ਪੁਰਾਣਾ ਦੀ ਸੰਪਾਦਨਾ ਵਿੱਚ ਛਪੀ ਪੁਸਤਕ ਵੇਝੜ ਵਿੱਚ ਵੀ ਇਸ ਲੇਖਕ ਦੀਆਂ ਕਹਾਣੀਆਂ ਰਾਜਨੀਤਿਕ ਸੋਚ ਸੰਘਰਸ਼ ਅਤੇ ਬੜੀ ਚਰਚਿਤ ਕਹਾਣੀ 'ਸਿਆਹੀ ਚੂਸ' ਛਪੀ ਹੋਈ ਹੈ। ਕਵਿਤਾ ਅਤੇ ਗਜ਼ਲ ਲਿਖਣ ਵਿੱਚ ਵੀ ਇਹ ਕਵੀ ਆਪਣੀ ਕਲਮ ਦੀ ਅਜ਼ਮਾਇਸ਼ ਕਰਦਾ ਰਹਿੰਦਾ ਹੈ। ਜੇ ਇਸ ਤਰ੍ਹਾਂ ਹੀ ਇਹ ਲੇਖਕ ਸਾਹਿਤਕ ਪੰਧ 'ਤੇ ਚਲਦਾ ਰਿਹਾ ਤਾਂ ਆਪਣੀ ਮੰਜਲੇ ਮਕਸੂਦ 'ਤੇ ਜਰੂਰ ਪਹੁੰਚ ਜਾਵੇਗਾ।

ਸੁਰਿੰਦਰ ਬੈਰਾੜ : ਪ੍ਰਿੰਸੀਪਲ ਸੁਰਿੰਦਰ ਸਿੰਘ ਬੈਰਾੜ ਨੇ ਵਡੇਰੀ ਉਮਰੇ ਹੀ ਸਾਹਿਤਕ ਖੇਤਰ ਵਿੱਚ ਪ੍ਰਵੇਸ਼ ਕੀਤਾ ਹੈ ਪਰ ਵੱਡੀਆਂ ਵੱਡੀਆਂ ਪੁਲਾਂਘਾਂ ਪੁੱਟ ਕੇ ਉਹ ਹਾਣੀ ਸਾਥੀਆਂ ਦੇ ਨਾਲ ਰਲ ਗਏ ਹਨ। ਇਹਨਾਂ ਦੀਆਂ ਕਹਾਣੀਆਂ ਸਮਾਜਿਕ ਵਿਸ਼ਿਆਂ ਦੀਆਂ ਧਾਰਨੀ ਛੋਟੇ ਰੂਪ ਵਿੱਚ ਪਰ ਸਮਾਜੀ ਕੋਹੜ 'ਤੇ ਬੜੀ ਡੂੰਘੀ ਨਸ਼ਤਰ ਲਾਉਂਦੀਆਂ ਹਨ। ਇਹ ਲੇਖਕ ਪਿੰਡ ਜਿਉਣ ਵਾਲੇ ਦਾ ਜੰਮਪਲ ਅੱਜਕਲ ਬਾਘੇ ਪੁਰਾਣੇ ਨਿਹਾਲ ਸਿੰਘ ਵਾਲਾ ਰੋਡ 'ਤੇ ਇਹਨਾਂ ਦਾ ਰੈਣ ਬਸੇਰਾ ਹੈ। ਸੁਰਿੰਦਰ ਸਿੰਘ ਬੈਰਾੜ ਦੇ ਹੁਣ ਤੱਕ ਚਾਰ ਕਹਾਣੀ ਸੰਗ੍ਰਹਿ ਛਪ ਚੁੱਕੇ ਹਨ। ਚੌਥ ਦਾ ਚੰਦ, ਅਰਥ ਅਨਰਥ, ਥੋਰ੍ਹ ਦੇ ਫੁੱਲ ਅਤੇ ਬੁੱਤ ਬੋਲਦਾ ਹੈ। ਇਹਨਾਂ ਦੀਆਂ ਛਪੀਆਂ ਕਹਾਣੀਆਂ – ਚਿੱਟੇ ਬੁਰਕੇ ਕਾਲੇ ਰਿਸ਼ਤੇ, ਪਰਚੀ, ਟਹਿਕਦੀ ਬਰਫ, ਲਵਾਰਸ ਖਾਤਾ, ਨਮਕੀਨ, ਦੁਲੱਤੀ ਆਦਿ ਹਨ।

ਕੁਲਦੀਪ ਮਾਣੂੰਕੇ : ਇਹ ਨੌਜਵਾਨ ਲੇਖਕ ਪਿੰਡ ਮਾਣੂੰਕੇ ਜ਼ਿਲ੍ਹਾ ਮੋਗਾ ਦਾ ਜੰਮਪਲ 29.3.1964 ਨੂੰ ਪਿਤਾ ਸ. ਈਸ਼ਰ ਸਿੰਘ ਦੇ ਘਰ ਪੈਦਾ ਹੋਇਆ ਸੀ। ਸਾਹਿਤ ਸਭਾ ਬਾਘਾ ਪੁਰਾਣਾ ਦਾ ਲੰਬੇ ਸਮੇਂ ਤੋਂ ਮੈਂਬਰ ਚਲਦਾ ਆ ਰਿਹਾ ਹੈ। ਜਿਆਦਾ ਮਿੰਨੀ ਕਹਾਣੀ ਹੀ ਲਿਖਦਾ ਹੈ। ਇਸ ਦੀਆਂ ਮਿੰਨੀ ਕਹਾਣੀਆਂ ਸਮਾਜੀ ਕੋਹੜ ਨੂੰ ਨੰਗਾ ਹੀ ਨਹੀਂ ਕਰਦੀਆਂ ਤਰਕ ਦੀ ਸਾਨ ਨਾਂਲ 'ਫਰਕ', ਬੂਰ, ਕੀ ਥੁੜਿਆ ਸੀ, ਭੂਤ ਪ੍ਰੇਤ ਦਾ ਚੜ੍ਹਿਆ ਭੈਅ ਵੀ ਦੂਰ ਕਰਦੀਆਂ ਹਨ। ਇਹਨਾਂ ਦੀ ਕਹਾਣੀ 'ਜਿੰਨੀ ਰਾਹੀਂ ਤੂੰ ਗਿਆ' ਵਿਛੜੇ ਸੱਜਣਾਂ ਦੀ ਯਾਦ ਕਰਾ ਦਿੰਦੀ ਹੈ।

ਮੁਖਤਿਆਰ ਬੈਰਾੜ ਨਾਥੇਵਾਲਾ : ਪਿੰਡ ਨਾਥੇਵਾਲਾ ਦਾ ਜੰਮਪਲ ਮੁਖਤਿਆਰ ਬੈਰਾੜ ਮਾਰਕਸਵਾਦੀ ਵਿਚਾਰਧਾਰਾ ਦਾ ਧਾਰਨੀ ਹੈ। ਸਾਹਿਤ ਸਭਾ ਬਾਘਾ ਪੁਰਾਣਾ ਦੇ ਬਾਬਾ ਬੋਹੜ ਲੇਖਕਾਂ ਵਿੱਚ ਇਹਨਾਂ ਦਾ ਨਾਮ ਆਉਂਦਾ ਹੈ। ਇਹਨਾਂ ਨੇ ਜਿਆਦਾਤਰ ਕਹਾਣੀਆਂ ਹੀ ਲਿਖੀਆਂ ਹਨ। ਇਹਨਾਂ ਦੀ ਕਹਾਣੀ ਮਹਿਬੂਬਾ ਦਾ ਰੰਗ ਅਤੇ ਬੋਲਦੇ ਚਿੱਤਰ ਪੜ੍ਹ ਕੇ ਨਾਲ



ਇਹਨਾਂ ਦੇ ਇਨਕਲਾਬੀ ਜੀਵਨ ਦੀ ਯਾਦ ਆ ਜਾਂਦੀ ਹੈ। ਲੇਖਕ ਜਿੰਨ੍ਹਾਂ ਬੁੱਤ ਚਿੱਤਰਾਂ ਦੇ ਬਾਹਾਂ ਲਾਉਣੀਆਂ ਚਾਹੁੰਦਾ ਸੀ। ਇਹਨਾਂ ਦਾ ਸੰਘਰਸ਼ ਨਿਰੰਤਰ ਚਲਦਾ ਰਿਹਾ ਪਰ ਉਹ ਚਿੱਤਰ ਅਜੇ ਵੀ ਬਾਹਾਂ ਤੋਂ ਅਧੂਰੇ ਹੀ ਖੜ੍ਹੇ ਹਨ। ਕੌਣ ਲਾਵੇਗਾ ਇਹਨਾਂ ਦੇ ਬਾਹਾਂ ? ਇਹ ਪ੍ਰਸ਼ਨ ਨਵੀਂ ਪੀੜ੍ਹੀ ਦੇ ਲੇਖਕਾਂ ਲਈ ਇਹ ਛੱਡ ਜਾਣਗੇ।

ਸੁਦਾਗਰ ਬੈਰਾੜ ਲੰਡੇ : ਪਿੰਡ ਲੰਡੇ ਦੇ ਜੰਮਪਲ ਸੁਦਾਗਰ ਸਿੰਘ ਪਹਿਲਾਂ ਅਧਿਆਪਕ ਵਰਗ ਨਾਲ ਸਬੰਧਤ ਸਨ ਪਰ ਅੱਜ ਕੱਲ ਪ੍ਰਵਾਸੀ ਲੇਖਕ ਹੋਣ ਦਾ ਇਹਨਾਂ ਨੂੰ ਮਾਣ ਹਾਸਲ ਹੈ। ਲੰਬਾ ਸਮਾਂ ਸਾਹਿਤ ਸਭਾ ਬਾਘਾ ਪੁਰਾਣਾ ਨਾਲ ਸਬੰਧਤ ਰਹੇ। ਸਾਹਿਤ ਸਭਾ ਬਾਘਾ ਪੁਰਾਣਾ ਦੇ ਰੂ-ਬ-ਰੂ ਹੋ ਕੇ ਵੀ ਇਹਨਾਂ ਨੇ ਇੱਕ ਵਾਰ ਆਪਣੇ ਸਾਹਿਤਕ ਜੀਵਨ ਦੀ ਗਾਥਾ ਦਾ ਮੁਕੰਮਲ ਦਸਤਾਵੇਜ ਸਾਡੇ ਸਾਹਮਣੇ ਰੱਖਿਆ ਸੀ। 'ਰਿਸ਼ਤਿਆਂ ਦੀ ਪਕੜ', ਦੇਖੀਂ ਕਿਤੇ, ਇੱਥੇ ਕਿਤੇ ਖੁਸਰੇ ਵਸਦੇ ਹਨ ਆਦਿ ਇਹਨਾਂ ਦੀਆਂ ਮਕਬੂਲ ਕਹਾਣੀਆਂ ਹਨ। ਇਹਨਾਂ ਦੇ ਕਵੀ ਹੋਣ ਦਾ ਹੁੰਗਾਰਾ ਇਹਨਾਂ ਦੀਆਂ ਢੰਗੂਰ ਵਿੱਚ ਛਪੀਆਂ ਕਹਾਣੀਆਂ ਤੋਂ ਲਗਾਇਆ ਜਾ ਸਕਦਾ ਹੈ। 'ਕਿੱਧਰ ਤੁਰ ਚੱਲੇ ਹੋ', ਦਾਲ ਰੋਟੀ, ਇਤਿਹਾਸ ਪੰਜਾਬ ਦਾ, ਪੰਜਾਬੀ ਪੈੜਾਂ ਆਦਿ ਇਹਨਾਂ ਦੀਆਂ ਮਕਬੂਲ ਕਹਾਣੀਆਂ ਹਨ।

ਹਾਕਮ ਸ਼ਤਾਬ ਪਿੰਡ ਲੰਡੇ ਦਾ ਜੰਮਪਲ ਸੀ। ਇਹ ਲੇਖਕ ਸਾਹਿਤ ਸਭਾ ਬਾਘਾ ਪੁਰਾਣਾ ਦੇ ਮੋਢੀ ਸਾਹਿਤਕਾਰਾਂ ਵਿੱਚੋਂ ਸੀ। ਇਹ ਨਿਵੇਕਲੀ ਸੁਰ ਦੀ ਕਹਾਣੀ ਲਿਖਦਾ ਸੀ। ਇਹਨਾਂ ਦੀ ਕਹਾਣੀ 'ਯਾਦਗਾਰੀ ਟਿਕਟ' ਇੱਕ ਯਾਂਦਗਾਰ ਹੀ ਹੋ ਨਿਬੜੀ ਜਿਸ ਨੇ ਇਹਨਾਂ ਨੂੰ ਇੱਕ ਉੱਚੇ ਆਦਰਸ਼ ਵਾਲੇ ਕਹਾਣੀਕਾਰ ਬਣਾ ਦਿੱਤਾ। ਇਹਨਾਂ ਦੀ ਇੱਕ ਹੋਰ ਕਹਾਣੀ 'ਸ਼ਿਕਵਾ' ਜਿੰਦਗੀ ਦੇ ਯਥਾਰਥ ਤੋਂ ਭਲਾ ਦੂਰ ਸੀ ਪਰ ਇਹਨਾਂ ਦੀ ਸਮਝ ਦਾ ਪ੍ਰਗਟਾਵਾ ਜਰੂਰ ਕਰਦੀ ਹੈ। ਇਹਨਾਂ ਦੀ ਕਹਾਣੀ 'ਮਿਸ ਅਧਿਆਪਕਾ' ਇਹਨਾਂ ਦੇ ਅਧਿਆਪਕ ਜੀਵਨ ਦਾ ਅੱਖੀਂ ਡਿੱਠਾ ਯਥਾਰਥ ਲੱਗਦਾ ਹੈ। ਪੁਸਤਕ ਢੰਗੂਰ ਵਿੱਚ ਇਹਨਾਂ ਦੀਆਂ ਛਪੀਆਂ ਕਵਿਤਾਵਾਂ, ਇਹਨਾਂ ਦੇ ਪਕਰੋੜ ਕਵੀ ਹੋਣ ਦਾ ਉਲੇਖ ਹਨ। ਮਾਤਲੋਕ ਦੀ ਦੁਨੀਆ ਤੋਂ ਦੂਰ ਵਸੇਂਦੇ ਸੱਜਣ ਵਾਲੀ ਕਵਿਤਾ ਦੀਆਂ ਇਹ ਲਾਈਨਾਂ ਸ਼ਾਇਦ ਉਹਨਾਂ ਨੇ ਆਖ਼ਰੀ ਸਮੇਂ ਹੀ ਲਿਖੀਆਂ ਹੋਣ ਦਾ ਸਬੂਤ ਹਨ।

ਉਠਦਾ ਏ ਧੂੰਆ ਵਧਦਾ ਹੀ ਜਾਂਦਾ, ਲੈਅ ਦੀਆਂ ਆਸਾਂ ਪਿਆ ਏ ਬਣਾਂਦਾ।
ਬਲਣਗੀਆਂ ਲਾਟਾਂ ਪਰ ਮੈਂ ਨਹੀਂ ਹੋਣਾ, ਕਹਿਣਗੇ ਲੋਕੀ ਆਹ ਕੋਈ ਜਾਂਦਾ।

ਹਰਨੇਕ ਸਿੰਘ ਨੇਕ ਪਿੰਡ ਰਾਜਿਆਣਾ ਦਾ ਜੰਮਪਲ ਕਿੱਤੇ ਵਜੋਂ ਸੇਵਾ ਮੁਕਤ ਅਧਿਆਪਕ ਹਨ। ਸਾਹਿ ਸਭਾ ਬਾਘਾ ਪੁਰਾਣਾ ਦੇ ਸਰਗਰਮ ਮੈਂਬਰਾਂ ਵਿੱਚੋਂ ਉੱਘੇ ਕਵੀ ਅਤੇ ਸਾਹਿਤਕ ਰਸੀਏ ਜਾਗਰੂਕ ਇਹ ਕਵੀ ਲੰਬਾ ਸਮਾਂ ਸਾਹਿਤ ਸਭਾ ਨਾਲ ਜੁੜੇ ਰਹੇ ਹਨ।

ਇਹਨਾਂ ਦੀਆਂ ਕਵਿਤਾਵਾਂ ਸਾਹਿਤ ਸਭਾ ਬਾਘਾ ਪੁਰਾਣਾ ਦੀਆਂ ਸੰਪਾਦਿਤ ਪੁਸਤਕਾਂ ਵਿੱਚ ਛਪੀਆਂ ਹਨ। ਕਵਿਤਾ 'ਰਥ ਅਗਨ ਦਾ', ਮਣੀ, ਲੋੜ ਹੈ, ਸੂਰਜ, ਤੂੰ ਆਈਓਂ, ਅਜੇ ਹਨੇਰਾ, ਮਜ਼ਦੂਰ, ਕਾਮਨਾ ਆਦਿ ਹਨ। ਲੇਖਕ ਕਵੀ ਹੋਣ ਦੇ ਨਾਲ ਨਾਲ ਚੰਗਾ ਕਹਾਣੀਕਾਰ ਵੀ ਸੀ ਪੁਸਤਕ ਸਾਂਝੀਆਂ ਤੰਦਾਂ ਵਿੱਚ ਛਪੀ ਇਹਨਾਂ ਦੀ ਕਹਾਣੀ ਪੀੜ੍ਹੀ ਪਾੜ੍ਹਾ ਇੱਕ ਸਫਲ ਅਤੇ ਨਿਵੇਕਲੀ ਹੀ ਸੁਰ ਦੀ ਕਹਾਣੀ ਹੈ। ਜੋ ਇਹਨਾਂ ਦੇ ਤਰਕ ਧਾਰਨੀ ਹੋਣ ਦਾ ਭੁਲੇਖਾ ਪਾਉਂਦੀ ਹੈ। ਨਵੇਂ ਯੁੱਗ ਦੀ ਨਵੀਂ ਪੀੜ੍ਹੀ ਨੂੰ ਹੋਰ ਅੱਗੇ ਵਧਣ ਲਈ ਪ੍ਰੇਰਦੀ ਹੈ ਇਹਨਾਂ ਦੀਆਂ ਲਿਖੀਆਂ ਗਜ਼ਲਾਂ, ਗੀਤ ਆਪਣੀ ਦਿੱਖ ਪੱਖੋਂ ਅਜੇ ਵੀ ਅੱਜ ਦੀ ਚਮਕ ਨੁਹਾਰ ਵਿੱਚ ਤਾਜਾ ਜਾਪਦੀਆਂ ਹਨ। ਅੱਜਕਲ ਇਹ ਲੇਖਕ ਪੱਕੇ ਤੌਰ 'ਤੇ ਅਮਰੀਕਾ ਰਹਿ ਰਿਹਾ ਹੈ।

ਗੁਰਦੀਪ ਘੋਲੀਆ : ਘੋਲੀਆ ਪਿੰਡ ਦਾ ਜੰਮਪਲ ਗੁਰਦੀਪ ਘੋਲੀਆ ਕਮਿਊਨਿਸਟ ਵਿਚਾਰਧਾਰਾ ਦਾ ਕੱਟੜ ਧਾਰਨੀ ਸੀ ਤੇ ਨਾਲ ਪਾਰਟੀ ਦਾ ਸਰਗਰਮ ਮੈਂਬਰ ਵੀ ਰਿਹਾ ਸੀ। ਗੁਰਦੀਪ ਘੋਲੀਆ ਜਿੱਥੇ ਖੱਬੀ ਵਿਚਾਰਧਾਰਾ ਦਾ ਮੁਦਈ ਸੀ ਉੱਥੇ ਉਹ ਸਾਹਿਤਕ ਮੜਕ ਵਿੱਚ ਵੀ ਸੱਚ ਦੇ ਕਥਨ ਦਾ ਧਾਰਨੀ ਸੀ। ਬੀਤ ਚੁੱਕੀ ਉਸ ਦੀ ਪ੍ਰਤਿਭਾ ਵਿੱਚੋਂ ਜੋ ਉਸਨੂੰ ਲੱਭਿਆ ਹੈ, ਉਸ ਦਾ ਪਲੇਠਾ ਕਹਾਣੀ ਸੰਗ੍ਰਹਿ 'ਅਮਰੀਕਨ ਬਾਜਾਂ' ਸਾਮਰਾਜੀ ਮੁਲਕਾਂ 'ਤੇ ਇੱਕ ਕਰਾਰੀ ਸੱਟ ਹੈ। ਜੋ ਉਸ ਦਾ ਇੱਕ ਦਸਤਾਵੇਜ ਭੰਡਾਰ ਹੈ। ਗੁਰਦੀਪ ਘੋਲੀਆ ਵਿੱਚ ਇੱਕ ਗੁਣ ਸੀ ਜਿਹੜਾ ਕੁਦਰਤ ਕਿਸੇ ਕਿਸੇ ਇਨਸਾਨ ਦੇ ਭਾਗੀਂ ਹੀ ਲਿਖਦੀ ਹੈ, ਉਹ ਹੈ ਉਸ ਵਿੱਚ ਸਟੇਜੀ ਗੁਣ, ਜਿਸਨੇ ਗੁਰਦੀਪ ਘੋਲੀਆ ਨੂੰ ਦੇਸ਼ਾਂ ਵਿਦੇਸ਼ਾਂ ਵਿੱਚ ਪਹੁੰਚਾ ਦਿੱਤਾ। ਅੱਜ ਸੈਂਕੜਿਆਂ ਵਿੱਚ ਗੀਤਕਾਰ ਗੀਤਾਂ ਦੀ ਸਿਰਜਣਾ ਕਰ ਰਹੇ ਹਨ ਪਰ ਹਰ ਗੀਤ ਦੀ ਉਮਰ ਹਫਤਾ ਦਸ ਦਿਨ ਤੋਂ ਵੱਧ ਨਹੀਂ ਹੁੰਦੀ, ਪਰ ਗੁਰਦੀਪ ਘੋਲੀਆ ਦੀ ਦਸਤਾਵੇਜ ਰਚਨਾ ਜੋ ਅੱਜ ਵੀ ਓਨੀ ਹੀ ਮਕਬੂਲ ਹੈ। 'ਪਾਲੀ ਪਾਣੀ ਖੂਹ ਤੋਂ ਭਰੇ' ਇਹਨਾਂ ਦਾ ਇੱਕ ਹੋਰ ਗੀਤ 'ਸਾਡਾ ਪਿਆਰ ਕਰੇਂਦਾ ਸਿਜਦਾ, ਸਾਡੇ ਵਿਹੜੇ ਆਉਣ ਵਾਲਿਓ' ਸਰੋਤੇ ਆਪਣੀਆਂ ਸਿਮਰਤੀਆਂ ਵਿੱਚ ਸਾਂਭੀ ਬੈਠੇ ਹਨ। ਗੁਰਦੀਪ ਘੋਲੀਆ ਤੋਂ ਹੋਰ ਚੰਗੀਆਂ ਰਚਨਾਵਾਂ ਦੀ ਆਸ ਸੀ ਪਰ ਜੋ ਕੁਦਰਤ ਨੂੰ ਭਾਉਂਦਾ ਉਹ ਹੀ ਹੁੰਦਾ ਹੈ। ਗੁਰਦੀਪ ਘੋਲੀਆ ਕੁਝ ਦਹਾਕੇ ਪਹਿਲਾਂ ਸਾਡੇ ਤੋਂ ਸਦਾ ਲਈ ਵਿੱਛੜ ਗਏ ਸਨ।

ਸਰਵਨ ਕਲੋਤਾ : ਪਿੰਡ ਮਾੜੀ ਮੁਸਤਫਾ ਦਾ ਜੰਮਪਲ ਸਰਵਨ ਸਿੰਘ ਕਿੱਤਾ ਤੌਰ 'ਤੇ ਅਧਿਆਪਕ ਸਨ ਪਰ ਅੱਜਕਲ ਸੇਵਾ ਮੁਕਤ ਹੋ ਗਏ ਹਨ। ਸਾਹਿਤਕ ਪੱਤਰਾਂ ਵਿੱਚ ਇਹਨਾਂ ਦੀਆਂ ਰਚਨਾਵਾਂ ਆਮ ਛਪਦੀਆਂ ਹਨ। ਇਹ ਜ਼ਿਆਦਾਤਰ ਕਵਿਤਾ ਹੀ ਲਿਖਦੇ ਹਨ। ਸਾਹਿਤ ਸਭਾ ਬਾਘਾ ਪੁਰਾਣਾ ਵੱਲੋਂ 1992 ਵਿੱਚ ਢੰਗੂਰ ਪੁਸਤਕ ਇੱਕ ਗੁਲਦਸਤੇ ਦੇ



ਰੂਪ ਵਿੱਚ ਛਪਾਈ ਸੀ, ਜਿਸ ਵਿੱਚ ਸਰਵਨ ਕਲੋਤਾ ਦੀਆਂ ਰਚਨਾਵਾਂ, ਐ ਮਨੁੱਖਤਾ ਐ ਇਨਸਾਨੀਅਤ, ਤਰਸਾਂ ਤੇਰੇ ਬੋਲਾਂ ਨੂੰ, ਸੂਰਜਾਂ ਦਾ ਯੁੱਗ, ਲਾਸ਼ ਵਿਯੋਗਣ, ਅਕਸ ਅਤੇ ਗਜ਼ਲਾਂ ਆਦਿ ਛਪੀਆਂ ਸਨ। ਕਵੀ ਦੀਆਂ ਕਵਿਤਾਵਾਂ ਵਿੱਚੋਂ ਪ੍ਰਗਤੀਵਾਦੀ ਭਾਅ ਮਾਰਦੀ ਹੈ। ਮੈਂ ਤਰਸਾਂ ਤੇਰੇ ਬੋਲਾਂ ਨੂੰ ਕਵਿਤਾ ਵਿੱਚ ਕਵੀ ਦੇ ਵਿਛੋੜੇ ਭਿੱਜੀਆਂ ਕੋਮਲ ਭਾਵਨਾਵਾਂ ਦੇ ਬੋਲ ਹਨ। ਲੇਖਕ ਦੀ ਗਜ਼ਲ ਵਿੱਚੋਂ ਜੋ ਤਕਨੀਕ ਦਿਸਦੀ ਹੈ, ਲੇਖਕ ਨੂੰ ਬਹਿਰ, ਸ਼ਬਦੀ, ਨਾਪ ਤੋਲ ਬਾਰੇ ਚੰਗਾ ਗਿਆਨ ਹੈ।

ਮਰਜੀਵੜਾ ਦਿਲਸ਼ਾਦ : ਰਣਜੀਤ ਸਿੰਘ ਦਿਲਸ਼ਾਦ ਪਿੰਡ ਰਣੀਏ ਦਾ ਜੰਮਪਲ ਕਿੱਤੇ ਵਜੋਂ ਇੱਕ ਅਧਿਆਪਕ ਸੀ। ਦਿਲਸ਼ਾਦ ਨੇ ਵਧੇਰੇ ਕਰਕੇ ਬਾਲ ਸਾਹਿਤ ਹੀ ਕਵਿਤਾਇਆ ਹੈ ਤੇ ਉਸ ਨੂੰ ਛੋਟੇ ਛੋਟੇ ਕਿਤਾਬਚਿਆਂ ਵਿੱਚ ਸੰਗ੍ਰਹਿਤ ਕਰਕੇ ਸਕੂਲਾਂ ਵਿੱਚ ਗਾ-ਗਾ ਕੇ ਵੇਚਿਆ ਹੈ। ਪਾਠਕਾਂ ਵਿੱਚ ਐਨਾ ਮਕਬੂਲ ਹੋਣਾ ਦਿਲਸ਼ਾਦ ਦੀ ਘੰਟਿਆਂ ਬੱਧੀ ਲਗਾਤਾਰ ਮਿਹਨਤ ਪੜ੍ਹਨ ਲਿਖਣ ਦਾ ਸਿਦਕ ਕਰਕੇ ਹੀ ਸੀ। ਪ੍ਰੌੜ ਸਾਹਿਤ ਸਿਰਜਣਾ ਦੇ ਖੇਤਰ ਵਿੱਚ ਇਹਨਾਂ ਦੇ ਦੋ ਨਾਵਲ, ਇੱਕ ਹਾਸ ਵਿਅੰਗ ਨਿਬੰਧ ਸੰਗ੍ਰਹਿ, ਇੱਕ ਮਿੰਨੀ ਕਹਾਣੀ ਸੰਗ੍ਰਹਿ, ਦੋ ਰੁਬਾਈ ਸੰਗ੍ਰਹਿ ਆਦਿ ਹਨ। ਦਿਲਸ਼ਾਦ ਦੀ ਪੱਗ ਵਿੱਚ ਸੁਰਖ਼ਾਬ ਦਾ ਖੰਭ ਇਸ ਦੀ ਦਸ ਹਜ਼ਾਰ ਮਲਵਈ ਸ਼ਬਦਾਂ ਦੀ ਡਿਕਸ਼ਨਰੀ ਇੱਕ ਉੱਤਮ ਖੋਜ ਹੈ। ਸਿਰੜੀ ਦਿਲਸ਼ਾਦ ਜਿਸ ਕੰਮ ਦੇ ਮਗਰ ਪੈ ਜਾਂਦਾ ਸੀ ਉਸ ਨੂੰ ਨੇਪਰੇ ਚਾੜ੍ਹੇ ਬਿਨਾਂ ਚੈਨ ਦੀ ਨੀਂਦ ਨਹੀਂ ਸੌਂਦਾ ਸੀ। ਦਿਲਸ਼ਾਦ ਦੀ ਕਲਮ ਤੋਂ ਪ੍ਰਕਾਸ਼ਿਤ ਪੁਸਤਕਾਂ – 'ਕੌਮੀ ਗੀਤ ਕਾਵਿ ਪੁਸਤਕ', ਭਾਰਤੀ ਵਾਰਾਂ, ਵੀਰ ਰਸ ਕਾਵਿ, ਹੁਸਨ ਦੀ ਪਿਟਾਰੀ, ਸਟੇਜ ਕਵਿਤਾਵਾਂ, ਬ੍ਰਹਮ ਉਪਾਸ਼ਕ ਸੰਤ ਰਣੀਏ ਵਾਲੇ ਜੀਵਨੀ, ਫੌਲਾਦੀ ਕਲਮ ਤੇ ਪਿੰਡ ਰਣੀਏ ਦਾ ਇਤਿਹਾਸ ਗੱਦ ਰਚਨਾ ਆਦਿ ਹਨ।

ਇਸੇ ਕਲਮ ਨੇ ਸੰਤ ਪ੍ਰਕਾਸ਼ ਸੰਤ ਬਾਬਾ ਸਰਦਾਰਾ ਸਿੰਘ ਜੀ ਰਣੀਆਂ ਦੀ ਹੱਥ ਲਿਖਤ (ਉਰਦੂ) ਦਾ ਪੰਜਾਬੀ ਅਨੁਵਾਦ ਵੀ ਕੀਤਾ ਸੀ। ਤਕਰੀਬਨ ਦੋ ਦਰਜਨ ਪੁਸਤਕਾਂ ਦਾ ਰਚੇਤਾ ਮਰਜੀਵੜਾ ਦਿਲਸ਼ਾਦ ਆਪਣੀ ਉਮਰ ਪਹਿਰੇ ਵਿੱਚ ਸੱਤ ਕੁ ਪੁਸਤਕਾਂ ਹੀ ਪ੍ਰਕਾਸ਼ਿਤ ਕਰਵਾ ਸਕਿਆ ਅਤੇ ਇਸ ਦੀਆਂ ਤਕਰੀਬਨ ਨੌਂ ਪੁਸਤਕਾਂ ਖਰੜੇ ਰੂਪ ਵਿੱਚ ਹੀ ਰਹਿ ਗਈਆਂ। ਅਣ-ਪ੍ਰਕਾਸ਼ਿਤ ਪੁਸਤਕਾਂ ਤਿਰੰਗਾ ਨਾਚ, ਹਾਸ ਵਿਅੰਗ ਲੇਖ, ਗੱਦਯ ਰਚਨਾ, ਮਲਵਈ ਸ਼ਬਦ ਕੋਸ਼ ਛੇ ਹਜ਼ਾਰ ਸ਼ਬਦ, ਬਤੀਸੀ ਮਿੰਨੀ ਕਹਾਣੀਆਂ, ਰੋਚਕ ਬਾਲ ਕਹਾਣੀਆਂ, ਪ੍ਰੀਤ ਹੁਲਾਰੇ ਕਹਾਣੀ ਸੰਗ੍ਰਹਿ, ਤ੍ਰਿਬੇਨੀ ਜੀਵਨ ਮੁਣਸ਼ੀ ਵਜੀਰ ਸਿੰਘ ਜੀ ਰਣੀਆਂ, ਭੁੱਲੇ ਵਿਸੱਰੇ ਤੇ ਜਾਣੇ ਪਛਾਣੇ ਚਿਹਰੇ ਅਤੇ ਮੈਂ 'ਬਊਰਾ' ਲਿਖਣ ਅਧੀਨ ਹੀ ਅਧੂਰੀ ਛੱਡ ਗਏ ਸਨ। ਇਸ ਮਰਜੀਵੜੇ ਦਿਲਸ਼ਾਦ ਨੂੰ ਜੇ ਪੰਜਾਬੀ ਬੋਲੀ ਦਾ ਬੈਂਕ ਕਹਿ

ਲਿਆ ਜਾਵੇ ਤਾਂ ਕੋਈ ਅਤਿਕਥਨੀ ਨਹੀਂ ਹੋਵੇਗੀ।

ਘਰ ਵਿੱਚ ਸਾਹਿਤਕ ਮਾਹੌਲ ਦਾ ਰੰਗ ਇਹਨਾਂ ਦੇ ਸਪੁੱਤਰ ਅਮਰਜੀਤ ਸਿੰਘ ਨੂੰ ਵੀ ਚੜ੍ਹਿਆ ਹੋਇਆ ਹੈ। ਪਿਤਾ ਦੀਆਂ ਪੈੜਾਂ 'ਤੇ ਚਲਦਾ ਅਮਰਜੀਤ ਸਿੰਘ ਰਣੀਆਂ ਆਪਣੀ ਪਛਾਣ ਕਹਾਣੀ, ਕਵਿਤਾ ਵਿੱਚ ਚੰਗੀ ਬਣਾਈ ਬੈਠਾ ਹੈ। ਸਾਹਿਤ ਸਭਾ ਬਾਘਾ ਪੁਰਾਣਾ ਦੀਆਂ ਸੰਪਾਦਿਤ ਪੁਸਤਕਾਂ ਵਿੱਚ ਛਪੀਆਂ ਇਹਨਾਂ ਦੀਆਂ ਰਚਨਾਵਾਂ ਇਹਨਾਂ ਦੇ ਕੋਮਲ ਅਤੇ ਪਕਰੋੜ ਹੋਣ ਦੀ ਪੇਸ਼ਕਾਰੀ ਕਰਦੀਆਂ ਹਨ। ਹਰ ਕਹਾਣੀ ਕਵਿਤਾ ਜੀਵਨ ਜਾਚ ਦੇ ਡੂੰਘੇ ਅਰਥ ਸਪਸ਼ਟ ਕਰਦੀ ਹੈ। ਇਹਨਾਂ ਦੀਆਂ ਛਪੀਆਂ ਰਚਨਾਵਾਂ ਕਵਿਤਾ ਦੇ ਸਿਰੇ, ਕਾਫਲਿਆਂ ਵਿੱਚ , ਹੋਂਦ ਅਣਹੋਂਦ, ਰੰਗ ਸਰਕਾਰ ਦੇ ਆਦਿ ਹਨ। ਮਿਲਾਪੜੇ ਜਿਹੇ ਸੁਭਾਅ ਦਾ ਇਹ ਲੇਖਕ ਕਹਾਣੀ ਵੀ ਬੜੀ ਕਾਂਟੇਦਾਰ ਸ਼ਬਦਾਵਲੀ ਮੁਹਾਵਰਿਆਂ ਨਾਂਲ ਗੜੁੱਚ ਸ਼ਬਦਾਵਲੀ ਵਿੱਚ ਲਿਖਦਾ ਹੈ। ਇਹਨਾਂ ਦੀਆਂ ਕਹਾਣੀਆਂ ਰੋਲ ਨੰਬਰ, ਹਾਲ ਚਾਲ, ਪੁਲਸੀਆ ਆਦਿ ਸਾਹਿਤ ਸਭਾ ਬਾਘਾ ਪੁਰਾਣਾ ਦੀ ਪੁਸਤਕ ਸਾਂਝੀਆਂ ਤੰਦਾਂ ਵਿੱਚ ਛਪੀਆਂ ਹਨ।

ਨਰੈਣ ਸਿੰਘ ਮਘੇੜਾ : ਪਿੰਡ ਠੱਠੀ ਭਾਈ ਦਾ ਜੰਮਪਲ ਇਹ ਸ਼ਾਇਰ ਲਿਖਣ ਅਤੇ ਕਵਿਤਾ ਬੋਲਣ ਵਿੱਚ ਇੱਕੋ ਜਿਹੀ ਮੁਹਾਰਤ ਰੱਖਦਾ ਹੈ। ਸਮਾਜਿਕ ਕੋਹਜ਼ ਅਤੇ ਕੁਦਰਤੀ ਵਰਤਾਰੇ ਨੂੰ ਚਿਤਰਦੀਆਂ ਇਸ ਸ਼ਾਇਰ ਦੀਆਂ ਰਚਨਾਵਾਂ ਰਾਬਤਾ, ਅਤੇ ਵੈਟਰਨਰੀ ਖ਼ਬਰਨਾਮਾ ਆਦਿ ਮੈਗਜੀਨਾਂ ਵਿੱਚ ਛਪਦੀਆਂ ਹੀ ਰਹਿੰਦੀਆਂ ਹਨ। ਇਹ ਸ਼ਾਇਰ ਸਾਹਿਤ ਸਭਾ ਬਾਘਾ ਪੁਰਾਣਾ ਨਾਲ ਜੁੜਿਆ ਹੋਇਆ ਹੈ। ਦੁੱਖਾਂ-ਦਰਦਾਂ, ਰੀਝਾਂ-ਸਾਂਝਾਂ ਨੂੰ ਬਿਆਨਦੀਆਂ ਇਸ ਦੀਆਂ ਰਚਨਾਵਾਂ ਸ਼ਾਇਰੀ ਦੀ ਸਥਾਪਤਾ ਵੱਲ ਵਧ ਰਹੀਆਂ ਹਨ।

ਸਾਧੂ ਰਾਮ : ਪਿੰਡ ਲੰਗੇਆਣਾ ਦਾ ਵਸਨੀਕ ਹੈ। ਇਹਨਾਂ ਦੀਆਂ ਅਖ਼ਬਾਰ ਰਸਾਲਿਆਂ ਵਿੱਚ ਛਪਦੀਆਂ ਰਚਨਾਵਾਂ ਇਹਨਾਂ ਦੀ ਨਿਰਾਲੀ ਪਛਾਣ ਹੈ। ਸਾਹਿਤ ਸਭਾ ਬਾਘਾ ਪੁਰਾਣਾ ਦੀਆਂ ਛਪੀਆਂ ਪੁਸਤਕਾਂ ਵਿੱਚ ਵੀ ਇਹਨਾਂ ਦੀਆਂ ਰਚਨਾਵਾਂ ਛਪੀਆਂ ਹਨ। ਚੰਗੇਰੀਆਂ ਆਸਾਂ ਹਨ ਇਸ ਲੇਖਕ ਤੋਂ ਸਾਹਿਤ ਜਗਤ ਨੂੰ।

## ਮੋਗੇ ਦੇ ਆਧੁਨਿਕ ਕਾਵਿ ਸਾਹਿਤ ਦੇ ਰਚੇਤਾ

ਮੋਗਾ ਇਲਾਕੇ ਦੇ ਆਧੁਨਿਕ ਕਾਵਿ ਸਾਹਿਤ ਦੀ ਹਾਜ਼ਰੀ ਡਾ: ਹਮਰਾਹੀ (ਆਤਮਾ ਸਿੰਘ ਸਹਿੰਬੀ) ਦੇ ਕਾਵਿ ਸਾਹਿਤ ਨਾਲ ਲਗਦੀ ਹੈ। ਡਾ: ਹਮਰਾਹੀ ਦੀਆਂ ਕਾਵਿ ਪੁਸਤਕਾਂ ਨੇ ਜੋ ਆਪਣੀ ਪਹਿਚਾਣ ਬਣਾਈ ਹੈ, ਇਹ ਚਰਚਿਤ ਕਿਰਤਾਂ ਕਿਸੇ ਰੱਬੀ ਨੂਰ ਦੇ ਮੁਖਾਰਬਿੰਦ ਦੀਆਂ ਲਖਾਇਕ ਹਨ। ਡਾ: ਹਮਰਾਹੀ ਦਾ ਜਨਮ 9 ਫਰਵਰੀ 1936 ਨੂੰ ਪੱਤੀ ਦੁੱਨੇ ਕੀ ਮੋਗਾ ਵਿਖੇ ਮਿਸਤਰੀ ਉਜਾਗਰ ਸਿੰਘ ਸਹਿੰਬੀ ਅਤੇ ਮਾਤਾ ਸ੍ਰੀਮਤੀ ਰਾਮ ਕੌਰ ਦੀ ਸੁਭਾਗੀ ਕੁੱਖੋਂ ਨਾਨਕੇ ਘਰ ਪਿੰਡ ਰਟੌਲ ਬੇਟ ਇਲਾਕਾ ਜੀਰੇ ਵਿੱਚ ਹੋਇਆ ਸੀ। ਇਹ ਰਾਮਗੜ੍ਹੀਆ ਕਾਠਗਰ-ਲੁਹਾਰ ਪਰਿਵਾਰ ਨਾਲ ਸਬੰਧਤ ਹਨ। ਡਾ: ਹਮਰਾਹੀ ਦਾ ਆਪਣਾ ਹੀ ਕਾਵਿ ਸੰਸਾਰ ਹੈ। ਜਿਸ ਦੀ ਵਿਲੱਖਣਤਾ ਨੇ ਸਮੁੱਚੇ ਕਾਵਿ ਰਚੇਤਿਆਂ ਦਾ ਧਿਆਨ ਆਪਣੇ ਵੱਲ ਖਿੱਚਿਆ ਹੈ। ਇਸ ਗੱਲ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ ਕਿ ਆਧੁਨਿਕ ਕਾਵਿ ਵਿੱਚ ਡਾ: ਹਮਰਾਹੀ ਦੀ ਸਰਦਾਰੀ ਹੀ ਨਹੀਂ, ਉਹ ਤਾਂ ਆਧੁਨਿਕ ਕਾਵਿ ਦਾ ਇੱਕ ਸੁਲਤਾਨ ਹੈ। ਡਾ: ਹਮਰਾਹੀ ਨੇ ਆਪਣੇ ਅਜੋਕਤਮ ਕਾਵਿ ਸੰਗ੍ਰਹਿ 'ਰਹਿਮਤ' ਦੀ ਗਜ਼ਲ ਨੰਬਰ 52 ਵਿੱਚ ਆਪਣੇ ਪੜਨਾਨੇ ਦੀ ਕੁਸ਼ਲਤਾ ਬਾਰੇ ਲਿਖਿਆ ਹੈ :

ਪਾਇਆ ਹੈ ਸ਼ਬਦ ਸ਼ਿਲਪ ਮੈਂ, ਨਾਨੀ ਦੇ ਬਾਪ ਤੋਂ
ਜ਼ੀਰੇ 'ਚ ਧਾਂਕ ਸੀ ਸੱਗੂ ਕਪੂਰ ਦੇ ਸਾਥੀ ਨਿਰਮਾਣ ਦੀ।
ਲੱਕੜੀ 'ਤੇ ਉਕਰਿਆ ਉਸ ਮਿਥਹਾਸ ਭਾਰਤੀ,
ਚਿੱਤਰ ਕਥਾ ਸੀ ਸਾਰੀ ਭਾਰਤ ਮਹਾਨ ਦੀ।

ਉਸ ਨੇ ਆਪਣੀ ਚਰਚਿਤ ਕਵਿਤਾ 'ਅੱਟਣਾਂ ਦੀ ਗਾਥਾ' ਵਿੱਚ ਆਪਣੇ ਲੋਹਾਰੇ ਤਰਖਾਣੇ ਪਿਛੋਕੜ ਬਾਰੇ ਬੜੇ ਗਰਵ ਨਾਲ ਆਪਣੀ ਜੱਦੀ ਕਿੱਤਾਗਤ ਨੂੰ ਸ਼ਬਦਾਵਲੀ ਵਿੱਚ ਇਉਂ ਲਿਖਿਆ ਹੈ :

ਮੈਨੂੰ ਗੇਤੀ, ਹਥੌੜੇ, ਫਾਲੇ, ਕਰੰਡੀ ਤੇ ਤੇਸੀ ਦੀ ਪਾਹੁਲ ਮਿਲੀ ਹੈ,
ਮੈਂ ਕਰਤਾਰੇ ਲੋਹਾਰ ਦਾ ਭਤੀਜਾ ਹਾਂ
ਜਿਸ ਦੀ ਕਾਲੇ ਬੰਡਿਆਲ ਵਰਗੀ ਗਾਹੁਲ
ਵੱਦਾਨੀ ਸੱਟ ਬਣ ਕੇ
ਖਿੰਡੀਆਂ ਬਿਰਤੀਆਂ ਦੀ ਝੰਡ ਕਰਦੀ ਹੈ।

ਡਾ: ਆਤਮ ਹਮਰਾਹੀ ਨੇ ਤਿੰਨ ਸੌ ਤੋਂ ਵੱਧ ਪੰਜਾਬੀਆਂ ਦੇ ਅੰਤਰਰਾਸ਼ਟਰੀ ਪੱਧਰ ਉੱਤੇ ਕਾਵਿ ਚਿੱਤਰ ਲਿਖੇ ਹਨ। ਉਸ ਦਾ ਕਾਵਿ ਚਿੱਤਰ ਹੈ :

ਜਦੋਂ ਮਹਾਕਵੀ ਪ੍ਰੋ: ਪੂਰਨ ਸਿੰਘ
31 ਮਾਰਚ ਨੂੰ ਤਪਦਿਕ ਨਾਲ ਚਲਾਣਾ ਕਰ ਗਿਆ

ਤਾਂ ਉਸਦੀ ਆਤਮਾ ਪੰਜ ਸਾਲ
ਮੁੜ ਅਵਤਾਰ ਧਾਰਨ ਲਈ ਭਟਕਦੀ ਰਹੀ
ਤੇ ਅਖੀਰ ਪੱਤੀ ਦੁੱਨੇ ਕੀ ਮੋਗਾ ਦੇ
ਮਿਸਤਰੀ ਉਜਾਗਰ ਸਿੰਘ ਤੇ ਰਾਮ ਕੌਰ ਦੇ ਘਰ
ਮੈਂ ਆਪਣੇ ਨਾਨਕੀਂ ਪੈਦਾ ਹੋਇਆ - ਦੂਜਾ ਪੂਰਨ ਸਿੰਘ

ਤਿਆਰੀ ਪ੍ਰਕਾਸ਼ਨਾ ਅਧੀਨ : ਕਰਤਾਰ ਸਿੰਘ ਬਲੱਗਣ, ਪੰਜਾਬ ਦੇ ਲੋਕ ਧੰਦੇ, ਸੁਲਤਾਨ ਨਾਰੀਆਂ, ਵਿਸ਼ਵ ਦੇ ਅਜੂਬੇ, ਮਾਸਟਰ ਚਿੱਤਰਕਾਰ, ਜੀਵਨੀ ਚਿੱਤਰਕਾਰ ਕਿਰਪਾਲ ਸਿੰਘ, ਜਸਵੰਤ ਸਿੰਘ ਕੰਵਲ, ਜੀਵਨ ਅਤੇ ਰਚਨਾ ਤੇ ਚਿੰਤਨ, ਪੂਰਬੀ ਪੰਜਾਬ ਦਾ ਸਿੱਖ ਟਾਟਾ ਬਖ਼ਸ਼ੀਸ਼ ਸਿੰਘ, ਮਲਵਈ ਕੋਸ਼, ਗੁਰਧਾਮ ਬੋਲਦੇ ਹਨ।

ਸੰਪਾਦਕ ਪੁਸਤਕਾਂ : ਬਹੁਪੱਖੀ ਪ੍ਰਤਿਭਾ ਡਾ: ਮਹਿੰਦਰ ਕੌਰ, ਅਮਿਟ ਵਿਰਾਸਤ ਪ੍ਰਿੰਸੀਪਲ ਇਕਬਾਲ ਸਿੰਘ

ਅਭਿਨੰਦਨ ਗ੍ਰੰਥ : ਡਾ: ਹਮਰਾਹੀ, ਇੱਕ ਪਹਿਚਾਣ ਅਤੇ ਬਾਵਨੀ ਚਰਚਾ।

ਪੁਰਸਕਾਰ : ਬਾਵਨੀ ਤੇ ਬਾਵਾ ਬਲਵੰਤ ਪੁਰਸਕਾਰ, ਲੋਕ ਯਾਨਿਕ ਤੇ ਡਾ: ਗੁਰਨਾਮ ਸਿੰਘ ਤੀਰ ਪੁਰਸਕਾਰ ਆਦਿ।

ਡਾ: ਹਮਰਾਹੀ ਦੇ ਖੋਜ ਭਰਪੂਰ ਨਿਬੰਧ ਪੰਜਾਬੀ ਸਾਹਿਤ ਦੇ ਖੋਜ ਕਾਰਜਾਂ ਵਿਚ ਅਹਿਮ ਸਥਾਨ ਰੱਖਦੇ ਹਨ। ਮਿਆਰੀ ਸਾਹਿਤ ਸਿਰਜਣਾ ਵਿਚ ਇਹਨਾਂ ਦਾ ਵੱਡਮੁੱਲਾ ਯੋਗਦਾਨ ਹੈ।

ਲਖਵੀਰ ਹਮਰਾਹੀ : ਆਧੁਨਿਕ ਕਾਵਿ ਸਾਹਿਤ ਸਿਰਜਣਾ ਵਿੱਚ ਲਖਵੀਰ ਹਮਰਾਹੀ ਨੇ ਵੀ ਆਪਣੀ ਹਾਜ਼ਰੀ ਲਗਵਾਈ ਹੈ। ਆਧੁਨਿਕ ਸਾਹਿਤ ਲਈ ਮੋਗਾ ਇਲਾਕੇ ਦੀ ਧਰਤੀ ਨੂੰ ਮਾਣ ਹੈ ਤੇ ਇਸ ਗੱਲ ਦੀ ਪੁਸ਼ਟੀ ਵੀ ਕਰਦੀ ਹੈ ਕਿ ਮੋਗਾ ਆਧੁਨਿਕ ਸਾਹਿਤ ਵਿਚ ਅਮੀਰ ਹੀ ਨਹੀਂ, ਇਹ ਤਾਂ ਉਪਰੋਕਤ ਦੀਆਂ ਵਡਮੁੱਲੀਆਂ ਪ੍ਰਾਪਤੀਆਂ ਨਾਲ ਇੱਕ ਸੁਲਤਾਨ ਹੈ। ਆਧੁਨਿਕ ਕਾਵਿ ਸਾਹਿਤ ਦੇ ਰਚੇਤਾ ਅਤੇ ਪ੍ਰਵਾਸੀ ਹੋ ਚੁੱਕੇ ਕਵੀ ਲਖਵੀਰ ਹਮਰਾਹੀ ਕਿਸੇ ਜਾਣ ਪਛਾਣ ਦੇ ਮੁਥਾਜ ਨਹੀਂ। ਉਹਨਾਂ ਦੀ ਉਚੇਰੀ ਪਛਾਣ ਉਹਨਾਂ ਦੀ ਕਾਵਿ ਰਚਨਾ ਹੈ। ਬੱਧਣੀ ਖੁਰਦ ਦੇ ਜੰਮਪਲ ਲਖਵੀਰ ਹਮਰਾਹੀ ਅੱਜ ਕਲ ਯੂ.ਐਸ.ਏ. ਵਿੱਚ ਆਪਣਾ ਰੈਣ-ਬਸੇਰਾ ਬਣਾਈ ਬੈਠੇ ਹਨ। ਬੱਧਣੀ ਪਿੰਡ ਵੱਧਣ ਗਿੱਲਾਂ ਦਾ ਵਸਾਇਆ ਹੋਇਆ ਪਿੰਡ ਹੈ। ਕਵਿਤਾ ਦੇ ਇਤਿਹਾਸ ਦੇ ਅਤੀਤ ਰਹੇ ਇਸ ਪਿੰਡ ਵਿੱਚ ਜਨਮੇ ਲਖਵੀਰ ਹਮਰਾਹੀ ਨੇ ਜਿਸ ਤਰ੍ਹਾਂ ਕੋਮਲ ਭਾਵਨਾਵਾਂ 'ਚੋਂ ਕਵਿਤਾ ਦੀ ਸਿਰਜਣਾ ਕਰਕੇ ਆਪਣੀ ਪਹਿਚਾਣ ਬਣਾਈ, ਉਹ ਸਪਸ਼ਟ ਰੂਪ ਵਿੱਚ ਸਾਡੇ ਸਾਹਮਣੇ ਹੈ। ਵਿਦੇਸ਼ਾਂ ਵਿੱਚ ਵੀ ਆਪਣੀ ਸਾਹਿਤਕ ਪਛਾਣ



ਬਣਾਈ ਬੈਠੇ ਲਖਵੀਰ ਹਮਰਾਹੀ ਦੀਆਂ ਕੋਮਲ ਭਾਵਨਾਵਾਂ ਦੀ ਸਿਰਜਨਾ :

ਜਿਸ ਰੁੱਖ ਦੀ ਬਾਂਹ 'ਤੇ ਸੀ ਲਿਖਿਆ ਆਪਾਂ ਨੇ ਇੱਕ ਨਾਂ
ਰੁੱਖ ਤਾਂ ਹੈ ਪਰ ਅੱਜ ਉਸ ਰੁੱਖ ਦੀ ਨਾ ਬਾਂਹ ਹੈ ਤੇ ਨਾ ਛਾਂ
ਉਹਦੇ ਵਿਹੜੇ ਖੇਡਦਾ ਚਾਨਣ ਮੇਰਾ ਹੀ ਤਾਂ ਹੈ
ਇਹ ਸੋਚ ਆਪਣੇ ਘਰ ਦਾ ਨ੍ਹੇਰਾ ਚੁੰਮ ਲਵਾਂ
ਬੰਦੇ ਹਾਂ ਖੂਹ ਤਾਂ ਨਹੀਂ ਹਾਂ ਅਕਸਰ ਮਿਲ ਜਾਂਦੇ ਹਾਂ
ਮਿਲਦੇ ਹਾਂ ਪਰ ਨਹੀਂ ਮਿਲਦੇ ਜਿੱਦਾਂ ਵਿਛੜੇ ਸਾਂ
ਜਿਸ ਦਿਨ ਮੇਰੀ ਮੌਤ ਹੈ ਹੁੰਦੀ, ਜਿਸ ਦਿਨ ਮੈਂ ਹਾਂ ਮਰਦਾ
ਨਾ ਕਦੇ ਹੰਝੂ ਕੇਰੇ ਮੇਰੇ ਬਾਬਲ ਨਾ ਪਿੱਟਿਆ ਮੈਨੂੰ ਮਾਂ
ਉਸ ਨੇ ਖਤ ਦੇ ਉੱਤਰ ਦੇ ਵਿੱਚ ਸ਼ਬਦ ਚਾਰ ਹੀ ਘੱਲੇ
ਤੇਰਾ ਗ਼ਮ ਸਾਵੇਂ ਦਾ ਸਾਵਾਂ, ਨਾ ਮਨਫੀ ਨਾ ਜਮ੍ਹਾਂ
ਏਦਾਂ ਹੀ ਚੱਲ ਉਸਦੇ ਆਣ ਦੀ ਆਸ ਤਾਂ ਬੱਝੀ ਰਹਿੰਦੀ
ਭਾਵੇਂ ਝੂਠ ਹੀ ਬੋਲੀ ਜਾਂਦਾ ਬੈਠ ਬਨੇਰੇ ਕਾਂ
ਸੁੱਚੇ ਆਸ਼ਕ ਦੋਵੇਂ ਪਾਸੀਂ ਧੂਣੀ ਵਾਂਗੂੰ ਧੁਖਦੇ
ਹਮਰਾਹੀ ਜੇ ਏਧਰ ਹੈ ਤਾਂ ਓਧਰ ਫ਼ਖ਼ਰ ਜਮਾਂ

ਅਜਮੇਰ ਗਿੱਲ : 'ਵਕਤ ਦੇ ਸਫਿਆਂ' ਨੂੰ ਜੇ ਫਰੋਲਿਆ ਜਾਵੇ ਤਾਂ ਆਧੁਨਿਕ ਕਾਵਿ ਦੀ ਚਰਚਾ ਵਿੱਚ ਅਜਮੇਰ ਗਿੱਲ ਦਾ ਨਾਮ ਵੀ ਫਕਰੇ ਜਮਾ ਹੈ। ਚਾਨਣ ਦਾ ਵਣਜਾਰਾ ਇਹ ਕਵੀ 'ਬਲਦੀਆਂ ਮਸ਼ਾਲਾਂ ਨਾਲ ਰੌਸ਼ਨੀ ਵੰਡਣ ਲਈ ਹਨੇਰੀਂ' ਵਿੱਚ ਵੀ ਜਗਦੀ ਰੱਖਦਾ ਹੈ ਆਪਣੀ ਕਲਮ ਨੂੰ। ਇਹਨਾਂ ਦਾ ਰਚਿਆ ਕਾਵਿ ਸਾਹਿਤ 'ਪਤਝੜ ਦੀ ਬੰਸਰੀ' ਜੋ ਸਦਾ ਹੀ ਆਪਣੀ ਸੁਰੀਲੀ ਆਵਾਜ ਨਾਲ ਹਰ ਜਿੰਦਾ ਦਿਲ ਨੂੰ ਮੁਗਧ ਕਰਦੀ ਹੈ ਤੇ ਇਸ ਤਰ੍ਹਾਂ ਹੀ ਇਹਨਾਂ ਦੀ ਕਲਮ ਦੀ ਧਾਰਾ ਦਾ ਪ੍ਰਵਾਹ ਚਲਦਾ ਰਹਿੰਦਾ ਹੈ। ਪਿੰਡ ਝੰਡੇ ਵਾਲਾ ਜ਼ਿਲ੍ਹਾ ਮੋਗਾ ਵਿੱਚ ਜਨਮਿਆ ਇਹ ਨਿਰਾਲਾ ਸ਼ਾਇਰ ਰਸਾਲੇ ਅਖ਼ਬਾਰਾਂ ਵਿਚ ਆਮ ਹੀ ਛਪਦਾ ਰਹਿੰਦਾ ਹੈ। ਅਜਮੇਰ ਦੀ ਕਵਿਤਾ ਵਿੱਚੋਂ ਪ੍ਰਗਤੀਵਾਦੀ ਦੇ ਨਾਲ ਨਾਲ ਰੁਮਾਂਟਿਕ ਭਾਅ ਦੀ ਝਲਕ ਵੀ ਮਾਰਦੀ ਹੈ। ਸ਼ਾਇਰੀ ਦੀਆਂ ਸਾਰੀਆਂ ਸਿਨਫਾਂ ਉਜਾਗਰ ਕਰਦਾ ਇਹ ਅਜਮੇਰ ਗਿੱਲ ਛੰਦ ਮੁਕਤ ਅਤੇ ਛੰਦ ਯੁਕਤ ਦੋਨੇਂ ਤਰ੍ਹਾਂ ਦੀ ਸ਼ਾਇਰੀ ਕਰਦਾ ਹੈ। ਇਹਨਾਂ ਦੀ ਰੁਮਾਂਟਿਕ ਸ਼ਾਇਰੀਚੜ੍ਹੇ ਚਿਹਰੇ ਦੀ ਧੁੱਪ ਲਗਦੀ ਜਰਾ ਕੇਸਾਂ ਦੀ ਛਾਂ ਕਰਦੇ।
ਅਧੂਰੀ ਬਾਤ ਹੈ ਮੇਰੀ ਜਰਾ ਇਸਨੂੰ ਅਗਾਂਹ ਕਰਦੇ।

ਲਟਕ ਜਾਵਾਂਗਾ ਮੈਂ ਤੇਰੇ ਦਿਲ ਦੀ ਦਾਰ 'ਤੇ ਐਪਰ ।
ਸਜ਼ਾ ਖਾਤਰ ਹੀ ਇੱਕ ਵਾਰੀ ਤੂੰ ਆਪਣੇ ਮੂੰਹ 'ਚੋਂ ਹਾਂ ਕਰਦੇ ।
ਸਫ਼ਰ ਦੇ ਮੀਂਹ 'ਚ ਛਤਰੀ ਦਰਦ ਦੀ ਲੈ ਕੇ ਹਾਂ ਮੈਂ ਤੁਰਿਆ ।
ਜੇ ਤੈਨੂੰ ਸਾਥ ਚਾਹੀਦੈ ਤਾਂ ਇਹ ਛਤਰੀ ਪਰ੍ਹਾਂ ਕਰਦੇ ।
ਗ਼ਮਾਂ ਨੇ ਨਿੱਤ ਨਹੀਂ ਔਣਾ ਤੂੰ ਐ ! ਅਜਮੇਰ ਨਾ ਘਬਰਾ ।
ਜੇ ਤੇਰਾ ਘਰ ਨਹੀਂ ਤਾਂ ਇਸ ਘਰ ਨੂੰ ਸਰਾਂ ਕਰਦੇ ।

ਮਨਜੀਤ ਢਿੱਲੋਂ : ਆਪਣੇ ਜੀਵਨ ਵਿੱਚ ਮਾਂ-ਬੋਲੀ ਦੀ ਝੋਲੀ ਢੇਰ ਸਾਰਾ ਸਾਹਿਤ ਪਾਉਣ ਦੀ ਆਸ ਜਿਹੜੀ ਮਨਜੀਤ ਢਿੱਲੋਂ ਵਿੱਚ ਸੀ ਤੇ ਸਾਹਿਤਕ ਪ੍ਰੇਮੀਆਂ, ਸੂਝਵਾਨ ਕਵੀਆਂ ਨੂੰ ਜੋ ਉਹਨਾਂ ਤੋਂ ਉਮੀਦਾਂ ਸਨ, 1999 ਵਿੱਚ ਉਹ ਆਸ, ਉਮੀਦਾਂ ਸਦਾ ਲਈ ਪਸਤ ਹੋ ਗਈਆਂ, ਜਦੋਂ ਇਹ ਆਧੁਨਿਕ ਕਵੀ ਸਾਨੂੰ ਸਦਾ ਲਈ ਵਿਛੋੜਾ ਦੇ ਗਿਆ । ਇੱਕ ਸਮਾਂ ਇਹ ਵੀ ਸੀ ਕਿ ਜਦ 'ਕਵਿਤਾ' ਰਸਾਲੇ ਵਿੱਚ ਡਾ: ਜਗਤਾਰ ਅਤੇ ਮਨਜੀਤ ਢਿੱਲੋਂ ਬਰਾਬਰ ਛਪਦੇ ਸਨ । ਇਹਨਾਂ ਦਾ ਕਾਵਿ ਸੰਗ੍ਰਹਿ 'ਪੀੜ ਕਥੂਰੀ' ਸਮੁੱਚੇ ਪੰਜਾਬੀ ਸਾਹਿਤ ਵਿੱਚ ਇੱਕ ਵੱਖਰੀ ਪਹਿਚਾਣ ਰੱਖਦਾ ਹੈ । ਇਹਨਾਂ ਦੀ ਸ਼ਾਇਰੀ ਦਾ ਇੱਕ ਰੁਮਾਂਟਿਕ ਰੰਗ :

ਆਈਆਂ ਕੇਹੀਆਂ ਚੰਦਰੀਆਂ ਰੁੱਤਾਂ, ਵਗੀਆਂ ਕੇਹੀਆਂ ਵਾਵਾਂ
ਹਰ ਚੇਹਰੇ ਤੇ ਲਿਖਿਆ ਹੋਇਆ ਪੀੜਾਂ ਦਾ ਸਿਰਨਾਵਾਂ
ਯਾਦਾਂ ਦੀ ਫੁਲਕਾਰੀ ਉੱਤੇ, ਜਦ ਕੋਈ ਫੁੱਲ ਉਲੀਕਾਂ
ਪੋਟੇ ਦੇ ਵਿੱਚ ਵੜ ਜੇ ਸੂਈ, ਨੈਣੀਂ ਵਗਣ ਝਲਾਵਾਂ
ਹਰ ਕੁੱਲੀ ਦੀ ਧੁੱਪ ਹੈ ਸਹਿਮੀ, ਹਰ ਕਿਰਤੀ ਦੇ ਸੀਤੇ ਹੋਠ
ਹਰ ਅਣਖੀ ਦੇ ਸਿਰ ਤੇ ਬੀਬਾ, ਤਲਵਾਰਾਂ ਦੀਆਂ ਛਾਵਾਂ
ਹਰ ਕੁਰਸੀ ਦੇ ਪੈਰੀਂ ਪਈਏ, ਹਰ ਚੌਧਰ ਦਾ ਰੰਗ ਸੁਨਿਹਰੀ
ਹਰ ਸੱਚ ਦੇ ਮੱਥੇ ਵਿਓ ਮਾਤਾ, ਲਿਖੀਆਂ ਸਖ਼ਤ ਸਜਾਵਾਂ
ਆਈਆਂ ਕੇਹੀਆਂ ..............................................

ਡਾ: ਸੁਰਜੀਤ ਬੈਰਾੜ : ਮਾਰਕਸਵਾਦੀ ਤਰਜ਼ ਦਾ ਇਹ ਆਧੁਨਿਕ ਕਵੀ ਪਿੰਡ ਘੋਲੀਆ ਕਲਾਂ ਦਾ ਜੰਮਪਲ ਹੈ । ਕਿੱਤੇ ਵਜੋਂ ਇਹ ਪੰਜਾਬੀ ਲੈਕਚਰਾਰ ਹਨ । ਪੰਜਾਬੀ ਅਲੋਚਨਾ ਦੀ ਸਥਾਪਤਾ ਵਿੱਚ ਡਾ: ਸੁਰਜੀਤ ਬੈਰਾੜ ਇੱਕ ਅਜਿਹਾ ਨਾਮ ਹੈ ਜਿੰਨ੍ਹਾਂ ਨੇ ਆਪਣੇ ਕਾਵਿ ਸੰਗ੍ਰਹਿ 'ਤੂਫਾਨਾਂ ਦੇ ਅੰਗ ਸੰਗ' ਸਾਹਿਤ ਜਗਤ ਨੂੰ ਦੇ ਵਿਦਵਾਨ ਸਾਹਿਤਕ



ਸ਼੍ਰੇਣੀ ਨੂੰ ਕਾਫੀ ਪ੍ਰਭਾਵਿਤ ਕੀਤਾ ਹੈ । ਗਲਪ ਉੱਪਰ ਮਾਰਕਸਵਾਦੀ ਆਧਾਰ ਬਣਾ ਕੇ ਜਿਹੜੇ ਇਹਨਾਂ ਨੇ ਖੋਜ ਪੱਤਰ ਲਿਖੇ ਹਨ, ਅਤਿ ਸ਼ਲਾਘਾਯੋਗ ਅਤੇ ਆਉਣ ਵਾਲੇ ਖੋਜ ਪ੍ਰੇਮੀਆਂ ਲਈ ਰਾਹ ਹਕੀਕਤ ਤੇ ਰੌਸ਼ਨ ਮੀਨਾਰ ਹਨ । ਸੁਰਜੀਤ ਬੈਰਾੜ ਬਹੁਪੱਖੀ ਵਿਦਵਾਨ ਹਨ । ਕਹਾਣੀ, ਕਵਿਤਾ, ਖੋਜ ਪੱਤਰ ਅਤੇ ਰਾਜਨੀਤਕ ਨਿਬੰਧ ਲਿਖਣ ਕਾਰਣ ਸਾਹਿਤਕ ਹਲਕਿਆਂ ਵਿੱਚ ਇਹਨਾਂ ਦੀ ਚਰਚਾ ਆਮ ਹੀ ਹੁੰਦੀ ਰਹਿੰਦੀ ਹੈ । ਮਾਲਵੇ ਦਾ ਮਾਣ ਇਸ ਬਹੁਪੱਖੀ ਵਿਦਵਾਨ ਤੋਂ ਸਾਹਿਤਕ ਜਗਤ ਨੂੰ ਬਹੁਤ ਆਸਾਂ ਹਨ । ਇਹਨਾਂ ਦੀ ਮੁੱਲਵਾਨ ਰਚਨਾ :

ਮੁਸਕਰਾ ਕੇ ਆਖਿਆ ਤਲਵਾਰ ਨੇ । ਆਜਾਦੀ ਲਈ ਸੀਸ ਪੈਂਦੇ ਵਾਰਨੇ ।
ਚੱਲਾਂਗੇ ਅਸੀਂ ਵੀ ਦੁੱਤਰ ਰਾਹਾਂ 'ਤੇ । ਜੇਰੇ ਸਾਡੇ ਵੀ ਚਟਾਨ ਤਿੱਖੀ ਧਾਰ ਨੇ ।
ਸੀਸ ਸਾਡੇ ਵੀ ਤਲੀਆਂ 'ਤੇ ਨੱਚਦੇ । ਮੁਕਤੀ ਦੇ ਚੜ੍ਹੇ ਸਾਨੂੰ ਵੀ ਖ਼ੁਮਾਰ ਨੇ ।
ਔਹ ਮਨਸੂਰ ਨੇ ਫਾਂਸੀ ਨੂੰ ਚੁੰਮਿਆ । ਆਹ ਭਗਤ ਸਰਾਭੇ ਖੜ੍ਹੇ ਤਿਆਰ ਨੇ ।
ਸਿਰ ਉੱਚਾ ਰੱਖਾਂਗੇ ਸਦਾ ਸ਼ਹੀਦਾਂ ਦਾ । ਬੇਸ਼ੱਕ ਪੈ ਜਾਣ ਸਰਬੰਸ ਵਾਰਨੇ ।
ਮਰੋੜ ਦਿਆਂਗੇ ਬਾਜ਼ਾਂ ਦੀਆਂ ਧੌਣਾਂ ਨੂੰ । ਚਿੱਟੇ ਬਗਲੇ, ਕਾਲੇ ਕਾਂ ਅਸੀਂ ਮਾਰਨੇ ।
ਸਿੰਜਾਂਗੇ ਲਹੂ ਨਾਲ ਹੱਕਾਂ ਦੇ ਪੌਦੇ ਨੂੰ । ਅੰਦਰ ਸਾਡੇ ਵੀ ਲੋਕਾਂ ਲਈ ਪਿਆਰ ਨੇ ।
ਕਰਾਂਤੀ ਦੀ ਵੇਗ ਮੂਹਰੇ ਨਾ ਖੜ੍ਹਦਾ ਕੋਈ । ਦੇਖਿਆ ਨੀ ਤਮਾਸ਼ਾ ਅਰੰਗੇ ਜਾਰ ਨੇ ।

ਇਕਬਾਲ ਰਾਮੂਵਾਲੀਆ : ਸਾਹਿਤਕ ਯਾਦਾਂ ਦਾ ਜੀਵਨ 'ਅਮਰ ਜੀਵਨ' ਹੁੰਦਾ ਹੈ । ਮੋਗੇ ਦੀਆਂ ਮਹਿਫਲਾਂ ਵਿੱਚ ਅਮਰ ਯਾਦਾਂ ਛੱਡ ਜਾਣ ਵਾਲਾ ਇਹ ਆਧੁਨਿਕ ਕਾਵਿ ਸਾਹਿਤ ਦਾ ਰਚੇਤਾ ਇਕਬਾਲ ਰਾਮੂਵਾਲੀਆ ਅੱਜਕਲ ਕੈਨੇਡਾ ਵਿੱਚ ਆਪਣਾ ਪੱਕਾ ਰੈਣ ਬਸੇਰਾ ਬਣਾਈ ਬੈਠਾ ਹੈ । ਮੋਗੇ ਦੀਆਂ ਸਾਹਿਤਕ ਮਹਿਫਲਾਂ ਨਾਲ ਸਦਾ ਜੁੜਿਆ ਰਹਿਣ ਵਾਲਾ ਇਹ ਕਵੀ ਜਦੋਂ ਪਿੰਡ ਰਾਮੂਵਾਲੇ ਦਾ ਵਸਨੀਕ ਸੀ, ਮੋਗੇ ਦੀਆਂ ਸਾਹਿਤਕ ਮਹਿਫਲਾਂ ਇਸਦੀ ਆਮਦ ਤੋਂ ਬਗੈਰ ਅਧੂਰੀਆਂ ਅਧੂਰੀਆਂ ਰਹਿੰਦੀਆਂ ਸਨ । ਅਖ਼ਬਾਰ/ਰਸਾਲਿਆਂ ਦੇ ਪੰਨਿਆਂ ਦਾ ਸ਼ਿੰਗਾਰ ਇਸ ਦੀਆਂ ਰਚਨਾਵਾਂ ਉਦੋਂ ਵੀ ਚਰਚਾ ਦਾ ਵਿਸ਼ਾ ਸਨ ਤੇ ਅੱਜ ਵੀ ਇਹ ਪਰਵਾਸੀ ਆਧੁਨਿਕ ਸ਼ਾਇਰ ਸਾਹਿਤਕ ਸਿਰਜਣਾ ਕਾਰਜ ਵਿੱਚ ਪ੍ਰਤੀਬੱਧ ਹੈ । ਇਹਨਾਂ ਦੀ ਆਧੁਨਿਕ ਕਾਵਿ ਸ਼ਾਇਰੀ :

ਖ਼ੈਰ ਸੁੱਕ ਚੁੱਕੇ ਬੁੱਢਿਆਂ ਦਰਿਆਵਾਂ ਨੂੰ ਵੀ ਨਮਸਕਾਰ ।
ਜੋ ਭਰ ਜੋਬਨ ਜ਼ਖ਼ਮਾਂ ਨੂੰ ਝੋਰੇ ਨਾਲ ਆਖਦੇ ਹਨ :
ਯਾਰੋ ! ਸਾਨੂੰ ਤਾਂ ਉਮਰ ਭਰ ਨਹੀਂ ਆਇਆ
ਥੋੜੇ ਵਾਂਗੂੰ ਖਹਿ ਖਹਿ ਕੇ ਵਗਣ ਦਾ ਤਰੀਕਾ ।

ਅਸੀਂ ਆਪਣੀਆਂ ਡਾਇਰੀਆਂ ਦੀਆਂ
ਵੱਖੀਆਂ ਫਰੋਲੀਆਂ
ਤੇ ਬਚਦੇ ਸੱਤਾਂ ਪੰਨਿਆਂ ਉੱਤੇ ਲਿਖ ਦਿੱਤਾ :
ਸਾਨੂੰ ਤਾਂ ਉਮਰ ਭਰ ਨਹੀਂ ਆਇਆ
ਭਰ ਜੋਬਨ ਜ਼ਖ਼ਮਾਂ ਵਾਂਗੂੰ
ਖਹਿ ਖਹਿ ਵਗਣ ਦਾ ਤਰੀਕਾ !
'ਲਾਊਂ ਵੋਹ ਤਿਣਕੇ ਕਹਾਂ ਸੇ ਆਸ਼ੀਆਨੇ ਕੇ ਲੀਏ ।
ਬਿਜਲੀ ਬੇਤਾਬ ਹੋ, ਜਿਸ ਕੋ ਜਲਾਨੇ ਕੇ ਲੀਏ ।

ਹਰਜੀਤ ਦੌਧਰੀਆ : ਮੋਗੇ ਦੇ ਪ੍ਰੀਤ ਨਗਰ ਦਾ ਵਾਸੀ ਹਰਜੀਤ ਦੌਧਰੀਆ ਸਮਾਜਿਕ ਅਤੇ ਰਾਜਸੀ ਤੌਰ 'ਤੇ ਸਪਸ਼ਟ ਜਾਗਰਿਤ ਅਤੇ ਚੇਤਨ ਆਧੁਨਿਕ ਕਵੀ ਸੀ ਪਰ ਪ੍ਰੀਤ ਨਗਰ ਦਾ ਪਿਆਰ ਇਸ ਕਵੀ ਨੂੰ ਰਾਸ ਨਹੀਂ ਆਇਆ ਸੀ । ਮਾਰਕਸਵਾਦੀ ਤਰਜ਼ ਦਾ ਇਹ ਕਵੀ ਸਾਹਿਤਕ ਪਿਆਰ ਅਤੇ ਸਮਾਜਿਕ ਜਾਗਰੂਕਤਾ ਮੁਹਿੰਮ ਵਿੱਚ ਐਨਾ ਰੰਗਿਆ ਹੋਇਆ ਸੀ ਜਿਵੇਂ ਹਕੀਕੀ ਪਿਆਰ ਕਰਨ ਵਾਲਿਆਂ ਨੂੰ ਜਲਾਂ ਵਿੱਚ ਤਰਨਾ ਤੇ ਥਲਾਂ ਵਿੱਚ ਭੁੱਜਣਾ ਪਿਆ, ਉਸ ਤਰ੍ਹਾਂ ਇਸ ਆਧੁਨਿਕ ਸ਼ਾਇਰ ਨੂੰ ਤਾਂ ਪ੍ਰੀਤ ਨਗਰ ਦਾ ਪਿਆਰ ਐਨਾ ਮਹਿੰਗਾ ਪਿਆ ਕਿ ਇਸ ਨੂੰ ਤਾਂ ਝਨਾਂ ਵਿੱਚ ਤਰਨ ਤੇ ਥਲਾਂ ਵਿੱਚ ਭੁੱਜਣ ਦੇ ਨਾਲ ਨਾਲ ਤਿੱਖੀਆਂ ਸੂਲਾਂ 'ਤੇ ਵੀ ਤੁਰਨਾ ਪਿਆ । ਨੌਕਰੀਓਂ ਅਸਤੀਫਾ ਅਤੇ ਕਮਿਊਨਿਸਟ ਦੀ ਲੱਗੀ ਪੱਕੀ ਛਾਪ ਨੇ ਇਸ ਨੂੰ ਕਿਤੇ ਵੀ ਟਿਕਣ ਨਾ ਦਿੱਤਾਂ । ਗੋਡੇ ਗੋਡੇ ਗਰੀਬੀ ਤੇ ਬੇਰੁਜਗਾਰੀ ਦੀ ਤਪ ਸਾਧਨਾ ਸ਼ੁਰੂ ਹੋ ਗਈ ਪਰ ਇਹ ਤਪ ਸਾਧਨਾ ਸੱਚੀ ਤੇ ਸੁੱਚੀ ਸੀ । ਗੋਰਖ ਨਾਥ ਵਰਗਾ ਉਪਦੇਸ਼ਕ ਪੂਰਨ ਨੂੰ ਇਹੋ ਜਿਹਾ ਮਿਲਿਆ ਕਿ ਹਰਜੀਤ ਦੌਧਰੀਆ ਸੁੰਦਰਾਂ ਦੇ ਮਹਿਲਾਂ ਤੋਂ ਭਿੱਖਿਆ ਲੈਣ ਵਿੱਚ ਸਫਲ ਹੋਇਆ ਗੋਰਖ ਵਰਗੇ ਸਾਥੀ ਦੇ ਉਪਰਾਲੇ ਨਾਲ ਲੰਡਨ ਲੈਂਡ ਕਰ ਗਿਆ । ਦਹਾਕੇ ਮਗਰੋਂ ਮਾਂ ਧਰਤੀ ਦਾ ਮੋਹ ਪ੍ਰਬਲ ਹੋ ਗਿਆ ਤੇ ਵਤਨ ਫੇਰੀ ਸਮੇਂ :

ਮੋਗਾ ਤਸੀਲ ਸ਼ਹਿਰ ਦੇਖਿਆ ।
ਵਰਤਦਾ ਮੈਂ ਕਹਿਰ ਦੇਖਿਆ ।
ਚੌਂਕ ਵਿੱਚ ਵਿਦਿਆਰਥੀਆਂ ਦੀ ਰੱਤ ਡੁੱਲ੍ਹੀ ।
ਅਵੈੜੀ ਪੁਲਸ ਦਾ ਤਸ਼ੱਦਦ ।
ਗੋਲੀਆਂ ਦੇ ਸੱਲ ਡੂੰਘੇ ਤੇ ਅਜੇ ਵੀ ਸੱਜਰੇ ।
ਵਾਧੂਮੱਲ ਦੇ ਚੋਰਾਂ ਡਾਕੂਆਂ ਚੁਤਰਫੀ ਮਚਾਈ ਤਰਥੱਲੀ ।



ਮਲਕਾ ਦੇ ਬੁੱਤ ਦੀ ਥਾਂ ਸੂਬੇਦਾਰ ਨੇ ਮੱਲੀ ।
ਕਚਿਹਰੀ ਦੇ ਆਸੇ ਪਾਸੇ ਵਿਧਾਨ ਦੇ ਪੰਨਿਆਂ ਦੇ ਟੁਕੜੇ
ਲਹੂ ਨਾਲ ਲਿਬੜੇ ਅਜਾਰੇਦਾਰੀ ਫਿਜਾ 'ਚ ਖਿੱਲਰੇ ਪੱਲ ਕੇ ।
..............................................................
..............................................................
ਚਹੁੰ ਸਾਤਿਆਂ 'ਚ ਤੱਕਿਆ ਸਰਮਾਏਦਾਰੀ ਦਾ ਜੂਲਾ ।
ਫੇਰ ਮੈਂ ਮਿਹਨਤ ਦੀ ਸ਼ਕਤੀ ਵੇਚਣ ਲਈ ਪਰਤਿਆ ਵਲੈਤ ।

ਤੂੰ ਪ੍ਰੀਤ ਨਗਰ ਦਾ ਵਾਸੀ ਹੈ, ਦੁਨੀਆ ਨੂੰ ਪ੍ਰੀਤ ਸਿਖਾਂਦਾ ਜਾਹ ।
ਪਾ ਡੋਰੇ ਪਿਆਰ ਮੁਹੱਬਤਾਂ ਦੇ, ਹਰ ਇੱਕ ਨੂੰ ਮਸਤ ਬਣਾਂਦਾ ਜਾਹ ।
ਇੱਥੇ ਝਗੜੇ ਕੁਰਸੀ ਚੌਧਰ ਦੇ, ਰਗੜੇ ਹੈ ਮੰਦਰ ਮਸਜਿਦ ਦੇ ।
ਆਪੇ ਹੀ ਸਾਰੇ ਮੁੱਕ ਜਾਣੇ, ਗਲਵੱਕੜੀ ਪਿਆਰ ਦੀ ਪਾਂਦਾ ਜਾਹ ।
ਜੋ ਆਪਣਾ ਆਪ ਵਿਸਾਰ ਚੁੱਕੇ, ਕੀ ਹੱਕ ਉਹਨਾਂ ਨੂੰ ਜੀਣੇ ਦਾ ।
ਬੁੱਤਾਂ ਨੂੰ ਬਿਸਮਿਲ ਕਰਦਾ ਹਾਂ, ਅੱਖਰਾਂ ਦੀ ਜੋਤ ਜਗਾਂਦਾ ਜਾਹ ।
ਧਿਰਕਾਰ ਤਿੰਨ੍ਹਾਂ ਦੇ ਜੀਵਨ ਦਾ, ਪਰ ਨਿੰਦਾ ਜਿਹੜੇ ਕਰਦੇ ਨੇ ।
ਕਿਵੇਂ ਜੋਕਾਂ ਦੇ ਨਾਲ ਜੂਝੀਦਾ, ਇਹ ਜੀਵਨ-ਜਾਚ ਸਿਖਾਂਦਾ ਜਾਹ ।

# ਮੋਗੇ ਇਲਾਕੇ ਦੇ ਨਾਵਲਕਾਰ/ ਕਹਾਣੀਕਾਰ

ਪੰਜਾਬੀ ਵਿੱਚ ਉਪਨਿਆਸ ਜਾਂ ਨਾਵਲ ਦੇ ਮੋਢੀ ਭਾਈ ਵੀਰ ਸਿੰਘ ਨੂੰ ਮੰਨਿਆ ਜਾਂਦਾ ਹੈ । 1898 ਦੇ ਸਮੇਂ ਉਹਨਾਂ ਨੇ ਸੁੰਦਰੀ, ਬਿਜੇ ਸਿੰਘ ਆਦਿ ਨਾਵਲ ਲਿਖ ਕੇ ਪਾਠਕਾਂ ਦਾ ਧਿਆਨ ਖਿੱਚਿਆ ਸੀ । ਸਭ ਤੋਂ ਵੱਧ ਪ੍ਰਸਿੱਧੀ ਦੇ ਸੁਆਮੀ ਭਾਈ ਨਾਨਕ ਸਿੰਘ ਨੇ ਲਗਭਗ 1925 ਵਿੱਚ ਨਾਵਲ ਲਿਖਣੇ ਆਰੰਭ ਕੀਤੇ । ਉਸ ਸਮੇਂ ਭਾਵੇਂ ਅਜੇ ਪੰਜਾਬੀ ਨਾਵਲ ਦੇ ਅਰਥ ਲੰਬੀ ਵਾਰਤਾ ਹੀ ਸੀ ਪਰ ਹੌਲੀ ਹੌਲੀ ਇਹ ਨਾਵਲ ਆਦਰਸ਼ ਸਵਾਦ ਦੇ ਨਾਲ ਨਾਲ ਇਖ਼ਲਾਕ ਦੀ ਸਿੱਖਿਆ ਲਈ ਵੀ ਲਿਖੇ ਗਏ ।

ਕਿਹਾ ਜਾਂਦਾ ਹੈ ਕਿ ਅੰਗਰੇਜੀ ਦੇ ਮਸ਼ਹੂਰ ਨਾਵਲਿਸਟਚਾਰਲਸ ਡਿਕਨਜ਼ ਦੇ ਨਾਵਲਾਂ ਨੇ ਉਸ ਵੇਲੇ ਦੇ ਸਮਾਜ ਦਾ ਜਿੰਨਾਂ ਸੁਧਾਰ ਕੀਤਾ ਸੀ ਓਨਾ ਪਾਰਲੀਮੈਂਟ ਦੇ ਕਾਨੂੰਨਾਂ ਨੇ ਨਹੀਂ ਕੀਤਾ ਸੀ । ਕੇਵਲ ਸੁੱਚਾ ਤੇ ਪਵਿੱਤਰ ਸਾਹਿਤ ਹੀ ਇਹ ਸ਼ਕਤੀ ਰੱਖਦਾ ਹੈ ਕਿ ਉਹ ਸਾਨੂੰ ਆਪਣੇ ਰੰਗ ਵਿੱਚ ਰੰਗ ਲਵੇ ।

ਇਸ ਖਿਆਲ ਨਾਲ ਨਾਵਲਿਸਟ ਜਸਵੰਤ ਸਿੰਘ ਕੰਵਲ ਦੀ ਸੇਵਾ ਬਹੁਤ ਉਚੇਰੀ ਹੈ । ਦੇਸ਼ ਕੌਮ ਦਾ ਭਲਾ ਚਾਹੁਣ ਵਾਲੇ ਪੁਰਸ਼ ਬੁਰਾਈਆਂ ਸ਼ੁਰੂ ਹੁੰਦਿਆਂ ਹੀ ਉਹਨਾਂ ਨੂੰ ਰੋਕਣ ਦਾ, ਉਹਨਾਂ ਵਿਰੁੱਧ ਪ੍ਰਚਾਰ ਕਰਨ ਦਾ ਯਤਨ ਕਰਦੇ ਹਨ । ਨਾਵਲਿਸਟ ਜਸਵੰਤ ਸਿੰਘ ਕੰਵਲ ਦੇ ਕੁਝ ਨਾਵਲ ਇਸ ਉਦੇਸ਼ ਦੀ ਪੂਰਤੀ ਲਈ ਲੋੜੀਂਦਾ ਸਮਰੱਥ ਸਾਧਨ ਸਨ ਜਿਵੇਂ 'ਐਨਿਆਂ 'ਚੋਂ ਉਠੇ ਸੂਰਮਾ' 'ਲਹੂ ਦੀ ਲੋਅ' ਆਦਿ ਨਾਵਲ ।

ਉਪਰੋਕਤ ਸ਼ਬਦਾਂ ਦੀ ਮਹਾਨਤਾ ਨੂੰ ਸਮਝਣ ਲਈ ਸਾਨੂੰ ਯਾਦ ਰੱਖਣਾ ਚਾਹੀਦਾ ਹੈ ਕਿ ਸਾਹਿਤ ਦਾ ਅਸਰ ਪਾਠਕਾਂ ਉੱਤੇ ਬੜਾ ਡੂੰਘਾ ਹੁੰਦਾ ਹੈ । ਕੌਮਾਂ ਕੇਵਲ ਆਪਣੇ ਕੌਮੀ ਸਾਹਿਤ ਦੇ ਆਸਰੇ ਹੀ ਬਣਦੀਆਂ, ਪਲਦੀਆਂ, ਜਵਾਨੀ ਮਾਣਦੀਆਂ ਅਤੇ ਜਿੰਦਾ ਰਹਿੰਦੀਆਂ ਹਨ । ਮਜ਼੍ਹਬਾਂ ਧਰਮਾਂ ਦੀ ਨੀਂਹ ਵੀ ਉਹਨਾਂ ਦਾ ਸਾਹਿਤ ਹੀ ਹੁੰਦਾ ਹੈ । ਕੇਵਲ ਸਾਹਿਤ ਹੀ ਇਹ ਤਾਕਤ ਰੱਖਦਾ ਹੈ ਕਿ ਉਹ ਧਰਮ ਅਤੇ ਸੱਚ ਦੇ ਮੰਨਣ ਵਾਲਿਆਂ ਦੇ ਦਿਲਾਂ ਉੱਤੇ ਲੱਖਾਂ ਵਰ੍ਹੇ ਬੀਤਣ ਤੇ ਵੀ ਉਹੀ ਸ਼ਰਧਾ ਮੁੜ ਜਗਾਉਂਦਾ ਰਹੇ । ਇਸ ਉਦੇਸ਼ ਨੂੰ ਮੁੱਖ ਰੱਖ ਕੇ ਕੰਵਲ ਜੀ ਨੇ ਕਲਮ ਫੜੀ ਅਤੇ ਵਿੱਤੋਂ ਵੱਧ ਦੇਸ਼ ਕੌਮ ਦੀ ਸੇਵਾ ਕਰ ਦਿਖਾਈ । ਇਹਨਾਂ ਦਾ ਲਿਖਿਆ ਨਾਵਲ 'ਖੂਨ ਕੇ ਸੋਹਿਲੇ ਗਾਵੇ ਨਾਨਕ' ਹਕੀਕਤਾਂ ਨੂੰ ਆਧਾਰ ਬਣਾ ਕੇ ਪਾਠਕ ਰੁਚੀ ਨੂੰ ਮੁੱਖ ਰੱਖ ਕੇ ਬੀਰ-ਰਸੀ ਬੋਲੀ ਦੀ ਠੀਕ ਚੋਣ ਕੀਤੀ ਹੈ ।

ਜਸਵੰਤ ਸਿੰਘ ਕੰਵਲ ਦੀ ਗਲਪ ਸ਼ਕਤੀ ਪਾਠਕਾਂ ਦੀ ਕਲਪਨਾ ਅਤੇ ਸੋਚ ਸ਼ਕਤੀ ਤੇ ਜਰੂਰ ਹੀ ਕੁਝ ਨਾ ਕੁਝ ਛੱਡਦੀ ਹੈ ਤੇ ਜੀਵਨ ਨੂੰ ਅੱਗੇ ਲਿਜਾਣ ਤੇ ਸੁਧਾਰਨ ਦਾ ਯਤਨ ਕਰਦੀ ਹੈ । ਇਹਨਾਂ ਦੇ ਨਾਵਲ - ਪੂਰਨਮਾਸ਼ੀ, ਸੱਚ ਨੂੰ ਫਾਂਸੀ, ਪਾਲੀ, ਰਾਤ ਬਾਕੀ, ਸਿਵਲ ਲਾਈਨਜ, ਹਾਣੀ, ਬਰਫ ਦੀ ਅੱਗ, ਤਾਰੀਖ਼ ਵੇਖਦੀ ਹੈ ਆਦਿ ਅਜੇ ਤੱਕ ਵੀ ਪਾਠਕਾਂ ਲਈ



ਹਰਮਨ ਪਿਆਰੇ ਹਨ । 'ਤੌਸ਼ਾਲੀ ਦੀ ਹੰਸੋ' ਨਾਵਲ ਉੱਪਰ ਕੰਵਲ ਨੂੰ ਸਾਹਿਤ ਅਕਾਦਮੀ ਦਾ ਐਵਾਰਡ ਮਿਲਿਆ ਸੀ । ਪੂਰਨਮਾਸ਼ੀ, ਰਾਤ ਬਾਕੀ, ਲਹੂ ਦੀ ਲੋਅ ਅਤੇ ਇਹਨਾਂ ਦਾ ਇੱਕ ਨਵਾਂ ਨਾਵਲ 'ਇੱਕ ਹੋਰ ਹੈਲਨ' ਵੱਧ ਪੜ੍ਹੇ ਜਾਣ ਵਾਲੇ ਨਾਵਲ ਹਨ ।

ਬਲਦੇਵ ਸਿੰਘ : ਯਥਾਰਥ ਦਾ ਬੋਧ ਕਰਾਉਂਦਾ ਇਹਦਾ ਸਾਹਿਤਕ ਸੰਸਾਰ ਪਾਠਕਾਂ ਵਿੱਚ ਬੜਾਂ ਮਕਬੂਲ ਹੋਇਆ ਹੈ । ਪੰਜਾਬ ਤੋਂ ਲੰਬਾ ਸਮਾਂ ਬਾਹਰ ਰਹਿਣ ਕਰਕੇ ਕਲਮ ਕਲਾ ਵਿੱਚ ਇਹ ਉਦੋਂ ਵੀ ਸਥਾਪਤ ਲੇਖਕਾਂ ਦੀ ਲੜੀ ਵਿੱਚ ਸੀ ਪਰ ਇਸ ਦੇ 'ਸੜਕਨਾਮਾ' ਕਥਾ ਲੇਖਾਂ ਨੇ ਜੋ ਇਸਨੂੰ ਮਕਬੂਲਤਾ ਬਖ਼ਸ਼ੀ ਹੈ, ਪਾਠਕ ਵਰਗ ਦੀ ਇਸ ਬਲਦੇਵ 'ਤੇ ਬਖ਼ਸ਼ਿਸ਼ ਹੋਈ । ਇਹ ਬਲਦੇਵ ਸਿੰਘ ਬਲਦੇਵ ਸੜਕਨਾਮੇ ਦੇ ਨਾਮ ਨਾਲ ਗਲਪ ਸੰਸਾਰ ਦੇ ਰਚੇਤਿਆਂ ਦੀ ਲੜੀ ਵਿੱਚ ਆਣ ਖੜੋਤਾ । ਸਮੇਂ ਸਮੇਂ ਉਹ ਆਪਣੀ ਕਲਮ ਦੀ ਅਜ਼ਮਾਇਸ਼ ਕਰਦਾ ਹੀ ਰਹਿੰਦਾ । ਇਸ ਦਾ ਸਰਬਪੱਖੀ ਗਿਆਨ ਬੋਧ ਲਗਾਤਾਰ ਵਗਣ ਵਾਲੀ ਧਾਰਾ ਦੀ ਤਰ੍ਹਾਂ ਹੈ ਪਰ ਬਲਦੇਵ ਨੂੰ ਮਕਬੂਲੀਅਤ ਦੀਆਂ ਮੰਜਲਾਂ 'ਤੇ ਪਹੁੰਚਾਉਣ ਵਾਲਾ ਇਸ ਦਾ ਨਾਵਲ 'ਲਾਲ ਬੱਤੀ' ਜਿਹੜਾ ਪਾਠਕਾਂ ਵਿੱਚ ਐਨਾ ਹਰਮਨ ਪਿਆਰਾ ਹੋਇਆ ਕਿ ਇਸ ਦੇ ਪੰਜ ਐਡੀਸ਼ਨ ਛਪ ਚੁੱਕੇ ਹਨ । ਉਸਦੇ ਹੋਰ ਨਾਵਲ ਦੂਸਰਾ ਹੀਰੋਸ਼ੀਮਾ, ਕੱਲਰੀ ਧਰਤੀ, ਕੱਚੀਆਂ ਕੰਧਾਂ, ਜੀ.ਟੀ. ਰੋਡ, ਸੂਲੀ ਟੰਗੇ ਪਹਿਰ, ਅੰਨ ਦਾਤਾ ਅਤੇ ਕਹਾਣੀ ਸੰਗ੍ਰਹਿ ਗਿੱਲੀਆਂ ਛਿਟੀਆਂ ਦੀ ਅੱਗ, ਚਿੜੀਆਂ ਖਾਨਾ, ਹਵੇਲੀ ਛਾਂਵੇਂ ਖੜਾ ਰੱਥ, ਸਵੇਰ ਦੀ ਲੋਅ, ਝੱਖੜ ਤੇ ਪਰਿੰਦੇ, ਮਿੱਟੀ ਰੁਦਨ ਕਰੇ, ਨਾਗ ਵਲ, ਪਲੇਟਫਾਰਮ ਨੰ: ਗਿਆਰਾਂ । ਇਸ ਤਰ੍ਹਾਂ ਹੀ ਇਸ ਲੇਖਕ ਦੀ ਸਰਵੋਤਮ ਕਹਾਣੀ 'ਭੈਣ ਫਾਤਮਾ' ਨੂੰ ਕਥਾ ਐਵਾਰਡ ਵੀ ਮਿਲ ਚੁੱਕਿਆ ਹੈ ।

ਹਰਪਾਲ ਜੀਤ ਪਾਲੀ : ਮੋਗੇ ਇਲਾਕੇ ਦਾ ਇਤਿਹਾਸਕ ਪਿੰਡ ਡਰੋਲੀ ਭਾਈਜਿਸ ਨਗਰ ਨੂੰ ਗੁਰੂ ਹਰਗੋਬਿੰਦ ਸਾਹਿਬ ਦੇ ਚਰਨ ਛੂਹ ਪ੍ਰਾਪਤ ਹੀ ਨਹੀਂ ਹੋਈ ਇਸ ਨਗਰ ਨੂੰ ਤਾਂ ਗੁਰੂ ਜੀ ਨੇ ਆਪਣੀ ਰੂਹਾਨੀ ਸ਼ਕਤੀ ਨਾਲ ਬੇਮੁੱਲੇ ਭਾਗ ਵੀ ਲਾਏ ਹਨ ਇਸ ਗੁਰੂ ਨਿਵਾਜੇ ਪਿੰਡ ਵਿੱਚ ਹੀ ਪਾਲੀ ਦਾ ਜਨਮ ਹੋਇਆ ਹੈ । ਫੱਕਰ ਸੁਭਾਅ ਦਾ ਇਹ ਸਾਹਿਤਕਾਰ ਸਰਬੰਗੀ ਲੇਖਕ ਹੋਣ ਦਾ ਮਾਣ ਰੱਖਦਾ ਸੀ । ਹਰਪਾਲ ਜੀਤ ਪਾਲੀ ਕਵੀ ਸੀ, ਅਲੋਚਕ, ਕਹਾਣੀਕਾਰ, ਅਨੁਵਾਦਿਕ, ਨਾਵਲਕਾਰ ਐਨੀਆਂ ਸਾਰੀਆਂ ਸਾਹਿਤਕ ਪ੍ਰਾਪਤੀਆਂ ਵਾਲੇ ਇਸ ਸਾਹਿਤਕਾਰ ਨੂੰ ਗੁਰੂ ਨਾਨਕ ਦੇਵ ਯੂਨੀਵਰਸਿਟੀ ਵੱਲੋਂ ਇਸ ਦੇ ਕਹਾਣੀ ਸੰਗ੍ਰਹਿ 'ਸਤਲੁਜ ਦੇ ਲੋਕ' ਨੂੰ ਭਾਈ ਵੀਰ ਸਿੰਘ ਐਵਾਰਡ ਦਿੱਤਾ ਸੀ । ਮੋਗੇ ਤੋਂ ਨਿਕਲਦੇ ਦੋ ਅਖ਼ਬਾਰ 'ਮੂੰਗਾ' 'ਮਰੀਚਕਾ ਦਾ ਇਹ ਪਾਲੀ ਮੁੱਖ ਸੰਪਾਦਕ ਸੀ । ਜਿੰਨਾਂ ਚਿਰ ਇਹ ਜੀਵਿਆ ਇਹ ਲਗਾਤਾਰ ਆਪਣੀ ਸਾਹਿਤਕ ਯਾਤਰਾ ਵਿੱਚ ਅਡੋਲ ਚਲਦਾ ਰਿਹਾ । ਉਸਦੇ ਕਹਾਣੀ

ਸੰਗ੍ਰਹਿ ਉਦਾਸ ਸੂਰਜ, ਕਈ ਵੇਰ ਜਨਮੀ ਔਰਤ, ਕੀ ਖੱਟਿਆ ਮਹਿੰਦੀ ਲਾ ਕੇ , ਧਤੂਰੇ ਦੇ ਫੁੱਲ ਅਤੇ ਹਾਸ਼ਮ ਰਚਨਾਵਲੀ ਬੋਲੀ ਤੇ ਲਿੱਪੀ, ਇੱਕ ਦਸਤਾਵੇਜੀ ਭੰਡਾਰ ਦਾ ਮਾਲਕ ਸੀ ਉਹ ਜਿਸ ਤੋਂ ਹੋਰ ਚੰਗੇ ਨਿੱਗਰ ਨਰੋਏ ਸਮਾਜ ਨੂੰ ਸੇਧ ਦੇਣ ਵਾਲੇ ਸਾਹਿਤ ਦੀ ਆਸ ਸੀ ਪਰ ਕੁਦਰਤ ਦੀ ਅਟੱਲ ਸਚਾਈ ਮੌਤ ਨੇ ਇਹ ਹੀਰਾ ਸਾਥੋਂ ਸਦਾ ਲਈ ਖੋਹ ਲਿਆ ।

ਛੱਡ ਮਹਿਫਲਾਂ ਪਾ ਬਿਰਹੋਂ ਪੱਲੇ ਦੇ ਗਿਆ ਦਰਦ ਹੰਢੌਣਾਂ ।
ਨਹੀਂ ਮੁੱਕਣਾ ਜੋ ਯਾਦ ਤੇਰੀ ਦਾ ਸਾਡੀ ਝੋਲੀ ਰੋਣਾਂ ।

ਜਰਨੈਲ ਸੇਖਾ : ਪਿੰਡ ਸੇਖਾ ਦਾ ਜੰਮਪਲ ਜਰਨੈਲ ਸੇਖਾ ਕਿੱਤੇ ਵਜੋਂ ਇੱਕ ਅਧਿਆਪਕ ਸੀ ਪਰ ਸੇਵਾ ਮੁਕਤ ਹੋ ਕੇ ਜਰਨੈਲ ਕੈਨੇਡਾ ਚਲਾ ਗਿਆ । ਪੰਜਾਬ 'ਚ ਰਹਿੰਦਿਆਂ ਉਹਨਾਂ ਦਾ ਕਹਾਣੀ ਸਗ੍ਰਹਿ ਛਪਿਆ ਸੀ, 'ਉਦਾਸ ਬੋਲ' । ਯਥਾਰਥ ਦੀ ਪੇਸ਼ਕਾਰੀ ਕਰਨ ਵਿਚ ਜਰਨੈਲ ਆਪਣੇ ਆਪ ਵਿਚ ਪੂਰਨ ਹੈ । ਕੈਨੇਡਾ ਵਿਚ ਵਸਦੇ ਪੰਜਾਬੀਆਂ ਦੀ ਜੋ ਉਸ ਨੇ ਹਾਲਤ ਦੇਖੀ, ਉਸ ਯਥਾਰਥ ਨੂੰ ਉਸ ਨੇ ਆਪਣੇ ਨਾਵਲ 'ਦੁਨੀਆ ਕੈਸੀ ਹੋਈ' ਵਿੱਚ ਹੂ-ਬ-ਹੂ ਲਿਖਿਆ ਹੈ । ਉਸ ਦਾ 'ਭਗੌੜਾ' ਨਾਵਲ ਜਿਸਨੇ ਸਾਹਿਤਕ ਹਲਕਿਆਂ ਵਿੱਚ ਹਲਚਲ ਪੈਦਾ ਕੀਤੀ । ਇਸ ਨਾਵਲ 'ਤੇ ਅਨੇਕਾਂ ਵਿਚਾਰ ਗੋਸ਼ਟੀਆਂ ਹੋਈਆਂਸੁਰਜੀਤ ਬੈਰਾੜ ਜਿਹੇ ਆਧੁਨਿਕ ਗਲਪਕਾਰ ਵਿਦਵਾਨਾਂ ਨੇ ਇਸ ਭਗੌੜਾ ਨਾਵਲ 'ਤੇ ਪਰਚੇ ਪੜ੍ਹੇ । ਪੰਜਾਬੀ ਸਾਹਿਤ ਜਗਤ ਨੂੰ ਜਰਨੈਲ ਸੇਖਾ ਤੋਂ ਯਥਾਰਥ ਨੂੰ ਪੇਸ਼ ਕਰਦੇ ਹੋਰ ਨਾਵਲਾਂ ਦੀ ਆਸ ਹੈ ।

ਹਰਬਿੰਦਰ ਮੋਗਾ : ਸਾਹਿਤ ਦੀ ਗੁੜ੍ਹਤੀ ਨਾਲ ਅੱਖਾਂ ਪੱਟਣ ਵਾਲਾ ਹਰਬਿੰਦਰ ਮੋਗਾ ਪਹਿਲਾ ਨਾਵਲਕਾਰ ਹੈ ਜੋ ਆਪਣੇ ਨਾਵਲਾਂ ਵਿੱਚ ਜਿੰਦਗੀ ਦਾ ਯਥਾਰਥ ਪੇਸ਼ ਕਰਦਾ ਹੈ ਉਹ ਵੀ ਬੜੀ ਬਖ਼ੂਬੀ ਨਾਲ । ਸਾਹਿਤਕ ਪਿੜ ਵਿੱਚ ਪੱਕੇ ਪੈਰੀਂ ਪ੍ਰਵੇਸ਼ ਕਰ ਚੁੱਕੇ ਹਰਬਿੰਦਰ ਮੋਗਾ ਨੇ ਹੁਣ ਤੱਕ ਪੰਜਾਬੀ ਮਾਂ-ਬੋਲੀ ਦੀ ਝੋਲੀ ਵਿੱਚ ਤਿੰਨ ਨਾਵਲ ਪਾਏ ਹਨ । ਚਾਨਣ ਦੇ ਵਣਜਾਰੇ, ਜੀਵਨ ਚੱਕਰ ਅਤੇ ਦਲਦਲ ਜਿਹੇ ਨਾਵਲਾਂ ਦਾ ਰਚੇਤਾ ਆਪਣੇ ਸ਼ੌਕ ਲਈ ਪੱਤਰਕਾਰੀ ਵੀ ਕਰਦਾ ਹੈ । ਚੰਗੇਰੀਆਂ ਆਸਾਂ ਨੂੰ ਮੰਜਲੇ ਮਕਸੂਦ ਪਹੁੰਚਾਉਣ ਵਾਲਾ ਇਹ ਉਤਸ਼ਾਹੀ ਨਾਵਲ ਰਚੇਤਾ ਮੋਗੇ ਦੇ ਸਾਹਿਤਕ ਸੰਸਾਰ ਵਿੱਚ ਹੋਰ ਵੀ ਚੰਗੇਰੀਆਂ ਹਾਜ਼ਰੀਆਂ ਲਗਾਂਵਾਏਗਾ ।

ਅਸ਼ਵਨੀ ਗੁਪਤਾ : ਪਿੰਡ ਚੜਿੱਕ ਦਾ ਜੰਮਪਲ ਅਸ਼ਵਨੀ 1967 ਵਿੱਚ ਪੈਦਾ ਹੋਇਆ ਸੀ । ਸਖ਼ਤ ਘਾਲਣਾ ਨਾਲ ਪੋਸਟਗਰੈਜੂਏਟ ਦੀ ਵਿਦਿਆ ਪ੍ਰਾਪਤ ਕੀਤੀ । ਕਿੱਤੇ ਵਜੋਂ ਅਧਿਆਪਕ ਅਸ਼ਵਨੀ ਨੇ ਸਾਹਿਤਕ ਪਿੜ ਵਿੱਚ ਵੀ ਆਪਣੀ ਇੱਕ ਵੱਖਰੀ ਪਹਿਚਾਣ ਬਣਾਈ ਹੈ । ਇਸ ਅਸ਼ਵਨੀ ਨੇ ਪੰਜਾਬੀ ਮਾਂ-ਬੋਲੀ ਦੀ ਸੇਵਾ ਕਰਦਿਆਂ ਢੇਰ ਸਾਰਾ ਸਾਹਿਤ



ਰਚਿਆ ਹੈ । ਇਸ ਦੇ ਚਰਚਿਤ ਨਾਵਲ ਲਹੂ ਡੁਲਦਾ ਰਿਹਾ, ਗਲ ਕਟੀਅਨ ਕੇ ਪਾਸ, ਸੰਤਾਪੇ ਦਿਨ, ਮਿੱਟੀ ਨਾ ਫਰੋਲ ਜੋਗੀਆ ਆਦਿ ਹਨ । ਮਹੱਲਾ ਵਿਦਿਆ ਭਵਨ ਦੇ ਵਸ਼ਿੰਦੇ ਅਸ਼ਵਨੀ ਤੋਂ ਪਾਠਕ ਜਗਤ ਨੂੰ ਹੋਰ ਚੰਗੇਰੇ ਨਾਵਲਾਂ ਦੀਆਂ ਆਸਾਂ ਹਨ ।

ਤ੍ਰਿਲੋਚਨ ਗਿੱਲ : ਫਤਹਿਗੜ੍ਹ ਦਾ ਜੰਮਪਲ ਤ੍ਰਿਲੋਚਨ ਗਿੱਲ ਅੱਜਕਲ ਅਮਰੀਕਾ ਵਸਦਾ ਹੈ । ਮਾਂ ਧਰਤੀ 'ਤੇ ਰਹਿੰਦਿਆਂ ਇਹਨਾਂ ਨੇ ਢੇਰ ਸਾਰੇ ਸਾਹਿਤ ਦੀ ਰਚਨਾ ਕੀਤੀ । ਇਸ ਬਹੁਰੰਗੀ ਲੇਖਕ ਨੇ ਸਿੱਖ ਇਤਿਹਾਸ, ਰਾਜਨੀਤੀ ਬਾਰੇ ਕਵਿਤਾਵਾਂ ਆਦਿ ਵੀ ਲਿਖੀਆਂ ਪਰ ਕਲਿੰਗਾ ਨਾਵਲ ਇਹਨਾਂ ਦੀ ਇੱਕ ਇਤਿਹਾਸਕ ਕਿਰਤ ਹੈ । ਇਸ ਦੀ ਸਾਹਿਤਕ ਹਲਕਿਆਂ ਵਿੱਚ ਕਾਫੀ ਚਰਚਾ ਸੀ । ਦੂਰ ਵਸੇਂਦੇ ਤ੍ਰਿਲੋਚਨ ਨੇ ਅਮਰੀਕਾ ਜਿਹੇ ਦੇਸ਼ ਵਿਚ ਵਸ ਕੇ ਮਾਂ-ਬੋਲੀ ਨੂੰ ਵਿਸਾਰਿਆ ਨਹੀਂ । ਉੱਥੇ ਵੀ ਪੰਜਾਬੀ ਮਾਂ-ਭਾਸ਼ਾ ਦੀ ਉੱਨਤੀ ਉਸ ਦੇ ਖ਼ਾਸ ਰੁਝੇਵੇਂ ਹਨ ।

ਕਰਮਜੀਤ ਕੁੱਸਾ : ਸਾਹਿਤਕ ਹਲਕਿਆਂ ਵਿੱਚ ਬਹੁਤ ਹੀ ਮਕਬੂਲ ਜਾਣਿਆ ਪਛਾਣਿਆ ਇਹ ਲੇਖਕ 'ਰਾਤ ਦੇ ਰਾਹੀ' ਨਾਵਲ ਨਾਲ ਪਾਠਕਾਂ ਅਤੇ ਸਾਹਿਤਕ ਮਹਿਫਲਾਂ ਵਿੱਚ ਚਰਚਾ ਦਾ ਵਿਸ਼ਾ ਬਣਿਆ । ਇਸ ਦੇ ਸਾਹਿਤਕ ਸੰਸਾਰ ਨੇ ਟੀ.ਆਰ. ਵਿਨੋਦ ਵਰਗੇ ਵਿਦਵਾਨਾਂ ਦਾ ਧਿਆਨ ਆਪਣੇ ਵੱਲ ਖਿੱਚਿਆ ਹੈ । ਇਸ ਦੇ ਚਰਚਿਤ ਨਾਵਲ ਰਾਤ ਦੇ ਰਾਹੀ, ਰੋਹੀ ਬੀਆਬਾਨ, ਅੱਗ ਦਾ ਗੀਤ, ਜ਼ਖ਼ਮੀ ਦਰਿਆ ਆਦਿ ਹਨ ।

ਬੇਵਕਤੀ ਹੋਣੀ ਦੇ ਵਾਰ ਨੇ ਸਾਥੋਂ ਇਹ ਹੀਰਾ ਖੋਹ ਲਿਆ । ਪੰਜਾਬੀ ਸਾਹਿਤ ਜਗਤ ਨੂੰ ਇਸ ਗਲਪ ਰਚੇਤਾ ਤੋਂ ਜੋ ਆਸਾਂ ਸਨ ਅਧੂਰੀਆਂ ਹੀ ਰਹਿ ਗਈਆਂ ।

ਸੁਖਤੇਜ ਬੈਰਾੜ ਰੋਡੇ : ਸਾਹਿਤਕ ਪਿੜ ਵਿੱਚ ਆਪਣੀ ਆਧੁਨਿਕ ਵਾਰਤਿਕ ਕਲਾ ਦੀਆਂ ਕਿਰਨਾਂ ਖਿੰਡਾਉਣ ਵਾਲਾ ਇਹ ਸੁਖਤੇਜ ਬੈਰਾੜ ਮਾਰਚ 1949 ਵਿੱਚ ਪਿੰਡ ਰੋਡੇ ਵਿੱਚ ਪੈਦਾ ਹੋਇਆ ਸੀ । ਸ਼ੌਕ ਮਨੁੱਖ ਨੂੰ ਭਟਕਾਉਂਦਾ ਵੀ ਹੈ ਤੇ ਸੱਚ ਦਾ ਮਾਰਗ ਦਰਸ਼ਨ ਵੀ ਕਰਵਾਉਂਦਾ ਹੈ । ਸੁਖਤੇਜ ਦੀ ਸਾਹਿਤਕ ਜੀਵਨੀ 'ਹਾਣੀ' ਵੀਕਲੀ ਤੋਂ ਸ਼ੁਰੂ ਹੁੰਦੀ ਹੈ । ਲੰਬਾ ਸਮਾਂ ਮੈਗਜ਼ੀਨ/ ਰਸਾਲਿਆਂ ਵਿੱਚ ਉਹਨਾਂ ਦੀਆਂ ਰਚਨਾਵਾਂ ਛਪਦੀਆਂ ਰਹੀਆਂ । ਰੋਜੀ ਰੋਟੀ ਲਈ ਉਹ ਪਰਵਾਸੀ ਬਣ ਗਿਆ । ਬਦੇਸਾਂ ਵਿੱਚੋਂ 'ਦੋਸਤੀ ਦੀ ਮਹਿਕ' ਨੂੰ ਹੰਢਾ ਕੇ ਆਏ ਸਖਤੇਜ ਨੇ ਸੱਚੀ ਦੋਸਤੀ ਨੂੰ ਉੱਚਾ ਦਰਜਾ ਦੇ ਕੇ ਹਕੀਕਤ ਲਿਖ ਮਾਰੀ 'ਦੋਸਤ ਜਾਂ ਧਰਮਾਤਮਾ' । ਉਸ ਸਮੇਂ ਇਸ ਨਾਵਲ ਨੇ ਜਿਹੜੀ ਪ੍ਰਸਿੱਧੀ ਹਾਸਲ ਕੀਤੀ ਸੀ । ਇਸ ਹੌਸਲੇ ਨੇ ਸੁਖਤੇਜ ਦਾ ਵਹਿਣ ਨਾਵਲ ਸਿਰਜਣਾ ਵੱਲ ਹਕੀਕੀ ਰੂਪ ਵਿੱਚ ਮੋੜ ਦਿੱਤਾ ।

ਅਨੇਕਾਂ ਸਾਲਾਂ ਤੋਂ ਅਮਰੀਕਾ ਦੀ ਧਰਤੀ ਤੇ ਵਸਦਾ ਸੁਖਤੇਜ ਸਿੱਖੀ ਸਰੂਪ ਵਿੱਚ ਪਰਪੱਕ ਤੇ ਆਪਣੀ ਮਾਂ-ਬੋਲੀ ਦੇ ਪਿਆਰ ਨੂੰ ਉਸ ਨੇ ਭੋਰਾ ਵੀ ਵਿਸਾਰਿਆ ਨਹੀਂ ।

ਅਮਰੀਕਾ ਦੀ ਧਰਤੀ ਤੇ ਵਸਦੇ ਪੰਜਾਬੀਆਂ ਦੇ ਅਖ਼ਬਾਰ ਵਿੱਚ ਉਸ ਦੀਆਂ ਛਪੀਆਂ ਰਚਨਾਵਾਂ, ਜਿੰਨ੍ਹਾਂ ਵਿੱਚੋਂ ਉਸ ਦੀ ਸਿੱਖੀ ਪ੍ਰਤੀ ਕੀ ਸ਼ਰਧਾ ਹੈ । ਉਸ ਦੀ ਰਚਨਾ ਦੀਆਂ ਸਤਰਾਂ ਹਨ :

ਲੱਖ ਸਦਕੜੇ ਤੇਰੀ ਸ਼ਾਨ ਉੱਤੇ, ਜਿਹਨੇ ਕੌਮ ਦੀ ਸ਼ਾਨ ਵਧਾ ਦਿੱਤੀ ।<br>
ਐਸੀ ਜੱਗ 'ਤੇ ਹੋਰ ਮਿਸਾਲ ਨਾਹੀ, ਜੀਹਨੇ ਖ਼ੂਨ ਦੀ ਜੋਤ ਜਗਾ ਦਿੱਤੀ ।<br>
ਐਸਾ ਜੱਗ 'ਤੇ ਬਾਲ ਨਾ ਹੋਰ ਹੋਇਆ, ਜੀਹਨੇ ਆਪਣੀ ਖੇਡ ਲੁਟਾ ਦਿੱਤੀ ।<br>
ਨੌਂ ਸਾਲ ਦੀ ਉਮਰ ਕੀ ਸੀ ਸੋਚ ਸਕਦੀ, ਉਸਨੇ ਸੌ ਦੀ ਸੋਚ ਭੁਲਾ ਦਿੱਤੀ ।

ਅਮਰੀਕਾ ਵਰਗੇ ਦੇਸ਼ ਜਿੱਥੇ ਕਾਮੇ ਨੂੰ ਖਤ ਲਿਖਣ ਦੀ ਵੀ ਵਿਹਲ ਨਹੀਂ ਪਰ ਇੱਥੇ ਸੁਖਤੇਜ ਨੇ ਆਪਣਾ ਦੂਸਰਾ ਨਾਵਲ 'ਅਧੂਰੀ ਜਿੰਦਗੀ' ਪੂਰਾ ਕੀਤਾ ਸੀ । ਉਹ ਦੋਸਤਾਂ ਦਾ ਦੋਸਤ ਹੈ ਜਿਸਨੇ ਧਰਮਾਤਮਾ ਬਣ ਕੇ ਨਿਊਯਾਰਕ ਵਰਗੇ ਸ਼ਹਿਰਾਂ ਵਿੱਚ ਮਸ਼ੀਨਾਂ ਵਾਂਗ ਚੱਲ ਕੇ ਸਖ਼ਤ ਮਿਹਨਤ ਕਰਕੇ ਆਪਣੀ 'ਅਧੂਰੀ ਜਿੰਦਗੀ' ਨੂੰ ਪੂਰਨ ਰੂਪ ਦਿੱਤਾ । ਸਾਨੂੰ ਮਾਣ ਹੈ ਉਹਨਾਂ ਸਾਹਿਤਕਾਰਾਂ ਤੇ ਜੋ ਬਦੇਸਾਂ ਵਿੱਚ ਬੈਠੇ ਵੀ ਆਪਣੀ ਮਾ-ਬੋਲੀ ਨੂੰ ਹਿਰਦਿਆਂ ਵਿੱਚ ਵਸਾਈ ਬੈਠੇ ਹਨ ।

ਮੋਗਾ ਇਲਾਕੇ ਦੇ ਹੋਰ ਵੀ ਨਾਵਲ ਰਚੇਤਾ ਹਨ, ਜੋ ਪੰਜਾਬੀ ਸਾਹਿਤ ਦੇ ਨਾਵਲ ਖੇਤਰ ਵਿੱਚ ਆਪਣੀ ਕਲਮ ਦੀ ਅਜ਼ਮਾਇਸ਼ ਕਰਨ ਵਿੱਚ ਰੁੱਝੇ ਹੋਏ ਹਨ । ਗੁਰਦੇਵ ਸਿੰਘ ਦਰਦੀ ਜਿੰਨ੍ਹਾਂ ਦਾ ਇੱਕ ਨਾਵਲ ਛਪਿਆ 'ਹਿੱਕ ਵਿੱਚ ਬਲਦਾ ਮਾਰੂਥਲ' । ਇਸੇ ਤਰ੍ਹਾਂ ਹੀ ਪਿੰਡ ਨਾਥੇਵਾਲਾ ਦਾ ਨੱਛਤਰ ਸਿੰਘ ਪ੍ਰੇਮੀ ਇਹਨਾਂ ਦਾ ਵੀ ਇੱਕ ਨਾਵਲ ਪ੍ਰਕਾਸ਼ਿਤ ਹੋਇਆ ਸੀ 'ਤੂਫਾਨਾਂ ਦੀ ਛਾਤੀ 'ਤੇ' ।

ਮੇਜਰ ਸਿੰਘ ਚਾਹਲ ਦੇ ਦੋ ਨਾਵਲ ਛਪੇ ਸਨ – ਸੰਦਲੀ ਸਵੇਰ ਅਤੇ ਸੂਰਜ ਡੁੱਬਣ ਤੋਂ ਪਹਿਲਾਂ। ਇਸ ਤਰ੍ਹਾਂ ਹੀ ਪਿੰਡ ਰੱਤੀਆਂ ਦਾ ਲੇਖਕ ਇਹਨਾਂ ਦਾ ਲਿਖਿਆ ਨਾਵਲ 'ਨਵ ਕਿਰਨ' ਸੀ । ਉਸ ਤੋਂ ਬਾਦ ਇਹਨਾਂ ਦਾ ਲਿਖਿਆ ਨਾਵਲ ਮਾਰਕੀਟ ਵਿੱਚ ਨਹੀਂ ਆਇਆ । ਇਹ ਪਰਵਾਸੀ ਲੇਖਕ ਅੱਜਕਲ 'ਰਾਬਤਾ' ਰਸਾਲੇ ਨੂੰ ਪੱਕੇ ਪੈਰੀਂ ਤੋਰਨ ਵਿੱਚ ਰੁੱਝੇ ਹੋਏ ਹਨ । ਇਸ ਰਾਬਤਾ ਰਸਾਲੇ ਦੇ ਸੰਪਾਦਕ ਜਸਵਿੰਦਰ ਸਿੰਘ ਤੇ ਹੋਰ ਸਾਥੀ ਹਨ ।

ਇਸ ਤਰ੍ਹਾਂ ਹੀ ਮੋਗੇ ਇਲਾਕੇ ਵਿੱਚ ਖਰੜਿਆਂ ਦੇ ਰੂਪ ਵਿੱਚ ਚੰਗੇਰੇ ਨਾਵਲਾਂ ਦਾ ਮੈਟਰ ਪਿਆ ਹੈ ਜੋ ਆਰਥਿਕ ਸਮੱਸਿਆਵਾਂ ਕਰਕੇ ਛਪ ਨਹੀਂ ਸਕਿਆ । ਕੁਲਭੂਸ਼ਣ ਬੱਧਣਵੀ ਦੇ ਦੋ ਨਾਵਲ 'ਜਿੰਦਗੀ ਜੇਲ ਨਹੀਂ' ਅਤੇ 'ਸਰਦਾਰੋ' ਖਰੜੇ ਰੂਪ ਵਿੱਚ ਪਏ ਹਨ ।

ਇਸ ਤਰ੍ਹਾਂ ਹੋਰ ਵੀ ਖਰੜੇ ਪਏ ਹਨ, ਜਿੰਨ੍ਹਾਂ ਦੇ ਲੇਖਕ ਇਸ ਦੁਨੀਆ ਤੋਂ ਕੂਚ ਕਰ ਗਏ ਪਰ ਉਹ ਅਣਛਪੇ ਨਾਵਲ ਧੂੜ ਮਿੱਟੀ ਦੇ ਵਾਰੇ ਪਹਿਰੇ ਹੇਠ ਹਨ । ਇੱਕ ਨਾ ਇੱਕ



ਦਿਨ ਉਹ ਵੀ ਆਪਣੇ ਰਚਨਹਾਰਿਆਂ ਦੀ ਤਰ੍ਹਾਂ ਮਿੱਟੀ, ਧੂੜ, ਗਰਦ ਜਿਹੀ ਹੋਣੀ ਦੀ ਭੇਟ ਹੋ ਜਾਣਗੇ । ਇਹ ਸਾਰਾ ਕੁਝ ਪ੍ਰਕਾਸ਼ਨਾ ਦੇ ਬੇਹੱਦ ਮਹਿੰਗਾ ਹੋਣ ਕਰਕੇ ਹੀ ਹੈ । ਅੱਜ ਪੰਜਾਬੀ ਸਾਹਿਤ ਦੀ ਪੁਸਤਕ ਛਪਵਾਉਣੀ ਤਾਂ ਕੰਡਿਆਂ ਤੇ ਤੁਰਨ ਬਰਾਬਰ ਹੈ ।

ਗੁਰਬਚਨ ਕੌਰ ਢਿੱਲੋਂ : ਯਥਾਰਥ ਦੀ ਪੇਸ਼ਕਾਰੀ ਅਤੇ ਅੰਤਰ ਮੁਖੀ ਦਵੰਦ ਨੂੰ ਪੇਸ਼ ਕਰਨ ਵਿੱਚ ਸਫਲ ਗੁਰਬਚਨ ਕੌਰ ਢਿੱਲੋਂ ਇੱਕ ਸਫਲ ਕਹਾਣੀਕਾਰ ਹੈ । ਇਹਨਾਂ ਦੇ ਦੋ ਕਹਾਣੀ ਸੰਗ੍ਰਹਿ ਪ੍ਰਕਾਸ਼ਿਤ ਹੋ ਚੁੱਕੇ ਹਨ । 'ਕੌੜੇ ਘੁੱਟ' ਅਤੇ 'ਪੰਜਾਬ ਦੀ ਧੀ' ।

ਡਾ: ਸੁਰਜੀਤ ਚੰਦਰ : ਪਿੰਡ ਧਰਮਕੋਟ ਦੇ ਜੰਮਪਲ ਡਾ: ਸੁਰਜੀਤ ਇੱਕ ਸੁਲਝੇ ਹੋਏ ਵਿਦਵਾਨ ਹਨ । ਇਹਨਾਂ ਨੇ ਸਾਧੂ ਦਇਆ ਸਿੰਘ ਆਰਿਫ ਦੇ ਕਾਵਿ ਜਗਤ ਉੱਪਰ ਪੀ.ਐਚ.ਡੀ. ਕੀਤੀ । ਕੌਮ ਦੇ ਮਹਾਨ ਰਹਿਬਰ ਗਦਰੀ ਬਾਬਾ ਨਿਧਾਨ ਸਿੰਘ ਚੁੱਘਾ ਬਾਰੇ ਲਿਖੀ ਪੁਸਤਕ ਤੇ ਇਹਨਾਂ ਨੂੰ ਭਾਈ ਵੀਰ ਸਿੰਘ ਪੁਰਸਕਾਰ ਮਿਲਿਆ । ਕਹਾਣੀ ਖੇਤਰ ਵਿੱਚ ਇਹਨਾਂ ਦਾ ਵਡਮੁੱਲਾ ਯੋਗਦਾਨ ਹੈ । ਇਹਨਾਂ ਦੇ ਚਾਰ ਕਹਾਣੀ ਸੰਗ੍ਰਹਿ ਪ੍ਰਕਾਸ਼ਤ ਹਨ । ਚੀਰ ਹਰਨ, ਮਾਂ ਦੇ ਹੰਝੂ, ਬੋਝਲ ਪੰਡ ਅਤੇ ਕਾਲੇ ਤਿੱਤਰ ਦੇ ਬੋਲ ।

ਇਹਨਾਂ ਦੀਆਂ ਸੰਪਾਦਿਤ ਪੁਸਤਕਾਂ : ਗਜਲ ਦੀ ਖ਼ੁਸ਼ਬੋ, ਰੁਬਾਈ ਦੀ ਖ਼ੁਸ਼ਬੋ ਅਤੇ ਕਲਮਾਂ ਬੋਲਦੀਆਂ ।

ਹਰਿੰਦਰ ਸਿੰਘ ਰਾਇ : ਪਿੰਡ ਧੂੜਕੋਟ ਦਾ ਜੰਮਪਲ ਹਰਿੰਦਰ ਸਿੰਘ ਰਾਇ ਪੰਜਾਬੀ ਸਾਹਿਤਕ ਹਲਕਿਆਂ ਵਿੱਚ ਜਾਣਿਆ ਪਛਾਣਿਆ ਨਾਮ ਹੈ । ਨਾਵਲਾਂ ਦੀ ਰੋਚਕਤਾ, ਪਾਤਰ ਚੋਣ, ਵਿਸ਼ਾ ਵਸਤੂ ਦੀ ਚੋਣ ਵਿੱਚ ਮਾਹਿਰ ਲੇਖਕ ਨੇ ਆਪਣੇ ਨਾਵਲਾਂ ਦੇ ਨਾਮ ਵੀ ਅਜੀਬ ਤਰ੍ਹਾਂ ਦੇ ਹੀ ਰੱਖੇ ਹਨ । ਯਤਾਮਤ, ਯਕੀਕਤ, ਯਰਗਮਾਲ ਇਹਨਾਂ ਤਿੰਨਾਂ ਨਾਵਲਾਂ ਵਿੱਚੋਂ ਇਹਨਾਂ ਦਾ ਯਕੀਕਤ ਨਾਵਲ ਅਠਾਰਾਂ ਸੌ ਸਫੇ ਦਾ ਹੈ ਜੋ ਕਿ ਪੰਜਾਬੀ ਵਿੱਚ ਇਸ ਤੋਂ ਵੱਡਾ ਨਾਵਲ ਕੋਈ ਨਹੀਂ ਹੈ ।

ਸ਼ਿਵਚਰਨ ਜੱਗੀ ਕੁੱਸਾ : ਪਿੰਡ ਕੁੱਸਾ ਦਾ ਜੰਮਪਲ ਇਹ ਲੇਖਕ ਅੱਜ ਕਲ ਆਸਟ੍ਰੇਲੀਆ ਵਿੱਚ ਰਹਿ ਰਿਹਾ ਹੈ । ਕਹਾਣੀਆਂ ਆਦਿ ਲਿਖਣ ਤੋਂ ਇਲਾਵਾ ਇਸ ਦੇ ਨਾਵਲ ਜੱਟ ਵੱਢਿਆ ਬੋਹੜ ਦੀ ਛਾਵੇਂ, ਮਲਾਇਆ ਵਾਲਿਆਂ ਦੀ ਕੁੜੀ ਪਾਠਕਾਂ ਦੀ ਕਚਹਿਰੀ ਵਿੱਚ ਆ ਚੁੱਕੇ ਹਨ । ਜਿਸ ਤਰ੍ਹਾਂ ਪਾਠਕ ਵਰਗ ਨੇ ਜੱਗੀ ਨੂੰ ਹੁੰਗਾਰਾ ਦਿੱਤਾ ਹੈ, ਆਸ ਹੈ ਇਹ ਲੇਖਕ ਹੋਰ ਵੀ ਕਿਰਤਾਂ ਪੰਜਾਬੀ ਮਾਂ-ਬੋਲੀ ਦੀ ਝੋਲੀ ਪਾਵੇਗਾ ।

ਕੇ.ਐਲ.ਗਰਗ : ਪਿੰਡ ਕਿਸ਼ਨਪੁਰਾ ਦਾ ਜੰਮਪਲ ਕੇ.ਐਲ. ਗਰਗ ਪੰਜਾਬੀ ਸਾਹਿਤ ਜਗਤ ਵਿੱਚ ਜਾਣਿਆ ਹੋਇਆ ਨਾਮ ਹੈ । ਵਿਅੰਗਕਾਰ ਵਜੋਂ ਇਹਨਾਂ ਦੀ ਪਛਾਣ ਇੱਕ ਵੱਖਰੀ ਹੀ ਤਰ੍ਹਾਂ ਦੀ ਹੈ । ਇਹਨਾਂ ਦਾ ਰਚਿਆ ਸਾਹਿਤ, ਤਰਵੰਜਵਾਂ ਪੱਤਾ, ਤਾਊ ਰੰਗੀ

ਰਾਮ, ਸ਼ੈਤਾਨ ਦੀ ਡਾਇਰੀ । ਕਹਾਣੀ ਦੇ ਵੀ ਉਹ ਸਮਰੱਥ ਪਹਿਲੇ ਪੇਚ ਦੇ ਕਹਾਣੀਕਾਰ ਹਨ । ਇਹਨਾਂ ਦੇ ਕਹਾਣੀ ਸਗ੍ਰਹਿ 'ਅੱਗ ਦੇ ਦਾਇਰੇ', ਮੋਹ ਭੰਗ, ਤਲਬ ਦਾ ਰਿਸ਼ਤਾ, ਲੁਕੇ ਹੋਏ ਬੰਦੇ ਆਦਿ ਹਨ । ਸ਼ਹਿਰੀ ਲੇਖਕ ਹੋਣ ਦੇ ਬਾਵਜੂਦ ਵੀ ਉਹਨਾਂ ਨੂੰ ਪੇਂਡੂ ਸਭਿਆਚਾਰ, ਬੋਲਚਾਲ, ਰਹਿਣ ਸਹਿਣ ਬਾਰੇ ਪੂਰੀ ਜਾਣਕਾਰੀ ਸੀ । ਇਹ ਉਹਨਾਂ ਦੇ ਨਾਵਲਾਂ ਦੀ ਸ਼ੈਲੀ ਤੋਂ ਜਾਣਿਆ ਜਾ ਸਕਦਾ ਹੈ । ਇਹਨਾਂ ਦੇ ਨਾਵਲ 'ਧਾਰਾਂ ਵਾਲਾ ਪੁਲ', ਤਲਾਸ਼ ਅਤੇ ਦਰਅਸਲ ਕਾਫੀ ਚਰਚਾ ਵਿੱਚ ਰਹੇ ਹਨ । ਇਹ ਪਰਵਾਸੀ ਲੇਖਕ ਅੱਜ ਕਲ ਅਮਰੀਕਾ ਰਹਿ ਰਿਹਾ ਹੈ ।

ਪ੍ਰੀਤਮ ਬੈਰਾੜ ਲੰਡੇ : ਪਿੰਡ ਲੰਡੇ ਦਾ ਜੰਮਪਲ ਪ੍ਰੀਤਮ ਬੈਰਾੜ ਕਿੱਤੇ ਵਜੋਂ ਇੱਕ ਅਧਿਆਪਕ ਸੀ । ਅੱਜਕਲ ਸੇਵਾ ਮੁਕਤ ਹਨ । ਅਜੇ ਵੀ ਨਵੀਂ ਨਕੋਰ ਦਿੱਖ ਤੇ ਪਹਿਲਾਂ ਵਾਲੀ ਚਮਕ ਦਮਕ ਰੱਖਣ ਵਾਲੇ ਇਸ ਲੇਖਕ ਨੇ ਪੰਜਾਬੀ ਕਹਾਣੀ ਨੂੰ ਜੋ ਨਵੀਂ ਨੁਹਾਰ ਬਖ਼ਸ਼ੀ ਹੈ, ਉਸ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ । ਪ੍ਰੀਤਮ ਬੈਰਾੜ ਦੇ ਪ੍ਰਕਾਸ਼ਿਤ ਕਹਾਣੀ ਸੰਗ੍ਰਹਿ ਬਰਫ ਦੇ ਫੁੱਲ, ਅਨੀਲਾ ਨਹੀਂ ਬੋਲਦੀ, ਆਦਿ ਹਨ । ਰੇਤ ਦੀ ਪੌੜੀ ਕਹਾਣੀ ਸੰਗ੍ਰਹਿ ਵਿੱਚ ਉਹਨਾਂ ਨੇ ਜੋ ਪੰਜਾਬੀ ਕਹਾਣੀ ਦਾ ਮੂੰਹ ਮੱਥਾ ਸਵਾਰਿਆ ਹੈ, ਅਤਿ ਸੁਲਾਹੁਣਯੋਗ ਹੈ । ਜਿਸ ਪਹੇ ਪ੍ਰੀਤਮ ਬੈਰਾੜ ਪਏ ਹੋਏ ਹਨ, ਉਹਨਾਂ ਦਾ ਦਸਤਾਵੇਜੀ ਭੰਡਾਰ ਉਹਨਾਂ ਨੂੰ ਮੰਜਲੇ ਮਕਸੂਦ 'ਤੇ ਜਰੂਰ ਪਹੁੰਚਾਏਗਾ ।

ਗੁਰਮੀਤ ਕੜਿਆਲਵੀ : ਪਿੰਡ ਕੜਿਆਲ ਦਾ ਜੰਮਪਲ ਇਹ ਲੇਖਕ ਕਹਾਣੀ ਪਿੜ ਵਿੱਚ ਬੜਾ ਸੁਚੇਤ ਹੋ ਕੇ ਨਿੱਕਲਿਆ ਹੈ । ਕਹਾਣੀ ਲਿਖਣ ਦੀ ਕਲਾ ਦਾ ਪੂਰਾ ਉਸਨੂੰ ਗਿਆਨ ਹੈ । ਇਸ ਕਰਕੇ ਹੀ ਇਹ ਲੇਖਕ ਕੁਝ ਕੁ ਕਹਾਣੀਆਂ ਲਿਖ ਕੇ ਹੀ ਕਹਾਣੀ ਜਗਤ ਵਿੱਚ ਚਰਚਿਤ ਹੋ ਗਿਆ । ਉਸ ਦਾ ਪਹਿਲਾ ਕਹਾਣੀ ਸੰਗ੍ਰਹਿ 'ਅੱਕ ਦਾ ਬੂਟਾ' ਛਪਿਆ ਹੈ । ਪਾਠਕ ਵਰਗ ਤੇ ਕਹਾਣੀ ਦੇ ਗੁਰੂ ਘੰਟਾਲਾਂ ਵੱਲੋਂ ਜੋ ਉਸਨੂੰ ਹੌਸਲਾ ਉਤਸ਼ਾਹ ਮਿਲਿਆ ਹੈ ਸਾਹਿਤਕ ਪਿੜ ਵਿੱਚ ਪਹਿਲੇ ਕਦਮ ਨੇ ਜੋ ਉਸਨੂੰ ਮਾਣਯੋਗ ਹਸਤਾਖ਼ਰ ਬਖ਼ਸ਼ੇ ਹਨ । ਇਸ ਹੌਸਲੇ ਨਾਲ ਹੀ ਉਸਨੇ ਦੂਸਰਾ ਨਾਵਲ ਮਾਰਕੀਟ ਵਿੱਚ ਲਿਆਂਦਾ ਹੈ 'ਊਣੇ' । ਆਸ ਹੈ ਕਿ ਇਹ ਦੂਸਰਾ ਕਦਮ ਇਸ ਕੜਿਆਲਵੀ ਨੂੰ ਕਹਾਣੀਕਾਰਾਂ ਅਤੇ ਨਾਵਲਕਾਰਾਂ ਦੀ ਕਤਾਰ ਵਿੱਚ ਖੜ੍ਹਨ ਲਈ ਹੋਰ ਉਤਸ਼ਾਹ ਦੇਵੇਗਾ ।

ਅਮਰੀਕ ਕੰਡਾ : ਅਮਰੀਕ ਕੰਡਾ ਦੀਆਂ ਕਹਾਣੀਆਂ ਦਾ ਜੋ ਲੇਖਾ ਜੋਖਾ ਪਾਠਕਾਂ ਨੇ ਕੀਤਾ ਹੈ, ਉਸਦਾ ਤੱਤ ਅਰਕ ਜੋ ਸਾਹਮਣੇ ਆਉਂਦਾ ਹੈ, ਉਸ ਨੇ ਪੰਜਾਬੀ ਸਾਹਿਤ ਨੂੰ ਜੋ ਮਹੱਤਵਪੂਰਨ ਦੇਣ ਦਿੱਤੀ ਹੈ, ਉਸ ਦੇ ਕਹਾਣੀ ਪਿੜ ਵੱਲ ਚੁੱਕੇ ਉਤਾਹੀ ਕਦਮ ਸਫਲ ਹੋ ਅੱਗੇ ਵਧ ਰਹੇ ਹਨ । ਅਖ਼ਬਾਰਾਂ ਰਸਾਲਿਆਂ ਵਿੱਚ ਛਪਣ ਵਾਲਾ ਅਮਰੀਕ ਅੱਜ ਜਾਣੇ



ਪਛਾਣੇ ਕਹਾਣੀਕਾਰਾਂ ਵਿੱਚ ਖੜ੍ਹਾ ਹੈ । ਇਸਦਾ ਪਹਿਲਾ ਕਹਾਣੀ ਸੰਗ੍ਰਹਿ 'ਲੀਹੋਂ ਪਰ੍ਹੇ' ਚੇਤਨਾ ਪ੍ਰਕਾਸ਼ਨ ਨੇ ਛਾਪਿਆ ਹੈ । ਇਸੇ ਤਰ੍ਹਾਂ ਹੀ ਲਗਨ ਨਾਲ ਮਿਹਨਤ ਕੀਤੀ ਤਾਂ ਜਰੂਰ ਹੀ ਕੋਈ ਨਿਵੇਕਲਾ ਰੰਗ ਲਿਆਏਗੀ ।

ਗੁਰਦੀਪ ਪੁਰੀ : ਗੁਰਦੀਪ ਪੁਰੀ ਨੂੰ ਕੀ ਕਹਿ ਲਿਆ ਜਾਵੇ ਉਸ ਦੇ ਢੇਰ ਸਾਰੇ ਰਚੇ ਸਾਹਿਤ ਵਿੱਚ ਉਤਸ਼ਾਹ ਸਿਰੜ, ਨਾਲ ਉਸ ਦਾ ਰਚਿਆ ਬਹੁਰੰਗੀ ਸਾਹਿਤ ਉਸਨੂੰ ਬਹੁਰੰਗੀ ਸਰਬੰਗੀ ਰਚਨਹਾਰੇ ਦੀ ਅਮੀਰੀ ਬਖ਼ਸ਼ਦਾ ਹੈ । ਉਹਨਾਂ ਦਾ ਮਾਨਵਵਾਦੀ ਦ੍ਰਿਸ਼ਟੀਕੋਣ ਜੋ ਸਾਡੇ ਰੂ-ਬ-ਰੂ ਹੋਇਆ ਹੈ ਉਹ ਆਪਣੀ ਮਾਂ-ਬੋਲੀ ਪੰਜਾਬੀ ਲਈ ਕਲਮ ਦਾ ਉਹ ਸ਼ੁਦਾਈ ਹੈ ਤੇ ਸਿਰੜ ਉਸ ਦੀ ਗਵਾਹੀ ਵੀ ਭਰਦਾ ਹੈ । ਉਹਨਾਂ ਦਾ ਸਾਹਿਤਕ ਸੰਸਾਰ ਇਹ ਹੈ :

ਕਹਾਣੀਆਂ : ਉਦਾਸੇ ਫੁੱਲ ਬਹਾਰਾਂ ਦੇ, ਖ਼ਾਹਿਸ਼, ਇੱਕ ਰਾਤ ਦਾ ਕਤਲ, ਹਾਸੇ ਵਿਲਕ ਪਏ ਅਤੇ ਸੱਖਣੇ ਹੱਥ ਕਵਿਤਾ ।

ਮੁਲਾਕਾਤਾਂ : ਬਿਨ ਤੁਸੀਂ ਅਸੀਂ ਸੱਖਣੇ, ਸੰਪਾਦਿਤ : ਗੁਆਚੇ ਦਿਨਾਂ ਦੀ ਭਾਲ, ਮੁੜ ਨਹੀਂ ਹੋਇਆ ਵਤਨਾਂ ਨੂੰ , ਸਾਡਾ ਹਿੱਸਾ, ਗਾਗਰ ਭਰਿਆ ਸਾਗਰ, ਪਰਦੇਸੋਂ ਪਰਤ ਪਰਿੰਦੇ ਆਏ । ਸਾਂਝੀ ਸੰਪਾਦਨ : ਮੋਗੇ ਦੀ ਮੁਸਕਾਨ, ਅਮਲਤਾਸ ਦੇ ਫੁੱਲ, ਕੀ ਜਾਣਾਂ ਮੈਂ ਕੌਣ, ਦਰਦ ਨਾ ਜਾਣੇ ਕੋਈ ਆਦਿ ।

ਜਸਵੀਰ ਕਲਸੀ : ਧਰਮਕੋਟ ਦਾ ਜੰਮਪਲ ਜਸਵੀਰ ਕਲਸੀਕਿੱਤੇ ਵਜੋਂ ਇੱਕ ਅਧਿਆਪਕ ਹੈ । ਕਹਾਣੀ ਖੇਤਰ ਵਿੱਚ ਉਭਰਿਆ ਇਹ ਲੇਖਕ ਲਗਨ ਮਿਹਨਤ ਅਤੇ ਪ੍ਰਤਿਭਾ ਵਿੱਚ ਪਰਪੱਕ ਹੈ । ਹੁਣ ਤੱਕ ਇਸਦੀ ਮਹੱਤਵਪੂਰਨ ਭੂਮਿਕਾ ਵਿੱਚੋਂ ਹੇਠ ਲਿਖੀਆਂ ਪੁਸਤਕਾਂ ਹਨ । ਸੰਪਾਦਨਾ : ਕਲਮ ਤੇ ਕਹਾਣੀ, ਮੌਲਿਕ ਕਹਾਣੀ ਸੰਗ੍ਰਹਿ, ਰਾਤ ਲੰਘ ਗਈ, ਹੋਰ ਮਿਹਨਤ ਨਵਾਂ ਰੰਗ ਲਿਆਏਗੀ ।

## ਮਿੰਨੀ ਕਹਾਣੀ 'ਚ ਮੋਗੇ ਦਾ ਸਾਹਿਤਕ ਸਫ਼ਰ

ਹਰ ਭਾਸ਼ਾ ਵਿੱਚ ਕਹਾਣੀਆਂ ਦੀ ਮੰਗ ਹੈ ਤੇ ਲਿਖੀਆਂ ਵੀ ਜਾ ਰਹੀਆਂ ਹਨ। ਪੰਜਾਬੀ ਕਹਾਣੀਕਾਰਾਂ ਨੇ ਵੀ ਬਹੁਤ ਵੱਡੀਆਂ ਵਾਰਤਾਵਾਂ ਨੂੰ ਮਿੰਨੀ ਕਹਾਣੀ ਦਾ ਰੂਪ ਦੇ ਇਸ ਪਰਥਮ ਵਿੱਚ ਯੋਗਦਾਨ ਪਾਇਆ ਹੈ। ਪੰਜਾਬੀ ਮਿੰਨੀ ਕਹਾਣੀ ਵੱਖ ਵੱਖ ਪੜਾਵਾਂ ਦਾ ਸਫਲ ਸਫਰ ਤੈਅ ਕਰਦੀ ਹੋਈ ਅੱਜ ਸਾਹਿਤ ਵਿੱਚ ਆਪਣਾ ਵਿਸ਼ੇਸ਼ ਅਤੇ ਮਾਣਯੋਗ ਸਥਾਨ ਹਾਸਲ ਕਰ ਚੁੱਕੀ ਹੈ। ਅੱਜ ਦੀ ਨਿੱਕੀ ਕਹਾਣੀ ਅਜੋਕੇ ਦੌਰ ਵਿੱਚ ਜੂਝ ਰਹੇ ਮਨੁੱਖਾਂ ਦੇ ਮਾਨਸਿਕ ਤਨਾਓ ਅਤੇ ਪਦਾਰਥਵਾਦੀ ਹੋ ਰਹੇ ਰਿਸ਼ਤਿਆਂ ਦੀ ਟੁੱਟ ਭੱਜ ਨੂੰ ਬੜੀ ਬਾਰੀਕੀ ਅਤੇ ਸੂਖਮਤਾ ਨਾਲ ਕਹਿਣ ਦੇ ਸਮਰੱਥ ਹੋ ਗਈ ਪਰ ਫਿਰ ਵੀ ਸਾਹਿਤਕ ਅਲੋਚਨਾਕਾਰ ਇਸ ਨਿੱਕੀ ਕਹਾਣੀ ਨੂੰ ਸਾਹਿਤਕ ਦਰਜਾ ਦੇਣ ਲਈ ਤਿਆਰ ਨਹੀਂ।

ਅੱਜ ਦੇ ਸਮੇਂ ਦੇ ਸੰਦਰਭ ਵਿੱਚ ਜੋ ਮਿੰਨੀ ਕਹਾਣੀ ਦੇ ਅਰਥ ਹਨ ਇਹ ਇਸ ਦੀ ਪ੍ਰਾਪਤੀ ਦਾ ਲੇਖਾ ਜੋਖਾ ਹੀ ਹੈ। ਨੈਸ਼ਨਲ ਅੰਤਰ ਰਾਸ਼ਟਰੀ ਪੱਧਰ 'ਤੇ ਨਿੱਕੀ ਕਹਾਣੀ ਮੰਚ ਹੋਂਦ ਵਿੱਚ ਆ ਰਹੇ ਹਨ। ਇਸ ਤੋਂ ਜ਼ਾਹਿਰ ਹੈ ਕਿ ਇਹ ਨਿੱਕੀ ਕਹਾਣੀ ਆਪਣੀ ਸਾਹਿਤਕ ਸੁਤੰਤਰਤਾ ਜ਼ਰੂਰ ਪ੍ਰਾਪਤ ਕਰੇਗੀ। ਇਸ ਨਿੱਕੀ ਕਹਾਣੀ ਦੇ ਸਫਰ ਵਿੱਚ ਮੋਗਾ ਇਲਾਕੇ ਦੇ ਸਾਹਿਤਕਾਰਾਂ ਦੀ ਵੀ ਭਰਪੂਰ ਦੇਣ ਹੈ। ਇਸ ਇਲਾਕੇ ਦੇ ਮਿੰਨੀ ਕਹਾਣੀ ਲੇਖਕਾਂ ਨੇ ਵੀ ਇਸ ਵਿੱਚ ਗਿਣਾਤਮਕ ਪੱਖ ਤੋਂ ਢੇਰ ਸਾਰਾ ਵਾਧਾ ਕੀਤਾ ਹੈ।

ਸੁਖਵੰਤ ਮਰਵਾਹਾ, ਪੱਤੀ ਉਸੰਗ ਮੋਗਾ ਦਾ ਰਹਿਣ ਵਾਲਾ ਹੈ। ਇਸ ਦੀਆਂ ਦੋ ਪੁਸਤਕਾਂ 'ਸਿਖਵੇਂ' ਅਤੇ ਦੇਖ ਫਕੀਰਾ ਬੋਲਿਆ ਛਪ ਚੁੱਕੀਆਂ ਹਨ। ਇਸ ਲੇਖਕ ਦੀ ਮੁਹਾਰਤ ਤੋਂ ਅੰਦਾਜ਼ਾ ਲੱਗਦਾ ਹੈ ਕਿ ਸੁਖਵੰਤ ਮਰਵਾਹਾ ਥੋੜ੍ਹੇ ਸ਼ਬਦਾਂ ਵਿੱਚ ਵੱਡੀ ਗੱਲ ਕਹਿਣ ਦੇ ਸਮਰੱਥ ਹੈ।

ਜਗਰੂਪ ਕਵੀ ਮੋਗੇ ਦਾ ਹੀ ਵਸਨੀਕ ਹੈ। ਇਸ ਲੇਖਕ ਨੇ ਮਿੰਨੀ ਕਹਾਣੀ ਲਿਖਣ 'ਚ ਚੰਗਾ ਨਾਮਣਾ ਖੱਟਿਆ ਹੈ। ਇਹ ਅੰਮ੍ਰਿਤਸਰ ਵਿਖੇ ਪ੍ਰਥਮ ਪੁਰਸਕਾਰ ਪ੍ਰਾਪਤ ਕਰ ਚੁੱਕੇ ਹਨ। ਇਹਨਾਂ ਦਾ ਮਿੰਨੀ ਕਹਾਣੀ ਸੰਗ੍ਰਹਿ 'ਨਿੱਕੇ ਨਿੱਕੇ ਸੂਰਜ' ਛਪ ਕੇ ਪਾਠਕ ਕਚਿਹਰੀ ਵਿੱਚ ਹੈ।

ਸਾਹਿਬ ਸਿੰਘ ਗਿੱਲ : ਪਿੰਡ ਦੁੱਨੇ ਕੇ ਦਾ ਜੰਮਪਲ ਇਹ ਲੇਖਕ, ਪਰਵਾਸੀ ਲੋਕਾਂ ਦੇ ਯਥਾਰਥ ਨੂੰ ਮਿੰਨੀ ਕਹਾਣੀ ਰਾਹੀਂ ਪੇਸ਼ ਕਰਨ ਵਿੱਚ ਇਸ ਦੀ ਸਫਲ ਪੇਸ਼ਕਾਰੀ ਹੈ। ਇਸ ਨੇ ਉਹਨਾਂ ਦੇ ਮਸ਼ੀਨੀ ਜੀਵਨ ਦੀ ਅਸਲੀਅਤ ਨੂੰ ਬਿਆਨਿਆ ਹੈ। ਇਹਨਾਂ ਦਾ ਪਲੇਠਾ ਮਿੰਨੀ ਕਹਾਣੀ ਸੰਗ੍ਰਹਿ 'ਸੂਲੀ ਟੰਗੇ ਲੋਕ' ਛਪ ਚੁੱਕਿਆ ਹੈ।

ਮੋਗਾ ਇਲਾਕੇ ਦੇ ਖੇਤਰ ਵਿੱਚ ਹੋਰ ਵੀ ਮਿੰਨੀ ਕਹਾਣੀ ਲੇਖਕ ਹਨ ਜਿਨ੍ਹਾਂ ਦੀਆਂ ਰਚਨਾਵਾਂ ਰੋਜ਼ਾਨਾ ਅਖ਼ਬਾਰਾਂ, ਰਸਾਲਿਆਂ ਵਿੱਚ ਛਪਦੀਆਂ ਹਨ, ਪਰ ਉਹ ਆਪਣੀ ਨਿੱਕੀ



ਕਹਾਣੀ ਦੀ ਲੜੀ ਨੂੰ ਗਿਣਾਤਮਿਕ ਰੂਪ ਵਿੱਚ ਵਧਾ ਨਹੀਂ ਸਕੇ ਤੇ ਨਾਂ ਹੀ ਕੋਈ ਇਸ ਨੂੰ ਬੱਝਵਾਂ ਰੂਪ ਦੇ ਸਕੇ ਹਨ। ਉਹਨਾਂ ਦੀਆਂ ਰਚਨਾਵਾਂ ਦਾ ਕੋਈ ਬੱਝਵਾਂ ਬਿਰਤਾਂਤ ਪ੍ਰਾਪਤ ਨਾ ਹੋਣ ਕਰਕੇ ਉਹਨਾਂ ਨੂੰ ਇਸ ਫੁਲਵਾੜੀ ਵਿੱਚ ਲਿਆਉਣਾ ਮੇਰੀ ਅਸਮਰਥਤਾ ਹੈ ਪਰ ਉਹਨਾਂ ਦਾ ਨਿੱਕੀ ਕਹਾਣੀ ਖੇਤਰ ਵਿੱਚ ਪਾਇਆ ਯੋਗਦਾਨ ਅਤਿ ਸਲਾਹੁਣਯੋਗ ਹੈ।

ਡਾਲੀ ਨਾਲੋਂ ਤੋੜ ਨਾ ਸਾਨੂੰ, ਅਸਾਂ ਹੱਟ ਮਹਿਕ ਦੀ ਲਾਈ।
ਲੱਖ ਗਾਹਕ ਜੇ ਸੁੰਘੇ ਆ ਕੇ, ਖਾਲੀ ਇੱਕ ਨਾ ਜਾਈ।
ਤੂੰ ਜੋ ਇੱਕ ਤੋੜ ਕੇ ਲੈ ਗਿਓਂ, ਇੱਕ ਜੋਗਾ ਰਹਿ ਜਾਸਾਂ।
ਉਹ ਵੀ ਪਲਕ ਝਲਕ ਦਾ ਮੇਲਾ, ਰੂਪ ਮਹਿਕ ਨੱਸ ਜਾਈ।

ਉਨ੍ਹੀਵੀਂ ਸਦੀ ਦੇ ਅਖ਼ੀਰ ਤੇ ਵੀਹਵੀਂ ਸਦੀ ਦੇ ਸ਼ੁਰੂ ਵਿੱਚ ਦੇਸ਼ ਵਾਸੀਆਂ ਦੀ ਜਾਗਰਤੀ ਦਾ ਮਿਆਰ ਬਹੁਤ ਨੀਵਾਂ ਸੀ। ਨਾਂ ਉਹਨਾਂ ਵਿੱਚ ਉਸ ਵੇਲੇ ਕੋਈ ਆਪਣੀ ਪੁਰਾਣੀ ਮਹਾਨਤਾ ਦੀ ਸੰਭਾਲ ਸੀ ਅਤੇ ਨਾਂ ਹੀ ਉਹਨਾਂ ਕੋਲ ਨਵੇਂ ਯੁੱਗ ਦੀ ਵਡਿਆਈ ਦਾ ਕੋਈ ਹਿੱਸਾ ਸੀ। ਇਹ ਇੱਕ ਬਦਕਿਸਮਤੀ ਹੀ ਸੀ। ਪਰ ਖ਼ੁਸ਼ਕਿਸਮਤੀ ਨਾਲ ਏਸੇ ਸਮੇਂ ਲੋਕਾਂ ਨੂੰ ਇਸ ਅਧੋਗਤੀ ਗੁਲਾਮੀ, ਧਰਮ ਦੀ ਪੌੜੀ ਤੋਂ ਡਿੱਗਣ ਤੇ ਨੀਵੀਂ ਰਹਿਣੀ ਬਹਿਣੀ ਤੇ ਸਮਾਜਿਕ ਪੱਧਰ ਵਿੱਚੋਂ ਉਤਾਂਹ ਚੁੱਕਣ ਵਾਲੀਆਂ ਚੰਗੀਆਂ ਹਸਤੀਆਂ ਮੈਦਾਨ ਵਿੱਚ ਆਈਆਂ। ਵਿਦਵਾਨ ਖੋਜਕਾਰਾਂ ਨੇ ਇਤਿਹਾਸਕਾਰੀ ਖੋਜਾਂ, ਜੀਵਨੀਆਂ, ਸਫਰਨਾਮੇ ਆਦਿ ਸ਼ਲਾਘਾਯੋਗ ਕੰਮ ਕੀਤੇ। ਇਸ ਸ਼ਲਾਘਾਯੋਗ ਖੇਤਰ ਵਿੱਚ ਮੋਗੇ ਖੇਤਰ ਦਾ ਵੀ ਗੁਣਾਤਮਿਕ ਯੋਗਦਾਨ ਹੈ।

ਗਿਆਨੀ ਬਖ਼ਤਾਵਰ ਸਿੰਘ : ਜੋ ਵਾਰਤਿਕ ਸਾਹਿਤ ਦੇ ਮਹਾਨ ਰਚੇਤਾ ਸਨ, ਨੇ ਸੇਵਕ ਜੀਵਨੀ ਅਤੇ ਜੀਵਨੀ ਸੰਤ ਪ੍ਰੇਮ ਸਿੰਘ ਜੀ ਲਿਖੀਆਂ। ਇਸ ਤਰ੍ਹਾਂ ਹੀ ਗਿਆਨੀ ਲਾਲ ਸਿੰਘ ਦੌਧਰ ਨੇ ਜੀਵਨੀ ਸੰਤ ਮੰਗਲ ਨੂੰ ਵਾਰਤਕ ਰੂਪ ਦਿੱਤਾ ਤੇ ਪ੍ਰਕਾਸ਼ਿਤ ਵੀ ਕਰਵਾਈ। ਡਾ: ਸ਼ੇਰ ਸਿੰਘ ਗਿਆਨੀ ਨੇ ਅੰਮ੍ਰਿਤ ਜੀਵਨ ਦੇ ਨਾਮ ਹੇਠ ਗਿਆਨੀ ਸੁੰਦਰ ਸਿੰਘ ਭਿੰਡਰਾਂਵਾਲੇ ਦੀ ਜੀਵਨੀ ਲਿਖੀ। ਗਿਆਨੀ ਰਣਜੀਤ ਸਿੰਘ ਦਿਲਸ਼ਾਦ ਨੇ ਪਿੰਡ ਰਣੀਏਂ ਦੇ ਸੰਤ ਸਰਦਾਰਾ ਸਿੰਘ ਦੀ ਜੀਵਨੀ ਜੋ ਉਰਦੂ ਵਿੱਚ ਹੱਥ ਲਿਖਤ ਸੀ ਦਾ ਪੰਜਾਬੀ ਵਿੱਚ ਅਨੁਵਾਦ ਕਰਕੇ ਛਪਾਈ।

ਡਾ: ਸ਼ੇਰ ਜੰਗ ਜਾਂਗਲੀ : ਇਹ ਬੱਧਣੀ ਕਲਾਂ ਦੇ ਜੰਮਪਲ ਸਨ। ਇਹਨਾਂ ਦੀਆਂ ਲਿਖਤਾਂ ਉਸਤਾਦ ਕਲਮ ਤੋੜ, ਗੋਰਾ ਜਿੰਨ ਤੇ ਅਲਾਹਦੀਨ, ਤਮਾਸ਼ਾ ਜਖਮੀ ਦਾ ਆਦਿ ਤੋਂ ਇਲਾਵਾ ਇਹਨਾਂ ਦਾ ਸਫਰਨਾਮਾ 'ਭਾਰਤ ਦਾ ਚੱਕਰ' ਵੀ ਲਿਖਿਆ ਹੈ। ਹੋਰ ਵੀ ਲੇਖਕਾਂ ਨੇ ਸਫਰਨਾਮੇ ਲਿਖੇ ਹਨ। ਹਰਜੀਤ ਢਿੱਲੋਂ ਦਾ ਅਮਰੀਕਾ ਦਾ ਚੱਕਰ, ਗਿਆਨੀ ਆਤਮਾ ਸਿੰਘ ਦਾ ਸੰਸਾਰ ਚੱਕਰ, ਲਾਲ ਸਿੰਘ ਕਮਲਾ ਦਾ ਮੇਰਾ ਵਲਾਇਤੀ ਸਫਰਨਾਮਾ ਆਦਿ ਲਿਖੇ ਗਏ। ਪ੍ਰੋ: ਸਰਵਨ ਸਿੰਘ ਢੁੱਡੀਕੇ ਦੀ ਨਿਵੇਕਲੀ ਕਿਰਤ 'ਖੇਡ ਜਗਤ ਤੇ ਭਾਰਤ' ਪ੍ਰਸਿੱਧ ਪੁਸਤਕ ਹੈ। ਇਸ ਤਰ੍ਹਾਂ ਹੀ ਪ੍ਰਿੰਸੀਪਲ ਪ੍ਰੀਤਮ ਸਿੰਘ ਗਿੱਲ ਨੇ 'ਸਿੱਖ ਵਿਚਾਰਧਾਰਾ ਅਤੇ ਗੁਰੂ ਨਾਨਕ ਵਿਚਾਰ ਅਧਿਐਨ' ਮਹੱਤਵਪੂਰਨ ਪੁਸਤਕਾਂ ਲਿਖੀਆਂ ਹਨ।

ਇਸ ਤਰ੍ਹਾਂ ਹੀ ਡਾ: ਸ਼ੇਰ ਸਿੰਘ ਬਿਲਾਸਪੁਰ ਦੀ ਆਪਣੀ ਪੁਸਤਕ 'ਸਾਹਿਤ ਸਮਾਲੋਚਨਾ' ਨੇ ਕਾਫੀ ਪ੍ਰਭਾਵ ਛੱਡਿਆ ਸੀ। ਦੌਲਤ ਪੁਰਾ ਪਿੰਡ ਦੇ ਕੁਲਵੰਤ ਸਿੰਘ ਜੋ ਫਾਰਸੀ, ਅੰਗਰੇਜ਼ੀ, ਹਿੰਦੀ, ਉਰਦੂ ਭਾਸ਼ਾਵਾਂ ਦੇ ਵਿਦਵਾਨ ਸਨ ਇਹਨਾਂ ਦੀਆਂ ਪ੍ਰਸਿੱਧ ਪਤ੍ਰਿਕਾਵਾਂ 'ਭਾਰਤੀ ਤੇ ਵਿਦੇਸ਼ੀ ਸਾਹਿਤ' ਆਦਿ ਵਡਮੁੱਲਾ ਯੋਗਦਾਨ ਹੈ। ਇਸ ਤਰ੍ਹਾਂ ਹੀ



ਡਾ: ਆਤਮ ਹਮਰਾਹੀ ਨੇ ਪੁਰਾਣੇ ਫਿਰੋਜ਼ਪੁਰ ਦਾ ਸਾਹਿਤਕ ਸਰਵੇਖਣ ਕਰਕੇ ਖੋਜ ਭਰਪੂਰ ਨਿਬੰਧ ਪੰਜਾਬੀ ਸਾਹਿਤ ਦੀ ਝੋਲੀ ਪਾਇਆ।

## ਗਿਆਨੀ ਲਾਲ ਸਿੰਘ ਜੀ

ਗਿਆਨੀ ਲਾਲ ਸਿੰਘ ਜੀ ਮਾਲਵੇ ਦੇ ਮਸ਼ਹੂਰ ਪਿੰਡ ਦੌਧਰ ਦੇ ਜੰਮਪਲ ਸਨ। ਇਹ ਨਗਰ ਆਪਣੀਆਂ ਕਰਨੀਆਂ ਕਰਕੇ ਜਗਤ ਮਸ਼ਹੂਰ ਹੈ। ਇਸ ਨਗਰ ਵਿੱਚ ਬਾਬਾ ਸੁੱਧ ਸਿੰਘ ਜੀ ਵਿਰੱਕਤ ਵੱਲੋਂ ਅਪਾਹਜ ਬੱਚਿਆਂ ਲਈ ਇੱਕ ਪ੍ਰਵਰਿਸ਼ ਸਕੂਲ ਖੋਲਿਆ ਗਿਆ ਹੈ ਤੇ ਗੁਰੂਘਰ ਵੀ ਅਸਥਾਪਨ ਕੀਤਾ ਗਿਆ ਹੈ। ਇੱਥੇ ਇਹਨਾਂ ਅਪਾਹਜ ਬੱਚਿਆਂ ਦੀ ਪਰਵਰਿਸ਼ ਤੋਂ ਇਲਾਵਾ ਇਹਨਾਂ ਨੂੰ ਗੁਰਬਾਣੀ ਕੀਰਤਨ ਅਤੇ ਇਹਨਾਂ ਲਈ ਖੁਰਾਕ, ਪੁਸ਼ਾਕ ਆਦਿ ਦਾ ਵੀ ਪ੍ਰਬੰਧ ਹੈ। ਸੰਤ ਬਾਬਾ ਸੁੱਧ ਸਿੰਘ ਜੀ, ਬਾਬਾ ਵੀਰ ਸਿੰਘ ਜੀ ਦੇ ਉੱਤਰਾਧਿਕਾਰੀ ਹਨ ਅਤੇ ਬਹੁਤ ਭਾਰੀ ਪ੍ਰਸਿੱਧ ਰਾਗੀ ਹਨ। ਉਹਨਾਂ ਨੇ ਇਸ ਸਕੂਲ ਨੂੰ ਰਾਗ ਦੀ ਟਕਸਾਲ ਵਿੱਚ ਹੀ ਬਦਲ ਦਿੱਤਾ ਸੀ। ਇਹਨਾਂ ਕਾਰਨਾਂ ਕਰਕੇ ਹੀ ਇਸ ਨਗਰ ਦੀ ਵਿਲੱਖਣਤਾ ਨਿਰਾਲੀ ਹੈ।

ਸ. ਲਾਲ ਸਿੰਘ ਜੀ ਦਾ ਜਨਮ 18 ਜਨਵਰੀ 1916 ਵਿੱਚ ਹੋਇਆ। ਮੁੱਢਲੀ ਵਿਦਿਆ ਪਿੰਡ ਦੇ ਸਕੂਲ ਵਿੱਚੋਂ ਹੀ ਪ੍ਰਾਪਤ ਕੀਤੀ। ਮੈਟ੍ਰਿਕ ਤੇ ਐਫ.ਏ. ਆਰੀਆ ਸਕੂਲ ਮੋਗਾ ਵਿੱਚੋਂ ਪਾਸ ਕੀਤੀ। 1936 ਵਿੱਚ ਆਪ ਨੇ ਸਿੱਖ ਮਿਸ਼ਨਰੀ ਕਾਲਜ ਰਾਹੀਂ ਪੰਜਾਬ ਯੂਨੀਵਰਸਿਟੀ ਗਿਆਨੀ ਦੀ ਪ੍ਰੀਖਿਆ ਪੰਜਾਬ ਵਿੱਚੋਂ ਅੱਵਲ ਦਰਜੇ ਵਿੱਚ ਪਾਸ ਕੀਤੀ। ਇਸ ਸਫਲਤਾ ਨੂੰ ਦੇਖ ਹੀ ਸ਼੍ਰੋਮਣੀ ਕਮੇਟੀ ਨੇ ਆਪ ਨੂੰ ਸੀਨੀਅਰ ਸਿੱਖ ਮਿਸ਼ਨਰੀ ਨਿਯੁਕਤ ਕੀਤਾ ਸੀ। ਇਸ ਕਾਬਲੀਅਤ ਨੂੰ ਮੁੱਖ ਰੱਖਦਿਆਂ ਆਪ ਨੂੰ ਕਮੇਟੀ ਨੇ ਲਾਹੌਰ ਵਿੱਚ ਖੁੱਲੇ ਸਿੱਖ ਨੈਸ਼ਨਲ ਕਾਲਜ ਵਿੱਚ ਸਿੱਖ ਮਿਸ਼ਨਰੀ ਦੀ ਹੈਸੀਅਤ ਵਿੱਚ ਭੇਜਿਆ ਅਤੇ ਨਾਲ ਹੀ ਖੁੱਲ ਦਿੱਤੀ ਕਿ ਆਪ ਬੀ.ਏ., ਐਮ.ਏ. ਕਰੋ ਕਮੇਟੀ ਆਪ ਦੀ ਮਦਦ ਕਰੇਗੀ। 1943 ਵਿੱਚ ਆਪ ਸਿੱਖ ਮਿਸ਼ਨਰੀ ਕਾਲਜ ਦੇ ਪ੍ਰਿੰਸੀਪਲ ਨਿਯੁਕਤ ਹੋਏ।

ਸਰਕਾਰ ਪਟਿਆਲਾ ਵੱਲੋਂ ਆਪ ਨੂੰ 7.9.1948 ਨੂੰ ਪੰਜਾਬੀ ਬੋਲੀ ਨੂੰ ਸਰਕਾਰ ਦੇ ਰਾਜ ਕਾਜ ਦੇ ਕੰਮਾਂ ਵਿੱਚ ਚਾਲੂ ਕਰਨ ਦੇ ਲਈ ਆਪ ਨੂੰ ਗਜ਼ਟਿਡ ਅਫਸਰ ਨਿਯੁਕਤ ਕੀਤਾ ਗਿਆ। ਜਦੋਂ 1949 ਵਿੱਚ ਪੈਪਸੂ ਬਨਣ 'ਤੇ ਜਦੋਂ ਪੰਜਾਬੀ ਵਿਭਾਗ ਕਾਇਮ ਹੋਇਆ ਤਾਂ ਆਪ ਸਹਾਇਕ ਡਾਇਰੈਕਟਰ ਮੁਕੱਰਰ ਹੋਏ। ਪੰਜਾਬ ਤੇ ਪੈਪਸੂ ਏਕੀਕਰਨ ਤੇ ਆਪ ਪਹਿਲਾਂ ਸਹਾਇਕ ਮੁੜ 5 ਅਗਸਤ 1959 ਨੂੰ ਡਾਇਰੈਕਟਰ ਭਾਸ਼ਾ ਵਿਭਾਗ ਮੁਕੱਰਰ ਹੋਏ।

ਸ. ਲਾਲ ਸਿੰਘ ਜੀ ਸਰਕਾਰੀ ਪਦਵੀ 'ਤੇ ਹੁੰਦਿਆਂ ਹੋਇਆਂ ਵੀ ਚੋਖਾ ਨਾਮਣਾ ਖੱਟ

ਚੁੱਕੇ ਹਨ । 1949 ਵਿੱਚ ਜਦੋਂ ਪੰਜਾਬ ਯੂਨੀਵਰਸਿਟੀ ਵਿੱਚ ਐਮ.ਏ. ਪੰਜਾਬੀ ਦੀ ਪੜ੍ਹਾਈ ਅਰੰਭੀ ਗਈ ਤਾਂ ਪੈਪਸੂ ਸਰਕਾਰ ਨੇ ਇਹਨਾਂ ਨੂੰ ਉਚੇਚੇ ਤੌਰ 'ਤੇ ਮਹਿੰਦਰਾ ਕਾਲਜ ਪਟਿਆਲਾ ਵਿੱਚ ਕਲਾਸਾਂ ਜਾਰੀ ਕਰਨ ਲਈ ਚੁਣਿਆ । ਪੰਜਾਬੀ ਅਲੋਚਨਾ ਦਾ ਪਹਿਲਾ ਪਰਚਾ 'ਪੰਜਾਬੀ ਦੁਨੀਆ' ਇਹਨਾਂ ਦੀ ਐਡੀਟਰੀ ਹੇਠ ਅਤੇ ਸਪਤ ਸਿੰਧੂ ਨਾਮ ਦਾ ਰਸਾਲਾ ਜੋ ਹਿੰਦੀ ਵਿੱਚ ਸੀ ਇਹਨਾਂ ਦੀ ਹੀ ਐਡੀਟਰੀ ਵਿੱਚ ਸ਼ੁਰੂ ਹੋਇਆ ਸੀ ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਧਾਰਮਿਕ ਸਲਾਹਕਾਰ ਬੋਰਡ ਦੇ ਇਹ ਮੈਂਬਰ ਰਹੇ ਸਨ । ਪੰਜਾਬ ਯੂਨੀਵਰਸਿਟੀ ਦੀ ਓਰੀਐਂਟਲ ਫੈਕਲਟੀ ਦੇ ਵੀ ਕਈ ਵਰ੍ਹਿਆਂ ਤੋਂ ਮੈਂਬਰ ਰਹੇ ਸਨ । ਆਪ ਪੰਜਾਬੀ ਸਮੀਖਿਆ ਬੋਰਡ ਜਲੰਧਰ ਦੇ ਪ੍ਰਧਾਨ ਸਨ, ਪੰਜਾਬੀ ਸਾਹਿਤ ਅਕੈਡਮੀ ਲੁਧਿਆਣਾ, ਕੇਂਦਰੀ ਪੰਜਾਬੀ ਲੇਖਕ ਸਭਾ ਅਤੇ ਪੈਪਸੂ ਸੰਸਕ੍ਰਿਤ ਪ੍ਰੀਸ਼ਦ ਦੇ ਉਪ-ਪ੍ਰਧਾਨ ਵੀ ਰਹੇ ਸਨ ।

ਸ. ਲਾਲ ਸਿੰਘ ਜੀ ਉਹਨਾਂ ਟਾਂਵੇਂ ਟਾਂਵੇਂ ਸੱਜਣਾਂ ਵਿੱਚੋਂ ਸਨ, ਜਿੰਨ੍ਹਾਂ ਨੂੰ ਬੋਲਣ ਅਤੇ ਲਿਖਣ ਵਿੱਚ ਇੱਕੋ ਜਿੰਨੀ ਮੁਹਾਰਤ ਸੀ । ਇਹਨਾਂ ਦੇ ਬੋਲਣ ਵਿੱਚ ਜਿੱਥੇ ਪ੍ਰੇਰਨਾ ਸੀ ਉੱਥੇ ਲਿਖਣ ਵਿੱਚ ਦਲੀਲ ਅਤੇ ਸਪਸ਼ੱਟਤਾ ਦੀ ਟੁਣਕਾਰ ਵੀ ਸੀ ।

ਇਸ ਤਰ੍ਹਾਂ ਹੀ ਗਿਆਨੀ ਕ੍ਰਿਪਾਲ ਸਿੰਘ ਵੈਰੋਕੇ ਦੀ ਅਣਥੱਕ ਮਿਹਨਤ " ਸਮਅਰਥ ਕੋਸ਼" ਗਿਆਨ ਭੰਡਾਰ ਤੇ ਵਿਗਿਆਨਕ ਦ੍ਰਿਸ਼ਟੀਕੋਣ ਦਾ ਸਬੂਤ ਹੈ ਅਤੇ ਟੀਕੇ ਪਰਮਾਰਥ ਦੇ ਕਾਰਜ ਵਿੱਚ 'ਵਾਰਤਕ ਗੁਰ ਭਗਤਮਾਲ' ਵਾਰਤਕ ਸਾਖੀ ਪ੍ਰਮਾਣ ਗਿਆਨੀ ਆਤਮਾ ਸਿੰਘ ਦੀ ਅਨਮੋਲ ਰਚਨਾ ਹੈ । ਇਸ ਤਰ੍ਹਾਂ ਹੀ ਨੱਥੂ ਵਾਲਾ ਜਦੀਦ ਦੇ ਗਿਆਨੀ ਬਖ਼ਤਾਵਰ ਸਿੰਘ ਦੁਆਰਾ ਵੈਰਾਗ 'ਸਤਕ' ਦਾ ਟੀਕਾ ਛਪਣ ਜਾਮੇ ਤੋਂ ਅਜੇ ਦੂਰ ਹੀ ਪਿਆ ਹੈ ।

ਇਸ ਤਰ੍ਹਾਂ ਹੀ ਚਿਰੰਜੀ ਲਾਲ ਗੁਪਤਾ ਅਤੇ ਗਿਆਨੀ ਕ੍ਰਿਪਾਲ ਸਿੰਘ ਸੁਖਜੀਤ ਦੁਆਰਾ ਤਿਆਰ ਕੀਤਾ 'ਬਾਣੀ ਸ੍ਰੀ ਗੁਰੂ ਤੇਗਬਹਾਦਰ' ਦਾ ਸਟੀਕ ਵੀ ਪ੍ਰਕਾਸ਼ਿਤ ਹੋਇਆ ਹੈ । ਜਿਸ ਦੀ ਲਾਸਾਨੀ ਮਿਸਾਲ ਕਿੱਧਰੇ ਵੀ ਨਹੀਂ ਮਿਲਦੀ । ਇਹ ਸਿੱਖ ਕੌਮ ਦਾ ਨਿੱਜੀ ਸਰਮਾਇਆ ਹਨ ਤੇ ਪੰਜਾਬੀ ਸਾਹਿਤ ਦਾ ਬੇਮੁੱਲਾ ਖਜਾਨਾ ਵੀ ਹਨ ।

## ਗਿਆਨੀ ਆਤਮਾ ਸਿੰਘ ਜੀ ਐਡੀਟਰ "ਸੁਖਜੀਵਨ"

ਇਹਨਾਂ ਦਾ ਜਨਮ ਜ਼ਿਲ੍ਹਾ ਫਿਰੋਜਪੁਰ ਮੋਗਾ ਵਿੱਚ ਹੋਇਆ । 6ਜਨਵਰੀ 1906 ਵਿੱਚ ਜਨਮੇ ਆਤਮਾ ਸਿੰਘ ਨੇ ਮੁੱਢਲੀ ਵਿਦਿਆ ਭੁਪਿੰਦਰਾ ਖਾਲਸਾ ਹਾਈ ਸਕੂਲ ਮੋਗਾ ਤੋਂ ਹੀ ਪ੍ਰਾਪਤ ਕੀਤੀ ਸੀ । ਆਪ ਵਿੱਚ ਪ੍ਰਚਾਰਕੀ ਗੁਣ ਪ੍ਰਬਲ ਰੂਪ ਵਿੱਚ ਸਨ । ਜਦ ਵੀ ਕਲਾਸ ਵਿੱਚ ਪ੍ਰਚਾਰਕ ਦੇ ਮੁਕਾਬਲੇ ਹੁੰਦੇ ਸਨ, ਆਪ ਨੇ ਕਈ ਵਾਰ ਇਨਾਮ ਪ੍ਰਾਪਤ ਕੀਤੇ ਸਨ । ਦੋ ਤਿੰਨ ਖਾਲਸਾ ਸਕੂਲਾਂ ਵਿੱਚ ਵਿਦਿਆਰਥੀਆਂ ਨੂੰ ਪੜ੍ਹਾਉਣ ਦਾ ਕਾਰਜ ਵੀ ਕੀਤਾ ਸੀ ।


ਹਰਨੇਕ ਸਿੰਘ ਰੋਡੇ (ਲੇਖਕ)


ਜਸਵੰਤ ਸਿੰਘ ਕੰਵਲ
ਸ਼੍ਰੋਮਣੀ ਸਾਹਿਤਕਾਰ


ਗਿੱਲ ਹਰਦੀਪ ਲੋਕ ਗਾਇਕ
(ਰੂਹ ਪੰਜਾਬ ਦੀ)


ਜਗਤਾਰ ਬਰਾੜ ਮੱਲਕੇ
ਪੰਜਾਬੀ ਲੋਕ ਗਾਇਕ


ਸ਼ਾਇਰ ਮਲਕੀਤ ਬਰਾੜ (ਆਲਮਵਾਲਾ)


ਰਾਣੀ ਰਨਦੀਪ ਲੋਕ ਗਾਇਕਾ


ਅਮਰਦੀਪ ਗਿੱਲ ਘੋਲੀਆ (ਗੀਤਕਾਰ)


ਲੇਖਕ ਅਤੇ ਕਵੀਸ਼ਰ ਮੇਜਰ ਸਿੰਘ (ਗਿੱਲਾਂ ਵਾਲਾ)

ਖ਼ਾਸ ਕਰਕੇ ਖਾਲਸਾ ਹਾਈ ਸਕੂਲ ਰੋਡੇ, ਗੁਰੂ ਤੇਗ ਬਹਾਦਰ ਗੜ੍ਹ । ਪੱਤਰਕਾਰ ਤੇ ਪੇਂਡੂ ਹਲਕੇ ਦੀ ਉਸਾਰੀ ਦਾ ਆਪ ਨੂੰ ਮੁੱਢਲਾ ਸ਼ੌਕ ਸੀ । 1936 ਵਿੱਚ ਆਪ ਨੇ 'ਸੁਖਜੀਵਨ' ਨਾਮ ਦਾ ਪੱਤਰ ਇਸ ਮੋਗੇ ਤੋਂ ਕੱਢਿਆ । ਜੋ ਉਸ ਸਮੇਂ ਤੋਂ ਲਗਾਤਾਰ ਆਪਣੀ ਅਡੋਲ ਤੇ ਨਿਰਪੱਖ ਪਾਲਿਸੀ ਨਾਲ ਚਲਦਾ ਰਿਹਾ । ਦੇਸ਼ ਵੰਡ ਹੋਣ ਨਾਲ ਇਸ ਅਖ਼ਬਾਰ ਦਾ ਦਫ਼ਤਰ ਲਾਹੌਰ ਤੋਂ ਬਦਲ ਕੇ ਲੁਧਿਆਣੇ ਲਿਆਂਦਾ ਗਿਆ । ਪਰਦੇਸੀ ਭਾਈਆਂ ਨਾਂਲ ਜੋ ਸਬੰਧ 'ਸੁਖਜੀਵਨ' ਨੇ ਪੈਦਾ ਕੀਤੇ ਸਨ ਉਹ ਇੱਕ ਮਿਸਾਲ ਸੀ । ਸੁਖਜੀਵਨ ਦੀ ਇੱਕ ਅਦੁੱਤੀ ਮਿਸਾਲ ਸੀ ਜੋ ਬਿਨਾਂ ਕਿਸੇ ਪਾਰਟੀ ਸਬੰਧਾਂ ਤੋਂ ਲੋਕ ਸ਼ਕਤੀ ਨਾਲ ਹੀ ਚਲਦਾ ਰਿਹਾ ।

ਵਿਦਿਆ ਦਾ ਪ੍ਰਚਾਰ , ਪੇਂਡੂ ਹਲਕਿਆਂ ਦਾ ਸੁਧਾਰ, ਪਖੰਡ ਖੰਡਨ, ਯਥਾਰਥ ਗੁਰਮਤਿ, ਦੇਸ਼ ਉਸਾਰੀ 'ਸੁਖਜੀਵਨ' ਦੇ ਮਨੋਰਥ ਸਨ । ਇਹਨਾਂ ਸਾਰੀਆਂ ਗੱਲਾਂ ਦਾ ਸਿਹਰਾ ਇਸ ਦੇ ਸੰਪਾਦਕ ਗਿਆਨੀ ਆਤਮਾ ਸਿੰਘ ਦੇ ਸਿਰ ਹੈ । ਆਪ ਨੂੰ ਬਹੁਤ ਸਾਰੀਆਂ ਜੱਥੇਬੰਦੀਆਂ ਵਿੱਚ ਕੰਮ ਕਰਨ ਦਾ ਸੁਭਾਗ ਪ੍ਰਾਪਤ ਹੋਇਆ । ਆਪ ਜੀ ਨੇ ਕੈਨੇਡਾ, ਅਮਰੀਕਾ ਆਦਿ ਦੇਸ਼ਾਂ ਵਿੱਚ ਦੌਰੇ ਵੀ ਕੀਤੇ ਤੇ 'ਸੁਖਜੀਵਨ' ਨੂੰ ਪਾਠਕਾਂ ਤੱਕ ਪਹੁੰਚਾਇਆ

ਇਸ ਤਰ੍ਹਾਂ ਹੀ ਗਿਆਨੀ ਕ੍ਰਿਪਾਲ ਸਿੰਘ ਬੱਧਣੀ ਕਲਾਂ ਨੇ ਭਗਤ ਨਾਮਦੇਵ ਜੀ ਦੀ ਆਦਿ ਗਰੰਥ ਵਿੱਚ ਦਰਜ ਬਾਣੀ ਦਾ ਸਟੀਕ 'ਅਨਮੋਲ ਰਤਨ' ਦੇ ਨਾਮ ਹੇਠ ਪ੍ਰਕਾਸ਼ਿਤ ਕਰਵਾਈ ।

ਹਰਨੇਕ ਸਿੰਘ ਰੋਡੇ : ਇਹ ਲੇਖਕ ਘੁੱਗ ਵਸਦੇ ਇਤਿਹਾਸਕ ਪਿੰਡ ਰੋਡੇ ਦਾ ਜੰਮਪਲ ਹੈ । ਲੇਖਕ ਅਤੁੱਟ ਧਾਰਮਿਕ ਲਗਨ ਵਾਲੇ ਖੋਜੀ, ਪ੍ਰੇਮੀ, ਸਿਆਣੇ ਤੇ ਦਿਆਲੂ ਹਨ । ਧਾਰਮਿਕ ਪ੍ਰਚਾਰ ਤੇ ਪੰਜਾਬੀ ਸਾਹਿਤਯ ਦੇ ਵਾਧੇ ਦੇ ਹਾਮੀ ਹਨ । ਯਥਾਰਥ ਤੇ ਸੰਘਰਸ਼ਮਈ ਜੀਵਨ ਵਿੱਚੋਂ ਉਤਪਤ ਹੋਇਆ, ਉਹਨਾਂ ਦਾ ਸਾਹਿਤ ਪੜਤਾਲੀਆ ਨਜਰਾਂ ਨਾਲ ਘੋਖਿਆ ਹੋਇਆ ਹੈ, ਉੱਚਾ ਤੇ ਬਲਵਾਨ ਹੈ । ਸੱਚ ਤੇ ਸੁਹਿਰਦਤਾ ਦੇ ਗੁਣ ਉਹਨਾਂ ਵਿੱਚ ਸਮੋਏ ਹੋਏ ਹਨ । ਮਿਠਤ, ਧੀਰਜ, ਹਮਦਰਦੀ ਦੇ ਨਾਲ ਨਾਲ ਕੱਟੜਤਾ ਦਾ ਪੱਖ ਉਹਨਾਂ ਵਿੱਚ ਪ੍ਰਬਲ ਰੂਪ ਵਿੱਚ ਉਜਾਗਰ ਹੈ । ਜੇ ਸਮਾਜਿਕ ਜੀਵਨ ਵਾਲੇ ਮਨੁੱਖ ਦੀ ਪਰਖ ਕਰਨੀ ਹੋਵੇ ਤਾਂ ਇਹ ਸਰੋਤ ਮੁੱਖ ਮੰਨੇ ਜਾਂਦੇ ਹਨ । ਇਹਨਾਂ ਦਾ ਸਾਹਿਤਕ ਜੀਵਨ ਕੋਈ ਬਹੁਤਾ ਲੰਬਾ ਨਹੀਂ ਪਰ ਸੰਘਰਸ਼ ਨਾਲ ਪੂਰਨ ਲਿਬਰੇਜ਼ ਹੈ । ਇਹਨਾਂ ਦਾ ਸਾਹਿਤਕ ਜਨਣੀ-ਕਰਨ ਤੇ ਮਾਨਵ ਪ੍ਰੀਤ ਸਮਤੋਲ ਹੈ । ਹੁਣ ਤੱਕ ਪ੍ਰਕਾਸ਼ਿਤ ਪੁਸਤਕਾਂ ਅਤੇ ਰਚਨਾਵਾਂ :

ਜੀਵਨੀਆਂ : ਮੋਹਨ ਸਿੰਘ ਕਵੀਸ਼ਰ ਜੀਵਨ ਤੇ ਰਚਨਾ, ਜੀਵਨ ਕਥਾ ਸੰਤ ਭੂਰੇ ਸ਼ਾਹ ।

ਗੱਦ ਰਚਨਾ : ਪਿੰਡ ਰੋਡੇ ਦਾ ਇਤਿਹਾਸ (ਭਾਗ ਪਹਿਲਾ),

ਪਿੰਡ ਰੋਡੇ ਦਾ ਇਤਿਹਾਸ (ਭਾਗ ਦੂਜਾ), ਪਿੰਡ ਰੋਡੇ ਦੇ ਪਰਵਾਸੀਆਂ ਦੀ ਗਾਥਾ ਭਾਗ - ਤੀਜਾ ।

ਇਤਿਹਾਸ : ਇਤਿਹਾਸ ਗੁਰਦੁਆਰਾ ਪਾਤਸ਼ਾਹੀ ਛੇਵੀਂ, ਇਤਿਹਾਸ ਗੁਰਦੁਆਰਾ ਸ਼ਹੀਦ ਬਾਬਾ ਤੇਗਾ ਸਿੰਘ ।

ਸੰਪਾਦਨਾ : ਮੋਹਨ ਕਵੀਸ਼ਰ ਦੀ ਸੰਪੂਰਨ ਰਚਨਾ, ਨਿਰਾਲਾ ਮੋਹਣ ਸਿੰਘ, ਖੰਡੇ ਦੀ ਧਾਰ, ਬੇਦੋਸ਼ੀ ਸਜ਼ਾ

ਰਚਨਾਵਾਂ : ਆਖ਼ਰੀ ਮੁਲਾਕਾਤ (ਕਹਾਣੀ), ਪਹਿਲੀ ਮੁਲਾਕਾਤ (ਕਹਾਣੀ)

ਕਾਵਿ ਸੰਗ੍ਰਹਿ ਬਲਦੀਆਂ ਲਾਟਾਂ ।

ਨਾਵਲਿਟ : ਅੱਖਰਾਂ ਦੀ ਖ਼ੁਸ਼ਬੋ ।

ਮਾਣ ਸਨਮਾਣ

ਮੋਹਣ ਸਿੰਘ ਕਵੀਸ਼ਰ ਦੀ ਜੀਵਨ ਰਚਨਾ 'ਤੇ ਮੋਹਣ ਸਿੰਘ ਕਵੀਸ਼ਰ ਐਵਾਰਡ ਸਾਹਿਤ ਸਦਨ ਵੱਲੋਂ ਮਿਲਿਆ ਅਤੇ ਗੁਰਦੁਆਰਾ ਸ਼ਹੀਦ ਬਾਬਾ ਤੇਗਾ ਸਿੰਘ ਦਾ ਇਤਿਹਾਸ ਲਿਖਣ 'ਤੇ 'ਗੁਰੂਘਰ ਦਾ ਲੇਖਕ' ਹੋਣ ਦਾ ਸਨਮਾਨ ਪੱਤਰ ਮਿਲਿਆ ਅਤੇ ਸੰਤ ਮਹਾਂਪੁਰਸ਼ ਬਾਬਾ ਨੱਛਤਰ ਸਿੰਘ ਵੱਲੋਂ ਸੋਨੇ ਦੀ ਮੁੰਦਰੀ ਪਾ ਕੇ ਮਾਨ ਸਨਮਾਨ ਕੀਤਾ ਗਿਆ ।

ਨਿਆਂ ਨਾਲ ਤੇਰਾ ਮੈਂ ਰੁਤਬ ਹੈ ਜਾਤਾਂ ।
ਖੁਦਾ ਕੋਲ ਥੱਲੇ ਹੈਂ ਤੂੰ ਅੰਨ-ਦਾਤਾ ।
ਤੂੰ ਵਸੇਂ ਤੇ ਦੁਨੀਆ ਦਾ ਹੁੰਦਾ ਏ ਵਾਸਾ ।
ਤੇਰੀ ਮੁਸ਼ਕੜੀ ਵਿੱਚ ਜੰਮਾਨੇ ਦਾ ਹਾਸਾ ।

## ਪੰਜਾਬੀ ਗੀਤਕਾਰੀ ਅਤੇ ਗਾਇਕੀ 'ਚ ਮੋਗੇ ਦਾ ਰੂਪਾਂਤਕ

ਗੀਤ ਦੀ ਪਰੰਪਰਾ ਇੰਨੀ ਹੀ ਪੁਰਾਣੀ ਹੈ ਜਿੰਨੀ ਕਿ ਮਨੁੱਖਤਾ ਪੁਰਾਣੀ ਹੈ । ਪ੍ਰਸਿੱਧ ਵਿਦਵਾਨ ਡਾ: ਹਜਾਰੀ ਪ੍ਰਸਾਦ ਦਿਵੇਦੀ ਦੀ ਲਿਖਤ ਅਨੁਸਾਰ ਲੋਕ ਗੀਤਾਂ ਦੀ ਸਹਾਇਤਾ ਨਾਲ ਅਸੀਂ ਇੱਕ ਪੁਰਾਣੇ ਸੰਸਾਰ ਨੂੰ ਪ੍ਰਾਪਤ ਕਰ ਸਕਦੇ ਹਾਂ । ਪ੍ਰਾਚੀਨ ਗੀਤਾਂ ਦੀਆਂ ਪੀੜ੍ਹੀ ਦਰ ਪੀੜ੍ਹੀ ਤੋਂ ਸੁਣੀਆਂ ਤੁਕਾਂ ਨੂੰ ਜੇ ਗਹੁ ਨਾਲ ਵਿਚਾਰਿਆ ਜਾਵੇ ਤਾਂ ਇਹਨਾਂ ਵਿੱਚੋਂ ਕੁਝ ਤੁਕਾਂ ਇਹੋ ਜਿਹੀਆਂ ਵੀ ਪ੍ਰਾਪਤ ਹੋ ਜਾਂਦੀਆਂ ਹਨ ਜਿੰਨ੍ਹਾਂ ਦਾ ਸਬੰਧ ਸਾਡੀ ਬੀਤ ਚੁੱਕੀ ਸਭਿਅਤਾ, ਸਭਿਆਚਾਰ, ਰੀਤਾਂ ਰਿਵਾਜਾਂ ਨਾਲ ਹੁੰਦਾ ਹੈ । ਪ੍ਰਸਿੱਧ ਖੋਜੀ ਸਾਹਿਤਕਾਰ ਮੈਕਸਮੂਲਰ ਨੇ ਰਿਗਵੇਦ ਵਿੱਚ ਵੀ ਲੋਕ ਗੀਤਾਂ ਦੀ ਛੁਹ ਦੇਖੀ ਹੈ । ਇਹਨਾਂ ਲੋਕ ਗੀਤਾਂ ਨਾਲ ਜੋ ਦ੍ਰਿਸ਼ਟੀ ਸਾਡੇ ਸਾਹਮਣੇ ਆਉਂਦੀ ਹੈ, ਇਹਨਾਂ ਵਿੱਚੋਂ ਪੁਰਾਤਨ ਦੇ ਨਾਲ ਨਾਲ ਇਲਾਕੇ ਖੇਤਰ ਦੀਆਂ ਵੰਨ ਸੁਵੰਨੀਆਂ ਝਾਕੀਆਂ ਵੀ ਉਜਾਗਰ ਹੁੰਦੀਆਂ ਹਨ, ਜਿਸ ਨਾਲ ਸਾਡੇ ਸਭਿਆਚਾਰ, ਬੋਲਚਾਲ ਦੇ ਨਾਲ ਨਾਲ ਸਾਡੀ ਲਿਖਣ ਕਲਾ ਵਿੱਚ ਵੀ ਸ਼ਬਦਾਂ ਦੀ ਅਦਲਾ ਬਦਲੀ ਆਉਂਦੀ ਹੈ ।

ਮਨੁੱਖੀ ਜੀਵਨ ਵਿੱਚ ਤਿੰਨ ਅਵਸਥਾਵਾਂ ਵਿਸ਼ੇਸ਼ ਹਨ ਬਚਪਨ, ਜਵਾਨੀ ਅਤੇ ਬੁਢਾਪਾ, ਇਸ ਤਰ੍ਹਾਂ ਹੀ ਤਿੰਨ ਘਟਨਾਵਾਂ ਵੀ ਹਨ ਜਨਮ ਵਿਆਹ ਅਤੇ ਮੌਤ । ਇਹਨਾਂ ਅਵਸਥਾਵਾਂ ਅਤੇ ਘਟਨਾਵਾਂ ਦੁਆਲੇ ਹੀ ਸਾਡੇ ਗੀਤਾਂ ਵਿਚਲੀ ਖ਼ੁਸ਼ੀ ਡੁੱਲ੍ਹ ਡੁੱਲ੍ਹ ਪੈਂਦੀ ਹੈ । ਤੇ ਗ਼ਮੀ ਦੀ ਝਲਕ ਵੀ ਅਸੀਂ ਇਹਨਾਂ ਵਿੱਚੋਂ ਹੀ ਪੜ੍ਹ ਸੁਣ ਸਕਦੇ ਹਾਂ । ਸ੍ਰਿਸ਼ਟੀ ਦਾ ਮੁੱਢਲਾ ਇਤਿਹਾਸ ਜਨਮ ਤੋਂ ਸ਼ੁਰੂ ਹੁੰਦਾ ਹੈ । ਜਨਮ ਦੇਣ ਦੀ ਚਾਹ ਹਰ ਔਰਤ ਦੀ ਹੁੰਦੀ ਹੈ । ਇਹ ਜੁੱਗਾਂ, ਜੁਗਤਰਾਂ ਤੋਂ ਚੱਲੀ ਆ ਰਹੀ ਹੈ ਕਿ ਔਰਤ ਨੂੰ ਸੰਪੂਰਨ ਔਰਤ ਦਾ ਖਿਤਾਬ ਹੀ ਉਦੋਂ ਮਿਲਦਾ ਹੈ ਜਦੋਂ ਉਹ ਅੱਗੇ ਬੱਚੇ ਨੂੰ ਜਨਮ ਦਿੰਦੀ ਹੈ । ਸਾਡੀ ਸਮਾਜਿਕ ਬਣਤਰ ਅਨੁਸਾਰ ਪੁੱਤਰ ਜੰਮਣ ਤੇ ਹੀ ਦੁਨੀਆਂ ਵਿਚ ਸਾਂਝ ਮੰਨੀ ਜਾਂਦੀ ਹੈ ਤੇ ਖ਼ੁਸ਼ੀਆਂ ਮਨਾਈਆਂ ਜਾਂਦੀਆਂ ਹਨ । ਸਾਡੇ ਲੋਕ ਗੀਤਾਂ ਦੀ ਤਰਜ਼ ਇਸ ਤਰ੍ਹਾਂ ਹੈ :

ਹਰਿਆ ਮਾਏਂ, ਭਰਿਆ ਭੈਣੇ, ਹਰਿਆ ਲਾਲੀ ਜੜਿਆ ।
ਜਿਸ ਦਿਹਾੜੇ ਜਨਮਿਆ ਨੀ ਉਹ, ਸੋਈ ਭਾਗੀਂ ਭਰਿਆ ।
ਹਰਿਆ ਦਾਈ ਪੱਟ ਵਲੇਟਿਆ, ਨਜਰਾਂ ਤੋਂ ਰੱਬ ਨੀ ਬਚਾਵੇ ।
ਨੀ ਵੀਰ ਘਰ ਪੁੱਤ ਜੰਮਿਆਂ, ਬਾਪੂ ਕੁੰਡੀਆਂ ਦੇ ਸੰਗਲ ਫੜਾਵੇ ।
ਨੀ ਵੀਰ ਘਰ ..........................................

ਇਸ ਤਰ੍ਹਾਂ ਹੀ ਬੱਚਾ ਲੋਰੀਆਂ ਲੈਂਦਾ ਵੱਡਾ ਹੁੰਦਾ ਹੈ । ਹੌਲੀ ਹੌਲੀ ਬਚਪਨ ਦੀਆਂ ਖੇਡਾਂ ਜਵਾਨੀ ਦੀਆਂ ਖੇਡਾਂ ਵਿੱਚ ਬਦਲ ਜਾਂਦੀਆਂ ਹਨ । ਜਵਾਨੀ ਵਿੱਚ ਇੱਕ ਕੁਦਰਤੀ ਦਾਤ ਪ੍ਰਾਪਤ ਹੁੰਦੀ ਹੈ ਪਿਆਰ । ਜਿਸ ਦਾ ਸੁਆਦ ਮਾਨਣ ਦੀ ਚਾਹ ਹਰ ਮੁਟਿਆਰ, ਗਭਰੂ

ਵਿੱਚ ਹੁੰਦੀ ਹੈ। ਜਵਾਨੀ ਦੇ ਜੋਸ਼ ਕਾਰਨ ਪਿਆਰ ਦਾ ਜਜ਼ਬਾ ਉਬਲਦਾ ਹੈ। ਇੱਕ ਦੂਜੇ 'ਤੇ ਜਦ ਡੁਲ੍ਹਦਾ ਹੈ ਤਾਂ ਮਦਹੋਸ਼ੀ 'ਚੋ ਕਿਸੇ ਗੀਤ ਦਾ ਮੁੱਢ ਬੱਝਦਾ ਹੈ।

'ਜਵਾਨੀ ਆ ਗਈ ਮੇਰੇ ਤੇ, ਕੁੜੀਏ ਬਦਾਮੀ ਰੰਗੀਏ, ਦਿਲ ਡੁਲ੍ਹ ਗਿਆ ਤੇਰੇ ਤੇ'
'ਕਾਹਨੂੰ ਸਾਡੇ ਵੱਲ ਤੱਕਣਾਂ ਏ, ਰੂਪ ਵੇ ਜਵਾਨੀ ਵਾਲਾ ਅਸੀਂ ਸਾਂਭ ਸਾਂਭ ਰੱਖਣਾ ਏ'

ਮੁੰਡੇ ਕੁੜੀ ਦੇ ਜਵਾਨ ਹੋਣ ਦਾ ਅਹਿਸਾਸ ਜਦੋਂ ਮਾਂਪਿਆਂ ਨੂੰ ਹੋ ਜਾਂਦਾ ਹੈ ਤਾਂ ਮਾਪੇ ਕੁੜੀ ਲਈ ਵਰ ਦੀ ਭਾਲ ਕਰਦੇ ਹਨ। ਇਸ ਤਰ੍ਹਾਂ ਹੀ ਲੜਕੇ ਵਾਲੇ ਕਿਸੇ ਚੰਗੇ ਖਾਨਦਾਨ ਦੀ ਕੁੜੀ ਦੀ। ਜੁੱਗਾਂ ਜੁਗੰਤਰਾਂ ਤੋਂ ਇਹਨਾਂ ਸੰਸਕਾਰਾਂ ਨਾਲ ਬੱਝੇ ਹੋਏ ਗੀਤ ਹਨ। ਜੋ ਸਾਡੇ ਗ੍ਰਿਥੀ ਜੀਵਨ ਦੇ ਬਲਦੇ ਚਿਰਾਗ ਹਨ। ਇਹ ਘੋੜੀਆਂ ਦੇ ਰੂਪ ਵਿੱਚ ਵੀ ਹਨ ਤੇ ਸੁਹਾਗ ਦੇ ਰੂਪ ਵਿੱਚ ਵੀ। ਦੋਨਾਂ ਹੀ ਧਿਰਾਂ ਵੱਲੋਂ ਜੋਰਾਂ-ਸ਼ੋਰਾਂ ਨਾਲ ਖ਼ੁਸ਼ੀ ਦਾ ਪ੍ਰਗਟਾਵਾ ਕੀਤਾ ਜਾਂਦਾ ਹੈ।

ਬੀਬੀ ਲੰਮੀਏ ਨੀ ਖਜੂਰੇ, ਕੀਹਨੇ ਤੇਰਾ ਵਰ ਟੋਲਿਆ,
ਨੀ ਕੀਹਨੇ ਤੇਰਾ ......................................
ਆਇਆ ਸੋਨ ਸਵੇਰਾ ਨੀ, ਭਾਬੋ ਮੇਰੀ ਚੰਨ ਵਰਗੀ ਹੋਇਆ ਦੂਰ ਹਨੇਰਾ ਨੀ,
ਭਾਬੋ ਮੇਰੀ ਚੰਨ ਵਰਗੀ ......................................................

ਇਸ ਤਰ੍ਹਾਂ ਹੀ ਗਾਨਾ ਬੰਨ੍ਹਣਾ, ਜੰਞ ਤਿਆਰੀ, ਵਿਦਾਇਗੀ, ਕੁੜੀ ਤੋਰਨ ਸਮੇਂ ਦੇ ਗੀਤ, ਜਾਗੋ, ਛੱਜ ਭੰਨਣਾ, ਸਾਧ ਸਾਧਣੀ ਬਨਣਾ ਆਦਿ ਗੀਤ ਹਨ ਜਿੰਨ੍ਹਾਂ ਰਾਹੀਂ ਆਮ ਲੋਕ ਆਪਣੀਆਂ ਖ਼ੁਸ਼ੀਆਂ ਸਾਂਝੀਆਂ ਕਰਦੇ ਹਨ। ਕੁਝ ਘਟਨਾਵਾਂ ਅਜਿਹੀਆਂ ਵੀ ਹੁੰਦੀਆਂ ਹਨ ਜਿੰਨਾਂ ਦੀਆਂ ਕੌੜੀਆਂ ਮਿੱਠੀਆਂ ਯਾਦਾ ਆਪਣਾ ਰਸ ਗੀਤਾਂ ਵਿੱਚ ਛੱਡਦੀਆਂ ਹਨ। ਇਹਨਾਂ ਨੂੰ ਇਤਿਹਾਸਕ ਗੀਤ ਵੀ ਕਹਿ ਲਿਆ ਜਾਂਦਾ ਹੈ।

ਸਾਡੇ ਵਿਰਸੇ ਵਿੱਚ ਹਾਲੀ ਦੇ ਗੀਤ ਵੀ ਹਨ। ਜਦ ਹਾਲੀ ਆਪਣੀ ਸਾਥਣ ਮੁਟਿਆਰ ਨੂੰ ਭੱਤਾ ਲਈ ਆਉਂਦੀ ਨੂੰ ਤੱਕਦਾ ਹੈ ਤਾਂ ਸਾਰਾ ਹੀ ਵਿੰਨਿਆ ਜਾਂਦਾ ਹੈ। ਉਸ ਦੇ ਗੋਰੇ ਰੰਗ ਤੇ ਮਸਤੀ ਭਰੀਆਂ ਅੱਖਾਂ ਨੂੰ ਤੱਕ ਕੇ ਉਦੋਂ ਇੱਕ ਗੀਤ ਉਂਗਦਾ ਹੈ :

'ਘੁੰਡ ਕੱਢ ਲੈ ਪਤਲੀਏ ਨਾਰੇ ਨੀ, ਰੂਪ ਜੇ ਦੀ ਲਸ਼ਕ ਪਏ'

ਪੰਜਾਬੀਆਂ ਦੀਆਂ ਐਨੀਆਂ ਸਾਰੀਆਂ ਖ਼ੁਸ਼ੀਆਂ ਵਿੱਚ ਹਾਸਾ ਵੀ ਇਹਨਾਂ ਨਾਲ ਪਰਛਾਵੇਂ ਵਾਂਗ ਰਹਿੰਦਾ ਹੈ। ਇੱਕ ਇਤਿਹਾਸਕ ਤੱਥ ਹੈ ਕਿ ਜੇ ਪੰਜਾਬੀਆਂ ਦੇ ਹੱਸਣ ਨੂੰ ਰੋਕਿਆ ਵੀ ਜਾਵੇ ਤਾਂ ਹਾਸਾ ਬੇਕਾਬੂ ਹੋ ਕੇ ਇਹਨਾਂ ਦੀਆਂ ਅੱਖਾਂ ਥਾਣੀ ਨਿੱਕਲਣ ਲੱਗ ਜਾਂਦਾ ਹੈ। ਇਹ ਲੋਕ ਹੱਸਣਾ ਜਾਣਦੇ ਹਨ ਤੇ ਨਾਲ ਨਾਲ ਇਹਨਾਂ ਦੇ ਗੀਤ ਵੀ ਹੱਸਦੇ ਹਨ :



ਹਸਦਿਆਂ ਦੇ ਘਰ ਵਸਦੇ ਏਥੇ, ਤਾਹੀਓਂ ਡੁਲ੍ਹ ਡੁਲ੍ਹ ਪਵੇ ਸ਼ਬਾਬ
ਹਸਦਿਆਂ ਨੂੰ ਹੀ ਖ਼ੁਸ਼ੀਆਂ ਵੰਡਦਾ, ਸੋਹਣਾ ਮੇਰਾ ਦੇਸ਼ ਪੰਜਾਬ।

ਬੱਸ ਇਹਨਾਂ ਗੀਤਾਂ ਸਹਾਰੇ ਹੀ ਸਾਡੀ ਪ੍ਰਾਚੀਨ ਸਭਿਅਤਾ ਐਨੀ ਅਮੀਰ ਅਤੇ ਖ਼ੁਸ਼ਹਾਲ ਹੋਣ ਦਾ ਮਾਣ ਰੱਖਦੀ ਹੈ। ਇਹਨਾਂ ਗੀਤਾਂ ਵਿਚਲੀ ਮਿਠਾਸ ਤੇ ਮਲਵਈ ਬੋਲੀ ਨੂੰ ਜਦੋਂ ਅਸੀਂ ਦਿਲ ਦੇ ਜਜ਼ਬਿਆਂ ਰਾਹੀਂ ਬਿਆਨਦੇ ਹਾਂ ਤਾਂ ਇਸ ਦੀ ਮਿਠਾਸ ਵਿੱਚ ਮਿਸ਼ਰੀ ਦੇ ਘੋਲ ਵਰਗਾ ਵਾਧਾ ਹੋ ਜਾਂਦਾ ਹੈ। ਪਰ ਅੱਜ ਨਾ ਉਹ ਗੀਤ ਰਹੇ ਹਨ ਅਤੇ ਨਾ ਹੀ ਉਹਨਾਂ ਵਿੱਚ ਉਹ ਪੁਰਾਣੀ ਮਿਸ਼ਰੀ ਘੁਲੀ ਮਿਠਾਸ ਹੈ। ਅਸੀਂ ਉਸ ਰੰਗੀਨ ਸਭਿਅਤਾ ਨੂੰ ਵਿਸਾਰਦੇ ਹੀ ਨਹੀਂ ਜਾ ਰਹੇ ਸਗੋਂ ਪੂਰਨ ਰੂਪ ਵਿੱਚ ਹੀ ਵਿਸਾਰ ਦਿੱਤੀ ਹੈ। ਬੱਸ ਕੁਝ ਕੁ ਸਾਹਿਤਕ ਸਭਾਵਾਂ ਹੀ ਹਨ ਜਿੰਨ੍ਹਾਂ ਨੂੰ ਆਪਣੇ ਵਿਰਸੇ ਵਿਰਾਸਤ ਤੇ ਆਪਣੀ ਸਾਫ ਸੁਥਰੀ ਭਾਸ਼ਾ ਅਤੇ ਇਸਦੇ ਗੁਣਾਂ ਨਾਲ ਪਿਆਰ ਹੈ ਅਤੇ ਇਸ ਦੀ ਪੁਰਾਤਨ ਰੰਗੀਨਤਾ ਨੂੰ ਜਿਉਂਦਾ ਰੱਖਣਾ ਚਾਹੁੰਦੇ ਹਨ। ਜਿਸ ਦੀ ਝਲਕ ਅਸੀਂ ਉਹਨਾਂ ਦੀਆਂ ਰਚੀਆਂ ਸਾਹਿਤਕ ਰਚਨਾਵਾਂ, ਗੀਤ, ਗਜ਼ਲਾਂ, ਕਵਿਤਾਵਾਂ 'ਚੋਂ ਭਲੀ ਭਾਂਤੀ ਦੇਖ ਸਕਦੇ ਹਾਂ।

ਜਿਵੇਂ ਪਹਿਲਾਂ ਸਾਡੇ ਪੰਜਾਬੀ ਗੀਤਾਂ ਵਿੱਚ ਸੁੱਚਮਤਾ ਤੇ ਸਵੱਛਤਾ ਸੀ, ਉਹ ਘਟਦੀ ਹੀ ਨਹੀ ਜਾ ਰਹੀ, ਇਸ ਸੁੱਚਮਤਾ, ਸਵੱਛਤਾ ਦੀਆਂ ਤਾਂ ਅੱਜ ਦੇ ਗੀਤਕਾਰਾਂ ਨੇ ਧੱਜੀਆਂ ਹੀ ਉਡਾ ਦਿੱਤੀਆਂ ਹਨ। ਪਹਿਲਾਂ ਪਹਿਲ ਇਹ ਅਸ਼ਲੀਲਤਾ ਭਰੇ ਗੀਤ ਕੈਸਟਾਂ ਵਿੱਚ ਹੀ ਰਿਕਾਰਡ ਸਨ। ਇਹਨਾਂ ਨੂੰ ਸੁਨਣਾ ਜਾਂ ਨਾ ਸੁਨਣਾ ਆਪਣੀ ਪਸੰਦ ਤੇ ਨਿਰਭਰ ਕਰਦਾ ਸੀ। ਪਰ ਅੱਜ ਦੂਰਦਰਸ਼ਨ ਨੇ ਇਹਨਾਂ ਅਸ਼ਲੀਲਤਾ ਭਰੇ ਗੀਤਾਂ ਨੂੰ ਫਿਲਮਾਂਕਣ ਦੀ ਪੁੱਠ ਦੇ ਕੇ ਜੋ ਪੇਸ਼ਕਾਰੀ ਕੀਤੀ ਜਾ ਰਹੀ ਹੈ। ਇਹ ਅਤਿ ਨਿੰਦਣਯੋਗ ਹੈ। ਮੈਨੂੰ ਕੋਈ ਮੀਡੀਏ ਪ੍ਰਤੀ ਘਿਰਣਾ ਨਹੀਂ ਜਿਹੜਾ ਇਸ ਦੂਰਦਰਸ਼ਨ ਦਾ ਸੁਲਾਹੁਣਯੋਗ ਪੱਖ ਹੈ, ਉਸ ਨਿਵੇਕਲੀ ਦਿੱਖ ਦੀ ਜੋ ਇਹ ਪੇਸ਼ਕਾਰੀ ਕਰਦੇ ਹਨ। ਉਸ ਦੇ ਪ੍ਰਤੀਕਰਮ ਵਿੱਚ ਜੋ ਇਹਨਾਂ ਨੂੰ ਲੋਕ ਰਾਇ ਚਿੱਠੀਆਂ ਕਾਰਡਾਂ ਵਿੱਚ ਮਿਲਦੀ ਹੈ, ਉਸ ਖ਼ੁਸ਼ੀ ਨੂੰ ਵੀ ਤਾਂ ਇਹ ਮਾਣਦੇ ਹੀ ਹੋਣਗੇ।

ਮੈਨੂੰ ਚਾਰ ਕੁ ਸ਼ਬਦ ਇੱਕ ਸਾਹਿਤਕ ਮਿਲਣੀ ਤੋਂ ਪ੍ਰਾਪਤ ਹੋਏ ਸਨ, ਜੋ ਮੇਰੇ ਜ਼ਿਹਨ ਵਿੱਚ ਪੱਕੇ ਤੌਰ 'ਤੇ ਉੱਕਰੇ ਗਏ ਜੋ ਮੈਨੂੰ ਹਰ ਪਲ ਘੜੀ ਯਾਦ ਹੀ ਨਹੀਂ ਆਉਂਦੇ ਰਹਿੰਦੇ, ਉਹ ਤਾਂ ਮੈਨੂੰ ਕਿਸੇ ਗੰਭੀਰ ਖਤਰੇ ਦੇ ਬਿਗਲ ਦੀ ਆਵਾਜ ਦੀ ਤਰ੍ਹਾਂ ਚੇਤੰਨ ਵੀ ਕਰਦੇ ਰਹਿੰਦੇ ਹਨ। ਸਾਡੇ ਸਭਿਆਚਾਰ 'ਤੇ ਅਸ਼ਲੀਲ ਗੀਤਾਂ ਦਾ ਅਜਿਹਾ ਭੈੜਾ ਅਸਰ ਪੈ ਰਿਹਾ ਹੈ ਕਿ ਜਿਸ ਦਾ ਪਤਾ ਸਾਨੂੰ ਉਦੋਂ ਲੱਗੇਗਾ ਜਦੋਂ ਸਾਂਡੀ ਪੀੜ੍ਹੀ ਜਵਾਨ ਹੋਵੇਗੀ। ਸਮਾਜ ਦੇ ਭੈੜੇ ਸੁਆਦਾਂ ਦਾ ਵਿਗਾੜਿਆ ਸਾਹਿਤ ਜਦੋਂ ਵਿਗੜ ਜਾਂਦਾ ਹੈ ਤਾਂ ਇਸ ਦੀ ਵਿਸ਼ਭਰੀ

ਹਵਾੜ ਸਮਾਜ ਦਾ ਜੋ ਨੁਕਸਾਨ ਕਰਦੀ ਹੈ, ਉਸ ਬਾਰੇ ਇਤਨਾ ਹੀ ਕਿਹਾ ਜਾ ਸਕਦਾ ਹੈ ਕਿ ਅੱਗੇ ਜਦੋਂ ਲੱਕੜ ਨੂੰ ਘੁਣ ਲੱਗ ਜਾਂਦਾ ਸੀ ਤਾਂ ਉਸ ਲੱਕੜ ਨੂੰ ਘਰੇਲੂ ਲੋੜਾਂ ਤੋਂ ਨਾਕਾਮ ਸਮਝਿਆ ਜਾਂਦਾ ਸੀ । ਇੱਥੋਂ ਤੱਕ ਕਿ ਬਾਲਣ ਲੱਗਿਆਂ ਵੀ ਉਸ ਵਿੱਚੋਂ ਤਾਅ ਦੀ ਹੋਂਦ ਖ਼ਤਮ ਹੁੰਦੀ ਹੈ ।

ਕਿਸੇ ਕੌਮ ਦਾ ਜੀਵਨ, ਉਸ ਦੇ ਸਾਹਿਤ ਨਾਲ ਜੁੜਿਆ ਹੁੰਦਾ ਹੈ ਤੇ ਸਾਹਿਤ ਦਾ ਜੀਵਨ ਕੌਮ ਦਾ ਇਖ਼ਲਾਕ ਹੁੰਦਾ ਹੈ । ਜਿਸ ਕੌਮ ਦੇ ਕੌਮੀ ਇਖ਼ਲਾਕ ਨੂੰ ਅਸ਼ਲੀਲਤਾ ਜਿਹੇ ਘੁਣ ਲੱਗ ਗਏ, ਉਸ ਕੌਮ ਦਾ ਜੀਵਨ ਕਿਹੋ ਜਿਹਾ ਹੋਵੇਗਾ । ਬੱਸ ਐਨਾ ਹੀ ਕਿਹਾ ਜਾ ਸਕਦਾ ਹੈ ਕਿ ਉਸਦਾ ਸਿੱਟਾ ਕੋਈ 'ਡਰਾਵਨੀ ਥਿਊਰੀ' ਜਿਸ ਨੂੰ ਪੜ੍ਹਨ, ਸੁਨਣ ਅਪਨਾਉਣ ਤੋਂ ਅਤਿ ਘਿਰਣਾ ਹੋਵੇਗੀ । ਅਸੀਂ ਇਸ ਤਰ੍ਹਾਂ ਦੀ ਦਲਦਲ ਵਿੱਚ ਧਸ ਜਾਵਾਂਗੇ ਕਿ ਕਈ ਜਨਮ ਲੈ ਕੇ ਵੀ ਸਾਡੀ ਆਉਣ ਵਾਲੀ ਪੀੜ੍ਹੀ ਇਸ ਵਿੱਚੋਂ ਨਿੱਕਲ ਨਹੀਂ ਪਾਇਗੀ ।

'ਓ ਮਾਂ ਬੋਲੀ ਵਿੱਚ ਗੀਤ ਰਚਣ ਵਾਲਿਓ ! ਤੁਸੀਂ ਲੱਚਰਤਾ ਨੂੰ ਸਿਰਜ ਕੇ ਕੁਝ ਪਲ ਘੜੀਆਂ ਦਾ ਸੁਆਦ ਤਾਂ ਜ਼ਰੂਰ ਮਾਣ ਲੈਂਦੇ ਹੋ ਪਰ ਇਸ ਦੇ ਨਿੱਕਲਣ ਵਾਲੇ ਸਿੱਟਿਆਂ ਤੋਂ ਬਿਲਕੁਲ ਹੀ ਅਨਜਾਣ ਹੋਏ ਬੈਠੇ ਹੋ । ਤੁਸੀਂ ਅੱਗੇ ਨਿੱਕਲਣ ਦੀ ਸੋਚ ਵਿੱਚ ਆਪਣੇ ਆਪ ਨੂੰ ਐਨਾ ਅਸ਼ਲੀਲ ਕਰ ਲਿਆ ਹੈ ਕਿ ਇੱਕ ਦਿਨ ਜ਼ਰੂਰ ਹੀ ਇਹੋ ਜਿਹਾ ਆ ਜਾਣਾ ਹੈ ਕਿ ਤੁਸੀਂ ਐਨਾ ਅੱਗੇ ਚਲੇ ਜਾਓਂਗੇ ਕਿ ਤੁਹਾਡੇ ਪਿੱਛੇ ਆਪਣੀ ਹੀ ਅਸ਼ਲੀਲਤਾ ਤੋਂ ਸਿਵਾਏ ਕੁੱਝ ਵੀ ਨਹੀਂ ਹੋਵੇਗਾ । ਬੱਸ ਤੁਸੀਂ ਹਿੱਪੀ ਪੁਣੇ ਵਾਲੀਆਂ ਹੱਦਾਂ ਟੱਪ ਕੇ ਗਰਕ ਦੇਸ਼ ਵਿੱਚ ਚਲੇ ਜਾਓਗੇ ।

ਮੋਗਾ ਜ਼ਿਲ੍ਹੇ ਦੇ ਗੀਤਕਾਰ, ਗਾਇਕ, ਗੀਤ ਸੰਗੀਤ ਦੇ ਵਿੱਚ ਕਿਸੇ ਵੀ ਪੱਖ ਤੋਂ ਘੱਟ ਨਹੀਂ । ਇਹਨਾਂ ਨੇ ਆਪਣੇ ਇਲਾਕੇ ਖੇਤਰ ਤੋਂ ਇਲਾਵਾ ਦੇਸ਼ਾਂ ਪ੍ਰਦੇਸਾਂ ਵਿੱਚ ਵੀ ਜਾ ਕੇ ਧੁੰਮਾਂ ਪਾਈਆਂ ਹਨ ਤੇ ਆਪਣੀ ਵੱਖਰੀ ਪਹਿਚਾਣ ਬਣਾਈ ਹੈ । ਗਾਇਕ ਦੀ ਵੱਖਰੀ ਪਹਿਚਾਣ ਉਸ ਦਾ ਗਾਇਆ ਮੈਟਰ ਹੁੰਦਾ ਹੈ । ਜੇ ਮੈਟਰ ਵਿੱਚ ਲੋਕਾਂ ਦੇ ਹਾਵ ਭਾਵ, ਦੁੱਖ ਸੁੱਖ ਦਰਦ ਹੈ ਤਾਂ ਉਸ ਮੈਟਰ ਦੀ ਉਮਰ ਵੀ ਲੰਮੇਰੀ ਹੋਵੇਗੀ ਤੇ ਗਾਇਕ ਦੀ ਯਾਦ ਵੀ ਲੰਬਾ ਸਮਾਂ ਲੋਕ ਦਿਲਾਂ 'ਤੇ ਛਾਈ ਰਹੇਗੀ ਪਰ ਜੋ ਲੱਚਰਤਾ ਦਾ ਸਹਾਰਾ ਲੈਣਗੇ, ਉਹਨਾਂ ਬਾਰੇ ਅਸੀਂ ਉੱਪਰ ਦੱਸ ਹੀ ਆਏ ਹਾਂ ।

ਪਿਛਲੇ ਵਰ੍ਹਿਆਂ ਤੋਂ ਮੋਗਾ ਵੀ ਲੁਧਿਆਣਾ, ਬਠਿੰਡਾ ਦੀ ਤਰ੍ਹਾਂ ਗਾਇਕਾਂ ਦਾ ਘਰ ਬਣਦਾ ਜਾ ਰਿਹਾ ਹੈ । ਅਨੇਕਾਂ ਹੀ ਗਾਇਕ ਗਰੁੱਪਾਂ ਨੇ ਆਪਣੇ ਮੇਨ ਦਫ਼ਤਰ ਮੋਗੇ ਸ਼ਹਿਰ ਵਿੱਚ ਬਣਵਾ ਲਏ ਹਨ । ਬੇਸ਼ੱਕ ਉਹ ਦੂਰ ਦੁਰਾਡੇ ਦੇ ਹੀ ਰਹਿਣ ਵਾਲੇ ਹਨ । ਗਾਇਕੀ ਗੀਤਕਾਰੀ ਦੇ ਖੇਤਰ ਵਿੱਚ ਇਹ ਮੋਗਾ ਇੱਕ ਵਧੀਆ ਇਤਿਹਾਸ ਸਿਰਜੇਗਾ, ਇਹ



ਵਿਸ਼ਵਾਸ ਹੈ ਇੰਨ੍ਹਾਂ ਗਾਇਕ, ਗੀਤਕਾਰਾਂ 'ਤੇ :

ਰਾਜ ਬੈਰਾੜ : ਸਰੋਤਿਆਂ ਦੇ ਦਿਲਾਂ 'ਤੇ ਰਾਜ ਕਰਨ ਵਾਲਾ ਇਹ ਰਾਜ ਬੈਰਾੜ ਅਜਕਲ ਦੀ ਤਰਜ਼ ਦਾ ਗਾਇਕ ਹੈ । ਇਸਦੀ ਪਹਿਲੀ ਕੈਸੇਟ 'ਸਾਡੇ ਵਾਰੀ ਰੰਗ ਮੁੱਕਿਆ' ਦਾ ਟਾਈਟਲ ਗੀਤ ਵੀ ਇਹ ਹੀ ਸੀ । ਜਿੰਨਾਂ ਮਾਣ ਸਰੋਤਿਆਂ ਨੇ ਇਸ ਕੈਸੇਟ ਨੂੰ ਬਖ਼ਸ਼ਿਆ ਸੀ, ਇਸ ਦੀ ਬਦੌਲਤ ਅੱਜ ਰਾਜ ਬਰਾੜ ਇੱਕਲੇ ਮਾਲਵੇ ਪੰਜਾਬ ਵਿੱਚ ਹੀ ਨਹੀਂ ਦੇਸ਼ ਵਿਦੇਸ਼ ਦੇ ਸਰੋਤਿਆਂ ਦੇ ਦਿਲਾਂ ਦੀ ਵੀ ਧੜਕਣ ਹੈ । ਸਰੋਤਿਆਂ ਦੇ ਚੰਗੇ ਹੁੰਗਾਰੇ ਦੇ ਮਾਣ ਲਈ ਰਾਜ ਬੈਰਾੜ ਨੇ 'ਸਾਡੇ ਵਾਰੀ ਰੰਗ ਮੁੱਕਿਆ' ਤੋਂ ਬਾਦ ਨਾਗ ਦੀ ਬੱਚੀ, ਮੇਰੇ ਗੀਤਾਂ ਦੀ ਰਾਣੀ, ਬਚ ਕੇ ਬਚ ਕੇ ਤੇ ਦੇਸੀ ਪੌਪ ਜਿਹੀਆਂ ਗੀਤ ਪਿਟਾਰੀਆਂ ਦਿੱਤੀਆਂ । ਦੂਰਦਰਸ਼ਨ ਦੇ ਲਿਸ਼ਕਾਰਾ ਆਦਿ ਪ੍ਰੋਗਰਾਮਾਂ ਵਿੱਚ ਨੱਚਦਾ ਗਾਉਂਦਾ ਇਹ ਰਾਜ ਬੈਰਾੜ ਨੌਜਵਾਨ ਦਿਲਾਂ ਦੀ ਧੜਕਣ ਹੈ ।

ਜਗਤਾਰ ਬੈਰਾੜ : ਸਥਾਨਕ ਅਤੇ ਦੇਸ ਪ੍ਰਦੇਸ ਦੀਆਂ ਸਟੇਜਾਂ 'ਤੇ ਪੂਰਾ ਚਰਚਿਤ ਇਹ ਨੌਜਵਾਨ ਗਾਇਕ ਪਿੰਡ ਮੱਲਕੇ ਦਾ ਜੰਮਪਲ ਹੈ । ਜਵਾਨੀ ਦੇ ਰੰਗ ਵਿੱਚ ਰੰਗਿਆ ਇਹ ਜਗਤਾਰ ਬੈਰਾੜ ਸਟੇਜ ਦਾ ਮਾਹਿਰ ਕਲਾਕਾਰ ਹੈ । ਉਸ ਦੀ ਕੈਸੇਟ 'ਸ਼ੌਕੀਆ ਦਿਓਰਾ ਵੇ' ਨੂੰ ਜਿੰਨੀ ਮਕਬੂਲੀਅਤ ਹਾਸਲ ਹੋਈ ਹੈ, ਉਸ ਦੀ ਬਦੌਲਤ ਹੀ ਜਗਤਾਰ ਬੈਰਾੜ ਨੇ ਸਰੋਤਿਆਂ ਨੂੰ ਪਰੀਆਂ ਦੇ ਦਰਸ਼ਨ ਕਰਵਾਏ ਜਿੰਨ੍ਹਾਂ ਪਰੀਆਂ ਬਾਰੇ ਕਹਾਣੀਆਂ ਸੁਣੀਂਦੀਆਂ ਸਨ ਕਿ ਇਹ ਕੋਹ ਕਾਫ ਦੇ ਪਹਾੜਾਂ ਤੇ ਵਸਦੀਆਂ ਹਨ । ਉਹ ਪਰੀਆਂ ਜਗਤਾਰ ਬੈਰਾੜ ਦੀ ਕੈਸੇਟ 'ਪਰੀਆਂ ਪਿਆਰ ਦੀਆਂ' ਵਿੱਚ ਸਰੋਤਿਆਂ ਨੇ ਦੇਖੀਆਂ ਹਨ । ਆਸ ਹੈ ਕਿ ਇਹ ਨੌਜਵਾਨ ਗਾਇਕ ਇਸ ਤਰ੍ਹਾਂ ਹੀ ਮੰਜ਼ਲਾਂ ਮਾਰਦਾ ਹੋਇਆ ਗਾਇਕੀ ਦੇ ਮੁਕਾਮ 'ਤੇ ਜ਼ਰੂਰ ਹੀ ਪਹੁੰਚੇਗਾ ।

ਨਿੱਕਾ ਦਰਦੀ : ਇੱਕ ਸਮਾਂ ਸੀ ਜਦੋਂ ਇਹਨਾਂ ਗਾਇਕਾਂ ਦਾ ਮੁੱਖ ਟਿਕਾਣਾ ਲੁਧਿਆਣਾ ਸੀ ਪਰ ਨਿੱਕਾ ਦਰਦੀ ਐਨਾ ਵਧੀਆ ਕਲਾਕਾਰ ਹੋਣ ਕਰਕੇ ਉਦੋਂ ਵੀ ਆਪਣੇ ਪਿੰਡ ਚੰਦਾਂ ਵਿੱਚ ਹੀ ਵਸਦਾ ਸੀ । ਫੋਕੀਆਂ ਜਿਹੀਆਂ ਸ਼ੁਹਰਤਾਂ ਤੋਂ ਦੂਰ ਰਹਿਣ ਵਾਲਾ ਇਹ ਗਾਇਕ ਲੱਚਰਤਾ ਤੋਂ ਦੂਰ ਸਾਫ ਸੁਥਰੀ ਗਾਇਕੀ ਦਾ ਕਲਾਕਾਰ ਹੈ । ਜਦੋਂ ਕੋਠਿਆਂ ਤੇ ਸਪੀਕਰ ਵਜਦੇ ਸਨ ਉਸ ਸਮੇਂ ਇਸ ਦਰਦੀ ਦਾ ਇੱਕ ਗੀਤ ਐਨਾ ਮਕਬੂਲ ਹੋਇਆ, ਜੋ ਸਰੋਤਿਆਂ ਦੇ ਦਿਲਾਂ ਤੇ ਅੱਜ ਤੱਕ ਵੀ ਛਾਇਆ ਹੋਇਆ ਹੈ । ਗੀਤ ਦੇ ਬੋਲ ਸਨ :

ਟੁੱਟ ਪੈਣੇ ਦੋਧੀ ਨੇ ਮੈਨੂੰ ਅੱਧੀ ਰਾਤੀ ਆਣ ਕੇ ਜਗਾਇਆ ।

ਲੋਕ ਤਰਜ਼ ਦਾ ਇਹ ਗਾਇਕ ਆਪਣੀ ਸਾਫ ਸੁਥਰੀ ਗਾਇਕੀ ਕਰਕੇ ਅੱਜ ਓਨਾ ਹੀ ਮਕਬੂਲ ਹੈ ਜਿੰਨਾਂ ਜਵਾਨੀ ਸਮੇਂ ਸੀ । ਦੋਗਾਣੇ ਗਾਉਣ ਵਾਲੇ ਇਸ ਗਾਇਕ ਦੀ ਜੋੜੀ

ਬੀਬੀ ਸ਼ਕੁੰਤਲਾ ਆਵਾਜ ਦੀ ਮਲਕਾ ਨਾਲ ਹੈ। ਸਰੋਤਿਆਂ ਦੇ ਮਾਣ ਨਾਲ ਗੜੁੱਚ ਇਸ ਜੋੜੀ ਨੇ ਆਪਣੇ ਦੋਗਾਣਿਆਂ ਦੀਆਂ ਕਈ ਕੈਸੇਟਾਂ ਮਾਰਕੀਟ ਵਿੱਚ ਲਿਆਦੀਆਂ ਹਨ ਜੋ ਚੰਗੀਆਂ ਮਕਬੂਲ ਹੋਈਆਂ ਹਨ।

ਜੱਜ ਸ਼ਰਮਾ : ਗਾਇਕੀ ਦੇ ਖੇਤਰ ਵਿੱਚ ਆਪਣਾ ਚੰਗਾ ਨਾਮ ਬਣਾਈ ਬੈਠਾ ਇਹ ਗਾਇਕ ਬਾਘਾ ਪੁਰਾਣਾ ਦਾ ਵਸਨੀਕ ਹੈ। ਲੋਕ ਕਹਾਵਤ ਹੈ ਕਿ ਜਦੋਂ ਚੰਨ ਚੜ੍ਹਦਾ ਹੈ ਤਾਂ ਇਸ ਦੀ ਮਿੰਨੀ ਮਿੰਨੀ ਲੋਅ ਦੀਆਂ ਗੱਲਾਂ, ਚਕੋਰ ਦਾ ਇਹਦੇ ਦਗਦੇ ਮੁੱਖ ਨਾਲ ਪਿਆਰ, ਬੱਸ ਇਸ ਤਰ੍ਹਾਂ ਦੀ ਮਿੰਨੀ ਮਿੰਨੀ ਲੋਅ ਵਾਂਗ ਦਗਦੀ ਚਕੋਰ ਵਰਗੀ, ਪ੍ਰੇਮੀਆਂ ਦੇ ਰਾਜ ਕਰਨ ਵਾਲੀ ਜੱਜ ਸ਼ਰਮਾ ਦੀ ਕੈਸਟ 'ਚੰਨ ਚੜ੍ਹਿਆ' ਮਾਰਕੀਟ ਵਿੱਚ ਜਦੋਂ ਆਈ ਸੀ ਤਾਂ ਜੱਜ ਸ਼ਰਮਾ ਵੀ ਚੰਨ ਵਾਂਗ ਸਰੋਤਿਆਂ ਦਾ ਪਿਆਰਾ ਬਣ ਗਿਆ ਸੀ। ਇਸ ਗਾਇਕ ਦੀ ਦੂਜੀ ਕੈਸੇਟ 'ਕਿਤੇ ਵਿਆਹ ਕਰਵਾ ਲਿਆ' ਵਿੱਛੜ ਚੁੱਕੇ ਪਿਆਰ ਦੀਆਂ ਯਾਦਾਂ ਨੂੰ ਤਾਜ਼ਾ ਕਰਵਾਉਂਦੀ ਹੈ। ਆਪਣੀ ਸਟੇਜੀ ਕਲਾ ਨਾਲ ਇਹ ਗਾਇਕ ਆਪਣੇ ਖੇਤਰ ਵਿੱਚ ਚੰਗੀ ਪਹਿਚਾਣ ਬਣਾਈ ਬੈਠਾ ਹੈ।

ਹਰਪ੍ਰੀਤ ਰਾਜਸਥਾਨੀ : ਇਹ ਖ਼ੂਬਸੂਰਤ ਗਾਇਕ ਅਜਕਲ ਦੀ ਤਰਜ਼ ਦਾ ਗਾਇਕ ਹੈ। ਪਿੰਡ ਮਾਣੂਕੇ ਦਾ ਜੰਮਪਲ ਹਰਪ੍ਰੀਤ ਰਾਜਸਥਾਨੀ ਦੋ ਤਾਰਾ ਤਰਜ਼ ਨਾਲ ਜ਼ਿਆਦਾ ਗਾਉਂਦਾ ਹੈ। ਇਸ ਹੀ ਤਰਜ਼ ਨਾਲ ਸਵ: ਗੁਰਜੰਟ ਰਾਜਸਥਾਨੀ ਨੇ ਆਪਣੀ ਵੱਖਰੀ ਪਹਿਚਾਣ ਬਣਾਈ ਸੀ। ਪੇਂਡੂ ਸਰੋਤਿਆਂ ਵਿੱਚ ਹਰਪ੍ਰੀਤ ਰਾਜਸਥਾਨੀ ਨੇ ਜਿੰਨੀ ਵੀ ਆਪਣੀ ਪਹਿਚਾਣ ਬਣਾਈ ਹੈ, ਉਹ ਹੈ ਇਸ ਦਾ ਹਸਮੁਖ ਚਿਹਰਾ ਤੇ ਇਸਦੀ ਪੁਖ਼ਤਾ ਆਵਾਜ। ਸਰੋਤਿਆਂ ਵੱਲੋਂ ਮਿਲੇ ਮਾਣ ਦੀ ਪ੍ਰਾਪਤੀ ਦਾ ਅੰਦਾਜਾ ਅਸੀਂ ਉਸ ਦੀਆਂ ਦੋ ਕੈਸੇਟਾਂ 'ਚੂੜਾ ਨਾ ਛਣਕਾ ਵੈਰਨੇ' ਅਤੇ ਯਾਰੀ ਤੇਰੇ ਨਾਲ ਦੀ ਮਾਰਕੀਟਿੰਗ ਤੋਂ ਹੀ ਲਗਵਾ ਸਕਦੇ ਹਾਂ। ਇਹਨਾਂ ਦੀ ਗਾਇਕੀ ਕੋਈ ਨਵਾਂ ਰੰਗ ਜਰੂਰ ਪੇਸ਼ ਕਰੇਗੀ।

ਕਾਕਾ ਨੂਰ : ਤਹਿਸੀਲ ਧਰਮਕੋਟ ਦਾ ਜੰਮਪਲ ਗਾਇਕ ਆਪਣੇ ਖੇਤਰ ਵਿੱਚ ਆਪਣੀ ਚੰਗੀ ਪਹਿਚਾਣ ਬਣਾਈ ਬੈਠਾ ਹੈ। ਸਟੇਜ ਨਿਭਾਓ ਦੇ ਪੱਖ ਤੋਂ ਨੂਰ ਉਪ ਵਰਗ ਦੇ ਕਲਾਕਾਰਾਂ ਦੀ ਕਤਾਰ ਵਿੱਚ ਖੜ੍ਹਾ ਲਗਦਾ ਹੈ। ਸਰੋਤਿਆਂ ਨੂੰ ਇਹ ਰੱਬ ਦਾ ਰੂਪ ਮੰਨਦਾ ਹੈ। ਇਸ ਲਈ ਸਰੋਤਿਆਂ ਨੇ ਇਸ ਦੀ ਪਲੇਠੀ ਕੈਸੇਟ ਨੂੰ ਜੋ ਮਾਣ ਸਤਿਕਾਰ ਦਿੱਤਾ ਹੈ, ਅੱਜ ਕਾਕਾ ਨੂਰ ਧਰਮਕੋਟ ਦਾ ਹੀ ਨੂਰ ਨਹੀਂ ਅੱਜ ਤਾਂ ਮੋਗੇ ਜ਼ਿਲ੍ਹੇ ਦੇ ਵਿਸ਼ਾਲ ਖੇਤਰ ਦਾ ਨੂਰ ਬਣ ਗਿਆ ਹੈ। 'ਮਾਰ ਕੇ ਸਲੂਟ ਬੱਸ ਚੜ੍ਹ ਗਈ' ਕਾਕਾ ਨੂਰ ਦੀ ਕੈਸੇਟ ਦਾ ਇਹ ਟਾਈਟਲ ਗੀਤ ਉਸ ਸਮੇਂ ਹਰ ਗਭਰੂ ਦੀ ਜ਼ੁਬਾਨ 'ਤੇ ਚੜ੍ਹਿਆ ਹੋਇਆ ਸੀ। ਸ਼ਾਲਾ! ਇਹ ਗਾਇਕ ਇਸ ਤਰ੍ਹਾਂ ਹੀ ਆਪਣੇ ਮੰਜਿਲ ਵੱਲ ਵਧਦਾ ਰਹੇ।



ਅਰਵਿੰਦਰ ਬੇਦੀ : ਇਹ ਗਾਇਕ ਤਹਿਸੀਲ ਬਾਘਾ ਪੁਰਾਣਾ ਦਾ ਜੰਮਪਲ ਹੈ। ਬੇਸ਼ੱਕ ਇਹ ਗਾਇਕ ਕੋਈ ਪੇਸ਼ਾਵਰ ਗਾਇਕ ਨਹੀਂ ਪਰ ਸਟੇਜੀ ਕਲਾ ਨੂੰ ਨਿਭਾਉਣ ਵਿੱਚ ਇਹ ਹਰ ਵੰਨਗੀ ਤੋਂ ਮਾਹਿਰ ਹੈ। ਮੋਗਾ ਖੇਤਰ ਦੇ ਵਿਸ਼ਾਲ ਖੇਤਰ ਵਿੱਚ ਇਸਨੇ ਆਪਣੀ ਚੰਗੀ ਪਹਿਚਾਣ ਬਣਾਈ ਹੋਈ ਹੈ। ਇਸ ਗਾਇਕ ਦੀਆਂ ਦੋ ਕੈਸੇਟਾਂ ਸਰੋਤਿਆਂ ਦੇ ਰੂ-ਬ-ਰੂ ਹੋਈਆਂ ਹਨ, ਜਿੰਨ੍ਹਾਂ ਨੂੰ ਚੰਗਾ ਹੁੰਗਾਰਾ ਮਿਲਿਆ ਹੈ। ਪਹਿਲੀ ਕੈਸੇਟ ਸੀ 'ਮੌਤ ਦਾ ਸੁਨੇਹਾ' ਅਤੇ ਦੂਜੀ ਸੀ 'ਮਾਹੀ ਮੈਨੂੰ ਪਿਆਰ ਨਾ ਕਰੇ'। ਇਸ ਦੂਸਰੀ ਕੈਸੇਟ ਨੇ ਇਸ ਨੂੰ ਆਪਣੇ ਖੇਤਰ ਤੋਂ ਬਾਹਰ ਦੂਰ ਦੂਰ ਤੱਕ ਅਰਵਿੰਦਰ ਬੇਦੀ ਦੀ ਪਹਿਚਾਣ ਬਣਾ ਦਿੱਤੀ। ਸਰੋਤਿਆਂ ਦਾ ਚੰਗਾ ਹੁੰਗਾਰਾ ਹੋਰ ਸਘਰਸ਼ ਕਰਨ ਦੀ ਪ੍ਰੇਰਨਾ ਹੈ।

ਸੁੱਖਾ ਡਰੋਲੀ ਵਾਲਾ : ਇਤਿਹਾਸਕ ਪਿੰਡ ਡਰੋਲੀ ਦਾ ਜੰਮਪਲ ਇਹ ਲੋਕ ਗਾਇਕ ਆਪਣੀ ਗਾਇਕੀ ਦੀ ਉਮਰ ਤੋਂ ਵਧ ਮਕਬੂਲ ਹੋਇਆ ਲਗਦਾ ਹੈ। ਇਸਦੀ ਪਲੇਠੀ ਕੈਸੇਟ 'ਕਿਹੜੀਗੱਲੋਂ ਹੰਝੂ ਕੇਰਦੀ' ਨੂੰ ਜਿਹੜਾ ਹੁੰਗਾਰਾ ਪਾਠਕਾਂ ਨੇ ਦਿੱਤਾ ਹੈ, ਲਗਦਾ ਹੈ ਇਸ ਉਤਸ਼ਾਹ ਨੇ ਹੀ ਇਸ ਗਾਇਕ ਨੂੰ ਗਾਇਕੀ ਦੀ ਮੰਜਿਲ ਵੱਲ ਵਧਣ ਦੀ ਪ੍ਰੇਰਨਾ ਦਿੱਤੀ ਹੈ। ਇਸ ਤਰ੍ਹਾਂ ਹੀ ਕੀਤੀ ਮਿਹਨਤ ਇੱਕ ਦਿਨ ਜਰੂਰ ਕੋਈ ਰੰਗ ਲਿਆਏਗੀ।

ਬਬਲੀ ਖੋਸਾ : ਪਿੰਡ ਝੰਡੇਆਣਾ ਦਾ ਜੰਮਪਲ ਇਹ ਗਾਇਕ ਇੱਕ ਵੱਖਰੇ ਜਿਹੇ ਅੰਦਾਜ ਦਾ ਗਾਇਕ ਹੈ। ਇਸ ਨੇ ਆਪਣੀ ਗਾਇਕੀ ਨੂੰ ਪੇਂਡੂ ਤਰਜ਼ ਨਾਲ ਐਨਾ ਜੋੜਿਆ ਹੋਇਆ ਹੈ ਕਿ ਬਬਲੀ ਖੋਸਾ ਦੀ ਪਲੇਠੀ ਕੈਸੇਟ 'ਡਾਂਗਾਂ ਨਾਲ ਕੁਟਾਤਾ' ਦੇ ਗੀਤ ਪੇਂਡੂ ਸੱਚ ਨੂੰ ਪੇਸ਼ ਕਰਦੇ ਹਨ। ਦੂਜੀ ਕੈਸੇਟ 'ਹੌਲੀ ਹੌਲੀ ਭੁੱਲਣਾ ਪਊ' ਦੇ ਗੀਤ ਸਰੋਤਿਆਂ ਦੇ ਮੂੰਹ ਚੜ੍ਹੇ ਗੀਤ ਹਨ। ਆਸ ਹੈ ਕਿ ਇਹ ਗਾਇਕ ਆਉਣ ਵਾਲੇ ਸਮੇਂ ਵਿੱਚ ਆਪਣੀ ਵੱਖਰੀ ਪਹਿਚਾਣ ਬਣਾਏਗਾ।

ਅਮਰ ਇਕਬਾਲ : ਅਮਰ ਇਕਬਾਲ ਪਿੰਡ ਧੂੜਕੋਟ ਦਾ ਜੰਮਪਲ ਇੱਕ ਜਾਣਿਆ ਪਛਾਣਿਆ ਲੋਕ ਗਾਇਕ ਹੈ। ਇਸ ਗਾਇਕ ਨੇ ਆਪਣੀ ਪਛਾਣ ਦੋਗਾਣਿਆਂ ਵਿੱਚ ਹੀ ਬਣਾਈ ਹੈ। ਅਮਰ ਇਕਬਾਲ ਦੀ ਪਲੇਠੀ ਕੈਸੇਟ ਜੋ ਦੋਗਾਣਿਆਂ ਨਾਲ ਸ਼ਿੰਗਾਰੀ ਆਪਣੀ ਵੱਖਰੀ ਹੀ ਪਹਿਚਾਣ ਨਾਲ ਸਰੋਤਿਆਂ ਦੇ ਦਿਲਾਂ 'ਤੇ ਲੰਬਾ ਸਮਾਂ ਛਾਈ ਰਹੀ ਇੱਕ ਅਮਰ ਯਾਦ ਦੀ ਤਰ੍ਹਾਂ ਅਜੇ ਵੀ ਆਪਣਾ ਮਾਣ ਸਤਿਕਾਰ ਬਹਾਲ ਰੱਖੀ ਬੈਠੀ ਹੈ। ਇਹ ਹੈ ਉਸ ਵਿਚਲੇ ਮੈਟਰ ਦਾ ਸਾਫ ਸੁਥਰਾ ਹੋਣਾ। ਇਸ ਕੈਸੇਟ ਦਾ ਟਾਈਟਲ ਹੈ 'ਕੁਕੜੂੰ ਘੜੂੰ'। ਜਿਸ ਦੀ ਆਵਾਜ ਹਰ ਘਰ ਦੀ ਚਾਰ ਦੀਵਾਰੀ ਦੇ ਨਾਲ ਨਾਲ ਪਬਲਿਕ ਥਾਵਾਂ 'ਤੇ ਵੀ ਗੂੰਜੀ। ਸ਼ਾਲਾ! ਅਮਰ ਇਕਬਾਲ ਇਸ ਤਰ੍ਹਾਂ ਹੀ ਆਪਣੀਆਂ 'ਅਮਰ ਆਵਾਜਾਂ' ਵਿੱਚ ਆਪਣੇ ਖਿੱਤੇ ਤੋਂ ਬਾਹਰ ਦੇਸ ਪ੍ਰਦੇਸ ਵਿੱਚ ਵੀ ਮਕਬੂਲ ਹੋ ਜਾਵੇ।

ਪਰਮਜੀਤ ਗਿੱਲ : ਰੋਡੇ ਪਿੰਡ ਦਾ ਜੰਮਪਲ ਇਹ ਗਾਇਕ ਲੰਬੇ ਸਮੇਂ ਤੋਂ ਇਸ ਵਿਸ਼ੇ ਨਾਲ ਜੁੜਿਆ ਹੋਇਆ ਹੈ। ਗੁਰਬਤ ਇਸਨੇ ਗੋਡੇ ਗੋਡੇ ਹੰਢਾਈ ਹੈ। ਪਰ ਸਿਰੜ ਅਤੇ ਲਗਨ, ਪਰਪੱਕਤਾ ਇਸਨੂੰ ਇਸ ਮੁਕਾਮ 'ਤੇ ਲੈ ਆਈ ਹੈ ਕਿ ਸੱਚੀ ਭਾਵਨਾ ਨਾਲ ਸਾਫ ਸੁਥਰੀ ਮਿਹਨਤ ਜਰੂਰ ਹੀ ਕੋਈ ਨਿਵੇਕਲਾ ਰੰਗ ਲਿਆਉਂਦੀ ਹੈ। ਇਸ ਦੀ ਪਹਿਲੀ ਕੈਸੇਟ 'ਖੈਰ ਪਿਆਰ ਦੀ' ਨੇ ਉਹ ਰੰਗ ਸਰੋਤਿਆਂ ਨੂੰ ਦਿਖਾ ਹੀ ਦਿੱਤਾ ਹੈ। ਇਸੇ ਕੈਸੇਟ ਦਾ ਗੀਤ 'ਤੇਰੇ ਮੂਹਰੇ ਥਾਨ ਸੁੱਟਿਆ' ਜਲੰਧਰ ਦੂਰਦਰਸ਼ਨ ਦੇ ਪ੍ਰੋਗਰਾਮ ਲਿਸ਼ਕਾਰਾ ਵਿੱਚ ਵੀ ਪੇਸ਼ ਹੋਇਆ ਹੈ। ਆਸ ਹੈ ਕਿ ਇਹ ਗਾਇਕ ਇਸ ਤਰ੍ਹਾਂ ਹੀ ਆਪਣੀ ਅਜ਼ਾਵ ਲੈ ਕੇ ਸਰੋਤਿਆਂ ਦੇ ਰੂ-ਬ-ਰੂ ਹੁੰਦਾ ਰਿਹਾ ਤਾਂ ਇੱਕ ਦਿਨ ਜਰੂਰ ਹੀ ਨਿਵੇਕਲੀ ਥਾਂ ਪ੍ਰਾਪਤ ਕਰੇਗਾ।

ਬੂਟਾ ਘੋਲੀਆ : ਇਹ ਗਾਇਕ ਪਿੰਡ ਘੋਲੀਆ ਦਾ ਜੰਮਪਲ ਹੈ। ਅਜਕਲ ਭਾਈ ਰੂਪੇ ਵਿੱਚ ਡੇਰੇ ਲਾਈ ਬੈਠਾ ਹੈ। ਬੂਟਾ ਘੋਲੀਆ ਹੁਣ ਸਿਰਫ ਬੂਟਾ ਹੀ ਨਹੀਂ, ਹੁਣ ਤਾਂ ਮੋਟੀਆਂ ਪਤਲੀਆਂ ਟਾਹਣੀਆਂ ਨਾਲ ਆਪਣੇ ਖਿਲਾਰ ਨੂੰ ਦੂਰ ਤੱਕ ਖਿਲਾਰੀ ਬੈਠਾ ਹੈ। ਖ਼ੁਸ਼ਕ ਜਿਹੇ ਮਿਜਾਜ ਦੇ ਇਸ ਗਾਇਕ ਦੀ ਪਹਿਲੀ ਕੈਸੇਟ 'ਹੈਨੀ ਬੁੱਲੀਆਂ 'ਤੇ ਹਾਸੇ' ਦੇ ਗੀਤ ਪਿਆਰ ਦੇ ਸਤਾਇਆਂ ਦੇ ਬੋਲ ਸਨ ਜੋ ਸਰੋਤਿਆਂ ਨੇ ਚਾਈਂ ਚਾਈਂ ਆਪਣੀ ਝੋਲੀ ਪਾਏ ਸਨ। ਇਸ ਗਾਇਕ ਦੀ ਦੂਜੀ ਕੈਸੇਟ 'ਖੂਹ ਦੀ ਇੱਟ' ਜਵਾਨੀ ਮਸਤਾਨੀ ਦੀ ਗੱਲ ਕਰਦੀ ਹੈ ਤੇ ਤੀਸਰੀ ਕੈਸੇਟ 'ਮਰਗੇ ਤੇਰੀ ਤੋਰ 'ਤੇ' ਜਦੋਂ ਸਰੋਤਿਆਂ ਦੇ ਰੂ-ਬ-ਰੂ ਹੋਈ ਸੀ ਤਾਂ ਬੂਟੇ ਘੋਲੀਏ ਦੀ ਗਾਇਕੀ ਨੂੰ ਚਾਰ ਚੰਨ ਲੱਗ ਗਏ ਸਨ।

ਗੁਰਜੰਟ ਵਿਰਕ : ਗੁਰਜੰਟ ਵਿਰਕ ਦੀ ਗਾਇਕੀ ਨੇ ਜੋ ਥਰਾਜ ਪਿੰਡ ਨੂੰ ਰੰਗ ਭਾਗ ਲਾਏ ਹਨ। ਪਹਿਲਾਂ ਇਹ ਥਰਾਜ ਪਿੰਡ ਆਪਣੇ ਨਾਮ ਨਾਲ ਹੀ ਜਾਣਿਆ ਜਾਂਦਾ ਸੀ ਪਰ ਵਿਰਕ ਦੀ ਗਾਇਕੀ ਨਾਲ ਇਹ ਪਿੰਡ ਗੁਰਜੰਟ ਵਿਰਕ ਵਾਲਾ ਵੱਜਣ ਲੱਗ ਪਿਆ। ਇਸ ਦੀ ਪਹਿਲੀ ਗਾਇਕ ਪਿਟਾਰੀ'ਗੱਲ ਉੱਡਗੀ ਹਾਣ ਦਿਆ' ਨੇ ਵਿਰਕ ਨੂੰ ਆਪਣੇ ਖਿੱਤੇ ਤੋਂ ਬਾਹਰ ਦੂਰ ਦੂਰ ਤੱਕ ਪਹੁੰਚਾ ਦਿੱਤਾ। ਪੰਜਾਬੀ ਲੋਕ ਗਾਇਕੀ ਵਿੱਚ ਦੋਗਾਣਿਆਂ ਨੂੰ ਗਾਉਣ ਦੇ ਬਾਬਾ ਬੋਹੜ ਗਾਇਕ ਮੁਹੰਮਦ ਸਦੀਕ ਨਾਲ ਗੁਰਜੰਟ ਵਿਰਕ ਦਾ ਇੱਕੋ ਮਾਂ ਦੇ ਜਾਇਆਂ ਵਰਗਾ ਪਿਆਰ ਸੀ। ਗੁਰਜੰਟ ਵਿਰਕ ਦੀ ਕਲਮ ਦਾ ਲਿਖਿਆ ਇੱਕ ਗੀਤ ਜੋ ਅੱਜ ਤੋਂ ਕੁਝ ਦਹਾਕੇ ਪਹਿਲਾਂ ਮੁਹੰਮਦ ਸਦੀਕ ਨੇ ਹੀ ਗਾਇਆ ਸੀ। ਇਸ ਗੀਤ ਵਿੱਚ ਜੋ ਯਥਾਰਥ ਸੀ ਤੇ ਨਾਲ ਨਾਲ ਬੀਰ ਰਸ ਸੀ, ਸਦੀਕ ਦੀ ਜਿੱਥੇ ਜਿੱਥੇ ਉਦੋਂ ਸਟੇਜ ਲੱਗਦੀ ਸੀ ਹਰ ਸਟੇਜ 'ਤੇ ਇਸ ਗੀਤ ਦੀ ਅਨੇਕਾਂ ਵਾਰ ਫਰਮਾਇਸ਼ ਆਉਂਦੀ ਸੀ। ਇਸ ਗੀਤ ਵਿੱਚ ਜੋ ਕਮੈਂਟਰੀ ਮੁਹੰਮਦ ਸਦੀਕ ਨੇ ਪੇਸ਼ ਕੀਤੀ ਹੈ, ਸੁਣ ਕੇ ਸਰੋਤਿਆਂ ਦੇ ਰੌਂਗਟੇ ਖੜ੍ਹੇ ਹੋ ਜਾਂਦੇ ਹਨ। ਅੱਜ ਜੋ ਲੱਚਰਤਾ ਦਾ ਬੋਲਬਾਲਾ ਹੈ, ਇਸ ਨੂੰ ਨਕਾਰਨ ਲਈ ਸਾਨੂੰ ਵਿਰਕ ਵਰਗੇ



ਲੇਖਕਾਂ ਤੇ ਗਾਇਕਾਂ ਦੀ ਖ਼ਾਸ ਜਰੂਰਤ ਹੈ। ਇਸ ਦੇ ਗੀਤ ਦੇ ਬੋਲ ਸਨ 'ਜਿਉਣਾ ਮੌੜ ਘੋੜੀ 'ਤੇ ਸਵਾਰ ਹੋ ਗਿਆ'

ਸੂਬਾ ਖਾਨ : ਪਿੰਡ ਵੱਡਾ ਘਰ ਵਿੱਚ ਜੰਮਿਆ ਪਲਿਆ ਸੂਬਾ ਖਾਨ ਆਪਣੀ ਗਾਇਕੀ ਨੂੰ ਯਥਾਰਥ ਨਾਲ ਜੋੜੀ ਬੈਠਾ ਹੈ। ਇਸ ਦਾ ਗਾਇਆ ਗੀਤ 'ਕੈਦ ਕੱਟੀ ਤੋਂ ਬਿਨਾਂ ਆਦਮੀ ਲੀਡਰ ਨਹੀਂ ਬਣਦਾ' ਐਨਾ ਮਕਬੂਲ ਹੋਇਆ ਸੀ ਕਿ ਇਸ ਗੀਤ ਦੇ ਬੋਲ ਹਰ ਜ਼ੁਬਾਨ ਦੇ ਬੋਲ ਬਣ ਗਏ ਸਨ। ਇਸਦੀ ਗਾਇਕੀ ਦੀ ਵਿਸ਼ਾਲਤਾ ਨੂੰ ਤੱਕ ਕੇ ਸਿੰਗਲਾ ਕੰਪਨੀ ਅਤੇ ਪ੍ਰੇਮ ਕੰਪਨੀ ਵੱਲੋਂ ਸੂਬਾ ਖਾਨ ਦੀਆਂ ਕੈਸਟਾਂ ਰਿਕਾਰਡ ਕੀਤੀਆਂ ਗਈਆਂ ਹਨ। ਆਸ ਹੈ ਕਿ ਇਹ ਗਾਇਕ ਆਪਣੀ ਗਾਇਕੀ ਨੂੰ ਜਰੂਰ ਹੀ ਮੰਜ਼ਿਲੇ ਮਕਸੂਦ 'ਤੇ ਪਹੁੰਚਾਏਗਾ।

ਚਰਨਜੀਤ ਸਲ੍ਹੀਣਾ : ਰੇਡੀਓ ਅਤੇ ਟੈਲੀਵਿਜ਼ਨ ਤੇ ਆਪਣੀ ਕਲਾ ਦਾ ਜ਼ੌਹਰ ਦਿਖਾਉਣ ਵਾਲਾ ਚਰਨਜੀਤ ਸਲ੍ਹੀਣਾ ਆਪਣੇ ਇਲਾਕੇ ਤੋਂ ਬਾਹਰ ਦੂਰ ਦੂਰ ਤੱਕ ਆਪਣੀ ਗਾਇਕੀ ਕਰਕੇ ਚਰਚਿਤ ਹੈ। ਇਸ ਦੀ ਬਹੁ ਚਰਚਿਤ ਕੈਸੇਟ 'ਨੌਂ ਦੋ ਗਿਆਰਾਂ' ਮਾਰਕੀਟ ਵਿੱਚ ਹੱਥੋ ਹੱਥ ਵਿਕੀ ਸੀ। ਗਾਇਕੀ ਦੇ ਖੇਤਰ ਵਿੱਚ ਜ਼ੋਰ ਅਜ਼ਮਾਇਸ਼ੀ ਵਿੱਚ ਰੁੱਝਿਆ ਇਹ ਗਾਇਕ ਇਲਾਕੇ ਵਿੱਚ ਕਾਫੀ ਹਰਮਨ ਪਿਆਰਾ ਹੈ।

ਬਲਜਿੰਦਰ ਸੇਖਾ : ਅੱਜ ਦੇ ਯੁੱਗ ਵਿੱਚ ਕਾਮੇਡੀ ਕਲਚਰ ਦੀ ਬੇਹੱਦ ਲੋੜ ਹੈ ਕਿਉਂਕਿ ਅੱਜ ਦਾ ਮਨੁੱਖ ਰੁਝੇਵਿਆਂ ਵਿੱਚ ਐਨਾ ਰੁੱਝਿਆ ਹੋਇਆ ਹੈ ਕਿ ਹੋਰ ਤਾਂ ਹੋਰ ਉਸ ਕੋਲ ਹੱਸਣ ਦੀ ਵੀ ਵਿਹਲ ਨਹੀਂ। ਬਲਜਿੰਦਰ ਸੇਖਾ ਵਰਗੇ ਕਾਮੇਡੀਅਨਾਂ ਨੇ ਹਾਸਰਸ ਨੂੰ ਕੈਸੇਟਾਂ ਵਿੱਚ ਭਰ ਦਿੱਤਾ। ਅਸੀਂ ਜਦੋਂ ਵੀ ਕਿਤੇ ਵਿਹਲੇ ਹੁੰਦੇ ਹਾਂ ਇਹਨਾਂ ਹਾਸਿਆਂ ਦਾ ਅਨੰਦ ਲੈ ਸਕਦੇ ਹਾਂ। ਮਾਰਕੀਟ ਵਿੱਚ ਇਹਨਾਂ ਦੀ ਆਈ ਕੈਸੇਟ 'ਛਿੱਤਰੋ ਛਿੱਤਰੀ' ਸਰੋਤਿਆਂ ਵਿੱਚ ਬੇਹੱਦ ਮਕਬੂਲ ਹੋਈ ਹੈ। ਮਨ ਦੀ ਖ਼ੁਰਾਕ ਹਾਸਾ ਵੰਡਣ ਵਾਲੇ ਇਹ ਗਾਇਕ ਹਰ ਇਨਸਾਨੀ ਰੂਹ ਦੇ ਮਹਿਬੂਬ ਹਨ।

ਬਿੱਟੂ ਧੂਰੀ : ਬਿੱਟੂ ਧੂਰੀ ਨੂੰ ਆਪਣੀ ਸਾਫ ਸੁਥਰੀ ਗਾਇਕੀ ਦਾ ਬੜਾ ਮਾਣ ਹੈ। ਪਹਿਲਾਂ ਪਹਿਲ ਇਸ਼ਕ ਹਕੀਕੀ ਨੂੰ ਬੜਾ ਗਾਇਆ ਗਿਆ। ਰਸਿਕ ਲੋਕਾਂ ਨੇ ਦੂਰੋਂ ਦੂਰੋਂ ਆ ਕੇ ਵੀ ਇਹਨਾਂ ਗਾਉਣ ਵਾਲਿਆਂ ਨੂੰ ਸੁਣਿਆ। ਹੌਲੀ ਹੌਲੀ ਗਾਇਕਾਂ ਨੇ ਇਸ਼ਕ ਮਜ਼ੂਕੀ ਨੂੰ ਗਾਉਣਾ ਸ਼ੁਰੂ ਕੀਤਾ। ਬਦਲਦੇ ਜਮਾਨੇ ਦੀ ਨਵੀਂ ਪੀੜ੍ਹੀ ਨੇ ਇਸ ਨੂੰ ਵੀ ਅਪਣਾ ਲਿਆ ਪਰ ਅੱਜ ਦਾ ਜੋ ਸਮਾਂ ਚੱਲ ਰਿਹਾ ਹੈ, ਲੱਚਰਤਾ ਨੰਗੇਜ ਨੂੰ ਪੂਰੀ ਤਰਜੀਹ ਦਿੱਤੀ ਜਾ ਰਹੀ ਹੈ। ਪਰ ਕੁਝ ਗਾਇਕ ਅਜੇ ਵੀ ਆਪਣੀਆਂ ਕਦਰਾਂ ਕੀਮਤਾਂ ਤੇ ਆਪਣੇ ਸਭਿਆਚਾਰ ਦੇ ਨਾਲ ਖੜੇ ਹਨ। ਇਸ ਤਰ੍ਹਾਂ ਹੀ ਬਿੱਟੂ ਧੂਰੀ ਦੀਆਂ ਬੇਸ਼ੱਕ ਅਜੇ ਦੋ ਕੈਸਟਾਂ ਹੀ

ਮਾਰਕੀਟ ਵਿੱਚ ਆਈਆਂ ਹਨ ਪਰ ਇਹਨਾਂ ਦੇ ਟਾਈਟਲ ਦੀ ਦਿੱਖ ਹੀ ਦਸਦੀ ਹੈ ਕਿ ਇਹ ਗਾਇਕ ਆਪਣੇ ਸਮਾਜ ਨੂੰ ਕੀ ਸੁਨੇਹਾ ਤੇ ਕਿਹੋ ਜਿਹਾ ਕਲਚਰ ਦੇਣਾ ਚਾਹੁੰਦਾ ਹੈ। ਇਸ ਦੀ ਪਹਿਲੀ ਕੈਸੇਟ 'ਮੰਗਾਂ ਵੀਰ ਜੋਗੀਆ' ਇਸ ਤਰ੍ਹਾਂ ਹੀ ਦੂਜੀ ਕੈਸੇਟ 'ਜੋਗੀ ਤਾਰਨ ਆਇਆ' ਇਹਨਾਂ ਦਾ ਸਰੋਤਿਆਂ ਨੇ ਭਰਪੂਰ ਸਵਾਗਤ ਕੀਤਾ ਹੈ।

ਰਣਜੀਤ ਮਣੀ : ਪਿੰਡ ਚੁੱਪਕੀਤੀ ਦਾ ਜੰਮਪਲ ਇਹ ਗਾਇਕ ਜਿਸਨੂੰ ਇਸ ਦੇ ਗਾਏ ਇੱਕੋ ਗੀਤ ਨੇ ਹੀ ਗਾਇਕੀ ਦੇ ਖੇਤਰ ਵਿੱਚ ਚਰਚਿਤ ਕਰ ਦਿੱਤਾ। ਇਸ ਗੀਤ ਦੇ ਬੋਲ ਸਨ 'ਮੇਰੇ ਸੋਹਣੇ ਦਾ ਪ੍ਰਿੰਸੀਪਲ ਜੀ, ਹਾੜਾ ਕੱਟਿਓ ਨਾ ਕਾਲਜ 'ਚੋਂ ਨਾਂ' ਗਾਇਕਾਂ ਦੀ ਮੂਹਰਲੀ ਕਤਾਰ ਵਿੱਚ ਖੜ੍ਹਾ ਰਣਜੀਤ ਮਣੀ ਅਜਕਲ ਲੁਧਿਆਣੇ ਡੇਰੇ ਲਾਈ ਬੈਠਾ ਹੈ। ਮਾਂਪਿਆਂ ਨੇ ਇਸ ਦਾ ਨਾਂ ਰਣਜੀਤ ਰੱਖਿਆ। ਇਸ ਨੇ ਗਾਇਕੀ ਖੇਤਰ ਵਿੱਚ ਸੰਘਰਸ਼ ਕੀਤਾ ਤੇ ਅੱਜ ਇਹ ਰਣਜੀਤ 'ਮਣੀ' ਵਾਂਗ ਆਪਣੀ ਗਾਇਕੀ ਦੇ ਚਾਨਣ ਨਾਲ ਸਰੋਤਿਆਂ ਵਿੱਚ ਚਰਚਿਤ ਹੈ। ਇਸ ਦੀਆਂ ਮਕਬੂਲ ਕੈਸਟਾਂ 'ਵਿਆਹ ਦਾ ਕਾਰਡ' ਅਤੇ ਕੁੜੀ ਪੰਜਾਬ ਦੀ ਰਣਜੀਤ ਮਣੀ ਦੀਆਂ ਮਕਬੂਲ ਯਾਦਾਂ ਮਾਰਕੀਟ ਵਿੱਚ ਹਨ।

ਇਸ ਤਰ੍ਹਾਂ ਹੀ ਗੁਰਮੇਲ ਭੱਟੀ ਵੀ ਆਪਣੀ ਵੱਖਰੀ ਪਹਿਚਾਣ ਬਨਾਉਣ ਵਿੱਚ ਰੁੱਝਿਆ ਹੋਇਆ ਹੈ। ਇਹ ਪਿੰਡ ਮੱਲਕੇ ਦਾ ਕਲਾਕਾਰ ਹੈ। ਇਸ ਦੀਆਂ ਦੋ ਕੈਸਟਾਂ ਮਾਰਕੀਟ ਵਿੱਚ ਆਈਆਂ ਹਨ। 'ਪੇਪਰਾਂ ਤੋਂ ਬਾਦ' ਅਤੇ 'ਹਾਲ ਨਿਮਾਣੀ ਦਾ' ਜੋ ਸਰੋਤਿਆਂ ਦੀ ਕਚਹਿਰੀ ਵਿੱਚ ਹਾਜ਼ਰ ਹਨ। ਇਸ ਤਰ੍ਹਾਂ ਹੀ ਗੁਰਮੀਤ ਖਹਿਰਾ ਪਿੰਡ ਤਖਾਣ ਵੱਧ ਦਾ ਨੌਜਵਾਨ ਗਾਇਕ ਇਸ ਗਾਇਕੀ ਦੀ ਮੰਜਲ ਵੱਲ ਵਧ ਰਿਹਾ ਹੈ। ਇਸ ਗਾਇਕ ਦੀ ਇੱਕ ਹੀ ਕੈਸੇਟ ਮਾਰਕੀਟ ਵਿੱਚ ਆਈ ਹੈ 'ਰੰਗ ਲਾ ਲੈਣ ਦੇ'। ਇਸ ਪਲੇਠੀ ਕੈਸੇਟ ਨੇ ਹੀ ਇਸ ਖਹਿਰਾ ਨੂੰ ਚੰਗੇ ਰੰਗ ਭਾਗ ਲਾਏ ਹਨ।

ਦੀਪ ਦਵਿੰਦਰ ਵੀ ਆਪਣੀ ਆਵਾਜ ਕਰਕੇ ਸਰੋਤਿਆਂ ਵਿੱਚ ਬੜਾ ਹਰਮਨ ਪਿਆਰਾ ਹੈ। ਇਹ ਆਪਣੀ ਗਾਇਕੀ ਦੇ ਫਨ ਨਾਲ ਸਰੋਤਿਆਂ ਨਾਲ ਗੂੜ੍ਹਾ ਪਿਆਰ ਪਾਉਣਾ ਚਾਹੁੰਦਾ ਹੈ। ਇਸ ਨੇ ਆਪਣੀ ਪਹਿਲੀ ਕੈਸੇਟ 'ਕਿੰਨਾ ਗੂੜ੍ਹਾ ਸੀ ਪਿਆਰ' ਜਦੋਂ ਮਾਰਕੀਟ ਵਿੱਚ ਲਿਆਂਦੀ ਸੀ ਤਾਂ ਸਰੋਤਿਆਂ ਨੇ ਐਨਾ ਪਿਆਰ ਬਖ਼ਸ਼ਿਆ ਕਿ ਉਹ ਦੂਰ ਦੁਰੇਡੇ ਵਸਦੇ ਜੋ ਪਹਿਲਾਂ ਸੁੰਨੇ ਸੁੰਨੇ ਲਗਦੇ ਸਨ, ਇਸ ਦੀ ਆਵਾਜ ਨੇ ਉਹਨਾਂ ਨੂੰ ਆਪਣੇ ਬਣਾ ਲਿਆ। ਇਸ ਮਕਬੂਲ ਦੀ ਦੂਜੀ ਕੈਸੇਟ ਸੀ 'ਸੁੰਨੇ ਸੁੰਨੇ ਲਗਦੇ ਚੁਬਾਰੇ' ਜਿਸ ਦੇ ਗੀਤ ਸਰੋਤਿਆਂ ਦੇ ਮਨਾਂ ਦੇ ਛਾਅ ਗਏ ਤੇ ਨੌਜਵਾਨਾਂ ਦੀ ਜ਼ੁਬਾਨ 'ਤੇ ਐਸੇ ਚੜ੍ਹੇ ਕਿ ਗੂੜ੍ਹਾ ਜਿਹਾ ਪਿਆਰ ਹੀ ਬਣ ਗਏ।

ਇਸ ਤਰ੍ਹਾਂ ਰੂਪਕ ਰਾਣਾ ਕੋਟ ਈਸੇ ਖਾਂ ਦਾ ਇੱਕ ਕਲਾਕਾਰ ਸੀ ਜਿਸਨੇ ਚੜ੍ਹਦੀ



ਉਮਰੇ ਆਪਣੀ ਪਹਿਲੀ ਕੈਸੇਟ ਰਿਕਾਰਡ ਕਰਵਾਈ ਸੀ। 'ਝੂਠੇ ਤੇਰੇ ਲਾਰੇ' ਪਰ ਇਹ ਗਾਇਕ ਇਸ ਕੈਸੇਟ ਦੇ ਰਿਲੀਜ਼ ਹੋਣ ਤੋਂ ਹੀ ਪਹਿਲਾਂ ਹੀ ਹੋਣੀ ਨੇ ਸਾਥੋਂ ਖੋਹ ਲਿਆ। ਇਹ ਰੂਪਕ ਰਾਣਾ ਮਹਿਫਲਾਂ ਦਾ ਸ਼ਿੰਗਾਰ ਯਾਰਾਂ, ਮਿੱਤਰਾਂ, ਦੋਸਤਾਂ ਨੂੰ ਗਾਇਕੀ ਖੇਤਰ ਵਿੱਚ ਬੜਾ ਕੁਝ ਕਰਨ ਦੇ ਝੂਠੇ ਲਾਰੇ ਲਾ ਕੇ ਆਪ ਤਾਂ ਇਸ ਸੰਸਾਰ ਤੋਂ ਚਲਾ ਗਿਆ ਹੈ, ਪਰ ਉਸਦੀ ਕੈਸੇਟ 'ਝੂਠੇ ਤੇਰੇ ਲਾਰੇ' ਦੋਸਤਾਂ, ਮਿੱਤਰਾਂ, ਸਨੇਹੀਆਂ ਸਰੋਤਿਆਂ ਦੇ ਦਿਲਾਂ ਵਿੱਚ ਚਿਰਾਂ ਤੀਕ ਵਸਦੀ ਰਹੇਗੀ।

ਰਾਜੂ ਪੱਤੋਵਾਲੀਆ ਵੀ ਸਾਥੋਂ ਛੋਟੀ ਉਮਰੇ ਵਿੱਛੜ ਕੇ ਨਾ ਪੂਰਾ ਹੋਣ ਵਾਲਾ ਘਾਟਾ ਪਾ ਕੇ ਇਸ ਸੰਸਾਰ ਤੋਂ ਚਲਿਆ ਗਿਆ ਹੈ। ਇਸ ਦੀ ਅਭੁੱਲ ਯਾਦ ਜੋ ਚਿਰਾਂ ਤੱਕ ਸਰੋਤਿਆਂ ਦੇ ਦਿਲਾਂ ਵਿੱਚ ਅਮਰ ਰਹੇਗੀ। ਇਸ ਦਾ ਇੱਕੋ ਹੀ ਗੀਤ 'ਤੂੰ ਵੀ ਰੁੱਸ ਗਿਆ, ਮੈਂ ਵੀ ਰੁੱਸ ਗਈ, ਦੱਸਦੇ ਕੌਣ ਮਨਾਊਗਾ'। ਗਾਇਕੀ ਦੇ ਖੇਤਰ ਵਿੱਚ ਕਿਸੇਵਿਸ਼ੇਸ਼ ਚਰਚਾ ਤੋਂ ਲਾਂਭੇ ਹੋਰ ਵੀ ਕਈ ਕਲਾਕਾਰ ਹਨ ਜੋ ਜ਼ੋਰ ਅਜ਼ਮਾਇਸ਼ ਕਰਨ ਵਿੱਚ ਰੁੱਝੇ ਹੋਏ ਹਨ। ਹੋਰਨਾਂ ਪੜਾਵਾਂ ਦੀ ਤਰ੍ਹਾਂ ਇਸ ਖੇਤਰ ਵਿੱਚ ਅਨੇਕਾਂ ਪੜ੍ਹਾ ਹਨ ਪਰ ਪਤਾ ਨਹੀਂ ਕਿਸ ਪੜਾ 'ਤੇ ਕਿਹੜੀ ਰਚਨਾ ਨੇ ਮਕਬੂਲ ਹੋ ਜਾਣਾ ਹੈ ਅਤੇ ਉਸ ਨੇ ਗਾਇਕ ਜਗਤ ਵਿੱਚ ਹਲਚਲ ਪੈਦਾ ਕਰ ਦੇਣੀ ਹੈ। ਇਹ ਗੀਤ, ਸੰਗੀਤ ਅਤੇ ਗਾਇਕੀ ਕੁਦਰਤ ਦੀ ਹੀ ਦੇਣ ਹੈ।

ਮੇਰੀ ਹਿੱਕ ਵਿੱਚ ਹੁਣ ਨਾ ਸੌਣ ਇਹ ਗੀਤ,
ਪਏ ਰਾਤ ਦਿਨੇ ਚਿਚਲਾਉਣ ਏ ਗੀਤ।
ਇਹ ਗੀਤ ਨਾ ਕਿਸੇ ਸ਼ਜਾਦੀ ਦੇ,
ਨਾ ਹੁਸਨ ਇਸ਼ਕ ਦੀ ਵਾਦੀ ਦੇ।
ਇਹ ਨਗ਼ਮੇ ਰੂਹ ਫਰਿਆਦੀ ਦੇ,
ਦਿਲ ਵਾਲਿਆਂ ਨੂੰ ਤੜਫਾਉਣ ਇਹ ਗੀਤ,
ਮੇਰੀ ਹਿੱਕ ..............................

## ਮੋਗੇ ਦੇ ਗੀਤਕਾਰਾਂ ਦੀ ਪੰਜਾਬੀ ਗੀਤਕਾਰੀ ਨੂੰ ਦੇਣ

ਮੋਗੇ ਖੇਤਰ ਦੇ ਗਾਇਕਾਂ ਦੀ ਪੰਜਾਬੀ ਗਾਇਕੀ ਨੂੰ ਕੀ ਦੇਣ ਹੈ, ਇਸ ਵਿਸ਼ੇ 'ਤੇ ਅਸੀਂ ਵਿਚਾਰ ਚਰਚਾ ਕਰ ਆਏ ਹਾਂ ਪਰ ਇਸ ਗਾਇਕੀ ਦਾ ਮੂਲ ਗੀਤ ਹਨ ਜੋ ਕਾਵਿ ਤੁਕਾਂ ਦੇ ਸੁਮੇਲ ਨਾਲ ਬਣਦੇ ਹਨ। ਹਰ ਗੀਤਕਾਰ ਦਾ ਆਪਣਾ ਹੀ ਅਨੁਭਵ ਤੇ ਉਸ ਨੂੰ ਲਿਖਣ ਦੀ ਆਪਣੀ ਹੀ ਇੱਕ ਵਿਸ਼ੇਸ਼ ਸੀਮਾ ਤੇ ਸੰਭਾਵਨਾ ਹੁੰਦੀ ਹੈ। ਹਰ ਗੀਤ ਕਿਸੇ ਵਿਸ਼ੇਸ਼ ਲੋਕ ਦਾਇਰੇ, ਜੀਵਨ ਦੇ ਕਿਸੇ ਵਿਸ਼ੇਸ਼ ਪੱਖ ਤੇ ਪਸਾਰ ਨਾਲ ਸਬੰਧਤ ਹੁੰਦਾ ਹੈ। ਇਹ ਗੀਤ ਪੰਜਾਬੀ ਮੁਟਿਆਰ ਦੇ ਜਜ਼ਬਿਆਂ ਦਾ ਦਰਪਣ ਵੀ ਹਨ ਤੇ ਦੂਜੇ ਪਾਸੇ ਇਸ਼ਕ ਮਜਾਜੀ ਵਿੱਚ ਰੁੱਝਿਆਂ ਦੇ ਰੰਗੀਨ ਸੁਪਨੇ ਵੀ, ਜੋ ਮਾਲਵੇ ਦੀਆਂ ਅਲ੍ਹੜ ਨੱਢੀਆਂ ਆਪਣੇ ਵਿਆਹ ਤੋਂ ਪਹਿਲਾਂ ਲਿਆ ਕਰਦੀਆਂ ਹਨ। ਮੋਗੇ ਦੇ ਇਲਾਕੇ ਦੀ ਜਵਾਨੀ ਦੀ ਮੁਸਕਰਾਉਂਦੀ ਬਹਾਰ ਮਹਿਕਦੇ ਸੁਹੱਪਣਾਂ ਨੂੰ ਵੀ ਇਹਨਾਂ ਗੀਤਕਾਰਾਂ ਨੇ ਕਲਮਬੰਦ ਕੀਤਾ ਹੈ। ਇਹਨਾਂ ਗੀਤਕਾਰਾਂ ਨੇ ਆਪਣੀ ਕਲਮ ਨਾਲ ਇੱਥੋਂ ਦੇ ਰੀਤੀ ਰਿਵਾਜ, ਖਾਣ ਪੀਣ, ਕੰਮ-ਕਾਜ ਅਤੇ ਸਮਾਜਿਕ ਰਿਸ਼ਤਿਆਂ ਦੀਆਂ ਗੰਢਾਂ ਤਰੇੜਾਂ ਨੂੰ ਵੀ ਗੀਤਾਂ ਵਿੱਚ ਉਘਾੜਿਆ ਹੈ। ਲੋਕ ਗੀਤ ਸਾਹਿਤ ਦਾ ਇੱਕ ਮਹੱਤਵਪੂਰਨ ਅੰਗ ਹਨ। ਇਹਨਾਂ ਦਾ ਆਪਣਾ ਵੱਖਰਾ ਹੀ ਅਸਤਿਤਵ ਹੈ। ਜਿਸ ਵਿੱਚੋਂ ਸਮਾਜ ਦਾ ਸੁੰਦਰ ਪ੍ਰਤੀਬਿੰਬ ਦਿਖਾਈ ਦਿੰਦਾ ਹੈ ਇਹਨਾਂ ਦੇ ਜਨਮ ਦਾਤੇ ਸਮੇਂ ਸਮੇਂ ਅਨੁਸਾਰ ਇਸ ਵਿੱਚ ਆਪਣਾ ਯੋਗਦਾਨ ਪਾਉਂਦੇ ਆ ਰਹੇ ਹਨ:

ਅਮਰਦੀਪ ਗਿੱਲ : 'ਸਿੱਲੀ ਸਿੱਲੀ ਆਉਂਦੀ ਏ ਹਵਾ' ਇਹ ਇੱਕ ਗੀਤ ਦੇ ਬੋਲ ਹਨ ਜਿਸ ਗੀਤ ਦੀ ਸਿਰਜਣਾ, ਨੂੰ ਤੁਕ ਬੰਦ ਅਮਰਦੀਪ ਗਿੱਲ ਪਿੰਡ ਘੋਲੀਆ ਦੇ ਜੰਮਪਲ ਨੇ ਕੀਤਾ ਸੀ। ਇਹ ਮਕਬੂਲੀਅਤ ਦੀਆਂ ਮੰਜਲਾਂ ਨੂੰ ਤੈਅ ਕਰਨ ਵਾਲਾ ਗੀਤ ਸੁਰਾਂ ਦੇ ਬਾਦਸ਼ਾਹ, ਆਵਾਜ ਦੇ ਸੁਲਤਾਨ ਹੰਸ ਰਾਜ ਹੰਸ ਦੀ ਆਵਾਜ ਵਿੱਚ ਰਿਕਾਰਡ ਹੋਇਆ ਹੈ ਤੇ ਬਹੁਤ ਹਿੱਟ ਹੋਇਆ। ਗੰਭੀਰ ਕਿਸਮ ਦੇ ਗੀਤਾਂ ਦੇ ਰਚੇਤਾ ਅਮਰਦੀਪ ਗਿੱਲ ਦੇ ਹੋਰ ਗੀਤ ਜੋ ਹਿੱਟ ਹੋਏ 'ਕੁੜੀਆਂ ਤਾਂ ਕੁੜੀਆਂ ਨੇ, ਕੁੜੀਆਂ ਦਾ ਕੀ ਏ'। ਇਸ ਤਰ੍ਹਾਂ ਦੇ ਗੀਤਕਾਰਾਂ ਤੋਂ ਪੰਜਾਬੀ ਦੀ ਗੀਤਕਾਰੀ ਨੂੰ ਬਹੁਤ ਆਸਾਂ ਹਨ।

ਅਮਰ ਪ੍ਰੇਮੀ : ਇਹ ਗੀਤਕਾਰ ਪਿੰਡ ਮਾਣੂਕੇ ਦਾ ਜੰਮਪਲ ਹੈ। ਇਹ ਅਜਕਲ ਦੀ ਤਰਜ਼ ਦਾ ਗੀਤਕਾਰ ਹੈ। ਇਸਦੇ ਗੀਤਾਂ ਦਾ ਨਿਭਾਓ ਪੱਖ ਬਹੁਤ ਵਧੀਆ ਹੋਣ ਕਰਕੇ ਹੀ ਇਹ ਬਹੁਤ ਮਕਬੂਲ ਹੋਇਆ। ਇਸ ਅਮਰ ਪ੍ਰੇਮੀ ਦੀਆਂ ਸਿਰਜੀਆਂ ਅਮਰ ਰਚਨਾਵਾਂ ਨੂੰ ਧਰਮਪ੍ਰੀਤ, ਕੁਲਦੀਪ ਰਸੀਲਾ, ਮਨਜਿੰਦਰ ਕੋਮਲ ਅਤੇ ਦੀਪ ਦਵਿੰਦਰ ਜਿਹੇ ਮੰਨੇ-ਪ੍ਰਮੰਨੇ ਗਾਇਕਾਂ ਨੇ ਗਾਇਆ ਹੈ।

ਅਮਰਜੀਤ ਘੋਲੀਆ : ਆਪਣੇ ਗੀਤਾਂ ਵਿੱਚ ਪੰਜਾਬੀ ਸਭਿਆਚਾਰ ਨੂੰ ਸਿਰਜਣ ਵਾਲਾ ਅਮਰਜੀਤ ਪਿੰਡ ਘੋਲੀਆ ਦਾ ਜੰਮਪਲ ਹੈ। ਇਸ ਗੀਤਕਾਰ ਦਾ ਇੱਕ ਗੀਤ ' ਤੇਰੇ



ਵਰਗਾਂ ਮੇਚ ਨਾ ਆਈਆਂ, ਸਾਰਾ ਤੂੰ ਪੰਜਾਬ ਗਾਹ ਲਿਆ' ਇੱਕਦਮ ਸਰੋਤਿਆਂ ਵਿੱਚ ਚਰਚਿਤ ਇਹ ਗੀਤ ਪੰਜਾਬੀ ਗੀਤ ਪ੍ਰੇਮੀਆਂ ਦੇ ਦਿਲਾਂ ਵਿੱਚ ਐਨਾ ਵਸ ਗਿਆ ਕਿ ਹਰ ਬੱਸ, ਗੱਡੀ, ਦੁਕਾਨ 'ਤੇ ਇਸ ਗੀਤ ਦੇ ਬੋਲ ਸੁਣੇ ਜਾ ਸਕਦੇ ਸਨ। ਪੰਜਾਬੀ ਗੀਤਕਾਰੀ ਨੂੰ ਅਮਰ ਕਿਰਤਾਂ ਦੇਣ ਵਾਲਾ ਅਮਰਜੀਤ ਘੋਲੀਆ ਦੀਆਂ ਹੋਰ ਕਿਰਤਾਂ 'ਤੇਰੀਆਂ ਯਾਦਾਂ 'ਚ ਰੋਂਦੀ ਰਹਿਣੀ ਆਂ' ਬਹੁਤ ਮਸ਼ਹੂਰ ਹੋਈਆਂ।

ਛਿੰਦਾ ਅਨਪੜ੍ਹ : ਪਿੰਡ ਲੰਗਿਆਣਾ ਦਾ ਜੰਮਪਲ ਇਹ ਗੀਤਕਾਰ ਅੱਖਰ ਗਿਆਨ ਤੋਂ ਬਿਲਕੁਲ ਹੀ ਕੋਰਾ ਹੈ ਪਰ ਅਨੁਭਵ ਅਤੇ ਇਸ ਦੀਆਂ ਕੋਮਲ ਭਾਵਨਾਵਾਂ ਜੋ ਕੁਝ ਸਿਰਜਦੀਆਂ ਹਨ, ਉਹਨਾਂ ਦਾ ਕੋਈ ਸਾਨੀ ਨਹੀਂ। ਮਿਹਨਤੀ ਸਮਾਜ 'ਚੋਂ ਉਭਰਿਆ ਇਹ ਗੀਤਕਾਰ ਆਪਣੇ ਗੀਤਾਂ ਦੇ ਸਥਾਈ ਅੰਤਰਿਆਂ ਦੀ ਚੋਣ ਨਿਰਾਲੀ ਹੀ ਕਰਦਾ ਹੈ। ਕਲਮ ਚਲਾਉਣ ਦੀ ਕਲਾ ਤੋਂ ਅਣਜਾਣ ਇਹ ਗੀਤਕਾਰ ਆਪਣੀ ਸਿਮਰਤੀ ਵਿੱਚ ਹੀ ਢੇਰ ਸਾਰੇ ਗੀਤਾਂ ਅਤੇ ਹੋਰ ਸਾਹਿਤਕ ਸਮੱਗਰੀ ਨੂੰ ਸਾਂਭੀ ਬੈਠਾ ਹੈ। ਇਸ ਦੇ ਗੀਤਾਂ ਨੂੰ ਗੋਰਾ ਚੱਕ ਵਾਲਾ, ਬਲਕਾਰ ਅਣਖੀ ਅਤੇ ਬੂਟਾ ਮੁਹੰਮਦ ਜਿਹੇ ਮੰਨੇ ਪ੍ਰਮੰਨੇ ਪ੍ਰਸਿੱਧ ਗਾਇਕਾਂ ਨੇ ਗਾਇਆ ਹੈ।

ਲਖਵੀਰ ਕੋਮਲ : ਪਿੰਡ ਆਲਮ ਵਾਲਾ ਦਾ ਜੰਮਪਲ ਲਖਵੀਰ ਕੋਮਲ ਇੱਕਲਾ ਗੀਤਕਾਰ ਹੀ ਨਹੀਂ ਸਰਬੰਗੀ ਲੇਖਕ ਹੈ। ਵੱਖ ਵੱਖ ਸਾਹਿਤ ਸਭਾਵਾਂ ਨਾਲ ਜੁੜਿਆ ਇਹ ਲੇਖਕ ਕਹਾਣੀ ਕਵਿਤਾ ਵੀ ਚੰਗੀ ਸਿਰਜਦਾ ਹੈ। ਇਸ ਗੀਤਕਾਰ ਦੇ ਗੀਤਾਂ ਦਾ ਨਿਭਾਓ ਅਤੇ ਸਥਾਈ ਅੰਤਰਿਆਂ ਦੀ ਚੋਣ, ਗੀਤ ਲਿਖਣ ਦੀ ਪ੍ਰਕਿਰਿਆ, ਸ਼ੈਲੀ ਸ਼ਬਦਾਂ ਦੀ ਚੋਣ ਵਿੱਚ ਇਸਦੀ ਗੰਭੀਰ ਪੇਸ਼ਕਾਰੀ ਹੈ। ਇਸਦੇ ਗੀਤਾਂ ਵਿੱਚ ਜਿੱਥੇ ਸਮਾਜਿਕ ਕਦਰਾਂ ਕੀਮਤਾਂ ਦੀ ਰਖਵਾਲੀ ਹੈ ਉੱਥੇ ਗੀਤਾਂ ਦਾ ਰੂਪ ਵਿਧਾਨ ਵੀ ਮੌਲਿਕ ਪੱਖ ਤੋਂ ਅਤਿ ਸਲਾਹੁਣਯੋਗ ਹੈ। ਇਸ ਦੇ ਸ਼ਿੰਗਾਰ ਰਸ 'ਚ ਲਿਸ਼ਕਦੇ ਗੀਤਾਂ ਨੂੰ ਗਿੱਲ ਹਰਦੀਪ, ਕੇ.ਐਸ.ਮੱਖਣ, ਦੀਪ ਦਵਿੰਦਰ ਤੇ ਹਰਪ੍ਰੀਤ ਰਾਜਸਥਾਨੀ ਜਿਹੇ ਪੰਜਾਬੀ ਦੇ ਮਸ਼ਹੂਰ ਕਲਾਕਾਰਾਂ ਨੇ ਗਾਇਆ ਹੈ।

ਭੱਟੀ ਤਖ਼ਤੂਪੁਰਾ : ਭੱਟੀ ਤਖ਼ਤੂਪੁਰਾ ਦੇ ਗੀਤ ਲੋਕ ਗੀਤਕਾਰੀ ਦੀ ਸੱਚੀ ਵੀ ਅਤੇ ਸਮੁੱਚੀ ਕਹਾਣੀ ਦੇ ਵੇਰਵੇ ਦਰਸਾਉਂਦੇ ਹਨ। ਇਸ ਗੀਤਕਾਰ ਕੋਲ ਲੋਕ ਗੀਤਕਾਰੀ ਦਾ ਬੇਕਾਬੂ ਜਜ਼ਬਾ ਹੈ। ਥੋੜ੍ਹੇ ਜਿਹੇ ਸ਼ਬਦਾਂ ਵਿੱਚ ਵੱਡੀ ਸਾਰੀ ਕਹਾਣੀ ਦਾ ਰੂਪ ਪੇਸ਼ ਕਰਨਾ ਤੇ ਗੀਤ ਨੂੰ ਇੱਕ ਦ੍ਰਿਸ਼ ਬਣਾ ਕੇ ਚਿਤਰਣ ਵਿੱਚ ਇਹ ਭੱਟੀ ਤਖ਼ਤੂਪੁਰਾ ਮਾਹਿਰ ਹੈ। ਇਸ ਦੀਆਂ ਅਨਮੋਲ ਰਚਨਾਵਾਂ ਨੂੰ ਮਾਹੀਨੰਗਲ, ਧਰਮਪ੍ਰੀਤ, ਜਸਵਿੰਦਰ ਬੈਰਾੜ, ਹਰਪ੍ਰੀਤ ਰਾਜਸਥਾਨੀ ਆਦਿ ਚੋਟੀ ਦੇ ਗਾਇਕਾਂ ਨੇ ਗਾਇਆ ਹੈ।

ਇਸ ਤਰ੍ਹਾਂ ਹੀ ਹਰਜੀਤ ਆਲਮਵਾਲਾ ਇਸ ਦੇ ਗੀਤਾਂ ਨੂੰ ਧਰਮਪ੍ਰੀਤ, ਹਰਦੇਵ

ਮਾਹੀਨੰਗਲ ਅਤੇ ਹਰਮਨਦੀਪ ਆਦਿ ਗਾਇਕਾਂ ਨੇ ਗਾਇਆ ਹੈ। ਜਰਨੈਲ ਸਿੰਘ ਘੋਲੀਆ ਵੀ ਚੰਗਾ ਗੀਤਕਾਰ ਹੈ। ਇਸ ਦੀਆਂ ਰਚਨਾਵਾਂ ਨੂੰ ਰਾਜ ਬੈਰਾੜ ਆਦਿ ਨੇ ਗਾਇਆ ਹੈ। ਇਸੇ ਤਰ੍ਹਾਂ ਤਰਸੇਮ ਬੈਰਾੜ ਇੱਕ ਉਭਰਦਾ ਗੀਤਕਾਰ ਹੈ, ਜਿਸ ਦੀ ਕਲਮ ਨੂੰ ਦੀਪ ਦਵਿੰਦਰ, ਹਰਪ੍ਰੀਤ ਰਾਜਸਥਾਨੀ ਆਦਿ ਨੇ ਆਪਣੇ ਬੋਲਾਂ ਨਾਲ ਸ਼ਿੰਗਾਰਿਆ ਹੈ।

ਜ਼ਿਲ੍ਹਾ ਮੋਗਾ ਦੇ ਪਿੰਡ ਕੋਟ ਈਸੇ ਖਾਂ ਦਾ ਗੀਤਕਾਰ ਦੀਪ ਦਾਖਿਆਂ ਵਾਲਾ ਵੀ ਆਪਣੀ ਕਲਮ ਦੀ ਅਜ਼ਮਾਇਸ਼ ਕਰ ਰਿਹਾ ਹੈ। ਮੇਜਰ ਰਾਜਸਥਾਨੀ ਨੇ ਇਸ ਦੇ ਗੀਤਾਂ ਨੂੰ ਗਾਇਆ ਸੀ। ਪ੍ਰੇਮ ਵੱਡਾ ਘਰ ਵੀ ਇੱਕ ਜਾਣਿਆ ਹੋਇਆ ਗੀਤਕਾਰ ਹੈ। ਇਸ ਦੀ ਕਲਮ ਦੇ ਸ਼ਿੰਗਾਰੇ ਹੋਏ ਗੀਤ ਰੂਪਕ ਰਾਣਾ, ਸੂਬਾ ਖਾਨ, ਲਵਪ੍ਰੀਤ ਆਦਿ ਗਾਇਕਾਂ ਦੀ ਆਵਾਜ ਵਿੱਚ ਰਿਕਾਰਡ ਹੋਏ ਹਨ।

ਗੁਰਨਾਮ ਗਾਮਾ ਅਜਕਲ ਦੀ ਤਰਜ਼ ਵਾਲਾ ਗੀਤਕਾਰ ਹੈ। ਇਸ ਦੇ ਗੀਤਾਂ ਵਿੱਚ ਤੱਥ ਪੁਸ਼ਟੀ ਵਿਸ਼ੇਸ਼ ਪ੍ਰਕਾਰ ਦੀ ਹੈ। ਇਸ ਦੀ ਕਲਮ ਦੀ ਤੁਕ ਬੰਦੀ ਨੂੰ ਬਲਕਾਰ ਸਿੱਧੂ, ਅਕਾਸ਼ਦੀਪ ਜਿਹੇ ਨਾਮਵਰ ਗਾਇਕਾਂ ਨੇ ਗਾਇਆ ਹੈ। ਇਸ ਤਰ੍ਹਾਂ ਇਸ ਗੀਤਕਾਰੀ ਦੇ ਖੇਤਰ ਵਿੱਚ ਨਾਂ ਹੈ ਨਿੰਦਰ ਬੁੱਕਣ ਵਾਲਾ। ਜਿਸ ਦੀ ਸਿਮਰਤੀ ਵਿੱਚ ਹਰ ਰਮਜ ਰੂਪ ਅਤੇ ਸਮਾਜਿਕ ਕਦਰਾਂ ਕੀਮਤਾਂ ਨੂੰ ਬਹਾਲ ਰੱਖਣ ਵਾਲੇ ਗੀਤਾਂ ਨੂੰ ਸਿਰਜਣ ਦੀ ਸ਼ਕਤੀ ਹੈ। ਇਸ ਦੇ ਗੀਤਾਂ ਨੂੰ ਮੋਗਾ ਇਲਾਕੇ ਦੇ ਜੰਮਪਲ ਗਿੱਲ ਹਰਦੀਪ ਨੇ ਆਪਣੀ ਆਵਾਜ ਵਿੱਚ ਗਾਇਆ ਹੈ। ਗਾਮੀ ਸੰਗਤਪੁਰਾ ਵੀ ਆਪਣੀ ਕਲਮ ਦੀ ਅਜ਼ਮਾਇਸ਼ ਦੋਗਾਣੇ ਲਿਖ ਕੇ ਕਰ ਰਿਹਾ ਹੈ। ਇਸ ਦੇ ਦੋਗਾਣਿਆਂ ਵਿੱਚ ਰਿਸ਼ਤਿਆਂ ਨੂੰ ਚਿਤਰਣ, ਪੱਖ ਦੀ ਵਿਸ਼ੇਸ਼ਤਾ ਬਹੁਤ ਸਲਾਹੁਣ ਯੋਗ ਹੈ। ਇਸ ਦੇ ਗੀਤਾਂ ਨੂੰ ਪੰਜਾਬ ਦੇ ਮਸ਼ਹੂਰ ਗਾਇਕ ਮੁਹੰਮਦ ਸਦੀਕ ਅਤੇ ਬੀਬੀ ਰਣਜੀਤ ਕੌਰ ਨੇ ਗਾਇਆ ਹੈ।

ਪ੍ਰੇਮ ਮਾਹਲਾ ਵੀ ਮੋਗੇ ਜ਼ਿਲ੍ਹੇ ਦਾ ਗੀਤਕਾਰ ਹੈ। ਜਿਸ ਦੇ ਗੀਤਾਂ ਨੂੰ ਹਰਪ੍ਰੀਤ ਰਾਜਸਥਾਨੀ, ਦੀਪ ਦਵਿੰਦਰ ਆਦਿ ਗਾਇਕਾਂ ਨੇ ਗਾਇਆ ਹੈ। ਮੀਤਾ ਗਿੱਲਾਂ ਵਾਲਾ ਵੀ ਪਿਆਰ ਦੇ ਸੁਪਨਿਆਂ ਨੂੰ ਗੀਤਾਂ ਵਿੱਚ ਸਿਰਜਣ ਵਾਲਾ ਇੱਕ ਗੀਤਕਾਰ ਹੈ। ਇਸ ਦੀ ਕਲਮ ਨੂੰ ਹਾਕਮ ਬਖਤੜੀ ਵਾਲਾ, ਕੁਲਦੀਪ ਸ਼ੇਰਗਿੱਲ ਆਦਿ ਗਾਇਕਾਂ ਨੇ ਗਾਇਆ ਹੈ।

ਜਗਤਾਰ ਝੰਡੇਆਣਾ ਦੀ ਕਲਮ ਨਾਲ ਸ਼ਿੰਗਾਰੇ ਗੀਤਾਂ ਨੂੰ ਉਭਰਦੇ ਗਾਇਕ ਹਰਪ੍ਰੀਤ ਰਾਜਸਥਾਨੀ ਨੇ ਗਾਇਆ ਹੈ। ਇਸ ਤਰ੍ਹਾਂ ਹੀ ਚਰਨਜੀਤ ਬਹੋਨਾ ਦੀਆਂ ਮਕਬੂਲ ਰਚਨਾਵਾਂ ਨੂੰ ਦੀਪ ਦਵਿੰਦਰ ਨੇ ਆਪਣੀ ਆਵਾਜ ਵਿੱਚ ਰਿਕਾਰਡ ਕੀਤਾ ਹੈ। ਸੁਖਵਿੰਦਰ ਕਿੰਗਰਾ ਦੀ ਕਲਮ ਨਾਲ ਸ਼ਿੰਗਾਰੇ ਗੀਤਾਂ ਨੂੰ ਜੋਤੀ ਗਿੱਲ ਨੇ ਆਪਣੀ ਸੁਰੀਲੀ ਆਵਾਜ ਵਿੱਚ ਗਾਇਆ ਹੈ।



ਲੋਕ ਗੀਤਕਾਰੀ ਦਾ ਇੱਕ ਬੇਕਾਬੂ ਜਜ਼ਬਾ ਹੈ। ਇਸ ਵਿੱਚ ਲਕੋ ਨਹੀ ਪ੍ਰਗਟਾਅ ਦੀ ਸਥਿਤੀ ਦ੍ਰਿਸ਼ ਜਿਆਦਾ ਹੁੰਦਾ ਹੈ। ਇਹ ਪ੍ਰਗਟਾਅ ਦੀ ਸਥਿਤੀ ਸਰੋਤਿਆਂ ਤੇ ਸਿੱਧਾ ਅਸਰ ਕਰਦੀ ਹੈ। ਇਸ ਗੀਤਕਾਰੀ ਦੇ ਖੇਤਰ ਵਿੱਚ ਨਿੱਗਰ ਤੇ ਅਪਣੱਤ ਨਾਲ ਕਲਮ ਚਲਾਉਣ ਵਾਲਾ ਗੀਤਕਾਰ ਸੀ ਕਰਮਜੀਤ ਭੱਟੀ ਮਾੜੀ ਵਾਲਾ। ਇਹ ਗੀਤਕਾਰ ਸਰੀਰਕ ਤੌਰ ਤੇ ਬੇਸ਼ੱਕ ਸਾਡੇ ਵਿਚਕਾਰ ਨਹੀਂ ਪਰ ਇਸ ਦੀ ਕਲਪਨਾ ਅਤੇ ਅਨੁਭਵ ਦੀ ਸਿਰਜਣਾ ਗੀਤਾਂ ਵਿੱਚ ਸਾਡੇ ਕੋਲ ਹੈ। ਭੱਟੀ ਦੀ ਕਲਮ ਸਿਰਜਣਾ ਨੂੰ ਪੰਜਾਬ ਦੇ ਮਸ਼ਹੂਰ ਗਾਇਕ ਸੁਰਿੰਦਰ ਛਿੰਦਾ ਅਤੇ ਰਮਲਾ ਨੇ ਆਪਣੀਆਂ ਆਵਾਜ਼ਾਂ ਵਿੱਚ ਰਿਕਾਰਡ ਕੀਤਾ ਹੈ।

ਇਹਨਾਂ ਗੀਤਕਾਰਾਂ ਦੀ ਵੰਨਗੀ ਜੋ ਦਰਸਾਈ ਗਈ ਹੈ, ਇਹ ਮੋਗੇ ਜ਼ਿਲ੍ਹੇ ਦੀ ਅੰਤਿਮ ਪਛਾਣ ਨਹੀਂ। ਇਸ ਗੀਤਕਾਰੀ ਖੇਤਰ ਵਿੱਚ ਹੋਰ ਵੀ ਸ਼ੁੱਧ ਭਾਵਾਂ ਵਾਲੇ ਗੀਤਕਾਰ ਹੋਣਗੇ। ਜਿੰਨ੍ਹਾਂ ਦੀ ਪਛਾਣ ਤੋਂ ਮੈਂ ਨਾਵਾਕਿਫ ਹੋਣ ਕਰਕੇ ਇਸ ਕਾਰਜ ਵਿੱਚ ਮੈਂ ਉਹਨਾਂ ਦੀ ਕਲਮ ਕਲਾ ਨੂੰ ਸ਼ਾਮਿਲ ਨਹੀਂ ਕਰ ਸਕਿਆ। ਖਿਮਾ ਦਾ ਜਾਚਕ ਹਾਂ।

ਆਸਾਂ ਦੇ ਦੀਵੇ ਬਾਲ ਕੇ , ਕਲਮਾਂ ਨਾਲ ਨਾਪੋ ਮੰਜਲਾਂ।
ਸਮੁੰਦਰ ਵੀ ਤਾਂ ਆਖ਼ਰ, ਬੂੰਦ ਬੂੰਦ ਦੀ ਹੀ ਸਿਰਜਣਾ ਹੈ।

ਜਦ ਤੀਕ ਯੁਵਕ ਨਾ ਜਾਗਣਗੇ,
ਮੇਰੇ ਗੀਤ ਨਾ ਗਾਉਣ ਤਿਆਗਣਗੇ,
ਦਿਨ ਰਾਤ ਉਨੀਂਦੇ ਝਾਗਣਗੇ,
ਨਾ ਸੌਣ ਦੇਣ ਨਾ ਸੌਣ ਗੀਤ,
ਮੇਰੀ ਹਿੱਕ ਵਿੱਚ ਹੁਣ ਨਾ ਸੌਣ ਗੀਤ।
ਪਏ ਰਾਤ ਦਿਨੇ ..........

## ਵਰਤਮਾਨ ਮੋਗੇ ਦੀ ਇਤਿਹਾਸਕ ਤਸਵੀਰ

ਸਮਾਂ ਆਪਣੀ ਚਾਲੇ ਚਲਦਾ ਰਹਿੰਦਾ ਹੈ। ਇਸ ਸਮੇਂ ਦੀ ਚਾਲ ਵਿੱਚ ਅਨੇਕਾਂ ਘਟਨਾਵਾਂ ਵਾਪਰਦੀਆਂ ਹਨ ਜੋ ਦੁੱਖਦਾਇਕ ਵੀ ਅਤੇ ਸੁਖਦਾਇਕ ਵੀ ਹੁੰਦੀਆਂ ਹਨ। ਪਰ ਇਹ ਵਾਪਰੀਆਂ ਘਟਨਾਵਾਂ ਨੂੰ ਜੇ ਇੱਕਤਰ ਕਰਕੇ ਤਰਤੀਬਵਾਰ ਇੱਕ ਲੜੀ ਦਾ ਰੂਪ ਦੇ ਦਿੱਤਾ ਜਾਵੇ ਤਾਂ ਇਹ ਇਤਿਹਾਸਕ ਲੜੀ ਬਣ ਜਾਂਦੀ ਹੈ। ਇਸ ਲੜੀ ਵਿੱਚ ਕੁਝ ਅਹਿਮ ਘਟਨਾਵਾਂ ਵੀ ਹੁੰਦੀਆਂ ਹਨ ਜੋ ਕੌਮ, ਦੇਸ਼, ਸਮਾਜ ਲਈ ਇੱਕ ਅਹਿਮ ਦਸਤਾਵੇਜ ਹੁੰਦੀਆਂ ਹਨ। ਜੇਕਰ ਇਹਨਾਂ ਨੂੰ ਕਿਸੇ ਲਿਖਤ ਰਾਹੀਂ ਸਾਂਭਿਆ ਨਾ ਜਾਵੇ ਤਾਂ ਇਹ ਹੌਲੀ ਹੌਲੀ ਵਿਸਰ ਜਾਂਦੀਆਂ ਹਨ। ਸਾਡੇ ਰਹਿਬਰਾਂ ਦਾ ਫੁਰਮਾਨ ਹੈ ਕਿ ਕਿਸੇ ਕੌਮ ਦਾ ਸੋਨਾ, ਚਾਂਦੀ, ਹੀਰੇ, ਜਵਾਹਰਾਤ ਦਾ ਗੁੰਮ ਜਾਣਾ ਕੋਈ ਬਹੁਤਾ ਨੁਕਸਾਨਦੇਹ ਨਹੀਂ ਹੁੰਦਾ ਜਿੰਨਾਂ ਕਿਸੇ ਕੌਮ ਦਾ ਵਿਰਸਾ ਵਿਰਾਸਤ ਦਾ ਗੁੰਮ ਜਾਣਾ ਹੁੰਦਾ ਹੈ।

ਦੇਸ਼, ਕੌਮ, ਸਮਾਜ ਦਾ ਇਤਿਹਾਸ, ਉਸ ਕੌਮ ਦੇ ਸੁਲਝੇ ਹੋਏ ਨੀਤੀ ਵੇਤਾ, ਫਿਲਾਸਫਰ, ਬੁੱਧੀਜੀਵੀ, ਰਾਜਨੀਤਕ, ਸਭਿਆਚਾਰ ਦੀ ਇਹ ਪਛਾਣ ਹੁੰਦਾ ਹੈ। ਮੋਗੇ ਸ਼ਹਿਰ ਦੀ ਵਰਤਮਾਨ ਇਤਿਹਾਸਕ ਤਸਵੀਰ ਵੀ ਇਸ ਦੇ ਕਸਬੇ ਤੋਂ ਸ਼ਹਿਰ ਬਨਣ ਦਾ ਇਤਿਹਾਸ ਅਨੇਕਾਂ ਹੀ ਦਿਲਚਸਪ ਘਟਨਾਵਾਂ ਨਾਲ ਭਰਿਆ ਹੋਇਆ ਹੈ। ਅਜੇ ਕੱਲ ਦੀ ਹੀ ਗੱਲ ਹੈ, ਮੋਗੇ ਦੇ ਚਾਰ ਚੁਫੇਰੇ ਉਜਾੜ ਹੀ ਉਜਾੜ ਸੀ, ਖੇਤ ਸਨ ਪਰ ਅੱਜ ਉਹਨਾਂ ਖੇਤਾਂ ਵਾਲੀ ਥਾਂ ਜਵਾਹਰ ਨਗਰ, ਟੈਗੋਰ ਨਗਰ, ਸਰਦਾਰ ਨਗਰ, ਨਾਨਕ ਨਗਰੀ, ਪਟੇਲ ਨਗਰ, ਗੋਬਿੰਦ ਨਗਰ ਆਦਿ ਬਸਤੀਆਂ ਦਾ ਫੈਲਾਅ ਹੈ। ਅੰਦਰਲੀ ਦਾਣਾ ਮੰਡੀ ਹੁਣ ਮਿੰਨੀ ਵਪਾਰੀਆਂ, ਕੈਂਟਰ ਯੂਨੀਅਨਾਂ,ਆਦਿ ਲਈ ਹੀ ਰਹਿ ਗਈ ਹੈ। ਵਰਤਮਾਨ ਮੋਗੇ ਦੀ ਨਵੀਂ ਦਾਣਾ ਮੰਡੀ ਫਿਰਜ਼ਪੁਰ ਰੋਡ 'ਤੇ ਕਈ ਏਕੜਾਂ ਵਿੱਚ ਆਪਣਾ ਪਸਾਰ ਕਰੀ ਬੈਠੀ ਹੈ।

ਮੋਗਾ ਵੀਹਵੀਂ ਸਦੀ ਦੇ ਸ਼ੁਰੂ ਵਿੱਚ ਇਹ ਸ਼ਹਿਰ ਵੱਲ ਵਿਕਸਤ ਹੋਣਾ ਸ਼ੁਰੂ ਹੋਇਆ। ਅੱਜ ਇੱਕ ਅਜਿਹਾ ਸ਼ਹਿਰ ਹੈ, ਜਿਸ ਦਾ ਯੋਗਦਾਨ ਹਰ ਖੇਤਰ ਵਿੱਚ ਮਾਣਯੋਗ ਥਾਂ ਬਣਾ ਚੁੱਕਾ ਹੈ। ਮਾਲਵੇ ਦੀ ਮਸ਼ਹੂਰ ਤੇ ਵੱਡੀ ਤਹਿਸੀਲ ਹੈ ਤੇ ਰਾਜਨੀਤਕ ਤੇ ਸਭਿਆਚਾਰ ਦਾ ਇੱਕ ਮੰਨਿਆ ਪ੍ਰਮੰਨਿਆ ਕੇਂਦਰ ਹੈ। ਸੜਕਾਂ ਰਾਹੀਂ ਇਹ ਸ਼ਹਿਰ ਆਲੇ ਦੁਆਲੇ ਦੇ ਹਰ ਪਿੰਡ ਸ਼ਹਿਰ ਨਾਲ ਜੁੜਿਆ ਹੋਇਆ ਹੈ। ਇੱਕ ਸਮਾਂ ਸੀ ਜਦੋਂ ਬੱਸਾਂ ਚੌੜੇ ਬਜ਼ਾਰ 'ਚੋਂ ਤੁਰਦੀਆਂ ਸਨ। ਲੁਧਿਆਣਾ ਜਾਂ ਫਿਰ ਫਿਰੋਜਪੁਰ ਵੱਲੋਂ ਜਦੋਂ ਗੱਡੀ ਛਕ ਛਕ ਕਰਦੀ ਚੌੜੇ ਬਜ਼ਾਰ ਵਿੱਚ ਆਣ ਵੜਦੀ ਸੀ ਤਾਂ ਫਾਟਕ ਬੰਦ ਹੋ ਜਾਂਦੇ ਸਨ। ਸਾਰਾ ਸ਼ਹਿਰ ਦੋ ਹਿੱਸਿਆਂ ਵਿੱਚ ਵੰਡਿਆਂ ਜਾਂਦਾ ਸੀ। ਇੱਧਰ ਮਲਕਾ ਦੇ ਬੁੱਤ ਤੱਕ ਭੀੜ ਜਮਾਂ ਹੋ ਜਾਂਦੀ ਸੀ ਤੇ ਉੱਧਰ



ਸੇਖਾਂ ਵਾਲੇ ਚੌਕ ਤੱਕ ਭੀੜ ਦਾ ਹੜ੍ਹ ਜਿਹਾ ਆ ਜਾਂਦਾ ਸੀ। ਝੀਲ ਦੇ ਪਾਣੀ ਦੀ ਤਰ੍ਹਾਂ ਇੱਕ ਥਰ ਜਿਹਾ ਨਜ਼ਰੀਂ ਆਉਂਦਾ ਸੀ। ਪਰ ਹੁਣ ਜਮਾਨਾ ਬਦਲ ਗਿਆ ਹੈ ਤੇ ਜਮਾਨੇ ਦੇ ਬਦਲਾਅ ਨਾਲ ਮੋਗੇ ਦਾ ਵੀ ਵਿਕਾਸ ਹੋਇਆ। ਇਸ ਵਿਕਾਸ ਨੇ ਇਸ ਦੀ ਤਸਵੀਰ ਨੂੰ ਹੀ ਬਦਲ ਦਿੱਤਾ। ਇਸ ਦੀ ਤਸਵੀਰ ਇੱਕ ਨਵੀਂ ਨਕੋਰ ਦੁਲਹਨ ਵਾਂਗ ਦਿਸਣ ਲੱਗੀ।

ਇੱਕ ਸਮਾਂ ਸੀ ਮੋਗੇ ਤੋਂ ਦੂਸਰੇ ਸ਼ਹਿਰਾਂ ਪਿੰਡਾਂ ਨੂੰ ਜਾਣ ਵਾਲੀਆਂ ਬੱਸਾਂ ਸ਼ਹਿਰ ਦੇ ਐਨ ਵਿਚਕਾਰ ਬਣੇ ਬੱਸ ਸਟੈਂਡ ਤੋਂ ਚਲਦੀਆਂ ਸਨ। ਫਿਰ ਵੀ ਕੋਈ ਜ਼ਿਆਦਾ ਭੀੜ ਆਦਿ ਨਜ਼ਰ ਨਹੀਂ ਆਉਂਦੀ ਸੀ।

ਪਰ ਅਜਕਲ ਬੱਸਾਂ ਨਵੇਂ ਬੱਸ ਅੱਡੇ ਤੋਂ ਚਲਦੀਆਂ ਹਨ ਜੋ ਨਵੀਂ ਤਕਨੀਕ ਨਾਲ ਕਈ ਏਕੜਾਂ ਵਿੱਚ ਅੰਮ੍ਰਿਤਸਰ ਰੋਡ ਤੋਂ ਪੂਰਬ ਵਾਲੇ ਪਾਸੇ ਬਣਿਆ ਹੋਇਆ ਹੈ ਪਰ ਸ਼ਹਿਰ ਭੀੜ ਭੜੱਕੇ ਨਾਲ ਭਰਿਆ ਮਿੰਨੀ ਟਰਾਂਸਪੋਰਟ ਨਾਲ ਧੂਆਂ ਧਾਰ ਹੋਇਆ ਰਹਿੰਦਾ ਹੈ।

ਮਿੰਨੀ ਟਰਾਂਸਪੋਰਟ ਵਿੱਚ ਤਾਂ ਮੋਗਾ ਮੰਨਿਆ ਹੋਇਆ ਹੈ। ਇੱਥੇ ਕਈ ਟੈਕਸੀ ਸਟੈਂਡ ਹਨ ਜਿੱਥੋਂ ਹਰ ਸਮੇਂ ਮਰੂਤੀ ਕਾਰ ਤੋਂ ਲੈ ਕੇ ਵੈਨ, ਸੂਮੋ, ਟੈਂਪੂ ਟਰੈਵਲ, ਬੱਸਾਂ ਆਦਿ ਵੀ ਕਿਰਾਏ 'ਤੇ ਮਿਲਦੀਆਂ ਹਨ।

ਸ਼ਹਿਰ ਦੇ ਅੰਦਰ ਦੀ ਸਹੂਲਤ ਲਈ ਸ਼ਹੀਦੀ ਪਾਰਕ, ਚੈਂਬਰ ਰੋਡ, ਪੁਰਾਣੀ ਦਾਣਾ ਮੰਡੀ ਹਰ ਤਰ੍ਹਾਂ ਦੀਆਂ ਕਾਰਾਂ ਟੈਕਸੀਆਂ ਉਪਲਬਧ ਹਨ। ਬੱਸ ਸਟੈਂਡ ਤੋਂ ਉਤਰਨ ਸਾਰ ਯਾਤਰੀਆਂ ਦੀ ਸਹੂਲਤ ਲਈ ਜੀ.ਟੀ. ਰੋਡ ਉੱਪਰ ਥਾਣਾ ਸਿਟੀ ਦੇ ਲਾਗੇ, ਮਿਸ਼ਨ ਸਕੂਲ ਕੋਲ ਤੇ ਨੇੜੇ ਸੁੰਤਰਤਾ ਸੰਗਰਾਮੀ ਯਾਦਗਾਰ ਆਦਿ ਟੈਕਸੀ ਸਟੈਂਡ ਹਨ।

ਇਹ ਟੈਕਸੀ ਸਟੈਂਡ ਭਾਵੇਂ ਵਿਹਲੀ ਥਾਂ ਨੂੰ ਮੁੱਖ ਰੱਖ ਕੇ ਹੀ ਬਣਾਏ ਗਏ ਹਨ ਪਰ ਹੈ ਗੈਰ ਕਨੂੰਨੀ। ਪਰ ਇਹਨਾਂ ਨੂੰ ਸਮੇਂ ਦੇ ਹਾਕਮਾਂ ਦੀ ਸਰਪ੍ਰਸਤੀ ਹਾਸਿਲ ਹੈ। ਜੋ ਸਮੇਂ ਸਮੇਂ ਇਹਨਾਂ ਤੋਂ ਵਗਾਰ ਰੂਪ ਵਿੱਚ ਲਾਹਾ ਲੈਂਦੇ ਹਨ।

ਨਵੇਂ ਮੋਗੇ ਵਿੱਚ ਬਣਿਆ ਚੌਕ ਆਪਣੀ ਕਹਾਣੀ ਆਪ ਹੀ ਹੈ। ਇੱਕ ਸਮਾਂ ਸੀ ਇੱਥੇ ਬ੍ਰਿਟਿਸ਼ ਮਹਾਰਾਣੀ ਵਿਕਟੋਰੀਆ ਦਾ ਚਿੱਟਾ ਦੁੱਧ ਵਰਗਾ ਬੁੱਤ ਲੱਗਿਆ ਹੁੰਦਾ ਸੀ। ਜੋ ਸਾਡੇ 'ਤੇ ਕਿਸੇ ਸਮੇਂ ਰਹੀ ਅੰਗਰੇਜੀ ਹਕੂਮਤ ਦੀ ਪੱਕੀ ਨਿਸ਼ਾਨੀ ਸੀ। ਮਲਕਾ-ਏ-ਇੰਗਲਿਸਤਾਨ ਦੀ ਚਿੱਟੇ ਦੁੱਧ ਵਰਗੇ ਸੰਗਮਰਮਰ ਦੀ ਮੂਰਤੀ ਨੂੰ ਕਈ ਅੰਗਰੇਜੀ ਭਗਤ ਬੀਬੇ ਬੰਦੇ ਸਵੇਰੇ ਸ਼ਾਮ ਝੁਕ ਕੇ ਸਲਾਮ ਕਰਕੇ ਲੰਘਦੇ ਸਨ। ਦੇਸ਼ ਭਾਰਤ ਜਦ ਆਜਾਦ ਹੋਇਆ ਤਾਂ ਆਜਾਦੀ ਦੀਵਾਨਿਆਂ ਨੂੰ ਇਹ ਬੁੱਤ ਰੜਕਿਆ। ਉਹਨਾਂ ਨੇ ਇਹ ਬੁੱਤ ਇੱਥੋਂ ਚੁਕਵਾ ਦਿੱਤਾ।

ਚੀਨ ਨਾਲ ਲੜੀ ਗਈ 1965 ਦੀ ਜੰਗ ਇੱਕ ਇਤਿਹਾਸਕ ਜੰਗ ਸੀ । ਉਹਨਾਂ ਸਮਿਆਂ ਵਿੱਚ ਭਾਰਤ ਇੱਕ ਅਮਨ ਪਸੰਦ ਦੇਸ਼ ਅਤੇ ਸ਼ਾਂਤੀ ਦਾ ਪੁਜਾਰੀ ਸੀ । ਪਰ 1965 ਦੀ ਜੰਗ ਨੇ ਦੇਸ਼ ਨੂੰ ਸ਼ਾਂਤੀ ਤੋਂ ਜੰਗ ਵੱਲ ਤੋਰਿਆ । ਇਸ ਜੰਗ ਵਿੱਚ ਅਣਗਿਣਤ ਯੋਧੇ ਸ਼ਹੀਦ ਹੋਏ । ਮੋਗਾ ਇਲਾਕੇ ਦੇ ਪਿੰਡ ਮਾਹਲਾ ਕਲਾਂ ਦੇ ਇੱਕ ਜੰਗੀ ਬਹਾਦਰ ਸੂਬੇਦਾਰ ਜੁਗਿੰਦਰ ਸਿੰਘ ਵੀ ਇਸ ਜੰਗ ਵਿੱਚ ਸ਼ਹੀਦ ਹੋਇਆ । ਇਸ ਜੰਗ ਵਿੱਚ ਦਿਖਾਈ ਬਹਾਦਰੀ ਦੇ ਇਵਜ ਵਿੱਚ ਭਾਰਤ ਸਰਕਾਰ ਨੇ ਇਸ ਮਲਕਾ ਵਾਲੇ ਬੁੱਤ ਦੀ ਥਾਂ ਸੂਬੇਦਾਰ ਜਗਿੰਦਰ ਸਿੰਘ ਦਾ ਬੁੱਤ ਲਗਵਾ ਦਿੱਤਾ । ਜਿੱਥੇ ਪਹਿਲਾਂ ਇਹ ਚੌਕ ਮਲਕਾ ਦੇ ਬੁੱਤ ਨਾਲ ਜਾਣਿਆ ਜਾਂਦਾ ਸੀ. ਫਿਰ ਇਸ ਨੇ ਆਪਣੀ ਪਹਿਚਾਣਜਗਿੰਦਰ ਸਿੰਘ ਚੌਕ ਨਾਲ ਬਣਾਈ । ਜਦੋਂ ਤੋਂ ਟਰੈਫਿਕ ਦੀ ਸਮੱਸਿਆ ਵਧੀ ਹੈ ਇਸ ਤਰ੍ਹਾਂ ਦੇ ਗੋਲ ਚੌਕਾਂ ਦੀ ਅਹਿਮੀਅਤ ਘੱਟ ਗਈ ਹੈ ਤਾਂ ਇਹਨਾਂ ਚੌਕਾਂ ਦੀ ਜਗ੍ਹਾ ਲਾਲ ਬੱਤੀਆਂ ਵਾਲੇ ਕਰਾਸਿੰਗ ਨੇ ਲੈ ਲਈ ਹੈ । ਹੁਣ ਇਹ ਬੁੱਤ ਵੀ ਇੱਥੋਂ ਹਟਾ ਦਿੱਤਾ ਗਿਆ ਹੈ । ਇਸ ਸ਼ਹੀਦ ਦਾ ਬੁੱਤ ਹੁਣ ਨਵੀਆਂ ਕਚਹਿਰੀਆਂ ਦੇ ਕੰਪਲੈਕਸ ਵਿੱਚ ਸਥਪਿਤ ਕਰ ਦਿੱਤਾ ਗਿਆ ਹੈ । ਹੁਣ ਇਹ ਚੌਕ ਬੱਤੀਆਂ ਵਾਲਾ ਅਖਵਾਉਣ ਲੱਗਾ ਹੈ ।

ਹੋਰ ਵੀ ਅਨੇਕਾਂ ਚੌਕ ਹਨ ਜਿੰਨ੍ਹਾਂ ਦੀ ਆਪਣੀ ਆਪਣੀ ਪਛਾਣ ਮਹੱਤਤਾ ਹੈ । ਤਲਵੰਡੀ ਦੋਸਾਂਝ ਚੌਕ, ਵਿਸ਼ਵਕਰਮਾ ਚੌਕ, ਸੇਖਾਂ ਵਾਲਾ ਚੌਕ ਅਤੇ ਡਾ: ਸ਼ਾਮ ਲਾਲ ਥਾਪਰ ਚੌਕ ਆਦਿ ।

ਬਾਬਾ ਨਿਧਾਨ ਸਿੰਘ ਚੁੱਘਾ ਗਦਰੀ ਦੀ ਯਾਦ ਵਿੱਚ ਬਣਿਆ ਚੌਕ ਆਪਣੀ ਪਹਿਚਾਣ ਆਪ ਹੈ । ਇਹ ਸ਼ਹਿਰ ਤੋਂ ਬਾਹਰਵਾਰ ਫੌਜੀ ਛਾਉਣੀ ਦੇ ਨਜਦੀਕ ਹੈ । ਇਸ ਚੌਕ ਵਿੱਚ ਇਸ ਮਹਾਨ ਰਹਿਬਰ ਦਾ ਬੁੱਤ ਵੀ ਲੱਗਿਆ ਹੋਇਆ ਹੈ ।

ਮੋਗਾ ਇਲਾਕੇ ਦੇ ਵਾਸ਼ਿੰਦਿਆਂ ਦੀ ਇੱਕ ਖ਼ਾਸੀਅਤ ਰਹੀ ਹੈ ਇਹਨਾਂ ਨੇ ਆਪਣੇ ਰਹਿਬਰਾਂ, ਸ਼ਹੀਦਾਂ, ਦੇਸ਼ਭਗਤਾਂ, ਗਦਰ ਲਹਿਰ ਦੇ ਆਜਾਦੀ ਘੁਲਾਟੀਆਂ ਨੂੰ ਦਿਲ ਵਿੱਚ ਵਸਾ ਕੇ ਰੱਖਿਆ ਹੈ । ਉਹਨਾਂ ਦੀਆਂ ਅਨਮੋਲ ਯਾਦਾਂ ਨੂੰ ਕਿਸੇ ਨਾ ਕਿਸੇ ਰੂਪ ਵਿੱਚ ਸ਼ੋਭਾਏਮਾਨ ਜਰੂਰ ਕੀਤਾ ਹੈ ।

ਸੁਤੰਤਰਤਾ ਦੇ ਸੰਗਰਾਮ ਵਿੱਚ ਮੋਗੇ ਇਲਾਕੇ ਦੀ ਮਹਾਨ ਕੁਰਬਾਨੀ ਹੈ । ਉਹਨਾਂ ਗਦਰੀ ਬਾਬਿਆਂ, ਆਜਾਦੀ ਘੁਲਾਟੀਆਂ ਦੀ ਯਾਦ ਨੂੰ ਮੋਗੇ ਵਿੱਚ ਸਦਾ ਅਮਰ ਰੱਖਣ ਲਈ ਸਰਕਾਰ ਨੇ ਆਜਾਦੀ ਘੁਲਾਟੀਆਂ ਦੀ ਬਲਕਾਰੀ ਹਿੰਮਤ ਨਾਲ ਸ਼ਹੀਦ ਗਦਰੀ ਬਾਬਿਆਂ ਨੂੰ ਸ਼ਰਧਾਂਜਲੀ ਦੇਣ ਹਿੱਤ ਮੋਗੇ ਸ਼ਹਿਰ ਦੇ ਬੱਤੀਆਂ ਵਾਲੇ ਚੌਕ ਦੇ ਨਜਦੀਕ ਇੱਕ ਭਵਨ ਦੀ ਉਸਾਰੀ ਕੀਤੀ ਹੈ । ਇਸ ਭਵਨ ਵਿੱਚ ਕਈ ਸੈਂਕੜਿਆਂ ਵਿੱਚ ਆਜਾਦੀ ਘੁਲਾਟੀਆਂ ਦੀਆਂ



ਤਸਵੀਰਾਂ ਲਗਾਈਆਂ ਗਈਆਂ ਹਨ । ਆਜਾਦੀ ਸੰਘਰਸ਼ ਸਮੇਂ ਮੋਗਾ ਇੱਕ ਫਿਰੋਜ਼ਪੁਰ ਜ਼ਿਲ੍ਹੇ ਦੀ ਤਹਿਸੀਲ ਸੀ ।ਇਸ ਕਰਕੇ ਇਸ ਭਵਨ ਦੇ ਦਫ਼ਤਰ ਵਿੱਚ ਮੋਗੇ ਦੇ ਆਜਾਦੀ ਘੁਲਾਟੀਆਂ ਨਾਲ ਸੰਬਧਿਤ ਵਾਹਵਾ ਰਿਕਾਰਡ ਸਾਂਭਿਆ ਹੋਇਆ ਹੈ । ਬੇਸ਼ਕ ਭਵਨ ਦੇ ਥਾਂ ਘੱਟ ਹੋਣ ਦੀ ਗੱਲ ਰੜਕਦੀ ਹੈ ਪਰ ਭਵਨ ਦਾ ਅੰਦਰਲਾ ਹਿੱਸਾ ਭਾਵ ਹਾਲ ਇਹ ਜਰੂਰ ਦਰਸਾਉਂਦਾ ਹੈ ਕਿ ਇਹ ਸ਼ਹੀਦਾਂ ਦੀ ਯਾਦ ਨੂੰ ਦਰਸਾਉਂਦਾ ਕੋਈ ਭਵਨ ਹੈ ।

ਮੁੱਖ ਦਰਵਾਜਾ ਜੋ ਲੁਧਿਆਣਾ ਰੋਡ ਤੋਂ ਥੋੜ੍ਹਾ ਜਿਹਾ ਪਿੱਛੇ ਹਟਵਾਂ ਬਣਿਆ ਹੋਇਆ ਹੈ । ਮੁੱਖ ਦਰਵਾਜੇ ਦੀਆਂ ਉੱਚੀਆਂ ਚੌੜੀਆਂ ਕੰਧਾਂ ਵਿੱਚ ਗਦਰ ਲਹਿਰ ਦੇ ਸ਼ਹੀਦਾਂ ਦੇ ਨਾਂ ਵਾਲੇ ਪੱਥਰ ਲੱਗੇ ਹੋਏ ਹਨ ਜੋ ਇਹਨਾਂ ਸ਼ਹੀਦਾਂ ਦੇ ਸ਼ਹੀਦੀ ਦਿਨ ਤਿੱਥਾਂ ਨੂੰ ਦਰਸਾਉਂਦੇ ਹਨ । ਸ਼ਹੀਦੀ ਗੇਟ ਦੇ ਉੱਪਰ ਮਹਾਨ ਸ਼ਹੀਦ ਭਗਤ ਸਿੰਘ, ਰਾਜ ਗੁਰੂ ਅਤੇ ਸੁਖਦੇਵ ਦੇ ਬੁੱਤ ਲੱਗੇ ਹਨ । ਗੇਟ ਦੇ ਸੱਜੇ ਪਾਸੇ ਜਨਰਲ ਮੋਹਣ ਸਿੰਘ ਅਤੇ ਸੁਭਾਸ਼ ਚੰਦਰ ਬੋਸ ਦਾ ਬੁੱਤ ਲੱਗਾ ਹੋਇਆ ਹੈ ।

ਜਦ ਵੀ ਕਦੇ ਸ਼ਹੀਦੀ ਸਮਾਗਮ ਹੁੰਦੇ ਹਨ ਤਾਂ ਇੱਥੇ ਉਹਨਾਂ ਰਹਿਬਰਾਂ ਦੀ ਯਾਦ ਵਿੱਚ ਹਜ਼ਾਰਾਂ ਦੀ ਤਾਦਾਦ ਵਿੱਚ ਇੱਕਠ ਹੁੰਦੇ ਹਨ ਤੇ ਉਹਨਾਂ ਮਹਾਨ ਯੋਧਿਆਂ ਦੀਆਂ ਕੁਰਬਾਨੀਆਂ ਨੂੰ ਯਾਦ ਕੀਤਾ ਜਾਂਦਾ ਹੈ । ਇਸ ਭਵਨ ਵਿੱਚ ਆਡੀਟੋਰੀਅਮ ਦੀ ਘਾਟ ਕਰਕੇ ਹੀ ਇੱਥੇ ਸ਼ਹੀਦੀ ਸਮਾਗਮ ਵੀ ਘੱਟ ਹੀ ਹੁੰਦੇ ਹਨ । ਇਹ ਘਾਟ ਮਾਡਲ ਟਾਊਨ ਵਿੱਚ ਪੂਰੀ ਜਰੂਰ ਹੋ ਜਾਂਦੀ ਹੈ ਜੋ ਸ਼ਹਿਰ ਦੇ ਵਿਚਕਾਰ ਕਰਕੇ ਬਣਿਆ ਹੋਇਆ ਹੈ । ਇਸ ਵਿੱਚ ਤਕਰੀਬਨ ਪੰਜ ਕੁ ਹਜਾਰ ਵਿਅਕਤੀਆਂ ਦੇ ਬੈਠਣ ਦੀ ਸਮਰਥਾ ਹੈ । ਆਮ ਸਰਕਾਰੀ ਜਾਂ ਪ੍ਰਾਈਵੇਟ ਸਮਾਗਮ ਇੱਥੇ ਹੀ ਕਰਾਏ ਜਾਂਦੇ ਹਨ ।

ਇਸ ਆਡੀਟੋਰੀਅਮ ਦੀ ਘਾਟ ਨੂੰ ਪੂਰਾ ਕਰਨ ਲਈ ਮੋਗੇ ਦੇ ਆਗੂਆਂ ਨੇ ਹੰਭਲਾ ਮਾਰਿਆ ਹੈ । ਇੱਕ ਨਵਾਂ ਆਡੀਟੋਰੀਅਮ-ਕਮ-ਸਟੇਡੀਅਮ-ਕਮ ਸ਼ਾਪਿੰਗ ਕੰਪਲੈਕਸ ਮੋਗੇ ਵਿੱਚ ਹੀ ਗੋਧੇਵਾਲ ਛੱਪੜ ਪੂਰ ਕੇ ਉਸ ਜਗ੍ਹਾ 'ਤੇ ਉਸਾਰਿਆ ਜਾ ਰਿਹਾ ਹੈ । ਇਸ ਆਡੀਟੋਰੀਅਮ ਦੀ ਜੋ ਰੂਪ ਰੇਖਾ ਤਿਆਰ ਹੋਈ ਹੈ, ਲਗਦਾ ਹੈ ਇਹ ਆਡੀਟੋਰੀਅਮ ਇੱਕ ਆਧੁਨਿਕ ਸਹੂਲਤਾਂ ਵਾਲਾ ਸਟੇਡੀਅਮ ਹੋਵੇਗਾ । ਜਿਸ ਰਫ਼ਤਾਰ ਨਾਲ ਇਸ ਦੀ ਉਸਾਰੀ ਦਾ ਕੰਮ ਚੱਲ ਰਿਹਾ ਲਗਦਾ ਹੈ ਮੋਗੇ ਦੀ ਇਹ ਚਿਰਾਂ ਤੋਂ ਲਟਕਦੀ ਮੰਗ ਪੂਰੀ ਹੋ ਜਾਵੇਗੀ

ਰਾਜਨੀਤਕ ਉਥਲਾਂ ਪੁਥਲਾਂ ਹੁੰਦੀਆਂ ਹੀ ਰਹਿੰਦੀਆਂ ਹਨ । ਜਿਸ ਕਦਰ ਮੋਗੇ ਦੀ ਧਰਤੀ ਨੇ ਸ਼ਹੀਦਾਂ, ਦੇਸ਼ ਭਗਤਾਂ, ਗਦਰ ਦਾ ਇਤਿਹਾਸ ਪੈਦਾ ਕਰਨ ਵਾਲਿਆਂ ਨੂੰ ਪੈਦਾ ਕੀਤਾ ਹੈ ਤੇ ਨਾਲ ਹੀ ਨਾਲ ਉਹਨਾਂ ਦੇਸ਼ ਭਗਤਾਂ ਨੇ ਮੋਗੇ ਦੀ ਧਰਤੀ ਨੂੰ ਦੇਸ਼ ਦੀ ਆਜਾਦੀ ਲਈ ਆਪਣਾ ਖੂਨ ਡੋਲ੍ਹਣ ਤੋਂ ਭੋਰਾ ਵੀ ਸੰਕੋਚ ਨਹੀਂ ਕੀਤਾ । ਉਹਨਾਂ ਇਸ ਮੋਗੇ

ਦੀ ਸੂਹੀ ਧਰਤੀ ਨੇ ਬਹੁਤਾ ਖੱਟਿਆ ਸਵਾਰਿਆ ਨਹੀਂ । ਸਮਾਜਿਕ ਕਰਾਂਤੀ ਜਾਂ ਆਰਥਿਕ ਮੁਕਤੀ ਲਈ ਜਦੋਂ ਵੀ ਕੋਈ ਅੰਦੋਲਨ ਚੱਲਿਆ ਤਾਂ ਇਹ ਮੋਗਾ ਆਗੂ ਰੂਪ ਵਿੱਚ ਮੋਹਰੀ ਹੋ ਕੇ ਲੜਿਆ । ਮੋਗੇ ਇਲਾਕੇ ਦੀਆਂ ਸਰਕਾਰੀ ਵਰਕਰ ਯੂਨੀਅਨਾਂ ਦਾ ਸੰਘਰਸ਼ ਵੀ ਲਾ-ਮਿਸਾਲ ਹੈ । ਇਹਨਾਂ ਯੂਨੀਅਨਾਂ ਨੇ ਅਨੇਕਾਂ ਹੀ ਯੋਧੇ ਪੈਦਾ ਕੀਤੇ ਹਨ । ਸਰਕਾਰੀ ਟਰਾਂਸਪੋਰਟ ਵਰਕਰ ਯੂਨੀਅਨ ਦਾ ਇੱਕ ਯੋਧਾ ਸੀ ਸ. ਨਛੱਤਰ ਸਿੰਘ ਧਾਲੀਵਾਲ ਜੋ ਇਸ ਟਰਾਂਸਪੋਰਟ ਯੂਨੀਅਨ ਪੰਜਾਬ ਦਾ ਪ੍ਰਧਾਨ ਵੀ ਰਿਹਾ ਸੀ । ਇਹ ਯੋਧਾ ਮਾਰਕਸੀ ਵਿਚਾਰਧਾਂਰਾ ਦਾ ਹਾਮੀ ਸੀ ਤੇ ਪੰਜਾਬ ਦੀ ਸਥਿਰਤਾ ਨੂੰ ਜੋ ਲੋਕ ਖਿਲਾਰਨਾ ਚਾਹੁੰਦੇ ਹਨ, ਉਹਨਾਂ ਦਾ ਇਹ ਕੱਟੜ ਵਿਰੋਧੀ ਸੀ । 1984 ਦੇ ਪੰਜਾਬ ਸੰਕਟ ਸਮੇਂ ਇਹ ਯੋਧਾ ਆਪਣੀ ਵਿਚਾਰਧਾਰਾ 'ਤੇ ਪਹਿਰਾ ਦਿੰਦਾ ਹੋਇਆ ਸ਼ਹੀਦ ਹੋ ਗਿਆ ਸੀ । ਉਸ ਦੀ ਯਾਦ ਵਿੱਚ ਮੋਗਾ ਬੱਸ ਅੱਡੇ ਦੇ ਪੂਰਬ ਵਾਲੇ ਪਾਸੇ ਸ. ਨੱਛਤਰ ਸਿੰਘ ਯਾਦਗਾਰੀ ਭਵਨ ਉਸਾਰਿਆ ਗਿਆ ਹੈ । ਇਸ ਭਵਨ ਦੀ ਉਪਰਲੀ ਮੰਜਲ 'ਤੇ ਇੱਕ ਬਹੁਤ ਹੀ ਵੱਡਾ ਹਾਲ ਹੈ ਜਿਸ ਵਿੱਚ ਇੱਕੋ ਹੀ ਸਮੇਂ ਚਾਰ ਸੌ ਦੇ ਕਰੀਬ ਦਰਸ਼ਕ ਬੈਠ ਸਕਦੇ ਹਨ । ਮੋਗੇ ਸ਼ਹਿਰ ਲਈ ਇਹ ਇੱਕ ਵਧੀਆ ਅਤੇ ਖੁੱਲਮ ਖੁੱਲਾ ਸੈਮੀਨਾਰਾਂ ਲਈ ਵਿਸ਼ੇਸ਼ ਥਾਂਓ ਹੈ ।

ਇਤਿਹਾਸਕ ਤੱਥ ਹਨ ਕਿ ਜਦੋਂ ਸਮੁੰਦਰਾਂ ਵਿੱਚ ਜਵਾਰ ਭਾਟੇ ਆਉਂਦੇ ਹਨ ਤਾਂ ਸਮੁੰਦਰ ਵਿਚਲੇ ਪਾਣੀ ਵਿੱਚ ਗੰਭੀਰ ਹਲਚਲ ਪੈਦਾ ਹੁੰਦੀ ਹੈ । ਇਸ ਗੰਭੀਰ ਹਲਚਲ ਵਿੱਚ ਕੁਝ ਗੁਆਚਦਾ ਵੀ ਹੈ ਤੇ ਕੁਝ ਪ੍ਰਾਪਤ ਵੀ ਹੁੰਦਾ ਹੈ । ਇਸ ਤਰ੍ਹਾਂ ਦੇ ਹੀ ਜਵਾਰ ਭਾਟੇ ਵਾਂਗ ਇੱਕ ਸਮੇਂ ਮੋਗੇ ਦੀ ਧਰਤੀ 'ਤੇ ਵਿਦਿਆਰਥੀ ਰੋਹ ਉਭਰ ਕੇ ਸਾਹਮਣੇ ਆਇਆ ਸੀ, ਜਿਸ ਨੂੰ ਮੋਗਾ ਗੋਲੀ ਕਾਂਡ ਨਾਲ ਯਾਦ ਕੀਤਾ ਜਾਂਦਾ ਹੈ । ਇਹ ਗੋਲੀ ਕਾਂਡ ਰੀਗਲ ਸਿਨੇਮੇ ਵਾਲੀ ਥਾਂ 'ਤੇ ਵਾਪਰਿਆ ਸੀ । ਇਸ ਘਟਨਾ ਦੀ ਅਸਲੀਅਤ ਕੀ ਸੀ, ਇਸ ਵਿਥਿਆ ਤੋਂ ਲਾਂਭੇ ਹੋ ਕੇ ਇੱਥੇ ਜੋ ਵੀ ਵਾਪਰਿਆ ਸੀ ਮਾੜਾ ਹੀ ਵਾਪਰਿਆ ਸੀ ।

ਇਹ ਮੋਗਾ ਗੋਲੀ ਕਾਂਡ ਅਕਹਿ ਘਟਨਾ ਕਰਕੇ ਸਮੁੱਚੇ ਪੰਜਾਬ ਵਿੱਚ ਹੀ ਚਰਚਿਤ ਹੋ ਗਿਆ ਸੀ । ਵਿਦਿਆਰਥੀ ਲਹਿਰ ਨੇ ਇਹ ਸੰਘਰਸ਼ ਲੰਬਾ ਸਮਾਂ ਲੜਿਆ ਸੀ । ਜਦ ਇਹ ਵਿਰੋਧ ਲਗਾਤਾਰ ਜਾਰੀ ਰਿਹਾ ਤਾਂ ਸਰਕਾਰ ਨੇ ਇਹ ਸਿਨੇਮਾ ਘਰ ਬੰਦ ਕਰ ਦਿੱਤਾ ਸੀ । ਇਸ ਨੂੰ ਸ਼ਹੀਦ ਵਿਦਿਆਰਥੀਆਂ ਦੀ ਯਾਦ ਵਿੱਚ ਯਾਦਗਾਰੀ ਲਾਇਬਰੇਰੀ ਦੇ ਰੂਪ ਵਿੱਚ ਬਦਲ ਦਿੱਤਾ ਗਿਆ ਹੈ । ਇਸ ਸਿਨੇਮਾ ਘਰ ਦੇ ਮੂਹਰਲੇ ਦਰਵਾਜੇ ਤੇ ਜੋ ਮੋਟੇ ਅੱਖਰਾਂ ਵਿੱਚ ਲਿਖਿਆ ਹੈ, ਇਹ ਇੱਕ ਸ਼ਹੀਦੀ ਲਾਇਬਰੇਰੀ ਹੈ ।

ਜਦ ਇਸ ਮੋਗੇ ਇਲਾਕੇ ਦੀ ਵਿਰਾਸਤ ਨੂੰ ਘੋਖਿਆ ਜਾਂਦਾ ਹੈ ਤਾਂ ਮਨ ਵਿੱਚੋਂ ਇੱਕ ਟੀਸ ਜਿਹੀ ਉਠਦੀ ਹੈ ਕਿ ਇਹ ਮੋਗਾ ਇਸ ਧਰਤੀ ਵਿੱਚੋਂ ਇੱਕ ਸੰਘਰਸ਼ ਬਣ ਕੇ ਉਗਿਆ



ਇਸ ਸੰਘਰਸ਼ ਦੀਆਂ ਤੈਹਾਂ ਨੂੰ ਜੇ ਫੋਲਿਆ ਜਾਵੇ ਤਾਂ ਕੁਰਬਾਨੀਆਂ ਵਾਲਾ ਪਾੜਛਾ ਐਨਾ ਭਾਰਾ ਹੈ ਕਿ ਪ੍ਰਾਪਤੀਆਂ ਨਿਰਮੂਲ ਜਿਹੀ ਹਾਲਤ ਵਿੱਚ ਦੂਜੇ ਪਾਸੇ ਪਈਆਂ ਹਨ । ਪਰ ਫਿਰ ਵੀ ਕੁਝ ਪ੍ਰਾਪਤੀਆਂ ਹਨ ਜਿੰਨ੍ਹਾਂ ਨੂੰ ਸਲਾਹੇ ਬਗੈਰ ਨਹੀਂ ਰਿਹਾ ਜਾਂਦਾ । 1937 ਦੀਆਂ ਰਾਜਨੀਤਕ ਚੋਣਾਂ ਵਿੱਚ ਅਕਾਲੀ ਪਾਰਟੀ ਨੇ ਕਾਂਗਰਸ ਖਿਲਾਫ ਆਪਣੀ ਸਥਿਤੀ ਤਕੜੀ ਮਜ਼ਬੂਤ ਬਣਾਈ ਤੇ ਸ. ਲਛਮਣ ਸਿੰਘ ਮੁੱਖ ਮੰਤਰੀ ਬਣੇ । ਇਹਨਾਂ ਨੂੰ ਪੰਜਾਬ, ਪੰਜਾਬੀਅਤ ਨਾਲ ਅਥਾਹ ਪਿਆਰ ਸੀ । ਇਹਨਾਂ ਨੇ ਆਪਣੇ ਰਾਜ ਦੌਰਾਨ ਪੰਜਾਬੀ ਭਾਸ਼ਾ ਨੂੰ ਰਾਜ ਭਾਸ਼ਾ ਬਣਾਇਆ । ਇਹ ਇੱਕ ਇਤਿਹਾਸਕ ਘਟਨਾ ਹੈ ਜੋ ਪੰਜਾਬ ਦੇ ਇਤਿਹਾਸ ਵਿੱਚ ਸੁਨਿਹਰੀ ਅੱਖਰਾਂ ਵਿੱਚ ਲਿਖਣ ਵਾਲੀ ਹੈ । ਇਸ ਦਾ ਮਾਣ ਵੀ ਮੋਗੇ ਇਲਾਕੇ ਨੂੰ ਹੀ ਜਾਂਦਾ ਹੈ ।

ਇਤਿਹਾਸ ਵਿੱਚ ਆਪਣੀਆਂ ਕੁਰਬਾਨੀਆਂ ਸਦਕਾ ਇਸ ਦੀ ਦਿੱਖ ਲਾਸਾਨੀ ਹੈ ਪਰ ਸੰਚਾਰ ਸਾਧਨ ਇਸ ਤੋਂ ਪਹਿਲਾਂ ਕੋਹਾਂ ਦੂਰ ਹੀ ਰਹੇ ਇਸ ਕਰਕੇ ਹੀ ਮੋਗਾ ਸ਼ਹਿਰ ਦੀ ਸੰਸਕ੍ਰਿਤੀ, ਸਭਿਆਚਾਰ, ਨਿਰੋਲ ਦੁੱਧ ਵਰਗੇ ਸਾਫ ਬਗੈਰ ਕਿਸੇ ਰਲੇ ਤੋਂ ਹਨ । ਇੱਥੋਂ ਦੇ ਸਾਹਿਤ ਦਾ ਬਾਹਲਾ ਵਿਕਸਤ ਨਾ ਹੋਣ ਦਾ ਕਾਰਨ ਵੀ ਇਹੋ ਹੈ । ਪਰ ਫਿਰ ਵੀ ਸਾਹਿਤਕ ਕਿਰਸਾਣਾਂ ਨੇ ਮੋਗੇ ਸ਼ਹਿਰ ਦੀ ਸੁੱਤੀ ਧਰਤੀ ਨੂੰ ਆਪਣੇ ਮਨਾਂ ਦੇ ਕੋਮਲ ਭਾਵਨਾਵਾਂ ਦੀ ਛੂਹ ਦੇ ਕੇ ਜਗਾਇਆ ਹੈ । ਇਸ ਸਾਹਿਤ ਦੀ ਹੂਕ ਅੱਜ ਤਾਂ ਮੋਗੇ ਦੀ ਹਰ ਨੁੱਕਰ 'ਚੋਂ ਨਿੱਕਲਦੀ ਹੈ ਅਤੇ ਸਾਰੀ ਫਿਜਾ ਵਿੱਚ ਫੈਲੀ ਹੋਈ ਹੈ । ਮੋਗੇ ਦੀ ਸਾਹਿਤਕ ਮਹਾਨਤਾ ਉਦੋਂ ਹੋਰ ਵੀ ਵਧ ਜਾਂਦੀ ਹੈ ਜਦੋਂ ਯਾਦ ਆਉਂਦੀ ਹੈ ਮੋਗੇ ਦੀਆਂ ਸਾਹਿਤਕ ਮਹਿਫਲਾਂ ਦੇ ਬਾਨੀਆਂ ਦੀ ਜਿੰਨ੍ਹਾਂ ਨੇ ਵਿਦੇਸ਼ਾਂ ਵਿੱਚ ਜਾ ਕੇ ਮੋਗੇ ਦਾ ਸਿਰ ਉੱਚਾ ਕੀਤਾ । ਹਰਜੀਤ ਦੌਧਰ, ਦਰਸ਼ਨ ਗਿੱਲ, ਸ਼ਿਵਚਰਨ ਜੱਗੀ ਕੁੱਸਾ, ਗੁਰਦੀਪ ਪੁਰੀ, ਸ਼ੇਰ ਸਿੰਘ ਜਾਂਗਲੀ, ਇਕਬਾਲ ਸਿੰਘ ਰਾਮੂਵਾਲੀਆ, ਲਖਵੀਰ ਹਮਰਾਹੀ, ਦਰਸ਼ਨ ਧੀਰ, ਰਣਜੀਤ ਧੀਰ, ਸਾਹਿਬ ਸਿੰਘ ਗਿੱਲ, ਤਰਲੋਚਨ ਲੋਚੀ ਗਿੱਲ, ਗੁਰਪ੍ਰੀਤ ਧਾਲੀਵਾਲ, ਜਸਵਿੰਦਰ ਛਿੰਦਾ, ਜਰਨੈਲ ਸੇਖਾ ਆਦਿ ਅੱਜ ਜਦ ਵੀ ਮਹਿਫਲਾਂ ਜੁੜਦੀਆਂ ਹਨ ਤਾਂ ਇੱਕ ਹੂਕ ਜਿਹੀ ਦਿਲ ਵਿੱਚੋਂ ਨਿੱਕਲਦੀ ਹੈ :

ਤੂੰ ਪ੍ਰਦੇਸੀ ਹੋਇਆਂ ਸੱਜਣਾਂ,
ਅਸੀਂ ਦੀਦ ਥੋੜੀ ਨੂੰ ਤਰਸ ਰਹੀਏ ।
ਯਾਦ ਥੋੜੀ ਜਦ ਦਿਲ ਨੂੰ ਸਤਾਵੇ,
ਅਸੀਂ ਬੱਦਲਾਂ ਵਾਂਗੂੰ ਬਰਸ ਪਈਏ ।

ਮੋਗੇ ਨੂੰ ਗੌਰਵ ਹੈ ਆਪਣੇ ਸਾਹਿਤਕਾਰਾਂ, ਬੁੱਧਜੀਵੀਆਂ 'ਤੇ ਪਰ ਉਦਰੇਵਾਂ ਜਿਹਾ ਰਹਿੰਦਾ ਹੈ ਇਹਨਾਂ ਸਾਹਿਤਕਾਰਾਂ ਨੂੰ ਆਪਣੀ ਸਾਹਿਤ ਸਿਰਜਣਾ ਦੇ ਛਪਣ ਛਪਾਉਣ ਦਾ । ਅੱਜ ਤੋਂ ਅੱਧੀ ਸਦੀ ਵੀ ਪਹਿਲਾਂ ਮੋਗਾ ਛਾਪੇਖਾਨੇ ਤੋਂ ਓਨਾ ਹੀ ਦੂਰ ਸੀ ਤੇ ਅੱਜ ਵੀ । ਉਦੋਂ

ਛਾਂਪੇਖਾਨੇ ਲਾਹੌਰ, ਅੰਮ੍ਰਿਤਸਰ, ਜਲੰਧਰ 'ਚ ਸੈਂਕੜੇ ਕੋਹਾਂ ਦੂਰ ਸਨ । ਅੱਜ ਬੇਸ਼ਕ ਮੋਗੇ ਵਿੱਚ ਤਕਰੀਬਨ ਪੰਜਾਹ ਦੇ ਕਰੀਬ ਪ੍ਰਿੰਟਿੰਗ ਪ੍ਰੈਸਾਂ ਹਨ, ਅਨੇਕਾਂ ਕੰਪਿਊਟਰ ਡਿਜ਼ਾਈਨਰ ਹਨ ਪਰ ਇਹਨਾਂ ਵਿੱਚੋਂ ਇੱਕ ਵੀ ਪ੍ਰੈਸ ਨਹੀਂ ਜਿਹੜੀ ਪ੍ਰਕਾਸ਼ਨ ਦੀ ਜ਼ਿੰਮੇਵਾਰੀ ਲਵੇ । ਇਹ ਘਾਟ ਅੱਧੀ ਸਦੀ ਤੋਂ ਰੜਕਦੀ ਹੋਈ ਅੱਜ ਵੀ ਜਿਉਂ ਦੀ ਤਿਉਂ ਹੀ ਰੜਕੀ ਜਾ ਰਹੀ ਹੈ ।

ਜੋ ਵੀ ਹੈ ਮੋਗੇ ਦੀ ਮਹੱਤਤਾ ਤੇ ਇਸ ਦੀ ਧਾਂਕ ਪਹਿਲਾਂ ਵੀ ਪਿੰਡਾਂ ਦੇ ਆਲੇ ਦੁਆਲੇ ਕਾਫੀ ਇਲਾਕੇ ਵਿੱਚ ਰਹੀ ਹੋਵੇਗੀ ਕਿਉਂਕਿ ਮੋਗੇ ਦਾ ਖਿੱਤਾ ਹੀ ਜੁਝਾਰੂਆਂ ਦਾ ਹੈ । ਇਸ ਦੇ ਚਾਰ ਚੁਫੇਰੇ ਪੰਜਾਹ ਪੰਜਾਹ ਕੋਹ ਤੱਕ ਲੜਾਈ ਦਾ ਮੈਦਾਨ ਹੀ ਹੈ । ਜਦ ਮੋਗਾ ਇੱਕ ਪਿੰਡ ਹੁੰਦਾ ਸੀ ਤਾਂ ਇਸ ਦੀ ਮਹੱਤਤਾ ਵੱਖਰੀ ਸੀ । ਉਸ ਸਮੇਂ ਦਾ ਸਭਿਆਚਾਰ ਬੋਲੀਆਂ ਦੇ ਰੂਪ ਵਿੱਚ ਇਸ ਦੀ ਧਾਂਕ ਨੂੰ ਅੱਜ ਵੀ ਦਰਸਾਉਂਦਾ ਹੈ :

ਪਿੰਡਾਂ ਵਿੱਚੋਂ ਪਿੰਡ ਸੁਣੀਂਦਾ
ਪਿੰਡ ਸੁਣੀਂਦਾ ਮੋਗਾ
ਉਰਲੇ ਪਾਸੇ ਢਾਬ ਸੁਣੀਂਦੀ
ਪਰਲੇ ਪਾਸੇ ਟੋਭਾ
ਉਥੇ ਰਹਿੰਦਾ ਸਾਧ ਸੁਣੀਂਦਾ
ਬੜੀ ਓਸ ਦੀ ਸੋਭਾ
ਆਉਂਦੀ ਜਾਂਦੀ ਨੂੰ ਘੜਾ ਚੁਕਾਉਂਦਾ
ਪਿੱਛੋਂ ਮਾਰਦਾ ਗੋਡਾ
ਨੀ ਲੱਕ ਮੇਰਾ ਪਤਲਾ ਜਿਹਾ
ਭਾਰ ਸਹਿਣ ਨੀ ਜੋਗਾ । ਨੀ ਲੱਕ ...

ਸਮੇਂ ਸਮੇਂ ਦੀਆਂ ਮੁਹਾਰਤਾਂ ਵਿੱਚੋਂ ਵੀ ਮੋਗੇ ਇਲਾਕੇ ਦੇ ਵਾਸ਼ਿੰਦਿਆਂ ਦੇ ਸੁਭਾਅ ਬਾਰੇ ਜਾਣਕਾਰੀ ਮਿਲਦੀ ਹੈ । ਚੰਦ ਕਨੂੰਨੀ, ਰੋਡੇ ਖੂਨੀ ਆਦਿ ਇਸ ਤਰ੍ਹਾਂ ਇਸ ਮੋਗੇ ਇਲਾਕੇ ਦਾ ਪਿਛੋਕੜ ਜੇ ਖਾੜਕੂ ਜੁਝਾਰੂ ਹੈ ਤਾਂ ਰੁਮਾਂਟਿਕ ਤੇ ਰੋਚਕ ਵੀ ਬੜਾ ਹੈ । ਲੋਕ ਮੁਹਾਵਰੇ ਜੋ ਮੋਗੇ ਦੀ ਵਿਸ਼ੇਸ਼ਤਾ ਨੂੰ ਦਰਸਾਉਂਦੇ ਹਨ :

ਜਗਰਾਵਾਂ ਠੰਢੀਆਂ ਛਾਵਾਂ, ਲੁਧਿਆਣੇ ਅੱਗ ਵਰ੍ਹਦੀ
ਵੱਧਣੀ ਪੈਸੇ ਠੱਗਣੀ, ਮੋਗਾ ਚਾਹ ਜੋਗਾ ।

ਆਜਾਦੀ ਸੰਗਰਾਮ ਵਿੱਚ ਵੀ ਮੋਗੇ ਦਾ ਯੋਗਦਾਨ ਮਾਣ ਕਰਨ ਵਾਲਾ ਹੈ ਇਸ ਨੇ ਹਰ ਸੰਘਰਸ਼ ਨੂੰ ਆਪਣੇ ਨੰਗੇ ਪਿੰਡੇ 'ਤੇ ਹੰਢਾਇਆ ਹੈ । ਕਾਮਾਗਾਟਾਮਾਰੂ ਜਹਾਜ ਵਿੱਚ ਮੋਗੇ ਦੇ 73 ਯਾਤਰੂ ਸਨ । ਇੰਦਰ ਸਿੰਘ ਚੜਿੱਕ ਜੋ ਅੰਗਰੇਜ ਦੀ ਧਮਕੀ ਮੂਹਰੇ ਆਪਣੀ



ਛਾਤੀ ਤਾਣ ਕੇ ਖੜ ਗਿਆ ਸੀ ਉਹ ਵੀ ਮੋਗੇ ਇਲਾਕੇ ਦਾ ਵਸਨੀਕ ਸੀ ।

1857 ਦਾ ਗਦਰ ਆਜਾਦੀ ਦੀ ਪਹਿਲੀ ਲੜਾਈ ਜਿਸ ਦਾ ਇਤਿਹਾਸ ਵਿੱਚ ਇੱਕ ਅਹਿਮ ਸਥਾਨ ਹੈ । ਇਸ ਗਦਰ ਲਹਿਰ ਵਿੱਚ ਜਿੱਥੇ ਦੇਸ਼ ਦੇ ਵੱਖ-ਵੱਖ ਕੋਨਿਆਂ ਵਿੱਚੋਂ ਆਜਾਦੀ ਪਸੰਦ ਜੁਝਾਰੂਆਂ ਨੇ ਮੂਹਰੇ ਹੋ ਕੇ ਆਪਣੀਆਂ ਜਾਨਾਂ ਕੁਰਬਾਨ ਕੀਤੀਆਂ, ਭਾਰਤ ਮਾਤਾ ਦੀ ਜੈ ਬੁਲਾਉਂਦੇ ਹੋਏ ਸ਼ਹੀਦ ਹੋਏ, ਇਹਨਾਂ ਕੁਰਬਾਨ ਹੋਣ ਵਾਲਿਆਂ ਵਿੱਚ ਤਹਿਸੀਲ ਮੋਗਾ (ਅੱਜ ਜ਼ਿਲ੍ਹਾ) ਦੇ ਵੀ ਜੁਝਾਰੂ ਸ਼ਹੀਦ ਹੋਏ ਸਨ ।

12 ਜੂਨ 1912 ਵਿੱਚ ਜਦ ਕੈਨੇਡਾ ਵਿੱਚ ਗਦਰ ਪਾਰਟੀ ਦੀ ਨੀਂਹ ਰੱਖੀ ਗਈ ਸੀ ਤਾਂ ਚਾਰ ਯੋਧਿਆਂ ਵਿੱਚੋਂ ਦੋ ਮਹਾਨ ਰਹਿਬਰ ਬਾਬਾ ਰੂੜ ਸਿੰਘ, ਬਾਬਾ ਨਿਧਾਨ ਸਿੰਘ ਮੋਗੇ ਦੇ ਹੀ ਵਸਨੀਕ ਸਨ । ਤਲਵੰਡੀ ਦੁਸਾਂਝ ਦੇ ਰੂੜ ਸਿੰਘ, ਭਾਈ ਈਸ਼ਰ ਸਿੰਘ ਢੁੱਡੀਕੇ ਨੂੰ ਦੂਸਰੇ ਦੇਸ਼ ਭਗਤਾਂ ਨਾਲ 18 ਜੂਨ, 1916 ਨੂੰ ਸੈਂਟਰਲ ਜੇਲ੍ਹ ਲਾਹੌਰ ਵਿਖੇ ਫਾਂਸੀ ਦਿੱਤੀ ਗਈ ਸੀ । ਇਹ ਯੋਧੇ ਵੀ ਮੋਗੇ ਇਲਾਕੇ ਦੇ ਸਨ । ਜਦ ਇਸ ਫਾਂਸੀ ਦੇਣ ਬਾਰੇ ਜਨਤਾ ਨੂੰ ਖ਼ਬਰ ਮਿਲੀ ਸੀ ਤਾਂ ਚਾਰ ਚੁਫੇਰੇ ਹਾਹਾਕਾਰ ਮੱਚ ਗਈ ਸੀ । ਭੂਸਰੀ ਹੋਈ ਅੰਗਰੇਜੀ ਹਕੂਮਤ ਨੇ ਅਗਲੇ ਦਿਨ ਹੀ ਪਿੰਡ ਖੁਖਰਾਣਾ ਦੇ ਅਰਜਨ ਸਿੰਘ ਨੂੰ ਵੀ ਫਾਂਸੀ ਦੇ ਫੰਦੇ 'ਤੇ ਲਟਕਾ ਦਿੱਤਾ ਸੀ ।

ਇਸ ਹੀ ਸਮੇਂ ਇਸ ਗਦਰ ਦੇ ਸੰਘਰਸ਼ ਦੌਰਾਨ ਇੱਕ ਹੋਰ ਮਹਾਨ ਯੋਧਾ ਸ਼ਹੀਦ ਹੋਇਆ ਸੀ ਜਿਸ ਦੀ ਰਹਿਨੁਮਾਈ ਵਿੱਚ ਰਹਿ ਕੇ ਸਤਗੁਰੂ ਰਾਮ ਸਿੰਘਕੂਕਾ ਲਹਿਰ ਦੇ ਬਾਨੀ ਨੇ ਇਹ ਪਦਵੀ ਪ੍ਰਾਪਤ ਕੀਤੀ ਸੀ । ਇਸ ਗਦਰ ਲਹਿਰ ਦੇ ਮੋਢੀ ਬਾਬਾ ਰੋਡਾ ਸਿੰਘਪਿੰਡ ਰੋਡੇ ਤਹਿਸੀਲ ਮੋਗਾ ਵਸਨੀਕ ਜੋ ਇੱਕ ਮਹਾਨ ਨਾਇਕ ਸਨ, ਇਹਨਾਂ ਨੂੰ ਅੰਗਰੇਜੀ ਹਕੂਮਤ ਨੇ ਡਗਰੂ ਰੇਲਵੇ ਸਟੇਸ਼ਨ ਤੋਂ ਉਦੋਂ ਗ੍ਰਿਫਤਾਰ ਕਰ ਲਿਆ ਸੀ ਜਦੋਂ ਉਹ ਅਚਕਨ ਪਾਈ ਰੂਪੋਸ਼ ਲਿਬਾਸ ਵਿੱਚ ਕਿਸੇ ਗੁਪਤ ਮੀਟਿੰਗ ਵਿੱਚ ਜਾਣ ਦੀ ਤਿਆਰੀ ਵਿੱਚ ਸਨ । ਇਸ ਬਹਾਦਰ ਗਦਰੀ ਬਾਬੇ ਨੂੰ ਗ੍ਰਿਫਤਾਰ ਕਰਾਉਣ ਵਿੱਚ ਵੀ ਪਿੰਡ ਰੋਡੇ ਦਾ ਹੀ ਇੱਕ ਗੁਮਨਾਮ ਦੁਸ਼ਟ ਸੀ ਇਸ ਦੁਸ਼ਟ ਬਾਰੇ ਜਦ ਆਮ ਲੋਕਾਂ ਨੂੰ ਪਤਾ ਚੱਲ ਗਿਆ ਸੀ ਤਾਂ ਇਹ ਗੱਦਾਰ ਪਿੰਡ ਛੱਡ ਕੇ ਯੂ.ਪੀ. ਚਲਾ ਗਿਆ ਸੀ । ਬਾਬਾ ਰੋਡਾ ਸਿੰਘ ਜੀ ਨੂੰ ਇਹ ਸਾਮਰਾਜੀ ਜ਼ਾਲਮ ਬੁੱਚੜ ਪੁਲੀਸ ਪਕੜ ਕੇ ਕਲਕੱਤੇ ਲੈ ਗਈ । ਜਦ ਗਦਾਰ ਹਾਕਮਾਂ ਨੂੰ ਪਤਾ ਲੱਗਾ ਕਿ ਬਾਬਾ ਰੋਡਾ ਸਿੰਘ ਨੂੰ ਛਡਾਉਣ ਲਈ ਇੱਕ ਸੰਘਰਸ਼ ਦੀ ਰੂਪਰੇਖਾ ਤਿਆਰ ਹੋ ਰਹੀ ਹੈ ਤਾਂ ਇਹਨਾਂ ਸਾਮਰਾਜੀ ਤਾਕਤਾਂ ਨੇ ਬਾਬਾ ਜੀ ਨੂੰ ਕਾਲੇ ਪਾਣੀ ਭੇਜ ਦਿੱਤਾ ਸੀ । ਉਥੇ ਇਹਨਾਂ ਨੂੰ ਫਾਂਸੀ ਦੇ ਦਿੱਤੀ ਗਈ ਸੀ ।

ਨਿਧਾਨ ਸਿੰਘ ਚੁੱਘਾ, ਬਾਬਾ ਰੂੜ ਸਿੰਘ ਚੂਹੜ ਚੱਕ, ਹਰੀ ਸਿੰਘ ਨਥਾਵਾਂ, ਪਾਲਾ

ਸਿੰਘ ਜੀ ਢੁੱਡੀਕੇ, ਪਾਖਰ ਸਿੰਘ ਢੁੱਡੀਕੇ, ਕਾਹਨ ਸਿੰਘ ਧੱਲੇ ਕੇ, ਕਰਤਾਰ ਸਿੰਘ ਗਦਰੀ ਚੰਦ ਨਵਾਂ, ਹਰੀ ਸਿੰਘ ਚੋਟੀਆਂ ਥੋਬਾ ਆਦਿ ਯੋਧਿਆਂ ਨੂੰ ਵੀ ਉਹਨਾਂ ਦੀ ਜਾਇਦਾਦ ਜ਼ਬਤ ਕਰਕੇ ਤੇ ਉਮਰ ਕੈਦ ਦੀਆਂ ਸਜਾਵਾਂ ਇਹਨਾਂ ਨੂੰ ਦਿੱਤੀਆਂ ਗਈਆਂ ਸਨ ।

ਬਾਬਾ ਚੰਨਣ ਸਿੰਘ ਚੂਹੜ ਚੱਕ ਅਤੇ ਨਿਧਾਨ ਸਿੰਘ ਮਹੇਸ਼ਰੀ ਨੇ ਵੀ ਰਾਜਸੀ ਜਾਗਰਤੀ ਲਈ ਆਪਣਾ ਆਪ ਕੁਰਬਾਨ ਕੀਤਾ ਤੇ ਦੇਸ਼ ਕੌਮ ਦੀ ਆਜਾਦੀ ਵਿੱਚ ਨਿਸ਼ਕਾਮ ਸੇਵਾ ਕਰਕੇ ਆਪਣਾ ਤੇ ਆਪਣੇ ਖਿੱਤੇ ਮੋਗੇ ਦਾ ਨਾਮ ਰੌਸ਼ਨ ਕੀਤਾ । ਅੱਜ ਇਹਨਾਂ ਮਹਾਨ ਸੂਰਬੀਰਾਂ ਦੀ ਯਾਦ ਵਿੱਚ ਮੋਗਾ ਵਿਖੇ ਲੁਧਿਆਣਾ ਰੋਡ 'ਤੇ ਮੁੱਖ ਚੌਕ ਦੇ ਨੇੜੇ ਹੀ ਸ਼ਹੀਦ ਮੈਮੋਰੀਅਲ ਉਸਾਰਿਆ ਗਿਆ ਹੈ ਤੇ ਮੁੱਖ ਗੇਟ 'ਤੇ ਇਹਨਾਂ ਮਹਾਨ ਰਹਿਬਰਾਂ ਦੇ 'ਯਾਦ ਪੱਥਰ' ਲੱਗੇ ਹੋਏ ਹਨ ।

ਮੋਗਾ ਤਹਿਸੀਲ ਦਾ ਪਿੰਡ ਢੁੱਡੀਕੇ ਗਦਰ ਲਹਿਰ ਦੇ ਸਮੇਂ ਤੋਂ ਹੀ ਚਰਚਾ ਵਿੱਚ ਆਇਆ ਹੋਇਆ ਪਿੰਡ ਹੈ । ਜਿਸ ਵਿੱਚ ਸਮੇਂ ਸਮੇਂ ਮਹਾਨ ਰਹਿਬਰ ਪੈਦਾ ਹੁੰਦੇ ਰਹੇ ਹਨ । 28 ਜਨਵਰੀ 1985 ਨੂੰ ਇਸ ਢੁੱਡੀਕੇ ਦੀ ਧਰਤੀ 'ਤੇ ਇੱਕ ਮਹਾਨ ਰਹਿਬਰ ਨੇ ਜਨਮ ਲਿਆ ਸੀ । ਇਹ ਮਹਾਨ ਰਹਿਬਰ ਸਨ, ਲਾਲਾ ਲਾਜਪਤਰਾਇ ਜੀ ।

ਬ੍ਰਿਟਿਸ਼ ਇੰਸਪੈਕਟਰ ਆਫ ਇੰਡੀਆ ਪੇਜ 99 ਤੋਂ ਸਪੱਸ਼ਟ ਹੈ ਕਿ ਕੁਝ ਕੁ ਇੱਕਾ ਦੁੱਕਾ ਘਟਨਾਵਾਂ ਨੂੰ ਛੱਡ ਕੇ ਸਿੱਖ ਜਨਤਾ ਤੇ ਸਿੱਖ ਸੈਨਿਕਾਂ ਨੇ ਗਦਰੀਆਂ ਦਾ ਸਾਥ ਦਿੱਤਾ ਸੀ ।

ਖੁਸ਼ਵੰਤ ਸਿੰਘ - ਹਿਸਟਰੀ ਆਫ ਦੀ ਸਿਖਜ਼ ਭਾਗ ਦੋ ਪੇਜ 109 ਅਨੁਸਾਰ ਲਿਖਦੇ ਹਨ ਕਿ ਇਸਦੇ ਉਲਟਇਸ ਸੰਗਰਾਮ ਵਿੱਚ ਕੁਝ ਸੈਨਿਕ ਇਸ ਤਰ੍ਹਾਂ ਦੇ ਵੀ ਸਨ ਜਿੰਨਾਂ ਨੇ ਅੰਗਰੇਜੀ ਹਕੂਮਤ ਦੀ ਵੀ ਜਾਨਾਂ ਲਾ ਕੇ ਮਦਦ ਕੀਤੀ ਸੀ । ਪੰਜਾਬ ਦੀਆਂ ਰਿਆਸਤਾਂ ਦੇ ਰਾਜਿਆਂ ਅਤੇ ਵੱਡੇ ਜਿਮੀਂਦਾਰਾਂ ਨੇ ਵੀ ਹਰ ਢੰਗ ਨਾਲ ਅੰਗਰੇਜੀ ਸਾਮਰਾਜ ਦੀ ਮਦਦ ਕੀਤੀ ਸੀ । ਜਿਵੇਂ ਪਟਿਆਲਾ, ਨਾਭਾ, ਜੀਂਦ ਕਪੂਰਥਲਾ ਨੇ ਮਾਇਆ, ਹਥਿਆਰ ਸੈਨਿਕ ਆਦਿ ਭੇਜ ਕੇ ਪੰਜਾਬ ਨੂੰ ਗਦਰੀਆਂ ਤੋਂ ਬਚਾਉਣ ਲਈ ਭਰਪੂਰ ਯੋਗਦਾਨ ਪਾਇਆ ਸੀ । ਅੰਗਰੇਜੀ ਹਕੂਮਤ ਵੱਲੋਂ ਇਹਨਾਂ ਰਾਜਿਆਂ ਨੂੰ ਹੋਰ ਇਲਾਕੇ, ਖਿਤਾਬ ਤੇ ਜਾਇਦਾਦਾਂ ਬਖ਼ਸ਼ੀਆਂ ਗਈਆਂ ਸਨ ।

ਇਹਨਾਂ ਸੁਤੰਤਰਤਾ ਸੰਗਰਾਮਾਂ ਇਨਕਲਾਬੀ ਤਹਿਰੀਕਾਂ ਦਾ ਮੁੱਖ ਨਿਸ਼ਾਨਾ ਸਾਮਰਾਜ ਖ਼ਿਲਾਫ ਸੀ । ਜੇ ਹਿੰਦੋਸਤਾਨੀ ਯੋਧਿਆਂ ਨੇ ਇਸ ਰੰਗਲੀ ਧਰਤੀ ਲਈ ਆਪਣੇ ਜੀਵਨ ਬਲੀਦਾਨ ਕੀਤੇ, ਆਪਣੇ ਮਾਲੀ ਨੁਕਸਾਨ ਵੀ ਕਰਾਏ, ਇਹ ਹਕੀਕਤਾਂ ਹਨ ਜੋ ਅੱਜ ਵੀ ਰੌਸ਼ਨ ਮਿਨਾਰ ਹਨ । ਇਹਨਾਂ ਸੰਗਰਾਮਾਂ ਵਿੱਚ ਬ੍ਰਿਟਿਸ਼ ਸਰਕਾਰਾਂ ਨੇ ਵੀ ਆਪਣਾ ਬਹੁਤ



ਕੁਝ ਗਵਾਇਆ ਹੈ । ਇੰਗਲੈਂਡ ਦੇ ਪ੍ਰਧਾਨ ਮੰਤਰੀ ਨੇ ਕਿਹਾ ਸੀ ਕਿ ਜੰਗ ਵਿਰੋਧੀਆਂ ਦੇ ਖਾਤਮੇ ਲਈ ਹੀ ਲੜੀ ਜਾਂਦੀ ਹੈ । ਜੰਗ ਦੇ ਮੈਦਾਨ ਵਿੱਚ ਦੋਨੋਂ ਧਿਰਾਂ ਹੀ ਇੱਕ ਦੂਜੇ ਲਈ ਵਿਰੋਧੀ ਹੁੰਦੀਆਂ ਹਨ । ਅਸੀਂ ਵੀ ਖੁਦਮੁਖ਼ਤਿਆਰੀ ਹੁੰਦੇ ਹੋਏ ਆਪਣਾ ਵਿਰੋਧੀ ਨਾਲੋਂ ਜ਼ਿਆਦਾ ਨੁਕਸਾਨ ਕਰਵਾਇਆ ਹੈ ।

ਇਹ ਜਨਰਲ ਨਿਕਸਨ ਸੀ ਜਿਸਨੇ 1857 ਦੇ ਗਦਰ ਨੂੰ (ਆਜਾਦੀ ਦੀ ਪਹਿਲੀ ਜੰਗ) ਅੱਤ ਦੇ ਜ਼ੁਲਮ ਤੇ ਤਸ਼ੱਦਦ ਰਾਹੀਂ ਦਬਾਇਆ ਸੀ ।

1872 ਦੀ ਕੂਕਾ ਲਹਿਰ ਦੀ ਘਟਨਾ ਇੱਕ ਜੋਸ਼ੀਲੀ ਤੇ ਮਹਾਨ ਕੁਰਬਾਨੀ ਦੀ ਮਿਸਾਲ ਹੈ । 14.6.1871 ਨੂੰ ਕੁਝ ਜੋਸ਼ੀਲੇ ਕੂਕਿਆਂ ਨੇ ਅੰਮ੍ਰਿਤਸਰ ਚਾਰ ਬੁੱਚੜ ਵੱਢ ਸੁੱਟੇ । ਇਸ ਤਰ੍ਹਾਂ ਦੀ ਦੂਜੀ ਘਟਨਾ 15 ਜੁਲਾਈ 1871 ਨੂੰ ਵਾਪਰੀ । ਰਾਇਕੋਟ, ਜ਼ਿਲ੍ਹਾ ਲੁਧਿਆਣਾ 'ਚ ਇਹਨਾਂ ਨਾਮਧਾਰੀਆਂ ਨੇ ਕੁਝ ਬੁੱਚੜ ਕਤਲ ਕਰ ਦਿੱਤੇ । ਇਹਨਾਂ ਕੇਸਾਂ ਵਿੱਚ ਕੂਕਿਆਂ ਨੂੰ ਫਾਂਸੀ ਦੀ ਸਜ਼ਾ ਹੋ ਗਈ । ਇਹਨਾਂ ਘਟਨਾਵਾਂ ਨੂੰ ਦੇਖ ਕੇ ਸਰਕਾਰ ਨੇ ਇਹਨਾਂ 'ਤੇ ਕਰੜੀ ਨਿਗਾਹ ਰੱਖਣੀ ਸ਼ੁਰੂ ਕਰ ਦਿੱਤੀ । ਕੁਝ ਜੋਸ਼ੀਲੇ ਨਾਮਧਾਰੀਆਂ ਨੇ ਗਊ ਹੱਤਿਆ ਰੋਕਣ ਲਈ ਅਤੇ ਫਾਂਸੀ ਦੇਣ ਦੇ ਖ਼ਿਲਾਫ ਸਰਕਾਰ ਵਿਰੁੱਧ ਗਦਰ ਮਚਾਉਣ ਲਈ ਇੱਕ ਜੱਥਾ ਬਣਾ ਲਿਆ ਸੀ ।

ਇਸ ਜੱਥੇ ਵਿੱਚ ਤਕਰੀਬਨ ਢਾਈ ਕੁ ਸੌ ਨਾਮਧਾਰੀਏ ਸਨ । ਸਾਰੇ ਹੀ ਜੋਸ਼ੀਲੇ ਅਤੇ ਬਹਾਦਰ ਜੋ ਮਰਨ ਮਿਟਣ ਲਈ ਤਿਆਰ ਸਨ । ਇਸ ਜੋਸ਼ੀਲੇ ਨਾਮਧਾਰੀ ਜੱਥੇ ਨੇ ਆਪਣੇ ਆਪ ਨੂੰ ਸ਼ਾਸ਼ਧਾਰੀ ਕਰਨ ਲਈ ਮਲੌਦ ਦੇ ਬਚਨ ਸਿੰਘ 'ਤੇ ਹੱਲਾ ਬੋਲਿਆ । ਕੁਝ ਹਥਿਆਰ ਤੇ ਘੋੜੇ ਖੋਹ ਲਏ । ਇਸ ਘਟਨਾ ਵਿੱਚ ਦੋਹਾਂ ਧਿਰਾਂ ਦਾ ਕਾਫੀ ਨੁਕਸਾਨ ਵੀ ਹੋਇਆ ।

1 ਜਨਵਰੀ 1872 ਨੂੰ ਰਾਤ ਸਮੇਂ ਇਸ ਨਾਮਧਾਰੀ ਜੱਥੇ ਨੇ ਮਲੇਰਕੋਟਲਾ ਦੀ ਕੋਤਵਾਲੀ 'ਤੇ ਹੱਲਾ ਬੋਲਿਆ, ਜਿਸ ਵਿੱਚ ਅਹਿਮਦ ਖਾਂ ਕੋਤਵਾਲ ਅਤੇ ਸੱਤ ਸਿਪਾਹੀ ਹੋਰ ਮਾਰੇ ਗਏ । ਇਸ ਘਟਨਾ ਵਿੱਚ ਸੱਤ ਨਾਮਧਾਰੀ ਵੀ ਮਾਰੇ ਗਏ ਸਨ ।

ਇਸ ਘਟਨਾ ਪਿੱਛੇ ਪੁਲਿਸ ਨੇ ਨਾਮਧਾਰੀਆਂ ਦੇ 69 ਬੰਦੇ ਗ੍ਰਿਫ਼ਤਾਰ ਕਰ ਲਏ । 18 ਜਨਵਰੀ ਨੂੰ ਡਿਪਟੀ ਕਮਿਸ਼ਨਰ ਅਤੇ ਹੋਰ ਅਮਲਾ ਮਲੇਰਕੋਟਲੇ ਪਹੁੰਚ ਗਿਆ ਤੇ ਉੱਥੋਂ ਦੀ ਸਰਕਾਰ ਦੀ ਮਨਜ਼ੂਰੀ ਲਏ ਬਿਨਾਂ ਹੀ ਕਾਵਨ ਨੇ ਨਿੱਜੀ ਹੁਕਮ ਈਰਖਾ ਤੇ ਬਦਲਾ ਲੈਣ ਲਈ 17 ਜਨਵਰੀ 1842 ਨੂੰ ਮਲੇਰਕੋਟਲਾ ਦੇ ਮੈਦਾਨ ਵਿੱਚ ਸੱਤ ਤੋਪਾਂ ਬੀੜ ਦਿੱਤੀਆਂ । 76 ਕੂਕਿਆਂ ਨੂੰ ਤੋਪਾਂ ਮੂਹਰੇ ਖੜਾ ਕਰਕੇ ਗੋਲਿਆਂ ਨਾਲ ਉਡਾਂ ਦਿੱਤਾ ਗਿਆ ।

ਮਿਸਟਰ ਹੈਨਰੀ, ਇੱਕ ਪਾਦਰੀ ਜਿਸ ਨੇ ਇਹ ਦ੍ਰਿਸ਼ ਆਪਣੀ ਅੱਖੀਂ ਦੇਖਿਆ ਸੀ ।

ਉਹ ਪੁਕਾਰ ਉੱਠਿਆ ਸੀ ਕਿ ਯੂਰਪ ਇੱਕ ਈਸਾ ਮਸੀਹ ਦੀ ਕੁਰਬਾਨੀ 'ਤੇ ਫੁੱਲਿਆ ਫਿਰਦਾ ਹੈ, ਮੈਂ ਅੱਜ 76 ਈਸਾ ਕੁਰਬਾਨ ਹੁੰਦੇ ਦੇਖੇ ਹਨ । ਇਸ ਮਹਾਨ ਕੁਰਬਾਨੀ ਵਾਲੇ ਦਿਨ ਮਲੇਰਕੋਟਲੇ ਦੇ ਮੈਦਾਨ ਵਿੱਚ 76 ਕੂਕਿਆਂ ਦੀ ਸ਼ਹੀਦੀ ਲਿਸਟ ਵਿੱਚ ਮੋਗਾ ਇਲਾਕੇ ਦੇ ਨਗਰ ਗੰਜੀ ਗੁਲਾਬ ਸਿੰਘ ਵਾਲਾ ਅਤੇ ਨਗਰ ਖੋਟਿਆਂ ਦਾ ਇੱਕ ਯੋਧਾ ਆਪਣੇ ਬਾਰਾਂ ਸਾਲ ਦੇ ਪੁੱਤਰ ਛਾਤੀ ਨੂੰ ਨਾਲ ਲਾ ਕੇ ਅੰਗਰੇਜ਼ਾਂ ਦੀਆਂ ਤੋਪਾਂ ਮੂਹਰੇ ਉੱਡੇ ਸਨ ਤੇ ਸ਼ਹੀਦੀ ਪ੍ਰਾਪਤ ਕੀਤੀ ਸੀ ।

1885 ਵਿੱਚ ਹਿੰਦੋਸਤਾਨ ਦੀ ਇੰਡੀਅਨ ਨੈਸ਼ਨਲ ਕਾਂਗਰਸ ਸਥਾਪਤ ਹੋਈ । ਮੋਗਾ ਇਲਾਕੇ ਦੇ ਲਾਲਾ ਲਾਜਪਤਰਾਇ ਉਹਨਾਂ ਪਹਿਲੇ ਦੇਸ਼ ਭਗਤਾਂ ਵਿੱਚੋਂ ਸਨ ਜਿੰਨ੍ਹਾਂ ਨੇ ਉਸ ਜੱਥੇਬੰਦਕ ਢਾਂਚੇ ਵਿੱਚ ਬਤੌਰ ਇੱਕ ਦੇਸ਼ ਸੇਵਕ ਵਜੋਂ ਹਿੱਸਾ ਲਿਆ ਸੀ । ਲਾ-ਮਿਸਾਲ ਜੱਥੇਬੰਦਕ ਸੇਵਾ ਕਰਕੇ ਪੰਜਾਬ ਕੇਸਰੀ ਅਤੇ ਸ਼ੇਰੇ ਪੰਜਾਬ ਕਰਕੇ ਮਸ਼ਹੂਰ ਹੋਏ ਤੇ ਆਪਣੇ ਪਿੰਡ ਢੁੱਡੀਕੇ ਤੇ ਆਪਣੇ ਇਲਾਕੇ ਦਾ ਨਾਮ ਰੌਸ਼ਨ ਕੀਤਾ ।

ਮਾਂਡਲੇ ਵਰਗੀਆਂ ਜੇਲ੍ਹਾਂ ਜੋ ਉਸ ਸਮੇਂ ਸਾਮਰਾਜੀਆਂ ਦੇ ਤਸੀਹੇ ਕੇਂਦਰ ਸਨ ਵਿੱਚ ਜੇਲ੍ਹਾਂ ਕੱਟੀਆਂ । ਮਾਂਡਲੇ ਦੀ ਕਿਲ੍ਹਾ ਜੇਲ ਵਿੱਚੋਂ ਰਿਹਾ ਹੋ ਕੇ ਜਦ ਵਾਪਿਸ ਆਏ ਤਾਂ ਗਦਰੀ ਬਾਬਿਆਂ ਨਾਲ ਰਲ ਕੇ ਦੇਸ਼ ਦੀ ਆਜਾਦੀ ਲਈ ਮੁਹਿੰਮਾਂ ਛੇੜੀਆਂ

ਇਹਨਾਂ ਦੇ ਸਾਥੀ ਬਾਬਾ ਰੂੜ ਸਿੰਘ ਤਲਵੰਡੀ ਭਗੇਰੀਆਂ, ਬਾਬਾ ਈਸ਼ਰ ਸਿੰਘ ਢੁੱਡੀਕੇ, ਬਾਬਾ ਭਗਤ ਸਿੰਘ ਕੱਚਰ ਭੰਨ, ਬਾਬਾ ਸੱਜਣ ਸਿੰਘ ਖੁਖਰਾਣਾ ਨੂੰ ਅੰਗਰੇਜ ਸਾਮਰਾਜੀਆਂ ਨੇ ਹਿੰਦੋਸਤਾਨ ਦੀ ਇੰਡੀਅਨ ਨੈਸ਼ਨਲ ਕਾਂਗਰਸ ਦੇ ਸਰਗਰਮ ਕਾਰਕੁੰਨ ਹੋਣ ਕਰਕੇ ਦੇਸ਼ ਧਰੋਹੀ ਦਾ ਫਤਵਾ ਲਾ ਕੇ ਫਾਂਸੀ 'ਤੇ ਚੜ੍ਹਾ ਦਿੱਤੇ ਤੇ ਸ਼ਹੀਦ ਕਰ ਦਿੱਤੇ ਗਏ ਸਨ । ਬਾਬਾ ਰੋਡਾ ਸਿੰਘ ਗਦਰੀ ਨੂੰ ਮਾਂਡਲੇ ਜੇਲ੍ਹ ਵਿੱਚ ਲਿਜਾ ਕੇ ਫਾਂਸੀ ਦਿੱਤੀ ਗਈ ਸੀ । ਹੋਰ ਸਾਥੀ ਬਾਬਾ ਨਿਧਾਨ ਸਿੰਘ ਚੁੱਘਾ, ਬਾਬਾ ਚੂਹੜ ਸਿੰਘ ਚੂਹੜ ਚੱਕ, ਬਾਬਾ ਸੁੰਦਰ ਸਿੰਘ ਘੱਲ ਕਲਾਂ ਦੀ ਫਾਂਸੀ ਦੀ ਸਜ਼ਾ ਉਮਰ ਕੈਦ ਵਿੱਚ ਤਬਦੀਲ ਹੋ ਗਈ ਤੇ ਉਹਨਾਂ ਨੇ ਖਿੜੇ ਮੱਥੇ ਤਸੀਹਿਆਂ ਭਰੀ ਜੇਲ੍ਹ ਨੂੰ ਭੋਗਿਆ । ਬਾਬਾ ਪਾਲਾ ਸਿੰਘ, ਬਾਬਾ ਪਾਖਰ ਸਿੰਘ ਦੀ ਲਾਸਾਨੀ ਕੁਰਬਾਨੀ ਰਹਿੰਦੀ ਦੁਨੀਆਂ ਤੱਕ ਅਮਰ ਰਹੇਗੀ । ਬਾਬਾ ਦਾਨ ਸਿੰਘ ਜੀ ਇਸ ਕੌਮੀ ਸੰਘਰਸ਼ ਵਿੱਚ ਪੰਜ ਸਾਲ ਦੀ ਕੈਦ ਹੋਏ ਸਨ ।

ਲਾਲਾ ਲਾਜਪਤਰਾਇ ਜਿੰਨ੍ਹਾਂ ਨੂੰ ਇਹਨਾਂ ਕੌਮੀ ਸ਼ਹੀਦਾਂ, ਯੋਧਿਆਂ ਨਾਲ ਰਹਿ ਕੇ ਦੇਸ਼ ਭਗਤੀ ਦਾ ਗੂੜ੍ਹਾ ਰੰਗ ਚੜ੍ਹਿਆ ਸੀ, ਇਹ ਵੀ ਇੱਕ ਮਹਾਨ ਦੇਸ਼ ਭਗਤ ਦਾ ਮਾਣ ਪ੍ਰਾਪਤ ਕਰਕੇ ਦੇਸ਼ ਦੀ ਆਜਾਦੀ ਦੇ ਸੰਘਰਸ਼ ਵਿੱਚ ਅੰਗਰੇਜੀ ਸਰਕਾਰ ਦੀਆਂ ਲਾਠੀਆਂ ਦੀ ਮਾਰ ਨਾਲ ਭਾਰਤ ਮਾਤਾ ਦੀ ਜੈ ਦੇ ਨਾਹਰੇ ਗਜਾਉਂਦੇ ਸ਼ਹੀਦ ਹੋਏ ਸਨ । ਮੋਗੇ ਜ਼ਿਲ੍ਹੇ



ਨੂੰ ਇਹਨਾਂ ਮਹਾਨ ਸਪੂਤਾਂ 'ਤੇ ਬਹੁਤ ਮਾਣ ਹੈ ।

ਕਨ੍ਹਈਆ ਲਾਲ ਤਾਰੀਖ਼-ਏ-ਬਗਾਵਤੇ-ਹਿੰਦ ਦੇ ਸਫਾ 199 'ਤੇ ਇਸ ਅੰਗਰੇਜੀ ਸਰਕਾਰ ਵਿਰੁੱਧ ਜਹਾਦ ਛੇੜਨ ਲਈ ਪਰਵਾਨਿਆਂ ਨੂੰ ਅੱਗੇ ਆਉਣ ਲਈ ਇੱਕ ਵੰਗਾਰ ਹੈ, ਜਿਵੇਂ :

ਬਾਅਦ ਤੁਮਹੀਦ, ਖ਼ੁਦਾ ਨਾਅਤ ਰਸੂਲ ਅਕਰਮ
ਯਹ ਰਸਾਲਾ ਹੈ ਜਹਾਦ ਯਹ ਲਿਖਤਾ ਹੈ ਕਲਮ
ਦੀਨ ਇਸਲਾਮ ਬਹੁਤ ਸੁਸਤ ਹੂਆ ਜਾਤਾ ਹੈ ।
ਗਲਬਾਇ ਕੁਫਰ ਸੇ ਇਸਲਾਮ ਮਿਟਾ ਜਾਤਾ ਹੈ ।
ਫ਼ਰਜ਼ ਹੈ ਤੁਮ ਪੇ ਮੁਸਲਮਾਨੋਂ ਜ਼ਹਾਦ ਕੁਫਾਰ ।
ਇਸਕਾ ਸਾਮਾਨ ਕਰੋ ਅਗਰ ਹੋ ਦੀਨ ਦਾਰ ।
ਜੋ ਗਹਿ-ਹੱਕ ਮੇਂ ਹੁਏਟੁਕੜੇ ਨਹੀਂ ਮਰਤੇ ਹੈਂ ।
ਬਲਕਿ ਵੁਹ ਜੀਤੇ ਹੈਂ ਜੱਨਤ ਮੇਂ ਖ਼ੁਸ਼ੀ ਕਰਤੇ ਹੈਂ ।
ਪੇਸ਼ਵਾ ਲੋਗ ਇਸ ਤਰਹਾ ਨਾ ਕਰਤੇ ਜੋ ਜਹਾਦ
ਹਿੰਦ ਫਿਰ ਕਿਸ ਤਰਾਂ ਇਸਲਾਮ ਸੇ ਹੋਤਾ ਆਬਾਦ ।
ਬਾਤ ਹਮ ਕਾਮ ਕੀ ਕਹਿਤੇ ਹੈਂ, ਸੁਨੋ ਯਾਰੋ
ਵਕਤ ਆਇਆ ਹੈ ਕਿ ਤਲਵਾਰ ਕੋ ਬੜ੍ਹ ਬੜ੍ਹ ਕੇ ਮਾਰੋ ।

1857 ਦੇ ਗਦਰ ਵਿਚਲੇ ਵਿਦਰੋਹੀਆਂ ਨੂੰ ਦਬਾ ਕੇ ਲਾਰਡ ਡਲਹੌਜ਼ੀ ਨੇ ਪੰਜਾਬੀਆਂ ਦਾ ਧਿਆਨ ਇੱਕਦਮ ਸਤਿਯ ਸ਼ਾਂਤੀ ਵੱਲ ਮੋੜਿਆ । ਗਦਰ ਨੂੰ ਦਬਾ ਕੇ ਇਸਨੇ ਦੇਸ਼ ਨੂੰ ਇੱਕਦਮ ਖ਼ੁਸ਼ਹਾਲੀ ਵੱਲ ਤੋਰਿਆ ਤੇ ਨਹਿਰਾਂ ਸੜਕਾਂ ਦਾ ਜਾਲ ਵਿਛਾਇਆ । 1861 ਨੂੰ ਲਾਹੌਰ ਤੋਂ ਅਟਾਰੀ ਨੂੰ ਮਿਲਾਉਣ ਵਾਲੀ ਰੇਲਵੇ ਲਾਈਨ ਚਾਲੂ ਕੀਤੀ । ਇਸ ਦੀ ਕੁੱਲ ਲੰਬਾਈ 23 ਕੁ ਮੀਲ ਸੀ ।

ਪੰਜਾਬ ਦੀਆਂ ਰੇਲਾਂ (ਸੰਪਾਦਕ ਡਾ: ਗੰਡਾ ਸਿੰਘ) ਪੰਨਾ 356 ਅਨੁਸਾਰ ਅੰਮ੍ਰਿਤਸਰ, ਅਟਾਰੀ, ਲਾਹੌਰ ਰੇਲਵੇ ਲਾਈਨ ਦੀ ਸਫਲਤਾ ਨੂੰ ਦੇਖ ਕੇ ਇਸ ਅੰਗਰੇਜੀ ਸਰਕਾਰ ਨੇ ਉੱਤਰੀ ਭਾਰਤ ਵਿੱਚ ਰੇਲਾਂ ਦਾ ਜਾਲ ਵਿਛਾ ਦਿੱਤਾ ਸੀ । ਇਸ ਦੀ ਲੰਬਾਈ 317 ਮੀਲ ਸੀ

ਇਸ ਰੇਲਵੇ ਪ੍ਰਾਜੈਕਟ ਅਧੀਨ ਹੀ ਲੁਧਿਆਣਾ ਤੋਂ ਮੋਗਾ ਅਤੇ ਫਿਰੋਜ਼ਪੁਰ ਨੂੰ ਰੇਲਵੇ ਲਾਈਨ ਨਾਲ ਜੋੜਿਆ ਗਿਆ ਸੀ । 1902 ਵਿੱਚ ਮੋਗਾ ਪੂਰਬ ਵੱਲ ਨੂੰ ਲੁਧਿਆਣਾ ਨਾਲ ਤੇ ਪੱਛਮ ਵੱਲ ਨੂੰ ਫਿਰੋਜ਼ਪੁਰ ਨਾਲ ਜੁੜ ਗਿਆ ਸੀ ।

ਸ਼ਹਿਰ ਦੇ ਵਿਕਾਸ 'ਚ ਡਾਕਟਰ ਮਥਰਾ ਦਾਸ (ਮਰਹੂਮ) ਦੀ ਦੇਣ ਅਭੁੱਲ ਹੈ ।

ਡਾ: ਮਥਰਾ ਦਾਸ ਪਾਕਿਸਤਾਨ ਤੋਂ 'ਸੱਖਰ' ਦਾ ਸੀ ਤੇ ਉਸਨੇ ਆਪਦੇ ਕੁਝ ਆਦਮੀ ਵੀ ਮੋਗੇ ਲਿਆਂਦੇ ਜਿੰਨ੍ਹਾਂ ਵਿੱਚੋਂ ਦੀਵਾਨ ਸਿੰਘ ਮਫਤੂਨ ਵੀ ਸੀ। ਇਹਨਾਂ ਨੇ ਕਾਲਜ ਹਸਪਤਾਲ ਆਦਿ ਹੋਰ ਵੀ ਅਨੇਕਾਂ ਸੰਸਥਾਵਾਂ ਦੀ ਸਰਪ੍ਰਸਤੀ ਕੀਤੀ। ਉਹਨਾਂ ਦੀ ਦੇਖਾ ਦੇਖੀ ਨਾਲ ਹੀ 1925 ਵਿੱਚ ਸਨਾਤਨ ਅਤੇ 1926 ਵਿੱਚ ਆਰੀਆ ਸੰਸਥਾਵਾਂ ਦਾ ਵਿਕਾਸ ਹੋਇਆ। 1926 ਵਿੱਚ ਹੀ ਡੀ.ਐਮ. ਕਾਲਜ ਮੋਗਾ ਹੋਂਦ ਵਿੱਚ ਆਇਆ। ਉਸ ਸਮੇਂ ਪੂਰੇ ਮਾਲਵੇ ਵਿੱਚ ਇਸ ਤਰ੍ਹਾਂ ਦਾ ਕੋਈ ਕਾਲਜ ਨਹੀਂ ਸੀ। 1950 ਵਿੱਚ ਇਸ ਕਾਲਜ ਨੇ ਹੋਰ ਤਰੱਕੀ ਕੀਤੀ। ਕਾਲਜ ਦੀ ਸੰਸਥਾ ਨੇ ਬੀ.ਐਡ. ਟਰੇਨਿੰਗ ਕਾਲਜ ਚਾਲੂ ਕੀਤਾ। ਗੁਰੂ ਨਾਨਕ ਕਾਲਜ ਤੇ ਧਰਮ ਸਨਾਤਨ ਕਾਲਜ 1969 ਨੂੰ ਹੋਂਦ ਵਿੱਚ ਆਏ। ਉੱਚ ਵਿਦਿਆ ਲਈ ਭਾਵੇਂ ਆਲੇ ਦੁਆਲੇ ਜੀਰਾ, ਧਰਮਕੋਟ, ਗੁਰੂ ਤੇਗ ਬਹਾਦਰ ਗੜ੍ਹ, ਲੋਪੋ ਆਦਿ ਸੰਸਥਾਵਾਂ ਸੀ ਪਰ ਸ਼ਹਿਰ ਦੀ ਰੌਣਕ ਦੇ ਸ਼ੌਕੀਨ ਇੱਥੇ ਹੀ ਵਿਚਰਦੇ ਰਹੇ।

ਟਾਊਨ ਹਾਲ, ਨਹਿਰੂ ਪਾਰਕ, ਕਸ਼ਮੀਰੀ ਪਾਰਕ ਹਨ ਜਿੱਥੇ ਰਿਟਾਇਰ ਹੋਏ ਬੇਫਿਕਰੇ ਬਜ਼ੁਰਗ ਗੱਲਾਂ ਬਾਤਾਂ ਕਰਕੇ ਆਪਣਾ ਟਾਈਮ ਪਾਸ ਕਰ ਲੈਂਦੇ ਹਨ। ਸ਼ਹਿਰ ਦੀ ਵਿਕਾਸ ਕਮੇਟੀ ਦੇ ਲਿਖਤੀ ਰਿਕਾਰਡ ਵਿੱਚ ਗੁਲਾਬੀ ਬਾਗ, ਨਿਊ ਗੁਲਾਬੀ ਬਾਗ ਤੇ ਬਾਗ ਗਲੀ ਆਦਿ ਹਨ। ਕਿਸੇ ਸਮੇਂ ਇਹਨਾਂ ਥਾਵਾਂ 'ਤੇ ਫੁੱਲ ਬਗੀਚੇ ਹੁੰਦੇ ਸਨ ਪਰ ਅੱਜਕਲ ਇੱਥੇ ਮਹਾਂਨਗਰਾਂ ਵਾਲੀ ਜਿੰਦਗੀ ਤੇ ਭੀੜ ਹੈ। ਲੱਖਾਂ ਵਿੱਚ ਵਪਾਰ ਕਰਨ ਵਾਲੇ ਇੱਥੇ ਮਸਤੀ ਭਰੀ ਜਿੰਦਗੀ ਵਿੱਚ ਵਪਾਰੀਕਰਨ ਚਲਾ ਰਹੇ ਹਨ। ਮਹਾਨਗਰਾਂ ਵਾਲੀ ਕਾਰੋਬਾਰੀ ਜਿੰਦਗੀ ਹੈ ਇੱਥੇ।

ਜਿੱਥੋਂ ਤੱਕ ਖੋਜ ਅੱਪੜੀ ਹੈ, ਮਿਰਜਾ ਸਾਹਿਬਾਂ ਵਾਲਾ ਇਬਰਾ, ਸ਼ਾਇਰ ਪੂਰਨਾਨੰਦ, ਅਤੇ ਬਾਬੂ ਰਜ਼ਬ ਅਲੀ ਨੇ ਜੋ ਪੈੜਾਂ ਪਾਈਆਂ ਹਨ, ਇਹਨਾਂ ਦੀ ਬਦੌਲਤ ਹੀ ਮੋਗਾ ਅੱਜ ਸਭਿਆਚਾਰ ਦੀ ਰੂਹ ਐ ਰੂਹ। ਇੱਥੋਂ ਦੀਆਂ ਕੋਮਲ ਭਾਵਨਾਵਾਂ ਵਾਲੀਆਂ ਰੂਹਾਂ ਦੀ ਗੂੰਜ ਤਾਂ ਅੱਜ ਸਾਰੇ ਪੰਜਾਬ ਵਿੱਚ ਪੈਂਦੀ ਹੈ। ਇੱਥੋਂ ਦੀਆਂ ਅਲੱੜ ਮੁਟਿਆਰਾਂ ਦੇ ਮਨਾਂ ਦੀ ਹੂਕ ਜਦ ਫ਼ਿਜ਼ਾ ਵਿੱਚ ਗੂੰਜਦੀ ਹੋਈ ਕੰਨਾਂ ਤੱਕ ਪਹੁੰਚਦੀ ਹੈ ਤਾਂ :

ਲਾਮ ਲਵਾਂਗੀ ਤੇਰੇ ਨਾਲ ਫੇਰੇ, ਵੇ ਮੋਗੇ ਦਿਆ ਚੰਨ ਮੱਖਣਾ।

ਇਹ ਉਦੋਂ ਦੀ ਕਹਾਣੀ ਹੈ ਜਦੋਂ ਅਜੇ ਦੇਸ਼ ਦੀ ਹਿੱਕ 'ਤੇ ਵੰਡ ਵਾਲੀ ਲਕੀਰ ਨਹੀਂ ਵੱਜੀ ਸੀ। ਮੋਗਾ ਅਜੇ ਚਾਹ ਜੋਗਾ ਹੀ ਸੀ ਪਰ ਮਾਨਸਿਕ ਪੀੜਾਂ ਇਸ ਤੋਂ ਕੋਹਾਂ ਦੂਰ ਸਨ। ਸੁਭਾਵਾਂ ਵਿੱਚ ਮਲਵਈ ਅਪਣੱਤ ਸਾਦਗੀ ਅਤੇ ਖੁੱਲਦਿਲੀ ਸੀ।

ਦੂਰ ਦੁਰਾਡੇ ਦੀਆਂ ਖ਼ਬਰਾਂ ਰੇਡੀਓ ਰਾਹੀਂ ਜਾਂ ਫਿਰ ਮੋਗੇ ਤੋਂ ਚਲਦੀਆਂ ਪ੍ਰਾਈਵੇਟ ਟੈਕਸੀਆਂ ਵਾਲੇ ਡਰਾਈਵਰਾਂ ਤੋਂ ਮਿਲਦੀਆਂ ਸਨ। ਇਸ ਇਲਾਕੇ ਨੂੰ ਟਰਾਂਸਪੋਰਟ ਦੇ



ਖੇਤਰ ਵਿੱਚ ਵੀ ਮੋਗੇ ਦੀ ਮਹਾਨ ਦੇਣ ਹੈ।

1935-36 ਵਿੱਚ ਮੋਗਾ ਟਰਾਂਸਪੋਰਟ ਪੇਸ਼ੇ ਵਿੱਚ ਵਾਹਵਾ ਤਰੱਕੀ 'ਤੇ ਸੀ ਸ. ਗੁਰਦਿੱਤ ਸਿੰਘ ਸੰਘਾ (ਮਾਲਵਾ ਬੱਸ), ਸ. ਸੁਦਾਗਰ ਸਿੰਘ (ਸੇਵਕ ਬੱਸ), ਸ. ਰਤਨ ਸਿੰਘ (ਕੋਟਕਪੂਰਾ ਬੱਸ) ਉਸ ਸਮੇਂ ਮੰਨੇ ਪ੍ਰਮੰਨੇ ਟਰਾਂਸਪੋਰਟਰ ਸਨ। ਇਹਨਾਂ ਦੀਆਂ ਆਪੋ ਆਪਣੀਆਂ ਮੋਟਰ ਟੈਕਸੀਆਂ ਸਨ। ਅੱਜ ਦੇ ਇਹ ਮੰਨੇ ਟਰਾਂਸਪੋਰਟਰ ਉਸ ਸਮੇਂ ਆਪਣੀਆਂ ਮੋਟਰ ਟੈਕਸੀਆਂ 'ਤੇ ਖੁਦ ਹੀ ਡਰਾਇਵਿੰਗ ਕਰਦੇ ਸਨ। ਇਹਨਾਂ ਦੀਆਂ ਮੋਟਰ ਟੈਕਸੀਆਂ ਦਾ ਮੁੱਖ ਰੂਟ ਮੋਗੇ ਤੋਂ ਲਾਹੌਰ ਸੀ। ਅਜੇ ਵੀ ਇਸ ਰੂਟ 'ਤੇ ਲੱਗੇ ਹੋਏ ਮੀਲ ਪੱਥਰ, ਜਿਹਨਾਂ 'ਤੇ ਉੱਕਰਿਆ ਹੋਇਆ ਹੈ ਲਾਹੌਰ ਅੱਸੀ ਮੀਲ ਪੜ੍ਹ ਕੇ ਮਨ ਵਿੱਚ ਹਉਕਾ ਜਿਹਾ ਉਠਦਾ ਹੈ ਕਿ ਕਦੇ ਇਸ ਰੂਟ 'ਤੇ ਲਾਹੌਰ ਨੂੰ ਬੱਸਾਂ, ਟੈਕਸੀਆਂ ਚਲਦੀਆਂ ਸਨ। ਕਿੰਨਾ ਵਧੀਆ ਸੁਆਦਲਾ ਸਫਰ ਹੋਊਗਾ ਪਰ ਅੱਜ ਉਹ ਸਫਰ ਵੀ ਬੇਗਾਨਾ ਹੋ ਗਿਆ ਹੈ। ਈਰਖਾ ਦੀ ਲਕੀਰ ਖਿੱਚੀ ਗਈ ਹੈ। ਇਹ ਲਕੀਰ ਖਿੱਚਣ ਵਾਲੇ ਵੀ ਇਸ ਧਰਤੀ ਦੇ ਹੀ ਜਾਏ ਸਨ। ਕੁਝ ਕੁ ਘੰਟਿਆਂ ਦਾ ਰਸਤਾ ਅੱਜ ਲੰਬੇ ਪੈਂਡੇ ਵਿੱਚ ਬਦਲ ਗਿਆ ਹੈ। ਇੱਕੋ ਜਿਹੀਆਂ ਆਦਤਾਂ, ਸੁਭਾਅ, ਸਭਿਆਚਾਰ ਨਾਲ ਲਬਰੇਜ਼ ਅੱਜ ਅਸੀਂ ਇੱਕ ਦੂਜੇ ਲਈ ਬੇਗਾਨੇ ਹਾਂ। ਭਾਈਆਂ ਭਾਈਆਂ ਵਾਲਾ ਪਿਆਰ ਨਹੀਂ ਸਾਡੇ ਵਿੱਚ, ਈਰਖਾ ਵੈਰ ਵਿਰੋਧ ਘਰ ਕਰ ਗਿਆ ਹੈ। ਸਾਡੇ ਵਿਰਸੇ ਵਾਲੀਆਂ ਯਾਦਗਾਰਾਂ ਲਾਹੌਰ ਆਦਿ ਸ਼ਹਿਰਾਂ ਵਿੱਚ ਉਦਾਸੀ ਜਿਹੀ ਧਾਰੀ ਬੈਠੀਆਂ ਆਪਣੀ ਨਵੀਂ ਪੀੜ੍ਹੀ ਦੇ ਪੈਰਾਂ ਦੀ ਚਾਲ ਖੜਾਕ ਨੂੰ ਉਡੀਕਦੀਆਂ ਹਨ। ਕਦੇ ਅਸੀਂ ਵੀ ਲਾਹੌਰ ਦੇ ਰਾਜੇ ਸੀ ਪਰ ਇੱਕ ਸਮਾਂ ਇਹੋ ਜਿਹਾ ਵੀ ਆਇਆ ਜਦੋਂ ਅਸੀਂ ਲਾਹੌਰ ਵਿੱਚ ਗੁਲਾਮ ਵੀ ਨਾ ਰਹਿ ਸਕੇ।

ਲਾਹੌਰ ਆਦਿ ਸ਼ਹਿਰਾਂ ਦੀ ਆਜਾਦੀ ਦਾ ਨਿੱਘ ਹੋਰਨਾਂ ਤੋਂ ਇਲਾਵਾ ਮੋਗੇ ਦੇ ਉਸ ਸਮੇਂ ਦੇ ਮੋਟਰ ਟੈਕਸੀ ਡਰਾਈਵਰਾਂ ਨੇ ਬੜਾ ਮਾਣਿਆ। ਇਹਨਾਂ ਮੋਟਰ ਟੈਕਸੀ ਡਰਾਈਵਰਾਂ ਵਿੱਚ ਸ. ਰਤਨ ਸਿੰਘ ਗਿੱਲ, ਸ. ਉਮਰਾਓ ਸਿੰਘ ਫੂਲੇਵਾਲੀਆ ਗਿੱਲ, ਸ. ਗੁਰਦਿੱਤ ਸਿੰਘ ਸੰਘਾ। ਇਹਨਾਂ ਦੀਆਂ ਟੈਕਸੀਆਂ ਮੋਗੇ ਤੋਂ ਲਾਹੌਰ ਚਲਦੀਆਂ ਸਨ। ਇਹਨਾਂ ਦੀ ਔਲਾਦ ਦੇ ਦੱਸਣ ਅਨੁਸਾਰ ਉਹਨਾਂ ਨੇ ਆਪਣੀਆਂ ਟੈਕਸੀਆਂ ਆਪ ਹੀ ਚਲਾਈਆਂ ਸਨ।

1944—45 ਵਿੱਚ ਮੋਟਰ ਐਕਟ ਹੋਂਦ ਵਿੱਚ ਆਇਆ। ਇਹਨਾਂ ਨੇ ਵੀ ਹੋਰਟਰਾਂਸਪੋਰਟਰਾਂ ਵਾਂਗ ਹਿੱਸੇਦਾਰੀਆਂ ਪਾਈਆਂ ਤੇ 'ਮਾਲਵਾ ਬੱਸ ਸਰਵਿਸ' ਚਲਾਈ ਜੋ ਕਿ ਅੱਜਕਲ ਮੋਗੇ ਵਿੱਚ ਸਭ ਤੋਂ ਪਹਿਲੇ ਨੰਬਰ 'ਤੇ ਅਤੇ ਪੰਜਾਬ ਵਿੱਚ ਦੂਜੇ ਤੀਜੇ ਨੰਬਰ 'ਤੇ ਹੈ। ਕਈ ਬਾਹਰਲੇ ਆਦਮੀ ਵੀ ਇੱਥੇ ਆ ਕੇ ਵਸ ਗਏ। ਉਹਨਾਂ ਨੇ ਵੀ ਇਹਨਾਂ ਟਰਾਂਸਪੋਰਟਰਾਂ ਦੇ ਹਿੱਸੇ ਖਰੀਦੇ। ਫੂਲੇਵਾਲੀਏ ਗਿੱਲ ਸਰਦਾਰਾਂ ਨੇ ਇਸ ਟਰਾਂਸਪੋਰਟ ਦੇ

ਧੰਦੇ ਵਿੱਚ ਕਾਫੀ ਨਾਮਣਾ ਖੱਟਿਆ ਹੈ। ਉਸ ਸਮੇਂ ਟਰੱਕ ਟੈਕਸੀਆਂ ਗੈਸ 'ਤੇ ਚਲਦੇ ਸਨ। ਇਹ ਗੈਸ ਕੋਲੇ ਤੋਂ ਉਪਲਬਧ ਕੀਤੀ ਜਾਂਦੀ ਸੀ। ਮੋਗੇ ਵਿੱਚ ਟਰਾਂਸਪੋਰਟ ਦੇ ਧੰਦੇ ਦੇ ਨਾਲ ਨਾਲ ਵਪਾਰਕ ਧੰਦੇ ਵਿੱਚ ਫੂਲੇਵਾਲੀਏ, ਕਾਲੇਕਿਆਂ ਵਾਲੇ ਅਤੇ ਪੱਤੋ ਹੀਰਾ ਸਿੰਘ ਵਾਲੇ ਬੈਰਾੜਾਂ ਨੇ ਬਹੁਤ ਕਾਮਯਾਬੀ ਕੀਤੀ ਹੈ।

1936 ਵਿੱਚ ਹੀ ਮੋਗੇ ਵਿੱਚ ਰੀਗਲ ਸਿਨੇਮਾ ਹੋਂਦ ਵਿੱਚ ਆਇਆ। ਉਸ ਸਮੇਂ ਫਿਲਮੀ ਸਨਅਤ ਬੱਸ ਐਨੀ ਕੁ ਤਰੱਕੀ 'ਤੇ ਸੀ ਕਿ ਤਸਵੀਰਾਂ ਚਲਦੀਆਂ ਸਨ ਪਰ ਬੋਲਦੀਆਂ ਨਹੀਂ ਸਨ। ਮੋਗੇ ਵਿੱਚ ਸਭ ਤੋਂ ਪਹਿਲਾਂ ਬਣਿਆ ਸਿਨੇਮਾ ਅੱਜ ਤੋਂ ਕੁਝ ਕੁ ਦਹਾਕੇ ਪਹਿਲਾਂ ਬੰਦ ਹੋ ਗਿਆ ਸੀ। ਇਸ ਰੀਗਲ ਸਿਨੇਮੇ ਦੀ ਮੈਨੇਜਮੈਂਟ ਅਤੇ ਵਿਦਿਆਰਥੀਆਂ ਵਿਚਕਾਰ ਕਿਸੇ ਕਾਰਨ ਕਰਕੇ ਟਕਰਾਅ ਹੋ ਗਿਆ ਸੀ ਜਿਸ ਕਰਕੇ ਇੱਥੇ ਗੋਲੀ ਚੱਲ ਗਈ ਸੀ ਤੇ ਰੋਸ ਕਰਦੇ ਵਿਦਿਆਰਥੀ ਸ਼ਹੀਦ ਵੀ ਹੋ ਗਏ ਸਨ। ਇਸ ਗੋਲੀ ਕਾਂਡ ਨੇ ਰੀਗਲ ਸਿਨੇਮੇ ਨੂੰ ਸਮੁੱਚੇ ਪੰਜਾਬ ਦੀ ਚਰਚਾ ਵਿੱਚ ਲੈ ਆਂਦਾ ਸੀ। ਮਾਲਕ ਚਲਾਉਣ ਦੀ ਕੋਸ਼ਿਸ਼ ਵਿੱਚ ਸਨ ਪਰ ਵਿਦਿਆਰਥੀਆਂ ਦੇ ਲਗਾਤਾਰ ਵਿਰੋਧ ਕਾਰਨ ਅਤੇ ਕੋਰਟ ਦੇ ਫੈਸਲੇ ਨੂੰ ਮੁੱਖ ਰੱਖ ਕੇ ਇਸ ਨੂੰ ਸਦਾ ਲਈ ਬੰਦ ਕਰ ਦਿੱਤਾ ਗਿਆ। ਇਸ ਰੀਗਲ ਸਿਨੇਮੇ ਵਾਲੀ ਸਾਰੀ ਜਾਇਦਾਦ ਨੂੰ ਗੌਰਮਿੰਟ ਨੇ ਖਰੀਦ ਲਿਆ ਸੀ। ਵਿਦਿਆਰਥੀ ਰੋਹ ਨੂੰ ਠੰਢਾ ਕਰਨ ਲਈ ਇਸ ਸਿਨੇਮਾ ਹਾਲ ਨੂੰ ਸ਼ਹੀਦ ਹੋਏ ਵਿਦਿਆਰਥੀਆਂ ਦੇ ਨਾਮ 'ਤੇ ਇਸ ਨੂੰ ਯਾਦਗਾਰੀ ਲਾਇਬਰੇਰੀ ਦੇ ਰੂਪ ਵਿੱਚ ਬਦਲ ਦਿੱਤਾ ਗਿਆ ਸੀ। ਅੱਜ ਇਸ ਤੇ ਜੋ ਮੋਟੇ ਅੱਖਰਾਂ ਵਿੱਚ ਵਾਲ ਪੇਂਟਿੰਗ ਕੀਤੀ ਗਈ ਹੈ, ਉਹ ਲਿਖਿਆ ਹੈ 'ਯਾਦਗਾਰੀ ਲਾਇਬਰੇਰੀ' ਪਰ ਇੱਥੇ ਕੋਈ ਲਾਇਬਰੇਰੀ ਵਗੈਰਾ ਨਹੀਂ। ਇੱਥੇ ਅਖ਼ਬਾਰ ਜਰੂਰ ਦੋ ਚਾਰ ਆਉਂਦੇ ਹਨ। ਜਿੰਨ੍ਹਾਂ ਨੂੰ ਪੜ੍ਹਣ ਲਈ ਸੁਬ੍ਹਾ ਟਾਈਮ ਲੋਕ ਜਰੂਰ ਕੁਝ ਨਾ ਕੁਝ ਆਉਂਦੇ ਹਨ। ਅੱਜਕਲ ਇਸ ਰੀਗਲ ਸਿਨੇਮੇ ਦੇ ਕਮਰਿਆਂ ਵਿੱਚ ਲੋਕ ਸੰਪਰਕ ਵਿਭਾਗ ਦਾ ਦਫ਼ਤਰ ਹੈ।

ਬੇਸ਼ਕ ਮੋਗੇ ਵਿੱਚ ਅੱਜ ਚਾਰ ਪੰਜ ਸਿਨੇਮਾ ਘਰ ਹਨ ਜੋ ਇੱਥੋਂ ਦੇ ਲੋਕਾਂ ਦੇ ਮਨੋਰੰਜਨ ਦਾ ਸਾਧਨ ਹਨ। ਇੱਥੋਂ ਦੇ ਲੋਕਾਂ ਦੇ ਮਨੋਰੰਜਨ ਨੂੰ ਤਰੋ-ਤਾਜ਼ਾ ਰੱਖਣ ਲਈ ਤੇ ਮੋਗੇ ਅਤੇ ਇਸ ਦੇ ਇਲਾਕੇ ਦੀ ਪਹਿਚਾਣ ਨੂੰ ਦੂਰ-ਦੂਰ ਤੱਕ ਪਹੁੰਚਾਉਣ ਲਈ ਵੀ ਮੋਗੇ ਦੇ ਮਹਾਨ ਨਾਇਕਾਂ ਦਾ ਮਹਾਨ ਯੋਗਦਾਨ ਹੈ। ਹਿੰਦੋਸਤਾਨ ਦੀ ਫਿਲਮ ਇੰਡਸਟਰੀ ਵਿੱਚ ਮੋਗੇ ਦੀ ਲਾਸਾਨੀ ਦੇਣ ਹੈ। ਪਹਿਲੀ ਟਾਕੀ ਫਿਲਮ ਆਲਮ ਆਰਾ ਵਿੱਚ ਕੰਮ ਕਰਨ ਵਾਲੇ ਨਰੰਜਣ ਸਿੰਘ ਨੇ 1941 ਵਿੱਚ 'ਚੌਧਰੀ' ਫਿਲਮ ਬਣਾਈ ਸੀ। ਇਸ ਪੰਜਾਬੀ ਫਿਲਮ ਚੌਧਰੀ ਦੀ ਉਸ ਸਮੇਂ ਰਸਾਲੇ, ਮੈਗਜ਼ੀਨਾਂ ਵਿੱਚ ਬਹੁਤ ਚਰਚਾ ਹੋਈ ਸੀ। ਉਸ ਸਮੇਂ ਦੇ ਫਿਲਮੀ



ਰਸਾਲੇ ਰੂਪਬਾਣੀ, ਫੋਟੋ ਪਲੇਅ, ਮੂਵੀ ਫਲੈਸ਼, ਦੀ ਮੋਸ਼ਨ ਪਿਕਚਰਜ਼ ਦੀ ਸਿਨੇਮਾ ਸ਼ੋਅ, ਜਗਤ ਗੁਰੂ ਆਦਿ ਵਿੱਚ ਵੱਡੇ ਪੱਧਰ 'ਤੇ ਛਪੀ ਸੀ ਤੇ ਦਰਸ਼ਕਾਂ ਵੱਲੋਂ ਇਸ ਦੀ ਖ਼ੂਬ ਸਲਾਹੁਤਾ ਹੋਈ ਸੀ। ਨਰਿੰਜਣ ਸਿੰਘ ਨੇ ਸਵਾਲ, ਰੰਗੀਲਾ, ਮਜ਼ਦੂਰ ਨਾਮ ਦੀਆਂ ਵੀ ਫਿਲਮਾਂ ਬਣਾਈਆਂ ਸਨ। ਸੁਰੱਈਆ ਨੂੰ ਲੈ ਕੇ 'ਸਾਵਰੀ' ਸ਼ੁਰੂ ਕੀਤੀ ਪਰ ਬਦਕਿਸਮਤੀ ਨਾਲ ਪੂਰੀ ਨਾ ਹੋ ਸਕੀ।

ਸ. ਨਰਿੰਜਣ ਸਿੰਘ ਦੀ ਆਖ਼ਰੀ ਫਿਲਮ 'ਲਾਡੋ ਰਾਣੀ' ਸੀ ਜੋ ਬਹੁਤ ਪ੍ਰਸਿੱਧ ਹੋਈ। ਅੱਜ ਤੱਕ ਵੀ ਦਰਸ਼ਕਾਂ ਦੇ ਮਨਾਂ ਵਿੱਚ ਉਸਦੀ ਯਾਦ ਹੈ। ਇਸ ਦੀਆਂ ਕਰ ਭਲਾ, ਟੈਨ ਓ ਕਲਾਕ, ਰੇਸ਼ਮੀ ਰੁਮਾਲ, ਚਰਨਦਾਸ ਆਦਿ ਫਿਲਮਾਂ ਦੀਆਂ ਕਹਾਣੀਆਂ ਬਹੁਤ ਪ੍ਰਸਿੱਧ ਹੋਈ.ਆਂ ਸਨ।

1946 ਭਾਵ ਦੇਸ਼ ਭਾਰਤ ਦੇ ਬਟਵਾਰੇ ਤੋਂ ਪਹਿਲਾਂ ਜਦ ਇਹ ਲਾਹੌਰ ਵਾਸੀ ਸਨ, ਇਹਨਾਂ ਨੇ 'ਪੀਕਾਕ' ਨਾਮ ਦੀ ਫਿਲਮ ਬਣਾਈ ਸੀ। ਆਪਣੀਆਂ ਇਸ ਤਰ੍ਹਾਂ ਦੀਆਂ ਫਿਲੰਮਾਂ ਵਿੱਚ ਪਰਾਨ ਜਿਹੇ ਮਸ਼ਹੂਰ ਅਦਾਕਾਰਾਂ ਨੂੰ ਰੋਲ ਦਿੱਤੇ ਤੇ ਉਹਨਾਂ ਅੰਦਰ ਛੁਪੀ ਹੋਈ ਪ੍ਰਤਿਭਾ ਨੂੰ ਬਾਹਰ ਲਿਆਂਦਾ। ਅੱਜ ਦਾ ਪਰਾਨ ਇਹ ਪਰਾਨ ਨਾ ਹੁੰਦਾ ਜੇ ਸ. ਨਰੰਜਣ ਸਿੰਘ ਉਸ ਨੂੰ ਫਿਲਮ ਲਾਈਨ ਵਿੱਚ ਨਾ ਤੋਰਦੇ। ਇਹ ਸਿਹਰਾ ਸਾਰਾ ਹੀ ਸ. ਨਰੰਜਣ ਸਿੰਘ ਨੂੰ ਜਾਂਦਾ ਹੈ ਇਹਨਾਂ ਦੇ ਹੀ ਸਪੁੱਤਰ ਪ੍ਰੀਤਮ ਨੇ 'ਪਟੋਲਾ' ਨਾਮ ਦੀ ਫਿਲਮ ਬਣਾਈ ਜੋ ਬਹੁਤ ਹੀ ਮਕਬੂਲ ਹੋਈ। ਇਹਨਾਂ ਦੇ ਭਤੀਜੇ ਇਕਬਾਲ ਨੇ ਆਖ਼ਰੀ ਗੋਲੀ, ਬੰਬਈ ਕਾ ਮਹਾਰਾਜ, ਕਾਲੀਆ ਆਦਿ ਫਿਲਮਾਂ ਜੋ ਫਿਲਮ ਜਗਤ ਵਿੱਚ ਬਹੁਤ ਸਲਾਹੀਆਂ ਗਈਆਂ, ਉਹਨਾਂ ਦੀ ਪ੍ਰੋਡਿਊਸਰੀ ਕਰਨ ਦਾ ਮਾਣ ਵੀ ਨਰੰਜਣ ਸਿੰਘ ਦੇ ਪਰਿਵਾਰ ਨੂੰ ਹੀ ਜਾਂਦਾ ਹੈ।

ਮੋਗੇ ਇਲਾਕੇ ਨੂੰ ਬੜੀ ਮਾਣ ਵਾਲੀ ਗੱਲ ਹੈ ਕਿ ਬੰਬਈ ਜਿਸ ਨੂੰ ਬਾਲੀਵੁੱਡ ਇੰਡਸਟਰੀ ਹੋਣ ਦਾ ਮਾਣ ਪ੍ਰਾਪਤ ਹੈ। ਜਿਸ ਧਰਤੀ ਤੋਂ ਹਜ਼ਾਰਾਂ ਫਿਲਮਾਂ ਉੱਗੀਆਂ ਤੇ ਜਿੰਨ੍ਹਾਂ ਨੇ ਦੇਸ਼ ਵਿਦੇਸ਼ ਜਾ ਕੇ ਦੇਸ਼ੀ ਬਦੇਸ਼ੀ ਲੋਕਾਂ ਦਾ ਮਨੋਰੰਜਨ ਕੀਤਾ। ਉਸ ਬੰਬਈ ਦਾ ਮਸ਼ਹੂਰ ਫਿਲਮ ਐਡੀਟਰ ਬੀ.ਐਸ. ਗਲੈਡ ਵੀ ਮੋਗਾ ਇਲਾਕੇ ਦੇ ਪਿੰਡ ਧੱਲੇਕਿਆਂ ਦਾ ਵਸਨੀਕ ਸੀ। ਜਿਸ ਨੇ ਮੋਗੇ ਇਲਾਕੇ ਨੂੰ ਸਮੁੱਚੇ ਸੰਸਾਰ ਵਿੱਚ ਮਸ਼ਹੂਰ ਕੀਤਾ। ਇਹਨਾਂ ਦੇ ਸਪੁੱਤਰ ਟੋਨੀ ਗਲੈਡ ਨੇ 'ਹਮ ਦੋਨੋਂ' ਨਾਂਮ ਦੀ ਫਿਲਮ ਬਣਾਈ ਸੀ।

ਇਸ ਤਰ੍ਹਾਂ ਹੀ ਮੋਗੇ ਦੇ ਰਵੀ ਸੂਦ ਨੇ 'ਯਹਾਂ ਮਿਲੇ ਧਰਤੀ ਔਰ ਆਕਾਸ਼' ਨਾਮ ਦੀ ਫਿਲਮ ਬਣਾਈ ਜੋ ਬਹੁਤ ਮਕਬੂਲ ਹੋਈ। ਉਹ ਦਰਸ਼ਕ ਜਿੰਨ੍ਹਾਂ ਨੇ ਇਸ ਫਿਲਮ ਦਾ ਅਨੰਦ ਮਾਣਿਆ ਹੈ, ਅਜੇ ਵੀ ਆਪਣੇ ਮਨਾਂ ਵਿੱਚ ਵਸਾਈ ਬੈਠੇ ਹਨ ਇਸ ਦਾ ਨਾਮ।

ਮਨੋਹਰ ਦੀਪਕ ਜੋ ਮੋਗੇ ਦੀਆਂ ਗਲੀਆਂ ਵਿੱਚ ਖੇਡ ਕੁੱਦ ਕੇ ਬਚਪਨ ਤੋਂ ਜਵਾਨੀ ਪ੍ਰਵਾਨ ਚੜ੍ਹਿਆ। ਇਸ ਨੇ ਬੰਬਈ ਆਪਣੀ ਪਤਨੀ ਨਾਲ ਮਿਲ ਕੇ ਡਾਂਸ ਟਰੇਨਿੰਗ ਸਕੂਲ ਖੋਲ੍ਹਿਆ ਜੋ ਇਸ ਇਲਾਕੇ ਦੇ ਮਾਣ ਵਾਲੀ ਗੱਲ ਹੈ। ਬਲਦੇਵ ਖੋਸਾ ਜਾਣਿਆ-ਪਛਾਣਿਆ ਨਾਮ ਹੈ। ਜਿਸ ਨੇ ਹਿੰਦੀ ਫਿਲਮ 'ਠੋਕਰ' 'ਦਰਾਰ' ਆਦਿ ਤੇ ਕਈ ਪੰਜਾਬੀ ਫਿਲਮਾਂ ਵਿੱਚ ਵੀ ਰੋਲ ਕਰਕੇ ਮੋਗੇ ਇਲਾਕੇ ਦਾ ਸਿਰ ਉੱਚਾ ਕੀਤਾ ਤੇ ਆਪਣੀ ਅਦਾਕਾਰੀ ਦੇ ਜੌਹਰ ਦਿਖਾ ਕੇ ਬਹੁਮੁੱਲੀ ਸ਼ੁਹਰਤ ਹਾਸਿਲ ਕੀਤੀ। ਇਹ ਅਨੋਖੀ ਪ੍ਰਤਿਭਾ ਦਾ ਮਾਲਕ ਮੋਗੇ ਇਲਾਕੇ ਦੇ ਪਿੰਡ ਝੰਡੇਆਣੇ ਦਾ ਵਸਨੀਕ ਹੈ। ਜਗਜੀਤ ਜੋ ਪੰਜਾਬੀ ਫਿਲਮ ਜਗਤ ਦਾ ਇੱਕ ਅਨਮੋਲ ਹੀਰਾ ਸੀ, ਜਿਸ ਦੀ ਰੌਸ਼ਨੀ ਨੇ ਪੰਜਾਬੀ ਫਿਲਮ ਜਗਤ ਨੂੰ ਰੌਸ਼ਨ ਮਿਨਾਰ ਕੀਤਾ ਸੀ, ਉਸਦੇ ਅਚਾਨਕ ਸਦੀਵੀ ਵਿਛੋੜੇ ਨਾਲ ਫਿਲਮ ਜਗਤ ਨੂੰ ਬਹੁਤ ਘਾਟਾ ਪਿਆ। ਪੰਜਾਬੀ ਫਿਲਮ ਇੰਡਸਟਰੀ ਵਿੱਚ ਇਸ ਮਹਾਨ ਨਾਇਕ ਦੀ ਯਾਦ ਸਦਾ ਹੀ ਤਾਜ਼ਾ ਰਹੇਗੀ। ਜਿਸ ਦਿਨ ਇਹ ਦਰਦਨਾਕ ਘਟਨਾ ਵਾਪਰੀ ਸੀ ਉਸ ਦਿਨ ਖ਼ਾਸ ਕਰਕੇ ਮੋਗੇ ਇਲਾਕੇ ਦੇ ਇਸ ਦੇ ਅੰਤ ਪਿਆਰੇ ਸਨੇਹੀ ਦੋਸਤਾਂ ਮਿੱਤਰਾਂ ਨੂੰ ਗਹਿਰਾ ਸਦਮਾ ਪਹੁੰਚਿਆ ਸੀ। ਉਹ ਅੱਜ ਵੀ ਜਦ ਇਸ ਜਗਜੀਤ ਨੂੰ ਯਾਦ ਕਰਦੇ ਹਨ ਤਾਂ ਉਹਨਾਂ ਦੀਆਂ ਅੱਖਾਂ ਹੰਝੂਆਂ ਨਾਲ ਭਰ ਜਾਂਦੀਆਂ ਹਨ।

ਨਰੰਜਣ ਸਿੰਘ, ਪ੍ਰੀਤਮ ਅਤੇ ਜਗਜੀਤ ਹੋਰਾਂ ਦੇ ਦਿਖਾਏ ਰਸਤੇ ਤੇ ਹੁਣ ਵੀ ਮੋਗੇ ਇਲਾਕੇ ਦੇ ਕੁਝ ਸੱਜਣ ਚੱਲਣ ਲਈ ਯਤਨਸ਼ੀਲ ਹਨ। ਉਹਨਾਂ ਵਿੱਚ ਹਨ - ਦਰਸ਼ਨ ਸਿੱਧੂ, ਦਰਸ਼ਨ ਬਾਵਾ ਜੋ ਮਿਲਕੇ ਪੰਜਾਬੀ ਫਿਲਮਾਂ ਤੇ ਪੰਜਾਬੀ ਸੀਰੀਅਲਾਂ ਦਾ ਮੂੰਹ ਮੱਥਾ ਸਵਾਰਨ ਵਿੱਚ ਰੁੱਝੇ ਹੋਏ ਹਨ। ਉਡੀਕਾਂ ਸਾਉਣ ਦੀਆਂ ਅਤੇ ਕਲਯੁਗ ਜਿਹੀਆਂ ਫਿਲਮਾਂ ਇਹਨਾਂ ਦੀ ਪਲੇਠੀ ਦੇਣ ਹੈ। ਮੋਗੇ ਇਲਾਕੇ ਨੂੰ ਇਹਨਾਂ ਨਵੇਂ ਯੁੱਗ ਦੇ ਫਿਲਮੀ ਅਦਾਕਾਰਾਂ 'ਤੇ ਬਹੁਤ ਮਾਣ ਵੀ ਹੈ ਤੇ ਆਸ ਵੀ ਹੈ ਕਿ ਇਹ ਆਪਣੀ ਕਲਾ ਰਾਹੀਂ ਮੋਗੇ ਇਲਾਕੇ ਨੂੰ ਚਾਰ ਚੰਨ ਲਾਉਣਗੇ ਤੇ ਆਪਣਾ ਤੇ ਆਪਣੇ ਇਲਾਕੇ ਦਾ ਨਾਮ ਦੇਸ਼ਾਂ ਵਿਦੇਸ਼ਾਂ ਵਿੱਚ ਮਸ਼ਹੂਰ ਕਰਨਗੇ।

ਮੋਗੇ ਇਲਾਕੇ ਦੀ ਜਵਾਨੀ ਨੇ ਜਿੱਥੇ ਫਿਲਮ ਇੰਡਸਟਰੀ ਵਿੱਚ ਆਪਣੀ ਕਲਾ ਦਿਖਾ ਕੇ ਆਪਣੇ ਭਾਰਤ ਦੇਸ਼ ਵਿੱਚ ਆਪਣਾ ਤੇ ਆਪਣੇ ਇਲਾਕੇ ਦਾ ਨਾਮ ਰੌਸ਼ਨ ਕੀਤਾ ਹੈ ਉੱਥੇ ਇੰਗਲੈਂਡ ਜਿਹੇ ਦੇਸ਼ ਜਿੱਥੇ ਪੰਜਾਬੀ ਸਭਿਆਚਾਰ ਸਲੀਕੇ ਦਾ ਨਾਂ ਥੇਹ ਵੀ ਨਹੀਂ ਸੀ, ਉਸ ਅੰਗਰੇਜ਼ੀ ਮਾਤ ਭਾਸ਼ਾ ਵਾਲੇ ਦੇਸ਼ ਵਿੱਚ ਮੋਗੇ ਇਲਾਕੇ ਦੇ ਜਮਪਲਾਂ ਨੇ ਪਹੁੰਚ ਕੇ ਆਪਣੇ ਸਭਿਆਚਾਰ, ਸਲੀਕੇ ਨਾਲ ਮਾਂ-ਬੋਲੀ ਪੰਜਾਬੀ ਵਿੱਚ ਫਿਲਮਾਂ ਤਿਆਰ ਕੀਤੀਆਂ।

ਇੰਗਲੈਂਡ ਵਿੱਚ ਪੰਜਾਬੀ ਸਭਿਆਚਾਰ ਨੂੰ ਪ੍ਰਫੁਲਤ ਕਰਨ ਵਾਲੀ ਪਹਿਲੀ ਹੀਰੋਇਨ



ਅੰਮ੍ਰਿਤਾ ਮਾਨ ਵੀ ਮੋਗੇ ਇਲਾਕੇ ਦੇ ਪਿੰਡ ਰੋਡੇ ਦੀ ਹੀ ਜੰਮਪਲ ਸੀ। ਪਿੰਡ ਵਿੱਚ ਮਾਤਾ ਪਿਤਾ ਦਾ ਨਾਮ ਇਸ ਨੂੰ ਜੰਗੀਰ ਕੌਰ ਮਿਲਿਆ ਸੀ ਤੇ ਇੰਗਲੈਂਡ ਵਿੱਚ ਇਹ ਅੰਮ੍ਰਿਤਾ ਮਾਨ ਨਾਲ ਫਿਲਮ ਇੰਡਸਟਰੀ ਵਿੱਚ ਮਸ਼ਹੂਰ ਹੋਈ। ਇਸ ਤਰ੍ਹਾਂ ਮੋਗੇ ਇਲਾਕੇ ਦੀਆਂ ਵਿਲੱਖਣ ਸ਼ਖ਼ਸੀਅਤਾਂ ਦੇਖ ਕੇ ਜਾਂ ਉਹਨਾਂ ਦੇ ਪਾਏ ਪੂਰਨਿਆਂ ਦੀਆਂ ਲਿਖਤਾਂ ਪੜ੍ਹ ਕੇ ਮਨ ਬਹੁਤ ਖ਼ੁਸ਼ ਹੁੰਦਾ ਹੈ।

ਸਮਾਂ ਆਪਣੀ ਚਾਲੇ ਚਲਦਾ ਰਹਿੰਦਾ ਹੈ। ਜੋ ਲੋਕ ਸਮੇਂ ਨਾਲ ਚਾਲ ਮਿਲਾ ਕੇ ਚਲਦੇ ਹਨ, ਸਮਾਂ ਉਹਨਾਂ ਨੂੰ ਆਪਣਾ ਹਾਣੀ ਸਮਝ ਕੇ ਉਹਨਾਂ ਮਹਾਨ ਰਹਿਬਰਾਂ ਦੀ ਕਦਰ ਕਰਦਾ ਹੈ। ਕਵੀ ਦੇ ਖਿਆਲ ਹਨ :

ਮਾ ਓਸ ਨੂੰ ਕਦੇ ਨਹੀਂ ਸਮਾਂ ਦਿੰਦਾ, ਜਿਹੜਾ ਸਮੇਂ ਦੀ ਕਦਰ ਪਛਾਣਦਾ ਨਹੀਂ
ਦੁਨੀਆ ਓਸ ਨੂੰ ਕਰੇ ਨਾ ਕਦੇ ਉੱਚਾ, ਜਿਹੜਾ ਆਪ ਉੱਚਾ ਹੋਣ ਜਾਣਦਾ ਨਹੀਂ।

ਆਉਣ ਵਾਲੇ ਸਮੇਂ ਦੀ ਨਜ਼ਾਕਤ ਨੂੰ ਪਛਾਣਦੇ ਹੋਏ ਭਾਰਤ ਦੀ ਫਿਲਮ ਇੰਡਸਟਰੀ ਵਿੱਚ ਮੋਗਾ ਇੱਕ ਲਾਸਾਨੀ ਯੋਗਦਾਨ ਪਾਉਣ ਦੀ ਭਰਪੂਰ ਕੋਸ਼ਿਸ਼ ਵਿੱਚ ਰੁੱਝਿਆ ਹੋਇਆ ਹੈ। ਪੰਜਾਬੀ ਦਰਸ਼ਕਾਂ ਨੂੰ ਆਉਣ ਵਾਲੇ ਸਮੇਂ ਵਿੱਚ ਸਾਫ ਸੁਥਰਾ ਫਿਲਮੀ ਕਲਚਰ ਦੇਣ ਲਈ ਆਪਣੀਆਂ ਕੋਸ਼ਿਸ਼ਾਂ ਜਿਤਾ ਰਹੇ ਹਨ। ਦਰਸ਼ਨ ਸਿੱਧੂ ਅਤੇ ਦਰਸ਼ਨ ਬਾਵਾ ਇਹਨਾਂ ਦਾ ਜੁੜਵਾਂ ਯਤਨ ਕੀ ਰੰਗ ਲਿਆਏਗਾ, ਉਡੀਕਾਂ ਹਨ ਫਿਲਮੀ ਪ੍ਰੇਮੀਆਂ ਨੂੰ। ਇਹਨਾਂ ਦਾ ਪਹਿਲਾ ਕੀਤਾ ਹੋਇਆ ਯਤਨ ਬਹੁਤ ਸਲਾਹਿਆ ਗਿਆ ਹੈ। ਪਹਿਲਾਂ ਬਣੀਆਂ ਪੰਜਾਬੀ ਫਿਲਮਾਂ 'ਉਡੀਕਾਂ ਸਾਉਣ ਦੀਆਂ' ਤੇ 'ਕਲਯੁਗ' ਨੇ ਦਰਸ਼ਕਾਂ ਨੂੰ ਮੋਹ ਲਿਆ ਸੀ। ਸੁਚੱਜੀ ਨਿਰਦੇਸ਼ਨਾਂ ਦੀ ਲੋੜ ਸੀ ਪੰਜਾਬੀ ਫਿਲਮ ਇੰਡਸਟਰੀ ਨੂੰ ਜਿਹੜੀ ਪਾਲੀ ਭੁਪਿੰਦਰ ਜਿਹੇ ਸੁਲਝੇ ਹੋਏ ਨਿਰਦੇਸ਼ਕ ਪੂਰੀ ਕਰ ਰਹੇ ਹਨ।

ਸ਼ਾਲਾ ! ਇਹ ਪਿਆਰ ਮੁਹੱਬਤਾਂ ਦਾ ਰੰਗ ਇਸ ਤਰ੍ਹਾਂ ਹੀ ਉਘੜਦਾ ਰਹੇ। ਮੋਗਾ ਇਲਾਕੇ ਦੀਆਂ ਇਹ ਵਿਲੱਖਣ ਸ਼ਖ਼ਸੀਅਤਾਂ ਨੂੰ ਦੇਖ ਕੇ ਇਸ ਤਰ੍ਹਾਂ ਹੀ ਮਨ ਵਿੱਚ ਖ਼ੁਸ਼ੀ ਉਮਡਦੀ ਰਹੇ। ਇੱਥੋਂ ਦੇ ਵਸ਼ਿੰਦਿਆਂ ਦੀਆਂ ਕਲਾਤਮਕ ਰੁਚੀਆਂ ਇਸ ਤਰ੍ਹਾਂ ਹੀ ਵਿਕਸਤ ਹੁੰਦੀਆਂ ਰਹਿਣ। ਜੋ ਵੀ ਮੋਗੇ ਨੇ ਫਿਲਮ ਇੰਸਟਰੀ ਵਿੱਚ ਅਤੇ ਨਾਲ ਹੀ ਨਾਲ ਐਗਰੀ ਇੰਡਸਟਰੀ ਵਿੱਚ ਆਪਣਾ ਮਾਣਯੋਗ ਥਾਂ ਬਣਾਇਆ ਹੈ। ਇਹ ਸਭ ਮਿਹਨਤੀ ਮਨਾਂ ਦੇ ਸੁਪਨਿਆਂ ਦੀ ਹੀ ਤਸਵੀਰ ਹੈ।

ਮੋਗੇ ਇਲਾਕੇ ਨੇ ਹਰੀ ਕ੍ਰਾਂਤੀ ਵਿੱਚ ਜੋ ਮਹਾਨ ਯੋਗਦਾਨ ਪਾਇਆ ਹੈ, ਇਸ ਦਾ ਸਾਰਾ ਹੀ ਸਿਹਰਾ ਮੋਗੇ ਦੀ ਐਗਰੋ ਇੰਡਸਟਰੀ ਨੂੰ ਹੀ ਜਾਂਦਾ ਹੈ। ਮੋਗੇ ਦੀ ਐਗਰੋ ਇੰਡਸਟਰੀ ਨੂੰ ਇਸ ਮੰਜ਼ਲ ਤੇ ਪਹੁੰਚਾਉਣ ਵਾਲੇ ਮੋਗੇ ਦੇ ਰਾਮ ਗੜ੍ਹੀਏ ਖੱਤੀ ਅਤੇ ਧੀਮਾਨ

ਹਨ ਜੋ ਆਪਣੇ ਆਪ ਨੂੰ ਵਿਸ਼ਵਕਰਮਾ ਦੀ ਔਲਾਦ ਮੰਨਦੇ ਹਨ। ਇਹਨਾਂ ਦੇ ਮੂਲ ਬਾਰੇ ਟਿਬਰਸਨ ਅਤੇ ਸਰ ਜੇਮਜ਼ ਵਿਲਸਨ ਨੇ ਆਪਣੀ ਰਿਪੋਰਟ ਵਿੱਚ ਵਿਸਥਾਰ ਪੂਰਬਕ ਲਿਖਿਆ ਹੈ ਮੋਗੇ ਦੇ ਉਦਯੋਗੀਕਰਨ ਵਿੱਚ ਇਹਨਾਂ ਰਾਮਗੜ੍ਹੀਆਂ ਦੀ ਵੱਡਮੁੱਲੀ ਦੇਣ ਹੈ। ਇਹ ਬਿਰਾਦਰੀ ਪਹਿਲਾਂ ਵਾਂਗ ਹੁਣ ਆਰਥਿਕ ਤੌਰ 'ਤੇ ਪਿਛੜੀ ਹੋਈ ਨਹੀਂ। ਇਹਨਾਂ ਵਿੱਚ ਮਹਾਨ ਰਹਿਬਰਾਂ ਨੇ ਜਨਮ ਧਾਰਿਆ ਹੈ। ਜਿੰਨ੍ਹਾਂ ਦੀ ਬਦੌਲਤ ਇਹ ਰਾਮਗੜ੍ਹੀਆ ਬਿਰਾਦਰੀ ਸੰਪਰਦਾਵਾਂ ਦੇ ਰੂਪ ਵਿੱਚ ਵਿਚਰ ਰਹੀ ਹੈ। ਇਸ ਬਿਰਾਦਰੀ ਵਿੱਚ ਨਾਨਕਸਰ ਸੰਪਰਦਾਇ ਦਾ ਕਾਫੀ ਪ੍ਰਭਾਵ ਹੈ। ਮੋਗੇ ਵਿੱਚ ਇਸ ਸੰਪਰਦਾਇ ਦੇ ਅਕਸਰ ਹੀ ਦੀਵਾਨ ਸਜਦੇ ਰਹਿੰਦੇ ਹਨ।

ਮੋਗੇ ਦੇ ਉਦਯੋਗੀਕਰਨ ਵਿੱਚ ਹੋਰ ਭਾਈਵਾਲ ਕੌਮਾਂ ਵੀ ਸਰਗਰਮ ਰਹੀਆਂ, ਜਿਵੇਂ ਸੋਢੀ ਹਰਭਜਨ ਸਿੰਘ ਨੇ ਵੀ ਪਹਿਲਾਂ ਪਹਿਲ ਇੰਡਸਟਰੀ ਹੀ ਲਗਾਈ ਸੀ। ਆਇਰਨ ਕਾਸਟਿੰਗ, ਆਇਲ ਇੰਜਣ ਆਦਿ ਬਣਾਏ। ਆਇਲ ਇੰਜਣਾਂ ਵਿੱਚ ਪਹਿਲਾਂ ਪੂਨਾ ਸਤਾਰਾ ਫੇਰ ਕਾਨਪੁਰ ਤੇ ਬਾਦ ਵਿੱਚ ਮੋਗਾ ਤੀਜੇ ਨੰਬਰ 'ਤੇ ਸੀ।

1942 ਦੇ ਵਿੱਚ ਮੋਗੇ ਪਹਿਲੀ ਇੰਡਸਟਰੀ ਰਿਖੀ ਰਾਮ ਸੋਹਣ ਲਾਲ ਕਿਆਂ ਨੇ ਲਗਾਈ। ਉਹਨਾਂ ਨੇ ਸਭ ਤੋਂ ਪਹਿਲਾਂ ਖਰਾਦ ਲਿਆਂਦਾ ਤੇ ਨਲਕਿਆਂ ਦਾ ਸਮਾਨ ਬਨਾਉਣਾ ਸ਼ੁਰੂ ਕੀਤਾ।

1945 ਦੇ ਵਿੱਚ ਭਾਈ ਰਤਨ ਸਿੰਘ ਨੇ ਦੂਜਾ ਖਰਾਦ ਕੋਟਕਪੂਰਾ ਰੋਡ 'ਤੇ ਲਗਾਇਆ। ਇਹ ਰਤਨ ਸਿੰਘ ਗੁੱਜਰਾਂਵਾਲੇ ਤੋਂ ਇੱਥੇ ਕਾਰੋਬਾਰ ਕਰਨ ਲਈ ਆਇਆ ਸੀ। ਇਸ ਤਰ੍ਹਾਂ ਇੱਥੇ ਨਵੀਂ ਪਿਰਤ ਸ਼ੁਰੂ ਹੋ ਗਈ। ਪਿੰਡਾਂ ਦੇ ਜੱਟਾਂ ਦੇ ਜੂਲੇ ਥੱਲਿਓਂ ਨਿੱਕਲ ਕੇ ਤਰਖਾਣ ਸ਼ਹਿਰ ਆ ਕੇ ਕਾਰੋਬਾਰ ਕਰਨ ਲੱਗੇ। ਤਕਰੀਬਨ 1950 ਤੋਂ ਬਾਦ ਹੀ ਇੰਡਸਟਰੀ ਨੇ ਇੱਥੇ ਆਪਣਾਂ ਖਿਲਾਰਾ ਖਿਲਾਰਿਆ। ਮੋਗੇ ਵਿੱਚ ਪਹਿਲੀ ਥਰੈਸ਼ਰ ਮਸ਼ੀਨ ਮਿਸਤਰੀ ਕੁੰਦਨ ਲਾਲ ਨੇ ਬਣਾਈ। ਇਹ ਲੁਧਿਆਣਾ ਇੰਡਸਟਰੀ ਦਾ ਮਿਸਤਰੀ ਸੀ। ਸ਼ੇਰ ਸਿਘ ਮਾਲਵਾ ਵਾਲੇ ਅਤੇ ਕੁੰਦਨ ਲਾਲ ਨੇ 1954 ਵਿੱਚ ਇਹ ਥਰੈਸ਼ਰ ਤਿਆਰ ਕੀਤਾ ਸੀ। ਫਰੀਦਕੋਟ ਰਾਜੇ ਦੇ ਫਾਰਮ ਵਿਚਲੇ ਥਰੈਸ਼ਰ ਨੂੰ ਦੇਖ ਕੇ ਵਿਸ: ਮਕੈਨੀਕਲ ਵਾਲਿਆਂ ਨੇ 1956 ਵਿੱਚ ਨਵੀਂ ਤਕਨੀਕ ਨਾਲ ਇੱਕ ਥਰੈਸ਼ਰ ਮਸ਼ੀਨ ਬਣਾਈ। ਇਸ ਵਿੱਚ ਜਿਆਦਾ ਪਾਰਟ ਲੱਕੜੀ ਦੇ ਹੀ ਵਰਤੇ ਗਏ ਸਨ। ਇਸ ਲਈ ਇਸ ਨਾਲ ਅੱਗ ਲੱਗਣ ਦਾ ਡਰ ਰਹਿੰਦਾ ਸੀ।

ਮੋਗੇ ਦੀ ਇੰਡਸਟਰੀ ਨੂੰ ਤਰੱਕੀ ਤੇ ਲਿਜਾਣ ਦਾ ਸਿਹਰਾ ਰਾਮਗੜ੍ਹੀਆ ਬਿਰਾਦਰੀ ਨੂੰ ਹੀ ਜਾਂਦਾ ਹੈ। ਇਹਨਾਂ ਦੀ ਅਦੁੱਤੀ ਦੇਣ ਹੈ 1956—57 ਤੋਂ ਪਹਿਲਾਂ ਇਹ ਸਾਰੀ



ਇੰਡਸਟਰੀ ਮੈਜੇਸਟਿਕ ਰੋਡ ਤੇ ਹੀ ਸੀ ਤੇ ਥਾਂ ਦੀ ਕਿੱਲਤ ਬਹੁਤ ਸੀ। ਇਸ ਬਿਰਾਦਰੀ ਨੇ ਇਸ ਘਾਟ ਨੂੰ ਪੂਰਾ ਕਰਨ ਲਈ ਆਈ.ਟੀ.ਆਈ ਦੇ ਸਾਹਮਣੇ ਦਸ ਏਕੜ ਜਮੀਨ ਖਰੀਦ ਕੇ 1956—57 ਵਿੱਚ ਇੰਡਸਟਰੀਅਲ ਕਾਰਪੋਰੇਸ਼ਨ ਸ਼ੁਰੂ ਕੀਤੀ।

1958 ਵਿੱਚ ਚਾਰ ਹਿੱਸੇਦਾਰਾਂ ਨੇ ਰਲ ਕੇ ਪ੍ਰਭਾਤ ਮੈਨੂਫੈਕਚਰਿੰਗ ਕੰਪਨੀ ਸ਼ੁਰੂ ਕੀਤੀ, ਜਿਸ ਦੀ ਸ਼ੁਰੂਆਤ ਦੋ ਤਿੰਨ ਮਸ਼ੀਨਾਂ ਨਾਲ ਹੋਈ ਸੀ ਪਰ ਅੱਜ ਦੀ ਸਥਿਤੀ ਵਿੱਚ ਇਸ ਦੇ ਕਾਰੋਬਾਰ ਦੀ ਕੋਈ ਗਿਣਤੀ ਮਿਣਤੀ ਨਹੀਂ। ਫਿਰੋਜ਼ਪੁਰ ਡਿਵੀਜ਼ਨ ਵਿੱਚੋਂ ਮਾਲ ਐਕਸਪੋਰਟ ਕਰਨ ਵਾਲੀ ਉਦੋਂ ਇਹ ਇੱਕਲੀ ਫਰਮ ਸਹਿਗਲ ਐਂਡ ਕੰਪਨੀ ਹੀ ਸੀ। ਜਿਸ ਦਾ ਵਪਾਰ ਅੱਜ ਅਮਰੀਕਾ, ਕੈਨੇਡਾ, ਸਿੰਘਾਪੁਰ ਮੁਲਕਾਂ ਨਾਲ ਹੈ। ਪੰਜਾਬ ਸਰਕਾਰ ਵੱਲੋਂ ਚਾਰ ਪੰਜ ਵਾਰ ਲਗਾਤਾਰ ਐਕਸਪੋਰਟ ਐਵਾਰਡ ਲੈ ਚੁੱਕੀ ਹੈ ਇਹ ਫਰਮ।

ਖੇਤੀਬਾੜੀ ਦੇ ਸੰਦਾਂ ਲਈ ਮੋਗਾ ਮਸ਼ਹੂਰ ਹੈ। ਇਹ ਹਕੀਕਤ ਹੈ ਕਿ ਮੋਗੇ ਜਿੰਨੀਆਂ ਟੈਕਸੀਆਂ ਅਤੇ ਟਰੱਕ ਪੰਜਾਬ ਦੀ ਹੋਰ ਕਿਸੇ ਤਹਿਸੀਲ ਵਿੱਚ ਨਹੀਂ। ਟਰੱਕ ਬਾਡੀਆਂ ਵਿੱਚ ਤਾਂ ਮੋਗਾ ਜ਼ਿਲ੍ਹਾ ਉੱਤਰੀ ਭਾਰਤ ਵਿੱਚ ਹੀ ਮਸ਼ਹੂਰ ਹੈ। ਦਿੱਲੀ ਬੰਬਈ ਕਲਕੱਤਾ ਤੱਕ ਇੱਥੋਂ ਬਾਡੀਆਂ ਲੱਗ ਕੇ ਜਾਂਦੀਆਂ ਹਨ। ਸ. ਲਾਲ ਸਿੰਘ ਮਠਾੜੂ ਦੇ ਦੱਸਣ ਅਨੁਸਾਰਟਰੱਕ ਬਾਡੀ ਦਾ ਕੰਮ ਉਹ ਮੋਗੇ ਵਿੱਚ ਪਿਤਾ ਪੁਰਖੀ ਕਰਦੇ ਹਨ। ਔਸਤਨ ਅੱਠ ਦਸ ਗੱਡੀਆਂ ਨੂੰ ਬਾਡੀ ਲੱਗ ਜਾਂਦੀ ਹੈ।

ਉੱਤਰੀ ਭਾਰਤ ਵਿੱਚ ਕਮਾਨੀ ਦਾ ਪਟਾ ਸਿਰਫ ਮਾਲਵਾ ਵਾਲੇ ਹੀ ਬਨਾਉਂਦੇ ਹਨ। ਜੀਪਾਂ ਨੂੰ ਪੈਟਰੋਲ ਤੋਂ ਡੀਜ਼ਲ ਕਨਵਰਟ ਕਰਨ ਵਿੱਚ ਮੋਗਾ ਮਸ਼ਹੂਰ ਹੈ। ਮੋਗੇ ਵਿੱਚ ਟਰੱਕਾਂ ਇੰਜਣਾਂ ਦੇ ਪੁਰਜੇ ਵੀ ਬਣਦੇ ਹਨ। ਮੇਖਾਂ ਬਨਾਉਣ ਦੇ ਕਾਰਖਾਨੇ ਤਾਂ ਮੋਗੇ ਵਿੱਚ ਅਣਗਿਣਤ ਹੀ ਹਨ।

ਆਲੂ ਪੁੱਟਣ ਵਾਲੀਆਂ ਤੇ ਬੀਜਣ ਵਾਲੀਆਂ ਮਸ਼ੀਨਾਂ ਵਿੱਚ ਡਰੋਲੀ ਮਕੈਨੀਕਲ ਐਂਡ ਐਗਰੀਕਲਚਰ ਵਰਕਸ ਅਤੇ ਡਰੋਲੀ ਮਕੈਨੀਕਲ ਵਰਕਸ ਮਸ਼ਹੂਰ ਹਨ। ਮੋਗੇ ਵਿੱਚ ਬੇਸ਼ੱਕ ਹੋਰ ਬਿਰਾਦਰੀਆਂ ਵੀ ਇਹ ਧੰਦਾ ਕਰ ਰਹੀਆਂ ਹਨ ਪਰ 95% ਇਹ ਫਰਮਾਂ ਰਾਮਗੜ੍ਹੀਆ ਬਿਰਾਦਰੀਆਂ ਦੀਆਂ ਹੀ ਹਨ।

1975 ਵਿੱਚ ਗੌਰਮਿੰਟ ਨੇ ਲੁਧਿਆਣਾ ਰੋਡ ਤੇ ਫੋਕਲ ਪੁਆਇੰਟ ਬਣਾ ਦਿੱਤਾ ਹੈ। ਜਿੱਥੇ ਮਕੈਨੀਕਲ, ਐਗਰੀਕਲਚਰਲ, ਇਲੈਕਟ੍ਰੋਨਿਕ ਆਦਿ ਨਾਲ ਸਬੰਧਤ ਮਾਲ ਤਿਆਰ ਹੁੰਦਾ ਹੈ। ਇਸ ਫੋਕਲ ਪੁਆਇੰਟ ਵਿੱਚ ਹੀ ਜ਼ਿਲ੍ਹਾ ਉਦਯੋਗ ਕੇਂਦਰ ਦਾ ਦਫਤਰ ਹੈ, ਜਿੱਥੋਂ ਲੱਖਾਂ ਵਿੱਚ ਇਹਨਾਂ ਕਾਰਖਾਨਿਆਂ ਨੂੰ ਚਲਾਉਣ ਲਈ ਲੋਨ ਮਿਲਦਾ ਹੈ। ਇਹ ਇੱਕ ਸਰਕਾਰੀ ਸਹੂਲਤ ਹੈ।

ਵੀਰ ਮਕੈਨੀਕਲ ਨੇ 1973 ਵਿੱਚ ਵੀਰ ਮਕੈਨੀਕਲ ਵਰਕਸ ਚਾਲੂ ਕੀਤੀ ਤੇ ਸ਼ੈਲਰਾਂ ਦਾ ਕੰਮ ਸ਼ੁਰੂ ਕੀਤਾ। ਇਸ ਮਕੈਨੀਕਲ ਵਰਕਸ ਵਿੱਚ ਦਸ ਬਾਰਾਂ ਸ਼ੈਲਰ ਸਾਲ ਵਿੱਚ ਤਿਆਰ ਹੋ ਜਾਂਦੇ ਹਨ। ਇਸ ਫਰਮ ਨੇ ਪੰਜਾਬ ਵਿੱਚ ਹੀ ਨਹੀਂ ਦੂਜੇ ਸੂਬਿਆਂ ਵਿੱਚ ਵੀ ਆਪਣੀ ਪਹਿਚਾਣ ਬਣਾਈ ਹੈ। ਇਸ ਮਕੈਨੀਕਲ ਵਰਕਸ ਦੇ ਨੇਪਾਲ ਵਿੱਚ ਵੀ ਸ਼ੈਲਰ ਜਾਂਦੇ ਹਨ। ਹੋਰ ਵੀ ਕਈ ਦੇਸ਼ਾਂ ਨਾਲ ਇਹ ਫਰਮ ਵਪਾਰ ਕਰਨ ਬਾਰੇ ਵਿਚਾਰ ਚਲਾ ਰਹੀ ਹੈ। ਕੰਬਾਈਨ ਬਨਾਉਣ ਵਿੱਚ ਵੀ ਮੋਗੇ ਨੇ ਬਹੁਤ ਮੱਲ ਮਾਰੀ ਹੈ। 1979 ਵਿੱਚ ਮੋਗੇ ਵਿੱਚ 'ਵੀਰ ਇੰਡ:' ਨੇ ਸ਼ੈਲਰਾਂ ਅਤੇ ਕੰਬਾਇਨਾਂ ਦਾ ਕੰਮ ਚਾਲੂ ਕੀਤਾ ਸੀ ਜੋ ਸਾਲ ਦੀਆਂ 16–17 ਕੰਬਾਈਨਾਂ ਤਿਆਰ ਕਰ ਦਿੰਦੇ ਹਨ। ਇਸ ਵੀਰ ਇੰਡ: ਨੂੰ ਚਲਾਉਣ ਵਾਲੇ ਦਲਜੀਤ ਸਿੰਘ, ਬਲਵੀਰ ਸਿੰਘ, ਦਲੀਪ ਸਿੰਘ ਹਨ। ਇਹਨਾਂ ਨੇ ਕਿਸਾਨੀ ਨੂੰ ਸਸਤੀ ਤੇ ਲਾਹੇਵੰਦ ਕੰਬਾਈਨ ਦਿੱਤੀ।

ਮੋਗੇ ਵਿੱਚ ਸਾਬਣ ਬਨਾਉਣ ਦੇ ਕਾਰਖਾਨੇ, ਮੋਮਬੱਤੀਆਂ ਆਦਿ ਤਿਆਰ ਕਰਨ ਦੇ ਛੋਟੇ ਛੋਟੇ ਕਾਰਖਾਨਿਆਂ ਦਾ ਤਾਂ ਹੜ੍ਹ ਜਿਹਾ ਹੀ ਆਇਆ ਹੋਇਆ ਹੈ।

ਜਦੋਂ ਦਾ ਸ਼ਹਿਰ ਬਣਿਆ ਹੋਇਆ ਹੈ, ਦੁਨੀਆਂ ਦੇ ਪੂਰਾਂ ਦੇ ਪੂਰ ਇਸ ਮੋਗੇ ਰਹਿਬਰ ਦੀ ਸੂਹੀ ਧਰਤੀ ਤੋਂ ਟੁਰ ਗਏ ਹਨ। ਕਈਆਂ ਨੂੰ ਜਨਮ ਤੋਂ ਜੋਬਨ ਬੁਢਾਪਾ ਹੰਢਾਉਂਦਿਆਂ ਨੂੰ ਕਿੰਨਾ ਹੀ ਚਿਰ ਲੱਗਿਆ ਪਰ ਜਦ ਖ਼ਤਮ ਹੋ ਗਏ ਤਾਂ ਉਹਨਾਂ ਨੂੰ ਦਸੈਹਿਰੇ ਤੋਂ ਬਾਦ ਕਿਸੇ ਭਲੇ ਮਾਣਸ ਨੇ ਯਾਦ ਵੀ ਨਹੀਂ ਕੀਤਾ। ਕਈ ਨਾਮ ਹਨ ਜੋ ਸੜਕਾਂ, ਧਰਮਸ਼ਾਲਾ ਆਦਿ ਇਮਾਰਤਾਂ ਦੀਆਂ ਦੀਵਾਰਾਂ ਵਿੱਚ ਨੀਂਹ ਪੱਥਰਾਂ ਵਿੱਚ ਉੱਕਰੇ ਹੋਏ ਹਨ, ਪਰ ਕੁਝ ਨਾਮ ਉਹ ਵੀ ਹਨ ਜੋ ਸ਼ਹਿਰ ਦੀਆਂ ਹੱਦਾਂ ਬੰਨੇ ਟੱਪ ਕੇ ਵੀ ਲੋਕਾਂ ਦੇ ਮਨਾਂ 'ਤੇ ਦਸਤਕ ਦਿੰਦੇ ਹਨ ਤੇ ਅਜੇ ਵੀ ਮਨਾਂ ਵਿੱਚ ਧੜਕਦੇ ਹਨ। ਕਈ ਇਹੋ ਜਿਹੇ ਵੀ ਰਹਿਬਰ ਸਾਹਿਤਕਾਰ ਸਨ, ਜਿੰਨ੍ਹਾਂ ਦੀਆਂ ਅਭੁੱਲ ਯਾਦਾਂ ਲਾਇਬਰੇਰੀਆਂ ਵਿੱਚ ਜਗਮਗ ਕਰ ਰਹੀਆਂ ਹਨ। ਜਦ ਕੋਈ ਉਹਨਾਂ ਨੂੰ ਕਦੇ ਕਦਾਈਂ ਖੋਲਦਾ ਹੈ ਤਾਂਉਹਨਾਂ ਵਿੱਚੋਂ ਸੁੱਚੇ ਲਾਲਾਂ ਦੀ ਤਰ੍ਹਾਂ ਰੌਸ਼ਨੀ ਮਿਲਦੀ ਹੈ ਜੋ ਸਾਨੂੰ ਸਮੇਂ ਦੇ ਹਾਲਾਤਾਂ ਤੋਂ ਜਾਣੂ ਕਰਵਾ ਕੇ ਹੋਰ ਅੱਗੇ ਵਧਣ ਤੁਰਨ ਲਈ ਪ੍ਰੇਰਦੀ ਹੈ। ਇਹ ਇਤਿਹਾਸਕ ਲਿਖਤਾਂ ਅਮਰ ਜੀਵਨ ਦੀਆਂਪਾਂਧੀ ਹੁੰਦੀਆਂ ਹਨ। ਇਹ ਸਾਹਿਤਕ ਲਿਖਤਾਂ ਦੇਸ਼ ਕੌਮ ਸਮਾਜ ਲਈ ਅੱਗੇ ਤੁਰਨ ਲਈ ਪਗਡੰਡੀਆਂ ਵੀ ਹੁੰਦੀਆਂ ਹਨ।

ਮੋਗੇ ਦਾ ਵਸਣ ਸਮਾਂ ਬਹੁਤ ਹੀ ਸੰਘਰਸ਼ ਭਰਿਆ ਹੈ। ਇਸ ਨੇ ਪਿੰਡ ਤੋਂ ਸ਼ਹਿਰ ਬਨਣ ਵਿੱਚ ਬਹੁਤ ਹੀ ਘਾਲਣਾ ਘਾਲੀਆਂ ਹਨ ਤੇ ਵਿਕਾਸ ਨਾਲ ਆਪਣੀ ਸ਼ਾਨ ਬਣਾਈ, ਪਰ ਇਸਦੀ ਸ਼ਾਨ ਨੂੰ ਅਨੋਖੀ ਮੰਜਲ 'ਤੇ ਲਿਜਾਣ ਤੇ ਸੰਸਾਰ ਪ੍ਰਸਿੱਧੀ ਦਿਵਾਉਣ ਵਿੱਚ



ਨੈਸਲੇ ਇੰਡੀਆ ਦਾ ਵਡਭਾਗਾ ਯੋਗਦਾਨ ਹੈ। ਇਸ ਨੂੰ ਅੱਖੋਂ ਪਰੋਖੇ ਨਹੀਂ ਕੀਤਾ ਜਾ ਸਕਦਾ। ਮੋਗੇ ਸ਼ਹਿਰ ਨੂੰ ਨੈਸਲੇ ਇੰਡੀਆਂ ਨੇ ਭਾਰਤ ਵਿੱਚ ਹੀ ਨਹੀਂ ਬਲਕਿ ਬਾਹਰਲੇ ਮੁਲਕਾਂ ਵਿੱਚ ਵੀ ਇਸਦੀ ਪਹਿਚਾਣ ਬਣਾਈ ਹੈ। ਮੋਗੇ ਸ਼ਹਿਰ ਦੀ ਧਰਤੀ ਤੇ ਬਣੇ ਨੈਸਲੇ ਇੰਡੀਆ ਦੇ ਅਨੇਕਾਂ ਕਿਸਮ ਦੇ ਪ੍ਰਾਡਕਟਸ ਹਰ ਮੁਲਕ ਵਿੱਚ ਹੀ ਜਾਂਦੇ ਹਨ। ਸਮੁੱਚੇ ਸੰਸਾਰ ਨੂੰ ਅਨੋਖੀ ਮਸਤੀ ਵਿੱਚ ਨਸ਼ਿਆਉਣ ਵਾਲੀ ਨੇਸਕੌਫੀ ਤਾਂ ਇੱਥੋਂ ਕਣਕ ਵਾਂਗ ਮਾਲ ਗੱਡੀਆਂ ਵਿੱਚ ਭਰ ਕੇ ਮੁਲਕ ਭਰ ਵਿੱਚ ਜਾਂਦੀ ਹੈ। ਸ਼ਹਿਰ ਦੇ ਪੱਛਮ ਵੱਲ ਇਸ ਮਦਹੋਸ਼ ਕਰਨ ਵਾਲੀ ਨੇਸਕੌਫੀ ਦਾ ਪਲਾਂਟ ਹੈ। ਜਦ ਕਦੇ ਪੱਛੋਂ ਦੀ ਹਵਾ ਇਸ ਇਸ ਨੇਸਕੌਫੀ ਪਲਾਂਟ ਤੋਂ ਦੀ ਗੁਜ਼ਰ ਕੇ ਪੁਰੇ ਦੇ ਗਲ ਲਗਦੀ ਹੈ ਤਾਂ ਸਮੁੱਚਾ ਮੋਗਾ ਸ਼ਹਿਰ ਹੀ ਕਿਸੇ ਅਨੋਖੇ ਜਿਹੇ ਨਸ਼ੇ ਜਿਹੇ ਵਿੱਚ ਗੜੁੱਚ ਹੋ ਜਾਂਦਾ ਹੈ। ਬੱਸ ਉਦੋਂ ਜੇ ਪਿਆਰੀਆਂ ਰੂਹਾਂ ਦੇ ਨੈਣਾਂ ਨੂੰ ਤੱਕਿਆ ਜਾਵੇ ਤਾਂ ਅੱਜ ਵੀ ਮੋਗੇ ਦੀਆਂ ਤੀਆਂ ਦੇਖੀਆਂ ਵਰਗਾ ਨਜ਼ਾਰਾ ਆ ਜਾਂਦਾ ਹੈ। ਮੋਗੇ ਦੀ ਇਸ ਨਸ਼ਿਆਉਣ ਵਾਲੀ ਅਨੋਖੀ ਖ਼ੁਸ਼ਬੋਈ ਨੇ ਅਨੇਕਾਂ ਹੀ ਪਿਆਰੀਆਂ ਰੂਹਾਂ ਨੂੰ ਆਪਣੇ ਵੱਲ ਖਿੱਚਿਆ ਹੈ। ਜਿਸ ਖਿੱਚ ਨੇ ਉਹਨਾਂ ਨੂੰ ਮੋਗੇ ਜੋਗੇ ਹੀ ਬਣਾ ਦਿੱਤਾ ਹੈ।

ਕਿਸੇ ਸ਼ਾਇਰ ਨੇ ਕਿਹਾ ਸੀ, 'ਯਾਰ ਮੋਗਾ ਤਾਂ ਉਹ ਗੀਤ ਹੈ ਜਿਸਨੂੰ ਕਿਸੇ ਹੁਸਨ ਦੀ ਮਲਕਾ ਨੇ ਆਪਣੇ ਪਿਆਰੇ ਪਿਆਰੇ ਬੋਲਾਂ ਰਾਹੀਂ ਗਾਇਆ ਹੈ'। ਜਿਸ ਦੇ ਬੋਲ ਅੱਜ ਵੀ ਉੱਚੀਆਂ ਨੀਵੀਆਂ ਦੀਵਾਰਾਂ ਵਿੱਚ ਮਸਤ ਹੋਏ ਵੱਜਦੇ ਫਿਰਦੇ ਹਨ। ਮੋਗੇ ਦੀ ਇਤਿਹਾਸਕ ਰੌਸ਼ਨੀ ਵਿੱਚੋਂ ਇਸਦੇ ਕੁਰਬਾਨੀਆਂ ਭਰੇ ਵਿਰਸੇ ਨੂੰ ਪੜ੍ਹਿਆ ਜਾ ਸਕਦਾ ਹੈ ਤੇ ਨਾਲ ਹੀ ਉਹਨਾਂ ਕੁਰਬਾਨੀਆਂ ਕਰਨ ਵਾਲਿਆਂ ਦੇ ਬੋਲਾਂ ਨੂੰ ਵੀ ਅਸੀਂ ਸੁਣ ਸਕਦੇ ਹਾਂ ਜੇ ਸਾਡੇ ਦਿਲ ਵਿੱਚ ਉਹਨਾਂ ਦੇ ਜਜ਼ਬਾਤਾਂ ਦੀਆਂ ਲਹਿਰਾਂ ਨੂੰ ਸਮਾਉਣ ਲਈ ਭੋਰਾ ਥਾਂ ਹੈਗੀ ਹੈ ਤਾਂ। ਮੋਗੇ ਇਲਾਕੇ ਦਾ ਅਮੀਰ ਸਭਿਆਚਾਰ 'ਤੇ ਇਸ ਵਿੱਚੋਂ ਧੜਕਦੇ ਦਿਲਾਂ ਦੀਆਂ ਪਿਆਰੀਆਂ ਪਿਆਰੀਆਂ ਹੂਕਾਂ ਤੇ ਕੋਮਲ ਭਾਵਨਾਵਾਂ ਵਿੱਚੋਂ ਨਿੱਕਲੀਆਂ ਟੁਣਕਦੀਆਂ ਕੂਕਾਂ ਦੇ ਨਾਲ ਨਾਲ ਮੋਗੇ ਦੇ ਰਿਸਦੇ ਜ਼ਖ਼ਮਾਂ ਦੀ ਮਿੰਨੀ ਮਿੰਨੀ ਪੀੜ ਵੀ ਅਸੀਂ ਮਹਿਸੂਸ ਕਰ ਸਕਦੇ ਹਾਂ। ਜੇ ਅਸੀਂ ਉਹਨਾਂ ਸ਼ਹੀਦਾਂ ਦੇ ਪਾਏ ਪੂਰਨਿਆਂ ਨੂੰ ਤੱਕੀਏ ਤਾਂ। ਇਸ ਕਰਕੇ ਹੀ ਮੋਗਾ ਮਾਲਵੇ ਦੀ ਇੱਕ ਰੂਹ ਅਖਵਾਉਂਦਾ ਹੈ।

ਉਪਰੋਕਤ ਮਾਧਿਅਮ ਦੇ ਨਾਲ ਆਏ ਪ੍ਰਭਾਵਾਂ ਨੇ ਇਸ ਮੋਗੇ ਨੂੰ ਇੱਕ ਵਿਕਾਸ ਦੀ ਮੰਜਲ ਤੇ ਪਹੁੰਚਾ ਦਿੱਤਾ ਹੈ। ਮੋਗਾ ਸ਼ਹਿਰ ਇਲਾਕੇ ਅਤੇ ਦੇਸ਼ ਦੇ ਹਰ ਖੇਤਰ ਵਿੱਚ ਆਪਣਾ ਮਾਣਯੋਗ ਥਾਂ ਬਣਾ ਚੁੱਕਾ ਹੈ। ਇਸ ਦੀ ਤਰੱਕੀ ਆਫਤਾਂ, ਰਵਾਇਤਾਂ ਨੂੰ ਜੇ ਪੜਚੋਲਿਆ ਜਾਵੇ ਤਾਂ ਇਸਦੀ ਅਗਵਾੜਾਂ ਪੱਤੀਆਂ ਵਾਲੀ ਤਸਵੀਰ ਹੁਣ ਵਿਸ਼ਾਲ ਰੂਪ ਵਿੱਚ

ਵਿਗਸੀ ਹੋਈ ਨਜ਼ਰੀਂ ਆਉਂਦੀ ਹੈ। ਇਸ ਦੇ ਵਿਕਾਸ ਦੀ ਤਬਦੀਲੀ ਨੂੰ ਜੇ ਅਸੀਂ ਦੇਖੀਏ ਤਾਂ ਅੱਜ ਮੋਗਾ ਇੱਕਤੀ ਵਾਰਡਾਂ ਵਿੱਚ ਵੰਡਿਆ ਹੋਇਆ ਹੈ। ਇਹ ਅੱਜ ਵਾਲੇ ਵਾਰਡ ਕਈ ਸਦੀਆਂ ਪਹਿਲਾਂ ਵਾਲੇ ਮੋਗੇ ਪਿੰਡ ਵਰਗੇ ਹਨ।

ਹੁਣ ਇੱਕੀਵੀਂ ਸਦੀ ਹੈ। ਮੋਗੇ ਦੇ ਵਿਕਾਸ ਦੀ ਗੱਲ ਹੁਣ ਇਲਾਕੇ ਭਰ ਵਿੱਚ ਹੀ ਨਹੀਂ ਹੁੰਦੀ, ਹੁਣ ਤਾਂ ਮੋਗਾ ਪੰਜਾਬ ਦੇ ਨਕਸ਼ੇ ਤੇ ਆਪਣੀ ਧਾਂਕ ਜਮਾਈ ਬੈਠਾ ਹੈ। ਪਿਛਲੀ ਸ਼ਤਾਬਦੀ ਵਿੱਚ ਇਹ ਹਾਸੇ ਨਾਲ ਕਿਹਾ ਜਾਂਦਾ ਸੀ ਕਿ ਜੇ ਪੈਰਿਸ ਨੂੰ ਬੁਖ਼ਾਰ ਚੜ੍ਹੇ ਤਾਂ ਸਾਰਾ ਯੂਰਪ ਹੂੰਗਦਾ ਹੈ। ਇਹ ਗੱਲ ਹੁਣ ਮੋਗੇ ਉੱਤੇ ਵੀ ਠੀਕ ਢੁਕਦੀ ਹੈ। ਜੇ ਪੰਜਾਬ ਨੂੰ ਕੋਈ ਆਫਤ ਆਵੇ ਤਾਂ ਇਹ ਮੋਗਾ ਹਰ ਪੱਖ ਦੀ ਅਗਵਾਈ ਕਰਦਾ ਹੈ। ਜੇਕਰ ਮੋਗੇ ਨੂੰ ਬੁਖ਼ਾਰ ਹੋ ਜਾਵੇ ਤਾਂ ਸਾਰਾ ਪੰਜਾਬ ਹੀ ਹੂੰਗਦਾ ਹੈ। ਇਹ ਪ੍ਰਾਪਤੀ ਮੋਗੇ ਨੂੰ ਇਸ ਇਲਾਕੇ ਦੇ ਵਡਾਰੂਆਂ ਤੋਂ ਹੀ ਮਿਲੀ ਹੈ, ਜਿਹੜੀਆਂ ਉਹਨਾਂ ਦੀਆਂ ਕੁਰਬਾਨੀਆਂ ਘਾਲਣਾ, ਮਿਹਨਤ ਦਾ ਸੰਕੇਤਿਕ ਹਨ। ਉਹਨਾਂ ਵਡਾਰੂਆਂ ਦਾ ਪਿਆਰ ਤੇ ਅੱਜ ਦੇ ਵਾਰਸਾਂ ਦਾ ਪਿਆਰ ਉਂਗਲਾਂ ਵਾਂਗ ਖਿੱਲਰਿਆ ਨਹੀਂ, ਹਥੇਲੀ ਦੀ ਤਰ੍ਹਾਂ ਸੰਗਠਿਤ ਹੈ। ਇਸ ਹਥੇਲੀ ਵਰਗੀ ਸੰਗਠਿਤਾ ਨਾਲ ਮੋਗਾ ਇਲਾਕੇ ਨੇ ਜੋ ਵਿਕਾਸ ਕੀਤਾ ਹੈ ਉਹ ਇਸ ਦੇ ਨਰੋਏ ਤੇ ਜੋਸ਼ੀਲੇ ਤਨ ਕਰਕੇ ਹੀ ਹੈ।

ਧਰਮ ਤੇ ਸਭਿਆਚਾਰ ਇਸ ਦੇ ਦੋ ਫੇਫੜੇ ਹਨ। ਜਿੰਨ੍ਹਾਂ ਦੀ ਤੰਦਰੁਸਤੀ ਨੇ ਮੋਗੇ ਨੂੰ ਨਰੋਆ ਤੇ ਭਰਪੂਰ ਜੀਵਨ ਬਖ਼ਸ਼ਿਆ ਹੈ। ਇਹ ਗੱਲ ਕੇਵਲ ਡੂੰਘਾਈ ਪੂਰਬਕ ਸਰਬ ਪੂਰਬਕ ਅਧਿਐਨ ਨਾਲ ਹੀ ਸਾਨੂੰ ਸਪਸ਼ਟ ਹੁੰਦੀ ਹੈ। ਜੇ ਅਸੀਂ ਮੋਗੇ ਦੇ ਚੌਗਿਰਦੇ ਵਾਲੇ ਨਕਸ਼ੇ 'ਤੇ ਝਾਤ ਮਾਰੀਏ ਤਾਂ ਫਿਰ ਅਸੀਂ ਇੱਕ ਜਿਉਂਦੀ ਜਾਗਦੀ ਤਸਵੀਰ ਪ੍ਰਾਪਤ ਕਰ ਸਕਦੇ ਹਾਂ।

ਇਸ ਤੋਂ ਪਹਿਲਾਂ ਅਸੀਂ ਦੁਰਾਡੇ ਕਾਲ ਨੂੰ ਚੰਗੀ ਤਰ੍ਹਾਂ ਜਾਣ ਲਿਆ ਹੈ ਕਿ ਮੋਗੇ ਦਾ ਆਰੰਭ ਕਾਲ ਕੀ ਸੀ ਤੇ ਇਸ ਦੀ ਉਸਾਰੀ ਦੀ ਨੀਂਹ ਕਿਸ ਤਰ੍ਹਾਂ ਦੀ ਹੈ। ਪਰ ਅੱਜ ਜੋ ਮੋਗਾ ਪੰਜਾਬ ਵਿੱਚ ਇੱਕ ਕਰਾਂਤੀਕਾਰੀ ਸ਼ਕਤੀ ਵਜੋਂ ਉਭਰਿਆ, ਇਸਦੇ ਨਵੀਨ ਸਰਵੇਖਣ ਦੀ ਤਸਵੀਰ ਇੱਕ ਉੱਘੇ ਸ਼ਹਿਰਾਂ ਵਿੱਚੋਂ ਇੱਕ ਹੈ। ਜੇ ਇਸਨੂੰ ਚਾਨਣ ਦਾ ਵਣਜਾਰਾ ਕਹਿ ਲਿਆ ਜਾਵੇ ਤਾਂ ਕੋਈ ਅਤਕਥਨੀ ਨਹੀਂ ਹੋਵੇਗੀ।

ਪੁਰਾਤਨ ਲਿਖਤਾਂ ਤੋਂ ਹਵਾਲੇ ਮਿਲਦੇ ਹਨ ਕਿ ਕੁਰਬਾਨੀ ਮਨੁੱਖ ਨੂੰ ਰੌਸ਼ਨ ਮਿਨਾਰ ਹੀ ਨਹੀਂ ਬਣਾਉਂਦੀ, ਸਗੋਂ ਉਸ ਖਿੱਤੇ ਇਲਾਕੇ ਦੇ ਮਨੁੱਖਾਂ ਵਿੱਚ ਮਨੁੱਖਤਾ ਦਾ ਜਜ਼ਬਾ ਵੀ ਕੁੱਟ ਕੁੱਟ ਕੇ ਭਰਦੀ ਹੈ। ਜਿਸ ਵਿੱਚੋਂ ਨਰੰਮੇ ਵਾਲੀ ਦਲੇਰਾਨਾ ਸ਼ਕਤੀ ਪੈਦਾ ਹੁੰਦੀ ਹੈ ਜੋ ਕੁਫਰਮਈ ਸੁਖਵਾਦ ਨੂੰ ਤਿਆਗ ਕੇ ਇਨਸਾਨ ਨੂੰ ਇੱਕ ਆਦਰਸ਼ਕ ਜੀਵਨ ਜਿਉਣ ਦਾ



ਢੰਗ ਵੰਗ ਦਸਦੀ ਹੈ। ਫਿਰ ਹੀ ਸੁਧਾਰਵਾਦ ਅਤੇ ਵਿਕਾਸ ਦੀਆਂ ਕਰੂੰਬਲਾਂ ਫੁੱਟਦੀਆਂ ਹਨ ਜੋ ਆਉਣੇ ਵਾਲੀ ਲੋਕਾਈ ਲਈ ਸੰਘਣੀ ਛਾਂ ਖਿਲਾਰਦੀਆਂ ਹਨ। ਬੱਸ ਕਲਾ ਅਤੇ ਕੁਰਬਾਨੀ ਦਾ ਭਵਿੱਖ ਇਹੋ ਕੁ ਜਿਹਾ ਹੀ ਹੁੰਦਾ ਹੈ।

ਇਸ ਤਰ੍ਹਾਂ ਇਹਨਾਂ ਕੁਰਬਾਨੀਆਂ ਦੇ ਰਾਹਨੁਮਾ ਚਲਦੇ ਹੋਏ ਮੋਗੇ ਨੇ ਇਸ ਲੰਬੇ ਇਨਕਲਾਬ ਨੂੰ ਅੱਖੀਂ ਡਿੱਠਾ ਹੈ। ਉਸ ਸਮੇਂ ਦਾ ਜਹਾਦ ਤੇ ਅੱਜ ਦਾ ਰਹਿਣ ਸਹਿਣ ਕਾਫੀ ਫਰਕ ਰੱਖਦਾ ਹੈ। ਅੱਜ ਮੋਗੇ ਦੇ ਬਜ਼ਾਰ ਵਿੱਚ ਭਾਵੇਂ ਡੇਢ ਮੀਲ ਤੁਰ ਲਿਆ ਜਾਵੇ ਜਾਹ ਖਾਂ ਭੋਰਾ ਵੀ ਥਕਾਵਟ ਆ ਜਾਵੇ। ਸੜਕ ਦੇ ਦੋਹੀਂ ਪਾਸੀਂ ਸਜੇ ਬਾਜ਼ਾਰਾਂ ਦੀਆਂ ਰੌਣਕਾਂ ਹੀ ਰੌਣਕਾਂ ਹਨ। ਚਾਰ ਚੁਫੇਰਾ ਮਹਿਕਦਾ ਮਹਿਕਦਾ ਹੀ ਲੱਗਦਾ ਹੈ।

ਸੰਘਰਸ਼ ਦੇ ਪੱਕੇ ਥੜ੍ਹੇ ਤੇ ਵਿਗਸਿਆ ਇਹ ਬਾਬਾ ਬੋਹੜ ਮੋਗੇ ਦੀਆਂ ਟਾਹਣੀਆਂ ਦਾ ਖਿਲਾਰ ਅੱਜ ਦੂਰ-ਦੂਰ ਤੱਕ ਖਿੱਲਰਿਆ ਹੋਇਆ ਹੈ। ਇਸ ਬਾਬੇ ਬੋਹੜ ਦੀਆਂ ਮੁੱਢਲੀਆਂ ਟਾਂਹਣੀਆਂ ਸਨ ਕੁਮੀ ਕਾ ਅਗਵਾੜ, ਬੁੱਢੇ ਕਾ ਅਗਵਾੜ, ਅਗਵਾੜ ਖਾਨੇ ਕਾ, ਅਗਵਾੜ ਹਾਕਮ ਕਾ ਅਤੇ ਅਗਵਾੜ ਗੋਧੇ ਕਾ। ਹੌਲੀ ਹੌਲੀ ਇਹਨਾਂ ਟਾਹਣੀਆਂ ਨੇ ਆਪਣੇ ਵਿਕਾਸ ਨੂੰ ਹੋਰ ਅੱਗੇ ਤੋਰਿਆ। ਇਹਨਾਂ ਵਿੱਚੋਂ ਹੋਰ ਸ਼ਾਖਾਵਾਂ ਨਿਕਲੀਆਂ ਜਿੰਨ੍ਹਾਂ ਨੇ ਆਪਣੀ ਹੋਂਦ ਨੂੰ ਕਾਇਮ ਕੀਤਾ। ਜਿਸ ਤਰ੍ਹਾਂ ਪੱਤੀ ਉਸੰਗ, ਪੱਤੀ ਬਾਜੇ ਕੀ, ਪੱਤੀ ਮੁਹੱਬਤ, ਪੱਤੀ ਮਹਿਲਾ, ਪੱਤੀ ਖਹਿਰਾ, ਪੱਤੀ ਮਾਲੇ ਕੀ, ਪੱਤੀ ਅਜੀਤ, ਪੱਤੀ ਰੂਪਾ, ਪੱਤੀ ਚਰਾਗਾ ਆਦਿ।

ਇਸ ਤਰ੍ਹਾਂ ਇਸ ਬਾਬਾ ਬੋਹੜ ਮੋਗੇ ਦੀ ਸੰਘਣੀ ਛਾਂ ਦਾ ਨਿੱਘ ਮਾਨਣ ਲਈ ਦੂਰ ਦੂਰ ਤੋਂਰੂਹਾਂ ਆਉਣ ਲੱਗੀਆਂ। ਸੁਖਜੀਵਨ ਨਾਲ ਵਸਦੀਆਂ ਇਹ ਰੂਹਾਂ ਅਜੱਕਲ ਬਾਰਾਂ ਮੁਹੱਲਿਆਂ ਵਿੱਚ ਵਿਗਸੀਆਂ ਹੋਈਆਂ ਹਨ। ਜਿਵੇਂ ਮਹੱਲਾ ਸੋਢੀਆਂ, ਮਹੱਲਾ ਪੱਤੀ ਬਾਜੇ ਕੀ, ਮਹੱਲਾ ਦੁੱਨੇ ਕਾ, ਮੁਹੱਲਾ ਸੈਦਾਂ, ਮੁਹੱਲਾ ਜਗਦੀਸ਼ ਪ੍ਰਸਾਦ, ਮੁਹੱਲਾ ਲਹੌਰੀਆ। ਮੁਹੱਲਾ ਸਿਵੀਆਂ, ਮੁਹੱਲਾ ਕਿਸ਼ਨਪੁਰਾ, ਮੁਹੱਲਾ ਵਿਦਿਆ ਰਤਨ ਸੂਦ, ਮੁਹੱਲਾ ਖਹਿਰਿਆ ਵਾਲਾ ਅਤੇ ਮੁਹੱਲਾ ਬੇਰੀਆਂ ਵਾਲਾ।

ਜਿਵੇਂ ਜਿਵੇਂ ਪੁੰਗਰਨ ਸ਼ਕਤੀ ਵਧਦੀ ਗਈ ਨਵੀਆਂ ਬਸਤੀਆਂ, ਪੁਰੀਆਂ, ਕਲੋਨੀਆਂ ਹੋਂਦ ਵਿੱਚ ਆਉਣ ਲੱਗੀਆਂ। ਅੱਜ ਦੇ ਮੋਗੇ ਵਿੱਚ ਤੇਰਾਂ ਬਸਤੀਆਂ ਹਨ। ਬਸਤੀ ਬੱਗੇਆਣਾ, ਬਸਤੀ ਆਰੀਆ, ਬਸਤੀ ਚਰਨ ਸਿੰਘ, ਬਸਤੀ ਗੁਰੂਸਰ, ਬਸਤੀ ਮੋਹਣ ਸਿੰਘ, ਬਸਤੀ ਬਾਜੀਗਰ, ਬਸਤੀ ਬਹਾਦਰ ਸਿੰਘ, ਬਸਤੀ ਸਾਧਾਂ ਵਾਲੀ, ਬਸਤੀ ਲਾਲ ਸਿੰਘ, ਬਸਤੀ ਗੋਬਿੰਦਗੜ੍ਹ, ਬਸਤੀ ਅਲੀਪੁਰ, ਬਸਤੀ ਕੁਸ਼ਟ ਆਸ਼ਰਮ ਆਦਿ।

ਇਹਨਾਂ ਬਸਤੀਆਂ ਦਾ ਸੁਧਰਿਆ ਹੋਇਆ ਨਾਮ ਹੈ ਕਲੋਨੀ। ਜਿਸ ਤਰ੍ਹਾਂ ਪੜ੍ਹਾਈ

ਲਿਖਾਈ ਨੇ ਇਨਸਾਨ ਨੂੰ ਸੂਝ ਬੂਝ ਦਿੱਤੀ, ਇਹਨਾਂ ਨੇ ਆਪਣੇ ਨਵੇਂ ਨਵੇਂ ਵਸਾਇਆਂ ਨੂੰ ਬਸਤੀਆਂ ਕਹਿਣ ਦੀ ਬਿਜਾਏ ਕਲੋਨੀਆਂ ਆਖਿਆ । ਇਸ ਤਰ੍ਹਾਂ ਦੀਆਂ ਅੱਜ ਦੇ ਮੋਗੇ ਵਿੱਚ ਨੌ ਕਲੋਨੀਆਂ ਹਨ । ਰੇਲਵੇ ਕਲੋਨੀ, ਹਰੀਜਨ ਕਲੋਨੀ, ਨਿਊ ਗੀਤਾ ਕਲੋਨੀ, ਸਹਿਜ ਕਲੋਨੀ, ਸਟੇਡੀਅਮ ਬੈਂਕ ਕਲੋਨੀ, ਰਾਮਾ ਕਲੋਨੀ, ਗਰੀਨ ਫੀਲਡ ਕਲੋਨੀ, ਇੰਪਰੂਵਮੈਂਟ ਕਲੋਨੀ ਆਦਿ । ਇਸ ਤਰ੍ਹਾਂ ਹੀ ਕੁਝ ਸੁਲਝੇ ਹੋਇਆਂ ਨੇ ਅੱਜ ਤੋਂ ਕਈ ਸਦੀਆਂ ਪੁਰਾਣੇ ਨਾਵਾਂ ਨੂੰ ਵੀ ਭੁਲਾਇਆ ਨਹੀਂ ਉਹਨਾਂ ਨੇ ਆਪਣੇ ਨਵੇਂ ਵਿਕਾਸ ਨੂੰ ਪੁਰੀਆਂ ਦਾ ਨਾਮ ਵੀ ਦਿੱਤਾ ਹੈ । ਇਸ ਮੋਗੇ ਵਿੱਚ 'ਮਥਰਾ ਪੁਰੀ' ਵੀ ਵਸਾਈ ਹੋਈ ਹੈ ।

ਜਿਵੇਂ ਜਿਵੇਂ ਇਸ ਮੋਗੇ ਦਾ ਵਿਕਾਸ ਹੋਇਆ ਉਵੇਂ ਉਵੇਂ ਹੀ ਇੱਥੋਂ ਦੇ ਵਾਸ਼ਿੰਦਿਆਂ ਨੇ ਇਸ ਨੂੰ ਰੰਗ ਭਾਗ ਲਾਏ ਤੇ ਇਸ ਦੇ ਵੱਡਪਣ ਵਿੱਚ ਵਾਧਾ ਕੀਤਾ ਹੈ । ਬਸਤੀਆਂ ਕਲੋਨੀਆਂ ਆਦਿ ਵਸਾਉਣ ਵਾਲਿਆਂ ਨੇ ਆਪਣੀ ਨਵੀਂ ਆਬਾਦੀ ਵਾਲੀ ਜਗ੍ਹਾ ਨੂੰ ਨਗਰ ਨਾਮ ਨਾਲ ਵੀ ਵਸਾਇਆ ਹੋਇਆ ਹੈ । ਇੱਕੀਵੀਂ ਸਦੀ ਵਿੱਚ ਮੋਗਾ ਆਪਣੀ ਸੂਹੀ ਧਰਤੀ 'ਤੇ ਇੱਕਤੀ ਨਗਰਾਂ ਨਾਲ ਆਪਣੀ ਆਬਾਦੀ ਦੀ ਪਹਿਚਾਣ ਬਣਾਈ ਬੈਠਾ ਹੈ । ਮੋਗੇ ਸ਼ਹਿਰ ਦੇ ਵਿਕਾਸ ਨੂੰ ਦਰਸਾਉਂਦੇ ਇਹਨਾਂ ਨਗਰਾਂ ਦੇ ਨਾਵਾਂ ਬਾਰੇ ਥੋੜ੍ਹੀ ਜਿਹੀ ਗੌਰ ਕਰੀਏ ਤਾਂ ਸਾਨੂੰ ਇਹਨਾਂ ਇੱਕੱਤੀ ਨਗਰਾਂ ਦਾ ਮੂੰਹ ਮੁਹਾਂਦਰਾ, ਸਾਂਝੀਵਾਲਤਾ ਨੂੰ ਦਰਸਾਉਂਦਾ ਨਜ਼ਰੀਂ ਆਵੇਗਾ । ਵਿਸ਼ਵਕਰਮਾ ਨਗਰ, ਮਹਾਂਵੀਰ ਨਗਰ ਸਾਡੇ ਗੁਰੂ ਭਗਤਾਂ ਦੀ ਯਾਦ ਵਿੱਚ ਵਸਾਏ ਗਏ ਹਨ ।

ਇਸ ਤਰ੍ਹਾਂ ਹੀ ਜਵਾਹਰ ਨਗਰ, ਗਾਂਧੀ ਨਗਰ, ਸੋਢੀ ਨਗਰ, ਸੁਭਾਸ਼ ਨਗਰ, ਅਜੀਤ ਨਗਰ, ਜੁਝਾਰ ਨਗਰ, ਆਦਿ ਸਾਡੇ ਰਾਜਨੀਤਕ ਲੀਡਰ ਜਿੰਨ੍ਹਾਂ ਨੇ ਦੇਸ਼ ਕੌਮ ਲਈ ਆਪਣੇ ਆਪ ਨੂੰ ਕੁਰਬਾਨ ਕੀਤਾ ਹੈ, ਉਹਨਾਂ ਦੀ ਯਾਦ ਨੂੰ ਦਰਸਾਉਂਦੇ ਹਨ ।

ਸਾਡੇ ਪ੍ਰੇਮ ਪਿਆਰ ਦੀਆਂ ਗਲਵੱਕੜੀਆਂ ਅਤੇ ਸਾਂਝਾਂ ਦਾ ਪ੍ਰਤੀਕ ਹਨ ਏਕਜੋਤ ਨਗਰ, ਪ੍ਰੀਤਨਗਰ। ਸਰਦਾਰ ਨਗਰ, ਰਾਮ ਨਗਰ, ਬੇਅੰਤ ਨਗਰ, ਪ੍ਰੇਮ ਨਗਰ, ਧਰਮ ਸਿੰਘ ਨਗਰ, ਨਿਊ ਵੇਦਾਂਤ ਨਗਰ ਤੇ ਕ੍ਰਿਸ਼ਨਾ ਨਗਰ ਆਦਿ ਜਿੰਨ੍ਹਾਂ ਦੀ ਸ਼ਾਨੋ ਸ਼ੌਕਤ ਨੇ ਮੋਗੇ ਸ਼ਹਿਰ ਨੂੰ ਚਾਰ ਚੰਨ ਲਾਏ ਹਨ । ਇਹਨਾਂ ਦੀ ਆਪਣੀ ਵੱਖਰੀ ਪਹਿਚਾਣ ਬੱਸ ਅੱਡੇ ਤੋਂ ਲੈ ਕੇ ਹਰ ਟੈਕਸੀ ਸਟੈਂਡ, ਰਿਕਸ਼ਾ ਸਟੈਂਡ ਤੱਕ ਬਣੀ ਹੋਈ ਹੈ । ਇੱਥੋਂ ਤੱਕ ਕਿ ਸਰਕਾਰੀ ਰਿਕਾਰਡ ਨੇ ਵੀ ਇਹਨਾਂ ਨੂੰ ਵੱਖਰੀ ਹੋਂਦ ਵਿੱਚ ਦਰਸਾਇਆ ਹੋਇਆ ਹੈ ।

ਕਈ ਮੀਲਾਂ ਦੀ ਧਰਤੀ 'ਤੇ ਫੈਲਰੇ ਮੋਗੇ ਵਿੱਚ ਪੰਜ ਅਗਵਵਾੜ, ਦਸ ਪੱਤੀਆਂ, ਬਾਰਾਂ ਮੁਹੱਲੇ ਇਕੱਤੀ ਨਗਰ, ਤੇਰਾਂ ਬਸਤੀਆਂ, ਨੌ ਕਲੋਨੀਆਂ, ਕਚਹਿਰੀਆਂ, ਮਿੰਨੀ ਸੈਕਟਰੀਏਟ, ਚੌਂਕ ਆਦਿ ਉਸਰੇ ਹੋਏ ਹਨ । ਮੋਗੇ ਸ਼ਹਿਰ ਦੀ ਇੰਡਸਟਰੀ ਦਾ ਆਪਣਾ



ਇੱਕ ਵਿਸ਼ਾਲ ਖੇਤਰ ਹੈ । ਇਸ ਵਿਸ਼ਾਲ ਖੇਤਰ ਤੱਕ ਪਹੁੰਚਣ ਲਈ ਇਸ ਦੀ ਪਹਿਚਾਣ ਨੂੰ ਹੋਰ ਵੀ ਬਰੀਕੀ ਨਾਲ ਦਰਸਾਇਆ ਗਿਆ ਹੈ । ਮੋਗੇ ਦੀਆਂ ਗਲੀਆਂ ਦੀ ਵੀ ਵੱਖਰੀ ਵੱਖਰੀ ਪਹਿਚਾਣ ਬਣੀ ਹੋਈ ਹੈ । ਉਂਝ ਤਾਂ ਮੋਗੇ ਸ਼ਹਿਰ ਦੀਆਂ ਬੇਅੰਤ ਗਲੀਆਂ ਹੋਣਗੀਆਂ ਪਰ ਸੈਂਤੀ ਗਲੀਆਂ ਆਪਣੀ ਵੱਖਰੀ ਹੀ ਪਹਿਚਾਣ ਨਾਲ ਆਪਣੀ ਹੋਂਦ ਦਰਸਾਉਂਦੀਆਂ ਹਨ । ਪੱਤੀ ਮਾਲੇ ਕੀ ਗਲੀ, ਸੂਦਾਂ ਵਾਲੀ ਗਲੀ, ਰੰਧਾਵਿਆਂ ਵਾਲੀ ਗਲੀ, ਮਹਾਸ਼ਿਆਂ ਵਾਲੀ ਗਲੀ, ਜੈਨ ਗਲੀ, ਸ਼ਿਵਾਲਾ ਗਲੀ, ਤੇਲੀਆਂ ਵਾਲੀ ਗਲੀ, ਹਕੀਮਾਂ ਵਾਲੀ ਗਲੀ, ਪਿਪਲੀ ਵਾਲੀ ਗਲੀ, ਪੰਡਤਾਂ ਵਾਲੀ ਗਲੀ, ਮਿਸਤਰੀਆਂ ਵਾਲੀ ਗਲੀ, ਬਾਗ ਗਲੀ, ਪੀਪਿਆਂ ਵਾਲੀ ਗਲੀ, ਟਰੰਕਾਂ ਵਾਲੀ ਗਲੀ, ਚਿਮਨੀ ਵਾਲੀ ਗਲੀ, ਚੱਪਲਾਂ ਵਾਲੀ ਗਲੀ, ਤਾਂਗਿਆਂ ਵਾਲੀ ਗਲੀ, ਲਛਮਣ ਸਿੰਘ ਵਾਲੀ ਗਲੀ, ਦਸਮੇਸ਼ ਨਗਰ ਵਾਲੀ ਗਲੀ, ਪੱਟੀ ਵਾਲੀ ਗਲੀ, ਗਲੀ ਘੁਮਿਆਰਾ, ਗਲੀ ਕਸ਼ਮੀਰੀਆਂ, ਗਲੀ ਹਜ਼ਾਰਾ ਸਿੰਘ, ਕ੍ਰਿਸ਼ਨਾ ਗਲੀ, ਹਜ਼ਾਰਾ ਫੌਜੀ ਵਾਲੀ ਗਲੀ, ਗਿਆਨੀ ਕੇਹਰ ਸਿੰਘ ਵਾਲੀ ਗਲੀ, ਗਲੀ ਕਾਨੋਗੋ, ਪਟਵਾਰ ਖਾਨੇ ਵਾਲੀ ਗਲੀ, ਚਾਰ ਖੰਭਿਆਂ ਵਾਲੀ ਗਲੀ, ਬਿਜਲੀ ਦਫ਼ਤਰ ਵਾਲੀ ਗਲੀ, ਬੰਸੀ ਦੇ ਡਿਪੂ ਵਾਲੀ ਗਲੀ, ਟੈਂਕੀ ਵਾਲੀ ਗਲੀ, ਨਿਊ ਟਾਊਨ ਗਲੀ, ਮਾਮਦੀਨ ਹੋਡੀਆਂ ਵਾਲੀ ਗਲੀ, ਡਾ: ਵਜਾਨ ਵਾਲੀ ਗਲੀ ਅਤੇ ਐਨ ਸੀ ਵਾਲੀ ਗਲੀ ।

ਇਤਿਹਾਸਕ ਤੱਥ ਹਨ ਕਿ ਮੋਗਾ ਵੀਹਵੀਂ ਸਦੀ ਤੋਂ ਸ਼ਹਿਰ ਵੱਲ ਵਿਕਸਤ ਹੋਣਾ ਸ਼ੁਰੂ ਹੋਇਆ । ਇਸ ਸਦੀ ਦੇ ਪਿਛਲੇਰੇ ਸਮੇਂ ਵਿੱਚ ਜੋ ਇਸ ਨੇ ਆਪਣੀ ਅਜੂਬਾਕੁਨ ਪਹਿਚਾਣ ਬਣਾਈ ਹੈ, ਸਮਾਜਿਕ, ਆਰਥਿਕ, ਵਿਦਿਅਕ ਤਰੱਕੀ ਵੱਲ ਮਜ਼ੰਲਾਂ ਮਾਰੀਆਂ ਹਨ, ਇਹਨਾਂ ਦਾ ਜ਼ਿਕਰ ਸਲਾਹੁਣਯੋਗ ਹੈ । ਮੋਗੇ ਦੀ ਪ੍ਰਸਿੱਧਤਾ ਹਨ ਮੋਗੇ ਦੀਆਂ ਤੀਆਂ, ਮੋਗੇ ਵਿੱਚ ਸੈਂਕੜੇ ਵੈਦ, ਮੋਗੇ ਦੇ ਹਕੀਮ ਆਦਿ ਜਿੰਨ੍ਹਾਂ ਨੇ ਇਸ ਦੀ ਵੱਖਰੀ ਪਹਿਚਾਣ ਬਣਾਈ । ਪਰ ਇਸੇ ਸਦੀ ਦਾ ਇੱਕ ਸਮਾਂ ਇਹੋ ਜਿਹਾ ਵੀ ਸੀ, ਜਿਸ ਸਮੇਂ ਮੋਗੇ ਦੇ ਚਿੱਕੜ ਦੀ ਵੀ ਚਰਚਾ ਹੋਇਆ ਕਰਦੀ ਸੀ । ਮੀਂਹ ਹੋਵੇ ਜਾਂ ਸੁੱਕਾ, ਇਸ ਦੀਆਂ ਸੜਕਾਂ ਚਿੱਕੜ ਨਾਲ ਸ਼ਿੰਗਾਰੀਆਂ ਰਹਿੰਦੀਆਂ ਸਨ । ਪ੍ਰਤਾਪ ਰੋਡ, ਰੇਲਵੇ ਰੋਡ, ਭੋਰਾ ਕੁ ਮੀਂਹ ਪੈਣਾ ਤੇ ਚਿੱਕੜ ਦੀ ਆਮਦ ਭਰਪੂਰ ਹੋ ਜਾਂਦੀ ਸੀ ।

ਇੱਕ ਸਮਾਂ ਇਹੋ ਜਿਹਾ ਵੀ ਆਇਆ ਕਿ ਇਹਨਾਂ ਚਿੱਕੜ ਵਾਲੀਆਂ ਟੁੱਟੀਆਂ ਭੱਜੀਆਂ ਸੜਕਾਂ ਨੂੰ ਸ਼ਿੰਗਾਰ ਦੀ ਰੰਗਤ ਚੜ੍ਹਨ ਲੱਗੀ । ਮੋਗੇ ਦਾ ਰਾਜਨੀਤਕ ਮੰਚ ਭਦਰ ਪੁਰਸ਼ਾਂ ਦੇ ਹੱਥ ਆਇਆ । ਚਿੱਕੜ ਵਾਲੀਆਂ ਸੜਕਾਂ ਕਾਲੀ ਸ਼ਾਹ ਤਾਰਕੋਲ ਵਿੱਚ ਲਪੇਟੀਆਂ ਗਈਆਂ । ਇਹਨਾਂ ਕਾਲੀਆਂ ਕਲੂਟ ਸੜਕਾਂ ਦੀ ਮਹਤੱਤਾ ਉਦੋਂ ਹੋਰ ਵੀ ਵਧ ਗਈ ਜਦੋਂ ਇਹਨਾਂ ਸੜਕਾਂ ਨੂੰ ਮੋਗੇ ਦੇ ਸ਼ਹੀਦਾਂ, ਮੁਰੀਦਾਂ, ਰਹਿਬਰਾਂ, ਲੀਡਰਾਂ, ਸਮਾਜ

ਸੇਵੀਆਂ ਆਦਿ ਦੇ ਨਾਮ ਨਾਲ ਜਾਣਿਆ ਜਾਣ ਲੱਗਾ। ਇਹ ਸੜਕਾਂ ਚਿੱਕੜ ਵਿੱਚੋਂ ਉੱਗੇ ਕੰਵਲ ਵਾਂਗ ਆਪਣੀ ਵੱਖਰੀ ਪਹਿਚਾਣ ਬਣੀਆਂ।

ਉਂਝ ਤਾਂ ਅੱਜ ਦੇ ਮੋਗੇ ਇਲਾਕੇ ਵਿੱਚ ਹੀ ਸੜਕਾਂ ਦਾ ਜਾਲ ਵਿਛਿਆ ਹੋਇਆ ਹੈ ਪਰ ਮੋਗਾ ਖ਼ਾਸ ਤਾਂ ਸੜਕਾਂ ਦੇ ਜਾਲ ਨਾਲ ਪੂਰੀ ਤਰ੍ਹਾਂ ਸ਼ਿੰਗਾਰਿਆ ਹੋਇਆ ਹੈ। ਪਰ ਕੁਝ ਸੜਕਾਂ ਇਹੋ ਜਿਹੀਆਂ ਵੀ ਹਨ ਜਿੰਨ੍ਹਾਂ ਦੀ ਆਪਣੀ ਵੱਖਰੀ ਪਹਿਚਾਣ ਹੈ। ਇਹਨਾਂ ਚੌਂਵੀ ਸੜਕਾਂ ਨੂੰ ਜੋ ਵੱਖਰਾ ਨਾਮਕਰਨ ਮਿਲਿਆ ਹੋਇਆ ਹੈ, ਮੋਗੇ ਵਿੱਚ ਵਸਦੇ ਕਿਸੇ ਵੀ ਭਲੇ-ਮਾਨਸ ਤੋਂ ਪੁੱਛ ਲਵੋ, ਝੱਟ ਹੀ ਇਹਨਾਂ ਦੀ ਨਿਸ਼ਾਨਦੇਹੀ ਬਾਰੇ ਦੱਸ ਦੇਵੇਗਾ। ਇਹ ਆਪਣੀ ਪਹਿਚਾਣ ਨਾਲ ਜਾਣੀਆਂ ਜਾਂਦੀਆਂ ਸੜਕਾਂਜਮੀਅਤ ਸਿੰਘ ਰੋਡ, ਪੁਰਾਣੀ ਸਿਟੀ ਰੋਡ, ਅਕਾਲਸਰ ਰੋਡ, ਮੈਜਿਸਟਕ ਰੋਡ, ਰਾਮ ਗੰਜ ਰੋਡ, ਦੱਤ ਰੋਡ, ਬੁੱਕਣ ਵਾਲਾ ਰੋਡ, ਬਹੋਨਾ ਰੋਡ, ਮਹਿਮੇ ਵਾਲਾ ਰੋਡ, ਸੰਧੂਆਂ ਵਾਲਾ ਰੋਡ, ਆਰੀਆ ਰੋਡ, ਗਿੱਲ ਰੋਡ, ਨਾਨਕ ਚੰਦ ਰੋਡ, ਨਿਗਾਹਾ ਰੋਡ, ਪ੍ਰਤਾਪ ਰੋਡ, ਚੈਂਬਰ ਰੋਡ, ਆਰਾ ਰੋਡ, ਵਰਿੰਦਰ ਰੋਡ, ਲਾਲ ਸਿੰਘ ਰੋਡ, ਬਸੰਤ ਰੋਡ, ਮਿੱਤਲ ਰੋਡ, ਸਿੰਘ ਰੋਡ, ਸਰਕੂਲਰ ਰੋਡ, ਕੋਰਟ ਰੋਡ ਆਦਿ ਹਨ। ਇਸ ਤਰ੍ਹਾਂ ਹੀ ਮਾਲਵਾ ਹਾਊਸ, ਡਿਸਪੋਜ਼ਲ ਹਾਊਸ ਆਪਣੀ ਵੱਖਰੀ ਪਹਿਚਾਣ ਨਾਲ ਜਾਣੇ ਜਾਂਦੇ ਹਨ।

ਮੋਗੇ ਦੀ ਸਰਬਪੱਖੀ ਤਸਵੀਰ ਜੋ ਅੱਜ ਸਾਡੇ ਸਾਹਮਣੇ ਹੈ, ਇਸ ਦਾ ਵਿਸ਼ਾਲ ਖੇਤਰ, ਹਰੀਆਂ ਭਰੀਆਂ ਫਸਲਾਂ, ਰਾਜਨੀਤਕ, ਸਭਿਆਚਾਰ, ਪੱਖੋਂ ਚਰਚਿਤ ਇਹ ਸ਼ਹਿਰ ਕਿਸੇ ਪੱਖੋਂ ਵੀ ਅੱਖੋਂ ਪਰੋਖੇ ਕਰਨ ਵਾਲਾ ਨਹੀਂ। ਇਸਦਾ ਭੁਗੋਲਿਕ ਖੇਤਰ ਸਭਨਾਂ ਦਾ ਧਿਆਨ ਆਪਣੇ ਵੱਲ ਖਿੱਚਦਾ ਹੈ। 1996 ਵਿੱਚ ਮੋਗੇ ਇਲਾਕੇ ਨੂੰ ਬੇਸ਼ਕ ਜ਼ਿਲ੍ਹੇ ਦਾ ਦਰਜਾ ਪ੍ਰਾਪਤ ਹੋ ਗਿਆ ਸੀ ਪਰ ਇਸਦਾ ਪਾਰਲੀਮਾਨੀ ਰਾਜਨੀਤਕ ਖੇਤਰ ਫਰੀਦਕੋਟ ਨਾਲ ਹੀ ਜੁੜਿਆ ਹੋਇਆ ਹੈ। ਵਿਧਾਨ ਸਭਾ ਦਾ ਖੇਤਰ ਇਸ ਦਾ ਆਪਣਾ ਵੱਖਰੀ ਹੋਂਦ ਵਾਲਾ ਹੈ। ਮੋਗੇ ਸ਼ਹਿਰ ਨੂੰ ਰਾਜਨੀਤਕ ਚੋਣ ਪ੍ਰਕ੍ਰਿਆ ਵਿੱਚ ਢਾਲਣ ਲਈ ਇਸਨੂੰ ਇਕੱਤੀ ਵਾਰਡਾਂ ਵਿੱਚ ਵੰਡਿਆ ਗਿਆ ਹੈ।

## ਵਾਰਡ ਨੰ: ਇੱਕ

ਇਸ ਵਾਰਡ ਵਿੱਚ ਨੌਂ ਸੌ ਬਾਨਵੇਂ ਘਰਾਂ ਦੀ ਵਿਸ਼ਾਲ ਆਬਾਦੀ ਵਸਦੀ ਹੈ, ਜਿਸ ਵਿੱਚ ਪੰਦਰਾਂ ਮੇਨ ਥਾਵਾਂ ਹਨ, ਜਿਸ ਵਿੱਚ ਜੀ.ਟੀ. ਰੋਡ ਦੁੱਨੇ ਕੇ, ਦਾਣਾ ਮੰਡੀ, ਸਿੰਘ ਨਗਰ, ਬਾਬਾ ਜੀਵਨ ਸਿੰਘ ਨਗਰ, ਮਿਸ਼ਨ ਕੰਪਾਊਂਡ, ਸੂਰਜ ਨਗਰ ਦੱਖਣੀ, ਸੂਰਜ ਨਗਰ ਉੱਤਰੀ, ਟੀਚਰ ਕਲੋਨੀ, ਸੋਢੀ ਨਗਰ ਤੇ ਨਿਊ ਸੋਢੀ ਨਗਰ, ਅਲੀਪੁਰ ਬਸਤੀ, ਅੰਮ੍ਰਿਤਸਰ ਨਗਰ, ਦਸਮੇਸ਼ ਨਗਰ ਆਦਿ ਹਨ। ਸੰਨ 2003 ਅਨੁਸਾਰ ਇਸ ਵਾਰਡ ਦੀ ਵੋਟ ਗਿਣਤੀ 4968 ਹੈ



ਜਿਸ ਤਰ੍ਹਾਂ ਇਸ ਵਾਰਡ ਦੀ ਸਥਿਤੀ ਨੂੰ ਦਰਸਾਇਆ ਗਿਆ ਹੈ ਇਸ ਤਰ੍ਹਾਂ ਹੀ ਅੱਗੇ ਸਾਰੇ ਵਾਰਡਾਂ ਦੇ ਚੌਗਿਰਦੇ ਦੀ ਸਥਿਤੀ ਨੂੰ ਦਰਸਾਇਆ ਜਾਵੇਗਾ। ਇਸ ਵਿੱਚ ਜੋ ਵੀ ਅੰਕੜੇ ਦਰਸਾਏ ਗਏ ਹਨ ਜਾਂ ਵੱਖੋ-ਵੱਖਰੀਆਂ ਥਾਵਾਂ ਦਾ ਸੁਮੇਲ ਦਰਸਾਇਆ ਗਿਆ ਹੈ, ਇਹ 2003 ਤੱਕ ਦੇ ਅੰਕੜਿਆਂ ਅਨੁਸਾਰ ਹੈ।

## ਵਾਰਡ ਨੰ: ਦੋ

ਇਸ ਵਾਰਡ ਵਿੱਚ 766 ਘਰਾਂ ਦੀ ਆਬਾਦੀ ਨੂੰ ਰੱਖਿਆ ਗਿਆ ਹੈ। ਜਿਸ ਵਿੱਚ 34 ਮੇਨ ਸਥਾਨ ਦਰਸਾਏ ਗਏ ਹਨ, ਜਿਸ ਵਿਚ ਕਚਹਿਰੀ ਰੋਡ, ਮੇਨ ਬਜਾਰ, ਗਲੀ ਗਿਆਨੀ ਕੇਹਰ ਸਿੰਘ ਕਚਹਿਰੀ ਰੋਡ, ਫਿਰੋਜ਼ਪੁਰ ਰੋਡ, ਫਿਰੋਜ਼ਪੁਰ ਰੋਡ ਦੀ ਗਲੀ ਨੰ: ਤਿੰਨ, ਸਿਵਲ ਲਾਈਨਜ਼ ਫਿਰੋਜ਼ਪੁਰ ਰੋਡ, ਫਿਰੋਜ਼ਪੁਰ ਰੋਡ ਹੀ ਨੇੜੇ ਪੈਟਰੋਲ ਪੰਪ, ਬਸੰਤ ਭਵਨ, ਬਸੰਤ ਸਿੰਘ ਰੋਡ, ਬਸੰਤ ਸਿੰਘ ਰੋਡ ਭੁਪਿੰਦਰਾ ਸਕੂਲ, ਗੁਰੂ ਨਾਨਕ ਕਾਲਜ ਕੁਵਾਟਰ, ਕੈਨਾਲ ਕਲੋਨੀ ਬਸੰਤ ਸਿੰਘ ਰੋਡ, ਬੈਂਕ ਕਲੋਨੀ ਨੇੜੇ ਭੁੁਪਿੰਦਰਾ ਸਕੂਲ ਅਤੇ ਕਾਲਜ ਕੁਆਰਟਰ, ਜੀ.ਟੀ. ਰੋਡ, ਫਰੈਂਡਜ਼ ਕਲੋਨੀ, ਸਟੇਟ ਬੈਂਕ ਕਲੋਨੀ, ਗਾਂਧੀ ਰੋਡ, ਐਸ.ਡੀ. ਪ੍ਰਚੇਜ਼ ਵਾਲੀ ਗਲੀ, ਮਥਰਾ ਪੁਰੀ, ਐਫ.ਸੀ.ਆਈ ਸ਼ਾਮ ਲਾਲ ਥਾਪਰ ਹਾਊਸ, ਗੋਮਤੀ ਪ੍ਰਸਾਦ ਹਸਪਤਾਲ, ਗੁਰੂ ਰਾਮਦਾਸ ਨਗਰ ਆਦਿ ਹਨ। ਸੰਨ 2003 ਅਨੁਸਾਰ ਇਸ ਵਾਰਡ ਦੀਆਂ ਵੋਟਾਂ ਦੀ ਗਿਣਤੀ 3475 ਹੈ।

## ਵਾਰਡ ਨੰ: ਤਿੰਨ

ਇਸ ਵਾਰਡ ਵਿੱਚ 704 ਘਰਾਂ ਦੀ ਆਬਾਦੀ ਨੂੰ ਲਿਆ ਗਿਆ ਹੈ। ਜਿਸ ਵਿੱਚ ਛੇ ਸਥਾਨਾਂ ਨੂੰ ਇਸ ਦੇ ਘੇਰੇ ਵਿੱਚ ਦਰਸਾਇਆ ਗਿਆ ਹੈ। ਜਿਸ ਵਿੱਚ ਅਲੀਪੁਰ ਬਸਤੀ, ਨਿਊ ਸੋਢੀ ਨਗਰ, ਮਿਸ਼ਨ ਸਕੂਲ, ਬਾਘ ਸਿੰਘ ਮਾਰਕੀਟ, ਦਸਮੇਸ਼ ਨਗਰ ਨਿੰਬੂਆਂ ਵਾਲਾ ਬਾਗ ਅਤੇ ਦਸਮੇਸ਼ ਨਗਰ ਚੱਕੀ ਵਾਲੀ ਗਲੀ ਆਦਿ ਹਨ। ਇਸ ਵਾਰਡ ਦੀਆਂ ਵੋਟਾਂ ਦੀ ਗਿਣਤੀ 2003 ਅਨੁਸਾਰ 3321 ਹੈ।

## ਵਾਰਡ ਨੰ: ਚਾਰ

ਇਸ ਵਾਰਡ ਵਿੱਚ 693 ਘਰਾਂ ਨੂੰ ਲਿਆ ਗਿਆ ਹੈ ਜਿਸ ਵਿੱਚ ਸੱਤ ਸਥਾਨਾਂ ਨੂੰ ਮੇਨ ਰੂਪ ਵਿੱਚ ਦਰਸਾਇਆ ਗਿਆ ਹੈ ਜਿੰਨਾਂ ਦੀ ਵੱਖੋ ਵੱਖਰੀ ਕਤਰ ਵਿੱਚੋਂ ਇਹਨਾਂ ਘਰਾਂ ਨੂੰ ਇਸ ਵਾਰਡ ਨਾਲ ਜੋੜਿਆ ਗਿਆ ਹੈ। ਇਹ ਸਥਾਨ ਹਨ ਸਿਵਲ ਲਾਈਨਜ਼, ਸ਼ਹੀਦ ਭਗਤ ਸਿੰਘ ਮਾਰਕੀਟ, ਸਿਵਲ ਹਸਪਤਾਲ ਵੈਦ ਰਾਮ, ਕਚਹਿਰੀ ਰੋਡ, ਪਟੇਲ ਨਗਰ

ਮੋਗਾ, ਸ਼ਾਂਤੀ ਨਗਰ ਤੇ ਨਿਊ ਸਿਵਲ ਲਾਈਨਜ਼ । 2003 ਅਨੁਸਾਰ ਇਸ ਵਾਰਡ ਦੀ ਵੋਟਾਂ ਦੀ ਗਿਣਤੀ 3057 ਹੈ ।

## ਵਾਰਡ ਨੰ: ਪੰਜ

ਵਾਰਡ ਨੰ: ਪੰਜ ਵਿੱਚ ਅੱਠ ਸੌ ਅਠਾਰਾਂ ਘਰ ਹਨ । ਜਿਸ ਵਿੱਚ ਅੱਠ ਮੇਨ ਸਥਾਨਾਂ ਦੀ ਵੱਖੋ ਵੱਖਰੀ ਕਤਰ ਵਿੱਚੋਂ ਇਹਨਾਂ ਨੂੰ ਲਿਆ ਗਿਆ ਹੈ । ਇਹ ਸਥਾਨ ਹਨ ਚੱਕੀ ਵਾਲੀ ਗਲੀ, ਬਾਬਾ ਈਸ਼ਰ ਸਿੰਘ ਨਗਰ, ਚੱਪਲਾਂ ਵਾਲੀ ਗਲੀ, ਬਸਤੀ ਗੋਬਿੰਦਗੜ੍ਹ, ਗਰੀਨ ਐਵੇਨਿਊ, ਗਲੀ ਤਾਂਗਿਆਂ ਵਾਲੀ, ਜੁਝਾਰ ਨਗਰ, ਅਜੀਤ ਨਗਰ ਆਦਿ ਹਨ । 2003 ਅਨੁਸਾਰ ਇਸ ਵਾਰਡ ਦੀ ਵੋਟ ਗਿਣਤੀ 3078 ਹੈ ।

## ਵਾਰਡ ਨੰ: ਛੇ

ਇਹ ਵਾਰਡ ਇੱਕ ਵਿਸ਼ਾਲ ਘੇਰੇ ਵਾਲਾ ਵਾਰਡ ਹੈ । ਜਿਸ ਵਿੱਚ 1062 ਘਰਾਂ ਦੀ ਆਬਾਦੀ ਵਸਦੀ ਹੈ । ਇਸ ਵਿੱਚ ਤਕਰੀਬਨ 31 ਕੁ ਸਥਾਨ ਹਨ, ਜਿੱਥੋਂ ਇਸ ਆਬਾਦੀ ਨੂੰ ਲਿਆ ਗਿਆ ਹੈ । ਅਜੀਤ ਨਗਰ, ਬਸਤੀ ਗੋਬਿੰਦਗੜ੍ਹ, ਰਾਜਗੁਰੂ ਨਗਰ, ਭਗਤ ਸਿੰਘ ਕਲੋਨੀ, ਲਾਲ ਸਿੰਘ ਵਾਲੀ ਗਲੀ, ਜੀ.ਟੀ. ਰੋਡ, ਮਲਾਇਆ ਵਾਲੀ ਗਲੀ, ਦੋਸਾਂਝ ਰੋਡ, ਮੁਹੱਲਾ ਨਾਨਕਪੁਰਾ, ਗਿੱਲ ਫਾਰਮ, ਇੰਦਰ ਸਿੰਘ ਨਗਰ, ਗੁਲਾਬੀ ਬਾਗ, ਰੱਬ ਨਗਰ, ਟੀਚਰ ਕਲੋਨੀ, ਸ਼ਹੀਦ ਭਗਤ ਸਿੰਘ ਨਗਰ, ਭਗਵਾਨ ਪੁਰਾ, ਐਸ.ਏ. ਨਗਰ, ਕਰਤਾਰ ਨਗਰ, ਸ.ਭ.ਗ. ਨਗਰ, ਇੰਡ: ਏਰੀਆ, ਵਿਸ਼ਵਕਰਮਾ ਭਵਨ ਨੇੜੇ ਧਵਨ ਹੋਟਲ, ਦੱਮਣ ਸਿੰਘ ਨਗਰ ਆਦਿ ਹਨ । ਇਸ ਦੀ ਵੋਟ ਗਿਣਤੀ 4223 ਹੈ ।

## ਵਾਰਡ ਨੰ: ਸੱਤ

ਇਸ ਵਾਰਡ ਵਿੱਚ 525 ਘਰਾਂ ਦੀ ਆਬਾਦੀ ਨੂੰ ਲਿਆ ਗਿਆ ਹੈ, ਜਿਸ ਵਿੱਚ ਅੱਠ ਮੇਨ ਸਥਾਨ ਲਏ ਗਏ ਹਨ । ਜਿੰਨ੍ਹਾਂ ਦੇ ਵੱਖੋ ਵੱਖਰੇ ਕੋਨਿਆਂ ਤੋਂ ਇਹ ਘਰ ਲਏ ਗਏ ਹਨ । ਇਹ ਸਥਾਨ ਹਨ ਗੋਧੇ ਵਾਲਾ, ਬੇਦੀ ਨਗਰ ਧਰਮ ਸਿੰਘ ਨਗਰ, ਗਲੀ ਵਜੀਰ ਸਿੰਘ ਵਾਲੀ, ਆਈ.ਟੀ.ਆਈ, ਜੀ.ਟੀ. ਰੋਡ, ਬਾਈਪਾਸ, ਫਿਰੋਜ਼ ਜਨਰਲ ਹਸਪਤਾਲ ਅਤੇ ਫੋਕਲ ਪੁਆਇੰਟ ਆਦਿ ਹਨ । ਸੰਨ 2003 ਅਨੁਸਾਰ ਇਸ ਵਾਰਡ ਦੀ ਵੋਟ ਗਿਣਤੀ 2956 ਹੈ ।



## ਵਾਰਡ ਨੰ: ਅੱਠ

ਇਸ ਵਾਰਡ ਵਿੱਚ 582 ਘਰਾਂ ਦੀ ਆਬਾਦੀ ਨੂੰ ਲਿਆ ਗਿਆ ਹੈ । ਇਸ ਵਿੱਚ ਪੰਜ ਮੇਨ ਸਥਾਨ ਲਏ ਗਏ ਹਨ । ਇਹਨਾਂ ਦੀ ਵੱਖੋ-ਵੱਖਰੀ ਕੁਤਰ ਵਿੱਚੋਂ ਇਹ ਘਰ ਲਏ ਗਏ ਹਨ । ਇਹ ਸਥਾਨ ਹਨ ਗੋਧੇ ਵਾਲਾ, ਧਰਮ ਸਿੰਘ ਨਗਰ, ਆਈ.ਟੀ.ਆਈ, ਫੋਕਲ ਪੁਆਇੰਟ, ਫਿਰੋਜ਼ ਜਨਰਲ ਹਸਪਤਾਲ ਆਦਿ । ਇਸ ਵਾਰਡ ਵਿੱਚ ਆਈ ਆਬਾਦੀ ਦੀਆਂ ਵੋਟਾਂ ਸੰਨ 2003 ਅਨੁਸਾਰ 2493 ਹਨ ।

## ਵਾਰਡ ਨੰ: ਨੌ

ਇਸ ਵਾਰਡ ਵਿੱਚ 618 ਘਰਾਂ ਦੀ ਆਬਾਦੀ ਨੂੰ ਲਿਆ ਗਿਆ ਹੈ । ਇਸ ਵਿੱਚ ਪੰਜ ਮੇਨ ਸਥਾਨ ਲਏ ਗਏ ਹਨ । ਇਹਨਾਂ ਦੀ ਵੱਖੋ-ਵੱਖਰੀ ਕੁਤਰ ਵਿੱਚੋਂ ਇਹ ਘਰ ਲਏ ਗਏ ਹਨ । ਇਹ ਸਥਾਨ ਹਨ ਐਨ ਸੀ ਵਾਲੀ ਗਲੀ, ਚਾਰ ਖੰਭਿਆਂ ਵਾਲੀ ਗਲੀ, ਬਿਜਲੀ ਦਫ਼ਤਰ ਵਾਲੀ ਗਲੀ, ਬੇਦੀ ਨਗਰ ਆਦਿ । ਇਸ ਵਾਰਡ ਦੀਆਂ ਵੋਟਾਂ ਸੰਨ 2003 ਅਨੁਸਾਰ 2562 ਹਨ ।

## ਵਾਰਡ ਨੰ: ਦਸ

ਇਸ ਵਾਰਡ ਵਿੱਚ 464 ਘਰਾਂ ਦੀ ਆਬਾਦੀ ਵਸਦੀ ਹੈ । ਇਸ ਵਿੱਚ ਚੌਦਾਂ ਮੇਨ ਸਥਾਨ ਲਏ ਗਏ ਹਨ । ਇਹਨਾਂ ਦੀ ਵੱਖੋ-ਵੱਖਰੀ ਕੁਤਰ ਵਿੱਚੋਂ ਇਹ ਘਰ ਲਏ ਗਏ ਹਨ । ਇਹ ਸਥਾਨ ਰਾਧਾ ਸੁਆਮੀ ਨਗਰ, ਕੈਂਪ ਗਿੱਲ ਰੋਡ, ਨਾਨਕ ਨਗਰੀ, ਅਕਾਲਸਰ ਰੋਡ, ਮੈਜੇਸਟਿਕ ਰੋਡ, ਗਲੀ ਮਾਮਦੀਨ , ਸੁਭਾਸ਼ ਨਗਰ, ਸ਼ਾਂਤੀ ਨਗਰ, ਦੱਤ ਰੋਡ, ਟਰੰਕਾਂ ਵਾਲੀ ਗਲੀ, ਕੈਨਾਲ ਰੈਸਟ ਹਾਊਸ, ਕੋਰਟ ਰੋਡ, ਮਥਰਾ ਪੁਰੀ, ਰੇਲਵੇ ਕਲੋਨੀ ਆਦਿ ਹਨ । 464 ਘਰਾਂ ਵਾਲੇ ਇਸ ਵਾਰਡ ਦੀਆਂ ਵੋਟਾਂ ਸੰਨ 2003 ਅਨੁਸਾਰ 2316 ਹਨ ।

## ਵਾਰਡ ਨੰ: ਗਿਆਰਾਂ

ਇਸ ਵਾਰਡ ਵਿੱਚ 454 ਘਰਾਂ ਦੀ ਆਬਾਦੀ ਵਸਦੀ ਹੈ । ਇਸ ਵਿੱਚ ਗਿਆਰਾਂ ਮੇਨ ਸਥਾਨ ਦਿਖਾਏ ਗਏ ਹਨ । ਇਹਨਾਂ ਦੀ ਵੱਖੋ-ਵੱਖਰੀ ਕੁਤਰ ਵਿੱਚੋਂ ਇਹ ਘਰ ਲਏ ਗਏ ਹਨ । ਇਹ ਸਥਾਨ ਚੈਂਬਰ ਰੋਡ, ਪ੍ਰਤਾਪ ਰੋਡ, ਮਿੱਤਲ ਰੋਡ, ਪਾਠਸ਼ਾਲਾ ਮੰਦਰ, ਨਹਿਰੂ ਪਾਰਕ, ਪੁਰਾਣੀ ਦਾਨਾ ਮੰਡੀ, ਜਵਹਰ ਨਗਰ ਵਰਿੰਦਰ ਰੋਡ, ਆਰੀਆ ਬਸਤੀ, ਗਾਂਧੀ

ਨਗਰ, ਕੁਆਰਟਰ ਆਇਲ ਫੈਕਟਰੀ ਆਦਿ ਹਨ। ਇਸ ਵਾਰਡ ਦੀ ਵੋਟ ਗਿਣਤੀ ਸੰਨ 2003 ਅਨੁਸਾਰ 2394 ਹੈ।

## ਵਾਰਡ ਨੰ: ਬਾਰਾਂ

ਇਸ ਵਾਰਡ ਵਿੱਚ 568 ਘਰਾਂ ਦੀ ਆਬਾਦੀ ਨੂੰ ਲਿਆ ਗਿਆ ਹੈ। ਇਸ ਵਿੱਚ ਤਿੰਨ ਮੇਨ ਸਥਾਨ ਹੀ ਲਏ ਗਏ ਹਨ। ਇਹਨਾਂ ਦੀ ਵੱਖੋ-ਵੱਖਰੀ ਕੁਤਰ ਵਿੱਚੋਂ ਇਹ ਘਰ ਲਏ ਗਏ ਹਨ। ਇਹ ਸਥਾਨ ਹਨ ਹਰੀਜਨ ਕਲੋਨੀ, ਰਵਿਦਾਸ ਨਗਰ ਅਤੇ ਵੇਦਾਂਤ ਨਗਰ ਆਦਿ। ਇਸ ਘੱਟ ਸਥਾਨਾਂ ਵਾਲੇ ਵਾਰਡ ਦੀ ਵੋਟ ਗਿਣਤੀ ਸੰਨ 2003 ਅਨੁਸਾਰ 2943 ਹੈ।

## ਵਾਰਡ ਨੰ: ਤੇਰਾਂ

ਇਸ ਵਾਰਡ ਵਿੱਚ 729 ਘਰਾਂ ਦੀ ਆਬਾਦੀ ਵਸਦੀ ਹੈ। ਇਸ ਵਿੱਚ ਸੱਤ ਮੇਨ ਸਥਾਨ ਲਏ ਗਏ ਹਨ। ਇਹ ਮੇਨ ਸਥਾਨ ਇਸ ਪ੍ਰਕਾਰ ਹਨ ਜੀਤ ਸਿੰਘ ਕਾ ਅਗਵਾੜ, ਰਜਿੰਦਰਾ ਅਸਟੇਟ, ਬੱਗੇਆਣਾ ਬਸਤੀ, ਅੰਬੇਦਕਰ ਨਗਰ, ਸਹਿਜ ਕਲੋਨੀ, ਨਿਊ ਗੀਤਾ ਕਲੋਨੀ, ਨਿਉ ਵੇਦਾਂਤ ਨਗਰ ਆਦਿ ਹਨ। ਇਸ ਵਾਰਡ ਦੀ ਵੋਟ ਗਿਣਤੀ ਸੰਨ 2003 ਅਨੁਸਾਰ 2754 ਹੈ।

## ਵਾਰਡ ਨੰ: ਚੌਦਾਂ

ਇਹ ਵਾਰਡ 800 ਘਰਾਂ ਦੇ ਵਿਸ਼ਾਲ ਘੇਰੇ ਵਾਲਾ ਹੈ। ਇਸ ਦੀ ਆਬਾਦੀ ਨੂੰ ਗਿਆਰਾਂ ਸਥਾਨਾਂ ਤੋਂ ਲਿਆ ਗਿਆ ਹੈ। ਇਹ ਮੇਨ ਸਥਾਨ ਮਿੱਤਲ ਰੋਡ, ਡੀ.ਐਮ ਕਾਲਜ, ਐਸ.ਡੀ.ਕਾਲਜ, ਜਵਾਹਰ ਨਗਰ ਖੱਬਾ ਪਾਸਾ, ਬੀ.ਐਡ. ਕਾਲਜ, ਮੁਹੱਲਾ ਕਿਸ਼ਨਪੁਰਾ, ਸਟੇਡੀਅਮ ਸਰਕੂਲਰ ਰੋਡ, ਸਟੇਡੀਅਮ ਬੈਂਕ ਕਲੋਨੀ ਅਤੇ ਨਿਊ ਗੀਤਾ ਕਲੋਨੀ ਆਦਿ ਹਨ। ਇਸ ਵਾਰਡ ਦੀ ਵੋਟ ਗਿਣਤੀ 2003 ਅਨੁਸਾਰ 3390 ਹੈ।

## ਵਾਰਡ ਨੰ: ਪੰਦਰਾਂ

ਇਹ ਵਾਰਡ 501 ਘਰਾਂ ਦੀ ਆਬਾਦੀ ਵਾਲਾ ਹੈ। ਇਸ ਆਬਾਦੀ ਕੁਝ ਮੇਨ ਸਥਾਨਾਂ ਦੇ ਆਸ ਪਾਸ ਤੋਂ ਹੀ ਲਈ ਗਈ ਹੈ। ਇਹ ਹਨ ਖਿੜਕਾਂ ਵਾਲੀ ਗਲੀ, ਨਿਊ ਟਾਊਨ, ਬਾਗ ਗਲੀ ਅਤੇ ਚਾਰ ਹੋਰ ਗਲੀਆਂ ਨਿਊ ਟਾਊਨ ਦੀਆਂ। ਇਸ ਵਾਰਡ ਦੀ ਆਬਾਦੀ



ਦੀਆਂ ਵੋਟਾਂ ਦੀ ਗਿਣਤੀ ਸੰਨ 2003 ਅਨੁਸਾਰ 2291 ਹੈ।

## ਵਾਰਡ ਨੰ: ਸੋਲਾਂ

ਇਸ ਵਾਰਡ ਵਿੱਚ 636 ਘਰਾਂ ਦੀ ਆਬਾਦੀ ਹੈ। ਇਸ ਵਿੱਚ 13 ਵੱਖੋ ਵੱਖਰੇ ਸਥਾਨਾਂ ਤੋਂ ਇਹਨਾਂ ਘਰਾਂ ਨੂੰ ਲਿਆ ਗਿਆ ਹੈ। ਇਹ ਸਥਾਨ ਹਨ ਅਗਵਾੜ ਗੋਧੇ ਕਾ, ਅਗਵਾੜ ਕੁਮੀ ਕਾ, ਮੁਹੱਲਾ ਸੋਢੀਆਂ, ਪੱਤੀ ਪੱਲੇ ਕੀ, ਵੇਹੜਾ ਮੱਟਾਂ ਵਾਲਾ, ਆਰਾ ਰੋਡ, ਰਾਮਾ ਕਲੋਨੀ, ਅਨੰਦ ਨਗਰ, ਗਲੀ ਘੁਮਿਆਰਾਂ, ਜੈਨ ਗਲੀ, ਸ਼ਿਵਾਲਾ ਗਲੀ, ਮੁਹੱਲਾ ਖੈਰਿਆਂ ਹੋਟਲ ਦੇਵ ਆਦਿ। 2003 ਅਨੁਸਾਰ ਇਸ ਵਾਰਡ ਦੀ ਵੋਟ ਗਿਣਤੀ 2749 ਹੈ।

## ਵਾਰਡ ਨੰ: ਸਤਾਰਾਂ

ਇਸ ਵਾਰਡ ਵਿੱਚ 472 ਘਰਾਂ ਦੀ ਆਬਾਦੀ ਵਸਦੀ ਹੈ। ਇਸ ਨੂੰ ਤਿੰਨ ਕੁ ਸਥਾਨਾਂ ਦੀ ਕੁਤਰ ਵਿੱਚੋਂ ਹੀ ਲਿਆ ਗਿਆ ਹੈ। ਇਸ ਵਿੱਚ ਤਿੰਨ ਕੁ ਹੀ ਸਥਾਨ ਦਰਸਾਏ ਗਏ ਹਨ ਪਰ ਇਹਨਾਂ ਦਾ ਘੇਰਾ ਬੜਾ ਵਿਸ਼ਾਲ ਹੈ। ਮੁਹੱਲਾ ਵਿਦਿਆ ਰਤਨ ਸੂਦ, ਪੁਰਾਣੀ ਦੁਸਹਿਰਾ ਗਰਾਊਂਡ ਅਤੇ ਪੁਰਾਣੀ ਸਬਜੀ ਮੰਡੀ। ਇਸ ਵਾਰਡ ਦੀ ਵੋਟ ਗਿਣਤੀ 2003 ਅਨੁਸਾਰ 2509 ਹੈ।

## ਵਾਰਡ ਨੰ: ਅਠਾਰਾਂ

ਇਹ ਵਾਰਡ ਇਕੱਲੇ ਸਰਦਾਰ ਨਗਰ ਨਾਲ ਹੀ ਆਪਣੀ ਸ਼ਾਨੋ-ਸ਼ੌਕਤ ਬਣਾਈ ਬੈਠਾ ਹੈ। ਇਸ ਦੇ 472 ਘਰ ਹਨ। ਇਸ ਵਾਰਡ ਦੀ ਵੋਟ ਗਿਣਤੀ ਸੰਨ 2003 ਅਨੁਸਾਰ 2073 ਹੈ।

## ਵਾਰਡ ਨੰ: ਉੱਨੀ

ਇਸ ਵਾਰਡ ਵਿੱਚ 504 ਘਰ ਆਪਣੀ ਸ਼ਾਨੋ ਸ਼ੌਕਤ ਨਾਲ ਆਬਾਦ ਹਨ। ਇਸ ਵਾਰਡ ਨੂੰ ਸੱਤ ਮੇਨ ਸਥਾਨਾਂ ਦੀ ਆਬਾਦੀ ਨਾਲ ਤਿਆਰ ਕੀਤਾ ਗਿਆ ਹੈ। ਇਹ ਸਥਾਨ ਗਲੀ ਕਾਨੂੰਗੋ, ਅਹਾਤਾ ਬਦਨ ਸਿੰਘ, ਕ੍ਰਿਸ਼ਨਾ ਨਗਰ, ਮਿਊਂਸੀਪਲ ਕਮੇਟੀ ਕੁਆਰਟਰਜ਼, ਰਾਮ ਗੰਜ ਰੋਡ, ਡਾ: ਵਜਾਨ ਵਾਲੀ ਗਲੀ ਆਦਿ। ਇਸ ਵਾਰਡ ਦੀ ਵੋਟ ਗਿਣਤੀ 2003 ਅੰਨੁਸਾਰ 2679 ਹੈ।

## ਵਾਰਡ ਨੰ: ਵੀਹ

ਇਸ ਵਾਰਡ ਨੂੰ ਪੰਜ ਸੌ ਛੇ ਘਰਾਂ ਦੀ ਆਬਾਦੀ ਨਾਲ ਸ਼ਿੰਗਾਰਿਆ ਗਿਆ ਹੈ। ਇਸ ਵਿੱਚ ਚਾਰ ਮੇਨ ਸਥਾਨ ਹਨ ਜਿੰਨ੍ਹਾਂ ਦੀ ਕੁਤਰ ਵਿੱਚੋਂ ਵੱਖੋ ਵੱਖਰੇ ਘਰ ਕੱਢ ਕੇ ਇਸ ਵਾਰਡ ਵਿੱਚ ਸ਼ਾਮਿਲ ਕੀਤੇ ਗਏ ਹਨ। ਇਹ ਮੇਨ ਸਥਾਨ ਸਰਦਾਰ ਨਗਰ, ਸ਼ਿਵਾ ਮਾਰਕੀਟ, ਬੇਅੰਤ ਨਗਰ ਅਤੇ ਪ੍ਰੇਮ ਨਗਰ। ਇਸ ਵਾਰਡ ਦੀ ਵੋਟ ਗਿਣਤੀ ਸੰਨ 2003 ਅਨੁਸਾਰ 2135 ਹੈ।

## ਵਾਰਡ ਨੰ: ਇੱਕੀ

ਇਸ ਵਾਰਡ ਵਿੱਚ 411 ਘਰਾਂ ਦੀ ਆਬਾਦੀ ਵਸਦੀ ਹੈ। ਜਿਸ ਵਿੱਚ ਤਕਰੀਬਨ 19-20 ਸਥਾਨਾਂ ਦੀਆਂ ਕੁਤਰਾਂ ਤੋਂ ਇਹਨਾਂ ਘਰਾਂ ਨੂੰ ਲਿਆ ਗਿਆ ਹੈ। ਇਹ ਸਥਾਨ ਬੇਅੰਤ ਨਗਰ, ਨਾਮਦੇਵ ਨਗਰ, ਅਰਜਨ ਨਗਰ, ਕਬੀਰ ਨਗਰ, ਗਿੱਲ ਰੋਡ, ਗਿੱਲ ਰੋਡ ਨਰਸਰੀ, ਵਿਸ਼ਵਕਰਮਾ ਨਗਰ, ਕੋਟਕਪੂਰਾ ਰੋਡ, ਕਾਫੀ ਉੱਚਾ ਟਿੱਬਾ, ਬਾਈਪਾਸ ਫਾਟਕ, ਬਾਬਾ ਨੰਦ ਸਿੰਘ ਨਗਰ ਆਦਿ ਹਨ। ਇਸ ਵਾਰਡ ਵਿੱਚ ਕੋਟਕਪੂਰਾ ਬਾਈਪਾਸ ਵੱਲ ਅਜੇ ਘਰ ਨੰਬਰ ਅਲਾਟ ਨਹੀਂ। ਇਸ ਵਾਰਡ ਦੀ ਵੋਟ ਗਿਣਤੀ ਸੰਨ 2003 ਅਨੁਸਾਰ 2768 ਹੈ।

## ਵਾਰਡ ਨੰ: ਬਾਈ

ਇਸ ਵਾਰਡ ਵਿੱਚ 600 ਘਰਾਂ ਦੇ ਵਿਸ਼ਾਲ ਘੇਰੇ ਦੀ ਆਬਾਦੀ ਹੈ। ਜਿਸ ਵਿੱਚ ਅੱਠ ਵੱਖੋ ਵੱਖਰੇ ਸਥਾਨਾਂ ਦੀ ਨੁੱਕਰਾਂ ਦੇ ਘਰ ਹਨ। ਇਹ ਸਥਾਨ ਹਨ ਗਿੱਲ ਰੋਡ, ਗੁਰੂ ਅਰਜਨ ਦੇਵ ਜੀ ਨਗਰ, ਬਸਤੀ ਸਾਧਾਂ ਵਾਲੀ, ਬਸਤੀ ਮਹਾਸ਼ਿਆਂ ਵਾਲੀ, ਮਹਿਮਾ ਸਿੰਘ ਵਾਲਾ ਰੋਡ, ਰਾਮਾ ਨਗਰ ਬਾਈਪਾਸ, ਹਰਗੋਬਿੰਦ ਨਗਰ, ਬਸਤੀ ਲਾਲ ਸਿੰਘ ਆਦਿ। ਇਸ ਵਾਰਡ ਦੀ ਵੋਟ ਗਿਣਤੀ ਸੰਨ 2003 ਅਨੁਸਾਰ 3021 ਹੈ।

## ਵਾਰਡ ਨੰ: ਤੇਈ

ਇਹ 635 ਘਰਾਂ ਦੀ ਆਬਾਦੀ ਵਾਲਾ ਵਾਰਡ ਹੈ। ਜਿਸ ਵਿੱਚ ਸੱਤ ਵੱਖੋ-ਵੱਖਰੇ ਸਥਾਨ ਦਿਖਾਏ ਗਏ ਹਨ ਜਿੰਨ੍ਹਾਂ ਦੀ ਵੱਖੋ-ਵੱਖਰੀ ਕੁਤਰ 'ਚੋਂ ਇਹਨਾਂ ਘਰਾਂ ਨੂੰ ਲਿਆ ਗਿਆ ਹੈ। ਇਹ ਸਥਾਨ ਹਨ ਮੁਹੱਲਾ ਸੋਢੀਆਂ, ਗਲੀ ਮਿਸਤਰੀਆਂ ਵਾਲੀ, ਹਜ਼ਾਰਾ ਸਿੰਘ ਫੌਜੀ ਵਾਲੀ ਗਲੀ, ਬਹੋਨਾ ਰੋਡ, ਲਾਲ ਸਿੰਘ ਰੋਡ, ਵਿਸ਼ਵਕਰਮਾ ਨਗਰ, ਮਹਾਵੀਰ ਨਗਰ



ਆਦਿ। ਇਸ ਵਾਰਡ ਦੀ ਵੋਟ ਗਿਣਤੀ ਸੰਨ 2003 ਅਨੁਸਾਰ 2746 ਹੈ।

## ਵਾਰਡ ਨੰ: ਚੌਵੀ

ਇਹ ਵਾਰਡ ਵੀ ਸਰਦਾਰ ਨਗਰ ਦੀ ਵਿਸ਼ਾਲ ਆਬਾਦੀ ਵਾਂਗ ਪ੍ਰੀਤ ਨਗਰ ਦੀ ਇਕੱਲੀ ਆਬਾਦੀ ਨਾਲ ਹੀ ਸਜਿਆ ਹੋਇਆ ਹੈ। ਇਸ ਵਾਰਡ ਵਿੱਚ ਇਕੱਲੇ ਪ੍ਰੀਤ ਨਗਰ ਦੇ ਹੀ 644 ਘਰ ਹਨ। ਇਸ ਵਾਰਡ ਦੀ ਵੋਟ ਗਿਣਤੀ ਸੰਨ 2003 ਅਨੁਸਾਰ 2442 ਹੈ।

## ਵਾਰਡ ਨੰ: ਪੱਚੀ

ਇਸ ਵਾਰਡ ਵਿੱਚ 547 ਘਰ ਵਸਦੇ ਹਨ। ਇਹਨਾਂ ਘਰਾਂ ਨੂੰ ਛੇ ਮੇਨ ਸਥਾਨਾਂ ਤੋਂ ਲਿਆ ਗਿਆ ਹੈ। ਇਹ ਸਥਾਨ ਨਿਗਾਹਾ ਰੋਡ, ਪ੍ਰੀਤ ਨਗਰ, ਏਕਜੋਤ ਨਗਰ, ਬਸਤੀ ਮੋਹਣ ਸਿੰਘ, ਬਸਤੀ ਬਹਾਦਰ ਸਿੰਘ ਅਤੇ ਟਾਵਰ ਏਰੀਆ। ਇਸ ਵਾਰਡ ਦੀ ਵੋਟ ਗਿਣਤੀ ਸੰਨ 2003 ਅਨੁਸਾਰ 2479 ਹੈ।

## ਵਾਰਡ ਨੰ: ਛੱਬੀ

ਇਸ ਵਾਰਡ ਵਿੱਚ 593 ਘਰਾਂ ਨੂੰ ਲਿਆ ਗਿਆ ਹੈ। ਇਸ ਵਾਰਡ ਵਿੱਚ ਲਏ ਗਏ ਘਰ ਦਸ ਮੇਨ ਸਥਾਨਾਂ ਦੀਆਂ ਨੁੱਕਰਾਂ ਵਿੱਚੋਂ ਲਏ ਗਏ ਹਨ। ਇਹ ਸਥਾਨ ਪੱਤੀ ਰੂਪਾ, ਪੱਤੀ ਚਿਰਾਗੇ ਕੀ, ਮਜੀਠੀਆ ਚੌਕ, ਮੁਹੱਲਾ ਸਿਵੀਆਂ, ਪਿਪਲੀ ਵਾਲੀ ਗਲੀ, ਪੱਤੀ ਖਾਨੇ ਕੀ, ਰੰਧਾਵਾ ਗਲੀ, ਬਾਬਾ ਟੇਕ ਸਿੰਘ ਪਾਰਕ, ਪੰਡਤਾਂ ਵਾਲੀ ਗਲੀ, ਰਾਮ ਸਿੰਘ ਗੜ੍ਹੀਆ ਚੌਕ ਆਦਿ। ਇਸ ਵਾਰਡ ਦੀ ਵੋਟ ਗਿਣਤੀ ਸੰਨ 2003 ਅਨੁਸਾਰ 2410 ਹੈ।

## ਵਾਰਡ ਨੰ: ਸਤਾਈ

ਇਹ ਵਾਰਡ 691 ਘਰਾਂ ਵਾਲਾ ਵਿਸ਼ਾਲ ਵਾਰਡ ਹੈ। ਇਸ ਵਿੱਚ ਪੰਦਰਾਂ ਵੱਖੋ ਵੱਖਰੇ ਸਥਾਨਾਂ ਦੀ ਆਬਾਦੀ ਵਸਦੀ ਹੈ। ਇਹ ਸਥਾਨ ਹਨ ਬੁੱਕਣ ਵਾਲਾ ਰੋਡ, ਬਸਤੀ ਚਰਨ ਸਿੰਘ, ਮੁਹੱਲਾ ਲਾਹੌਰੀਆਂ, ਬਸਤੀ ਗੁਰੂਸਰ, ਗਰੀਨ ਫੀਲਡ ਕਲੋਨੀ, ਪਟਵਾਰ ਖਾਨੇ ਵਾਲੀ ਗਲੀ, ਅਗਵਾੜ ਖਾਨੇ ਕਾ, ਨਾਨਕ ਚੰਦ ਰੋਡ, ਇੰਪਰੂਵਮੈਂਟ ਟਰੱਸਟ ਕਲੋਨੀ, ਵਿਸ਼ਵਕਰਮਾ ਚੌਕ, ਸੰਧੂਆਂ ਵਾਲਾ ਰੋਡ, ਬਸਤੀ ਮੋਹਣ ਸਿੰਘ, ਬਸਤੀ ਬਾਜੀਗਰ, ਬਸਤੀ ਕੁਸ਼ਟ ਆਸ਼ਰਮ, ਡੇਰਾ ਰਾਧਾ ਸੁਆਮੀ ਆਦਿ। ਇਸ ਵਾਰਡ ਦੀ ਵੋਟ ਗਿਣਤੀ 2003 ਅਨੁਸਾਰ

3012 ਹੈ ।

## ਵਾਰਡ ਨੰ: ਅਠਾਈ

ਇਸ ਵਾਰਡ ਵਿੱਚ 600 ਘਰਾਂ ਦੀ ਆਬਾਦੀ ਵਸਦੀ ਹੈ । ਇਸ ਵਾਰਡ ਵਿੱਚ ਵਸਦੀ ਆਬਾਦੀ ਗਿਆਰਾਂ ਸਥਾਨਾਂ ਦੀ ਨੁੱਕਰਾਂ ਤੋਂ ਲਈ ਗਈ ਹੈ । ਇਹ ਸਥਾਨ ਮਾਲਵਾ ਹਾਊਸ, ਪੁਰਾਣਾ ਬਜ਼ਾਰ, ਮੁਹੱਲਾ ਸੈਦਾਂ, ਮੁਹੱਲਾ ਲਾਹੌਰੀਆਂ, ਅਗਵਾੜ ਖਾਨੇ ਕਾ, ਖਿਦਰਾਲ ਬੌਗਾ ਪੱਤੀ, ਅਗਵਾੜ ਹਾਕਮ ਕਾ, ਹਕੀਮਾਂ ਵਾਲੀ ਗਲੀ, ਸਿੰਘ ਰੋਡ, ਗੁ: ਮੇਲਾ ਸਿੰਘ, ਅਗਵਾੜ ਢਿੱਲਵਾਂ ਆਦਿ ਹਨ । ਇਸ ਵਾਰਡ ਦੀ ਵੋਟ ਗਿਣਤੀ 2003 ਅਨੁਸਾਰ 2811 ਹੈ ।

## ਵਾਰਡ ਉਨੱਤੀ

ਇਸ ਵਾਰਡ ਵਿੱਚ 469 ਘਰਾਂ ਨੂੰ ਲਿਆ ਗਿਆ ਹੈ । ਇਸ ਵਿੱਚ 13 ਵੱਖੋ ਵੱਖਰੇ ਸਥਾਨਾਂ ਤੋਂ ਲਈ ਗਈ ਆਬਾਦੀ ਵਸਦੀ ਹੈ । ਇਹ ਸਥਾਨ ਹਨ ਵਾਰਡ ਰੋਡ, ਡਿਸਪੋਜ਼ਲ ਹਾਊਸ, ਮੁਹੱਲਾ ਅੰਗਦਪੁਰ, ਗਲੀ ਹਜ਼ਾਰਾ ਸਿੰਘ, ਸਰਕੂਲਰ ਰੋਡ, ਡਿਪੂ ਵਾਲੀ ਗਲੀ, ਜਮੀਅਤ ਸਿੰਘ ਰੋਡ, ਗੁ: ਟਾਕ ਕਸ਼ਤਰੀ, ਦੇਵ ਸਮਾਜ ਸਕੂਲ, ਮੁਹੱਲਾ ਦੁੱਨੇ ਕਾ, ਗਲੀ ਲਛਮਣ ਸਿੰਘ ਚੱਕੀ ਵਾਲੀ, ਗਲੀ ਤੇਲੀਆਂ ਵਾਲੀ ਅਤੇ ਖਾਲਸਾ ਗਰਲਜ਼ ਸਕੂਲ ਆਦਿ। ਇਸ ਵਾਰਡ ਦੀ ਵੋਟ ਗਿਣਤੀ 2003 ਅਨੁਸਾਰ 2594 ਹੈ ।

## ਵਾਰਡ ਨੰ: ਤੀਹ

ਇਸ ਵਾਰਡ ਵਿੱਚ 649 ਘਰਾਂ ਦੀ ਆਬਾਦੀ ਵਸਦੀ ਹੈ । ਜਿਸ ਵਿੱਚ ਚੌਦਾਂ ਮੇਨ ਸਥਾਨ ਹਨ, ਜਿਸ ਦੀਆਂ ਵੱਖੋ ਵੱਖਰੀਆਂ ਨੁੱਕਰਾਂ 'ਚੋਂ ਇਹਨਾਂ ਘਰਾਂ ਨੂੰ ਲਿਆ ਗਿਆ ਹੈ । ਇਹ ਸਥਾਨ ਐਸ.ਡੀ. ਸੀਨੀਅਰ ਸਕੂਲ, ਆਰੀਆ ਸਕੂਲ, ਪੁਰਾਣੀ ਸਿਟੀ ਪੁਲਿਸ ਰੋਡ, ਮੇਨ ਬਜ਼ਾਰ ਗੁਰਦੁਆਰਾ ਸਿੰਘ ਸਭਾ, ਸੂਦਾਂ ਵਾਲੀ ਗਲੀ ਮੇਨ ਬਜ਼ਾਰ, ਸਿਵਲ ਹਸਪਤਾਲ, ਮੁਹੱਲਾ ਜਗਦੀਸ਼ ਪ੍ਰਸਾਦ ਸੂਦ, ਚੂਹੜ ਚੱਕੀਆਂ ਦੇ ਅਹਾਤੇ, ਸ਼ਿਵਾਜੀ ਮਾਰਕੀਟ ਬਾਗ ਗਲੀ, ਨਿਊ ਟਾਊਨ ਬਾਗ ਗਲੀ, ਆਰੀਆ ਰੋਡ, ਪੁਰਾਣੀ ਸਿਟੀ, ਮਿਸਤਰੀਆਂ ਵਾਲੀ ਗਲੀ, ਪੱਤੀ ਪਾਲੇ ਕੀ ਆਦਿ ਹਨ । ਇਸ ਵਾਰਡ ਦੀ ਵੋਟ ਗਿਣਤੀ 2003 ਅਨੁਸਾਰ 2706 ਹੈ ।



## ਵਾਰਡ ਨੰ: ਇਕੱਤੀ

ਇਸ ਵਾਰਡ ਵਿੱਚ 522 ਘਰਾਂ ਦੀ ਆਬਾਦੀ ਨੂੰ ਲਿਆ ਗਿਆ ਹੈ । ਜਿਸ ਵਿੱਚ ਪੰਦਰਾਂ ਸਥਾਨਾਂ ਨੂੰ ਦਰਸਾਇਆ ਗਿਆ ਹੈ । ਜਿੰਨ੍ਹਾਂ ਦੀ ਵੱਖੋ ਵੱਖਰੀ ਨੁੱਕਰ ਤੋਂ ਇਹਨਾਂ ਘਰਾਂ ਨੂੰ ਲਿਆ ਗਿਆ ਹੈ । ਇਹ ਸਥਾਨ ਕੁੰਮੀ ਕਾ ਅਗਵਾੜ, ਅਗਵਾੜ ਬੁੱਢੇ ਕਾ, ਚੌਕ ਸ਼ੇਖਾਂ ਵਾਲਾ, ਗਲੀ ਟੈਂਕੀ ਵਾਲੀ, ਪੱਤੀ ਉਸੰਗ, ਮੁਹੱਲਾ ਸੋਢੀਆਂ, ਮੁਹੱਲਾ ਪੱਤੀ ਬਾਜੇ ਕੀ, ਉੱਚਾ ਵਿਹੜਾ, ਗਲੀ ਕਸ਼ਮੀਰੀਆਂ ਦੀ, ਖੂਨੀ ਮਸੀਤ, ਖਹਿਰਾ ਪੱਤੀ, ਗਲੀ ਸੂਦਾਂ ਵਾਲੀ, ਮੁਹੱਲਾ ਸੋਫੀਆ, ਪੱਤੀ ਮੈਹਿਲਾ ਆਦਿ ਹਨ । ਇਸ ਵਾਰਡ ਦੀ ਵੋਟ ਗਿਣਤੀ 2003 ਅਨੁਸਾਰ 2622 ਹੈ ।

ਐਨੀ ਸਾਰੀ ਵੰਡ ਵੰਡਾਈ ਵਾਲਾ ਮੋਗਾ ਸ਼ਹਿਰ ਇੱਕਲਵਾਂਝੇ ਦਾ ਭੋਰਾ ਵੀ ਸ਼ਿਕਾਰ ਨਹੀਂ । ਇਸ ਦਾ ਆਪਸੀ ਪਿਆਰ ਅਤੇ ਮੇਲ ਮਿਲਾਪ ਪੁਰਾਣੀ ਪਰੰਪਰਾ ਵਿੱਚ ਹੀ ਸੁਰਜੀਤ ਹੈ । ਇਸੇ ਕਰਕੇ ਹੀ ਇਸਦੀ ਰੰਗੀਨ ਮਹਤੱਤਾ ਦੂਰ ਵਸ਼ਿੰਦਿਆਂ ਦੀ ਖਿੱਚ ਦਾ ਕੇਂਦਰ ਬਣਦੀ ਰਹੀ ਹੈ ਤੇ ਹੁਣ ਵੀ ਉਹਨਾਂ ਨੇ ਇਸਦੀ ਅਭਿੱਜ ਸਭਿਅਤਾ, ਸਭਿਆਚਾਰ ਨੂੰ ਅੱਖੋਂ ਪਰੋਖੇ ਨਹੀਂ ਕੀਤਾ । ਬੱਸ ਇਹੋ ਕਾਰਨ ਹੈ ਮੋਗੇ ਦੇ ਵਿਗਾਸਣ ਅਤੇ ਇਸ ਦੀ ਕਲਾ ਸਜੀਤ ਰਹਿਣ ਦਾ । ਇਸ ਦੇ ਪੇਂਡੂ ਸਮੇਂ ਦੇ ਰਾਹ ਅਜੇ ਵੀ ਸਜੀਤ ਹਨ । ਜੇ ਕਦੇ ਕਦਾਈਂ ਉਹਨਾਂ ਰਾਹਾਂ ਵਿੱਚ ਦੀ ਲੰਘਣ ਦਾ ਮੌਕਾ ਮਿਲਦਾ ਹੈ ਯਾਦਾਂ ਆ ਜਾਂਦੀਆਂ ਹਨ ਉਹਨਾਂ ਰਹਿਬਰਾਂ ਦੀਆਂ ਪੈੜਾਂ ਦੀਆਂ ਜਿੰਨ੍ਹਾਂ ਦੀਆਂ ਘਾਲਣਾ ਵਿੱਚੋਂ ਇਹ ਮੋਗਾ ਨਿੱਕਲਿਆ ਸੀ ਤੇ ਅੱਜ ਪੂਰੇ ਜਾਹੋ ਜਲਾਲ ਵਿੱਚ ਹੈ ।

ਸਾਡੇ ਉਹ ਮਹਾਨ ਰਹਿਬਰ ਸਾਡੀ ਜੜ੍ਹ ਬੁਨਿਆਦ ਵੀ ਹਨ ਤੇ ਸਾਡਾ ਮਾਲ ਖਜਾਨਾ ਵੀ । ਇਹ ਸਭ ਉਹਨਾਂ ਦੇ ਸਪਨਿਆਂ ਦਾ ਹੀ ਵਿਕਾਸ ਹੈ । ਉਹਨਾਂ ਰਹਿਬਰਾਂ ਦੀਆਂ ਦੱਸੀਆਂ ਰਾਹ ਹਕੀਕਤਾਂ, ਉਹਨਾਂ ਦੀਆਂ ਪੈੜਾਂ ਹੀ ਸਾਡੇ ਵਿਕਾਸ ਦੀਆਂ ਰਾਹ ਮੰਜਲਾਂ ਹਨ । ਜੋ ਕੁਝ ਅਸੀਂ ਹਾਂ ਤੇ ਜੋ ਕੁਝ ਸਾਡੇ ਕੋਲ ਹੈ, ਇਹ ਗੁਜ਼ਰੇ ਜਮਾਨੇ ਤੋਂ ਹੀ ਅਸੀਂ ਪਾਇਆ ਹੈ । ਅਸੀ ਉਸੇ ਅਤੀਤ ਦੀ ਹੀ ਉਪਜ ਹਾਂ ਤੇ ਸਮੇਂ ਸਮੇਂ ਉਸੇ ਅਤੀਤ ਵਿੱਚ ਹੀ ਲੀਨ ਹੁੰਦੇ ਆਏ ਹਾਂ । ਬੇਸ਼ੱਕ ਇਹ ਸਾਡਾ ਅਤੀਤ ਖ਼ਾਮੋਸ਼ ਹੈ ਪਰ ਇਸ ਵਿੱਚ ਨਿਰੰਤਰਤਾ ਉਵੇਂ ਜਿਵੇਂ ਹੀ ਹੈ ਜਿਸ ਤਰ੍ਹਾਂ ਕਿਸੇ ਪੇਂਟ ਕੀਤੀ ਹੋਈ ਤਸਵੀਰ ਜਾਂ ਸੰਗਮਰਮਰ ਦੀ ਮੂਰਤੀ ਵਿੱਚ ਹੁੰਦੀ ਹੈ । ਇਸ ਕਰਕੇ ਹੀ ਮੋਗੇ ਦੀ ਸਹਿਜ ਅਵਸਥਾ ਤੇ ਗੌਰਵ ਬਰਕਰਾਰ ਹੈ ।

ਬਲਵਾਨ ਤੇ ਮਹੱਤਵਪੂਰਨ ਕੰਮ ਕਰਨ ਦੀ ਉਮੰਗ ਰੱਖਣ ਵਾਲੀ ਕੜੀ ਇੱਥੇ ਸਥਾਪਿਤ ਹੋ ਚੁੱਕੀ ਹੈ ਤੇ ਇਸ ਦਾ ਵਾਸਤਵ ਵਿੱਚ ਜੀਵਨ ਆਧਾਰ ਵੀ ਹੈ । ਮੈਂ ਕਿਸੇ ਅਚੇਤ

ਮਨ 'ਚੋਂ ਜਨਮੇ ਸੁਪਨੇ ਦੀ ਗੱਲ ਨਹੀਂ ਕਰਦਾ। ਇਹ ਵਰਤਮਾਨ ਦੇ ਬੇਦਾਗ ਕਾਰਜ ਅਤੇ ਦਾਰਸ਼ਨਿਕ ਦਾ ਪ੍ਰਤੱਖ ਰੂਪ ਹੈ ਜੋ ਮੋਗੇ 'ਤੇ ਸੋਨੇ ਤੇ ਸੁਹਾਗੇ ਵਾਲੀ ਗੱਲ ਵਾਂਗ ਹੈ। ਜਦ ਅਸੀਂ ਇਸ ਸ਼ਹਿਰ ਦੀ ਆਬਾਦੀ ਵਾਲੀ ਸੀਮਾ ਵਿੱਚ ਦਾਖ਼ਲ ਹੋਣ ਲੱਗਦੇ ਹਾਂ ਤਾਂ ਵੱਡੇ ਵੱਡੇ ਗੇਟ ਆਪਣੀ ਹੋਂਦ ਦਰਸਾਉਂਦੇ ਹਨ। ਇਹ ਨੈਸਲੇ ਇੰਡੀਆ ਦੀ ਮੋਗੇ ਨੂੰ ਅਨੋਖੀ ਦੇਣ ਹੈ, ਜੋ ਇਸ ਸ਼ਹਿਰ ਦੀ ਵਿਰਾਟ ਰੂਪਕਾ ਨੂੰ ਦਰਸਾਉਂਦੇ ਹਨ। ਇਹ ਪਰਦੇਸੀਆਂ ਦੀ ਮੋਗੇ ਵਿੱਚ ਸਰਵਸ੍ਰੇਸ਼ਟ ਕੀਰਤੀ ਦੇ ਥੰਮ ਹਨ। ਇਹ ਕੀਰਤੀ ਦੇ ਥੰਮ ਕੇਵਲ ਇਹ ਹੀ ਨਹੀਂ ਹੋਰ ਵੀ ਕਈ ਥਾਵਾਂ 'ਤੇ ਹਨ। ਮੋਗਾ ਬਾਈਪਾਸ ਲੁਧਿਆਣਾ ਰੋਡ 'ਤੇ ਬਣਿਆ ਨੈਸਲੇ ਪਾਰਕ ਇੱਕ ਵਧੀਆ ਪਿਰਤ ਹੈ ਮੋਗੇ ਸ਼ਹਿਰ ਨੂੰ ਹਰਿਆ ਭਰਿਆ ਰੱਖਣ ਦੀ। ਇਸ ਤਰ੍ਹਾਂ ਹੀ ਸ਼ਹਿਰ ਤੋਂ ਥੋੜ੍ਹਾ ਜਿਹਾ ਬਾਹਰ ਕੋਟਕਪੂਰਾ ਰੋਡ 'ਤੇ ਵੇਰਕਾ ਵੱਲੋਂ ਇੱਕ ਪਾਰਕ ਦਾ ਨਮੂਨਾ ਬਣਾਇਆ ਗਿਆ ਹੈ ਜੋ ਬਾਹਰੋਂ ਆਇਆਂ ਲਈ ਇੱਕ ਮਨਮੋਹਕ ਦ੍ਰਿਸ਼ ਹੈ। ਹੋ ਸਕਦਾ ਹੈ ਆਉਣ ਵਾਲੇ ਸਮੇਂ ਵਿੱਚ ਇਹ ਸੈਲਾਨੀਆਂ ਲਈ ਬਹਿਸ਼ਤ ਦਾ ਇੱਕ ਨਮੂਨਾ ਬਣ ਜਾਵੇ।

ਇਸ ਤਰ੍ਹਾਂ ਹੀ ਮੋਗੇ ਦੇ 'ਸਨਸੈਟ ਪੁਆਇੰਟ' ਭਾਵ ਸੂਰਜ ਅਸਤ ਬਿੰਦੂ ਵਾਲੇ ਪਾਸੇ ਫਿਰੋਜ਼ਪੁਰ ਰੋਡ 'ਤੇ ਇੱਕ ਕਿਲ੍ਹਾ ਨਾਮੀ ਇਮਾਰਤ ਉਸਰੀ ਹੋਈ ਹੈ ਜਿਸ ਨੂੰ ਮਿੰਨੀ ਸੈਕਟਰੀਏਟ ਦਾ ਨਾਮ ਦਿੱਤਾ ਗਿਆ ਹੈ। ਡੁਬਦੇ ਸੂਰਜ ਦੀਆਂ ਕਿਰਨਾਂ ਜਦ ਡਲਕਦੀਆਂ ਛਲਕਦੀਆਂ, ਹਾਰੀਆਂ ਹੰਭੀਆਂ ਇਸ ਸ਼ੀਸ਼ਿਆਂ ਜੜੀ ਇਮਾਰਤ 'ਤੇ ਪੈਂਦੀਆਂ ਹਨ ਤਾਂ ਇਸ ਦੀ ਸੁੰਦਰਤਾ ਨੂੰ ਹੋਰ ਵੀ ਚਾਰ ਚੰਨ ਲਾ ਦਿੰਦੀਆਂ ਹਨ। ਇਹ ਮੋਗੇ ਲਈ ਇੱਕੀਵੀਂ ਸਦੀ ਦਾ ਇੱਕ ਅਜੂਬਾ ਹੈ। ਇਸ ਮਿੰਨੀ ਸੈਕਟਰੀਏਟ ਦੀ ਇੱਕ ਨਿਰਾਲੀ ਹੀ ਵਿਲੱਖਣਤਾ ਹੈ। ਇਸ ਮਿੰਨੀ ਸੈਕਟਰੀਏਟ ਨੂੰ ਪੰਜ ਦਰਿਆਵਾਂ ਦੇ ਨਾਂ ਨਾਲ ਬਲਾਕ ਰੂਪ ਵਿੱਚ ਵੰਡਿਆ ਹੋਇਆ ਹੈ। ਹਰ ਬਲਾਕ ਵਿੱਚ ਵੱਖੋ-ਵੱਖਰੇ ਮਹਿਕਮਿਆਂ ਦੇ ਦਫ਼ਤਰ ਹਨ।

ਜਲੰਧਰ ਅੰਮ੍ਰਿਤਸਰ ਬਾਈਪਾਸ ਵਾਲੇ ਪਾਸੇ ਉੱਚੇ ਉੱਚੇ ਦਰਖ਼ਤਾਂ ਨਾਂਲ ਘਿਰੀ ਹੋਈ ਇੱਕ ਸੁੰਨਸਾਨ ਵਾਦੀ ਹੈ, ਜਿਸ ਵਿਚਕਾਰ ਇੱਕ ਸੁੰਦਰ ਜਿਹੀ ਕਲਾ ਦਾ ਨਮੂਨਾ ਹੈ ਟਾਵਰ ਹਾਊਸ ਜਿਹੜਾ ਇਸ ਦਰਖਤਾਂ ਨਾਲ ਘਿਰੀ ਵਾਦੀ ਦੀ ਸੁੰਦਰਤਾ ਨੂੰ ਹੋਰ ਵੀ ਵਧਾਉਂਦਾ ਹੈ। ਇਹ ਸਾਡੀ ਭਾਰਤ ਸਰਕਾਰ ਦੁਆਰਾ ਬਣਾਈ ਗਈ ਫੌਜੀ ਛਾਉਣੀ ਹੈ, ਜਿਹੜੀ ਮੋਗੇ ਦੀ ਮਹੱਤਤਾ ਵਿੱਚ ਹੋਰ ਵਾਧਾ ਕਰਦੀ ਹੈ।

ਮੋਗੇ ਸ਼ਹਿਰ ਦੀ ਮਹੱਤਤਾ, ਮਾਣ ਮਰਿਆਦਾ ਤੇ ਵਿਕਾਸ ਵਿੱਚ ਜਿਸ ਤਰ੍ਹਾਂ ਦਿਨ-ਬਦਿਨ ਤਰੱਕੀ ਹੋ ਰਹੀ ਹੈ। ਰਾਜਨੀਤਕ, ਸਭਿਆਚਾਰ ਗਤੀਵਿਧੀਆਂ ਵਿੱਚ ਜਿਸ ਤਰ੍ਹਾਂ ਵਾਧਾ ਹੋ ਰਿਹਾ ਹੈ, ਆਉਣ ਵਾਲੇ ਸਮੇਂ ਵਿੱਚ ਇਸ ਦੇ ਸ਼ਿੰਗਾਰ ਦੀ ਕੋਈ ਰੀਸ ਨਹੀਂ ਕਰੇਗਾ।

## ਮੋਗੇ ਇਲਾਕੇ ਦੀ ਬਹੁਪੱਖੀ ਤਸਵੀਰ

ਮੋਗੇ ਦਾ ਇਲਾਕਾ ਇੱਕ ਮੈਦਾਨੀ ਭਾਗ ਹੈ। ਜਿਸ ਵਿੱਚ ਪਹਿਲਾਂ ਪਹਿਲ ਕਿਧਰੇ ਰੇਤ ਦੇ ਟੀਲੇ ਵੀ ਦਿਖਾਈ ਦਿੰਦੇ ਸਨ ਪਰ ਵੀਹਵੀਂ ਸਦੀ ਦੀ ਤਰੱਕੀ ਦੇ ਮਸ਼ੀਨੀ ਯੁੱਗ ਨੇ ਇਹਨਾਂ ਰੇਤਲੇ ਟਿੱਬਿਆਂ ਨੂੰ ਵੀ ਮੈਦਾਨੀ ਭਾਗ ਵਿੱਚ ਹੀ ਬਦਲ ਦਿੱਤਾ। ਇਸ ਇਲਾਕੇ ਦਾ ਦ੍ਰਿਸ਼ ਸਬਜ਼ ਭਰਪੂਰ ਨੁਹਾਰ ਵਾਲਾ ਹੈ। ਸੈਂਕੜੇ ਕਿਲੋਮੀਟਰ ਦਾ ਸਫਰ ਤੈਅ ਕਰ ਲੈਣ ਬਾਦ ਵੀ ਅਕੇਵਾਂ ਨਹੀਂ, ਅੱਖਾਂ ਹੋਰ ਦੇਖਣ ਨੂੰ ਤਰਸਦੀਆਂ ਹਨ। ਇਹ ਇਸ ਇਲਾਕੇ ਨੂੰ ਨਿਆਮਤ ਹੈ। ਇਸੇ ਕਰਕੇ ਹੀ ਇਸ ਇਲਾਕੇ ਦੇ ਲੋਕ ਇਸਨੂੰ ਪਿਆਰ ਕਰਦੇ ਹਨ। ਕਈ ਪੀੜ੍ਹੀਆਂ ਤੋਂ ਵਸੇ ਇੱਥੋਂ ਦੇ ਵਾਸ਼ਿੰਦਿਆਂ ਦਾ ਜੀਵਨ ਇਸ ਨਿਆਮਤ ਕਰਕੇ ਹੀ ਖ਼ੁਸ਼ਗਵਾਰ ਹੈ।

ਪ੍ਰਾਚੀਨ ਸਮਿਆਂ ਵਿੱਚ ਵੀ ਇਸ ਇਲਾਕੇ ਦੀ ਸਭਿਅਤਾ ਇੱਕ ਨਿਰਾਲੀ ਕਿਸਮ ਦੀ ਹੀ ਸੀ। ਦੱਸਿਆ ਜਾਂਦਾ ਹੈ ਕਿ ਕਿਸੇ ਵਕਤ ਇਸ ਇਲਾਕੇ ਵਿੱਚ ਸਤਲੁਜ ਦਰਿਆ ਵਗਦਾ ਹੁੰਦਾ ਸੀ। ਸਮੇਂ ਦੀ ਤਬਦੀਲੀ ਵਿੱਚ ਹੌਲੀ ਹੌਲੀ ਉਹ ਦਰਿਆ ਪਿੱਛੇ ਹਟਦਾ ਗਿਆ ਤੇ ਇਸ ਇਲਾਕੇ ਨੂੰ ਆਪਣੀ ਰੇਤ ਨਾਲ ਢਕਦਾ ਗਿਆ। ਉਸ ਸਮੇਂ ਇਹ ਇਲਾਕਾ ਮਾਰੂਥਲ ਵਾਂਗ ਸੀ। ਦਰਅਸਲ ਇਸ ਇਲਾਕੇ ਨੂੰ ਉਸ ਸਮੇਂ ਮਾਰੂ ਇਲਾਕਾ ਕਰਨ ਵਾਲਾ ਇਹ ਦਰਿਆ ਹੀ ਸੀ। ਇਹ ਸਾਰਾ ਕੁਝ ਇੱਥੇ ਵਾਪਰਿਆ ਪਰ ਅੱਜ ਮੋਗੇ ਵਿੱਚ ਸਰਵਸ੍ਰੇਸ਼ਟ ਉੱਤਮ ਕੀਰਤੀ ਹੈ ਤਰੱਕੀ ਦਾ ਥੰਮ ਹੈ ਇਹ ਮੋਗਾ। ਕਿਸੇ ਨੇ ਠੀਕ ਹੀ ਲਿਖਿਆ ਹੈ ਕਿ ਮੋਗੇ ਇਲਾਕੇ ਦਾ ਸਵਰਨ ਯੁੱਗ ਇਸ ਦੇ ਬਹਾਦਰ ਸੂਰਬੀਰਾਂ ਦੀ ਕਿਸਮਤ ਨਾਲ ਜੁੜਿਆ ਹੋਇਆ ਹੈ। ਮਾਨਵ ਜਾਤੀ ਦੇ ਇਤਿਹਾਸ ਵਿੱਚ ਕੇਵਲ ਮੋਗਾ ਇਲਾਕੇ ਦੇ ਇਹਨਾਂ ਬਹਾਦਰਾਂ ਦੀ ਇੱਕ ਅਜਿਹੀ ਮਿਸਾਲ ਹੈ ਜਿੰਨ੍ਹਾਂ ਨੇ ਬਰਬਰਤਾ ਦੇ ਕਠੋਰ ਤੋਂ ਕਠੋਰ ਅਤਿਆਚਾਰਾਂ ਨੂੰ ਸਹਿੰਦੇ ਹੋਏ ਵੀ ਆਪਣੀ ਮਾਂ ਧਰਤੀ ਦੀ ਛਾਤੀ 'ਤੇ ਖਲੋ ਕੇ ਗੁਲਾਮੀ ਦੇ ਅਤਿਆਚਾਰਾਂ ਨੂੰ ਗਲੋਂ ਉਤਾਰਿਆ ਸੀ।

ਇਸ ਸਮੇਂ ਜੋ ਇਸਦੀ ਭੂਗੋਲਿਕ ਸਥਿਤੀ ਬੜੀ ਵਿਸ਼ਾਲ ਹੈ। ਇਸ ਦਾ ਰਕਬਾ ਖੇਤਰ 233887 ਹੈਕਟੇਅਰ ਹੈ। ਇਸ ਮੋਗੇ ਇਲਾਕੇ ਵਿੱਚ 330 ਪਿੰਡ ਆਬਾਦ ਹਨ ਅਤੇ ਚਾਰ ਤਹਿਸੀਲਾਂ ਮੋਗਾ, ਬਾਘਾ ਪੁਰਾਣਾ, ਨਿਹਾਲ ਸਿੰਘ ਵਾਲਾ ਅਤੇ ਧਰਮਕੋਟ ਹਨ। ਜ਼ਿਲ੍ਹਾ ਬਣਨ ਨਾਲ ਇਸ ਦੀ ਸਥਿਤੀ ਵਿੱਚ ਬਹੁਤ ਜ਼ਿਆਦਾ ਬਦਲਾਅ ਆ ਗਿਆ ਹੈ। ਇਸ ਦੀ ਮੰਡੀਕਰਨ ਸਥਿਤੀ ਵਿੱਚ ਵੀ ਕਾਫੀ ਤਬਦੀਲੀ ਆ ਗਈ ਹੈ। ਪਹਿਲਾਂ ਦੀ ਬਿਜਾਏ ਮੋਗਾ ਇਲਾਕੇ ਵਿੱਚ ਸੱਤ ਮਾਰਕੀਟ ਕਮੇਟੀਆਂ ਬਣ ਗਈਆਂ ਹਨ। ਮੋਗਾ, ਬੱਧਣੀ, ਅਜੀਤਵਾਲ, ਨਿਹਾਲ ਸਿੰਘ ਵਾਲਾ, ਬਾਘਾ ਪੁਰਾਣਾ, ਕੋਟ ਈਸੇ ਖਾਂ ਅਤੇ ਧਰਮਕੋਟ।

ਮੋਗੇ ਇਲਾਕੇ ਵਿੱਚ ਗੁਰਦੁਆਰੇ, ਮੰਦਰ-ਸ਼ਿਵਾਲੇ ਆਦਿ ਦੀ ਆਪਣੀ ਵੱਖਰੀ

ਮਹਤੱਤਾ ਹੈ। ਹੋਰ ਵੀ ਧਾਰਮਿਕ ਪੂਜਣਯੋਗ ਅਸਥਾਨ ਹਨ। ਜਿੰਨ੍ਹਾਂ ਦੀ ਧਾਰਮਿਕ ਮਹਤੱਤਾ ਆਪਣੀ ਵੱਖਰੀ ਤੇ ਨਿਰਾਲੀ ਹੈ। ਇਸ ਦੇ ਨਾਲ ਨਾਲ ਹੀ ਇਸ ਇਲਾਕੇ ਦਾ ਸ਼ਾਨਦਾਰ ਵਿਰਸਾ ਵੀ ਹੈ, ਜੋ ਅਲੋਪ ਹੋਣ ਜਾ ਰਿਹਾ ਹੈ, ਜੋ ਹੌਲੀ ਹੌਲੀ ਖੰਡਰ ਰੂਪ ਧਾਰਣ ਕਰੀ ਜਾ ਰਿਹਾ ਹੈ।

ਮੁਗਲ ਕਾਲ ਸਮੇਂ ਸ਼ੇਰ ਸ਼ਾਹ ਸੂਰੀ ਨਾਮ ਦਾ ਇੱਕ ਰਾਜਾ ਹੋਇਆ ਹੈ। ਜਿਸਨੇ ਲਾਹੌਰ ਤੋਂ ਕਲਕੱਤੇ ਤੱਕ ਜਾਂਦੀ ਸੜਕ ਨੂੰ ਸ਼ੇਰ ਸ਼ਾਹ ਸੂਰੀ ਮਾਰਗ ਦਾ ਨਾਮ ਦਿੱਤਾ ਸੀ। ਉਸ ਨੇ ਸਮੇਂ ਦੀ ਲੋੜ ਅਨੁਸਾਰ ਇਸ ਮਾਰਗ 'ਤੇ ਵੀਹ ਵੀਹ ਤੀਹ ਕੋਹ ਤੇ ਸਰਾਂ ਅਤੇ ਖੂਹ ਲਗਵਾਏ ਗਏ ਸਨ। ਜਿੰਨ੍ਹਾਂ ਸਰਾਵਾਂ ਵਿੱਚ ਕਿਸੇ ਸਮੇਂ ਥੱਕੇ ਟੁੱਟੇ ਮੁਸਾਫਿਰ ਠਹਿਰਦੇ ਸਨ ਤੇ ਇਹਨਾਂ ਸਰਾਵਾਂ ਨਾਲ ਲੱਗੇ ਖੂਹਾਂ ਤੋਂ ਪਾਣੀ ਪੀ ਕੇ ਆਪਣੀ ਪਿਆਸ ਬੁਝਾਉਂਦੇ ਸਨ। ਅੱਜ ਇਹਨਾਂ ਖੂਹਾਂ ਸਰਾਵਾਂ ਦੀ ਜੋ ਹਾਲਤ ਹੈ, ਇਹਨਾਂ ਨੂੰ ਦੇਖ ਕੇ ਜੋ ਤਰਸ ਆਉਂਦਾ ਹੈ ਕਿ ਇਹ ਖੂਹ ਸਰਾਵਾਂ ਕਿਸ ਮੰਤਵ ਲਈ ਉਸਾਰੇ ਸਨ। ਇਹ ਸਭ ਮਾਨਵਤਾ ਦੀ ਸੇਵਾ ਲਈ ਸਨ।

ਇਸ ਤਰ੍ਹਾਂ ਦੀ ਹੀ ਇੱਕ ਸਰਾਂ ਦਾ ਖੰਡਰ ਅਤੇ ਖੂਹ ਮੋਗਾ ਤੋਂ ਫਿਰੋਜ਼ਪੁਰ ਜੀ.ਟੀ. ਰੋਡ, ਡਗਰੂ ਰੇਲਵੇ ਕਰਾਸਿੰਗ ਤੋਂ ਥੋੜ੍ਹਾ ਪਿੱਛੇ ਸੱਜੇ ਪਾਸੇ ਹੈ। ਇਸ ਦੇ ਆਸੇ ਪਾਸੇ ਪਹਾੜੀ ਕਿੱਕਰਾਂ ਆਦਿ ਦੇ ਰੁੰਡ ਮਰੁੰਡ ਦਰਖ਼ਤ ਹਨ। ਸਰਾਂ ਦੇ ਟੁੱਟੇ ਫੁੱਟੇ ਥੰਮ ਹੀ ਨਜ਼ਰੀਂ ਆਉਂਦੇ ਹਨ ਅਤੇ ਕਿਸੇ ਸਮੇਂ ਅੰਮ੍ਰਿਤ ਰੂਪੀ ਪਾਣੀ ਦੇਣ ਵਾਲਾ ਖੂਹਆਪਣੀ ਤਰਸਯੋਗ ਹਾਲਤ ਵਿੱਚ ਬਿਨਾਂ ਮੌਣ ਦੇਖਿਆ ਜਾ ਸਕਦਾ ਹੈ।

ਇਸ ਤਰ੍ਹਾਂ ਦੀ ਹੀ ਇੱਕ ਇਤਿਹਾਸਕ ਯਾਦਗਾਰ ਇਸੇ ਹੀ ਰੋਡ ਤੇ ਹੋਰ ਦੇਖੀ ਜਾ ਸਕਦੀ ਹੈ। 56 ਸਾਲ ਬੀਤ ਜਾਣ ਤੇ ਵੀ ਇੱਕ ਮੀਲ ਪੱਥਰ 'ਤੇ ਅਜੇ ਵੀ ਲਿਖਿਆ ਮਿਲਦਾ ਹੈ - ਲਾਹੌਰ 80 ਮੀਲ ਤਾਂ ਮਨ ਵਿੱਚ ਇੱਕ ਟੀਸ ਜਿਹੀ ਉਠਦੀ ਹੈ। ਕਿਸੇ ਸਮੇਂ ਇਸ ਮੋਗੇ ਤੋਂ ਟੈਕਸੀਆਂ ਆਦਿ ਚਲਦੀਆਂ ਸਨ। ਲਾਹੌਰ ਨੂੰ ਜਾਣ ਵਾਲਿਆਂ ਨੂੰ ਇਹ ਮੀਲ ਪੱਥਰ ਅਗਲੀ ਦੂਰੀ ਨੂੰ ਦਰਸਾਉਂਦੇ ਸਨ। ਇਹ ਸਾਡੀਆਂ ਇਤਿਹਾਸਕ ਯਾਦਾਂ ਹਨ। ਅਸੀਂ ਇਹਨਾਂ ਨੂੰ ਸਾਂਭਣ ਸੁਆਰਨ ਲਈ ਕਿੰਨੇ ਕੁ ਚੇਤੰਨ ਹਾਂ ਇਹ ਇਹਨਾਂ ਦੀ ਹਾਲਤ ਹੀ ਦੱਸਦੀ ਹੈ।

ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਦੇ ਸਹੁਰੇ ਮੋਗਾ ਦੇ ਪਿੰਡ ਰਾਉਕੇ ਕਲਾਂ ਸਨ। ਉਹਨਾਂ ਦੀ ਪਤਨੀ ਦਾ ਨਾਮ ਸਦਾ ਕੌਰ ਸੀ। ਸਰਦਾਰਨੀ ਸਦਾ ਕੌਰ ਰਾਉਕੇ ਦੇ ਇੱਕ ਧਾਲੀਵਾਲ ਜੱਟ ਸਰਦਾਰ ਦਸੌਂਧਾ ਸਿੰਘ ਦੀ ਸਪੁੱਤਰੀ ਸੀ। ਪਿੰਡ ਰਾਊਕੇ ਕਲਾਂ ਵਿੱਚ ਮਹਾਰਾਣੀ ਸਦਾ ਕੌਰ ਦੀ ਯਾਦ ਵਿੱਚ ਇੱਕ ਗੇਟ ਬਣਿਆ ਹੋਇਆ ਹੈ। ਇਹ ਸਾਡੀ



ਇਤਿਹਾਸਕ ਯਾਦ ਹੈ। ਜੋ ਇਸਦੀ ਚੜ੍ਹਤ ਹੋਣੀ ਚਾਹੀਦੀ ਸੀ, ਉਹ ਅਸੀਂ ਬਣਵਾ ਨਹੀਂ ਸਕੇ।

ਹਿੰਮਤ ਖਾਂ ਨੇ ਹਿੰਮਤਪੁਰਾ ਵਸਾਇਆ ਸੀ ਅਤੇ ਬੱਧਣੀ ਕਲਾਂ ਵਿਖੇ ਇੱਕ ਕਿਲ੍ਹਾ ਵੀ ਬਣਾਇਆ ਸੀ। ਮੀਏ ਨੌਧੇ ਤੋਂ ਮਗਰੋਂ ਸਰਦਾਰਨੀ ਸਦਾ ਕੌਰ ਨੇ ਇਹ ਕਿਲ੍ਹਾ ਮਹਾਰਾਜਾ ਰਣਜੀਤ ਸਿੰਘ ਤੋਂ 15000 ਵਿੱਚ ਪ੍ਰਾਪਤ ਕਰ ਲਿਆ ਸੀ। ਇਹ ਕਿਲ੍ਹਾ ਹਾਲੇ ਵੀ ਕੁਝ ਕੁ ਸੁਰੱਖਿਅਤ ਰੂਪ ਵਿੱਚ ਖੜਾ ਹੈ ਪਰ ਹੌਲੀ-ਹੌਲੀ ਖ਼ਾਤਮੇ ਦੇ ਮੁਕਾਮ ਵੱਲ ਵਧ ਰਿਹਾ ਹੈ। ਕੋਈ ਵੀ ਸਰਕਾਰੀ ਜਾਂ ਗੈਰ ਸਰਕਾਰੀ ਸੰਸਥਾ ਇਸ ਦੀ ਸਾਂਭ ਸੰਭਾਲ ਲਈ ਪਿਆਰ ਸਤਿਕਾਰ ਨਹੀਂ ਦਿਖਾ ਰਹੀ।

ਜਦ ਅੰਗਰੇਜ ਹਕੂਮਤ ਪੰਜਾਬ ਤੇ ਕਾਬਜ਼ ਹੋ ਗਈ ਸੀ ਤਾਂ ਇਸ ਨੇ ਮੋਗਾ ਨੂੰ ਤਹਿਸੀਲ ਦਾ ਦਰਜਾ ਦੇ ਦਿੱਤਾ ਸੀ। ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਸਹੁਰੇ ਪਿੰਡ ਵਿੱਚ ਇੱਕ ਕਿਲ੍ਹਾ ਵੀ ਬਣਵਾਇਆ ਸੀ। ਜਦ ਮਹਾਰਾਜਾ ਰਣਜੀਤ ਸਿੰਘ ਆਪਣੇ ਸਹੁਰੇ ਪਿੰਡ ਆਉਂਦੇ ਸਨ ਤਾਂ ਆਪਣੇ ਲਾਮ-ਲਸ਼ਕਰ ਸਮੇਤ ਇੱਥੇ ਠਹਿਰਦੇ ਸਨ। ਅੰਗਰੇਜੀ ਹਕੂਮਤ ਨੇ ਇਸ ਕਿਲ੍ਹੇ ਨੂੰ ਢਾਹ ਕੇ ਮੋਗਾ ਤਹਿਸੀਲ ਦੇ ਕਮਰਿਆਂ ਦੀ ਉਸਾਰੀ ਕਰ ਲਈ ਸੀ। ਅਸੀਂ ਨਾ-ਸ਼ੁਕਰਿਆਂ ਨੇ ਕਦੀ ਵੀ ਇਹਨਾਂ ਇਤਿਹਾਸਕ ਯਾਦਾ ਬਾਰੇ ਸੋਚਿਆ ਵੀ ਨਹੀਂ

ਇਸ ਤਰ੍ਹਾਂ ਹੀ ਪਿੰਡ ਬੱਡੂਵਾਲ ਵਿੱਚ ਉਹਨਾਂ ਬਾਈ ਵਿਅਕਤੀਆਂ ਦੀਆਂ ਕਬਰਾਂ ਹਨ, ਜਿੰਨ੍ਹਾਂ ਨੂੰ ਬਹਾਦਰੀ ਨਾਂਲ ਲੜਨ ਦੇ ਇਵਜ ਵਿੱਚ ਵਿਕਟੋਰੀਆ ਕਰਾਸ ਮਿਲੇ ਸਨ। ਇਹਨਾਂ ਕਬਰਾਂ ਵਾਲੀ ਜਗ੍ਹਾ ਦਾ ਨਾਂ 'ਸ਼ਹੀਦ ਗੰਜ' ਹੈ। ਪਰ ਅਸੀਂ ਨਾ-ਸ਼ੁਕਰਿਆਂ ਨੇ ਇਸ ਸ਼ਹੀਦ ਗੰਜ ਵਾਲੀ ਥਾਂ 'ਤੇ ਰੂੜੀਆਂ ਲਗਾਈਆਂ ਹਨ।

ਇਸ ਇਲਾਕੇ ਦਾ ਸਭ ਤੋਂ ਪੁਰਾਣਾ ਪਿੰਡ ਜਨੇਰ ਖੇੜਾ ਹੈ। ਇਹ ਪਿੰਡ 220 ਸਾਲ ਦੇ ਕਰੀਬ ਪਹਿਲਾਂ ਆਬਾਦ ਹੋਇਆ ਸੀ। ਇਹ ਪੁਰਾਤਨ ਪਿੰਡ ਪਾਂਡਵਾਂ ਦੇ ਵੇਲੇ ਇੱਕ ਵੱਡਾ ਨਗਰ 'ਜਨੇਸ਼ਵਰ' ਸੀ। ਸਮੇਂ ਦੇ ਚੱਕਰ ਨੇ ਉਜਾੜਿਆ ਇਹ ਪਿੰਡ ਪਾਂਡਵਾਂ ਤੋਂ ਬਾਦ 'ਕਕਰਾਂ' ਤੇ 'ਬਾਹ' ਜੱਟਾਂ ਨਾਲ ਆਉਣ ਵਾਲੇ 'ਜਾਂਕੇ ਜੱਟਾਂ ਨੇ ਇਸਨੂੰ ਪਹਿਲੀ ਸਦੀ ਵਿੱਚ ਵਸਾ ਕੇ ਇਹਨਾਂ ਨੂੰ ਆਪਣੀ ਰਾਜਧਾਨੀ ਬਣਾਇਆ। ਪਾਣਿਨੀ ਨੇ ਇਸ ਪਿੰਡ ਨੂੰ ਆਪਣੀ ਵਿਆਕਰਣ ਵਿੱਚ 'ਜਾਨਿਕ' ਲਿਖਿਆ ਹੇ। ਇੱਥੇ ਰਾਜਪੂਤ ਰਾਜੇ 'ਜਣ' ਦੀ ਵੀ ਹਕੂਮਤ ਰਹੀ ਸੀ। ਇਹ ਪਿੰਡ ਦਸਵੀਂ ਸਦੀ ਵਿੱਚ ਜਦੋਂ ਦਿੱਲੀ ਤੇ ਤੂਰ ਰਾਜਪੂਤ ਕਾਬਜ਼ ਸਨ, ਫਿਰ ਆਬਾਦ ਹੋਇਆ ਸੀ। ਇਹਦਾ ਥੇਹ ਕੋਈ 90 ਘੁਮਾ ਰਕਬੇ ਵਿੱਚ ਪਸਰਿਆ ਹੋਇਆ ਹੈ। ਕਿਸੇ ਸਮੇਂ ਇਸ ਥੇਹ ਉੱਪਰ ਇੱਕ ਕਿਲ੍ਹਾ ਹੁੰਦਾ ਸੀ ਜੋ ਜੱਸਾ ਸਿੰਘ ਆਹਲੂਵਾਲੀਏ ਦੇ ਕਬਜੇ ਵਿੱਚ ਸੀ। ਇਸ ਕਿਲ੍ਹੇ ਵਿੱਚ ਇੱਕ ਫੌਜੀ ਦਸਤਾ ਵੀ ਰਹਿੰਦਾ ਸੀ। ਬਾਬਾ ਹਮੀਰ

ਸਿੰਘ ਵੇਲੇ ਇਸ ਥੇਹ ਚੋਂ ਨਿੱਕੀ ਇੱਟ ਦਾ ਖੂਹ ਵੀ ਮਿਲਿਆ ਸੀ। ਇਸ ਥੇਹ ਦੀ ਉਚਾਈ ਜਮੀਨ ਪੱਧਰ ਤੋਂ ਤਕਰੀਬਨ 20 ਫੁੱਟ ਹੈ।

ਇਸ ਥੇਹ ਵਿੱਚੋਂ ਤਾਂਬੇ ਦੀ ਇੱਕ ਇੱਟ ਮਿਲੀ ਸੀ। ਇਸਦਾ ਭਾਰ ਦਸ ਕਿੱਲੋ ਸੀ। ਇਸ ਤੋਂ ਇਲਾਵਾ ਸੋਨਾ ਚਾਂਦੀ ਵੀ ਮਿਲਦਾ ਹੈ। ਇਸ ਥੇਹ ਵਿੱਚੋਂ ਇੱਕ ਸੁੱਚਾ ਮੋਤੀ ਵੀ ਮਿਲਿਆ ਸੀ ਜਿਸ ਉੱਪਰ ਨਿਗ੍ਹਾ ਟਿਕਾਉਣੀ ਮੁਸ਼ਕਿਲ ਸੀ। ਇਸ ਥੇਹ ਵਿੱਚੋਂ ਹੀ ਇੱਕ ਸੂਰੀਯਾ ਦੇਵਤੇ ਦੀ ਮੂਰਤੀ ਮਿਲੀ ਸੀ ਜੋ ਕਾਲੇ ਪੱਥਰ ਦੀ ਸੀ। ਇਸ ਨੂੰ ਇੱਕ ਮੰਦਰ ਵਿੱਚ ਸਥਾਪਤ ਕਰ ਦਿੱਤਾ ਹੈ। ਐਨਾਂ ਕੁਝ ਇਸ ਥੇਹ ਵਿੱਚੋਂ ਪ੍ਰਾਪਤ ਹੋ ਰਿਹਾ ਹੈ ਪਰ ਸਾਡੀ ਸਰਕਾਰ ਦਾ ਇਸ ਦੀ ਵਿਧੀਵਤ ਨਾਲ ਖੁਦਾਈ ਕਰਨ ਦਾ ਕੋਈ ਉਪਰਾਲਾ ਨਹੀਂ ਹੈ। ਇਸ ਥੇਹ ਵਿੱਚ ਸਾਡੀ ਸੰਸਕ੍ਰਿਤੀ ਦੀਆਂ ਕਈ ਦੁਰਲਭ ਵਸਤਾਂ ਦੱਬੀਆਂ ਪਈਆਂ ਹਨ। ਹੋ ਸਕਦਾ ਹੈ ਇਸਦੀ ਉਚਾ ਪਿੰਡ 'ਸੰਘੋਲ' ਨਾਲੋਂ ਵੀ ਵੱਧ ਮਹਤੱਤਾ ਹੋਵੇ।

ਇਸ ਤਰ੍ਹਾਂ ਹੀ ਕੋਟ ਈਸੇ ਖਾਂ ਜੋ ਨਿਆਜੀ ਭਰਾਵਾਂ ਵਿੱਚੋਂ ਤੀਜੇ ਭਰਾ ਈਸੇ ਖਾਂ ਨੇ ਵਸਾਇਆ ਹੋਇਆ ਹੈ। ਇਹ ਈਸੇ ਖਾਂ ਸ਼ੇਰਸ਼ਾਹ ਸੂਰੀ ਦਾ ਇੱਕ ਫੌਜੀ ਜਰਨੈਲ ਸੀ। ਇਸ ਈਸੇ ਖਾਂ ਕੋਟ ਦੇ ਚਾਰ ਦਰਵਾਜੇ ਸਨ। ਅੰਦਰਲੇ ਹਿੱਸੇ ਨੂੰ ਵੀ ਚਾਰ ਭਾਗਾਂ ਵਿੱਚ ਵੰਡਿਆ ਹੋਇਆ ਸੀ। ਇਸ ਦੇ ਵਿਚਕਾਰ ਇੱਕ ਚੌਕ ਸੀ। ਕੋਟ ਈਸੇ ਖਾਂ ਦੀ ਬਾਹਰਲੀ ਦੀਵਾਰ ਛੇ ਫੁੱਟ ਚੌੜੀ ਤੇ ਉੱਚੀ ਬਣਾਈ ਗਈ ਸੀ। ਨਵਾਬ ਈਸੇ ਖਾਂ ਨੇ ਇਸ ਨਗਰ ਦਾ ਦਰਵਾਜਾ ਬਹੁਤ ਉੱਤਮ ਕਲਾ ਨਾਲ ਸ਼ਿੰਗਾਰ ਕੇ ਬਣਵਾਇਆ ਹੋਇਆ ਸੀ। ਜਿਸ ਨੂੰ ਦੇਖ ਕੇ ਇਸਦੇ ਰਾਜਧਾਨੀ ਬਨਣ ਦੀ ਝਲਕ ਨਜ਼ਰੀਂ ਆਉਂਦੀ ਹੈ। ਇਸ ਦੇ ਦਰਵਾਜੇ ਦੀ ਛੱਤ ਦੇ ਤਿੰਨ ਖਣ ਸਨ ਜੋ ਅਜੇ ਵੀ ਮੌਜੂਦ ਹਨ। ਇੱਕ ਖਣ ਡਿੱਗ ਚੁੱਕਾ ਹੈ। ਇਸ ਦਰਵਾਜੇ 'ਤੇ ਇੱਕ ਲਟੈਣ ਜਿਹੀ ਚੜ੍ਹੀ ਹੋਈ ਹੈ, ਜਿਸ 'ਤੇ ਔਰੰਗਸ਼ਾਹ ਬਾਦਸ਼ਾਹ ਦਾ ਨਾਮ ਲਿਖਿਆ ਹੋਇਆ ਹੈ। ਇਸ ਤੇ ਫਾਰਸੀ ਵਿੱਚ ਇੱਕ ਸ਼ੇਅਰ ਵੀ ਉਕਰਿਆ ਹੋਇਆ ਹੈ, ਜਿਸਦਾ ਪੰਜਾਬੀ ਅਨੁਵਾਦ ਹੈ :

ਐਨ ਕਮਰ ਬੁਲੰਦ ਅਸਤ ਬਸੇ ਇਸਤਵਾਰ ਦਰ ਹਿਫ਼ਜ ਖੋਇਸ਼ ਖੁਦਾਇਆ ਬਜਰ
ਦਰ ਅਹਿਦ ਔਰੰਗਜੇਬ, ਬਰਖੁਰਦਾਰ ਅਸਤ, ਕੁਰਦਾਨ ਬਦਾਰ ..................
ਗੁਰਦਿੱਤ ਮੱਲ ਅਨ ਕੇ ਸਨਾ ਗੋਤੂ, ਕੇ ਪੰਜ ਵਕਤ ਦੁਆ ਗੋਏ ਤੂੰ

ਇਸ ਫਾਰਸੀ ਭਾਸ਼ਾ ਵਿੱਚ ਲਿਖੇ ਸ਼ੇਅਰ ਕੁਰਦਾਨ ਬਦਾਰ ਤੋਂ ਅੱਗੇ ਸਤਰ ਮਿਟ ਗਈ ਹੈ। ਇਹ ਇਤਿਹਾਸਕ ਦਰਵਾਜਾ ਵੀ ਢਹਿ ਢੇਰੀ ਹੋਣ ਜਾ ਰਿਹਾ ਹੈ। ਜਦ ਇਹ ਇਸ ਤਰ੍ਹਾਂ ਹੀ ਆਪਣੇ ਖਾਤਮੇ ਵਾਲੇ ਪਾਸੇ ਵਧਦਾ ਗਿਆ ਤਾਂ ਇੱਕ ਦਿਨ ਇਤਿਹਾਸਕ ਲਿਖਤਾਂ ਵਿੱਚ ਹੀ ਇਹ ਪੜ੍ਹਿਆ ਜਾਵੇਗਾ। ਸਾਡੀ ਆਉਣ ਵਾਲੀ ਪੀੜ੍ਹੀ ਇਸਨੂੰ ਦੇਖ ਨਹੀਂ



ਪਾਏਗੀ।

ਇਸ ਤਰ੍ਹਾਂ ਦੀ ਹੀ ਇੱਕ ਪੁਰਾਤਨ ਯਾਦਗਾਰ ਮੋਗਾ, ਕੋਟਕਪੂਰਾ ਰੋਡ ਤੇ ਬੱਸ ਅੱਡਾ ਸਕੂਲ ਤੋਂ ਡੁੱਬਦੇ ਸੂਰਜ ਭਾਵ ਪੱਛਮ ਵਾਲੇ ਪਾਸੇ ਤਕਰੀਬਨ ਇੱਕ ਕਿਲੋਮੀਟਰ ਲਿੰਕ ਸੜਕ 'ਤੇ ਹੈ। ਇਸ ਨੂੰ ਬੁਰਜ ਨਾਮ ਨਾਲ ਵੀ ਜਾਣਿਆ ਜਾਂਦਾ ਹੈ। ਇਹ ਸਦੀਆਂ ਪੁਰਾਣਾ ਥੇਹ ਹੈ। ਕਿਸੇ ਸਮੇਂ ਇੱਥੇ ਕੁੰਦਨਵਾਲ ਸ਼ਹਿਰ ਵਸਦਾ ਹੁੰਦਾ ਸੀ। ਸਮੇਂ ਦੇ ਚੱਕਰ ਨਾਲ ਇਹ ਸ਼ਹਿਰ ਗਰਕ ਹੋ ਗਿਆ। ਅੰਗਰੇਜੀ ਹਕੂਮਤ ਨੇ ਇਸ ਥੇਹ ਤੇ ਇੱਕ ਉਚਾ ਬੁਰਜ ਉਸਾਰ ਦਿੱਤਾ। ਸਮੇਂ ਸਮੇਂ ਅਨੁਸਾਰ ਇਸ ਬੁਰਜ ਤੇ ਚੜ੍ਹ ਕੇ ਦੂਰ ਦੂਰ ਤੱਕ ਦੀ ਸਥਿਤੀ ਨੂੰ ਜਾਣਿਆ ਜਾਂਦਾ ਸੀ। ਅੰਗਰੇਜੀ ਹਕੂਮਤ ਸਮੇਂ ਇਸ ਦੀ ਵਧੀਆ ਲਿੱਪਾ ਪੋਚੀ ਹੁੰਦੀ ਸੀ ਤੇ ਇਸਦੀ ਸ਼ਾਨੋ ਸ਼ੌਕਤ ਆਪਣੇ ਜਾਹੋ ਜਲਾਲ ਵਿੱਚ ਸੀ। ਜਦ ਅੰਗਰੇਜੀ ਹਕੂਮਤ ਇੱਥੋਂ ਚਲੀ ਗਈ ਤਾਂ ਇਸ ਦੀ ਸਾਂਭ ਸੰਭਾਲ ਦਾ ਕੰਮ ਵੀ ਠੱਪ ਹੀ ਹੋ ਗਿਆ। ਹੁਣ ਜਦ ਵੀ ਕਦੇ ਸਾਡੀ ਫੌਜ ਇੱਧਰ ਸਕੀਮ 'ਤੇ ਆਉਂਦੀ ਹੈ, ਉਹ ਆਪਣੇ ਰਿਕਾਰਡ ਨਕਸ਼ੇ ਮੁਤਾਬਿਕ ਇੱਥੇ ਆਉਂਦੀ ਹੈ। ਇਸ ਬੁਰਜ ਥੱਲਿਓਂ ਇੱਕ ਸਿੱਲ ਜਿਹੀ ਕੱਢ ਕੇ ਕੁਝ ਨੋਟ ਕਰਕੇ ਚਲੀ ਜਾਂਦੀ ਹੈ। ਇਹ ਬੁਰਜ ਅੰਗਰੇਜੀ ਹਕੂਮਤ ਸਮੇਂ ਕਈ ਗਜ ਉਚਾ ਸੀ ਸਾਂਭ ਸੰਭਾਲ ਦੀ ਅਣਹੋਂਦ ਕਾਰਨ ਇਹ ਇਤਿਹਾਸਕ ਯਾਦਗਾਰ ਮੀਂਹ ਹਨੇਰੀਆਂ ਦੀ ਮਾਰ ਨਾਲ ਬੱਸ ਥੇਹ ਜਿਹੀ ਬਣ ਕੇ ਰਹਿ ਗਈ ਹੈ। ਜੇ ਇਸ ਤਰ੍ਹਾਂ ਹੀ ਰਿਹਾ ਤਾਂ ਇੱਕ ਦਿਨ ਇਹ ਖ਼ਤਮ ਹੋ ਜਾਵੇਗੀ ਤੇ ਸਾਡੀ ਆਉਣ ਵਾਲੀ ਪੀੜ੍ਹੀ ਇਸਨੂੰ ਦੇਖ ਨਹੀਂ ਪਾਏਗੀ।

ਜਿਸ ਕੋ ਲੋਗ ਕਹਿਤੇ ਹੈਂ ਪੈਰੋਂ ਕੀ ਖਾਕਿ ਹੈ।
ਵਹੁ ਹੈ ਗਰ ਵਤਨ ਕੀ ਤੋ ਗੰਗਾ ਸੇ ਪਾਕ ਹੈ।
ਖਾਕਿ ਵਤਨ ਕੀ ਵਾਸਤੇ ਵੀਰੋਂ ਕੇ ਸਰ ਗਏ।
ਜੋ ਥੇ ਵਤਨ ਪ੍ਰਸਤ ਵੁਹ ਕਿਆ ਕੁਛ ਕਰ ਗਏ।

## ਮੋਗੇ ਇਲਾਕੇ ਦੇ ਹੋਰ ਪੂਜਣ ਯੋਗ ਸਥਾਨ

ਬੇਸ਼ਕ ਵਰਤਮਾਨ ਯੁੱਗ ਦੀ ਸਭਿਅਤਾ ਦੀ ਨਵੀਨਤਾ ਨੂੰ ਇਸ ਇਲਾਕੇ ਦੇ ਲੋਕਾਂ ਨੇ ਅਪਨਾਇਆ ਹੋਇਆ ਹੈ । ਪਰ ਨਾਲ ਨਾਲ ਆਪਣੀਆਂ ਪੁਰਾਣੀਆਂ ਰਵਾਇਤਾਂ ਨੂੰ ਵੀ ਇਹਨਾਂ ਨੇ ਤਿਆਗਿਆ ਨਹੀਂ । ਇਸ ਇਲਾਕੇ ਵਿੱਚ ਵੱਖ ਵੱਖ ਧਰਮਾਂ ਜਾਤਾਂ ਦੇ ਲੋਕ ਵਸਦੇ ਹਨ ਤੇ ਪੂਜਣ ਅਸਥਾਨ ਵੀ ਇਹਨਾਂ ਦੇ ਵੱਖੋ ਵੱਖਰੇ ਹਨ । ਇਸ ਖਿੱਤੇ ਵਿੱਚ ਸਿੱਖ ਧਰਮ ਨੂੰ ਮੰਨਣ ਵਾਲਿਆਂ ਦੀ ਗਿਣਤੀ ਜ਼ਿਆਦਾ ਹੈ । ਪਰ ਇਹ ਗੁਰੂ ਗਰੰਥ ਸਾਹਿਬ ਦੇ ਪੁਜਾਰੀ ਹੋਣ ਦੇ ਨਾਲ ਨਾਲ ਆਪਣੀਆਂ ਬਜ਼ੁਰਗੀ ਰਵਾਇਤਾਂ ਦੇ ਅਜੇ ਵੀ ਪੂਰੀ ਤਰ੍ਹਾਂ ਕਾਇਲ ਹਨ । ਮੋਗੇ ਇਲਾਕੇ ਵਿੱਚ ਜਿੰਨੇ ਵੀ ਗੋਤ ਵਸਦੇ ਹਨ ਬੇਸ਼ਕ ਉਹ ਸਿੱਖ ਧਰਮ ਦੇ ਪੈਰੋਕਾਰ ਹਨ ਪਰ ਉਹਨਾਂ ਨੇ ਆਪਣੀਆਂ ਪੁਰਾਤਨ ਰਵਾਇਤਾਂ ਨੂੰ ਉਵੇਂ ਜਿਵੇਂ ਹੀ ਬਰਕਰਾਰ ਰੱਖਿਆ ਹੋਇਆ ਹੈ । ਜਿਵੇਂ :

### ਮਰਹਾਨਾ

ਸੰਧੂ ਗੋਤ ਇੱਕ ਬਹੁਤ ਵੱਡਾ ਭਾਈਚਾਰਾ ਹੈ । ਇਹ ਆਪਣੇ ਪੁਰਾਤਨ ਰਹੁਰੀਤ ਵਾਲੇ ਸਲਾਨਾ ਮੇਲੇ 'ਤੇ ਜ਼ਰੂਰ ਪਹੁੰਚਦੇ ਹਨ । ਬੇਸ਼ਕ ਇਹ ਮੇਲਾ ਹੋਰ ਵੀ ਇਲਾਕੇ ਖੇਤਰਾਂ ਵਿੱਚ ਲਗਦਾ ਹੈ ਪਰ ਇਹਨਾਂ ਦਾ ਇੱਕ ਪੂਜਣਯੋਗ-ਸਥਾਨ ਮੋਗਾ ਇਲਾਕੇ ਦੇ ਪਿੰਡ ਸੰਧੂਆਂ ਮਹੇਸ਼ਰੀ ਜਾਂ ਕਪੂਰੇ ਆਦਿ ਵਿੱਚ ਵੀ ਬਣਿਆ ਹੋਇਆ ਹੈ । ਇਸ ਅਸਥਾਨ 'ਤੇ ਚੇਤ ਸੁਦੀ ਪਹਿਲੀ ਨੂੰ ਬੜਾ ਭਾਰੀ ਮੇਲਾ ਲੱਗਦਾ ਹੈ ।

ਸੰਧੂ ਖਾਨਦਾਨੀ ਲੋਕ ਇਸ ਬਾਬਾ 'ਕਾਲਾ ਮਹਿਰ' ਦੀ ਜਗ੍ਹਾ 'ਤੇ ਸੱਜਰ ਸੂਈ ਹੋਈ ਗਾਂ, ਮੱਝ ਦਾ ਦੁੱਧ ਅਤੇ ਸ਼ਰਾਬ ਦਾ ਪ੍ਰਸਾਦ ਚੜ੍ਹਾਉਂਦੇ ਹਨ ਅਤੇ ਆਪਣੇ ਦੋਸਤਾਂ ਮਿੱਤਰਾਂ ਵਿੱਚ ਇਹ ਪ੍ਰਸਾਦ ਖ਼ੁਸ਼ੀ ਖ਼ੁਸ਼ੀ ਵੰਡਦੇ ਹਨ । ਇਸ ਮੇਲੇ 'ਤੇ ਸੰਧੂ ਪਰਿਵਾਰ ਦੇ ਨਵ-ਵਿਆਹੇ ਜੋੜੇ ਵਿਆਹ ਤੋਂ ਮਗਰੋਂ ਗੰਢ ਜੋੜਾ ਕਰਕੇ ਬਾਬੇ ਦੇ ਨਾਮ ਤੇ ਮਿੱਟੀ ਕੱਢਦੇ ਹਨ ਤੇ ਆਪਣੀ ਸੱਜਰ ਸੂਈ ਮੱਝ, ਗਾਂ ਦਾ ਦੁੱਧ ਇਸ ਮਠ 'ਤੇ ਚੜ੍ਹਾਉਂਦੇ ਹਨ । ਇਸ ਮੇਲੇ 'ਤੇ ਸਭਿਆਚਾਰਕ ਪ੍ਰੋਗਰਾਮ ਵੀ ਕਰਵਾਏ ਜਾਂਦੇ ਹਨ ।

### ਪੀਰਖਾਨਾ ਨਿਗਾਹਾ

ਸਖੀ ਸਰਵਰ ਦਾ ਪਿਤਾ ਲਾਭ ਦੀਨ ਸੰਨ 1120 ਈ: ਵਿੱਚ ਮੁਲਤਾਨ ਤੋਂ ਬਾਰਾਂ ਕੋਹ ਪੂਰਬ ਵੱਲ ਸਿਆਲਕੋਟ ਨਾਮ ਦੇ ਪਿੰਡ ਵਿੱਚ ਜਾ ਵਸਿਆ ਸੀ । ਸੰਨ 1252 ਈ: ਵਿੱਚ ਉਸ ਦੇ ਘਰ ਮਾਈ ਆਇਸ਼ਾ ਦੇ ਕੁੱਖੋਂ ਇੱਕ ਲੜਕਾ ਪੈਦਾ ਹੋਇਆ । ਮਾਪਿਆਂ ਨੇ ਉਸਦਾ ਨਾਮ



ਸੱਯਦ ਰੱਖਿਆ । ਇਹ ਛੋਟੀ ਉਮਰ ਵਿੱਚ ਹੀ ਅੱਲਾ ਤਾਲਾ ਦੀ ਬੰਦਗੀ ਵਿੱਚ ਲੀਨ ਰਹਿੰਦਾ ਸੀ । ਜਦ ਇਹ ਸੱਯਦ ਨਾਮੀ ਬਾਲਕ ਜਵਾਨ ਹੋਇਆ ਤਾਂ ਇਸ ਨੇ ਆਪਣਾ ਘਰ ਬਾਰ ਤਿਆਗ ਦਿੱਤਾ ਤੇ ਜ਼ਿਲ੍ਹਾ ਡੇਰਾ ਬਾਜੀ ਖਾਂ ਦੇ ਪਿੰਡ ਨਗਾਹਾ ਵਿੱਚ ਜਾ ਕੇ ਰਹਿਣ ਲੱਗ ਪਿਆ । ਇੱਥੇ ਹੀ ਇਸਨੇ ਇੱਕ ਪੀਰਖਾਨਾ ਬਣਾ ਲਿਆ ਜਿੱਥੇ ਵੀਰਵਾਰ ਨੂੰ ਚਿਰਾਗ ਜਗਾਏ ਜਾਂਦੇ ਸਨ ਤੇ ਚੌਂਕੀ ਲਾਈ ਜਾਂਦੀ ਸੀ । ਦਿਨੋ ਦਿਨ ਹੀ ਸ਼ਰਧਾਲੂਆਂ ਦੀ ਗਿਣਤੀ ਵਧਣ ਲੱਗੀ ਤੇ ਇਸ ਪੀਰਖਾਨੇ 'ਤੇ ਹਰ ਵੀਰਵਾਰ ਦਿਨ ਅਤੇ ਰਾਤ ਨੂੰ ਢੋਲ ਦੇ ਤਾਲ ਤੇ ਸੌਂਗਾਂ ਲਾਈਆਂ ਜਾਂਦੀਆਂ ਸਨ । ਇਸ ਅਸਥਾਨ ਤੋਂ ਪੁੱਤਰਾਂ ਦੀ ਸੁੱਖਣਾ ਸੁੱਖਣ ਵਾਲਿਆਂ ਨੂੰ ਪੁੱਤਰ ਤੇ ਹੋਰ ਮੁਰਾਦਾਂ ਪੂਰੀਆਂ ਹੋਣ ਲੱਗੀਆਂ । ਇਸ ਤਰ੍ਹਾਂ ਸ਼ਰਧਾਲੂਆਂ ਦੀ ਸੰਖਿਆ ਬੇਅੰਤ ਵਧ ਗਈ । ਪੀਰ ਸੱਯਦ ਦੀ ਮਾਨਤਾ ਦੂਰ ਦੂਰ ਤੱਕ ਪਹੁੰਚ ਗਈ ।

ਪੀਰਖਾਨੇ ਵਿੱਚ ਜੋ ਵੀ ਚੜ੍ਹਾਵਾ ਚੜ੍ਹਦਾ ਸੀ, ਉਸ ਚੜ੍ਹਾਵੇ ਨੂੰ ਪੀਰ ਸੱਯਦ ਲੋਕਾਂ ਵਿੱਚ ਵੰਡ ਦਿੰਦਾ ਸੀ । ਜਿੰਨ੍ਹਾਂ ਨੂੰ ਇਸ ਨਗਾਹੇ ਪੀਰ ਵਾਲੀ ਜਗ੍ਹਾ ਤੋਂ ਪੁੱਤਰ ਪ੍ਰਾਪਤ ਹੋਏ ਉਹਨਾਂ ਨੇ ਇਸ ਪੀਰ ਨੂੰ ਲਾਲਾਂ ਵਾਲਾ ਆਖਿਆ । ਜਿਹਨਾਂ ਲੋੜਵੰਦਾਂ ਨੂੰ ਇੱਥੋਂ ਲੋੜੀਦੀਆਂ ਵਸਤਾਂ ਪ੍ਰਾਪਤ ਹੁੰਦੀਆਂ ਸਨ, ਉਹ ਇਸ ਨੂੰ ਸਖੀ ਸਰਵਰ ਸੁਲਤਾਨ (ਬਾਦਸ਼ਾਹ) ਲੱਖਦਾਤਾ ਕਹਿਣ ਲੱਗ ਪਏ । ਇਸ ਤਰ੍ਹਾਂ ਇਸ ਪੀਰ ਦੀ ਮਹਾਨਤਾ ਨਾਲ ਇਹ ਨਗਾਹਾ ਪੀਰ ਮਸ਼ਹੂਰ ਹੋ ਗਿਆ ।

ਇਸ ਤਰ੍ਹਾਂ ਜਦ ਇਹ ਮਹਾਨਤਾ ਸੈਂਕੜੇ ਕੋਹਾਂ ਵਿੱਚ ਫੈਲ ਗਈ ਤਾਂ ਇਸ ਸਥਾਨ ਤੇ ਦਿਨ ਦਿਹਾਰ ਹਜ਼ਾਰਾਂ ਵਿੱਚ ਭੀੜ ਹੋਣ ਲੱਗੀ । ਆਵਾਜਾਈ ਦੇ ਸਾਧਨਾਂ ਦੀ ਘਾਟ ਤੇ ਦੂਰ ਦੁਰਾਡੇ ਦੇ ਸ਼ਰਧਾਲੂ ਬਹੁਤ ਮੁਸ਼ਕਲ ਨਾਲ ਪਹੁੰਚਦੇ ਸਨ ।

ਜਦ ਇਸ ਪੀਰ ਦੇ ਸ਼ਰਧਾਲੂਆਂ ਦੀ ਗਿਣਤੀ ਬਹੁਤ ਜ਼ਿਆਦਾ ਹੋ ਗਈ ਤਾਂ ਪੀਰ ਵੱਲੋਂ ਉਹਨਾਂ ਨੂੰ ਆਦੇਸ਼ ਦਿੱਤਾ ਗਿਆ ਕਿ ਹਰ ਵੀਰਵਾਰ ਨੂੰ ਦੂਰ ਤੋਂ ਆਉਣਾ ਬਹੁਤ ਮੁਸ਼ਕਲ ਹੈ । ਨੇੜੇ ਦੇ ਸ਼ਰਧਾਲੂ ਏਥੇ ਹੀ ਚੌਂਕੀ ਭਰਿਆ ਕਰਨਗੇ, ਬਾਕੀ ਦੂਰ ਦੁਰਾਡੇ ਦੇ ਸ਼ਰਧਾਲੂ ਆਪਣਾ ਪੁਜਾਰੀ ਥਾਪ ਕੇ ਹਰ ਵੀਰਵਾਰ ਕਿਸੇ ਸਾਂਝੀ ਜਗ੍ਹਾ ਤੇ ਚੌਂਕੀ ਲਾ ਲਿਆ ਕਰਨ । ਸ਼ਰਧਾ ਨਾਲ ਉਥੇ ਵੀ ਚੌਂਕੀ ਭਰਨ ਵਾਲਿਆਂ ਦੀਆਂ ਮਨੋਕਾਮਨਾ ਪੂਰੀਆਂ ਹੋਇਆ ਕਰਨਗੀਆਂ । ਪਰ ਚੇਤ ਚੌਦੇਂ ਅਤੇ ਅੱਸੂ ਦੇ ਨਰਾਤੇ ਵੀਰ ਸਾਰੇ ਸ਼ਰਧਾਲੂ ਇੱਥੇ ਹੀ ਚੌਂਕੀਆਂ ਭਰਨਗੇ । ਇਸ ਤਰ੍ਹਾਂ ਪੁਜਾਰੀਆਂ ਨੇ ਪਿੰਡ ਪਿੰਡ ਚੌਂਕੀਆਂ ਲਾਉਣੀਆਂ ਸ਼ੁਰੂ ਕਰ ਦਿੱਤੀਆਂ ਸਨ ।

ਇਸ ਸਖੀ ਸਰਵਰ ਦਾ ਦਿਹਾਂਤ 1291 ਈ: ਵਿੱਚ ਪਿੰਡ ਨਗਾਹਾ ਵਿਖੇ ਹੀ ਹੋਇਆ ਸੀ ।

ਇਹਨਾਂ ਦੀ ਕਬਰ ਵੀ ਨਗਾਹਾ ਪਿੰਡ ਜ਼ਿਲ੍ਹਾ ਗਾਜੀ ਖਾਂ ਵਿਖੇ ਹੀ ਬਣੀ ਹੋਈ ਹੈ । ਆਪ ਤੋਂ ਪਿੱਛੋਂ ਆਪ ਜੀ ਦੀ ਪਤਨੀ ਦਾ ਦਿਹਾਂਤ ਵੀ ਪਿੰਡ ਨਗਾਹਾ ਵਿੱਚ ਹੀ ਹੋਇਆ ਸੀ । ਉਹਨਾਂ ਦੀ ਕਬਰ ਵੀ ਇੱਥੇ ਹੀ ਬਣੀ ਹੋਈ ਹੈ । ਸੱਯਦ ਪੀਰ ਦੀ ਪਤਨੀ ਬੀਬੀ 'ਬਾਈ' ਦੀ ਕੁੱਖੋਂ 'ਮੀਆਂ ਰਾਣਾ' ਦਾ ਜਨਮ ਵੀ ਨਗਾਹਾ ਪਿੰਡ ਵਿੱਚ ਹੀ ਹੋਇਆ ਸੀ । ਜੋ ਜ਼ਿਲ੍ਹਾ ਗੁਜਰਾਂਵਾਲਾ ਪਿੰਡ ਧੌਕਲ ਵਿੱਚ ਵਿਆਹਿਆ ਹੋਇਆ ਸੀ । ਸੱਯਦ ਪੀਰ ਦੀ ਮਹਾਨਤਾ ਨੂੰ ਮੁੱਖ ਰੱਖ ਕੇ 'ਮੀਆਂ ਰਾਣਾ' ਦੀ ਇੱਜਤ ਵੀ ਲੋਕ ਉਤਨੀ ਹੀ ਕਰਦੇ ਸਨ ਇਸ ਲਈ ਧੌਕਲ ਆਦਿ ਨੇੜੇ ਨੇੜੇ ਪਿੰਡਾਂ ਦੇ ਲੋਕ ਇਸਦੇ ਚੇਲੇ ਹੋ ਗਏ ਸਨ । ਇਸ ਲਈ ਇਹਨਾਂ ਨੂੰ ਧੌਕਲੀਆ ਪੀਰ ਵੀ ਕਿਹਾ ਜਾਂਦਾ ਹੈ ।

ਸਖੀ ਸਰਵਰ ਦੇ ਆਦੇਸ਼ ਅਨੁਸਰ ਪਿੰਡ ਲੰਗਿਆਣਾ ਵਿੱਚ ਵੀ ਬੁੱਧਾਰਾਮ ਨਾਮ ਦਾ ਇੱਕ ਚੇਲਾ ਆਪਣੇ ਘਰ ਵਿੱਚ ਚੌਂਕੀ ਲਾਇਆ ਕਰਦਾ ਸੀ । ਇੱਥੇ ਸਭ ਮੁਰਾਦਾਂ ਪੂਰੀਆਂ ਹੁੰਦੀਆਂ ਸਨ । ਫੱਗਣ ਦੇ ਦਿਨ ਸਨ । ਪੀਰ ਬੁੱਧਰਾਮ ਜੀ ਨਗਾਹੇ ਜਾਣ ਦੀ ਤਿਆਰੀ ਕਰ ਰਹੇ ਸਨ ਕਿ ਇੱਕ ਦੁਖੀ ਨੇ ਆਕੇ ਪੀਰ ਦੇ ਚਰਨੀਂ ਹੱਥ ਲਾਇਆ ਤੇ ਨਮਸਕਾਰ ਕਰਕੇ ਬੈਠ ਗਿਆ । ਬੁੱਧਰਾਮ ਨੇ ਪੁੱਛਿਆ ਭਾਈ ਕੀ ਤਕਲੀਫ ਹੈ ? ਤਾਂ ਦੁਖੀ ਆਦਮੀ ਨੇ ਦੱਸਿਆ - ਪੀਰ ਜੀ ਮੈਂ ਮਾਨਸਾ ਤੋਂ ਆਇਆ ਹਾਂ । ਮੇਰੇ ਭਾਈ ਨੂੰ ਕਿਸੇ ਬਦਰੂਹ ਨੇ ਜਕੜਿਆ ਹੋਇਆ ਹੈ । ਤੁਹਾਡੀ ਦੱਸ ਪਈ ਹੈ ਕਿ ਆਪ ਉਸ ਨੂੰ ਇਸ ਭੈੜੀ ਬਦਰੂਹ ਤੋਂ ਛੁਟਕਾਰਾ ਦੁਆ ਸਕਦੇ ਹੋ । ਤਦ ਬੁਧ ਰਾਮ ਨੇ ਕਿਹਾ ਕਿ ਤੁਸੀਂ ਉਸਨੂੰ ਇੱਥੇ ਹੀ ਲੈ ਆਉਣਾ ਸੀ । ਵੀਰਵਾਰ ਦੀ ਚੌਂਕੀ ਭਰ ਲੈਣੀ ਸੀ ਤੇ ਸਭ ਠੀਕ ਹੋ ਜਾਣਾ ਸੀ । ਉਸ ਸਰਦਾਰ ਨੇ ਦੱਸਿਆ ਪੀਰ ਜੀ ਉਹ ਤਾਂ ਚਾਰ ਬੰਦਿਆਂ ਤੋਂ ਵੀ ਕਾਬੂ ਨਹੀਂ ਆਉਂਦਾ । ਉਸ ਨੂੰ ਤਾਂ ਸੰਗਲ ਲਾਇਆ ਹੋਇਆ ਹੈ । ਇੱਥੇ ਲਿਆਉਣਾ ਮੁਸ਼ਕਲ ਹੈ । ਤੁਸੀਂ ਮੇਰੇ ਨਾਲ ਉੱਥੇ ਜਾਣ ਦੀ ਕਿਰਪਾ ਕਰੋ ।

ਬੁਧ ਰਾਮ ਆਪਣੇ ਸਾਥੀ ਚੇਲਿਆਂ ਨੂੰ ਨਾਲ ਲੈ ਕੇ ਵੀਰਵਾਰ ਨੂੰ ਮਾਨਸਾ ਜਾ ਪਹੁੰਚਿਆ । ਰਾਤ ਨੂੰ ਚਰਾਗ ਜਗਾ ਕੇ ਚੌਂਕੀ ਲਾਈ ਗਈ । ਢੋਲ ਦੇ ਤਾਲ ਨਾਲ ਸਾਰੀ ਰਾਤ ਸੋਂਗਾਂ ਲਾਈਆਂ ਗਈਆਂ । ਜੋ ਸਰਦਾਰ ਸੰਗਲਾਂ ਵਿੱਚ ਜਕੜਿਆ ਹੋਇਆ ਮੰਜੇ ਤੇ ਨਿਢਾਲ ਪਿਆ ਸੀ, ਅੱਧੀ ਕੁ ਰਾਤ ਬੀਤੀ ਤਾਂ ਉਠ ਕੇ ਬੈਠ ਗਿਆ । ਚੇਲਿਆਂ ਦੇ ਨਾਲ ਹੀ ਗਾਉਣ ਲੱਗ ਪਿਆ"। ਜਦ ਬੁਧ ਰਾਮ ਨੇ ਇਸ ਤਰ੍ਹਾਂ ਦੇਖਿਆ ਤਾਂ ਉਸਨੇ ਉਠ ਕੇ ਪੀਰ ਦਾ ਝੰਡਾ ਉਸ ਸਰਦਾਰ ਦੇ ਮੂੰਹ ਤੇ ਫੇਰ ਦਿੱਤਾ । ਝੰਡਾ ਮੂੰਹ ਤੇ ਫੇਰਨ ਦੀ ਦੇਰ ਹੀ ਸੀ ਕਿ ਸਰਦਾਰ ਚੰਗੀਆਂ ਭਲੀਆਂ ਗੱਲਾਂ ਕਰਨ ਲੱਗ ਪਿਆ ਤੇ ਉਸਦੇ ਸੰਗਲ ਖੋਲ੍ਹ ਦਿੱਤੇ ਗਏ । ਜਦ ਨੂੰ ਚੌਂਕੀ ਖ਼ਤਮ ਹੋਈ ਸਰਦਾਰ ਬਿਲਕੁਲ ਠੀਕ ਠਾਕ ਸੀ । ਅਗਲੇ ਦਿਨ ਬੁਧ ਰਾਮ



ਵਾਪਿਸ ਆਉਣ ਲੱਗਾ ਉਹਨਾਂ ਨੂੰ ਕਹਿ ਆਇਆ ਕਿ ਆਉਣ ਵਾਲੇ ਵੀਰਵਾਰ ਲੰਗਿਆਣੇ ਚੌਂਕੀ ਭਰਨੀ । ਲਾਲਾਂ ਵਾਲੇ ਦੀ ਮਿਹਰ ਹੋਵੇਗੀ ।

ਇਸ ਤਰ੍ਹਾਂ ਹੀ ਉਹਨਾਂ ਮਾਨਸਾ ਵਾਲਿਆਂ ਨੇ ਲੰਗਿਆਣੇ ਚੌਂਕੀਆਂ ਵੀ ਭਰੀਆਂ ਤੇ ਬੁਧ ਰਾਮ ਦੇ ਨਾਲ ਨਗਾਹੇ ਵੀ ਜਾਕੇ ਸੱਜਦੇ ਕੀਤੇ । ਇਸ ਤਰ੍ਹਾਂ ਚਾਰ ਪੰਜ ਮਹੀਨੇ ਗੁਜਰ ਗਏ ਤਾਂ ਉਸ ਆਦਮੀ ਨੂੰ ਕੋਈ ਤਕਲੀਫ ਨਾ ਹੋਈ । ਫਿਰ ਉਸ ਪਰਿਵਾਰ ਨੇ ਇੱਕ ਦਿਨ ਬੁਧਰਾਮ ਕੋਲ ਆ ਕੇ ਬੇਨਤੀ ਕੀਤੀ ਕਿ ਅਸੀਂ ਸੇਵਾ ਕਰਨੀ ਚਾਹੁੰਦੇ ਹਾਂ, ਜਿਸ ਤਰ੍ਹਾਂ ਦੀ ਵੀ ਸੇਵਾ ਲਾਓਗੇ ਅਸੀਂ ਖ਼ੁਸ਼ ਹੋ ਕੇ ਕਰਾਂਗੇ । ਤਾਂ ਬੁਧ ਰਾਮ ਨੇ ਕਿਹਾ ਕਿ ਜੇ ਤੁਹਾਡੇ ਮਨ ਵਿੱਚ ਐਨੀ ਹੀ ਸ਼ਰਧਾ ਹੈ ਤਾਂ ਲੰਗਿਆਣੇ ਪੀਰਖਾਨਾ ਬਣਵਾ ਦਿਓ । ਚੇਲੇ ਨੇ ਪੀਰਖਾਨਾ ਬਨਾਉਣ ਵਾਲੀ ਜਗ੍ਹਾ ਦੱਸ ਦਿੱਤੀ । ਉਹਨਾਂ ਸਰਦਾਰਾਂ ਨੇ ਮਾਨਸਾ ਤੋਂ ਹੀ ਊਠਾਂ ਆਦਿ ਸਾਧਨਾਂ ਨਾਲ ਇੱਟਾਂ, ਚੂਨਾ ਆਦਿ ਲਿਆਂਦਾ । ਕੁਝ ਹੀ ਦਿਨਾਂ ਵਿੱਚ ਪੀਰਖਾਨੇ ਦੀ ਜਗ੍ਹਾ ਤਿਆਰ ਹੋ ਗਈ । ਜਦ ਪੀਰਖਾਨਾ ਮੁਕੰਮਲ ਹੋ ਗਿਆ ਤਾਂ ਬੁਧਰਾਮ ਨੇ ਸਾਰੇ ਚੇਲਿਆਂ ਨੂੰ ਆਉਣ ਵਾਲੇ ਵੀਰਵਾਰ ਦੀ ਚੌਂਕੀ ਇੱਥੇ ਭਰਨ ਲਈ ਆਦੇਸ਼ ਦਿੱਤਾ । ਇਸ ਤਰ੍ਹਾਂ ਹੀ ਇਸ ਲੰਗਿਆਣੇ ਵਾਲੇ ਪੀਰ ਖਾਨੇ ਵਿੱਚ ਚੌਂਕੀ ਲੱਗਣ ਲੱਗ ਪਈ ।

1947 ਵਿੱਚ ਭਾਰਤ ਦੇਸ਼ ਦੀ ਧਰਤੀ ਉੱਤੇ ਵੰਡ ਦੀ ਲਕੀਰ ਖਿੱਚੀ ਗਈ । ਨਗਾਹਾ ਤੇ ਧੌਕਲ ਪੀਰਖਾਨੇ ਪਾਕਿਸਤਾਨ ਦੀ ਵੰਡ ਵਾਲੀ ਧਰਤੀ ਵਿੱਚ ਆ ਗਏ । ਭਾਰਤ ਵਿਚਲੇ ਲੱਖਾਂ ਸ਼ਰਧਾਲੂਆਂ ਲਈ ਇਹ ਹੀ ਪੀਰਖਾਨਾ ਰਹਿ ਗਿਆ ਜਿੱਥੇ ਹੁਣ ਲੱਖਾਂ ਦੀ ਗਿਣਤੀ ਵਿੱਚ ਸੰਗਤ ਆਉਂਦੀ ਹੈ, ਚੌਂਕੀਆਂ ਭਰਦੀ ਹੈ । ਪਹਿਲਾਂ ਇੱਥੇ ਮਿੱਥੇ ਦਿਨਾਂ 'ਤੇ ਹੀ ਇਕੱਠ ਹੁੰਦਾ ਸੀ, ਹੁਣ ਤਾਂ ਹਰ ਵੀਰਵਾਰ ਹੀ ਸੰਗਤ ਦਾ ਬੇਅੰਤ ਇਕੱਠ ਹੁੰਦਾ ਹੈ ।

ਜ਼ਿਲ੍ਹਾ ਗਾਜ਼ੀ ਖਾਂ ਦੇ ਪਿੰਡ 'ਨਗਾਹਾ' ਵਿੱਚ ਸਭ ਤੋਂ ਪਹਿਲਾਂ ਚੌਂਕੀ ਸੱਯਦ ਪੀਰ ਨੇ ਲਗਾਈ ਸੀ । ਇਸ ਤੋਂ ਬਾਅਦ ਜਿੱਥੇ ਜਿੱਥੇ ਵੀ ਚੌਂਕੀਆਂ ਲੱਗੀਆਂ ਪੀਰਖਾਨੇ ਹੋਂਦ ਵਿੱਚ ਆਏ । ਪੁਰਾਤਨ ਨਾਮਕਰਣ ਨੂੰ ਹੀ ਮੁੱਖ ਰੱਖ ਕੇ ਇਹਨਾਂ ਸਾਰਿਆਂ ਨੂੰ ਹੀ ਨਗਾਹਾ ਨਾਮ ਨਾਲ ਜਾਣਿਆ ਜਾਂਦਾ ਹੈ ।

## ਸਮਾਧ ਬਾਬਾ ਤੇਗਾ ਸਿੰਘ ਜੀ

ਇਹ ਧਰਤੀ ਦੇ ਖਿਤਿਆਂ ਦੀ ਹੀ ਸਿਫਤ ਨਹੀਂ ਕੀਤੀ ਜਾਂਦੀ ਜੇ ਅਸੀਂ ਧਰਤੀ ਨੂੰ ਖੋਜੀ ਨਿਗਾਹ ਨਾਲ ਦੇਖੀਏ ਫਰੋਲੀਏ ਤਾਂ ਸਾਨੂੰ ਇਸ ਧਰਤੀ ਦਾ ਜ਼ਰਾ ਜ਼ਰਾ ਹੀ ਸ਼ਹੀਦਾਂ ਦੀ ਧਰਤੀ ਦਾ ਵਰੋਸਾਇਆ ਨਜ਼ਰ ਆਉਂਦਾ ਹੈ । ਸਾਰੀ ਧਰਤੀ ਹੀ ਸ਼ਹੀਦਾਂ ਦੇ ਖ਼ੂਨ ਨਾਲ ਸਿੰਜੀ ਹੋਈ ਨਜ਼ਰ ਆਉਂਦੀ ਹੈ । ਇਹ ਗੌਰਵਮਈ ਇਤਿਹਾਸ ਕਿਸੇ ਅਮੁੱਲ ਵਿਰਸੇ ਨੂੰ

ਜਨਮ ਦਿੰਦਾ ਹੈ। ਸਾਡੇ ਰਹਿਬਰਾਂ ਦੇ ਸਿਰਜੇ ਹੋਏ ਇਹ ਅਮੁੱਲ ਵਿਰਸੇ ਸਾਨੂੰ ਇੱਕ ਨਵਾਂ ਸੰਦੇਸ਼ ਦਿੰਦੇ ਹਨ। ਉਹਨਾਂ ਮਹਾਨ ਰਹਿਬਰਾਂ ਦੀਆਂ ਸੇਵਾਵਾਂ ਨੂੰ ਯਾਦ ਕਰਕੇ ਜਿੱਥੇ ਸਾਨੂੰ ਗਰਵ ਜਿਹਾ ਮਹਿਸੂਸ ਹੁੰਦਾ ਹੈ, ਨਾਲ ਨਾਲ ਹੀ ਸਾਨੂੰ ਉਸ ਸਮੇਂ ਦੇ ਜ਼ਾਲਮ ਹਾਕਮਾਂ ਦੀਆਂ ਜ਼ੁਲਮੀ ਕਰਤੂਤਾਂ ਬਾਰੇ ਵੀ ਜਾਣਕਾਰੀ ਪ੍ਰਾਪਤ ਹੁੰਦੀ ਹੈ ਕਿ ਉਹ ਜ਼ਾਲਮ ਜ਼ਰਵਾਣੇ ਆਪਣੇ ਜ਼ੁਲਮੀ ਰਾਜ ਵਿੱਚ ਕਿਸ ਤਰ੍ਹਾਂ ਲੋਕਾਂ ਦੀਆਂ ਇੱਜ਼ਤਾਂ ਨੂੰ ਰੋਲਦੇ ਸਨ।

ਇਹਨਾਂ ਜ਼ਾਲਮਾਂ ਦੇ ਜ਼ਬਰ ਜ਼ੁਲਮ ਨੂੰ ਖ਼ਤਮ ਕਰਨ ਲਈ ਤੇ ਆਪਣੀ ਕੌਮ ਦੀ ਇੱਜ਼ਤ ਅਣਖ ਦੀ ਰਾਖੀ ਕਰਦਿਆਂ ਹੀ ਬਾਬਾ ਤੇਗਾ ਸਿੰਘ ਜੀ ਵੱਲੋਂ ਜੰਗੇ ਮੈਦਾਨ ਵਿੱਚ ਲੜਦਿਆਂ ਸ਼ਹਾਦਤ ਦਿੱਤੀ ਸੀ। ਬਾਬਾ ਤੇਗਾ ਸਿੰਘ ਜੀ ਪਿੰਡ ਚੰਦ ਪੁਰਾਣੇ ਦੇ ਰਹਿਣ ਵਾਲੇ ਬੈਰਾੜ ਵੰਸ਼ਾਵਲੀ ਵਿੱਚੋਂ ਸਨ। ਇਤਿਹਾਸਕ ਤੱਥ ਹਨ ਕਿ ਇੱਕ ਵਾਰ ਮੁਗਲੀਆ ਹਕੂਮਤ ਦੇ ਜਾਬਰ ਜ਼ੁਲਮ ਕਰਕੇ ਹੋਏ ਕਲਸੀਆ ਰਿਆਸਤ ਦੇ ਪਿੰਡ ਚੜਿੱਕ ਤੱਕ ਪਹੁੰਚ ਗਏ ਸਨ। ਚੜਿੱਕ ਪਿੰਡ ਉਸ ਸਮੇਂ ਕਲਸੀਆ ਰਿਆਸਤ ਦੀ ਹੱਦ ਸੀ। ਬਾਬਾ ਤੇਗਾ ਸਿੰਘ ਨੂੰ ਵੀ ਇਹ ਭਿਣਖ ਮਿਲ ਗਈ ਸੀ। ਭਲਾ ਜਿੰਨ੍ਹਾਂ ਨੇ ਇੱਜ਼ਤ ਅਣਖ ਦੀ ਰਾਖੀ ਲਈ ਗੁਰੂ ਮੂਹਰੇ ਅਰਦਾਸਾਂ ਕੀਤੀਆਂ ਹੋਣ ਉਹ ਕਦੋਂ ਬਰਦਾਸ਼ਤ ਕਰ ਸਕਦੇ ਹਨ। ਬਾਬਾ ਤੇਗਾ ਸਿੰਘ ਜੀ ਨੇ ਘੋੜੇ 'ਤੇ ਕਾਠੀ ਪਾਈ ਤੇ ਸੰਗੀਆਂ ਸਾਥੀਆਂ ਤੱਕ ਸੁਨੇਹਾ ਪਹੁੰਚਾ ਦਿੱਤਾ। ਘੜੀ ਘੰਟਿਆਂ ਵਿੱਚ ਹੀ ਸੰਗੀ ਸਾਥੀਆਂ ਦੀ ਫੌਜ ਇਕੱਠੀ ਹੋ ਗਈ।

ਮੁਗਲੀਆ ਹਜੂਮ ਧੜਾਧੜ ਅੱਗੇ ਵਧ ਰਿਹਾ ਸੀ। ਜਦ ਇਸ ਮੁਗਲੀਆ ਹਕੂਮਤ ਨੂੰ ਸਿੰਘਾਂ ਦੇ ਘੋੜਿਆਂ ਦੀ ਉਡਦੀ ਧੂੜ ਨਜ਼ਰੀਂ ਪਈ ਤਾਂ ਉਹਨਾਂ ਦੇ ਥਾਂ ਪਰ ਥਾਂ ਹੀ ਪੈਰ ਜੰਮ ਗਏ। ਸ਼ਾਹੀ ਫੌਜ ਨੇ ਸਿੰਘਾਂ ਦੇ ਦਲ ਨੂੰ ਪਛਾਣ ਕੇ ਹਜੂਮ ਨੂੰ ਅੱਗੇ ਵਧਣ ਲਈ ਕਿਹਾ। ਦੂਜੇ ਪਾਸਿਓਂ ਸਿੰਘ ਸਰਦਾਰ ਵੀ ਬਾਬਾ ਤੇਗਾ ਸਿੰਘ ਦੀ ਅਗਵਾਈ ਵਿੱਚ ਅੱਗੇ ਵਧੇ। ਬੱਸ ਫਿਰ ਕੀ ਸੀ ਤਲਵਾਰਾਂ ਖੜਕੀਆਂ, ਖੂਨ ਘਰਾਲਾਂ ਵਾਂਗ ਵਗ ਤੁਰਿਆ, ਖੂਨ ਨਾਲ ਲਥਪਥ ਲਾਸ਼ਾਂ ਹੀ ਲਾਸ਼ਾਂ ਨਜ਼ਰੀਂ ਆਉਣ ਲੱਗੀਆਂ। ਮਿੱਝ ਚਰਬੀ ਨਾਲ ਘੋੜਿਆਂ ਦੇ ਖੁਰ ਭਿੱਜ ਗਏ। ਇਸ ਮੈਦਾਨ ਵਿੱਚ ਜਿੱਥੇ ਮੁਗਲੀਆ ਹਕੂਮਤ ਦੇ ਹਜ਼ਾਰਾਂ ਸਿਪਾਹੀ ਮਾਰੇ ਗਏ ਸਨ, ਉੱਥੇ ਬਾਬਾ ਤੇਗਾ ਸਿੰਘ ਜੀ ਦੇ ਸਾਥੀ ਵੀ ਸ਼ਹੀਦ ਹੋਏ ਸਨ। ਬਾਬਾ ਖ਼ੁਸ਼ਹਾਲ ਸਿੰਘ ਵੀ ਇਸ ਜੰਗੇ ਮੈਦਾਨ ਵਿੱਚ ਸ਼ਹੀਦੀ ਪ੍ਰਾਪਤ ਕਰ ਗਿਆ ਸੀ। ਸ਼ਾਹੀ ਫੌਜਾਂ ਦਾ ਸਿਪਾਹ-ਸਲਾਰ ਇਸ ਭਿਆਨਕ ਕੱਟਾ ਵੱਢੀ ਨੂੰ ਤੱਕ ਕੇ ਬੇਵਸ ਹੋਇਆ ਪਿਛਲੇ ਪੈਰੀਂ ਹੀ ਭੱਜ ਗਿਆ ਸੀ।

ਇਸ ਜੰਗੇ ਮੈਦਾਨ ਵਿੱਚ ਬਾਬਾ ਤੇਗਾ ਸਿੰਘ ਜੀ ਵੀ ਸਖ਼ਤ ਜ਼ਖ਼ਮੀ ਹੋ ਗਏ ਸਨ। ਜ਼ਖ਼ਮੀ ਹਾਲਤ ਵਿੱਚ ਘੋੜੇ ਤੇ ਇੱਕ ਜਿੱਤ ਦੀ ਖ਼ੁਸ਼ੀ ਵਿੱਚ ਆਪਣੇ ਨਗਰ ਵੱਲ ਨੂੰ ਆ ਰਹੇ



ਸਨ। ਜ਼ਖ਼ਮਾਂ ਵਿੱਚੋਂ ਖੂਨ ਵਹਿ ਰਿਹਾ ਸੀ। ਘੋੜਾ ਜ਼ਖ਼ਮੀ ਬਾਬਾ ਜੀ ਨੂੰ ਆਪਣੀ ਮੰਜਲ 'ਤੇ ਪਹੁੰਚਾ ਕੇ ਆਪਣਾ ਫਰਜ ਪੂਰਾ ਕਰਨਾ ਚਾਹੁੰਦਾ ਸੀ। ਪਰ ਬਾਬਾ ਤੇਗਾ ਸਿੰਘ ਜੀ ਗੰਭੀਰ ਜ਼ਖ਼ਮਾਂ ਦੀ ਤਾਬ ਨਾ ਸਹਾਰਦੇ ਹੋਏ ਰਸਤੇ ਵਿੱਚ ਹੀ ਸ਼ਹੀਦ ਹੋ ਗਏ ਸਨ। ਉਸ ਅਸਥਾਨ ਤੇ ਹੀ ਇਹ ਸ਼ਹੀਦੀ ਅਸਥਾਨ (ਸ਼ਹੀਦ ਬਾਬਾ ਤੇਗਾ ਸਿੰਘ ਜੀ) ਬਣਿਆ ਹੋਇਆ ਹੈ।

ਇਸ ਅਸਥਾਨ ਦੇ ਪ੍ਰਗਟ ਹੋਣ ਦੀ ਆਪਣੀ ਹੀ ਇੱਕ ਅਲੌਕਿਕ ਕਹਾਣੀ ਹੈ। ਬਾਬਾ ਤੇਗਾ ਸਿੰਘ ਜੀ ਦੇ ਸ਼ਹੀਦੀ ਅਸਥਾਨ 'ਤੇ ਉਸਦੇ ਪੈਰੋਕਾਰਾਂ ਨੇ ਇੱਕ ਮਟ ਜਿਹਾ ਬਣਾ ਦਿੱਤਾ ਸੀ। ਇੱਥੇ ਚੰਦ ਪੁਰਾਣੇ ਦੇ ਲੋਕ ਦਿਨ ਦਿਹਾਰ ਮਿੱਟੀ ਕੱਢਦੇ ਸਨ। ਪਹਿਲਾਂ ਇਹ ਜਗ੍ਹਾ ਜੰਡ ਕਰੀਰਾਂ ਨਾਲ ਲਥਪਥ ਸੀ ਤੇ ਪਾਲੀ ਮੁੰਡੇ ਇਸ ਜੰਡ ਕਰੀਰਾਂ ਵਾਲੀ ਧਰਤੀ 'ਤੇ ਮਾਲ ਡੰਗਰ ਚਾਰਦੇ ਸਨ। ਇਸ ਸ਼ਹੀਦੀ ਅਸਥਾਨ ਬਾਰੇ ਬਾਹਲੀ ਕਿਸੇ ਨੂੰ ਜਾਣਕਾਰੀ ਨਹੀਂ ਸੀ।

ਪਾਲੀ ਮੁੰਡਿਆਂ ਨੇ ਮਾਲ ਡੰਗਰਾਂ ਨੂੰ ਦਰਖ਼ਤਾਂ ਥੱਲੇ ਛਾਵੇਂ ਬਿਠਾ ਦੇਣਾ ਤੇ ਆਪ ਦਰਖ਼ਤਾਂ 'ਤੇ ਚੜ੍ਹ ਕੇ ਖੇਡਣਾ ਸ਼ੁਰੂ ਕਰ ਦੇਣਾ। ਇੱਕ ਦਿਨ ਅਚਾਨਕ ਘਟਨਾ ਵਾਪਰੀ। ਇੱਕ ਲੜਕਾ ਦਰਖ਼ਤ ਤੋਂ ਡਿੱਗ ਕੇ ਬੇਹੋਸ਼ ਹੋ ਗਿਆ। ਦੂਸਰੇ ਸਾਥੀਆਂ ਨੇ ਉਸ ਨੂੰ ਬਥੇਰਾ ਨੱਪਿਆ ਘੁੱਟਿਆ ਪਰ ਉਸ ਪਾਲੀ ਮੁੰਡੇ ਨੂੰ ਹੋਸ਼ ਨਾ ਆਈ। ਜਦ ਨਾਲ ਵਾਲੇ ਪਾਲੀ ਮੁੰਡਿਆਂ ਦੀ ਵਾਹ ਨਾ ਗਈ ਤਾਂ ਉਹਨਾਂ ਨਾਲ ਹੀ ਖੇਤੀਂ ਕੰਮ ਕਰਦਿਆਂ ਨੂੰ ਇਸ ਘਟਨਾ ਬਾਰੇ ਦੱਸਿਆ। ਸਾਰੇ ਉਸ ਜਗ੍ਹਾ ਇਕੱਠੇ ਹੋ ਗਏ। ਸਿਆਣੇ ਬਜ਼ੁਰਗਾਂ ਨੇ ਆਪਣੀ ਸਮਝ ਅਨੁਸਾਰ ਅਹੁੜ ਪਹੁੜ ਕੀਤਾ ਪਰ ਮੁੰਡੇ ਨੂੰ ਹੋਸ਼ ਨਾ ਆਈ। ਹਰ ਇੱਕ ਦੀ ਜ਼ੁਬਾਨ 'ਤੇ ਸੀ, ਇਹ ਕੀ ਭਾਣਾ ਵਰਤ ਗਿਆ। ਕੋਈ ਵੀ ਵਾਹ ਨਾ ਜਾਂਦੀ ਵੇਖ ਕੇ ਇੱਕ ਸਿਆਣੇ ਬਜ਼ੁਰਗ ਨੇ ਕਿਹਾ - ਆਹ ਆਪਣੇ ਕੋਲ ਹੀ ਬਾਬੇ ਸ਼ਹੀਦ ਦੀ ਜਗ੍ਹਾ ਹੈ। ਇਸ ਮੂਹਰੇ ਹੀ ਮਿੰਨਤ ਸੁਆ ਕਰ ਲਈਏ ਜੇ ਮਾਲਕ ਭਲੀ ਕਰ ਦੇਵੇ। ਹੋ ਸਕਦੈ ਕਿਸੇ ਚੰਦਰੀ ਬਲਾ ਨੇ ਧੱਕਾ ਹੀ ਨਾ ਮਾਰਿਆ ਹੋਵੇ।

ਸਾਰਿਆਂ ਦੀ ਇੱਕਦਮ ਹਾਂ ਨੇ ਜਾ ਬਾਬਾ ਸ਼ਹੀਦ ਦੇ ਮੱਟ ਮੂਹਰੇ ਅਰਦਾਸ ਬੇਨਤੀ 'ਬਾਬਾ ਸ਼ਹੀਦ ਮੱਟ ਵਿੱਚ ਆਵਾਜ਼ ਆਉਂਦੀ ਨੂੰ ਅਸੀਂ ਸੱਚ ਕਰਕੇ ਤਾਂ ਹੀ ਮੰਨਾਂਗੇ ਜੇ ਅੱਜ ਸਾਡਾ ਬੇੜਾਂ ਬੰਨੇ ਲਾਵੇ ਤਾਂ।' ਸ਼ਹੀਦ ਬਾਬਾ ਮੂਹਰੇ ਕੀਤੀ ਅਰਦਾਸ ਬੇਨਤੀ ਮਨਜ਼ੂਰ ਹੋਈ ਉਹ ਪਾਲੀ ਮੁੰਡਾ ਥੋੜ੍ਹੇ ਜਿਹੇ ਚਿਰ ਪਿੱਛੋਂ ਹੀ ਅੱਖਾਂ ਖੋਲ ਆਇਆ। ਜਦ ਪਾਲੀ ਮੁੰਡਿਆਂ ਤੇ ਬਜ਼ੁਰਗਾਂ ਨੇ ਉਸ ਮੁੰਡੇ ਤੋਂ ਪੁੱਛਿਆ ਕਿ ਕਾਕਾ ਤੈਨੂੰ ਕੀ ਹੋ ਗਿਆ ਸੀ ਤਾਂ ਉਸ ਨੇ ਦੱਸਿਆ ਕਿ ਮੈਨੂੰ ਪਤਾ ਨਹੀਂ ਕੀ ਹੋ ਗਿਆ ਸੀ। ਬੱਸ ਹੁਣੇ ਹੀ ਘੋੜੇ ਤੇ ਸਵਾਰ ਬਾਬਾ ਮੇਰੇ ਕੋਲ ਆਇਆ ਸੀ ਤੇ ਮੈਨੂੰ ਕਹਿੰਦਾ ਸੀ - ਉੱਠ ਭਾਈ ਆਪਣੀਆਂ ਮੱਝਾਂ ਸਾਂਭ ਤੇ ਮੇਰੀ ਅੱਖ ਖੁੱਲ

ਗਈ। ਬੱਸ ਇਸ ਤਰ੍ਹਾਂ ਦੇ ਹੀ ਪਰਪੱਕ ਵਿਸ਼ਵਾਸ ਤੇ ਭਰੋਸਿਆਂ ਨਾਲ ਇਹ ਸ਼ਹੀਦੀ ਅਸਥਾਨ ਪ੍ਰਗਟ ਹੋਇਆ ਸੀ ਤੇ ਇਸਦੀ ਮਾਨਤਾ ਅੱਗੇ ਵਧੀ ਹੈ। ਇਸ ਅਸਥਾਨ ਦੀਆਂ ਹੋਰ ਵੀ ਕਈ ਅਲੌਕਿਕ ਘਟਨਾਵਾਂ ਹਨ, ਸ਼ਰਧਾ ਵਾਲੇ ਪ੍ਰੇਮੀਆਂ ਨੂੰ ਬਾਬਾ ਜੀ ਦੇ ਸਮੇਤ ਘੋੜੇ ਦਰਸ਼ਨ ਹੋਣੇ ਆਦਿ।

ਲੰਬਾ ਸਮਾਂ ਇਸ ਅਸਥਾਨ ਦੀ ਸੇਵਾ ਸਵ: ਭਜਨ ਸਿੰਘ ਕਰਦੇ ਰਹੇ ਹਨ। ਉਸ ਤੋਂ ਬਾਦ ਇਸ ਅਸਥਾਨ ਦੀ ਸੇਵਾ ਬਾਬਾ ਨੱਛਤਰ ਸਿੰਘ ਜੀ ਕਰ ਰਹੇ ਹਨ। ਮਨੌਤ ਹੈ ਕਿ ਬਾਬਾ ਨਛੱਤਰ ਸਿੰਘ ਨੂੰ ਬਾਬਾ ਤੇਗਾ ਸਿੰਘ ਜੀ ਸ਼ਹੀਦ ਦੇ ਦਰਸ਼ਨ ਹਰ ਵੇਲੇ ਹੀ 'ਸੁਪਨ ਅਵਸਥਾ' ਵਾਂਗ ਹੁੰਦੇ ਰਹਿੰਦੇ ਹਨ। ਇਸ ਸ਼ਹੀਦੀ ਸਥਾਨ ਦੀ ਮਹਾਨਤਾ ਅੱਜ ਦੇਸ਼ ਵਿਦੇਸ਼ਾਂ ਵਿੱਚ ਪਹੁੰਚ ਗਈ ਹੈ। (ਇਸ ਅਸਥਾਨ ਦੀ ਵਿਸਥਾਰ ਪੂਰਵਕ ਜਾਣਕਾਰੀ ਲਈ ਦੇਖੋ - ਇਤਿਹਾਸ ਗੁਰਦੁਆਰਾ ਸ਼ਹੀਦ ਬਾਬਾ ਤੇਗਾ ਸਿੰਘ ਜੀ - ਲੇਖਕ ਹਰਨੇਕ ਸਿੰਘ ਰੋਡੇ )

## ਮਾੜੀ ਲਛਮਣ ਸਿੰਧ

ਈਸਾ ਦੀ ਦੂਜੀ ਸਦੀ ਵਿੱਚ ਮਲ ਕੌਮ ਦੇ ਕੁਝ ਕਬੀਲੇ ਉਜੈਨ ਵੱਲੋਂ ਆ ਕੇ ਗੁਰੂ ਕੇ ਮਾਲਵੇ ਵਿੱਚ ਵਸੇ। ਇਸ ਮਲ ਕੌਮ ਨੇ ਪਹਿਲਾਂ ਦੁਆਬੇ ਵਿੱਚ ਵੀ ਕਈ ਪਿੰਡ ਵਸਾਏ ਸਨ ਜਿਵੇਂ ਮੱਲਾਂ ਵਾਲੇ ਨਾੜੇ, ਕਿਲਾ ਮੱਲੀਆਂ ਵਾਲਾ, ਕੋਕਰੀ ਮੱਲੀਆਂ ਆਦਿ। ਈਸਵੀ ਦੂਜੀ ਸਦੀ ਵਿੱਚ ਖਹਿਰੇ ਕਬੀਲੇ ਦੇ ਲੋਕ ਵੀ ਪਿਸ਼ੌਰ ਸ਼ਹਿਰ ਦੇ (ਖਹਿਰਾ ਨਗਰ) ਤੋਂ ਉੱਠ ਕੇ ਜਲੰਧਰ ਦੁਆਬੇ ਵੱਲ ਦੇ ਰਾਹੀਂ ਮਾਲਵੇ ਵਿੱਚ ਦਾਖ਼ਲ ਹੋਏ। ਖਹਿਰੇ ਗੋਤ ਦਾ ਮੋਢੀ ਖਹਿਰਾ ਇੱਕ ਮਸ਼ਹੂਰ ਧਾੜਵੀ ਤੇ ਲੜਾਕੂ ਸੁਭਾਅ ਦਾ ਮਾਲਕ ਸੀ। ਮਾਲਵੇ ਵਿੱਚ ਪੈਰ ਪਾਉਣ ਸਾਰ ਹੀ ਇਹਨਾਂ ਦੀਆਂ ਮੱਲੀਆਂ ਨਾਲ ਬਹੁਤ ਜਬਰਦਸਤ ਲੜਾਈਆਂ ਹੋਈਆਂ। ਇਸ ਵਿੱਚ ਮੱਲੀ ਕੌਮ ਦਾ ਬਹੁਤ ਨੁਕਸਾਨ ਹੋਇਆ। ਮੱਲੀਆਂ ਦੇ ਅਸ਼ਟਾਂਗ ਕੋਟ ਅਤੇ ਚੜਿੱਕ ਵਰਗੇ ਮਸ਼ਹੂਰ ਪਿੰਡ ਇਹਨਾਂ ਖਹਿਰਿਆਂ ਨੇ ਅੱਗ ਲਾ ਕੇ ਸਾੜ ਦਿੱਤੇ ਸਨ।

ਬਾਰ੍ਹਵੀਂ ਸਦੀ ਵਿੱਚ ਇਹਨਾਂ ਮੱਲੀਆਂ ਵਿੱਚੋਂ ਲਛਮਣ ਨਾਮ ਦਾ ਯੋਧਾ ਬੜਾ ਬਲਵਾਨ ਹੋਇਆ ਹੈ। ਇਹ ਮਾਲਵੇ ਦੇ ਯੋਧੇ ਸੇਵਕ ਜਗਦੇਵ ਪਰਮਾਰ ਦਾ ਸਮਕਾਲੀ ਹੋਇਆ। ਇਸਨੇ ਆਪਣੇ ਉੱਜੜੇ ਹੋਏ ਪਿੰਡਾਂ ਅਸ਼ਟਾਂਗ ਕੋਟ ਅਤੇ ਚੜਿੱਕ ਨੂੰ ਦੁਬਾਰਾ ਵਸਾਇਆ ਸੀ। ਆਪ ਅਸ਼ਟਾਂਗ ਕੋਟ ਰਹਿੰਦਾ ਸੀ ਤੇ ਚੜਿੱਕ ਆਪਣੇ ਭਤੀਜੇ ਨੂੰ ਵਸਣ ਲਈ ਦੇ ਦਿੱਤਾ ਸੀ। ਇਸੇ ਸਮੇਂ ਹੀ ਗਜ਼ਨੀ ਵਾਲੇ ਮਹਿਮੂਦ ਦਾ ਪੜੌਤਾ 'ਮੌਦੂਦ' ਸਰਹਿੰਦ ਮੱਲ ਕੇ ਬੜਾ ਅਤਿਆਚਾਰ ਕਰਦਾ ਸੀ ਅਤੇ ਅਗਾਂਹ ਹੀ ਵਧਦਾ ਆ ਰਿਹਾ ਸੀ। ਇਹਨਾਂ



ਗਜ਼ਨੀ ਵਾਲਿਆਂ ਨੂੰ ਮਾਲਵੇ ਵਿੱਚੋਂ ਕੱਢਣ ਲਈ ਲਛਮਣ ਸਿੰਧ ਜਗਦੇਵ ਪਰਮਾਰ ਨਾਲ ਜਾ ਰਲਿਆ ਸੀ। ਇਹਨਾਂ ਨੇ ਗੌਰੀਆਂ ਨਾਲ ਵੀ ਬਠਿੰਡਾ ਲੜਾਈ ਸਮੇਂ ਆਪਣੇ ਜੌਹਰ ਵਿਖਾਏ ਸਨ।

ਗੌਰੀ, ਭੱਟੀ, ਖਹਿਰੇ ਲਛਮਣ ਸਿੰਧ ਨਾਲ ਦਿਲੋਂ ਪੂਰੀ ਈਰਖਾ ਰੱਖਦੇ ਸਨ। ਸਮੇਂ ਸਮੇਂ ਇਹਨਾਂ ਦੀਆਂ ਲੜਾਈਆਂ ਹੁੰਦੀਆਂ ਹੀ ਰਹਿੰਦੀਆਂ ਸਨ। ਚੜਿੱਕ ਦੇ ਸਥਾਨ ਤੇ ਇਹਨਾਂ ਖਹਿਰਿਆਂ, ਭੱਟੀਆਂ ਨਾਲ ਮੱਲੀਆਂ ਦਾ ਬੜਾ ਭਾਰੀ ਯੁੱਧ ਹੋਇਆ ਸੀ। ਇਸ ਵਿੱਚ ਲਛਮਣ ਸਿੰਧ ਖ਼ੂਬ ਬਹਾਦਰੀ ਨਾਲ ਲੜਿਆ ਸੀ। ਮੈਦਾਨ ਵਿੱਚ ਲੜਦੇ ਇਸ ਬਹਾਦਰ ਲਛਮਣ ਸਿੰਧ ਦਾ ਸ਼ੀਸ਼ ਕੱਟਿਆ ਗਿਆ ਸੀ। ਜਿੱਥੇ ਸ਼ੀਸ਼ ਡਿੱਗਿਆ ਸੀ ਉੱਥੇ ਇਸ ਲਛਮਣ ਸਿੰਧ ਦੀ ਮੜ੍ਹੀ ਬਣੀ ਹੋਈ ਹੈ। ਸ਼ੀਸ਼ ਕੱਟਿਆ ਹੋਣ ਤੇ ਇਕੱਲੀ ਧੜ ਹੀ ਲੜਦੀ ਲੜਦੀ ਮੁਸਤਫਾ ਪਿੰਡ ਕੋਲ ਜਾ ਡਿੱਗੀ ਸੀ। ਉੱਥੇ ਵੀ ਇਸਦੀ ਮੜ੍ਹੀ ਬਣੀ ਹੋਈ ਹੈ। ਇਨਾਂ ਦੋਹੀਂ ਥਾਈਂ ਬਣੀਆਂ ਮੜ੍ਹੀਆਂ ਦੀ ਇਸਦੇ ਭਾਈਚਾਰੇ ਦੇ ਲੋਕ ਖ਼ਾਸ ਪੂਜਾ ਕਰਦੇ ਹਨ। ਬੜੇ ਆਲੀਸ਼ਾਨ ਰੂਪ ਵਿੱਚ ਪੂਜਣ ਅਸਥਾਨ ਬਣੇ ਹੋਏ ਹਨ। ਮਾੜੀ ਮੁਸਤਫਾ ਪਿੰਡ ਤਾਂ ਇਸ ਸਿੰਧ ਦੀ ਯਾਦ ਵਿੱਚ ਚੇਤ ਚੌਦੇਂ ਨੂੰ ਬੜਾ ਭਾਰੀ ਮੇਲਾ ਵੀ ਲੱਗਦਾ ਹੈ।

## ਰਾਜਾ ਪੀਰ ਦੀ ਸਮਾਧ

ਰਾਜਾ ਪੀਰ ਗਿੱਲ ਵੰਸ਼ਾਵਲੀ ਵਿੱਚ ਚੌਧਰੀ ਬਰੀਰਾਓ ਦਾ ਪੁੱਤਰ ਸੀ। ਬਰੀਰਾਓ ਵੱਡੀ ਉਮਰ ਤੱਕ ਬੇਔਲਾਦ ਹੀ ਰਿਹਾ ਸੀ। ਸੰਤਾਂ ਮਹਾਂਪੁਰਸ਼ਾਂ ਦੇ ਵਰ ਨਾਲ ਹੀ ਇਸਦੇ ਘਰ ਔਲਾਦ ਹੋਈ ਸੀ। ਪੁੱਤਰ ਪ੍ਰਾਪਤੀ ਦਾ ਵਰ ਦੇਣ ਲੱਗਿਆਂ ਸੰਤਾਂ ਮਹਾਂਪੁਰਸ਼ਾਂ ਨੇ ਕਿਹਾ ਸੀ ਕਿ ਤੁਹਾਡੀ ਵੰਸ਼ ਵਿੱਚ ਜੋ ਤਪੀਸਰ ਰਾਜਾ ਪੈਦਾ ਹੋਵੇਗਾ ਪਰ ਰਾਜਾਸ਼ਾਹੀ ਵਸਤਰ, ਸ਼ਾਸਤਰ ਧਾਰਨ ਨਹੀਂ ਕਰੇਗਾ। ਜਨਮ ਹੋਣ ਸਾਰ ਅਨੋਖੀਆਂ ਘਟਨਾਵਾਂ ਹੋਣਗੀਆਂ। ਇਸ ਤਰ੍ਹਾਂ ਹੀ ਚੌਧਰੀ ਬਰੀਰਾਓ ਦੇ ਘਰ ਜਦ ਰਾਜਾ ਪੈਦਾ ਹੋਇਆ ਸੀ ਤਾਂ ਪੂਰਨਮਾਸ਼ੀ ਦਾ ਦਿਨ ਤੇ ਅੰਮ੍ਰਿਤਵੇਲਾ ਸੀ। ਜਨਮ ਹੋਣ ਵੇਲੇ ਜੰਗਲ ਵਿੱਚੋਂ ਸ਼ੇਰ ਗਰਜਣ ਦੀ ਆਵਾਜ ਆਈ ਸੀ ਤੇ ਨਾਲ ਹੀ ਨਾਲ ਮੋਰਾਂ ਦੇ ਕੂਕਣ ਦੀਆਂ ਆਵਾਜ਼ਾਂ ਵੀ ਆਈਆਂ ਸਨ। ਘਰ ਪਰਿਵਾਰ ਵਾਲੇ ਇਹਨਾਂ ਆਵਾਜਾਂ ਤੋਂ ਡਾਢੇ ਪ੍ਰੇਸ਼ਾਨ ਹੋਏ ਸਨ। ਜਨਮ ਤੋਂ ਬਾਦ ਹੀ ਪਿਤਾ ਬਰੀਰਾਓ ਨੇ ਫਿਰ ਸਾਧੂ ਮਹਾਂਪੁਰਸ਼ਾਂ ਨੂੰ ਘਰ ਬੁਲਾਇਆ ਸੀ ਤੇ ਜਨਮ ਸਮੇਂ ਵਾਪਰੀਆਂ ਘਟਨਾਵਾਂ ਬਾਰੇ ਦੱਸਿਆ ਸੀ। ਸਾਧੂ ਮਹਾਂਪੁਰਸ਼ਾਂ ਦੇ ਬਚਨ ਸਨ - ਭਾਈ ਇਸ ਵਿੱਚ ਘਬਰਾਉਣ ਵਾਲੀ ਕੋਈ ਗੱਲ ਨਹੀਂ ਇਹ ਤਾਂ ਖ਼ੁਸ਼ੀ ਦੀਆਂ ਘੜੀਆਂ ਸਨ। ਜਿਸ ਤਰ੍ਹਾਂ ਤੁਸੀਂ ਪੁੱਤਰ ਹੋਣ ਦੀ ਖ਼ੁਸ਼ੀ ਮਨਾਈ ਹੈ, ਜੰਗਲੀ ਸ਼ੇਰਾਂ ਨੇ ਇਸ ਦੇ ਬਹਾਦਰ ਹੋਣ ਦਾ ਸੰਕੇਤ ਦਿੱਤਾ ਸੀ ਤੇ ਮੋਰਾਂ

ਦੇ ਕੂਕਣ ਦੀ ਆਵਾਜ ਵੀ ਇੱਕ ਖ਼ੁਸ਼ੀ ਦਾ ਹੀ ਇਜ਼ਹਾਰ ਸੀ । ਮੋਰਾਂ ਨੂੰ ਜਿੰਨੀ ਖ਼ੁਸ਼ੀ ਕਾਲੇ ਕਾਲੇ ਬੱਦਲਾਂ ਨੂੰ ਦੇਖ ਕੇ ਹੁੰਦੀ ਹੈ, ਬਾਰਸ਼ ਦੀ ਬੂੰਦਾ ਬਾਂਦੀ ਹੋਵੇਗੀ, ਬੱਸ ਇਸ ਬਾਲਕ ਦੇ ਜਨਮ ਦੀ ਵੀ ਇਹਨਾਂ ਨੂੰ ਓਨੀ ਹੀ ਖ਼ੁਸ਼ੀ ਹੋਈ ਕਿ ਹੁਣ ਜੰਗਲ ਵਿੱਚ ਵੀ ਭਗਤੀ ਭਾਵਨਾਂ ਦੀ ਬੂੰਦਾ ਬਾਂਦੀ ਹੋਵੇਗੀ ।

ਰਾਜਾ ਪੀਰ ਜਵਾਨ ਹੋਇਆ ਤਾਂ ਕੁਦਰਤ ਦੀ ਬਖ਼ਸ਼ੀ ਭਗਤੀ ਨੇ ਇਸ ਨੂੰ ਰਾਜਾ ਤੋਂ ਰਾਜਾ ਪੀਰ ਬਣਾ ਦਿੱਤਾ । ਸ਼ੇਰਾਂ ਦੀ ਗਰਜ਼ ਨੇ ਜੋ ਇਸ ਰਾਜਾ ਪੀਰ ਨੂੰ ਤਾਕਤ ਬਖ਼ਸ਼ੀ ਸੀ ਇਸ ਤਾਕਤ ਨਾਲ ਇਸ ਰਾਜਾ ਪੀਰ ਨੇ ਜੋ ਭਵਕ ਗਜਾਈ ਸੀ ਇਸ ਨਾਲ ਭੱਟੀ, ਬੈਰਾੜ ਆਪੋ ਆਪਣਿਆਂ ਤਪਿਆਂ ਵਿੱਚ ਸੁੰਗੜ ਗਏ ਸਨ । ਅਨੇਕਾਂ ਹੀ ਲੜਾਈਆਂ ਰਾਜਾ ਪੀਰ ਨੇ ਆਪਣੇ ਵਿਰੋਧੀਆਂ ਨਾਲ ਲੜੀਆਂ ਸਨ । ਟਾਂਡਾਂ ਮੀਂਡਾ ਬਰਬਾਦ ਹੋਣ 'ਤੇ ਬੇਸ਼ਕ ਗਿੱਲ ਦੱਖਣ ਦੀ ਕਤਰ ਵੱਲ ਨੂੰ ਧੱਕੇ ਗਏ ਸਨ ਪਰ ਪਾਣੀ ਵਾਲੀਆਂ ਢਾਬਾਂ ਤੋਂ ਇਹਨਾਂ ਨੇ ਆਪਣਾ ਕਬਜਾ ਨਹੀਂ ਛੱਡਿਆ ਸੀ । ਇਸ ਤਰ੍ਹਾਂ ਹੀ ਰਾਜਿਆਣੇ ਵਾਲੀ ਢਾਬ 'ਤੇ ਰਾਜਾ ਪੀਰ ਦਾ ਹੀ ਕਬਜਾ ਸੀ । ਇਸ ਢਾਬ 'ਤੇ ਸਾਧਾਂ ਮਹਾਂਪੁਰਸ਼ਾਂ ਦੀ ਆਮਦ ਰਾਜਾ ਪੀਰ ਕੋਲ ਆਮ ਸੀ ।

ਸੰਘਰ ਬੈਰਾੜ ਕਿਆਂ ਨਾਲ ਇਹਨਾਂ ਗਿੱਲਾਂ ਦੇ ਨਿੱਤ ਦਿਨ ਹੀ ਕਜ਼ੀਏ ਕਲੇਸ਼ ਹੁੰਦੇ ਹੀ ਰਹਿੰਦੇ ਸਨ । ਉਹਨਾਂ ਸਮਿਆਂ ਵਿੱਚ ਮਾਲ ਡੰਗਰ ਦੀ ਚੋਰੀ ਆਮ ਸੀ । ਇੱਕ ਕਬੀਲਾ ਦੂਜੇ ਕਬੀਲੇ ਨਾਲ ਆਪਣੀ ਰੰਜਸ਼ ਕੱਢਣ ਲਈ ਉਸ ਦੇ ਮਾਲ ਡੰਗਰ ਦੀ ਚੋਰੀ ਕਰਦਾ ਸੀ । ਇਸ ਤਰ੍ਹਾਂ ਹੀ ਲੜਾਈਆਂ ਹੁੰਦੀਆਂ ਸਨ । ਸੰਘਰ ਬੈਰਾੜ ਆਪਣੇ ਜਮਾਨੇ ਦਾ ਮਸ਼ਹੂਰ ਚੋਧਰੀ ਸੀ । ਜਿਸਦੀ ਧਾਂਕ ਦੂਰ ਦੂਰ ਤੱਕ ਫੈਲੀ ਹੋਈ ਸੀ । ਇਸ ਕੋਲ ਹਜ਼ਾਰਾਂ ਦੀ ਗਿਣਤੀ ਵਿੱਚ ਪਸ਼ੂ ਧਨ ਸੀ । ਸੰਘਰ ਬੈਰਾੜ ਦਾ ਛੋਟਾ ਪੁੱਤਰ ਯੋਧਾ ਇਸ ਵੱਗ ਨੂੰ ਚਾਰਨ ਲਈ ਦੂਰ ਦੂਰ ਤੱਕ ਜੰਗਲਾਂ ਵਿੱਚ ਲੈ ਕੇ ਜਾਂਦਾ ਸੀ । ਇਸ ਜੋਧੇ ਵਿੱਚ ਇੱਕ ਸਿਫਤ ਸੀ ਕਿ ਇਹ ਪੈੜ ਕੱਢਣ ਦਾ ਬਹੁਤ ਖੋਜੀ ਸੀ । ਜਦ ਵੀ ਕਦੇ ਕਦਾਈਂ ਕੋਈ ਪਸ਼ੂ ਔਂਟਲ ਜਾਂਦਾ ਸੀ ਜਾਂ ਕੋਈ ਦੁਸ਼ਮਣ ਕਬੀਲਾ ਇਹਨਾਂ ਦੇ ਪਸ਼ੂਆਂ ਦੀ ਚੋਰੀ ਕਰਦਾ ਸੀ ਤਾਂ ਇਸ ਜੋਧੇ ਦੀਆਂ ਖੋਜੀ ਨਜ਼ਰਾਂ ਤੋਂ ਕੋਈ ਲਕੋ ਨਹੀਂ ਸਕਦਾ ਸੀ ।

ਇੱਕ ਦਿਨ ਇਹੋ ਜਿਹੀ ਮੰਦਭਾਗੀ ਘਟਨਾ ਵਾਪਰੀ ਕਿ ਸ਼ਾਮ ਦੀ ਗਿਣਤੀ ਵਿੱਚ ਪਸ਼ੂਆਂ ਦੀ ਗਿਣਤੀ ਘੱਟ ਗਈ । ਜੋਧੇ ਨੇ ਸਾਰਾ ਜੰਗਲੀ ਇਲਾਕਾ ਛਾਣ ਮਾਰਿਆ ਪਰ ਗੁਆਚੇ ਪਸ਼ੂ ਦੀ ਕੋਈ ਸੂਹ ਨਾ ਮਿਲੀ । ਆਖ਼ਰੀ ਭਾਲ ਵਿੱਚ ਇੱਕ ਢਾਬ ਜਰੂਰ ਲੱਭ ਗਈ ਜੋ ਪਾਣੀ ਨਾਲ ਨੱਕੋ ਨੱਕ ਭਰੀ ਹੋਈ ਸੀ । ਗੁਆਚੇ ਹੋਏ ਪਸ਼ੂਆਂ ਦੀ ਸੂਹ ਨਾ ਮਿਲਣ 'ਤੇ ਜੋਧਾ ਡੰਗਰਾਂ ਦਾ ਵੱਗ ਪਿੰਡ ਪੰਜ ਗਰਾਈਂ ਲੈ ਆਇਆ ਤੇ ਭਰਾਵਾਂ ਨੂੰ ਪਸ਼ੂ ਚੋਰੀ ਹੋਣ ਦੀ



ਸਾਰੀ ਘਟਨਾ ਦੱਸ ਦਿੱਤੀ । ਭਰਾਵਾਂ ਨੇ ਚੋਰੀ ਹੋਏ ਪਸ਼ੂ ਜੋਧੇ ਦੇ ਹਿੱਸੇ ਪਾ ਦਿੱਤੇ । ਇਸ ਤਰ੍ਹਾਂ ਭਰਾਵਾਂ ਦੀ ਅਣਬਣ ਹੋ ਗਈ । ਛੋਟਾ ਭਰਾ ਹੋਣ ਕਰਕੇ ਭਰਾਵਾਂ ਤਾਅਨਾਂ ਮਾਰਿਆ ਕਿ ਜੇ ਇਕੱਠੇ ਨਹੀਂ ਰਹਿਣਾ ਤਾਂ ਆਪਣਾ ਵੱਖਰਾ ਪਿੰਡ ਬੰਨ੍ਹ ਲੈ ।

ਜੋਧੇ ਨੇ ਭਰਾਵੀਂ ਹਿੱਸੇ ਦੀ ਵੰਡ ਵਡਾਈ ਕਰਾਈ ਤੇ ਨਵਾਂ ਪਿੰਡ ਬੰਨਣ ਲਈ ਤੁਰ ਪਿਆ । ਪਸ਼ੂ ਗੁਆਚਣ ਸਮੇਂ ਦੇਖੀ ਢਾਬ ਦੇ ਨੇੜੇ ਜਾ ਕੇ ਇਸ ਨੇ ਆਪਣਾ ਲਾਮ ਲਸ਼ਕਰ ਰੋਕ ਦਿੱਤਾ । ਪਾਣੀ ਦੀ ਲੋੜ ਨੂੰ ਪੂਰਾ ਕਰਨ ਲਈ ਆਪਣੇ ਆਉਣ ਦਾ ਪ੍ਰਯੋਜਨ ਦੱਸਣ ਲਈ ਜੋਧੇ ਨੇ ਜਾ ਸਾਧੂ ਨੂੰ ਨਮਸਕਾਰ ਬੁਲਾਈ । ਸਾਧੂ ਪਾਣੀ ਦੇਣਾ ਤਾਂ ਮੰਨ ਗਿਆ ਪਰ ਜਦ ਪਿੰਡ ਬੰਨਣ ਦੀ ਗੱਲ ਸੁਣੀ ਤਾਂ ਔਗ ਬਬੂਲੇ ਹੋ ਗਿਆ ਤੇ ਸਾਫ ਇਨਕਾਰ ਕਰ ਦਿੱਤਾ ।

ਜੋਧੇ ਨੇ ਪਾਣੀ ਅਤੇ ਸੁਰੱਖਿਅਤਾ ਨੂੰ ਮੁੱਖ ਰੱਖ ਕੇ ਅੱਗੇ ਹੋਰ ਜਾਣ ਦੀ ਬਿਜਾਏ ਇੱਥੇ ਹੀ ਇੱਕ ਉੱਚੀ ਜਿਹੀ ਜਗ੍ਹਾ ਦੇਖ ਕੇ ਡੇਰਾ ਲਾ ਲਿਆ । ਪਾਣੀ ਦੀ ਸਮੱਸਿਆ ਵੇਲੇ ਕੁਵੇਲੇ ਹੱਲ ਕਰ ਲਈ ਜਾਂਦੀ ਪਰ ਸਾਧੂ ਇਹਨਾਂ ਨੂੰ ਇੱਥੋਂ ਹੋਰ ਕਿਤੇ ਚਲੇ ਜਾਣ ਨੂੰ ਹਰ ਦਿਨ ਹੀ ਕਹਿੰਦਾ ਰਹਿੰਦਾ ਸੀ ।

ਇੱਕ ਦਿਨ ਇਸ ਸੰਤ ਰਾਜੇ ਪੀਰ ਨੇ ਆਪਣੇ ਕਬੀਲੇ ਨੂੰ ਜਾ ਦੱਸਿਆ ਕਿ ਸੰਘਰ ਕੇ ਬੈਰਾੜ ਢਾਬ 'ਤੇ ਕਬਜਾ ਕਰਨ ਲਈ ਝਿੜੀ ਵਿੱਚ ਆ ਕੇ ਬੈਠ ਗਏ ਹਨ, ਉਸ ਦੀ ਮਦਦ ਕੀਤੀ ਜਾਵੇ । ਗਿੱਲ ਅੱਗੇ ਹੀ ਇਹਨਾਂ ਨਾਲ ਖਹਿੰਦੇ ਰਹਿੰਦੇ ਸਨ । ਗਿੱਲ ਕਬੀਲੇ ਦੇ ਲੜਾਕੂ ਮੜ੍ਹਾ ਬੰਨ੍ਹ ਕੇ ਢਾਬ ਤੇ ਆ ਗਏ । ਜਦ ਜੋਧੇ ਕੇ ਢਾਬ ਤੋਂ ਪਾਣੀ ਲੈਣ ਗਏ ਤਾਂ ਇਹਨਾਂ ਨੂੰ ਗਿੱਲਾਂ ਨੇ ਬੁਰਾ ਭਲਾ ਕਿਹਾ । ਨੌਬਤ ਲੜਾਈ ਤੱਕ ਪਹੁੰਚ ਗਈ ਤਾਂ ਪੰਜ ਗਰਾਈਂ ਤੋਂ ਵੀ ਬੈਰਾੜ ਆ ਗਏ । ਦੋਨਾਂ ਧਿਰਾਂ ਦੀ ਇੱਥੇ ਗਹਿਗੱਚ ਲੜਾਈ ਹੋਈ ਸੀ । ਗਿੱਲ ਕਿਆਂ ਦਾ ਅਤੇ ਬੈਰਾੜਾਂ ਦਾ ਬਹੁਤ ਨੁਕਸਾਨ ਹੋਇਆ ਸੀ । ਪਰ ਜਿੱਤ ਆਖ਼ਰ ਵਿੱਚ ਬੈਰਾੜਾਂ ਦੀ ਹੀ ਹੋਈ । ਇਸ ਲੜਾਈ ਵਿੱਚ ਰਾਜਾ ਪੀਰ ਵੀ ਗੰਭੀਰ ਫੱਟੜ ਹੋ ਗਿਆ ਸੀ । ਜੋਧੇ ਕੇ ਬੈਰਾੜ ਸਾਧਾਂ ਦੀ ਕਰੋਪੀ ਤੋਂ ਡਰਦੇ ਫੱਟੜ ਹੋਏ ਰਾਜਾ ਪੀਰ ਦੇ ਚਰਨਾਂ ਵੱਲ ਹੋ ਕੇ ਖੜ ਗਏ । ਫੱਟੜ ਹੋਏ ਰਾਜਾ ਪੀਰ ਨੇ ਆਪਣੀਆਂ ਅੱਖਾਂ ਖੋਲੀਆਂ ਤੇ ਚਾਰ ਚੁਫੇਰੇ ਤੱਕਿਆ । ਬੈਰਾੜਾਂ ਨੂੰ ਚਰਨਾਂ ਵੱਲ ਖੜੇ ਤੱਕ ਫੁਰਮਾਇਆ ਕਿ ਆਪ ਨੇ ਜਿਸ ਪ੍ਰਯੋਜਨ ਲਈ ਇਹ ਕੁਝ ਕੀਤਾ ਹੈ, ਪਿੰਡ ਬੰਨ੍ਹ ਲਵੋ ਪਰ ਪਿੰਡ ਦਾ ਨਾਮ ਮੇਰੇ ਨਾਮ ਤੇ ਹੋਵੇਗਾ । ਦੂਸਰਾ ਮੇਰੇ ਸਰੀਰ ਨੂੰ ਅਗਨ ਭੇਟ ਨਾ ਕੀਤਾ ਜਾਵੇ, ਇੱਥੇ ਹੀ ਖਾਕ ਸਪੁਰਦ ਕੀਤਾ ਜਾਵੇ ਤੇ ਮੇਰੀ ਮੰਨਤਾ ਕੀਤੀ ਜਾਵੇ ।

ਜੋਧੇ ਕੇ ਬੈਰਾੜਾਂ ਨੇ ਰਾਜਾ ਪੀਰ ਦੇ ਬਚਨਾਂ ਨੂੰ ਮੰਨ ਕੇ ਪਿੰਡ ਦੀ ਮੋਹੜੀ ਗੱਡ ਦਿੱਤੀ

ਤੇ ਇਸ ਪਿੰਡ ਦਾ ਨਾਮ ਰਾਜਿਆਣਾ ਰੱਖਿਆ । ਗਿੱਲਾਂ ਨੇ ਇੱਥੇ ਆਪਣੇ ਵਡੇਰੇ ਰਾਜਾ ਪੀਰ ਦਾ ਮੱਠ ਬਣਾਇਆ ਹੋਇਆ ਹੈ । ਜਿੱਥੇ ਚੇਤ ਚੌਦੇਂ ਨੂੰ ਇੱਥੇ ਮੰਨਤਾ ਹੁੰਦੀ ਹੈ ਤੇ ਮੇਲਾ ਵੀ ਲੱਗਦਾ ਹੈ । ਬੇਸ਼ਕ ਇਹ ਪਿੰਡ ਸਾਰਾ ਹੀ ਬੈਰਾੜਾਂ ਦਾ ਹੈ ਪਰ ਰਾਜਾ ਪੀਰ ਦੀ ਮੰਨਤਾ ਮਾਨਤਾ ਨੂੰ ਇਹ ਪੂਰੀ ਤਰ੍ਹਾਂ ਮੰਨਦੇ ਹਨ । ਅੱਜ ਰਾਜਾ ਪੀਰ ਦੇ ਨਾਮ 'ਤੇ ਇੱਥੇ ਸਕੂਲ ਵੀ ਚੱਲ ਰਿਹਾ ਹੈ ।

ਇਸ ਰਾਜਾ ਪੀਰ ਦੇ ਮੱਠ ਤੇ ਹਰ ਸਾਲ ਵਿਸਾਖੀ ਦਾ ਬੜਾ ਭਾਰੀ ਮੇਲਾ ਲੱਗਦਾ ਹੈ ਤੇ ਸਭਿਆਚਾਰਕ ਪ੍ਰੋਗਰਾਮ ਕਰਾਏ ਜਾਂਦੇ ਹਨ ।

## ਸਮਾਧ ਬਾਬਾ ਸਿੱਧ ਭੋਇ (ਭਿਆਣਾ)

ਬਾਬਾ ਸਿੱਧ ਭੋਇ ਜੀ ਮਾਲਵੇ ਦੇ ਅਦੁੱਤੀ ਜੋਧੇ ਜਗਦੇਵ ਪਰਮਾਰ ਦੇ ਸਮਕਾਲੀ ਸਨ । ਇਹਨਾਂ ਦਾ ਜਨਮ 1060 ਬਿਕਰਮੀ ਵਿੱਚ ਹੋਇਆ ਦੇ ਤੱਥ ਪ੍ਰਾਪਤ ਹੁੰਦੇ ਹਨ । ਚਹਿਲ ਬਾਬਾ ਸਿੱਧ ਭੋਇ ਦੇ ਦੋਹਤਰੇ ਹਨ ਜੋ ਉਸ ਸਮੇਂ ਖਿਆਲੀ ਪਿੰਡ ਵਸਦੇ ਸਨ । ਘੱਗਰ ਨਦੀ ਦੇ ਇਰਦ ਗਿਰਦ ਵਸਦੇ ਪਚਾਹਦੇ ਇਹਨਾਂ ਚਹਿਲਾਂ ਨਾਲ ਚਰਾਂਦਾ ਟੋਭਿਆਂ ਪਿੱਛੇ ਹਰ ਸਮੇਂ ਲੜਦੇ ਰਹਿੰਦੇ ਸਨ । ਪਚਾਹਦਿਆਂ ਦੇ ਹਮਲੇ ਦਿਨ-ਬ-ਦਿਨ ਤੇਜ ਹੁੰਦੇ ਜਾਂਦੇ ਸਨ ਕੋਈ ਵਾਹ ਨਾ ਜਾਂਦੀ ਵੇਖ ਕੇ ਇੱਕ ਦਿਨ ਚਾਹਿਲਾਂ ਨੇ ਸਾਰੀ ਵਿਥਿਆ ਆਪਣੇ ਨਾਨੇ ਸਿੱਧ ਭੋਇ ਧਾਲੀਵਾਲ ਨੂੰ ਜਾ ਸੁਣਾਈ । ਗੱਲ ਦੱਸਣ ਦੀ ਦੇਰ ਸੀ ਬਾਬਾ ਸਿੱਧ ਭੋਇ ਆਪਣੇ ਲਸ਼ਕਰ ਸਮੇਤ ਪਿੰਡ ਖਿਆਲੇ ਆ ਗਿਆ ।

ਉਹਨਾਂ ਪਚਾਦਿਆਂ ਨਾਲ ਬਾਬੇ ਸਿੱਧ ਭੋਇ ਦਾ ਸਰਦੂਲਗੜ੍ਹ ਨੇੜੇ ਬਹੁਤ ਘਮਸਾਨ ਦਾ ਟਾਕਰਾ ਹੋਇਆ । ਇਸ ਵਿੱਚ ਪਚਾਂਦਿਆਂ ਦਾ ਆਗੂ ਹੱਕਾ ਡਾਲਾ ਮਾਰਿਆ ਗਿਆ । ਜਿਸ ਦੀ ਮਜ਼ਾਰ ਘੱਗਰ ਨਦੀ ਦੇ ਕੰਢੇ ਤੇ ਬਣੀ ਹੋਈ ਹੈ । ਅਜੇ ਵੀ ਉੱਥੇ ਮੇਲਾ ਲੱਗਦਾ ਹੈ । ਬਾਬਾ ਸਿੱਧ ਭੋਇ ਦਾ ਵੀ ਭਾਰੀ ਨੁਕਸਾਨ ਹੋਇਆ ਸੀ । ਹੱਕਾ ਡਾਲੇ ਦੇ ਮਾਰੇ ਜਾਣ ਕਰਕੇ ਪਚਾਹਦੇ ਬਾਬਾ ਸਿੱਧ ਭੋਇ ਦੇ ਪਿੱਛੇ ਹੀ ਪੈ ਗਏ । ਇਹਨਾਂ ਪਚਾਦਿਆਂ ਨਾਲ ਇੱਕ ਜੰਗ ਝੁਨੀਰ ਭੰਮਿਆਂ ਪਾਸ ਹੋਇਆ ਜਿਸ ਵਿੱਚ ਬਹੁਤ ਕੱਟਾ ਵੱਢੀ ਹੋਈ ਸੀ । ਇਸ ਲੜਾਈ ਵਿੱਚ ਬਾਬਾ ਸਿੱਧ ਭੋਇ ਵੀ ਜੰਗੇ ਮੈਦਾਨ ਲੜਦਾ ਹੋਇਆ ਸ਼ਹੀਦ ਹੋ ਗਿਆ ਸੀ । ਗੁੱਸੇ ਵਿੱਚ ਆਏ ਪਚਾਹਦੇ ਬਾਬਾ ਸਿੱਧ ਭੋਇ ਦਾ ਸਰੀਰ ਵੀ ਖ਼ਤਮ ਕਰਨਾ ਚਾਹੁੰਦੇ ਸਨ ਪਰ ਖ਼ਿਆਲੇ ਦੇ ਬਾਬਾ ਲੱਲੂ ਨੇ ਕੁਰਬਾਨੀ ਕਰਕੇ ਬਾਬਾ ਸਿੱਧ ਭੋਇ ਦੇ ਸਰੀਰ ਨੂੰ ਆਪਣੇ ਕੱਚੇ ਕਿਲ੍ਹੇ ਵਿੱਚ ਚੱਕ ਲਿਆਂਦਾ ਸੀ । ਬਾਦ ਵਿੱਚ ਉੱਥੇ ਬਾਬਾ ਜੀ ਦੀ ਸਮਾਧ ਬਣਾ ਦਿੱਤੀ ਗਈ ਸੀ । ਇਹਨਾਂ ਦੇ ਨਾਮ ਨਾਲ ਕਈ ਕਰਾਮਾਤਾਂ ਜੋੜੀਆਂ ਗਈਆਂ ਹਨ । ਸਿਆਲਕੋਟ



ਤੇ ਗੁਜਰਾਂਵਾਲੇ ਦੇ ਮੁਸਲਮਾਨ ਧਾਲੀਵਾਲ ਵੀ ਇਸ ਸਮਾਧ ਤੇ ਮਾਨਤਾ ਲਈ ਆਉਂਦੇ ਹਨ । ਜਦ ਬਾਬਾ ਸਿੱਧ ਭੋਇ ਜੀ ਨੇ ਜੰਗੇ ਮੈਦਾਨ ਵਿੱਚ ਸ਼ਹੀਦੀ ਪਾਈ ਸੀ ਤਾਂ ਉਸ ਸਮੇਂ ਉਸ ਨਾਲ ਉਸ ਦੇ ਮੁੱਖ ਸੇਵਕ ਪੰਡਤ, ਮਰਾਸੀ, ਇੱਕ ਕਾਲਾ ਕੁੱਤਾ ਤੇ ਇੱਕ ਦਲਿਤ ਜਾਤੀ ਦਾ ਮਹਾਨ ਯੋਧਾ ਸੀ । ਪੰਡਤ ਜੰਗ ਦੇ ਮੈਦਾਨ ਵਿੱਚੋਂ ਭੱਜ ਗਿਆ ਸੀ । ਬਾਕੀ ਬਾਬਾ ਜੀ ਨਾਲ ਹੀ ਸ਼ਹੀਦ ਹੋ ਗਏ ਸਨ ।

ਹਾੜ ਦੀ ਤੇਰਸ ਨੂੰ ਮਾਨਸਾ ਦੇ ਨਜਦੀਕ ਪਿੰਡ ਕੋਟ ਲੱਲੂ ਵਿਖੇ ਸਿੱਧ ਭੋਇ ਦੀ ਸਮਾਧ 'ਤੇ ਬੜਾ ਭਾਰੀ ਮੇਲਾ ਲੱਗਦਾ ਸੀ । ਅੱਜ ਵੀ ਧਾਲੀਵਾਲ ਗੋਤ ਦੇ ਸਭ ਲੋਕ ਬਾਬਾ ਸਿੱਧ ਭੋਇ ਦੀ ਬਹੁਤ ਮਾਨਤਾ ਕਰਦੇ ਹਨ । ਲੱਲੂਆਣੇ ਆਣੇ ਬਾਬੇ ਦੇ ਮੰਦਰ ਵਿੱਚ ਬਾਬੇ ਦੀ ਫੋਟੋ ਵੀ ਰੱਖੀ ਗਈ ਹੈ ।

ਸਮੇਂ ਦੇ ਬਦਲਣ ਨਾਲ ਤੇ ਆਵਾਜਾਈ ਦੀ ਸਮੱਸਿਆ ਨੂੰ ਮੁੱਖ ਰੱਖ ਕੇ ਧਾਲੀਵਾਲਾਂ ਨੇ ਆਪੋ ਆਪਣਿਆਂ ਇਲਾਕਿਆਂ ਵਿੱਚ ਸਿੱਧ ਭੋਇ ਦੇ ਅਸਥਾਨ ਬਣਾ ਕੇ ਉੱਚੀਆਂ ਉੱਚੀਆਂ ਬੁਲੰਦਾਂ ਤੇ ਸਰੋਵਰ ਉਸਾਰ ਦਿੱਤੇ ਹਨ । ਬਹੁਤੇ ਧਾਲੀਵਾਲਾਂ ਦਾ ਪਿਛੋਕੜ ਕਾਂਗੜ ਹੈ । ਕਾਂਗੜ ਵਿੱਚ ਮੇਹਰ ਮਿੱਠੇ ਦੀ ਸਮਾਧ ਹੈ । ਇਸ ਦੀ ਵੀ ਬਹੁਤ ਮਾਨਤਾ ਹੁੰਦੀ ਹੈ ।

ਇਸ ਤਰ੍ਹਾਂ ਹੀ ਇੱਕ ਮਨੌਤ ਤਹਿਸੀਲ ਮੋਗਾ ਦੇ ਦੱਖਣੀ ਕੋਨੇ ਜਿਸਨੂੰ ਧਾਲੀਵਾਲਾਂ ਦਾ ਤਪਾ ਕਿਹਾ ਜਾਂਦਾ ਹੈ । ਪਿੰਡ ਬੱਧਣੀ ਪਾਸ ਵੀ ਧਾਲੀਵਾਲਾਂ ਦੇ ਜਠੇਰੇ ਬਾਬਾ ਸਿੱਧ ਭੋਇ ਦੀ ਸਮਾਧ ਬਣੀ ਹੋਈ ਹੈ । ਜਿਸ ਨੂੰ 'ਭਿਆਣਾ' ਵੀ ਆਖਿਆ ਜਾਂਦਾ ਹੈ । ਇਸ ਅਸਥਾਨ ਨਾਲ ਇੱਕ ਮਨੌਤ ਜੁੜੀ ਹੋਈ ਹੈ ਕਿ ਪਿੰਡ ਲੋਪੋ ਕੇ ਦੇ ਬਾਬਾ ਮੀਰਾ ਸਿੰਘ ਧਾਲੀਵਾਲ ਆਦਿ ਨੇ ਵਿਉਂਤ ਬਣਾਈ ਕਿ ਬਾਬਾ ਜੀ ਦੇ ਅਸਥਾਨ ਤੇ ਲੱਲੂਆਣੇ ਜਾਣ ਵਿੱਚ ਸੰਗਤ ਨੂੰ ਬਹੁਤ ਪੈਂਡਾ ਤੁਰਨਾ ਪੈਂਦਾ ਹੈ । ਕਿਉਂ ਨਾ ਬਾਬਾ ਜੀ ਦੀ ਸਮਾਧ ਤੋਂ ਅਸ਼ੀਰਵਾਦ ਲੈ ਕੇ ਉੱਥੋਂ ਇੱਟ ਲਿਆ ਕੇ ਇੱਥੇ ਨੇੜੇ ਅਸਥਾਨ ਬਣਾ ਲਿਆ ਜਾਵੇ । ਸੰਗਤ ਨੂੰ ਮੰਨਤਾ ਕਰਨੀ ਸੌਖੀ ਹੋ ਜਾਵੇਗੀ । ਬਾਬਾ ਮੀਰਾ ਸਿੰਘ ਲੋਪੋ ਤੇ ਹੋਰ ਸਾਥੀ ਜਦੋਂ ਪਿੰਡ ਲੱਲੂਆਣੇ ਤੋਂ ਇੱਟ ਲੈ ਕੇ ਤੁਰੇ ਸਨ ਤਾਂ ਬਾਬਾ ਜੀ ਦੀ ਸਮਾਧ ਵਿੱਚੋਂ ਆਵਾਜ ਆਈ ਸੀ ਕਿ ਭਾਈ ਜੋ ਤੁਸੀਂ ਕਾਰਜ ਕਰ ਰਹੇ ਹੋ ਇਹ ਸਫਲ ਹੋਊਗਾ ਪਰ ਤੁਹਾਨੂੰ ਜਾਂਦਿਆਂ ਨੂੰ ਜਿੱਥੇ ਵੀ ਦਿਨ ਚੜ੍ਹ ਗਿਆ ਇਹ ਇੱਟ ਉੱਥੇ ਹੀ ਰੱਖ ਦੇਣੀ ਐਂ ਅੱਗੇ ਨਹੀਂ ਲਿਜਾਣੀ । ਜਦ ਧਾਲੀਵਾਲ ਇਹ ਇੱਟ ਲੈ ਕੇ ਬੱਧਣੀ ਕੋਲ ਪੁੱਜੇ ਤਾਂ ਦਿਨ ਚੜ੍ਹ ਗਿਆ ਸੀ । ਇਹਨਾਂ ਦੇ ਮਨ ਦੀ ਦਿਸ਼ਾ ਇਹ ਸੀ ਕਿ ਇਹ ਇੱਟ ਧਾਲੀਵਾਲ ਤਪੇ ਵਿਚਕਾਰ ਜਿਹੇ ਜਾ ਵੜੇ ਪਰ ਇਹਨਾ ਦੀ ਮਨਸ਼ਾ ਗੈਬੀ ਆਵਾਜ ਕਾਰਨ ਪੂਰੀ ਨਹੀਂ ਹੋ ਰਹੀ ਸੀ । ਇਹ ਧਾਲੀਵਾਲ ਜਦ ਦਿਨ ਚੜ੍ਹਨ ਤੇ ਇੱਟ ਅੱਗੇ ਲੈ ਕੇ ਤੁਰਦੇ ਸਨ ਤਾਂ ਇਹਨਾਂ ਨੂੰ ਅੱਖਾਂ ਤੋਂ ਦਿਸਣਾ ਬੰਦ ਹੋ ਜਾਂਦਾ ਸੀ । ਆਖ਼ਰ ਇਹ

ਇੱਟ ਅੱਜ ਵਾਲੇ ਭਿਆਣੇ ਦੇ ਅਸਥਾਨ 'ਤੇ ਹੀ ਰੱਖਣੀ ਪਈ। ਇਸ ਅਸਥਾਨ ਤੇ ਬਾਬਾ ਸਿੱਧ ਭੋਇ ਦੀ ਯਾਦ ਵਿੱਚ ਪਹਿਲਾਂ ਪਹਿਲ ਉਹਨਾਂ ਦੇ ਸ਼ਰਧਾਲੂਆਂ ਨੇ ਇੱਕ ਮਟ ਜਿਹਾ ਬਣਾ ਦਿੱਤਾ ਸੀ। ਉਸ ਸਮੇਂ ਇੱਥੇ ਇੱਕ ਛਪੜੀ ਸੀ, ਜਿਸ ਵਿੱਚੋਂ ਮਿੱਟੀ ਕੱਢ ਕੇ ਬਾਦ ਵਿੱਚ ਬਾਬੇ ਸਿੱਧ ਭੋਇ ਦੇ ਮੱਟ ਦੀ ਪੂਜਾ ਕੀਤੀ ਜਾਂਦੀ ਸੀ।

ਸਮੇਂ ਦੇ ਬਦਲਾਅ ਤੇ ਤਰੱਕੀ ਨਾਲ ਅੱਜ ਇਸ ਪੂਜਨੀਕ ਅਸਥਾਨ 'ਤੇ ਗੁਰੂਘਰ ਦੀ ਇਮਾਰਤ ਸ਼ੋਭਨੀਕ ਹੈ। ਜਿਸਦਾ ਨਾਮ ਗੁਰਦੁਆਰਾ ਭਿਆਣਾ ਸਾਹਿਬ ਹੈ। ਉਸ ਪੁਰਾਤਨ ਛਪੜੀ ਵਾਲੀ ਥਾਂ ਤੇ ਇੱਕ ਸਰੋਵਰ ਬਣਿਆ ਹੋਇਆ ਹੈ, ਜਿਸ ਵਿੱਚ ਇਸ਼ਨਾਨ ਕਰਕੇ ਸੰਗਤਾਂ ਆਪਣੇ ਆਪ ਨੂੰ ਵਡਭਾਗੀ ਸਮਝਦੀਆਂ ਹਨ। ਇਸ ਭਿਆਣਾਂ ਦੇ ਅਸਥਾਨ ਤੇ ਧਾਲੀਵਾਲ ਗੋਤ ਦੇ ਲੋਕ ਮਿਥੇ ਦਿਨ ਤੇ ਸੱਜਰ ਸੂਈ ਮੱਝ ਗਾਂ ਦਾ ਦੁੱਧ ਵੀ ਚੜ੍ਹਾਉਂਦੇ ਹਨ। ਖੀਰ ਆਦਿ ਦਾ ਪ੍ਰਸਾਦ ਚੜ੍ਹਦਾ ਹੈ। ਪੁਰਾਤਨ ਰਹੁ ਰੀਤ ਅਨੁਸਾਰ ਮਿਥੇ ਦਿਨ 'ਤੇ ਧਾਲੀਵਾਲ ਲੋਕ ਆਪ ਆਪਣੀਆਂ ਨਵੀਆਂ ਨੂੰਹਾਂ ਨੂੰ ਇੱਥੇ ਮੱਥਾ ਟੇਕਣ ਲਈ ਲਿਆਉਂਦੇ ਹਨ। ਉਸ ਪਿੱਛੋਂ ਹੀ ਉਸ ਵਹੁਟੀ ਨੂੰ ਧਾਲੀਵਾਲ ਆਪਣੇ ਪਰਿਵਾਰ ਦਾ ਮੈਂਬਰ ਸਮਝਦੇ ਹਨ। ਇਸ ਅਸਥਾਨ 'ਤੇ ਧਾਲੀਵਾਲ ਜੋ ਵੀ ਸੁੱਖਾਂ ਸੁੱਖਦੇ ਪੂਰੀਆਂ ਹੁੰਦੀਆਂ ਹਨ। ਇਸ ਪਵਿੱਤਰ ਅਸਥਾਨ ਦੀ ਸੇਵਾ ਮਾਤਾ ਕਰਤਾਰ ਕੌਰ ਧਰਮਪਤਨੀ ਸਵ: ਸੰਤ ਦਰਬਾਰੀ ਦਾਸ ਜੀ ਕਰਵਾ ਰਹੇ ਹਨ।

## ਸਮਾਧ ਭਾਈ ਰੂਪ ਚੰਦ

ਸਤਗੁਰਾਂ ਦੇ ਵਰ ਨਾਲ ਸੰਨ 1664 ਈ: ਮੁਤਾਬਿਕ ਸੰਮਤ 1671 ਬਿਕਰਮੀ ਵਿੱਚ ਸੱਧੂ ਦੇ ਘਰ ਇੱਕ ਪੁੱਤਰ ਪੈਦਾ ਹੋਇਆ ਜਿਸ ਦਾ ਨਾਮ ਸੱਚੇ ਪਾਤਸ਼ਾਹ ਨੇ ਰੂਪ ਚੰਦ ਰੱਖਿਆ। ਬਾਗੜੀਆ ਖਾਨਦਾਨ ਅਸਲ ਵਿੱਚ ਭਾਈ ਰੂਪ ਚੰਦ ਤੋਂ ਹੀ ਉਜਾਗਰ ਤੇ ਉਘਾ ਹੋਇਆ ਹੈ। ਭਾਈ ਸੱਧੂ ਅਤੇ ਉਹਨਾਂ ਦਾ ਪੁੱਤਰ ਭਾਈ ਰੂਪ ਚੰਦ ਜੀ ਸੱਚੇ ਪਾਤਸ਼ਾਹ ਦੇ ਅਨਿੰਨ ਸ਼ਰਧਾਲੂ ਤੇ ਨਾ ਕਿਆਸੇ ਜਾਣ ਵਾਲੇ ਉੱਚ ਕੋਟੀ ਦੇ ਭਗਤ ਸਨ। ਇੱਕ ਦਿਨ ਹਾੜ ਦੇ ਮਹੀਨੇ ਵਿੱਚ ਕੜਕਦੀ ਧੁੱਪ ਵਿੱਚ ਦੋਨੋਂ ਪਿਉ ਪੁੱਤ ਵਾਢੀ ਕਰਨ ਵਿੱਚ ਲੱਗੇ ਹੋਏ ਸਨ ਕਿ ਤਿੱਖੜ ਦੁਪਹਿਰੇ ਜਦ ਪਾਣੀ ਪੀਣ ਲੱਗੇ ਤਾਂ ਜਲ ਅਤਿ ਨਿਰਮਲ, ਠੰਢਾ ਤੇ ਸੁਆਦਲਾ ਦੇਖ ਕੇ ਉੱਥੇ ਹੀ ਛੱਡ ਦਿੱਤਾ ਤੇ ਹਿਰਦੇ ਵਿੱਚ ਸੰਕਲਪ ਕੀਤਾ ਕਿ ਇਹ ਜਲ ਤਾਂ ਸਤਗੁਰਾਂ ਦੇ ਲਾਇਕ ਹੈ। ਇਸ ਭਾਵਨਾ ਹੇਠ ਆਪ ਨੇ ਜਲ ਨਾ ਛਕਿਆ ਤੇ ਦੋਵੇਂ ਹੀ ਤਪਦੀ ਤੇ ਵਰ੍ਹਦੀ ਅੱਗ ਵਿੱਚ ਦੁਪਹਿਰੇ ਪਿਆਸ ਨਾਲ ਵਿਆਕੁਲ ਬੇਸੁਧ ਹੋ ਕੇ ਡਿੱਗ ਪਏ। ਉਹ ਅੰਤਰਯਾਮੀ ਘਟ ਘਟ ਦੀਆਂ ਜਾਨਣਹਾਰਾ, ਛੇਵੇਂ ਪਾਤਸ਼ਾਹ ਉਸ ਵੇਲੇ ਡਰੋਲੀ ਆਪਣੇ ਸਾਂਢੂ ਦੇ ਘਰ ਬਿਰਾਜਮਾਨ ਸਨ। ਪਰਮ ਭਗਤਾਂ ਦੇ ਹਿਰਦੇ ਵਿੱਚੋਂ ਜਦੋਂ ਤਾਰ ਖੜਕੀ ਤਾਂ ਝਟਪਟ ਘੋੜੇ ਤੇ



ਸਵਾਰ ਹੋ ਕੇ ਉੱਧਰ ਚਾਲੇ ਪਾ ਦਿੱਤੇ। ਕੜਕਦੀ ਤੇ ਅੱਗ ਵਰ੍ਹਦੀ ਦੁਪਹਿਰੇ ਭਗਤਾਂ ਦੀ ਸਿੱਖੀ ਤੇ ਪਿਆਰ ਭਾਵਨਾ ਦੀ ਖਿੱਚ ਕਾਰਨ 32 ਮੀਲ ਦਾ ਕਰੜਾ ਸਫਰ ਝੱਲ ਉੱਥੇ ਆ ਪਹੁੰਚੇ ਜਿੱਥੇ ਦੋਵੇਂ ਪਿਉ ਪੁੱਤ ਬੇਸੁਧ ਪਏ ਸਨ। ਹਜ਼ੂਰ ਸੱਚੇ ਪਾਤਸ਼ਾਹ ਨੇ ਖੁਦ ਜਲ ਦੇ ਛਿੱਟੇ ਮਾਰ ਦੋਹਾਂ ਨੂੰ ਸਾਵਧਾਨ ਕੀਤਾ ਅਤੇ ਆਪਣੇ ਪਵਿੱਤਰ ਹੱਥਾਂ ਨਾਲ ਉਹਨਾਂ ਦੇ ਮੂੰਹ ਵਿੱਚ ਪਾਣੀ ਪਾਇਆ ਤੇ ਕਿਹਾ ਕਿ ਭਾਈ ਸਾਨੂੰ ਜਲ ਛਕਾਓ। ਪ੍ਰੇਮ ਤੇ ਮਿਹਰਾਂ ਦੇ ਸਾਗਰ ਤੁਠੇ ਪਾਤਸ਼ਾਹ ਨੇ ਦੋਹਾਂ ਨੂੰ ਛਾਤੀ ਨਾਲ ਲਾਇਆ ਤੇ ਬਖ਼ਸ਼ਿਸ਼ਾਂ ਦੇ ਖਜਾਨੇ ਦਾ ਮੂੰਹ ਖੋਲ ਦਿੱਤਾ ਤੇ ਅਨੇਕ ਵਰਦਾਨ ਦਿੱਤੇ। ਪੰਥ ਪ੍ਰਕਾਸ਼ ਦੇ ਕਰਤਾ ਗਿਆਨੀ ਗਿਆਨ ਸਿੰਘ ਜੀ ਇਸ ਤਰ੍ਹਾਂ ਲਿਖਦੇ ਹਨ :

> ਭਾਈ ਰੂਪਾ ਹੁਤੇ ਇਹ ਸਿਦਕੀ ਗੁਰੂ ਕਾ ਸਿੱਖ,
> ਜਾਤਿ ਤਰਖਾਣ ਦੇਸ ਮਾਲਵੇ ਮੇਂ ਜਾਣੀਏ।
> ਇੱਕ ਵਾਰ ਗੁਰੂ ਹੋਇ ਤਿਨ ਪੈ ਅਪਾਰ ਖ਼ੁਸ਼,
> ਭਾਈ ਕਾ ਖਿਤਾਬ ਦਿਤੋ ਬਖ਼ਸ਼ ਮਹਾਨੀਏ।

ਛੇਵੀਂ ਪਾਤਸ਼ਾਹੀ ਨੇ ਆਪਣੇ ਹਸਤ ਕਮਲਾਂ ਨਾਲ ਹੀ ਸੰਨ 1630 ਨੂੰ ਪਿੰਡ ਭਾਈ ਰੂਪੇ ਦੀ ਮੋਹੜੀ ਗੱਡੀ ਸੀ। ਇਸ ਮੋਹੜੀ ਦੇ ਦਰਸ਼ਨ ਹੁਣ ਤੱਕ 'ਭਾਈ ਰੂਪਾ' ਪਿੰਡ ਵਿੱਚ ਹੁੰਦੇ ਹਨ ਤੇ ਉੱਥੇ ਆਪ ਛੇ ਮਹੀਨੇ ਨਿਵਾਸ ਰੱਖ ਕੇ ਅਨੇਕਾਂ ਪ੍ਰਾਣੀਆਂ ਦਾ ਉਧਾਰ ਕੀਤਾ ਸੀ। ਸੰਮਤ 1638 ਨੂੰ ਸਤਗੁਰੂ ਫਿਰ ਦੁਬਾਰਾ ਭਾਈ ਰੂਪੇ ਪਧਾਰੇ ਸਨ ਅਤੇ ਭਾਈ ਜੀ ਨੂੰ ਮਾਲਵੇ ਦੇ ਇਲਾਕੇ ਦੇ ਧਰਮ ਪ੍ਰਚਾਰ ਲਈ ਸੇਵਾ ਬਖ਼ਸ਼ੀ ਤੇ ਆਪਣੇ ਹੱਥੀਂ ਗੱਦੀ ਆਸਣ ਪਰ ਬਿਠਾ ਕੇ ਤਿਲਕ ਲਾਇਆ ਤੇ ਆਪਣੇ 'ਨਿੱਜੀ ਭਾਈ' ਹੋਣ ਦੀ ਮਹਾਨ ਪਦਵੀ ਬਖ਼ਸ਼ੀ। ਸਦਾਬਰਤ ਲੰਗਰ ਚਲਾਉਣ ਦੀ ਆਗਿਆ ਕਰਦੇ ਹੋਏ, ਆਪਣੇ ਵੱਲੋਂ ਦੋ ਧਾਰਾ ਖੰਡਾ, ਕੜਛਾ ਅਤੇ ਲੋਹ ਪ੍ਰਦਾਨ ਕੀਤੇ। ਇੱਕ ਪੁਸ਼ਾਕ ਤੇ ਘੋੜਾ ਵੀ ਸਤਗੁਰਾਂ ਨੇ ਬਖ਼ਸ਼ਿਆ। ਭਾਈ ਜੀ ਨੇ ਇਹ ਪਹਿਨਣ ਦੀ ਬਿਜਾਏ ਆਪਣੇ ਕੋਲ ਰੱਖ ਲਏ ਤੇ ਘੋੜੇ ਦੀ ਲਗਾਮ ਫੜ ਲਈ। ਇਸ ਤੇ ਸਤਗੁਰਾਂ ਨੇ ਫੁਰਮਾਇਆ ਕਿ ਅੱਛਾ ਭਾਈ ਇਹ ਸਾਡੀ ਅਮਾਨਤ ਹੈ, ਅਸੀਂ ਦਸਵੇਂ ਜਾਮੇ ਵਿੱਚ ਫਿਰ ਲਵਾਂਗੇ।

ਛੇਵੇਂ ਗੁਰੂ ਤੋਂ ਦਸਮੇਸ਼ ਜੀ ਤੱਕ ਪੰਥ ਦੀ ਸੇਵਾ ਸਣੇ ਪਰਿਵਾਰ ਭਾਈ ਰੂਪ ਚੰਦ ਜੀ ਕਰਦੇ ਰਹੇ। ਮਾਲਵੇ ਦੇ ਉਧਾਰ ਹਿਤ ਆਪ ਸਮੇਤ ਪਰਿਵਾਰ ਹਰ ਵੇਲੇ ਤਤਪਰ ਰਹਿੰਦੇ ਸਨ। ਮਰਾਝਕਿਆਂ ਦੇ ਸਿੱਧੂਆਂ ਤੇ ਫੂਲਕਿਆਂ ਉੱਪਰ ਜੋ ਛੇਵੇਂ ਪਾਤਸ਼ਾਹ ਨੇ ਮੇਹਰਾਂ ਦੀ ਕ੍ਰਿਪਾ ਦ੍ਰਿਸ਼ਟੀ ਕੀਤੀ ਹੈ, ਇਸ ਦਾ ਵਸੀਲਾ ਭਾਈ ਰੂਪ ਚੰਦ ਹੀ ਸਨ।

ਭਾਈ ਰੂਪ ਚੰਦ ਜੀ ਨਾ ਕੇਵਲ ਮਾਲਵੇ ਦੇ ਹੀ ਪੂਜਨੀਕ ਬਣੇ ਸਗੋਂ ਸਾਰੇ ਪੰਥ ਵਿੱਚ

ਅਜਿਹੇ ਉੱਚ ਵਿਅਕਤੀ ਗਿਣੇ ਜਾਂਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਵਿਆਹ ਦੇ ਮਹਾਨ ਕਾਰਜ ਸਮੇਂ ਵੀ ਭਾਈ ਰੂਪ ਚੰਦ ਜੀ ਮਰਯਾਦਾ ਨਿਭਾਉਣ ਲਈ ਨੀਯਤ ਹੋਏ ਸਨ।

ਸਾਵਨ ਵਧੀ 1 ਸੰਮਤ 1766 ਦੀ ਗੱਲ ਹੈ ਭਾਈ ਧਰਮ ਸਿੰਘ ਜੀ ਨੰਦੇੜ ਤੋਂ ਵਾਪਿਸ ਆਏ ਤਾਂ ਉਹਨਾਂ ਨੇ ਆ ਕੇ ਭਾਈ ਰੂਪ ਚੰਦ ਨੂੰ ਗੁਰ ਫਤਹਿ ਬੁਲਾਈ ਤੇ ਦਸਮੇਸ਼ ਪਿਤਾ ਜੀ ਦੇ ਜੋਤੀ ਜੋਤ ਸਮਾਉਣ ਦੀ ਸਾਰੀ ਕਹਾਣੀ ਹੰਝੂ ਵਹਾ ਵਹਾ ਕੇ ਦੱਸੀ ਤਾਂ ਭਾਈ ਜੀ ਦੇ ਨੈਣਾਂ ਵਿੱਚੋਂ ਵੈਰਾਗ ਦੇ ਹੰਝੂਆਂ ਦੀ ਝੜੀ ਲੱਗ ਗਈ। ਸਾਰੀ ਸੰਗਤ ਇਕੱਠੀ ਹੋ ਗਈ। ਭਾਈ ਰੂਪ ਚੰਦ ਜੀ ਨੇ ਫੁਰਮਾਇਆ ਕਿ ਭਾਈ ਸੰਗਤ ਜੀ ਅਸੀਂ ਵੀ ਹੁਣ ਜਾਣ ਲੱਗੇ ਗੁਰੂ ਪਾਤਸ਼ਾਹ ਕੋਲ ਸਾਡੀ ਆਖ਼ਰੀ ਇੱਛਾ ਹੈ ਕਿ ਸਾਡੇ ਸਰੀਰ ਦਾ ਸਸਕਾਰ ਡਰੋਲੀ ਹੀ ਕੀਤਾ ਜਾਵੇ ਪਰ ਸਾਡੇ ਸਰੀਰ ਨੂੰ ਰਥ ਵਿੱਚ ਰੱਖ ਲੈਣਾ। ਜਿੱਥੇ ਵੀ ਰਥ ਦੀ ਕਿੱਲੀ ਟੁੱਟ ਜਾਵੇ, ਉੱਥੇ ਹੀ ਸਸਕਾਰ ਕਰ ਦੇਣਾ। ਐਨੇ ਬਚਨ ਕਰਕੇ ਭਾਈ ਰੂਪ ਚੰਦ ਜੀ ਅੰਤਰ ਧਿਆਨ ਹੋ ਗਏ ਤੇ ਜੋਤੀ ਜੋਤ ਸਮਾ ਗਏ। ਭਾਈ ਰੂਪ ਚੰਦ ਦੀ ਇੱਛਾ ਅਨੁਸਾਰ ਉਹਨਾਂ ਦੇ ਸਰੀਰ ਨੂੰ ਰਥ ਵਿੱਚ ਰੱਖਿਆ ਗਿਆ ਤੇ ਚਾਲੇ ਪਾਏ ਗਏ। ਕੁਦਰਤ ਮਾਲਕ ਦੀ, ਇਸ ਰਥ ਦੀ ਕਿੱਲੀ ਅੱਜ ਦੀ ਸਮਾਧ ਭਾਈ ਵਾਲੇ ਪਿੰਡ ਦੀ ਥਾਂ ਟੁੱਟ ਗਈ ਤੇ ਇੱਥੇ ਹੀ ਭਾਈ ਰੂਪ ਚੰਦ ਦਾ ਸਸਕਾਰ ਕਰ ਦਿੱਤਾ ਗਿਆ। ਸਸਕਾਰ ਵਾਲੀ ਥਾਂ 'ਤੇ ਸੰਗਤ ਵੱਲੋਂ ਇੱਕ ਯਾਦਗਾਰ ਵਜੋਂ ਸਮਾਧ ਰਣਾ ਦਿੱਤੀ ਗਈ। ਦਿਨ ਦਿਹਾਰ ਤੇ ਸਲਾਨਾ ਦਿਨ ਤੇ ਇੱਥੇ ਭਾਈ ਪੂਜਾ ਕਰਦੇ ਸਨ। ਹੌਲੀ ਹੌਲੀ ਇਸ ਸਮਾਧ ਵਾਲੇ ਅਸਥਾਨ 'ਤੇ ਇਹ ਭਾਈ ਕੇ ਰਹਿਣ ਲੱਗ ਪਏ ਤੇ ਸੰਗਤ ਦੀ ਆਮਦ ਜ਼ਿਆਦਾ ਹੋ ਗਈ। ਇਸ ਤਰ੍ਹਾਂ ਹੋਰ ਰਹਿਸ਼ ਵਧ ਗਈ। ਇਸ ਤਰ੍ਹਾਂ ਇਸ ਸਮਾਧ ਦੇ ਅਦਾਲੇ ਪੁਦਾਲੇ ਵਸੋਂ ਵਧਣ ਨਾਲ ਪਿੰਡ ਹੋਂਦ ਵਿੱਚ ਆ ਗਿਆ। ਉਸ ਸਮੇਂ ਇੱਥੇ ਭਾਈ ਕਿਆਂ ਦੀ ਆਬਾਦੀ ਜ਼ਿਆਦਾ ਸੀ ਤਾਂ ਇਸ ਵਸੋਂ ਨੇ ਇਸ ਪਿੰਡ ਦਾ ਨਾਮ ਵੀ ਭਾਈ ਕੀ ਸਮਾਧ ਹੀ ਰੱਖ ਲਿਆ। ਅੱਜ ਇਸ ਭਾਈ ਕੀ ਸਮਾਧ ਵਿੱਚ ਭਾਈ ਰੂਪ ਚੰਦ ਦੀ ਸਮਾਧ ਦੀ ਪੂਰਨ ਮਾਨਤਾ ਮੰਨਤਾ ਹੈ। ਸਮਾਧ ਦੇ ਨਾਲ ਹੀ ਗੁਰੂਘਰ ਉਸਰਿਆ ਹੋਇਆ ਹੈ। ਭਾਈ ਰੂਪ ਚੰਦ ਦੀ ਯਾਦ ਵਿੱਚ ਉਸਦੀ ਸਮਾਧ ਤੇ ਸਲਾਨਾ ਮੇਲਾ ਲੱਗਦਾ ਹੈ ਜਿੱਥੋਂ ਸ਼ਰਧਾਵਾਨਾਂ ਦੀਆਂ ਸੁੱਖਣਾਂ ਪੂਰੀਆਂ ਹੁੰਦੀਆਂ ਹਨ।

## ਦਰਗਾਹ ਗੌਂਸ ਪੀਰ (ਇੰਦਗੜ)

ਹਜ਼ਰਤ ਗੌਂਸ ਦੇ ਅੱਬਾ ਜਾਨ ਸੈਦ ਅਬੂ ਸਵਾਲੀਆ ਇੱਕ ਕਾਮਲ ਦਿਲ ਸੀ। ਇਹਨਾਂ ਦਾ ਇੱਕ ਲਕੀਬ ਜੰਗੀ ਦੋਸਤ ਸੀ – ਇਸੇ ਤਰ੍ਹਾਂ ਹਜ਼ਰਤ ਦੀ ਬਾਲਦਾ (ਮਾਂ) ਮਾਜਦ ਅਲਖੀਅਰ ਫਾਤਮਾ ਵੀ ਬਹੁਤ ਰੱਬ ਨੂੰ ਮਿਲਣ ਵਾਲੀ ਸੀ, ਉਸ ਨੂੰ ਅੱਲਾ ਦਾ ਦੀਦਾਰ ਹਾਸਲ ਸੀ, ਹਜ਼ਰਤ ਅਬੂ ਸਵਾਲੀਆ ਅਤੇ ਸੈਦ ਫਾਤਮਾ ਦਾ ਨਿਕਾਹ ਜਿਸ ਹਾਲਤ ਵਿੱਚ ਹੋਇਆ, ਇਸ ਨੂੰ ਪੜ੍ਹ ਕੇ ਦਿਲ ਬਹੁਤ ਖ਼ੁਸ਼ ਹੁੰਦਾ ਹੈ। ਉੱਥੋਂ ਇਹ ਪਤਾ ਚਲਦਾ ਹੈ ਕਿ ਹਜ਼ਰਤ ਗੌਂਸਲਾ ਆਜ਼ਮ ਕਿਸ ਪਾਕ ਬਾਜ਼ (ਇਬਾਦਤ) ਹਸਤੀਓਂ ਦੇ ਫ਼ਰਜੰਦ (ਪੁੱਤਰ) ਸੀ।

ਕਿਹਾ ਜਾਂਦਾ ਹੈ ਗਫਬਾਨ ਸ਼ਬਾਬ ਵਿੱਚ ਸੈਦ ਅਬੂ ਸੁਵਾਲੀਆ ਖੁਦਾ ਦੀ ਇਬਾਦਤ ਵਿੱਚ ਮਸ਼ਗੂਲ (ਮਗਨ) ਰਹਿੰਦੇ ਸਨ। ਇੱਕ ਵਾਰ ਦਰਿਆ ਦੇ ਕਿਨਾਰੇ ਇਬਾਦਤ ਕਰ ਰਹੇ ਸਨ। ਖਾਣਾ ਖਾਧੇ ਨੂੰ ਦੋ ਤਿੰਨ ਦਿਨ ਹੋ ਗਏ ਸਨ। ਅਚਾਨਕ ਇੱਕ ਸੇਬ ਦਰਿਆ ਵਿੱਚ ਰੁੜ੍ਹਿਆ ਆਉਂਦਾ ਨਜ਼ਰ ਆਇਆ। ਬਿਸਮਿੱਲਾ ਕਹਿ ਕੇ ਅਬੂ ਸਵਾਲੀਆ ਜੀ ਨੇ ਸੇਬ ਦਰਿਆ ਵਿੱਚੋਂ ਪਕੜ ਲਿਆ। ਫੇਰ ਉਸਨੇ ਬੜੇ ਆਰਾਮ ਨਾਲ ਸੇਬ ਖਾਧਾ। ਅਬੂ ਸਵਾਲੀਆ ਜੀ ਨੂੰ ਪਤਾ ਨਹੀਂ ਸੀ ਕਿ ਸੇਬ ਦਾ ਮਾਲਕ ਕੌਣ ਹੈ ? ਬਿਨਾਂ ਪੁੱਛੇ ਤੋਂ ਹੀ ਸੇਬ ਖਾ ਲਿਆ। ਦਿਲ ਵਿੱਚ ਖਿਆਲ ਕਰਦਾ ਹੈ ਕਿ ਕਿਸੇ ਦੀ ਅਮਾਨਤ ਵਿੱਚ ਖਿਆਨਤ ਹੋ ਗਈ ਹੈ। ਇਹ ਖਿਆਲ ਆਉਂਦਿਆਂ ਹੀ ਕੱਪੜੇ ਝਾੜ ਕੇ ਖੜੇ ਹੋਏ ਤੇ ਦਰਿਆ ਦੇ ਕਿਨਾਰੇ ਕਿਨਾਰੇ ਚੱਲ ਪਏ। ਉਸਨੂੰ ਹੁਣ ਸੇਬ ਦੇ ਮਾਲਕ ਦੀ ਤਲਾਸ਼ ਪੈ ਗਈ। ਕਈ ਦਿਨ ਚੱਲਣ ਤੋਂ ਬਾਦ ਦਰਿਆ ਦੇ ਕਿਨਾਰੇ ਇੱਕ ਬਾਗ ਨਜਰ ਆਇਆ। ਇਸ ਵਿੱਚ ਸੇਬਾਂ ਦੇ ਬਹੁਤ ਬੂਟੇ ਸਨ ਤੇ ਪੱਕੇ ਸੇਬ ਡਿੱਗ ਕੇ ਪਾਣੀ ਵਿੱਚ ਰੁੜ੍ਹੀ ਜਾ ਰਹੇ ਸਨ। ਸੈਦ ਅਬੂ ਸਵਾਲੀਆ ਦੇ ਦਿਲ ਨੇ ਸ਼ਹਾਦਤ (ਉਗਾਹੀ) ਦਿੱਤੀ ਕਿ ਜਿਹੜਾ ਸੇਬ ਮੈਂ ਖਾਧਾ ਸੀ, ਉਹ ਇਸੇ ਹੀ ਬੂਟੇ ਨਾਲੋਂ ਟੁੱਟ ਕੇ ਰੁੜ੍ਹਿਆ ਹੋਵੇਗਾ ਤੇ ਲੋਕਾਂ ਕੋਲੋਂ ਪੁੱਛਣ ਲੱਗਾ ਕਿ ਇਸ ਬਾਗ ਦਾ ਮਾਲਕ ਕੌਣ ਹੈ ? ਪੁੱਛਣ ਤੇ ਪਤਾ ਲੱਗਾ ਕਿ ਇਸ ਬਾਗ ਦਾ ਮਾਲਕ ਹਜ਼ਰਤ ਸੈਦ ਅਬਦੁਲ ਸੂਮੀ ਸ਼ਹਿਰ ਜਲਾਨ ਦੇ ਰਈਸ ਹਨ। ਝੱਟਪਟ ਅਬੂ ਸਵਾਲੀਆ ਜੀ ਇਹਨਾਂ ਦੀ ਖਿਦਮਤ ਵਿੱਚ ਹਾਜ਼ਰ ਹੋ ਗਏ ਤੇ ਜਾ ਕੇ ਸਾਰਾ ਹਾਲ ਸੁਣਾਇਆ ਤੇ ਕਿਹਾ ਕਿ ਮੈਂ ਤੁਹਾਡੇ ਹੁਕਮ ਬਿਨਾਂ ਸੇਬ ਖਾਣ ਦੀ ਮਾਫੀ ਚਾਹੁੰਦਾ ਹਾਂ। ਉਦੋਂ ਸੈਦ ਅਬਦੁਲ ਖੁਦਾ ਦੀ ਹਾਜ਼ਰੀ ਵਿੱਚ ਬੈਠੇ ਸਨ, ਉਹ ਸਮਝ ਗਏ ਕਿ ਇਹ ਨੌਜਵਾਨ ਅੱਲਾ ਦਾ ਖ਼ਾਸ ਬੰਦਾ ਹੈ। ਦਿਲ ਵਿੱਚ ਤੜਪ ਉੱਠੀ। ਉਸਨੂੰ ਆਪਣੇ ਸਾਏ ਵਿੱਚ ਲੈ ਲਿਆ। ਫਿਰ ਉਸਨੇ ਸੋਚਿਆ ਕਿ ਇਸਨੂੰ ਖੁਦਾ ਦੇ ਮਿਲਣ ਦੀ ਤਰਕੀਬ ਦੱਸਾਂ। ਤਦ ਫੁਰਮਾਇਆ ਕਿ ਐ ਅੱਲਾ ਦੇ ਬੰਦੇ ਦਸ ਸਾਲਾਂ ਤੱਕ ਇਸ ਬਾਗ ਦੀ ਰਖਵਾਲੀ ਕਰੋ। ਉਸ ਤੋਂ ਬਾਦ ਹੀ ਮੈਂ ਸੇਬ ਦੀ ਮਾਫੀ

ਦੇਣ ਬਾਰੇ ਸੋਚਾਂਗਾ।

ਹਜ਼ਰਤ ਅਬੂ ਸਵਾਲੀਆ ਨੇ ਖੁਦਾ ਦੀ ਰਜ਼ਾ ਸਮਝ ਕੇ ਸ਼ਰਤ ਮਨਜ਼ੂਰ ਕਰ ਲਈ ਤੇ ਲਗਾਤਾਰ ਦਸ ਸਾਲ ਤੱਕ ਸੈਦ ਅਬਦੁਲ ਸੂਮੀ ਦੇ ਹੁਕਮ ਅਨੁਸਾਰ ਉਸਦੇ ਬਾਗ ਦੀ ਰਖਵਾਲੀ ਕਰਦੇ ਰਹੇ। ਜਦ ਟਾਈਮ ਪੂਰਾ ਹੋ ਗਿਆ ਤਾਂ ਸੈਦ ਅਬਦੁਲ ਦੀ ਸੇਵਾ ਵਿੱਚ ਹਾਜ਼ਿਰ ਹੋ ਗਏ ਤੇ ਅਰਜ਼ ਕੀਤੀ ਕਿ ਮਹਾਰਾਜ ਮੇਰੇ ਦਸ ਸਾਲ ਪੂਰੇ ਹੋ ਗਏ। ਹੁਣ ਆਗਿਆ ਹੈ ਤਾਂ ਅੱਗਿਓਂ ਉਹਨਾਂ ਨੇ ਕਿਹਾ - ਨਹੀਂ ਅਜੇ ਦੋ ਸਾਲ ਹੋਰ ਸੇਵਾ ਕਰੋ ਫੇਰ ਹੀ ਤੈਨੂੰ ਮਾਫ ਕਰਨ ਬਾਰੇ ਸੋਚਾਂਗਾ। ਸੈਦ ਅਬੂ ਸਵਾਲੀਆ ਨੇ ਇਹ ਵੀ ਸ਼ਰਤ ਮਨਜ਼ੂਰ ਕਰ ਲਈ। ਸਮਾਂ ਪੂਰਾ ਹੋਣ ਤੇ ਫੇਰ ਉਹਨਾਂ ਦੀ ਸੇਵਾ ਵਿੱਚ ਹਾਜ਼ਰ ਹੋ ਕੇ ਅਰਜ਼ ਕੀਤੀ ਕਿ ਹੁਣ ਦੋ ਸਾਲ ਪੂਰੇ ਹੋ ਗਏ ਹਨ। ਹੁਣ ਕੀ ਹੁਕਮ ਹੈ।

ਫੇਰ ਅਬਦੁਲ ਸੂਮੀ ਨੇ ਇਹਨਾਂ ਨੂੰ ਕਿਹਾ ਐ ਫਰਜੰਦ (ਪੁੱਤਰ) ਤੂੰ ਅਮਾਇਸ਼ ਦੀ ਕਸੌਟੀ 'ਤੇ ਪੂਰਾ ਉਤਰਿਆ ਏ ਪਰ ਇੱਕ ਸ਼ਰਤ ਅਜੇ ਵੀ ਮੇਰੀ ਬਾਕੀ ਹੈ ਉਹ ਇਹ ਕਿ ਮੇਰੀ ਲੜਕੀ ਜੋ ਕਿ ਪੈਰਾਂ ਤੋਂ ਲੰਗੜੀ ਹੈ, ਹੱਥਾਂ ਤੋਂ ਲੂੰਜੀ ਹੈ, ਕੰਨਾਂ ਤੋਂ ਬੋਲੀ ਹੈ, ਅੱਖਾਂ ਤੋਂ ਅੰਨ੍ਹੀ ਹੈ। ਇਸ ਵਿਚਾਰੀ ਨੂੰ ਆਪਣੇ ਨਿਕਾਹ ਵਿੱਚ ਕਬੂਲ ਕਰ ਲਓ ਤਾਂ ਮੈਂ ਤੈਨੂੰ ਖਾਧੇ ਸੇਬ ਦੀ ਮਾਫੀ ਦੇ ਦਿਆਂਗਾ।

ਹਜ਼ਰਤ ਅਬੂ ਸਵਾਲੀਆ ਨੇ ਸੈਦ ਅਬਦੁਲ ਦੀ ਗੱਲ ਖ਼ੁਸ਼ੀ ਖ਼ੁਸ਼ੀ ਮੰਜ਼ੂਰ ਕਰ ਲਈ ਤੇ ਇਸ ਤਰ੍ਹਾਂ ਸੈਦ ਫਾਤਮਾ ਜੀ ਦਾ ਨਿਕਾਹ ਅਬੂ ਸਵਾਲੀਆ ਨਾਲ ਹੋ ਗਿਆ। ਨਿਕਾਹ ਤੋਂ ਬਾਦ ਜਦ ਸੈਦ ਫਾਤਮਾ ਤੇ ਅਬੂ ਸਵਾਲੀਆ ਦਾ ਮੇਲ ਹੋਇਆ ਤਾਂ ਅਬੂ ਜੀ ਦੇਖ ਕੇ ਹੈਰਾਨ ਰਹਿ ਗਏ ਕਿ ਫਾਤਮਾ ਦੇ ਸਾਰੇ ਅੰਗ ਬਿਲਕੁਲ ਠੀਕ ਠਾਕ ਹਨ ਤੇ ਸੁੰਦਰ ਵੀ ਬਹੁਤ ਹੈ। ਝੱਟਪਟ ਹੀ ਦਿਲ ਵਿੱਚ ਇੱਕ ਸ਼ੱਕ ਪੈਦਾ ਹੋ ਗਿਆ ਕਿ ਸ਼ਾਇਦ ਇਹ ਕੋਈ ਹੋਰ ਲੜਕੀ ਹੈ। ਫਿਰ ਉਸੇ ਵੇਲੇ ਅਬੂ ਸਵਾਲੀਆ ਜੀ ਸੈਦ ਅਬਦੁਲ ਸੂਮੀ ਵੱਲ ਚੱਲ ਪਏ ਤੇ ਜਾ ਕੇ ਅਬਦੁਲ ਦੀ ਸੇਵਾ ਵਿੱਚ ਹਾਜ਼ਰ ਹੋ ਗਏ। ਅਬੂ ਸਵਾਲੀਆ ਦੀ ਪਰੇਸ਼ਾਨੀ ਦੇਖ ਕੇ ਅਬਦੁਲ ਸੂਮੀ ਸਭ ਕੁਝ ਸਮਝ ਗਏ ਤੇ ਕਹਿਣ ਲੱਗੇ ਪੁੱਤਰ ਕਿ ਜੋ ਮੈਂ ਆਪਣੀ ਬੱਚੀ ਦੇ ਬਾਰੇ ਕਿਹਾ ਸੀ ਉਹ ਸਭ ਸੱਚ ਤੇ ਸਹੀ ਹੈ ਕਿਉਂਕਿ ਅੱਜ ਤੱਕ ਉਸਨੇ ਗੈਰ ਗੱਲ ਤੇ ਜਾਣੀ ਨਹੀਂ ਖੁਦਾ ਦੀ ਇਬਾਦਤ ਤੋਂ ਬਿਨਾਂ ਕਿਸੇ ਵੀ ਗੱਲ ਤੇ ਨਜ਼ਰ ਨਹੀਂ ਪਾਈ। ਇਸ ਕਰਕੇ ਉਹ ਅੰਨ੍ਹੀ ਹੈ, ਅੱਜ ਤੱਕ ਉਸਨੇ ਖੁਲਾਫੇ ਹੱਕ ਕੋਈ ਗੱਲ ਨਹੀਂ ਸੁਣੀ ਇਸ ਕਰਕੇ ਉਹ ਬੋਲੀ ਹੈ, ਅੱਜ ਤੱਕ ਉਸਨੇ ਘਰ ਤੋਂ ਬਾਹਰ ਪੈਰ ਨਹੀਂ ਕੱਢਿਆ, ਇਸ ਲਈ ਉਹ ਲੰਗੜੀ ਹੈ, ਨਾਂ ਹੀ ਅੱਜ ਤੱਕ ਸ਼ਰ੍ਹਾ ਦੇ ਖਿਲਾਫ (ਕਾਨੂੰਨ ਦੇ ਵਿਰੁੱਧ) ਕੋਈ ਕੰਮ ਨਹੀਂ ਕੀਤਾ, ਇਸ ਕਰਕੇ ਉਹ ਲੂੰਜੀ ਹੈ।



ਇਹ ਸਭ ਕੁਝ ਸੁਣ ਕੇ ਅਬੂ ਸਵਾਲੀਆ ਜੀ ਸਮਝ ਗਏ ਤੇ ਆਪਣੇ ਦਿਲ ਵਿੱਚ ਆਪਣੀ ਪਤਨੀ ਵਾਸਤੇ ਕਮਾਲ ਦੀ ਇੱਜਤ ਅਤੇ ਮੁਹੱਬਤ ਪੈਦਾ ਹੋ ਗਈ ਅਤੇ ਇਸੇ ਤਰ੍ਹਾਂ ਦੋਹਾਂ ਪਾਕਬਾਜ਼ ਹਸਤੀਆਂ ਦੀ ਰਫਾਕਤ ਹਿਆਤ ਦਾ ਆਗਾਜ ਹੋਇਆ ਜਾਨੀ ਕਿ ਬਹੁਤ ਹੀ ਖ਼ੁਸ਼ੀਆਂ ਭਰੀ ਜਿੰਦਗੀ ਦੀ ਸ਼ੁਰੂਆਤ ਹੋਈ।

ਹਜ਼ਰਤ ਗੌਸਲਾ ਆਜ਼ਮ ਦੀ ਦਿਲਾਦਤ (ਜਨਮ) ਦੇ ਮੁਤਾਬਿਕ ਦੋ ਰਵਾਇਤਾਂ ਹਨ – ਇੱਕ ਰਵਾਇਤ ਇਹ ਹੈ ਕਿ ਆਪ ਜਕਮ ਰਮਜਾਨ ਅਲ ਮੁਬਾਰਕ ਸੰਨ 470 ਹਿ: ਨੂੰ ਆਲਮ ਕਦਮ ਸੇ ਆਲਮ ਅਮਕਾਨ ਵਿੱਚ ਤਸ਼ਰੀਫ ਲਿਆਇਆ। (ਯਾਨੀ ਕੇ ਖੁਦਾ ਤਾਲਾ ਦੇ ਘਰੋਂ ਇਸ ਸ੍ਰਿਸ਼ਟੀ ਵਿੱਚ ਪੈਦਾ ਹੋਏ)

ਦੂਸਰੀ ਰਵਾਇਤ ਇਹ ਹੈ ਕਿ ਆਪ ਜਕਮ ਰਮਜਾਨ ਅਲਮੁਬਾਰਕ ਸੰਨ 471 ਹਿ: ਨੂੰ ਬਵਕਤ ਛਬ ਕੱਤਮ ਅਦਮ ਸੇ ਮਨਸਾਹ ਛਹੂਦ ਪਰ ਜਲਵਾ ਫਕਨ ਹੋਏ। (ਜਾਨੀ ਕਿ 471 ਹਿ: ਨੂੰ ਸਵੇਰ ਦੇ ਵੇਲੇ ਜਦੋਂ ਪੀਰਾਂ ਫਕੀਰਾਂ ਦਾ ਪਹਿਰਾ ਹੁੰਦਾ ਹੈ, ਉਸ ਵੇਲੇ ਉਹਨਾਂ ਦਾ ਦੋਹਾਂ ਤਾਰੀਖ਼ਾਂ ਦੇ ਹੱਕ ਵਿੱਚ ਬੱਕਸਰਤ (ਸ਼ਾਇਦ) ਰਵਾਇਤ ਹੈ ਅਗਰ ਸਾਡੀ ਤਹਿਕੀਕ (ਖੋਜ) ਦੇ ਮੁਤਾਬਕ ਕਸਰਤ ਆਰਾ ਦੂਸਰੀ ਰਵਾਇਤ ਦੇ ਹੱਕ ਵਿੱਚ ਹੈ। ਤਾਂ ਅਸੀਂ ਇਸ ਮਾਵਲੇ ਵਿੱਚ ਕੋਈ ਫੈਸਲਾ ਦੇਣ ਦੀ ਬਿਜਾਏ ਅਸੀਂ ਅੱਲਾ ਇਲਮ ਸੁਵਾਵ (ਅੱਲਾ ਦੀ ਰਜ਼ਾ) ਸਮਝਕੇ ਚੁੱਪ ਰਹਿਣਾ ਹੀ ਬਿਹਤਰ ਸਮਝਦੇ ਹਾਂ।

ਹਜ਼ਰਤ ਗੌਂਸੇ ਆਜਮ ਤੋਂ ਇੱਕ ਵਾਰ ਸਾਹਿਬਜ਼ਾਦੇ ਸ਼ੇਖ਼ ਅਬਦੁਲ ਯਾਕ ਨੇ ਇਹਨਾਂ ਦੇ ਜਨਮ ਬਾਰੇ ਪੁੱਛਿਆ। ਹਜ਼ਰਤ ਨੇ ਦੱਸਿਆ ਕਿ ਠੀਕ ਠੀਕ ਤਾਂ ਮੈਨੂੰ ਯਾਦ ਨਹੀਂ ਪਰ ਮੈਂ ਐਨਾ ਜਰੂਰ ਕਹਿ ਸਕਦਾ ਹਾਂ ਕਿ ਮੈਂ ਜਿਸ ਸਾਲ ਬਗਦਾਦ ਵਿੱਚ ਆਇਆ, ਮੇਰੀ ਉਮਰ ਉਦੋਂ ਅਠਾਰਾਂ ਸਾਲ ਦੀ ਸੀ ਔਰ ਇਸੇਸਾਲ ਅਬੂ ਮੁਹੰਮਦ ਰਿਜ਼ਕ ਅਬਦਲੂ ਹਾਬ ਨੇ ਬਫਾਤ (ਮੌਤ) ਪਾਈ ਸੀ ਕਿਉਂਕਿ ਸੰਨ 488 ਹਿ: ਵਿੱਚ ਇਹ ਮੌਤ ਹੋਈ ਸੀ। ਇਸ ਹਿਸਾਬ ਨਾਲ ਆਪ ਦਾ ਜਨਮ 471 ਹਿ: ਹੀ ਸਹੀ ਮੰਨਿਆ ਗਿਆ।

ਇਹਨਾਂ ਦੇ ਕੁਝ ਨਿਜ਼ੂਮੀ 'ਆਬੂ ਫਜ਼ਲ ਅਹਿਮਦ ਬਨ ਸਵਾਲੀਆ' ਤੇ ਮਸ਼ਧ ਸ਼ੇਖ ਅਬੂ ਨਸਰ ਸਵਾਲੀਆ ਦਾ ਬਿਆਨ ਹੈ ਤੇ ਇਹਨਾਂ ਦੇ ਬਿਆਨ ਮੁਤਾਬਿਕ ਆਪ ਕਾ ਸਾਲ ਦਿਲਾਵਤ ਸੰਨ 471 ਤਹਿਰੀਰ ਕੀਤਾ ਗਿਆ ਹੈ।

ਗੌਂਸੇ ਆਜਮ ਦੇ ਪੈਦਾ ਹੋਣ ਵੇਲੇ ਬਹੁਤ ਹੈਰਤ ਅੰਗੇਜ ਵਾਕਿਆ ਸਾਬਤ ਹੋਏ। ਸਭ ਤੋਂ ਵੱਡੀ ਗੱਲ ਇਹ ਹੈ ਕਿ ਜਦ ਆਪ ਪੈਦਾ ਹੋਏ ਉਸ ਵੇਲੇ ਬਾਲਦਾ ਮਾਜਦ ਅਲਖੀਅਰ ਫਾਤਮਾ ਦੀ ਉਮਰ 60 ਸਾਲ ਦੀ ਸੀ। ਆਮ ਤੌਰ ਤੇ ਔਰਤਾਂ ਇਸ ਉਮਰ ਵਿੱਚ ਔਲਾਦ ਤੋਂ ਨਾ ਉਮੀਦੀ ਰੱਖਣ ਲੱਗ ਪੈਂਦੀਆਂ ਹਨ। ਇਹ ਖੁਦਾ ਤਾਲਾ ਦੀ ਖ਼ਾਸ (ਫੈਜ਼)

ਰਹਿਮਤ ਹੈ ਕਿ ਏਸ ਉਮਰ ਵਿੱਚ ਹਜਰਤ ਗੌਂਸੇ ਆਜਮ ਅਲਖਅਰ 'ਫਾਤਮਾ ਦੀ ਕੁੱਖ ਚੋਂ ਪੈਦਾ ਹੋਏ' (ਜਾਨਿ ਕਿ ਵਾਤਨੇ ਮੁਬਾਰਕ ਸੇ ਜਾਹਰ ਹੂਏ)

ਮੁਨਾਕਿਬ ਗੌਸੀਆ ਮੇਂ ਸ਼ੇਖ਼ ਛਹਾਬ ਅਲਦੀਨ ਸ਼ਹਿਰ ਵਰਦੀ ਸੇ ਮਨਕੂਲ ਹੈ ਕਿ ਸੈਦਨਾ ਅਬਦੁਲ ਕਾਦਰ ਯੈਲਾਨੀ ਦਿਲਾਵਤ ਦੇ ਸਮੇਂ ਗਾਇਬ ਸੇ ਪੰਜ ਅਜ਼ੀਮ ਅਲਸਾਨ ਕਰਾਮਾਤੋਂ ਕਾ ਜਹੂਰ ਹੂਆ ਜਾਨੀ ਕਿ ਇਹਨਾਂ ਨਾਲ ਪੰਜ ਹੋਰ ਕਰਾਮਾਤਾਂ ਦੁਨੀਆਂ ਵਿੱਚ ਜ਼ਾਹਰ ਹੋ ਗਈਆਂ।

ਹਜ਼ਰਤ ਦੇ ਜਨਮ ਹੋਣ ਤੋਂ ਪਹਿਲਾਂ ਅਬੂ ਸਵਾਲੀਆ ਨੇ ਸੁਪਨੇ ਵਿੱਚ ਦੇਖਿਆ ਕਿ ਅਕਾਏ ਦੋ ਜਹਾਨ ਰਸੂਲ ਮਕਬੂਲ , ਸਲੀ ਅੱਲਾ, ਆਲੇ ਵਸੱਲਮ ਤਸ਼ਰੀਫ ਲਾਏ ਹੈਂ (ਦੋ ਵੱਡੇ ਦੇਵਤੇ) ਤੇ ਇਆਦ ਫਆਇਆ ਜਾਨੀ ਨੇ ਕਿਹਾ :

ਯਾ ਅੱਬਾ ਸਵਾਲੀਆ, ਇਤਆਨ ਅੱਲਾ, ਤਫਾਈ ਇਬਨਾ ਸਹਿਬਾਦੂ-ਦਿਲ ਭੀ, ਧਵਨੀ ਮਹਿਬੂਬ ਅੱਲਾ ਤਲਾਈ ਮੁਨਜਾਸ਼ੁੱਧ, ਮੁਤਾਮ, ਔਲੀਗਰੋਂ ਮੁਸ਼ਾਨ, ਆਬੀ ਬਾਔਲੀਆ, ਵਾਇਦ ਖਿਤਾਬ -

ਮਤਲਬ - 'ਐ ਅੱਬਾ ਸਵਾਲੀਆ, ਅੱਲਾ ਤਾਲਾ ਨੇ ਜੋ ਤੈਨੂੰ ਪੁੱਤਰ (ਅਤਾਹ ਕੀਤਾ) ਬਖ਼ਸ਼ਿਆ ਹੈ, ਉਹ ਮੇਰਾ ਮਹਿਬੂਬ ਜਾਨੀ ਕਿ ਬਹੁਤ ਪਿਆਰਾ ਹੈ - ਔਰ ਖੁਦਾਇ ਪਾਕ ਬਰਤਰ ਦਾ ਮਹਿਬੂਬ ਹੈ - ਜਿਹੜਾ ਅੱਲਾ ਤਾਲਾ ਪਾਕ ਹੈ, ਉਸਦਾ ਵੀ ਪਿਆਰਾ ਮਹਿਬੂਬ ਹੈ। ਇਹ ਤਮਾਮ ਔਲੀਆ ਪੀਰਾਂ ਪੈਗੰਬਰਾਂ ਦੀ ਕੁੱਲ ਜਮਾਤ ਵਿੱਚੋਂ ਇਸਦਾ ਦਰਜਾ ਸਭ ਨਾਲੋਂ ਉੱਚਾ ਹੈ।

ਜਿਸ ਵੇਲੇ ਹਜਰਤ ਗੌਂਸੇ ਆਜ਼ਮ ਪੈਦਾ ਹੋਏ ਤਾਂ ਉਹਨਾਂ ਦੇ ਸ਼ਾਨਾ ਮੁਬਾਰਕ (ਘਰ ਉਪਰ) ਖੁਦਾ ਤਾਲਾ ਦੇ ਕਦਮ ਮੁਬਾਰਕ ਦਾ ਨਕਸ਼ ਮੌਜੂਦ ਸੀ (ਜਾਨੀ ਅੱਲਾ ਤਾਲਾ ਆਪ ਹਾਜ਼ਰ ਸੀ) ਜੋ ਆਪ ਦੇ ਦਿਲ ਕਾਮਲ ਹੋਣ ਦਾ ਸਬੂਤ ਸੀ- ਇਹਨਾਂ ਦੇ ਵਾਲਿਦ ਨੂੰ ਅੱਲਾ ਤਾਲਾ ਨੇ ਸੁਪਨੇ ਵਿੱਚ ਦੱਸਿਆ ਕਿ ਜੋ ਲੜਕਾ ਤੁਹਾਡੇ ਘਰ ਪੈਦਾ ਹੋਇਆ ਹੈ, ਇਹ ਸੁਲਤਾਨੇ ਔਲੀਆ ਹੈ। ਇਸ ਦਾ ਮੁਖ਼ਾਲਫ ਗੁੰਮਰਾਹ ਔਰ ਬਦਦੀਨ ਹੋਵੇਗਾ ਜਾਨੀ ਕਿ ਕੋਈ ਵੀ ਆਦਮੀ ਇਸ ਤੋਂ ਖ਼ਿਲਾਫ ਨਹੀਂ ਹੋਵੇਗਾ। ਕੋਈ ਵੀ ਆਦਮੀ ਦੀਨ ਤੇ ਮਜ਼ਬ ਤੋਂ ਖ਼ਿਲਾਫ ਨਹੀਂ ਹਵੇਗਾ।

ਜਦੋਂ ਇਹਨਾਂ ਦਾ ਜਨਮ ਹੋਇਆ ਸਾਰੇ ਸੂਬੇ ਗਲਾਨ ਜਾਂ ਜਲਾਨ ਦੇ ਵਿੱਚ 1100 ਲੜਕੇ ਪੈਦਾ ਹੋਏ ਜੋ ਕਿ ਸਾਰਿਆਂ ਦੇ ਸਾਰੇ ਰੁਤਬੇ ਵਾਲੇ ਸਨ। ਇਸ ਰਾਤ ਨੂੰ ਤਮਾਮ ਇਲਾਕਾ ਗਲਾਨ ਵਿੱਚ ਕੋਈ ਲੜਕੀ ਪੈਦਾ ਨਹੀਂ ਹੋਈ।

ਆਪ ਰਮਜਾਨ ਅਲ ਮੁਬਾਰਕ (ਰੋਜੇ ਦੇ ਮਹੀਨੇ) ਦੇ ਮਹੀਨੇ ਦੀ ਚਾਂਦਨੀ ਰਾਤ ਨੂੰ



ਪੈਦਾ ਹੋਏ - ਦਿਨ ਦੇ ਸਮੇਂ ਦੁੱਧ ਨਹੀਂ ਪੀਂਦੇ ਸਨ। ਅਫਤਾਰ ਦੇ ਵਕਤ (ਸ਼ਾਮ ਦੇ ਵੇਲੇ) ਤੋਂ ਲੈ ਕੇ ਸੈਹਰੀ ਦੀ ਵਕਤ (ਸੁਭਾ ਦੇ ਵੇਲੇ) ਤੱਕ ਬਾਲਦਾ ਮਾਜਦ (ਆਪਣੀ ਮਾਂ ਦਾ) ਦੁੱਧ ਪੀਂਦੇ ਸਨ।

ਜਨਮ ਤੋਂ ਦੂਜੇ ਸਾਲ ਰੋਜਿਆਂ ਦੀ ਵਜ੍ਹਾ ਨਾਲ ਕੁਝ ਸ਼ੱਕ ਪੈ ਗਿਆ। ਉਸ ਦਿਨ ਰੋਜੇ ਦੇ ਮਹੀਨੇ ਦੀ 19 ਤਾਰੀਖ਼ ਸੀ। ਦੂਸਰੇ ਦਿਨ ਜਦ ਗੌਂਸੇ ਆਜਮ ਨੇ ਦੁੱਧ ਨਹੀਂ ਪੀਤਾ ਤਾਂ ਉਸ ਦੀ ਮਾਤਾ ਸਮਝ ਗਈ ਕਿ ਅੱਜ ਰਮਜਾਨ ਅੱਲ ਮੁਬਰਾਕ ਵਿੱਚ ਕਦਮ ਰੱਖਿਆ ਹੈ ਤਾਂ ਇਹਨਾਂ ਨੇ ਲੋਕਾਂ ਨੂੰ ਖ਼ਬਰ ਸੁਣਾਈ ਕਿ ਮੇਰਾ ਪੁੱਤਰ ਦੁੱਧ ਨਹੀਂ ਪੀਂਦਾ। ਅਲਖ਼ੀਅਰ ਫਾਤਮਾ ਤੋਂ ਲੋਕਾਂ ਨੇ ਚੰਗੀ ਤਰ੍ਹਾਂ ਪਤਾ ਕੀਤਾ ਕਿ ਇਹ ਦੁੱਧ ਕਿਉਂ ਨਹੀਂ ਪੀਂਦਾ। ਜਿਹੜੇ ਬੰਦੇ ਦੁੱਧ ਨਾ ਪੀਣ ਬਾਰੇ ਪਤਾ ਕਰਨ ਆਏ ਸਨ ਜਦੋਂ ਉਹਨਾਂ ਨੇ ਅੱਲਾ ਤਾਲਾ ਨਾਲ ਨਜ਼ਰ ਮਿਲਾਈ ਤਾਂ ਸ਼ੇਖ਼ ਅਬਦੁਲ ਕਾਦਰ ਦਾ ਚਿਹਰਾ ਦੇਖਿਆ, ਜਨਮ ਵਕਤ ਸਮੇਂ ਖ਼ੁਦਾ ਦੇ ਨੂਰ ਨਾਲ ਭਰਿਆ ਹੋਇਆ ਸੀ। ਇਹ ਕਿਉਂ ਨਾ ਹੁੰਦਾ। ਇਸ ਦਾ ਮਕਸਦ ਹੈ ਕਿ ਇਹ ਬਹੁਤ ਵੱਡੀ ਹਸਤੀ ਹੈ। ਇਹ ਕਿਸੇ ਦਿਨ ਨੂੰ ਇਸਲਾਮ ਧਰਮ ਦਾ ਸੂਰਜ ਹੋਵੇਗਾ।

ਸੈਦਨਾ ਗੌਂਸੇ ਆਜਮ ਮਾਦਰ ਯਾਦ ਦਿਲੀ ਸੀ ਜਾਨੀ ਕਿ ਪ੍ਰਮਾਤਮਾ ਦਾ ਨੂਰ ਸੀ। ਗਰੀਬਾਂ ਦਾ ਭਲਾ ਕਰਨ ਵਾਲੇ ਸਨ ਅਤੇ ਉਹਨਾਂ ਦਾ ਦਿਲ ਦੁਨੀਆ ਨੂੰ ਤਾਰਨ ਵਾਲਾ ਸੀ। ਉਹਨਾਂ ਦੇ ਜਨਮ ਸਵੇਰ ਨੂੰ ਰਮਜਾਨ ਅਲ ਮੁਬਾਰਕ ਵਾਲੇ ਦਿਨ ਸੱਤ ਬਰਕਤਾਂ ਹੋਰ ਆਈਆਂ। ਸੰਸਾਰ ਵਿੱਚ ਬਰਕਤਾਂ ਆਉਣ ਦਾ ਇਹ ਪਹਿਲਾ ਦਿਨ ਸੀ। ਅਜਿਹਾ ਪਹਿਲੀ ਵਾਰ ਹੋਇਆ ਸੀ। ਪੂਰੇ ਰਮਜਾਨ ਦੇ ਮਹੀਨੇ ਇਹਨਾਂ ਨੇ ਦਿਨ ਨੂੰ ਦੁੱਧ ਨਹੀਂ ਪੀਤਾ। ਸ਼ਾਮ ਦੇ ਵਕਤ ਦੁੱਧ ਮੂੰਹ ਵਿੱਚ ਪਾ ਲੈਂਦੇ ਸੀ। ਤੇ ਆਮ ਬੱਚਿਆਂ ਦੀ ਤਰ੍ਹਾਂ ਰੋਂਦੇ ਵੀ ਨਹੀਂ ਸੀ, ਨਾਂ ਹੀ ਕਦੇ ਦੁੱਧ ਨਾ ਮਿਲਣ ਤੇ ਬੇਚੈਨੀ ਹੁੰਦੀ ਸੀ। ਆਪ ਜੀ ਦੀ ਬਾਲਦਾ ਮਾਜਦ ਦਾ ਬਿਆਨ ਹੈ ਕਿ ਜਿਸ ਵੇਲੇ ਇਸ ਨੇ ਰਮਜਾਨ ਦੇ 2 ਮਹੀਨੇ ਗੁਜਾਰੇ (ਦੋ ਸਾਲਾਂ ਵਿੱਚ) ਇਹਨਾਂ ਦਿਨਾਂ 'ਚ ਇਹਨਾਂ ਦਾ ਇਹ ਹਾਲ ਸੀ ਕਿ ਆਮ ਲੋਕਾਂ ਦੀ ਤਰ੍ਹਾਂ ਇਹ ਵੀ ਪੂਰੇ ਰੋਜੇ ਰੱਖਦੇ ਸਨ। ਸ਼ਾਮ ਦੇ ਟਾਈਮ ਤੋਂ ਪਹਿਲਾਂ ਦੁੱਧ ਦਾ ਖਿਆਲ ਬਿਲਕੁਲ ਨਹੀਂ ਸੀ ਕਰਦੇ ।

'ਬਾ ਲਾਏ ਸਰਫ਼ ਯਾਹੋਛ ਮੰਦੀ,
ਮੈਅ ਤਾਫਤ ਸਤਾਰ ਬੁਲੰਦੀ'

ਮਤਲਬ ਹਜ਼ਰਤ ਗੌਂਸਲਾ ਆਜ਼ਮ ਨੇ ਖੁਦ ਆਪ ਵੀ ਸ਼ੇਅਰ ਵਿੱਚ ਕਿਹਾ ਹੈ ਕਿ ਤਮਾਮ ਔਲੀਓਂ ਕੇ ਕੰਧੇ ਮੇਰਾ ਕਦਮ ਹੈ।

ਹਜ਼ਰਤ ਗੌਂਸ ਅਜੇ ਆਪਣੇ ਬਚਪਨ ਦੀ ਹੀ ਉਮਰ ਵਿੱਚ ਸਨ ਕਿ ਇਹਨਾਂ ਨੂੰ

ਇੱਕ ਸਦਮਾ ਪੇਸ਼ ਆਇਆ । ਇਹਨਾਂ ਦੇ ਅੱਬਾ, ਅਬੂ ਸਵਾਲੀਆ ਨੇ ਅਚਾਨਕ ਅਬਦੁਲ ਸੂਮੀ ਕੋਲ ਇੱਕ ਫਰਿਆਦ ਕੀਤੀ ਕਿ ਸਰਵਰਕੁਨੀਨ ਅੱਲਾ ਆਲੇ ਬਸੱਲਮ ਦੀ ਤਰ੍ਹਾਂ ਜੋ ਕਮਸਿਨੀ ਮੇਂ ਡਰ ਯਤੀਮ ਬਣ ਗਏ ਸਨ (ਇਸ ਵੇਲੇ ਆਪ ਜੀ ਦੇ ਨਾਨਾ ਸੈਦ ਅਬਦੁਲ ਸੂਮੀ ਜਿਉਂਦੇ ਸਨ ) ਉਹਨਾਂ ਦੀ ਤਰ੍ਹਾਂ ਗੌਂਸੇ ਆਜ਼ਮ ਜੀ ਦੇ ਨਾਨਾ ਜੀ ਨੇ ਗੌਂਸੇ ਆਜ਼ਮ ਨੂੰ ਜਾਨੀ ਕਿ ਯਤੀਮ ਨਿਵਾਸੇ ਕੋ ਆਪਣੀ ਸਰਪ੍ਰਸਤੀ ਵਿੱਚ ਲੈ ਲਿਆ ।

ਹਜ਼ਰਤ ਅਬਦੁਲ ਸੂਮੀ ਆਪਣੇ ਸਮੇਂ ਵਿੱਚ ਇੱਕ ਬਹੁਤ ਵੱਡੇ ਦਿਲ ਅੱਲਾ ਸੀ । ਇਹਨਾਂ ਦਾ ਫੈਜ਼ ਸੀ ਕਿ ਹਜ਼ਰਤ ਗੌਂਸਲਾ ਆਜ਼ਮ ਦੀ ਬਾਲਦਾ ਮਾਜਦ ਨੇ ਖੁਦਾ ਤਾਲਾ ਦੀ ਬੁਲੰਦੀ ਨੂੰ ਵੀ ਛੋਹ ਲਿਆ ਸੀ ਕਿਉਂਕਿ ਉਹ ਇਬਾਦਤ ਦੀ ਬਹੁਤ ਪੱਕੀ ਸੀ ।

ਹਜ਼ਰਤ ਗੌਂਸਲਾ ਆਜ਼ਮ ਇਹਨਾਂ ਦੀ ਛਤਰ ਛਾਇਆ ਵਿੱਚ ਰਹਿਣ ਲੱਗ ਪਏ । ਹਜ਼ਰਤ ਅਬਦੁਲ ਸੂਮੀ ਦਾ ਕੋਈ ਪੁੱਤਰ ਨਹੀਂ ਸੀ । ਇਸ ਕਰਕੇ ਇਹਨਾਂ ਨੇ ਆਪਣਾ ਸਭ ਕੁਝ ਸਾਰੀ ਜਾਇਦਾਦ ਦਾ ਮੁਖ਼ਤਿਆਰ ਨਾਮਾ ਇਹਨਾਂ ਨੂੰ ਦੇ ਦਿੱਤਾ - ਉਹਨਾਂ ਨੇ ਇਹ ਮਲੂਮ ਕਰ ਲਿਆ ਸੀ ਕਿ ਇਸ ਬੱਚੇ ਵਿੱਚ ਇਲਾਹੀ ਨੂਰ ਦਾ ਕਿਣਕਾ ਚਮਕ ਰਿਹਾ ਹੈ । ਇਸ ਲਈ ਇਹਨਾਂ ਨੇ ਨੰਨ੍ਹੇ ਮੁੰਨੇ ਬੱਚੇ ਨੂੰ ਬਹੁਤ ਜਿਆਦਾ ਪਿਆਰ ਕੀਤਾ । ਹਜ਼ਰਤ ਗੌਂਸਲਾ ਆਜ਼ਮ ਦੇ ਉਸਤਾਦ ਔਰ ਮੁਰਸ਼ਦ ਵੀ ਹਜ਼ਰਤ ਅਬਦੁਲ ਸੂਮੀ ਦੀ ਤਰ੍ਹਾਂ ਬਹੁਤ ਜਿਆਦਾ ਇਬਾਦਤ ਕਰਨ ਵਾਲੇ ਹੀ ਸਨ ।

ਹਜ਼ਰਤ ਗੌਂਸਲਾ ਆਜ਼ਮ ਜਲਾਨ ਦੇ ਸਕੂਲ ਵਿੱਚ ਅਜੇ ਪੜ੍ਹਦੇ ਹੀ ਸਨ ਕਿ ਇਹਨਾਂ ਦੇ ਸ਼ਖ਼ਸੀਅਤ ਨਾਨਾ ਹਜ਼ਰਤ ਸੈਦ ਅਬਦੁਲ ਸੂਮੀ ਨੂੰ ਖੁਦਾ ਦਾ ਸੱਦਾ ਆ ਗਿਆ ਤੇ ਉਹ ਇਸ ਦੁਨੀਆਂ 'ਚੋਂ ਖੁਦਾ ਦੇ ਪਾਸ ਚਲੇ ਗਏ । ਇਹਨਾਂ ਦੀ ਸਰਪ੍ਰਸਤੀ ਅਤੇ ਵਿਦਿਆ ਪੜ੍ਹਾਈ ਦਾ ਸਾਰਾ ਬੋਝ ਬਾਲਦਾ ਮਾਜਦ ਸੈਦ ਫਾਤਮਾ ਤੇ ਆ ਪਿਆ । ਇਸ ਜਿੰਮੇਵਾਰੀ ਨੂੰ ਇਸ ਦੀ ਮਾਤਾ ਜੀ ਨੇ ਅੱਲਾ ਦਾ ਹੁਕਮ ਸਮਝ ਕੇ ਸਵੀਕਾਰ ਕਰ ਲਿਆ ਤੇ ਖ਼ੁਸ਼ੀ ਖ਼ੁਸ਼ੀ ਜਿੰਮੇਵਾਰੀ ਨੂੰ ਨਿਭਾਉਣਾ ਸ਼ੁਰੂ ਕਰ ਦਿੱਤਾ ।

ਇਹਨਾਂ ਦੀ ਉਮਰ ਉਦੋਂ ਤਕਰੀਬਨ 18 ਸਾਲ ਦੀ ਸੀ ਕਿ ਇੱਕ ਦਿਨ ਘਰ ਤੋਂ ਬਾਹਰ ਸੈਰ ਕਰਨ ਲਈ ਚਲੇ ਗਏ । ਰਸਤੇ ਵਿੱਚ ਇੱਕ ਕਿਸਾਨ ਬਲਦ ਲਈ ਜਾ ਰਿਹਾ ਸੀ । ਗੌਂਸੇ ਆਜ਼ਮ ਇਹਨਾਂ ਦੇ ਪਿੱਛੇ ਪਿੱਛੇ ਜਾ ਰਹੇ ਸਨ ਕਿ ਬੈਲ ਨੇ ਪਿੱਛੇ ਮੁੜ ਕੇ ਦੇਖਿਆ ਤੇ ਇਹ ਕਿਹਾ ਕਿ ਐ ਅਬਦੁਲ ਕਾਦਰ ਤੂੰ ਇਸ ਲਈ ਨਹੀਂ ਪੈਦਾ ਹੋਇਆ ਤੇ ਨਾ ਹੀ ਤੈਨੂੰ ਇਹ ਹੁਕਮ ਖੁਦਾ ਤਾਲਾ ਦਾ ਹੋਇਆ ਹੈ । ਇਹ ਗੱਲ ਕਹਿ ਕੇ ਬੈਲ ਚਲਾ ਗਿਆ ।

ਹਜ਼ਰਤ ਗੌਂਸਲਾ ਆਜ਼ਮ ਬੈਲ ਦੀ ਇਹ ਗੱਲ ਸੁਣ ਕੇ ਹੈਰਾਨ ਹੋ ਗਿਆ । ਇਸ਼ਕ ਇਲਾਹੀ ਦੇ ਜਜ਼ਬੇ ਨੇ ਜੋਸ਼ ਮਾਰਿਆ ਤੇ ਸਿੱਧੇ ਆਪਣੇ ਘਰ ਬਾਲਦਾ ਮਾਜਦ ਕੋਲ ਆ ਗਏ



- ਆ ਕੇ ਇਹ ਹੈਰਾਨੀ ਵਾਲੀ ਬੈਲ ਦੀ ਗੱਲ ਦੱਸੀ । ਫਿਰ ਅਰਜ਼ ਕੀਤੀ ਕਿ ਮੈਂ ਪੂਰੀ ਖੁਦਾ ਤਾਲਾ ਦੀ ਪੜ੍ਹਾਈ ਜਾਂ ਇਬਾਦਤ ਕਰਨ ਵਾਸਤੇ ਬਗਦਾਦ ਜਾਣ ਦੀ ਆਗਿਆ ਚਾਹੁੰਦਾ ਹਾਂ

ਜਾਣੀਜਾਣ ਬਾਲਦਾ ਮਾਜਦ ਨੇ ਹਜ਼ਰਤ ਗੌਂਸਲਾ ਆਜ਼ਮ ਦੀ ਰਮਜ ਨੂੰ ਪੂਰੀ ਤਰ੍ਹਾਂ ਸਮਝ ਲਿਆ ਕਿ ਇਹਨੂੰ ਖੁਦਾ ਤਾਲਾ ਵੱਲੋਂ ਇਬਾਦਤ ਕਰਨ ਦਾ ਹੁਕਮ ਹੋ ਗਿਆ ਹੈ ।

## ਮਾਂ ਦੀ ਨਸੀਹਤ

ਜਦੋਂ ਸੈਦ ਅਲਖ਼ੀਅਰ ਫਾਤਮਾ ਦੀ ਉਮਰ 78 ਸਾਲ ਦੀ ਸੀ ਤਾਂ ਉਦੋਂ ਉਸਦਾ ਬਾਪ ਅਬਦੁਲ ਸੂਮੀ ਅਤੇ ਪਤੀ ਅਬੂ ਸਵਾਲੀਆ ਅੱਲਾ ਨੂੰ ਪਿਆਰੇ ਹੋ ਗਏ- ਹੁਣ ਸਾਰੀਆਂ ਆਸਾਂ ਉਮੀਦਾਂ ਦਾ ਸਹਾਰਾ ਉਸਦਾ ਪੁੱਤਰ ਅਬਦੁਲ ਕਾਦਰ (ਗੌਂਸਲੇ ਆਜਮ) ਹੀ ਸੀ । ਬਗਦਾਦ ਜਾਣ ਦਾ ਸਫਰ ਵੀ ਕੋਈ ਮਮੂਲੀ ਸਫਰ ਨਹੀਂ ਸੀ । ਉਸ ਵੇਲੇ ਇਹੋ ਜਿਹੇ ਹਾਲਾਤ ਸਨ ਕਿ ਬਗਦਾਦ ਜਾਣ ਬਾਰੇ ਕੋਈ ਸੋਚ ਵੀ ਨਹੀਂ ਸਕਦਾ ਸੀ । ਲੋਕ ਕਾਫਲੇ ਬਣਾ ਕੇ ਪੈਦਲ ਜਾਂ ਊਠਾਂ ਘੋੜਿਆਂ 'ਤੇ ਇੱਕਠੇ ਹੋ ਕੇ ਜਾਇਆ ਕਰਦੇ ਸਨ । ਬਗਦਾਦ ਜਲਾਨ ਤੋਂ 400 ਕਿਲੋਮੀਟਰ ਸੀ । ਸਫਰ ਵਿੱਚ ਹਜ਼ਾਰਾਂ ਖਤਰੇ ਮੁਸੀਬਤਾਂ ਪੈਦਾ ਹੁੰਦੀਆਂ ਸਨ । ਪਰ ਜਿਸ ਮਕਸਦ ਨਾਲ ਅਬਦੁਲ ਕਾਦਰ ਨੇ ਬਗਦਾਦ ਜਾਣ ਦੀ ਇੱਛਾ ਕੀਤੀ ਸੀ- ਇਸ ਨਾਲ ਸੈਦ ਫਾਤਮਾ ਆਪਣੇ ਪੁੱਤਰ ਨੂੰ ਜਾਣ ਤੋਂ ਭਲਾਂ ਕਿਵੇਂ ਰੋਕ ਸਕਦੀ ਸੀ ?

ਬਾਚਸ਼ਮ, ਪੁਨਰਮ, ਲਖਤੇ ਜਿਗਰ ਦੇ ਸਿਰ ਪਰ ਹੱਥ ਫੇਰਿਆ ਤੇ ਕਿਹਾ - ਮੇਰੀਆਂ ਅੱਖਾਂ ਦੇ ਨੂਰ ਤੇਰਾ ਵਿਛੋੜਾ ਤਾਂ ਮੈਥੋਂ ਇੱਕ ਪਲ ਵੀ ਬਰਦਾਸ਼ਤ ਨਹੀਂ ਹੋ ਸਕਦਾ । ਪਰ ਜਿਸ ਮਕਸਦ ਲਈ ਤੂੰ ਬਗਦਾਦ ਜਾਣਾ ਚਾਹੁੰਦਾ ਹੈ, ਮੈਂ ਉਸ ਰਸਤੇ ਵਿੱਚ ਰੋੜਾ ਨਹੀਂ ਬਨਣਾ ਚਾਹੁੰਦੀ । ਮੇਰੀ ਦੁਆ ਹੈ ਕਿ ਤੂੰ ਹਰ ਤਰ੍ਹਾਂ ਦੇ ਜਾਹਰੀ ਇਲਮ ਤੋਂ ਵਾਤਨੀ ਇਲਮ (ਦੁਨੀਆ ਦੀ ਪੜ੍ਹਾਈ ਤੇ ਖੁਦਾ ਦੀ ਪੜ੍ਹਾਈ ਇਬਾਦਤ) ਪੂਰੀ ਤਰ੍ਹਾਂ ਹਾਸਲ ਕਰੇਂ । ਮੈਂ ਤਾਂ ਸ਼ਾਇਦ ਹੁਣ ਜਿਉਂਦੇ ਜੀਅ ਤੇਰੀ ਸੂਰਤ ਨਹੀਂ ਵੇਖ ਸਕਾਂਗੀ । ਲੇਕਿਨ ਮੇਰੀਆਂ ਦੁਆਵਾਂ ਹਰ ਸਮੇਂ ਤੇਰੇ ਨਾਲ ਰਹਿਣਗੀਆਂ । ਨਾਲ ਹੀ ਕਿਹਾ - ਤੇਰੇ ਮਰੇ ਹੋਏ ਬਾਪ ਦੇ ਖਜਾਨੇ ਦੇ 80 ਦੀਨਾਰ ਮੇਰੇ ਪਾਸ ਹਨ । 40 ਦੀਨਾਰ ਤੇਰੇ ਭਰਾ ਲਈ ਰੱਖਦੀ ਹਾਂ ਤੇ 40 ਦੀਨਾਰ ਤੇਰੇ ਵਾਸਤੇ ਹਨ, ਤੂੰ ਇਹ ਲੈ ਜਾ ।

ਸੈਦ ਫਾਤਮਾ ਨੇ ਇਹ ਦੀਨਾਰ ਅਬਦੁਲ ਕਾਦਰ ਦੀ ਬਗਲ ਦੇ ਕੱਨੇ ਜੇਬ ਬਣਾ ਕੇ ਸਿਉਂ ਦਿੱਤੇ । ਫਿਰ ਇਹਨਾਂ ਦੇ ਹੱਕ ਵਿੱਚ ਖੁਦਾ ਤਾਲਾ ਅੱਗੇ ਫਰਿਆਦ ਕੀਤੀ, ਦੁਆ ਕੀਤੀ ।

ਜਦੋਂ ਇਹਨਾਂ ਦਾ ਘਰੋਂ ਤੁਰਨ ਦਾ ਵੇਲਾ ਆ ਗਿਆ ਤਾਂ ਸੈਦ ਗੌਸਲਾ ਆਜ਼ਮ ਨੂੰ ਕਿਹਾ - ਐ ਮੇਰੇ ਲਖਤੇ ਜਿਗਰ ਅਬਦੁਲ ਕਾਦਰ, ਤੂੰ ਮੇਰੀ ਇੱਕ ਨਸੀਹਤ ਨੂੰ ਸਦਾ ਯਾਦ ਰੱਖੀਂ - ਹਮੇਸ਼ਾ ਸੱਚ ਬੋਣਾ, ਝੂਠ ਦੇ ਨੇੜੇ ਵੀ ਨਹੀਂ ਜਾਣਾ । ਫੇਰ ਸੈਦਨਾ ਗੌਸੇ ਆਜ਼ਮ ਨੇ ਜਵਾਬ ਦਿੱਤਾ - ਮਾਦਰ ਮਤਰਮਾ ਮੈਂ ਸਿਦਕ ਦਿਲ ਨਾਲ ਅਹਿਦ ਕਰਦਾ ਹਾਂ ਕਿ ਮੈਂ ਹਮੇਸ਼ਾ ਆਪ ਦੀ ਨਸੀਹਤ ਤੇ ਪੂਰਾ ਅਮਲ ਕਰਾਂਗਾ । ਫਿਰ ਸੈਦ ਫਾਤਮਾ ਆਪਣੇ ਪੁੱਤਰ ਨੂੰ ਵਿਦਾ ਕਰਨ ਲਈ ਘਰ ਤੋਂ ਬਾਹਰ ਆਈ, ਗਲ ਨਾਲ ਲੱਗ ਕੇ ਇੱਕ ਹਉਕਾ ਜਿਹਾ ਲਿਆ ਤੇ ਕਿਹਾ - ਜਾਓ, ਤੈਨੂੰ ਖ਼ੁਦਾ ਦੇ ਹਵਾਲੇ ਕੀਤਾ । ਉਹ ਹੀ ਤੇਰਾ ਮਾਂਬਾਪ ਜਾਨੀ ਸਭ ਕੁਝ ਹੈ ।

## ਬਗਦਾਦ ਦਾ ਸਫਰ ਸ਼ੁਰੂ

ਬਾਲਦਾ ਮਾਜਦ ਤੋਂ ਛੁੱਟੀ ਲੈ ਕੇ ਸੈਦਨਾ ਗੌਸਲ; ਆਜ਼ਮ ਬਗਦਾਦ ਜਾਣ ਵਾਲੇ ਇੱਕ ਕਾਫਲੇ ਦੇ ਨਾਲ ਚੱਲ ਪਏ । ਇਸ ਦੌਰ ਵਿੱਚ ਬੀਆਬਾਨੀ ਰਸਤਿਆਂ ਵਿੱਚ ਇੱਕਲਿਆਂ ਸਫਰ ਕਰਨਾ ਠੀਕ ਨਹੀਂ ਸੀ ਹੁੰਦਾ । ਲੋਕ ਕਾਫਲੇ ਬਣਾ ਕੇ ਸਫਰ ਕਰਿਆ ਕਰਦੇ ਸਨ । ਆਪਣੀ ਹਿਫ਼ਾਜਤ ਦਾ ਮਤਲਬ ਇੰਤਜਾਮ ਕਰਕੇ ਚਲਦੇ ਸਨ । ਫਿਰ ਵੀ ਕਿਤੇ ਡਾਕੂ, ਚੋਰ, ਲੁਟੇਰੇ ਇਹਨਾਂ ਕਾਫਲਿਆਂ 'ਤੇ ਹਮਲਾ ਕਰ ਦਿੰਦੇ ਸਨ । ਹਜ਼ਰਤ ਗੌਸੇ ਆਜ਼ਮ ਦਾ ਕਾਫਲਾ ਹਮਦਾਨ ਸ਼ਹਿਰ ਤੱਕ ਚੰਗੀ ਤਰ੍ਹਾਂ ਪਹੁੰਚ ਗਿਆ ਪਰ ਜਦੋਂ ਹਮਦਾਨ ਸ਼ਹਿਰ ਤੋਂ ਅੱਗੇ ਗਿਆ ਤਾਂ ਸੁੰਨਸਾਨ ਇਲਾਕੇ ਵਿੱਚ ਪਹੁੰਚਿਆ ਤਾਂ 60 ਬੰਦਿਆਂ ਨੇ ਇਹਨਾਂ ਦੇ ਕਾਫਲੇ 'ਤੇ ਹਮਲਾ ਕਰ ਦਿੱਤਾ । ਇਸ ਜੱਥੇ ਦਾ ਸਰਦਾਰ ਕਾਫੀ ਤਾਕਤਵਰ ਸੀ । ਉਸ ਸਰਦਾਰ ਵਿੱਚ ਇਹਨਾਂ ਦੇ ਕਾਫਲੇ ਨਾਲ ਮੁਕਾਬਲਾ ਕਰਨ ਦੀ ਬਹੁਤ ਜ਼ਿਆਦਾ ਹਿੰਮਤ ਸੀ । ਉਹਨਾਂ ਡਾਕੂਆਂ ਨੇ ਇਹਨਾਂ ਦੇ ਕਾਫਲੇ ਦਾ ਸਾਰਾ ਸਮਾਨ ਲੁੱਟ ਲਿਆ । ਉਸ ਮਾਲ ਨੂੰ ਵੰਡਣ ਲਈ ਇੱਕ ਜਗ੍ਹਾ ਤੇ ਇੱਕਠਾ ਕਰ ਲਿਆ ਤਾਂ ਗੌਸਲੇ ਆਜ਼ਮ ਚੁੱਪਚਾਪ ਇੱਕ ਪਾਸੇ ਖੜੇ ਹੋ ਕੇ ਸਭ ਕੁਝ ਦੇਖਦੇ ਰਹੇ । ਛੋਟਾ ਲੜਕਾ ਸਮਝ ਕੇ ਇਹਨਾ ਨੂੰ ਕਿਸੇ ਵੀ ਡਾਕੂ ਨੇ ਕੁਝ ਨਹੀਂ ਪੁੱਛਿਆ । ਅਚਾਨਕ ਇੱਕ ਡਾਕੂ ਦੀ ਨਜ਼ਰ ਗੌਸਲੇ ਆਜ਼ਮ 'ਤੇ ਪੈ ਗਈ । ਉਹ ਉਸਨੂੰ ਪੁੱਛਣ ਲੱਗਾ - ਕਿਉਂ ਲੜਕੇ ਤੇਰੇ ਕੋਲ ਵੀ ਕੋਈ ਮਾਲ ਪੱਤਾ ਹੈ । ਹਜਰਤ ਗੌਸੇ ਨੇ ਬਿਨਾਂ ਕਿਸੇ ਡਰ ਝਿਜਕ ਤੋਂ ਜਵਾਬ ਦਿੱਤਾ - ਹਾਂ ਮੇਰੇ ਪਾਸ 40 ਦੀਨਾਰ ਹਨ । ਡਾਕੂ ਨੂੰ ਇਸ ਗੱਲ ਤੇ ਯਕੀਨ ਨਹੀਂ ਆਇਆ ਤੇ ਉਹ ਗੌਜਲੇ ਆਜ਼ਮ 'ਤੇ ਨਿਗ੍ਹਾ ਰੱਖਦਾ ਹੋਇਆ ਸਰਦਾਰ ਕੋਲ ਚਲਾ ਗਿਆ । ਫੇਰ ਦੂਜੇ ਡਾਕੂ ਨੇ ਆ ਕੇ ਵੀ ਇਹੀ ਪੁੱਛਿਆ ਤਾਂ ਫੇਰ ਉਹੀ ਜਵਾਬ ਮਿਲਿਆ - ਹਾਂ ਮੇਰੇ ਕੋਲ 40 ਦੀਨਾਰ ਹੈ । ਇਸ ਡਾਕੂ ਨੇ ਇਹ ਗੱਲ ਸੁਣ ਕੇ ਹਾਸ਼ਾ ਉਡਾਇਆ ਤੇ ਉਹ ਵੀ ਆਪਣੇ ਸਰਦਾਰ ਕੋਲ ਚਲਾ ਗਿਆ । ਪਹਿਲਾ ਡਾਕੂ ਵੀ



ਉੱਥੇ ਬੈਠਾ ਸੀ । ਉਦੋਂ ਸਰਦਾਰ ਲੁੱਟ ਦਾ ਮਾਲ ਤਕਸੀਮ ਕਰ ਰਿਹਾ ਸੀ । ਇਹਨਾਂ ਦੋਹਾਂ ਡਾਕੂਆਂ ਨੇ ਸੁਭਾਵਕ ਹੀ ਸਰਸਰੀ ਤੌਰ 'ਤੇ ਉਸ ਲੜਕੇ ਦੀ ਗੱਲ ਆਪਣੇ ਸਰਦਾਰ ਨੂੰ ਦੱਸੀ । ਸੁਣਕੇ ਸਰਦਾਰ ਨੇ ਕਿਹਾ ਕਿ ਉਸ ਲੜਕੇ ਨੂੰ ਜ਼ਰਾ ਮੇਰੇ ਸਾਹਮਣੇ ਲਿਆਓ । ਦੋਵੇਂ ਡਾਕੂ ਭੱਜ ਕੇ ਗਏ ਤੇ ਗੌਸਲੇ ਆਜ਼ਮ ਨੂੰ ਪਕੜ ਕੇ ਆਪਣੇ ਸਰਦਾਰ ਦੇ ਕੋਲ ਲੈ ਆਏ । ਡਾਕੂਆਂ ਦੇ ਸਰਦਾਰ ਨੇ ਇਸ ਫੱਕਰ ਨੌਜਆਨ ਲੜਕੇ ਨੂੰ ਦੇਖਕੇ ਪੁੱਛਿਆ - ਲੜਕੇ ਸੱਚੋ ਸੱਚ ਦੱਸ ਤੇਰੇ ਕੋਲ ਕੀ ਹੈ ? ਹਜ਼ਰਤ ਗੌਸ ਨੇ ਜਵਾਬ ਦਿੱਤਾ - ਮੈਂ ਪਹਿਲਾਂ ਵੀ ਤੇਰੇ ਦੋ ਬੰਦਿਆਂ ਨੂੰ ਦੱਸ ਚੁੱਕਿਆ ਹਾਂ । ਸਰਦਾਰ ਨੇ ਕਿਹਾ ਕੱਢ ਕੇ ਦਿਖਾਲ ਤੇਰੇ ਕੋਲ 40 ਦੀਨਾਰ ਕਿੱਥੇ ਹੈ ? ਤਦ ਗੌਸਲੇ ਆਜ਼ਮ ਨੇ ਕਿਹਾ ਕਿ ਮੇਰੀ ਬਗਲ ਦੇ ਥੱਲੇ ਜੇਬ ਵਿੱਚ ਸੀਤੇ ਹੋਏ ਹੈ । ਤਟਦਾਰ ਨੇ ਜੇਬ ਵਿੱਚੋਂ ਕੱਢ ਕੇ ਦੇਖਿਆ ਤਾਂ ਉਹ ਪੂਰੇ 40 ਦੀਨਾਰ ਸਨ ਡਾਕੂਆ ਦਾ ਸਰਦਾਰ ਤੇ ਬਾਕੀ ਸਾਥੀ ਇਹ ਹਕੀਕਤ ਦੇਖ ਕੇ ਹੈਰਾਨ ਰਹਿ ਗਏ । ਤਦ ਸਰਦਾਰ ਨੇ ਬੜੇ ਹੀ ਪਿਆਰ ਨਾਲ ਕਿਹਾ - ਲੜਕੇ ਤੈਨੂੰ ਪਤਾ ਹੈ ਕਿ ਅਸੀਂ ਡਾਕੂ ਹਾਂ ਅਤੇ ਮੁਸਾਫਰਾਂ ਨੂੰ ਲੁੱਟਦੇ ਹਾਂ । ਫੇਰ ਵੀ ਤੂੰ ਸਾਡੇ ਕੋਲੋਂ ਨਹੀਂ ਡਰਿਆ ਤੇ ਇਹਨਾਂ 40 ਦੀਨਾਰਾਂ ਦਾ ਭੇਤ ਸਾਨੂੰ ਦੱਸ ਦਿੱਤਾ । ਇਸ ਦਾ ਕੀ ਕਾਰਨ ਹੈ ? ਤਦ ਗੌਸਲਾ ਆਜ਼ਮ ਨੇ ਕਿਹਾ - ਮੇਰੀ ਪਾਕਬਾਜ਼ ਅੱਲਾ ਦੀ ਪਿਆਰੀ ਬਾਲਦਾ ਨੇ ਘਰੋਂ ਚਲਦੇ ਵਕਤ ਮੈਨੂੰ ਨਸੀਹਤ ਦਿੱਤੀ ਸੀ ਕਿ ਬੇਟਾ ਹਮੇਸ਼ਾ ਸੱਚ ਬੋਲਣਾ । ਭਲਾ ਬਾਲਦਾ ਦੀ ਨਸੀਹਤ ਮੈਂ 40 ਦੀਨਾਰਾਂ ਦੀ ਖਾਤਰ ਕਿਵੇਂ ਭੁਲਾਵਾਂ । ਇਹ ਅਲਫ਼ਾਜ ਮੇਰੀ ਬਾਲਦਾ ਦੇ ਮੂੰਹ ਵਿੱਚੋਂ ਨਿੱਕਲੇ ਹੋਏ ਹਨ । ਇਹ ਇੱਕ ਐਸਾ ਤੀਰ ਸੀ ਜੋ ਡਾਕੂਆਂ ਦੇ ਸਰਦਾਰ ਦੇ ਸੀਨੇ ਵਿੱਚ ਉਤਰ ਗਿਆ । ਇਸ ਸਰਦਾਰ ਦੇ ਮਨ ਵਿੱਚ ਰਹਿਕ ਤਰਸ ਆ ਗਿਆ । ਇਸ ਗੱਲ ਨੇ ਉਸਦੇ ਮਨ ਦੀ ਕਾਲਖ਼ ਧੋ ਦਿੱਤੀ ਤੇ ਆਖ਼ਰ ਰੋਣ ਹਾਕੇ ਹੋ ਕੇ ਕਿਹਾ - ਆਹ ! ਐ ਬੱਚੇ ਤੂੰ ਆਪਣੀ ਮਾਂ ਦੀ ਕਹੀ ਹੋਈ ਗੱਲ ਦਾ ਐਨਾ ਧਿਆਨ ਰੱਖਿਆ, ਲਾਹਨਤ ਹੈ ਮੇਰੇ ਤੇ ਕਿ ਐਨੇ ਸਾਲਾਂ ਵਿੱਚ ਮੈਂ ਆਪਣੇ ਖ਼ੁਦਾ ਦਾ ਅਹਿਦ ਤੋੜ ਰਿਹਾ ਹਾਂ, ਕਹਿਣਾ ਮੋੜ ਰਿਹਾ ਹਾਂ । ਇਹ ਗੱਲ ਕਹਿ ਕੇ ਉਹ ਐਨਾ ਰੋਇਆ ਕਿ ਉਸਦੀ ਘੱਗੀ ਬੈਠ ਗਈ । ਫੇਰ ਗੌਸਲਾ ਆਜ਼ਮ ਦੇ ਕਦਮਾਂ ਤੇ ਡਿੱਗ ਪਿਆ ਤੇ ਨਾਲ ਹੀ ਲੁੱਟੇ ਹੋਏ ਮਾਲ ਤੋਂ ਤੌਬਾ ਕੀਤੀ । ਜਦੋਂ ਸਰਦਾਰ ਦੇ ਸਾਥੀਆਂ ਨੇ ਇਹ ਕਰਿਸ਼ਮਾ ਦੇਖਿਆ ਤਾਂ ਉਹਨਾਂ ਦੇ ਦਿਲ ਵੀ ਪਿਘਲ ਗਏ । ਤਦ ਸਾਰਿਆਂ ਨੇ ਇੱਕ ਜ਼ੁਬਾਨ ਹੋ ਕੇ ਕਿਹਾ ਕਿ ਐ ਸਰਦਾਰ ਅਸੀਂ ਮਾਲ ਲੁੱਟਣ ਵੇਲੇ ਵੀ ਤੇਰੇ ਨਾਲ ਸਹਿਮਤ ਸੀ ਤੇ ਹੁਣ ਲੁੱਟ ਤੋਂ ਤੌਬਾ ਕਰਨ ਵਿੱਚ ਵੀ ਤੇਰੇ ਨਾਲ ਸਹਿਮਤ ਹਾਂ । ਫੇਰ ਸਾਰਿਆਂ ਨੇ ਇੱਕਠੇ ਹੋ ਕੇ ਗੌਸਲਾ ਆਜ਼ਮ ਸਾਹਮਣੇ ਅੱਗੇ ਤੋਂ ਲੁੱਟਾਂ ਖੋਹਾਂ ਨਾ ਕਰਨ ਦਾ ਪ੍ਰਣ ਲਿਆ ਅਤੇ ਲੁੱਟਿਆ ਹੋਇਆ ਸਾਰਾ ਮਾਲ ਕਾਫਲੇ ਨੂੰ ਵਾਪਿਸ ਦੇ ਦਿੱਤਾ । ਤਦ ਹਜ਼ਰਤ ਜਨਾਬ ਗੋਸ਼ਪਾਕ ਕਹਿੰਦੇ ਹਨ ਕਿ

ਇਹ ਪਹਿਲੇ ਲੋਕ ਸਨ ਜਿਨ੍ਹਾਂ ਨੇ ਪਹਿਲੀ ਵਾਰੀ ਮੇਰੇ ਸਾਹਮਣੇ ਆਪਣੇ ਗੁਨਾਹਾਂ ਤੋਂ ਤੌਬਾ ਕਰਕੇ ਅੱਗਿਓਂ ਚੰਗੇ ਕਰਮ ਕਰਨ ਦਾ ਵਾਇਦਾ ਕੀਤਾ।

ਡਾਕੂਆਂ ਨੂੰ ਮਿਲਣ ਤੋਂ ਬਾਦ ਕਾਫਲੇ ਨੂੰ ਫੇਰ ਕੋਈ ਖਤਰਾ ਪੇਸ਼ ਨਹੀਂ ਆਇਆ। ਉਹ ਕਾਫਲਾ ਠੀਕ ਠਾਕ ਬਗਦਾਦ ਪਹੁੰਚ ਗਿਆ। ਇਸੇ ਤਰ੍ਹਾਂ ਸੰਨ 488 ਵਿੱਚ ਬਗਦਾਦ ਦੇ ਰਹਿਣ ਵਾਲੇ ਨੇ ਗੌਸਲਾ ਆਜ਼ਮ ਦੇ ਕਦਮ ਚੁੰਮੇ। ਇਸ ਸ਼ਹਿਰ ਵਿੱਚ ਇਹ ਬਿਲਕੁਲ ਅਜਨਬੀ ਸੀ। ਕੋਈ ਰਿਸ਼ਤੇਦਾਰ ਜਾਂ ਸੱਜਣ ਮਿੱਤਰ ਨਹੀਂ ਸੀ। ਬਾਲਦਾ ਮਾਜਦ ਦੇ ਦਿੱਤੇ ਹੋਏ 40 ਦੀਨਾਰ ਖ਼ਤਮ ਹੋ ਚੁੱਕੇ ਸੀ ਤੇ ਖਰਚਣ ਵਾਸਤੇ ਉਹਨਾਂ ਕੋਲ ਹੋਰ ਕੁਝ ਨਹੀਂ ਸੀ ਬਚਿਆ। 20 ਦਿਨ ਇਸੇ ਤਰ੍ਹਾਂ ਭੁੱਖਣ ਭਾਣੇ ਗੁਜ਼ਾਰੇ। ਆਖ਼ਰ ਇੱਕ ਦਿਨ ਭੁੱਖ ਦੀ ਵਜ੍ਹਾ ਨਾਲ ਘੁੰਮਦੇ ਘੁੰਮਦੇ ਖੰਡਰਾਂ ਵੱਲ ਜਾ ਨਿੱਕਲੇ। ਉੱਥੇ ਦੇਖਿਆ ਕਿ ਸਤਰ ਔਲੀਆ ਪਹਿਲਾਂ ਹੀ ਉੱਥੇ ਚੀਜਾਂ ਦੀ ਤਲਾਸ਼ ਵਿੱਚ ਮੌਜੂਦ ਸਨ। ਇਹਨਾਂ ਨੇ ਉੱਥੇ ਉਹਨਾਂ ਵਿੱਚ ਜਾ ਕੇ ਦਖ਼ਲ ਦੇਣਾ ਠੀਕ ਨਾ ਸਮਝਿਆ ਤੇ ਆਪ ਵਾਪਿਸ ਸ਼ਹਿਰ ਨੂੰ ਮੁੜ ਆਏ। ਰਸਤੇ ਵਿੱਚ ਜਲਾਨ ਦੇ ਇੱਕ ਹੋਰ ਸ਼ਖ਼ਸ ਨਾਲ ਮੁਲਾਕਾਤ ਹੋਈ ਜੋ ਆਪ ਕੀ ਹੀ ਤਲਾਸ਼ ਵਿੱਚ ਫਿਰ ਰਿਹਾ ਸੀ। ਉਸਨੇ ਇਹਨਾਂ ਨੂੰ ਸੋਨੇ ਦਾ ਇੱਕ ਟੁਕੜਾ ਦਿੱਤਾ ਤੇ ਕਿਹਾ ਕਿ ਐ ਅਬਦੁਲ ਕਾਦਰ, ਖੁਦਾ ਦਾ ਸ਼ੁਕਰ ਹੈ ਕਿ ਤੁਸੀਂ ਮਿਲ ਗਏ ਔਰ ਮੈਂ ਤੇਰੀ ਅਮਾਨਤ ਤੋਂ ਬੇਫਿਕਰ ਹੋ ਗਿਆ ਹਾਂ। ਇਹ ਸੋਨੇ ਦਾ ਟੁਕੜਾ ਤੇਰੀ ਬਾਲਦਾ ਸੈਦ ਫਾਤਮਾ ਨੇ ਤੇਰੇ ਲਈ ਭੇਜਿਆ ਹੈ। ਗੌਸਲੇ ਆਜ਼ਮ ਨੇ ਅੱਲਾ ਤਾਲਾ ਦਾ ਸ਼ੁਕਰ ਕੀਤਾ ਤੇ ਸੋਨਾ ਲੈ ਕੇ ਵਾਪਿਸ ਇਬਾਨ ਕੇਸਰੀ ਖੰਡਰਾਂ ਵੱਲ ਚਲੇ ਗਏ। ਜਿੱਥੇ ਕਿ ਸਤਰ ਔਲੀਆ ਕੁਝ ਤਲਾਸ਼ ਕਰਨ ਵਿੱਚ ਘੁੰਮ ਫਿਰ ਰਹੇ ਸਨ। ਸੋਨੇ ਦਾ ਟੁਕੜਾ ਥੋੜ੍ਹਾ ਜਿਹਾ ਆਪਣੇ ਕੋਲ ਰੱਖ ਕੇ ਬਾਕੀ ਹਿੱਸਾ ਉਹਨਾਂ ਨੂੰ ਦੇ ਦਿੱਤਾ। ਉਹਨਾਂ ਨੇ ਪੁੱਛਿਆ ਕਿ ਤੂੰ ਇਹ ਕਿੱਥੋਂ ਲਿਆਇਆ ਹੈਂ ਤਾਂ ਇਹਨਾਂ ਨੇ ਕਿਹਾ ਕਿ ਮੇਰੀ ਬਾਲਦਾ ਮਾਜਦ ਨੇ ਮੇਰੇ ਲਈ ਭੇਜਿਆ ਹੈ। ਮੇਰੀ ਜਮੀਰ ਨੇ ਇਹ ਗੱਲ ਬਰਦਾਸ਼ਤ ਨਹੀਂ ਕੀਤੀ ਕਿ ਤੁਸੀਂ ਪੈਸੇ ਲਈ ਮਾਰੇ ਮਾਰੇ ਫਿਰੋ ਤੇ ਮੈਂ ਪੈਸੇ ਨਾਲ ਚੰਗੇ ਦਿਨ ਗੁਜ਼ਾਰਾਂ। ਮੇਰੇ ਕੋਲੋਂ ਤੁਹਾਡਾ ਇਹ ਦੁੱਖ ਦੇਖਿਆ ਨਹੀਂ ਜਾ ਸਕਦਾ ਇਸ ਕਰਕੇ ਇਹ ਸੋਨਾ ਮੈਂ ਤੁਹਾਡੇ ਲਈ ਲਿਆਇਆ ਹਾਂ। ਫਿਰ ਆਪ ਸੋਨਾ ਦੇ ਕੇ ਵਾਪਸ ਬਗਦਾਦ ਨੂੰ ਆ ਗਏ।

ਆਪਣੇ ਹਿੱਸੇ ਦੇ ਸੋਨੇ ਦਾ ਖਾਣਾ ਖਰੀਦ ਕੇ ਉੱਚੀ ਆਵਾਜ ਨਾਲ ਫੱਕਰ ਲੋਕਾਂ ਨੂੰ ਖਾਣਾ ਖਾਣ ਦੀ ਦਾਅਵਤ ਦਿੱਤੀ। ਇਸ ਤਰ੍ਹਾਂ ਬਹੁਤ ਸਾਰੇ ਫੱਕਰ ਲੋਕ ਆ ਗਏ ਤੇ ਸਭ ਨੇ ਰਲ ਮਿਲ ਕੇ ਖਾਣਾ ਖਾਧਾ। ਇਸ ਤਰ੍ਹਾਂ ਇੰਨੀ ਮੁਸ਼ਕਲ ਹਾਲਤ ਵਿੱਚ ਰਹਿੰਦਿਆਂ ਹੋਇਆਂ ਗੌਸਲਾ ਆਜ਼ਮ ਨੇ ਆਪਣੀ ਜਿੰਦਗੀ ਦੀ ਸ਼ੁਰੂਆਤ ਕੀਤੀ।

ਬਗਦਾਦ ਪਹੁੰਚਣ ਤੋਂ ਕੁਝ ਦਿਨ ਬਾਦ ਸੈਦਨਾ ਗੌਸੇ ਆਜ਼ਮ ਉੱਥੋਂ ਦੇ ਫੱਕਰ



ਮੁਸਲਮਾਨ ਲੋਕਾਂ ਦੇ ਸਕੂਲ ਵਿੱਚ ਦਾਖ਼ਲ ਹੋ ਗਏ। ਇਹ ਮਦਰਸਾ ਦੁਨੀਆ ਵਿੱਚ ਇਸਲਾਮ ਦਾ ਸਭ ਤੋਂ ਵੱਡਾ ਸਕੂਲ ਹੈ ਜਿੱਥੇ ਇਸਲਾਮ ਧਰਮ ਦੀ ਪੜ੍ਹਾਈ ਹੁੰਦੀ ਹੈ। ਹਜ਼ਰਤ ਗੌਸ ਪਾਕ ਨੇ ਇਸ ਸਕੂਲ ਵਿੱਚ ਸਿਰਫ ਸਕੂਲੀ ਪੜ੍ਹਾਈ ਹੀ ਪ੍ਰਾਪਤ ਨਹੀਂ ਕੀਤੀ ਸਗੋਂ ਉਹਨਾਂ ਨੇ ਪ੍ਰਮਾਤਮਾ ਨੂੰ ਮਿਲਣ ਵਾਲੀ ਰੂਹਾਨੀਅਤ ਇਲਮ ਦੀ ਪੜ੍ਹਾਈ ਵੀ ਪੂਰੀ ਕੀਤੀ।

ਬਗਦਾਦ ਦੇ ਸਕੂਲ ਵਿੱਚੋਂ ਪੜ੍ਹਾਈ ਕਰਨ ਤੋਂ ਬਾਦ ਗੌਸਲੇ ਆਜ਼ਮ ਜੀ ਆਪ ਕਹਿੰਦੇ ਹਨ ਕਿ ਜਿਨ੍ਹਾਂ ਮੁਸੀਬਤਾਂ ਦਾ ਮੈਨੂੰ ਸਾਹਮਣਾ ਕਰਨਾ ਪਿਆ ਜਾਂ ਜੋ ਮੁਸੀਬਤਾਂ ਮੇਰੇ ਤੇ ਆਈਆਂ, ਉਹ ਮੁਸੀਬਤਾਂ ਕਿਸੇ ਪਹਾੜ ਤੇ ਵੀ ਪੈਂਦੀਆਂ ਤਾਂ ਉਹ ਪਹਾੜ ਵੀ ਫਟ ਜਾਂਦਾ। ਜਦ ਮੇਰੇ ਤੇ ਕੋਈ ਮੁਸੀਬਤ ਆਉਂਦੀ ਸੀ ਮੈਂ ਤੰਗ ਆ ਕੇ ਜਮੀਨ ਤੇ ਲੇਟ ਜਾਂਦਾ ਸੀ ਤੇ ਉਦੋਂ ਖੁਦਾ ਦੀ ਰਹਿਮਤ ਹੋ ਜਾਂਦੀ ਸੀ। ਇਸ ਅਹਿਤ ਨਾਲ ਮੇਰੀਆਂ ਸਾਰੀਆਂ ਮੁਸ਼ਕਲਾਂ ਦੂਰ ਹੋ ਜਾਂਦੀਆਂ ਸਨ। ਜਦੋਂ ਮੈਂ ਜਮੀਨ ਤੋਂ ਉਠਦਾ ਤਾਂ ਮੇਰੀਆਂ ਸਭ ਮੁਸ਼ਕਲਾਂ ਦੂਰ ਹੋ ਜਾਂਦੀਆਂ ਸਨ। ਇਲਮ ਦੀ ਪੜ੍ਹਾਈ ਤੋਂ ਵਿਹਲਾ ਹੋ ਕੇ ਜੰਗਲ ਦੀ ਤਰਫ ਇੱਕ ਵੀਰਾਨ ਜਗ੍ਹਾ ਵੱਲ ਚਲੇ ਜਾਂਦੇ ਸਨ ਤੇ ਬਗਦਾਦ ਸ਼ਹਿਰ ਦੀ ਬਿਜਾਏ ਉਹਨਾਂ ਹੀ ਵੀਰਾਨ ਬੀਆਬਾਨ ਖੰਡਰਾਂ ਵਿੱਚ ਰਾਤ ਗੁਜ਼ਾਰਦੇ ਸਨ। ਜਮੀਨ ਇਹਨਾਂ ਦਾ ਬਿਸਤਰਾ ਹੁੰਦੀ ਸੀ। ਇੱਟ ਜਾਂ ਪੱਥਰ ਸਰ੍ਹਾਣਾ ਹੁੰਦਾ ਸੀ। ਮੀਂਹ, ਆਂਧੀ, ਝੱਖੜ, ਤੂਫਾਨ, ਸਰਦੀ, ਗਰਮੀ ਆਦਿ ਤੋਂ ਆਪ ਬੇਫਿਕਰ ਹੋ ਕੇ ਇੱਕਲੇਪਨ ਵਿੱਚ ਵੀ ਖੁਦਾ ਤਾਲਾ ਦੀ ਇਬਾਦਤ ਕਰਦੇ ਰਹਿੰਦੇ ਸਨ। ਉਸ ਜਗ੍ਹਾ ਤੇ ਇੱਕ ਛੋਟੀ ਜਿਹੀ ਝੌਂਪੜੀ ਹੁੰਦੀ ਸੀ ਤੇ ਘਾਹ ਫੂਸ ਦਾ ਇੱਕ ਜੁੱਬਾ (ਵਗਲ ਦੀ ਝੋਲੀ) ਉਹਨਾਂ ਦੇ ਕੋਲ ਸੀ ਤੇ ਬੂਟੀਆਂ ਸਬਜੀਆਂ ਜੋ ਆਮ ਤੌਰ ਤੇ ਦਰਿਆ 'ਵੱਝਲਾ' ਦੇ ਕਿਨਾਰੇ ਮਿਲ ਜਾਂਦੀਆਂ ਸਨ, ਜੋ ਕਿ ਆਪ ਦੀ ਖ਼ੁਰਾਕ ਹੁੰਦੀ ਸੀ। ਜਦੋਂ ਇਹ ਬੂਟੀਆਂ ਖਾਂਦੇ ਸਨ ਤਾਂ ਉਹਨਾਂ ਨੂੰ ਉਹਨਾਂ ਵਿੱਚੋਂ ਇਸ ਤਰ੍ਹਾਂ ਸੁਆਦ ਆਉਂਦਾ ਸੀ ਕਿ ਜਿਸ ਤਰ੍ਹਾਂ ਖੁਦਾ ਦੇ ਨਾਮ ਵਿੱਚੋਂ ਸੁਆਦ ਆਉਂਦਾ ਹੈ।

ਤੁਹਾਡੇ ਜਮਾਨੇ ਵਿੱਚ ਜਦੋਂ ਤੁਸੀਂ ਪੜ੍ਹਦੇ ਸੀ ਉਸ ਵਕਤ ਇੱਕ ਟਾਈਮ ਐਸਾ ਆਇਆ ਜਦ ਲੋਕ ਦਾਣੇ ਦਾਣੇ ਨੂੰ ਤਰਸਦੇ ਸੀ। ਉਹ ਦਰਖ਼ਤਾਂ ਦੇ ਪੱਤੇ ਖਾ ਕੇ ਪੇਟ ਦੀ ਅੱਗ ਬੁਝਾਉਂਦੇ ਸਨ। ਸੈਦਨਾ ਗੌਸੇ ਆਜ਼ਮ ਨੂੰ ਪਹਿਲਾਂ ਹੀ ਅਨਾਜ ਦੇ ਨਾਲ ਕੋਈ ਮਤਲਬ ਨਹੀਂ ਸੀ। ਉਸ ਵੇਲੇ ਇਹ ਹਾਲਤ ਸੀ ਕਿ ਹਰੀਆਂ ਸਬਜੀਆਂ ਦਾ ਵੀ ਮਿਲਣਾ ਬਹੁਤ ਮੁਸ਼ਕਲ ਸੀ ਕਿਉਂਕਿ ਮੁਸੀਬਤ ਮਾਰੇ ਲੋਕ ਹਰ ਇੱਕ ਚੀਜ਼ ਖਾ ਜਾਂਦੇ ਸਨ। ਆਪ ਸਾਗ ਪੱਤੇ ਦੀ ਤਲਾਸ਼ ਵਿੱਚ ਵੱਝਲਾ ਦੇ ਕਿਨਾਰੇ ਜਾਂਦੇ ਪਰ ਉੱਥੇ ਜਾ ਕੇ ਲੋਕਾਂ ਦਾ ਹਜੂਮ ਪਹਿਲਾਂ ਹੀ ਜਮਾਂ ਹੋਇਆ ਦੇਖਦੇ ਪਰ ਇਹ ਕਮਾਲ ਦੇ ਬੰਦੇ ਸਨ ਕਿ ਉਹਨਾਂ ਲੋਕਾਂ ਨੂੰ ਦੇਖ ਕੇ ਹੀ

ਵਾਪਸ ਆ ਗਏ ਕਿਉਂਕਿ ਆਪ ਨੂੰ ਇਹ ਗੱਲ ਪਸੰਦ ਨਹੀਂ ਕਿ ਆਪਣੇ ਖਾਣੇ ਦੀ ਖਾਤਰ ਲੋਕਾਂ ਤੋਂ ਖੋਹ ਖਿੱਚ ਕਰਾਂ। ਇਸ ਤਰ੍ਹਾਂ ਹੀ ਕਈ ਦਿਨ ਭੁੱਖਣ ਭਾਣੇ ਗੁਜ਼ਾਰ ਦਿੱਤੇ। ਇੱਕ ਦਿਨ ਭੁੱਖ ਦੇ ਨਾਲ ਨਿਢਾਲ ਹੋ ਕੇ ਕਿਸੇ ਖਾਣੇ ਵਾਲੀ ਚੀਜ਼ ਦੀ ਤਲਾਸ਼ ਕਰ ਰਹੇ ਸਨ। ਬਗਦਾਦ ਦੀ ਇੱਕ ਮੰਡੀ ਵਾਲੀ ਮਸਜਦ ਦੇ ਨੇੜੇ ਪਹੁੰਚੇ ਤਾਂ ਦਿਮਾਗ ਚਕਰਾ ਗਿਆ ਤਾਂ ਇਹ ਡਿਗਦੇ ਡਿਗਦੇ ਮਸਜਦ ਦੇ ਇੱਕ ਬਰਾਂਡੇ ਵਿੱਚ ਜਾ ਪਹੁੰਚੇ। ਏਨੇ ਨੂੰ ਥੋੜ੍ਹੀ ਦੇਰ ਹੀ ਹੋਈ ਸੀ ਤਾਂ ਇੱਕ ਅਜ਼ਨਬੀ ਨੋਜਵਾਨ ਭੁੰਨਿਆ ਹੋਇਆ ਗੋਸ਼ਤ ਤੇ ਰੋਟੀ ਲੈ ਕੇ ਮਸਜਦ ਵਿੱਚ ਆ ਗਿਆ ਤੇ ਇੱਕ ਤਰਫ ਬੈਠ ਕੇ ਖਾਣ ਲੱਗਾ ਤਦ ਹਜ਼ਰਤ ਗੌਂਸਲੇ ਆਜ਼ਮ ਦਾ ਆਪਣਾ ਬਿਆਨ ਹੈ ਕਿ ਭੁੱਖ ਦੀ ਤਸ਼ੱਦਦ ਦੇ ਨਾਲ ਮੇਰਾ ਹਾਲ ਇਹ ਸੀ ਕਿ ਉਸ ਸ਼ਖ਼ਸ ਦੀ ਹਰ ਬੁਰਕੀ ਦੇ ਨਾਲ ਬੇਅਖ਼ਤਿਆਰ ਹੋ ਕੇ ਮੇਰਾ ਮੂੰਹ ਖੁੱਲ ਜਾਂਦਾ ਸੀ ਤੇ ਮੇਰਾ ਜੀ ਵੀ ਕਰਦਾ ਸੀ ਕਿ ਇਸ ਵੇਲੇ ਮੇਰੇ ਕੋਲ ਵੀ ਕੁਝ ਖਾਣ ਨੂੰ ਹੁੰਦਾ। ਆਖ਼ਰ ਮੈਂ ਆਪਣੇ ਮਨ ਨੂੰ ਸਮਝਾਇਆ ਕਿ ਬੇਸਬਰ ਨਾ ਹੋ। ਯਕੀਨ ਭਰੋਸਾ ਵੀ ਕੋਈ ਚੀਜ਼ ਹੈ। ਐਨੀ ਗੱਲ ਕਹਿਣ ਤੇ ਹੀ ਮਨ ਦੀ ਖ਼ਵਾਹਿਸ਼ ਖ਼ਤਮ ਹੋ ਗਈ ਤੇ ਆਪ ਉਸ ਸ਼ਖ਼ਸ ਵੱਲੋਂ ਬੇ ਨਿਆਜ਼ ਹੋ ਗਏ। ਐਨੇ ਵਿੱਚ ਉਹ ਖੁਦ ਮੇਰੇ ਕੋਲ ਆ ਕੇ ਮੈਨੂੰ ਖਾਣੇ ਦੀ ਦਾਅਵਤ ਦਿੱਤੀ। ਮੈਂ ਇਨਕਾਰ ਕਰ ਦਿੱਤਾ ਪਰ ਉਸਨੇ ਬਹੁਤ ਹੀ ਅਰਜ਼ ਕੀਤੀ ਤਾਂ ਮੈਂ ਲਾਚਾਰ ਹੋ ਕੇ ਉਸ ਨ਼ਾਲ ਰੋਟੀ ਖਾਣ ਲੱਗ ਪਿਆ। ਥੋੜ੍ਹੀ ਦੇਰ ਬਾਦ ਉਹ ਆਪ ਦੇ ਹਾਲਾਤ ਪੁੱਛਣ ਲੱਗਾ ਤਾਂ ਹਜ਼ਰਤ ਨੇ ਫੁਰਮਾਇਆ ਕਿ ਮੈਂ ਜਲਾਨ ਸ਼ਹਿਰ ਦਾ ਵਾਸ਼ਿੰਦਾ ਹਾਂ ਔਰ ਇੱਥੇ ਇਲਮ ਹਾਸਲ ਕਰਨ ਦੀ ਮਰਜ਼ ਵਿੱਚ ਆਇਆ ਸੀ। ਇਹ ਸੁਣਦਿਆਂ ਸਾਰ ਉਹ ਬਹੁਤ ਖ਼ੁਸ਼ ਹੋਇਆ ਤੇ ਕਹਿਣ ਲੱਗਾ ਕਿ ਮੈਂ ਵੀ ਜਲਾਨ ਦਾ ਹੀ ਰਹਿਣ ਵਾਲਾ ਹਾਂ। ਤਦ ਉਹ ਕਹਿਣ ਲੱਗਾ ਕਿ ਤੁਸੀ ਜਲਾਨ ਦੇ ਰਹਿਣ ਵਾਲੇ ਅਬਦੁਲ ਕਾਦਰ ਨੂੰ ਜਾਣਦੇ ਹੋ ਤਦ ਆਪ ਨੇ ਫੁਰਮਾਇਆ ਕਿ ਅਬਦੁਲ ਕਾਦਰ ਮੈਂ ਹੀ ਹਾਂ। ਇਹ ਸੁਣਦਿਆਂ ਹੀ ਉਹ ਸ਼ਖ਼ਸ ਬੇਚੈਨ ਹੋ ਗਿਆ। ਉਸ ਦੀਆਂ ਅੱਖਾਂ ਹੰਝੂਆਂ ਨਾਲ ਭਰ ਗਈਆਂ। ਫਿਰ ਉਹ ਆਪਣੇ ਲਹਿਜੇ ਵਿੱਚ ਕਹਿਣ ਲੱਗਾ ਕਿ ਭਾਈ ਮੈਂ ਤੁਹਾਡੀ ਅਮਾਨਤ ਵਿੱਚ ਖਿਆਨਤ ਕੀਤੀ ਹੈ ਖੁਦਾ ਵਾਸਤੇ ਮੈਨੂੰ ਬਖ਼ਸ਼ ਦਿਓ। ਆਪ ਨੂੰ ਇਸ ਸ਼ਖ਼ਸ ਦੀਆਂ ਗੱਲਾਂ ਤੇ ਹੈਰਾਨੀ ਹੋਈ ਅਤੇ ਫਰਮਾਇਆ ਭਾਈ ਕੈਸੀ ਅਮਾਨਤ ਤੇ ਕੈਸੀ ਖਿਆਨਤ। ਸਾਰੀ ਗੱਲ ਖੋਲ੍ਹ ਕੇ ਦੱਸ। ਤਦ ਉਸਨੇ ਜਵਾਬ ਦਿੱਤਾ ਕਿ ਆਪਦੀ ਬਾਲਦਾ ਨੇ ਤੇਰੇ ਲਈ ਮੇਰੇ ਹੱਥ ਅੱਠ ਦੀਨਾਰ ਭੇਜੇ ਸੀ ਮੈਂ ਕਈ ਦਿਨਾਂ ਤੋਂ ਤਲਾਸ਼ ਕਰ ਰਿਹਾ ਸੀ ਪਰ ਤੁਸੀਂ ਨਹੀਂ ਮਿਲੇ। ਇਸ ਵਜ੍ਹਾ ਕਰਕੇ ਬਗਦਾਦ ਵਿੱਚ ਮੈਨੂੰ ਕਾਫੀ ਦਿਨ ਠਹਿਰਨਾ ਪਿਆ। ਮੇਰੇ ਕੋਲ ਜੋ ਰਕਮ ਆਪਣੇ ਖਰਚਣ ਵਾਸਤੇ ਸੀ, ਉਹ ਤਮਾਮ ਹੋ ਗਈ ਤੇ ਫਾਕੇ ਰਹਿਣ ਲੱਗਾ। ਦੋ ਤਿੰਨ ਦਿਨ ਤਾਂ ਮੈਂ ਬਹੁਤ ਸਬਰ ਕੀਤਾ। ਆਖ਼ਰ ਭੁੱਖ ਨੇ ਮੈਨੂੰ



ਮਜ਼ਬੂਰ ਕਰ ਦਿੱਤਾ ਤਾਂ ਮੈਂ ਤੁਹਾਡੀ ਅਮਾਨਤ ਵਿੱਚੋਂ ਹੀ ਇਹ ਖਾਣਾ ਖ਼ਰੀਦ ਕੇ ਖਾਣ ਲੱਗਾ ਹਾਂ। ਭਾਈ ਜੀ ਇਹ ਖਾਣਾ ਜਿਹੜਾ ਅਸੀਂ ਖਾਣ ਲੱਗੇ ਹਾਂ ਇਹ ਤੁਹਾਡੀ ਹੀ ਅਮਾਨਤ ਹੈ। ਹੁਣ ਤੁਸੀਂ ਮੇਰੇ ਨਹੀਂ ਬਲਕਿ ਮੈਂ ਤੁਹਾਡਾ ਮਹਿਮਾਨ ਹਾਂ। ਖੁਦਾ ਦੇ ਵਾਸਤੇ ਇਸ ਗੁਨਾਹ ਦੀ ਮੈਨੂੰ ਮਾਫੀ ਦੇ ਦਿਓ। ਆਪ ਨੇ ਉਸ ਸ਼ਖ਼ਸ ਨੂੰ ਗਲ ਨਾਲ ਲਾਇਆ ਤੇ ਉਸਦੀ ਇਮਾਨਦਾਰੀ ਦੀ ਤਾਰੀਫ ਕੀਤੀ ਤੇ ਉਸਨੂੰ ਤਸੱਲੀ ਦਿੱਤੀ। ਫਿਰ ਕੁਝ ਦੀਨਾਰ ਤੇ ਬਚਿਆ ਹੋਇਆ ਖਾਣਾ ਦੇ ਕੇ ਬਹੁਤ ਮੁਹੱਬਤ ਦੇ ਨਾ ਉਸਨੂੰ ਰੁਖ਼ਸਤ ਕੀਤਾ।

ਸ਼ੇਖ਼ ਅਬਦੁਲ ਸਿਲਮੀ ਦਾ ਕਹਿਣਾ ਹੈ ਕਿ ਉਹਨਾਂ ਨੇ ਇੱਕ ਵਾਰ ਅਬਦੁਲ ਕਾਦਰ ਜਲਾਨੀ ਤੇ ਇੱਕ ਅਜ਼ੀਬ ਵਾਕਿਆ ਸੁਣਿਆ। ਆਪ ਨੇ ਫਰਮਾਇਆ - ਜਿਸ ਵੇਲੇ ਮੈਂ ਪੜ੍ਹਦਾ ਸੀ ਉਦੋਂ ਕਈ ਦਿਨ ਮੈਂ ਖਾਣਾ ਖਾਧੇ ਤੋਂ ਬਿਨਾਂ ਹੀ ਗੁਜ਼ਾਰੇ। ਇਸੇ ਹਾਲਤ ਵਿੱਚ ਮੈਂ ਇੱਕ ਦਿਨ ਤੁਰਿਆ ਜਾ ਰਿਹਾ ਸੀ ਤਾਂ ਇੱਕ ਸ਼ਖ਼ਸ ਨੇ ਇੱਕ ਤਹਿ ਕੀਤਾ ਹੋਇਆ ਕਾਗਜ਼ ਮੈਨੂੰ ਦੇ ਕੇ ਕਹਿਣ ਲੱਗਾ ਤੰਦੂਰ ਦੀ ਦੁਕਾਨ ਤੇ ਜਾਓ ਔਰ ਮੈਂ ਇਹ ਕਾਗਜ਼ ਲੈ ਕੇ ਉਸ ਤੰਦੂਰ ਵਾਲੀ ਦੁਕਾਨ ਤੇ ਪਹੁੰਚ ਗਿਆ। ਉਸਨੇ ਇਹ ਕਾਗਜ ਰੱਖ ਲਿਆ ਤੇ ਮੈਨੂੰ ਮੈਦੇ ਦੀ ਰੋਟੀ ਤੇ ਹਲਵਾ ਦੇ ਦਿੱਤਾ। ਮੈਂ ਹਲਵਾ ਤੇ ਰੋਟੀ ਲੈ ਕੇ ਬੇਆਬਾਦ ਮਸਜਦ ਵਿੱਚ ਚਲਾ ਗਿਆ। ਹਾਲੇ ਮੈਂ ਸੋਚ ਹੀ ਰਿਹਾ ਸੀ ਕਿ ਇਹ ਹਲਵਾ ਤੇ ਰੋਟੀ ਖਾਵਾਂ ਕਿ ਨਾ ਖਾਵਾਂ ਕਿ ਇੱਕ ਕਾਗਜ਼ ਤੇ ਮੇਰੀ ਨਜ਼ਰ ਪਈ ਜੋ ਕੰਧ ਦੇ ਨਾਲ ਪਿਆ ਸੀ। ਮੈਂ ਚੁੱਕ ਕੇ ਉਸਨੂੰ ਪੜ੍ਹਿਆ। ਉਸ ਤੇ ਲਿਖਿਆ ਸੀ ਕਿ ਜਿਹੜੇ ਅੱਲਾ ਤਾਲਾ ਦੀ ਇਬਾਦਤ ਕਰਨ ਵਾਲੇ ਹੁੰਦੇ ਹਨ, ਉਹਨਾਂ ਨੂੰ ਦੁਨਿਆਵੀ ਸੁਆਦਾਂ ਦੀ ਲੋੜ ਨਹੀਂ ਹੁੰਦੀ। ਦੁਨੀਆਂ ਦੀਆਂ ਸੋਹਣੀਆਂ ਤੇ ਸੁਆਦ ਚੀਜਾਂ ਲਈ ਲਾਲਸਾ ਰੱਖਣੀ ਕਮਜੋਰ ਬੰਦਿਆਂ ਦਾ ਕੰਮ ਹੈ, ਤੁਹਾਡਾ ਨਹੀਂ। ਤਦ ਹੀ ਖੁਦਾ ਦੀ ਇਬਾਦਤ ਵਿੱਚ ਤੁਸੀਂ ਕਾਬਿਲ ਹੋ ਸਕਦੇ ਹੋ।

ਇ ਪੜ੍ਹ ਕੇ ਮੇਰੇ ਸਰੀਰ ਨੂੰ ਕੰਬਣੀ ਜਿਹੀ ਲੱਗ ਗਈ ਤੇ ਇਹ ਮੁਰਦਾ ਜਿਸਮ ਹੋਸ਼ ਵਿੱਚ ਆ ਗਿਆ ਤੇ ਮੈਂ ਰੋਟੀ ਹਲਵਾ ਖਾਣ ਦਾ ਖਿਆਲ ਹੀ ਛੱਡ ਦਿੱਤਾ ਔਰ ਮੈਂ ਨਮਾਜ਼ ਅਦਾ ਕਰਕੇ ਉੱਥੋਂ ਚਲਾ ਗਿਆ।

ਬਗਦਾਦ ਦੇ ਕੁਝ ਸਕੂਲ ਪੜ੍ਹਨ ਵਾਲੇ ਬੱਚੇ ਫਸਲ ਕੱਟਣ ਤੋਂ ਬਾਦ ਇੱਕ ਪਿੰਡ ਜਕੋਬਾ ਚਲੇ ਜਾਂਦੇ ਅਤੇ ਉੱਥੋਂ ਅਨਾਜ ਮੰਗ ਕੇ ਲਿਆਉਂਦੇ। ਉਸ ਜਮਾਨੇ ਵਿੱਚ ਲੋਕ ਪੜ੍ਹਨ ਵਾਲੇ ਮੁੰਡਿਆਂ ਨੂੰ ਚੰਗੀ ਨਿਗ੍ਹਾ ਨਾਲ ਵੇਖਦੇ ਸਨ ਇਸ ਲਈ ਉਹ ਉਹਨਾਂ ਨੂੰ ਖ਼ੁਸ਼ੀ ਖ਼ੁਸ਼ੀ ਅਨਾਜ ਦੇ ਦਿੰਦੇ ਸਨ। ਇੱਕ ਵਾਰ ਸਕੂਲ ਦੇ ਮੁੰਡਿਆਂ ਨੇ ਸੈਦਨਾ ਗੌਸੇ ਆਜ਼ਮ ਨੂੰ ਵੀ ਆਪਣੇ ਨਾਲ ਜਾਣ ਲਈ ਕਿਹਾ ਤਾਂ ਉਹਨਾਂ ਦੇ ਕਹਿਣੇ ਮੁਤਾਬਕ ਇਹਨਾਂ ਨੇ ਇਨਕਾਰ ਨਾ ਕੀਤਾ ਤੇ ਉਹਨਾਂ ਦੇ ਨਾਲ ਉਹ ਪਿੰਡ ਜਕੋਬਾ ਪਹੁੰਚ ਗਏ। ਇਸ ਪਿੰਡ ਵਿੱਚ ਇੱਕ ਮਰਦ

ਖ਼ੁਦਾ ਦਾ ਪਿਆਰਾ ਰਹਿੰਦਾ ਸੀ। ਉਸ ਦਾ ਨਾਮ ਸ਼ਰੀਫ ਜਕੂਬੀ ਸੀ। ਹਜ਼ਰਤ ਗੌਸੇ ਆਜ਼ਮ ਇਸ ਮਰਦ ਪਾਕਵਤਨ ਦੀ ਸੇਵਾ ਵਿੱਚ ਪਹੁੰਚੇ। ਉਸ ਮਰਦ ਨੇ ਆਪ ਦਾ ਨੂਰ ਦੇਖ ਕੇ ਅੰਦਾਜਾ ਲਗਾਇਆ ਕਿ ਇਹ ਚਮਤਕਾਰੀ ਬੰਦਾ ਹੈ ਤੇ ਕਿਹਾ ਕਿ ਬੇਟੇ ਪੜ੍ਹਨ ਵਾਲੇ ਬੱਚੇ ਜਿਹੜੇ ਖ਼ੁਦਾ ਦੇ ਨੂਰ ਨਾਲ ਭਰੇ ਹੋਏ ਹਨ, ਉਹ ਅੱਲਾ ਤਾਲਾ ਤੋਂ ਇਲਾਵਾ ਕਿਸੇ ਅੱਗੇ ਹੱਥ ਨਹੀਂ ਅੱਡਦੇ। ਤੂੰ ਖ਼ੁਦਾ ਦਾ ਖ਼ਾਸ ਬੰਦਾ ਲੱਗਦਾ ਏਂ। ਇਸ ਤਰ੍ਹਾਂ ਅਨਾਜ ਮੰਗਣਾ ਤੁਹਾਡੀ ਸ਼ਾਨ ਦੇ ਖਿਲਾਫ ਹੈ। ਹਜ਼ਰਤ ਗੌਸੇ ਆਜ਼ਮ ਕਹਿੰਦੇ ਹਨ ਕਿ ਇਸ ਵਾਕਿਆ ਤੋਂ ਬਾਦ ਨਾਂ ਮੈਂ ਕਦੇ ਇਹੋ ਜਿਹੇ ਕੰਮ ਲਈ ਕਿਤੇ ਗਿਆ ਹਾਂ ਨਾਂ ਹੀ ਕਿਸੇ ਨੂੰ ਇਹੋ ਜਿਹਾ ਸਵਾਲ ਕੀਤਾ ਹੈ।

## ਅਜਬਾਜ਼ ਵ ਬਲਾਦ (ਸ਼ਾਦੀਆਂ)

ਸਾਧ ਸੰਗਤ ਜੀ ਤਾਲਿਬ ਹਾਸ਼ੀ ਦੀ ਕਿਤਾਬ 'ਸੈਦਨਾ ਗੌਸੇ ਆਜ਼ਮ' ਮੁਤਾਬਕ ਗੌਸੇ ਆਜ਼ਮ ਅਬਦੁਲ ਕਾਦਰ ਜਲਾਨੀ ਦੀਆਂ ਚਾਰ ਸ਼ਾਦੀਆਂ ਹੋਈਆਂ। ਜਿੰਨ੍ਹਾਂ ਦੀ ਸੰਤਾਨ 20 ਲੜਕੇ ਤੇ 19 ਲੜਕੀਆਂ ਸਨ। ਇਹਨਾਂ ਵਿੱਚੋਂ 9 ਲੜਕੇ ਜੋ ਇਬਾਦਤ ਕਰਕੇ ਦੁਨੀਆ ਵਿੱਚ ਮਸ਼ਹੂਰ ਹੋਏ ਉਹਨਾਂ ਦੇ ਨਾਮ ਹਨ :

1. ਸ਼ੇਖ਼ ਸੁਲੀਫ ਅਲਦੀਨ
2. ਸ਼ੇ ਸਰਫਅਲਦੀਨ
3. ਸ਼ੇਖ਼ ਅਬੂ ਵਕਰ
4. ਸ਼ੇਖ਼ ਅਬਦੁਲ ਹਿਜ਼ਾਰ
5. ਸ਼ੇਖ਼ ਮੁਹੰਮਦ
6. ਸ਼ੇਖ਼ ਅਬਦੁਲ ਰਿਜ਼ਕ
7. ਸ਼ੇਖ਼ ਅਬੂ ਇਬਰਾਹੀਮ
8. ਸ਼ੇਖ਼ ਹੀਜੇ
9. ਸ਼ੇਖ਼ ਮੂਸੇ

ਗੌਸੇ ਆਜ਼ਮ ਦਾ ਇੱਕ ਭਰਾ ਸੀ ਜਿਸਦਾ ਨਾਮ ਸੈਦ ਅਬੂ ਅਹਿਮਦ ਅਬਦੁਲ ਸੀ। ਇਹਨਾਂ ਨੂੰ ਖਰਕਾ 25 ਸਾਲ ਦੀ ਉਮਰ ਵਿੱਚ ਮਿਲਿਆ ਜਿਹੜਾ ਕਿ ਸਲੀਅੱਲਾ ਆਲੇ ਬਸੱਲਮ ਤੋਂ ਚੱਲਿਆ ਤੇ

ਫੇਰ ਕਰਮ ਅਲੀ ਨੂੰ ਮਿਲਿਆ



ਫੇਰ ਖ਼ੁਆਜਾ ਹਸਨ ਬਸਰੀ ਨੂੰ ਮਿਲਿਆ
ਫੇਰ ਸ਼ੇਖ਼ ਜੁਨੈਦ ਬਗਦਾਦੀ ਨੂੰ ਮਿਲਿਆ
ਫੇਰ ਸ਼ੇਖ਼ ਅਬੂ ਵਕਰ ਸਿਬਲੀ ਨੂੰ ਮਿਲਿਆ
ਫੇਰ ਹਜ਼ਰਤ ਅਬੂ ਸੈਦ ਮੁਬਾਰਕ ਮੁਖਰਮੀ ਨੂੰ ਮਿਲਿਆ
ਫੇਰ ਗੌਸੇ ਆਜ਼ਮ ਨੂੰ ਮਿਲਿਆ (ਬਗਦਾਦ ਸ਼ਹਿਰ ਵਿੱਚ)

## ਖਰਕਾ

ਸਾਧ ਸੰਗਤ ਜੀ ਸੈਦਨਾ ਗੌਸੇ ਆਜ਼ਮ ਨੂੰ ਇਲਮ ਦੇਣ ਵਾਲੇ ਬਗਦਾਦ ਵਿੱਚ ਅਬੂ ਅਲਖ਼ੀਅਰ ਹਮਾਦਬਨ ਮੁਸਲਿਮ ਤੇ ਹਜ਼ਰਤ ਅਬੂ ਸੈਦ ਮੁਬਾਰਕ ਮੁਖਰਮੀ ਜਾਂ ਮਖ਼ਜ਼ੂਮੀ ਇਲਮ ਤਾਰੀਕਤ ਦੇ ਮੁਸਲਿਮ ਰਹਿਨੁਮਾ ਸੀ। ਦੋਨੋਂ ਔਲਆਏ ਕਾਮਲ ਸਨ। ਗੌਸੇ ਆਜ਼ਮ ਨੇ ਇਹਨਾਂ ਦੋਨਾਂ ਬਜ਼ੁਰਗਾਂ ਕੋਲੋਂ ਬੇਸ਼ੁਮਾਰ ਰੂਹਾਨੀ ਇਲਮ ਹਾਸਲ ਕੀਤਾ। ਪਰ ਗੁਰੂ ਧਾਰਨਾ ਦੇ ਰਿਸ਼ਤੇ ਵਿੱਚ ਦਾਖ਼ਲ ਹੋਣਾ ਬਾਕੀ ਸੀ। ਇਹਨਾਂ ਨੇ 25 ਸਾਲ ਦੀ ਉਮਰ ਤੱਕ ਜਾਹਰੀ ਵ ਬਾਤਨੀ ਇਲਮ ਦੀ ਪੜ੍ਹਾਈ ਹਾਸਲ ਕੀਤੀ। ਫੇਰ ਅੱਲਾ ਦੀ ਰਜ਼ਾ ਮੁਤਾਬਕ ਆਪ ਹਜ਼ਰਤ ਅਬੂ ਸੈਦ ਮੁਬਾਰਕ ਮੁਖਰਮੀ ਦੀ ਸੇਵਾ ਵਿੱਚ ਹਾਜ਼ਰ ਹੋ ਗਏ। ਕਹਿੰਦੇ ਨੇ ਕਿ ਅੱਲਾ ਤਾਲਾ ਨੇ ਖ਼ੁਦ ਇਹਨਾਂ ਨੂੰ ਇਸ ਸ਼ਾਗਿਰਦ ਦੇ ਮਰਤਬਾ ਬਾਰੇ ਉਗਾਹ ਕੀਤਾ। ਖ਼ੁਦ ਵੀ ਹਜ਼ਰਤ ਅਬੂ ਸੈਦ ਮੁਬਾਰਕ ਮੁਖਰਮੀ ਨੂੰ ਸੈਦਨਾ ਗੌਸੇ ਆਜ਼ਮ ਤੇ ਬੇਹੱਦ ਯਕੀਨ ਤੇ ਆਪਣੇ ਇਸ ਮੁਰੀਦ ਨਾਲ ਅਥਾਹ ਪਿਆਰ ਸੀ। ਜਦੋਂ ਉਹਨਾਂ ਨੇ ਖਰਕੇ ਦੀ ਰਸਮ ਅਦਾ ਕੀਤੀ ਤਾਂ ਬੜੇ ਹੀ ਪਿਆਰ ਨਾਲ ਕਿ ਐ ਨੌਜਵਾਨੋ ਅਬਦੁਲ ਕਾਦਰ ਇੱਕ ਦਿਨ ਤੇਰੇ ਕਦਮ ਤਮਾਮ ਔਲੀਆ ਦੀ ਗਰਦਨ ਪਰ ਹੋਣਗੇ ਤੇ ਜਮਾਨੇ ਦੇ ਕੁੱਲ ਔਲੀਆਤੇਰੇ ਅੱਗੇ ਸੀਸ ਝੁਕਾਉਣਗੇ।ਸਾਧ ਸੰਗਤ ਜੀਓ, ਹਜ਼ਰਤ ਅਬੂ ਸੈਦ ਮੁਖਰਮੀ, ਜਿੰਨ੍ਹਾਂ ਨੂੰ ਮਖ਼ਜ਼ੂਮੀ ਵੀ ਕਹਿੰਦੇ ਸਨ, ਜਦ ਗੌਸੇ ਆਜ਼ਮ ਇਹਨਾਂ ਦਾ ਮੁਰੀਦ ਬਣ ਚੁੱਕਾ ਸੀ ਤੇ ਖਰਕੇ ਦੀਆਂ ਸਾਰੀਆਂ ਰਸਮਾਂ ਹੋ ਚੁੱਕੀਆਂ ਸਨ ਉਦੋਂ ਉਹਨਾਂ ਦੀ ਉਮਰ 25 ਸਾਲ ਦੀ ਸੀ। ਤਦ ਗੌਸੇ ਆਜ਼ਮ ਦਸਦੇ ਹਨ ਕਿ ਮੇਰੇ ਮੁਰਸ਼ਦ ਹਜ਼ਰਤ ਅਬੂ ਸੈਦ ਮੁਬਾਰਕ ਮੁਖਰਮੀ ਨੇ ਮੈਨੂੰ ਖਾਣਾ ਖੁਆਇਆ। ਆਪਣੇ ਹੱਥਾਂ ਨਾਲ ਜਦੋਂ ਵੀ ਉਹ ਬੁਰਕੀ ਮੇਰੇ ਮੂੰਹ ਵਿੱਚ ਪਾਉਂਦੇ ਸਨ ਤਾਂ ਉਸ ਨਾਲ ਮੇਰੇ ਸੀਨੇ ਵਿੱਚ ਇਲਾਹੀ ਨੂਰ ਭਰ ਦਿੰਦੇ ਸਨ। ਫੇਰ ਉਹਨਾਂ ਨੇ ਸਮਝਾਇਆ ਕਿ ਇਹ ਖਰਕਾ ਪੂਰੀ ਕਾਇਨਾਤ ਦੇ ਮਾਲਕ

ਮੁਹੰਮਦ

ਰਸੂਲੱਲਾ
ਸਲਲੱਲਾ
ਆਲੇਬਸਲੱਮ

ਤੋਂ ਚੱਲਿਆ ਹੈ। ਜਿਹੜਾ ਕਿ ਬਾਦ ਵਿੱਚ ਸ਼ੇਰੇ ਖ਼ੁਦਾ ਹਜ਼ਰਤ ਅਲੀ ਕਰਮ ਅਲਾ ਨੂੰ ਮਿਲਿਆ। ਉਸਤੋਂ ਬਾਦ ਖਵਾਜ਼ਾ ਹਸਨ ਬਸਰੀ ਰਹਿਮਤ ਅਲਾ ਨੂੰ ਮਿਲਿਆ। ਉਸ ਤੋਂ ਬਾਦ ਸ਼ੇਖ਼ ਹਬੀਬ ਅਜ਼ਮੀ ਰਹਿਮਤ ਅਲਾ ਨੂੰ ਮਿਲਿਆ। ਉਸ ਤੋਂ ਬਾਦ ਸ਼ੇਖ਼ ਦਾਉਦ ਤਾਈ ਰਹਿਮਤ ਅਲਾ ਨੂੰ ਮਿਲਿਆ। ਉਸ ਤੋਂ ਬਾਦ ਸ਼ੇਖ਼ ਅਬੂ ਮਹਿਫੂਜ਼ ਕਰਖੀ ਰਹਿਮਤ ਅਲਾ ਨੂੰ ਮਿਲਿਆ। ਉਸ ਤੋਂ ਬਾਦ ਸ਼ੇਖ਼ ਸਰੀ ਸਿਕਤੀ ਰਹਿਮਤ ਅਲਾ ਨੂੰ ਮਿਲਿਆ। ਉਸ ਤੋਂ ਬਾਦ ਸ਼ੇਖ਼ ਜੁਨੈਂਦ ਬਗਦਾਦੀ ਰਹਿਮਤ ਅਲਾ ਨੂੰ ਮਿਲਿਆ। ਉਸ ਤੋਂ ਬਾਦ ਸ਼ੇਖ਼ ਅਬੂ ਬੱਕਰਸ਼ਿਬਲੀ ਰਹਿਮਤ ਅਲਾ ਨੂੰ ਮਿਲਿਆ। ਉਸ ਤੋਂ ਬਾਦ ਸ਼ੇਖ਼ ਅਬਦੁਲ ਵਾਹਿਦ ਤਮੀਮੀ ਰਹਿਮਤ ਅਲਾ ਨੂੰ ਮਿਲਿਆ। ਉਸ ਤੋਂ ਬਾਦ ਸ਼ੇਖ਼ ਅਬੁਲ ਹਸਨ ਰਹਿਮਤ ਅਲਾ ਨੂੰ ਮਿਲਿਆ। ਉਸ ਤੋਂ ਬਾਦ ਸ਼ੇਖ਼ ਅਬੂ ਸੈਦ ਮੁਬਾਰਕ ਮਖਜ਼ੂਮੀ ਨੂੰ ਮਿਲਿਆ ਤੇ ਹੁਣ ਇਹ ਖਰਕਾ ਹਜ਼ਰਤ ਸ਼ੇਖ਼ ਅਬਦੁਲ ਕਾਦਰ ਜਲਾਨੀ, ਸੈਦਨਾ ਗੌਂਸੇ ਆਜ਼ਮ ਤੈਨੂੰ ਪਹਿਨਾਇਆ ਗਿਆ ਹੈ। ਇਸ ਦੀ ਮਰਯਾਦਾ ਨੂੰ ਕਾਇਮ ਰੱਖਣਾ ਤੇਰੇ ਹੱਥ ਵੱਸ ਹੈ। ਅਜਿਹਾ ਨਾ ਹੋਵੇ ਕਿ ਤੂੰ ਦੁਨਿਆਵੀ ਲੋਭ, ਮੋਹ ਦੇ ਜਾਲ ਵਿੱਚ ਫਸ ਜਾਵੇਂ ਕਿਉਂਕਿ ਇਹ ਸੰਸਾਰੀ ਮੇਲਾ ਝੂਠਾ ਹੈ।

ਗੌਂਸੇ ਆਜ਼ਮ ਜੀ ਨੇ ਬਗਦਾਦ ਵਿੱਚ ਰਹਿੰਦਿਆਂ ਅਨੇਕਾਂ ਹੀ ਕੌਤਕ ਦਿਖਾਏ। ਇੱਕ ਗੱਲ ਸਾਧ ਸੰਗਤ ਜੀ ਹਜ਼ਰਤ ਸ਼ੇਖ਼ ਹਫੀਫੋਦੀਨ ਬਗਦਾਦੀ ਵੀ ਦਸਦੇ ਨੇ ਕਿ ਇੱਕ ਵਾਰ ਮੈਂ ਬਗਦਾਦ ਵਿੱਚ ਹਜ਼ਰਤ ਗੌਂਸਪਾਕ ਅਬਦੁਲ ਕਾਦਰ ਜਲਾਨੀ ਦੇ ਮਦਰੱਸੇ ਗਿਆ ਤਾਂ ਜਾ ਕੇ ਕੀ ਦੇਖਿਆ ਕਿ ਗੌਂਸੇ ਆਜ਼ਮ ਹੱਥ ਵਿੱਚ ਲਾਠੀ ਫੜੀ ਕਮਰੇ ਤੋਂ ਬਾਹਰਆ ਰਹੇ ਸਨ। ਤਦ ਮੇਰੇ ਦਿਲ ਵਿੱਚ ਅਚਾਨਕ ਖਿਆਲ ਆਇਆ ਕਿ ਅਗਰ ਇਸੇ ਵਕਤ ਗੌਂਸੇ ਆਜ਼ਮ ਆਪਣੀ ਲਾਠੀ ਨਾਲ ਕੋਈ ਕਰਾਮਾਤ ਦਿਖਾਉਣ ਤਾਂ ਮਜਾ ਆ ਜਾਵੇ। ਮੇਰੇ ਐਨਾਂ ਸੋਚਣ ਦੀ ਹੀ ਦੇਰ ਸੀ ਕਿ ਗੌਂਸੇ ਆਜ਼ਮ ਮੇਰੇ ਵੱਲ ਦੇਖ ਕੇ ਮੁਸਕਰਾਏ ਤੇ ਕਹਿਣ ਲੱਗੇ ਕਿਉਂ ਕੋਈ ਕਰਾਮਾਤ ਦੇਖਣੀ ਹੈ? ਚੰਗਾ ਤਾਂ ਫਿਰ ਦੇਖੋ। ਉਸੇ ਵੇਲੇ ਉਹਨਾਂ ਨੇ ਲਾਠੀ ਜਮੀਨ ਵਿੱਚ ਗੱਡ ਦਿੱਤੀ। ਗੱਡਦਿਆਂ ਸਾਰ ਹੀ ਉਸ ਵਿੱਚੋਂ ਰੌਸ਼ਨੀ ਨਿੱਕਲਣੀ ਸ਼ੁਰੂ ਹੋ ਗਈ। ਤਕਰੀਬਨ ਇੱਕ ਘੰਟਾਂ ਉਸ ਵਿੱਚੋਂ ਮਸ਼ਾਲ ਦੀ ਤਰ੍ਹਾਂ ਰੌਸ਼ਨੀ ਨਿੱਕਲਦੀ ਰਹੀ। ਫੇਰ ਅਸੀਂ ਹੱਥ ਜੋੜ ਕੇ ਬੇਨਤੀ ਕੀਤੀ ਕਿ ਅਸੀਂ ਕਰਾਮਾਤ ਦੇਖ ਲਈ ਹੈ। ਤਦ ਗੌਂਸੇ ਆਜ਼ਮ ਨੇ ਉਹ ਲਾਠੀ ਜਮੀਨ ਚੋਂ ਉਖਾੜ ਕੇ ਹੱਥ ਵਿੱਚ ਫੜ ਲਈ ਤੇ ਲਾਠੀ ਪਹਿਲਾਂ ਵਾਂਗ ਹੀ



ਲੱਗਣ ਲੱਗ ਪਈ। ਇਹ ਦੇਖ ਮਦਰੱਸੇ ਦੇ ਸਾਰੇ ਮੁਰੀਦ ਗੌਂਸੇ ਆਜ਼ਮ ਦੀ ਜੈ ਜੈਕਾਰ ਕਰਨ ਲੱਗ ਪਏ।

ਸਾਧ ਸੰਗਤ ਜੀ ਇੱਕ ਹੋਰ ਕਿਤਾਬ 'ਸੀਰਤੇ ਗੌਂਸੇਆਜ਼ਮ' ਪੜ੍ਹ ਕੇ ਪਤਾ ਲੱਗਦਾ ਹੈ ਕਿ ਗੌਂਸੇ ਆਜ਼ਮ ਅਬਦੁਲ ਕਾਦਰ ਜਲਾਨੀ ਦੀਆਂ ਚਾਰ ਸ਼ਾਦੀਆਂ ਹੋਈਆਂ। ਇਹ ਸ਼ਾਦੀਆਂ ਕਿਹੜੇ ਕਿਹੜੇ ਵਕਤ ਕਿਸ ਨਾਲ ਹੋਈਆਂ ਇਸ ਬਾਰੇ ਪੂਰੀ ਜਾਣਕਾਰੀ ਨਹੀਂ ਮਿਲਦੀ। ਹਾਂ ਐਨਾ ਜਰੂਰ ਲਿਖਿਆ ਮਿਲਦਾ ਹੈ ਕਿ ਇਹਨਾਂ ਦੇ ਕੁੱਲ 49 ਬੱਚੇ ਸਨ। ਜਿੰਨ੍ਹਾਂ ਵਿੱਚ 21 ਲੜਕੇ ਤੇ 28 ਲੜਕੀਆਂ ਸਨ। 21 ਲੜਕਿਆਂ ਵਿੱਚੋਂ ਦਸ ਲੜਕੇ ਉਹ ਹਨ ਜਿੰਨ੍ਹਾਂ ਨੇ ਖ਼ੁਦਾ ਤਾਲਾ ਦੀ ਇਬਾਦਤ ਕਰਕੇ ਉੱਚਾ ਰੁਤਬਾ ਪਾਇਆ ਹੈ। ਜਿਨ੍ਹਾਂ ਵਿੱਚ ਨੰ:

1. ਸ਼ੇਖ਼ ਵਹਾਬ, ਇਹਨਾਂ ਦੀ ਕਬਰ ਸ਼ਰੀਫ ਬਗਦਾਦ ਵਿੱਚ ਹੈ।
2. ਸ਼ੇਖ਼ ਈਸਾ ਇਹਨਾਂ ਦੀ ਕਬਰ ਸ਼ਰੀਫ ਮਿਸਰ ਵਿੱਚ ਹੈ।
3. ਸ਼ੇਖ਼ ਅਬਦੁਲ ਅਜ਼ੀਜ ਇਹਨਾਂ ਦੀ ਕਬਰ ਸ਼ਰੀਫ ਜਬਾਲ ਵਿੱਚ ਹੈ।
4. ਸ਼ੇਖ਼ ਅਬਦੁਲ ਜ਼ਬਾਰ ਇਹਨਾਂ ਦੀ ਕਬਰ ਸ਼ਰੀਫ ਬਗਦਾਦ ਵਿੱਚ ਹੈ।
5. ਸ਼ੇਖ਼ ਅਬਦੁਰਜਾਕ, ਇਹਨਾਂ ਦੀ ਕਬਰ ਸ਼ਰੀਫ ਬਗਦਾਦ ਵਿੱਚ ਹੈ।
6. ਸ਼ੇਖ਼ ਮੁਹੰਮਦ ਇਹਨਾਂ ਦੀ ਕਬਰ ਸ਼ਰੀਫ ਬਗ਼ਦਾਦ ਵਿੱਚ ਹੈ.।
7. ਸ਼ੇਖ਼ ਅਬਦੁੱਲਾ ਇਹਨਾਂ ਦੀ ਕਬਰ ਸ਼ਰੀਫ ਬਗਦਾਦ ਵਿੱਚ ਹੈ।
8. ਸ਼ੇਖ਼ ਯਾਹਿਆ, ਇਹਨਾਂ ਦੀ ਕਬਰ ਸ਼ਰੀਫ ਬਗਦਾਦ ਵਿੱਚ ਹੈ।
9. ਸ਼ੇਖ਼ ਮੂਸਾ ਇਹਨਾਂ ਦੀ ਕਬਰ ਸ਼ਰੀਫ ਕਾਸਿਊਨ ਵਿੱਚ ਹੈ।
10. ਸ਼ੇਖ਼ ਇਬਰਾਹੀਮ, ਇਹਨਾਂ ਦੀ ਕਬਰ ਸ਼ਰੀਫ ਬਾਸਿਤ ਵਿੱਚ ਹੈ।

ਇਹਨਾਂ ਦਸਾਂ ਲੜਕਿਆਂ ਦੇ ਨਾਮ ਵੀ ਇਸਲਾਮ ਧਰਮ ਵਿੱਚ ਬੜੇ ਸਤਿਕਾਰ ਨਾਲ ਲਏ ਜਾਂਦੇ ਹਨ। ਇਹਨਾਂ ਨੂੰ ਜਾਹਰੀ ਇਲਮ ਤੇ ਬਾਤਨੀ ਇਲਮ ਦੀ ਤਾਲੀਮ ਗੌਂਸਪਾਕ ਨੇ ਹੀ ਦਿੱਤੀ ਤਾਹੀਓਂ ਤਾਂ ਇਹ ਆਪਣੇ ਆਖ਼ਰੀ ਦਮ ਤੱਕ ਆਪਣੇ ਬਾਲਿਦ ਗੌਂਸਪਾਕ ਦੀ ਵੀ ਉਪਮਾ ਕਰਦੇ ਰਹੇ।

ਸਾਧ ਸੰਗਤ ਦੀ 'ਸੀਰਤੇ ਗੌਂਸ ਆਜ਼ਮ' ਵਿੱਚ ਇਹਨਾਂ ਦੇ ਲੜਕੇ ਅਬਦੁਰਜਾਕ ਕਹਿੰਦੇ ਹਨ ਕਿ ਮੇਰੇ ਬਾਲਿਦ ਗੌਂਸਪਾਕ ਜਦੋਂ ਆਖ਼ਰੀ ਵਾਰ ਹੱਜ ਕਰਨ ਲਈ ਗਏ ਤਾਂ ਮੈਂ ਉਹਨਾਂ ਦੇ ਨਾਲ ਸੀ। ਰਸਤੇ ਵਿੱਚ ਜਦੋਂ ਅਸੀਂ ਹੁਲਾ ਪਿੰਡ ਵਿੱਚ ਪਹੁੰਚੇ ਤਾਂ ਅੱਬਾ ਜਾਨ ਨੇ ਕਿਹਾ ਕਿ ਇਸ ਪਿੰਡ ਵਿੱਚ ਸਭ ਤੋਂ ਗਰੀਬ ਆਦਮੀ ਦਾ ਘਰ ਤਲਾਸ਼ ਕਰੋ ਅੱਜ ਅਸੀਂ ਉਦੇ ਘਰ ਹੀ ਆਰਾਮ ਕਰਾਂਗੇ। ਫੇਰ ਅਸੀਂ ਬੜੀ ਕੋਸ਼ਿਸ਼ ਕਰਕੇ ਇੱਕ ਗੈਰ ਆਬਾਦ ਜਗਾ ਵਿੱਚ ਇੱਕ ਘਰ ਵਿੱਚ ਗਏ। ਉੱਥੇ ਇੱਕ ਬੁੱਢਾ ਤੇ ਬੁੱਢੀ ਰਹਿੰਦੇ ਸਨ ਜਿੰਨ੍ਹਾਂ ਦੇ ਇੱਕ

ਲੜਕੀ ਵੀ ਸੀ। ਅਸੀਂ ਸਾਰੇ ਉਸ ਬੁੱਢੇ ਤੋਂ ਆਗਿਆ ਲੈ ਕੇ ਉਸਦੇ ਘਰ ਰਾਤ ਗੁਜਾਰੀ। ਜਦੋਂ ਦਿਨ ਚੜ੍ਹਿਆ ਤਾਂ ਸਾਰੇ ਪਿੰਡ ਵਿੱਚ ਗਰੀਬ ਬੁੱਢੇ ਦੇ ਘਰ ਵਿੱਚ ਗੌਂਸਪਾਕ ਜੀ ਦੇ ਠਹਿਰਨ ਦੀ ਗੱਲ ਪਹੁੰਚ ਗਈ ਤਾਂ ਬਹੁਤ ਸਾਰੇ ਅਮੀਰ ਲੋਕ ਇਹਨਾਂ ਦੇ ਕੋਲ ਦਾਅਵਤ ਦੇਣ ਲਈ ਆ ਗਏ। ਜਦੋਂ ਗੌਂਸਪਾਕ ਜੀ ਨੇ ਦਾਅਵਤਾਂ ਮਨਜ਼ੂਰ ਨਹੀਂ ਕੀਤੀਆਂ ਤਾਂ ਉਹਨਾਂ ਲੋਕਾਂ ਨੇ ਆਪਣੀ ਹਿੰਮਤ ਮੁਤਾਬਕ ਸੋਨਾ ਚਾਂਦੀ, ਪੈਸਾ ਧੇਲਾ ਤੇ ਗਊਆਂ ਤੇ ਭੇਡਾਂ ਬੱਕਰੀਆਂ ਇਹਨਾਂ ਦੀ ਖਿਦਮਤ ਵਿੱਚ ਪੇਸ਼ ਕੀਤੀਆਂ। ਗੌਂਸਪਾਕ ਜੀ ਨੇ ਖ਼ੁਸ਼ ਹੋ ਕੇ ਸਾਰਾ ਕੁਝ ਉਸ ਗਰੀਬ ਪਰਿਵਾਰ ਨੂੰ ਦੇ ਦਿੱਤਾ ਤੇ ਆਪ ਹੱਜ ਕਰਨ ਲਈ ਅਗਾਂਹ ਚੱਲ ਪਏ। ਕਈ ਸਾਲਾਂ ਤੋਂ ਬਾਦ ਕਿਤੇ ਫਿਰਦੇ ਫਿਰਾਂਦੇ ਅਬਦੁਰਜਾਕ ਦੁਬਾਰਾ ਫਿਰ ਉਸ ਉਸ ਪਿੰਡ ਵਿੱਚ ਆਏ ਤਾਂ ਕੀ ਦੇਖਿਆ ਕਿ ਉਹੀ ਗਰੀਬ ਪਰਿਵਾਰ ਪਿੰਡ ਦਾ ਸਭ ਤੋਂ ਅਮੀਰ ਪਰਿਵਾਰ ਸੀ। ਐਨੀ ਅਮੀਰੀ ਦਾ ਕਾਰਨ ਜਦੋਂ ਉਸ ਬੁੱਢੇ ਕੋਲੋਂ ਪੁੱਛਿਆ ਤਾਂ ਉਸਨੇ ਕਿਹਾ ਕਿ ਇਹ ਸਾਰੀ ਕਰਾਮਾਤ ਗੌਂਸੇ ਆਜ਼ਮ ਦੀ ਹੈ ਜਿਹੜੇ ਕਿ ਮੇਰੇ ਘਰ ਰਾਤ ਰਹਿ ਕੇ ਗਏ ਸੀ। ਉਹਨਾਂ ਨੇ ਉਸ ਵਕਤ ਜੋ ਭੇਡ ਬੱਕਰੀਆਂ ਸੋਨਾ ਚਾਂਦੀ ਅਤੇ ਪੈਸਾ ਮੈਨੂੰ ਦਿੱਤਾ ਸੀ ਉਸਨੂੰ ਸਹੀ ਤਰੀਕੇ ਨਾਲ ਵਰਤ ਕੇ ਐਨਾ ਕੁਝ ਬਣਾਇਆ ਹੈ। ਇਹ ਸਾਰੀ ਬਰਕਤ ਉਸ ਪੀਰਾਂ ਦੇ ਪੀਰ ਗੌਂਸੇ ਆਜ਼ਮ ਅਬਦੁਲ ਕਾਦਰ ਜਲਾਨੀ ਦੀ ਹੀ ਹੈ। ਤਾਹੀਓਂ ਤਾਂ ਉਸਦੀ ਉਪਮਾ ਕਰਦੀ ਮੇਰੀ ਜੀਭਾਂ ਕਦੇ ਨਹੀਂ ਥੱਕਦੀ।

1947 ਦੀ ਵੰਡ ਨੇ ਜਿੱਥੇ ਭਾਰਤ ਦੇਸ਼ ਵਿੱਚ ਵਸਦੇ ਲੱਖਾਂ ਲੋਕਾਂ ਦੇ ਮਨਾਂ ਨੂੰ ਠੇਸ ਪਹੁੰਚਾਈ ਉੱਥੇ ਵੱਖ ਵੱਖ ਧਰਮਾਂ ਵਿੱਚ ਵਿਸ਼ਵਾਸ ਰੱਖਣ ਵਾਲਿਆਂ ਸ਼ਰਧਾਲੂਆਂ ਨੂੰ ਵੀ ਉਹਨਾਂ ਦੇ ਚਾਨਣ ਮੁਨਾਰਿਆਂ ਤੋਂ ਦੂਰ ਕੀਤਾ। ਇਹਨਾਂ ਸ਼ਰਧਾਲੂਆਂ ਵਿੱਚ ਗੌਂਸੇ ਆਜ਼ਮ ਦੇ ਵੀ ਲੱਖਾਂ ਵਿੱਚ ਸ਼ਰਧਾਲੂ ਹਨ ਜੋ ਆਪਣੇ ਪੀਰਖਾਨਿਆਂ ਤੋਂ ਵਾਂਝੇ ਹੋ ਗਏ। ਭਾਰਤ ਵਿੱਚ ਇਹਨਾਂ ਸ਼ਰਧਾਲੂਆਂ ਲਈ ਜੇ ਕੋਈ ਅਸਥਾਨ ਰਹਿ ਗਿਆ ਸੀ, ਉਹ ਸੀ ਪਿੰਡ ਇੰਦਰਗੜ੍ਹ ਵਿੱਚ ਜਿਸ ਵਿੱਚ ਗਿਆਰ੍ਹਵੀਂ ਵਾਲੇ ਪੀਰ ਦੀ ਜਗ੍ਹਾ ਹੈ।

ਇਸ ਪਿੰਡ ਦਾ ਪਹਿਲਾ ਨਾਮ 'ਲਾਟੀਆਂ' ਸੀ। ਇਸ ਪਿੰਡ ਦੀ ਪਹਿਲੀ ਆਬਾਦੀ ਛੱਪਰਾਂ ਵਿੱਚ ਦਿਨ ਗੁਜਾਰਦੀ ਸੀ। ਅਕਸਰ ਹੀ ਇਹਨਾਂ ਛੱਪਰਾਂ ਨੂੰ ਅੱਗ ਲੱਗ ਜਾਂਦੀ ਸੀ ਤੇ ਰਾਤ ਨੂੰ ਲਾਟਾਂ ਦੂਰ ਦੂਰ ਤੱਕ ਨਜ਼ਰ ਆਉਂਦੀਆਂ ਸਨ ਤੇ ਇਸ ਪਿੰਡ ਦਾ ਨਾਮ ਲਾਟੀਆਂ ਪੈ ਗਿਆ। ਇਸ ਪਿੰਡ ਵਿੱਚ ਪਹਿਲਾਂ ਜਾਹਨ ਖਾਨ ਰੰਘੜ ਵਸਦਾ ਸੀ ਤੇ ਬਾਦ ਵਿੱਚ ਸਿੱਧੂ ਜੱਟ ਸੁਖੀਆ ਪਿੰਡ ਕੌਂਕਿਆਂ ਤੋਂ ਇੱਥੇ ਆ ਕੇ ਆਬਾਦ ਹੋਇਆ। ਇਹ 1845 ਦਾ ਸਮਾਂ ਸੀ।

ਅੱਗ ਲੱਗਣ ਦੀਆਂ ਘਟਨਾਵਾਂ ਤੋਂ ਦੁਖੀ ਹੋ ਕੇ ਇਸ ਪਿੰਡ ਦੇ ਲੋਕਾਂ ਨੇ ਇਸ ਗਿਆਰ੍ਹਵੀਂ ਵਾਲੇ ਪੀਰ ਦੀ ਜਗ੍ਹਾ ਤੇ ਇਕੱਤਰ ਹੋ ਕੇ ਸੁੱਖਣਾ ਸੁੱਖੀ ਸੀ ਕਿ ਪੀਰ ਜੀ ਅਸੀਂ



ਅੰਨ ਦਾਣੇ ਵੱਲੋਂ ਬਹੁਤ ਦੁਖੀ ਹਾਂ। ਬਾਰਸ਼ ਹੋ ਨਹੀਂ ਰਹੀ। ਅਗਨੀ ਦੇਵਤਾ ਵੀ ਸਾਡੇ ਨਾਲ ਨਾਰਾਜ ਹੈ। ਅਚਾਨਕ ਹੀ ਸਾਡੀਆਂ ਝੁੱਗੀਆਂ ਛੱਪਰਾਂ ਨੂੰ ਅੱਗ ਲੱਗ ਜਾਂਦੀ ਹੈ। ਸਾਡੇ ਤੇ ਕਿਰਪਾ ਕਰੋ। ਸਾਨੂੰ ਅੰਨ ਦਾਣੇ ਬਖ਼ਸ਼ੋ ਅਤੇ ਅੱਗ ਤੋਂ ਬਚਾਓ। ਅਸੀਂ ਆਪ ਜੀ ਨੂੰ ਹਾਜ਼ਰ ਨਾਜ਼ਰ ਸਮਝ ਕੇ ਆਪ ਜੀ ਦੀ ਪੂਜਾ ਕਰਾਂਗੇ। ਪਿੰਡ ਵਾਸੀਆਂ ਵੱਲੋਂ ਇਸ ਅਸਥਾਨ ਤੇ ਜੱਗ ਕੀਤਾ ਗਿਆ ਲਿਖਿਆ ਮਿਲਦਾ ਹੈ ਕਿ ਜਦ ਜੱਗ ਸੰਪੂਰਨ ਹੋਇਆ ਤਾਂ ਬਹੁਤ ਭਾਰੀ ਬਾਰਸ਼ ਹੋਈ ਸੀ ਤਾਂ ਲੋਕਾਂ ਨੇ ਕਿ ਪੀਰ ਦੀ ਰਹਿਮਤ ਨਾਲ ਤੇ ਇੰਦਰ ਦੇਵਤਾ ਦੀ ਮਿਹਰ ਨਾਲ ਬਾਰਸ਼ ਹੋਈ ਹੈ ਤਾਂ ਲੋਕਾਂ ਨੇ ਇਸ ਪਿੰਡ ਦਾ ਨਾਮ ਵੀ ਇੰਦਰਗੜ੍ਹ ਹੀ ਰੱਖ ਦਿੱਤਾ। ਇਸ ਪਿੰਡ ਵਿੱਚ ਇੱਕ ਬਹੁਤ ਭਾਰੀ ਝਿੜੀ ਵੀ ਹੈ। ਆਮ ਲੋਕ ਇਸਨੂੰ ਝਿੜੀ ਵਾਲਾ ਵੀ ਆਖਦੇ ਹਨ। ਇਸ ਝਿੜੀ ਵਿੱਚ ਗੁਰੂਹਰਗੋਬਿੰਦ ਪਾਤਸ਼ਾਹ ਨੇ ਵੀ ਚਰਨ ਪਾਏ ਸਨ। ਇਸ ਝਿੜੀ ਵਿੱਚ ਹੀ ਗੌਂਸੇ ਆਜ਼ਮ ਦੀ ਜਗ੍ਹਾ ਹੈ ਜਿੱਥੇ ਗਿਆਰ੍ਹਵੀਂ ਦਾ ਬੜਾ ਭਾਰੀ ਮੇਲਾ ਲੱਗਦਾ ਹੈ। ਹਜ਼ਾਰਾਂ ਦੀ ਗਿਣਤੀ ਵਿੱਚ ਸੰਗਤ ਬੜੀ ਦੂਰੋਂ ਦੂਰੋਂ ਚੱਲ ਕੇ ਆਉਂਦੀ ਹੈ ਤੇ ਪੂਜਾ ਕਰਕੇ ਆਪਣੇ ਮਨ ਦੀਆਂ ਖ਼ੁਸ਼ੀਆਂ ਪ੍ਰਾਪਤ ਕਰਦੀ ਹੈ।

ਇਸ ਤਰ੍ਹਾਂ ਦਾ ਹੀ ਇੱਕ ਅਸਥਾਨ ਪਿੰਡ ਦੌਧਰ ਵਿੱਚ ਚੜ੍ਹਦੇ ਪਾਸੇ ਵੱਲ ਜਿੱਥੇ ਗਿਆਰ੍ਹਵੀਂ ਵਾਲੇ ਪੀਰ ਗੌਂਸਪਾਕ ਦੀ ਪਵਿੱਤਰ ਯਾਦ ਵਿੱਚ ਪੂਜਣ ਅਸਥਾਨ ਬਣਿਆ ਹੋਇਆ ਹੈ, ਜਿੱਥੇ ਸੈਂਕੜੇ ਮੀਲਾਂ ਤੋਂ ਸੰਗਤ ਚੱਲ ਕੇ ਆਉਂਦੀ ਹੈ ਤੇ ਆਪਣੇ ਗੌਂਸੇ ਆਜ਼ਮ ਨੂੰ ਸਿਜਦਾ ਕਰਕੇ ਮਨ ਦੀਆਂ ਮੁਰਾਦਾਂ ਪਾਉਂਦੀ ਹੈ। ਅੱਜ ਕੱਲ ਇਸ ਅਸਥਾਨ ਦੀ ਸੇਵਾ ਬਾਬਾ ਕਰਵਾ ਰਹੇ ਹਨ। ਜਿੰਨ੍ਹਾਂ ਤੇ ਗੌਂਸ ਪੀਰ ਗਿਆਰ੍ਹਵੀਂ ਵਾਲੇ ਦੀ ਪੂਰਨ ਰਹਿਮਤ ਹੈ। ਇਸ ਗੌਂਸ ਪੀਰ ਦੇ ਸਿੱਖ ਸੇਵਕ ਪੰਜਾਂ ਤੱਤਾਂ ਨੂੰ ਹੀ ਮੰਨਦੇ ਹਨ - ਅੱਗ, ਪਾਣੀ, ਹਵਾ, ਆਕਾਸ਼ ਤੇ ਮਿੱਟੀ। ਆਪਣੇ ਇਸ਼ਟ ਅਨੁਸਾਰ ਪੰਜ ਪੀਰਾਂ ਨੂੰ ਹੀ ਇਹ ਮਾਨਤਾ ਦਿੰਦੇ ਹਨ। 'ਖ਼ੁਆਜਾ ਕੁਤਬਦੀਨ ਬਖ਼ਤਿਆਰ ਕਾਕੀ ਸਾਹਿਬ' 'ਖ਼ੁਆਜਾ ਮਈਉਦੀਨ ਚਿਸ਼ਤੀ' ਹਜ਼ਰਤ ਗੌਂਸਪਾਕ ਗਿਆਰ੍ਹਵੀਂ ਵਾਲਾ, ਜਨਾਬ ਬੂਅਲੀ ਕਲੰਦਰ ਤੇ ਖ਼ੁਆਜਾ ਸ਼ਾਹ ਮਦਾਰ।

ਲਿਖਿਆ ਮਿਲਦਾ ਹੈ ਕਿ ਜੋ ਪੀਰ ਵਾਰਿਸ ਸ਼ਾਹ ਨੇ ਦੱਸੇ ਹਨ ਉਹਨਾਂ ਦਾ ਵੱਖਰਾ ਜ਼ਿਕਰ ਹੈ। ਸ਼ੇਖ਼ ਫਰੀਦ ਜੀ ਸ਼ਕਰਗੰਜ, ਲਾਲ ਸ਼ਾਹ ਬਾਜ ਸਾਹਿਬ, ਪੀਰ ਜਿਕਰੀਆ ਮੁਲਤਾਨ ਵਾਲੇ, ਖ਼ੁਆਜਾ ਖਿਜਰ ਹਜੂਰ, ਸੱਯਦ ਜਲਾਲ ਬੁਖਾਰੀਆ ਸਾਹਿਬ। ਇਸ ਤਰ੍ਹਾਂ ਇਹਨਾਂ ਦੀ ਸ਼ਰਧਾ ਹੋਰ ਵੀ ਹੈ ਕਿ ਇਹ ਉਹਨਾਂ ਪੰਜਾਂ ਤੱਤਾਂ ਨੂੰ ਬਹੁਤ ਮਾਨਤਾ ਦਿੰਦੇ ਹਨ ਤੇ ਇਹਨਾਂ ਦਾ ਵਿਸ਼ਵਾਸ ਹੈ ਕਿ ਇਹ ਪੰਜ ਤੱਤ ਪਾਕਿ ਇਨਸਾਨ ਜੋ ਕੁਦਰਤ ਵੱਲੋਂ ਸਿੱਧੇ ਆਏ ਹਨ। ਹਜ਼ਰਤ ਮੁਹੰਮਦ ਸਾਹਿਬ, ਸ਼ਾਹ ਹਜ਼ਰ ਤੇ ਅਲੀ, ਬੀਬੀ ਫਾਤਮਾ, ਹਸਨ ਅਤੇ ਹੁਸੈਨ। ਇਸ ਤਰ੍ਹਾਂ ਸੈਦਨਾ ਗੌਂਸੇ ਆਜ਼ਮ ਨੂੰ ਇਸਦੇ ਸ਼ਰਧਾਲੂ ਪ੍ਰਮਾਤਮਾ ਦਾ ਨੂਰ ਗਰੀਬਾਂ

ਆਦਿ ਸਭਦਾ ਭਲਾ ਕਰਨ ਵਾਲਾ ਤੇ ਇਹਨਾਂ ਨੂੰ ਵਿਸ਼ਵਾਸ ਹੈ ਕਿ ਸੰਸਾਰ ਵਿੱਚ ਇਹਨਾਂ ਦੀ ਰਹਿਮਤ ਨਾਲ ਹੀ ਬਰਕਤਾਂ ਆਈਆਂ ਹਨ।

ਇਹ ਜੱਗ ਸਰਾਂਇ ਮੁਸਾਫਰਾਂ ਦੀ,
ਏਥੇ ਜ਼ੋਰ ਵਾਲੇ ਕਈ ਆਇ ਗਏ ਨੇ।
ਸ਼ਦਾਦ ਨਮਰੂਦ ਫਿਰ ਊਨ ਜੇਹੇ,
ਦਾਵ੍ਹਾ ਬੰਨ੍ਹ ਖ਼ੁਦਾਇ ਕਹਾਇ ਗਏ ਨੇ।
ਅਕਬਰ ਸ਼ਾਹ ਜਿਹੇ ਵਿੱਚ ਦਿੱਲੀ ਦੇ ਜੀ,
ਫੇਰੀ ਵਾਂਗ ਵਣਜਾਰਿਆਂ ਪਾਇ ਗਏ ਨੇ।
ਸ਼ਾਹ ਮੁਹੰਮਦਾ ਰਹੇਗਾ ਰੱਬ ਸੱਚਾ,
ਵਾਜੇ ਕੂੜ ਦੇ ਕਈ ਵਜਾਇ ਗਏ ਨੇ।

## ਤਹਿਸੀਲ ਬਾਘਾ ਪੁਰਾਣਾ

ਪਿੰਡ ਬਾਘਾ ਪੁਰਾਣਾ ਤਕਰੀਬਨ ਸਤਾਰਵੀਂ ਸਦੀ ਦੇ ਇਰਦ ਗਿਰਦ ਆਬਾਦ ਹੋਇਆ ਹੈ। ਬਾਘਾ ਤੇ ਪੁਰਾਣਾ ਦੋ ਨਾਵਾਂ ਦੇ ਸੁਮੇਲ ਨਾਲ ਇਸ ਦਾ ਨਾਮਕਰਨ ਹੋਂਦ ਵਿਚ ਆਇਆ ਹੈ। ਬੇਸ਼ਕ ਬੋਲਚਲ ਵਿੱਚ ਇਸਦੇ ਨਾਮਕਰਨ ਨੂੰ ਸਿੱਧੇ ਜਿਹੇ ਰੂਪ ਵਿੱਚ ਬਾਘਾ ਪੁਰਾਣ ਕਹਿ ਲਿਆ ਜਾਂਦਾ ਹੈ ਪਰ ਜਦ ਇਸ ਨਾਮਕਰਨ ਦੀ ਅਸੀਂ ਖੋਜ ਕਰਦੇ ਹਾਂ ਤਾਂ ਸਾਨੂੰ ਇਸ ਬਾਘਾ ਅਤੇ ਪੁਰਾਣਾ ਵਿੱਚੋਂ ਜੋ ਤੱਥ ਪ੍ਰਾਪਤ ਹੁੰਦੇ ਹਨ ਤੇ ਹਕੀਕਤ ਸਾਮ੍ਹਣੇ ਆਉਂਦੀ ਹੈ ਕਿ ਇਹ ਪਿੰਡ ਬਾਘਾ ਅਤੇ ਪੁਰਾਣਾ ਦੋ ਭਰਾਵਾਂ ਦੇ ਨਾਮ ਤੇ ਬੱਝਿਆ ਸੀ। ਇਹ ਬਾਘਾ, ਪੁਰਾਣਾ ਅਤੇ ਛਾਦਾ ਤਿੰਨ ਭਰਾ ਸਨ ਜਿੰਨ੍ਹਾਂ ਦਾ ਪਿਤਾ ਦਤਾਰੀਆ ਸੰਘਰ ਬੈਰਾੜ ਦਾ ਪੁੱਤਰ ਸੀ। ਜੇ ਸਿੱਧੇ ਜਿਹੇ ਰੂਪ ਵਿੱਚ ਕਹਿ ਲਿਆ ਜਾਵੇ ਕਿ ਇਹ ਬਾਘਾ ਪੁਰਾਣਾ ਪਿੰਡ ਬੈਰਾੜ ਗੋਤੀਆਂ ਨੇ ਬੰਨ੍ਹਿਆ ਸੀ ਤਾਂ ਕੋਈ ਅਤਕਥਨੀ ਨਹੀਂ ਹੋਵੇਗੀ।

ਇਸ ਪਿੰਡ ਵਿੱਚ ਬਾਘਾ ਪੱਤੀ ਤੇ ਪੁਰਾਣਾ ਪੱਤੀ ਦੋ ਮੋਹਰੀ ਗੱਡ ਬਜ਼ੁਰਗਾਂ ਦੇ ਨਾਮ 'ਤੇ ਹਨ ਤੇ ਤੀਜੀ ਪੱਤੀ ਜਿਸਨੂੰ ਮੁਗਲੂ ਪੱਤੀ ਦੇ ਨਾਮ ਨਾਲ ਜਾਣਿਆ ਜਾਂਦਾ ਹੈ, ਇਹ ਪੱਤੀ ਸਾਦਾ ਦੇ ਪੁੱਤਰ ਮੁਗਲੂ ਦੇ ਨਾਮ ਨਾਲ ਜਾਣੀ ਜਾਂਦੀ ਹੈ।

ਇਸ ਪਿੰਡ ਵਿੱਚ ਬੇਸ਼ੱਕ ਬੈਰਾੜਾਂ ਦੀ ਆਬਾਦੀ ਜ਼ਿਆਦਾ ਹੈ ਪਰ ਇਸ ਪਿੰਡ ਵਿਚ ਹੋਰ ਭਾਈਵਾਲ ਕੌਮਾਂ ਵੀ ਵਸਦੀਆਂ ਹਨ। ਜਿਹੜੀਆਂ ਸਮੇਂ ਸਮੇਂ ਅਨੁਸਾਰ ਇਸ ਪਿੰਡ ਵਿੱਚ ਆ ਕੇ ਵਸੀਆਂ। ਇਸ ਪਿੰਡ ਵਿਚ ਚੀਮੇ ਜੱਟ ਵੀ ਵਸਦੇ ਹਨ। ਇਹ ਚੀਮੇ ਜੱਟ ਚੌਹਾਨ ਰਾਜਪੂਤਾਂ ਵਿੱਚੋਂ ਹਨ। ਸੁਹਾਬਦੀਨ ਗੌਰੀ ਨੇ ਜਦ ਪ੍ਰਿਥਵੀ ਰਾਜ ਚੌਹਾਨ ਨੂੰ ਹਰਾ ਕੇ 1193 ਈ: ਵਿੱਚ ਉਸਦੇ ਇਲਾਕੇ ਤੇ ਕਬਜਾ ਕਰ ਲਿਆ ਸੀ ਤਾਂ ਚੌਹਾਨ ਬੰਸ ਦੇ ਲੋਕ ਉੱਥੋਂ ਉੱਜੜ ਕੇ ਕਾਂਗੜ, ਲੁਧਿਆਣਾ, ਫਿਰੋਜ਼ਪੁਰ ਆਦਿ ਵਿੱਚ ਆ ਗਏ ਸਨ। ਇਸ ਚੀਮੇ ਗੋਤ ਦਾ ਮੋਢੀ ਪ੍ਰਿਥਵੀ ਰਾਜ ਦਾ ਪੋਤਾ ਚੀਮਾ ਸੀ।

ਪੂਨੀਆਂ ਗੋਤ ਦੇ ਲੋਕ ਵੀ ਇਸ ਪਿੰਡ ਵਿੱਚ ਵਸਦੇ ਹਨ। ਸ਼ੱਕ ਜਾਤੀ ਦੇ ਲੋਕ ਈਸਾ ਤੋਂ ਕਈ ਸੌ ਵਰ੍ਹੇ ਪਹਿਲਾਂ ਤੁਰਕਸਤਾਨ ਤੋਂ ਬਲਖ਼ ਖੇਤਰ ਤੋਂ ਆ ਕੇ ਟੈਕਸਲਾ ਮਥਰਾ ਆਦਿ ਵਿੱਚ ਵਸ ਗਏ ਸਨ। ਇਹਨਾਂ ਦੇ ਇੱਕ ਪ੍ਰਤਾਪੀ ਰਾਜੇ ਦਾ ਨਾਮ ਸਲਵਾਨ ਸੀ ਜਿਸ ਦਾ ਇੱਕ ਪੁੱਤਰ ਪੁੰਨੀ ਰਾਇ ਹੋਇਆ ਜਿਸ ਤੋਂ ਪੁਨੀਆ ਗੋਤ ਹੋਂਦ ਵਿੱਚ ਆਇਆ। ਐਚ.ਏ. ਰੋਜ਼ ਦੇ ਅਨੁਸਾਰ ਪੁੰਨੀਏ ਸ਼ਿਵ ਗੋਤੀ ਜੱਟ ਹਨ। ਪਰ ਕੈਪਟਨ ਦਲੀਪ ਸਿੰਘ ਅਹਿਲਾਵਤ ਪੁੰਨੀਏ ਜੱਟਾਂ ਨੂੰ ਚੰਦਰ ਬੰਸੀ ਲਿਖਦਾ ਹੈ।

ਢਿੱਲੋਂ ਗੋਤੀ ਵੀ ਇਸ ਪਿੰਡ ਦੇ ਵਸਨੀਕ ਹਨ। ਇਹ ਸਰੋਆ ਰਾਜਪੂਤ ਹਨ। ਅੱਠਵੀਂ ਸਦੀ ਵਿੱਚ ਸਰੋਆ ਰਾਜਪੂਤਾਂ ਤੋਂ ਸੰਘੇ ਮੱਲੀਆਂ ਆਦਿ ਨੇ ਦਿੱਲੀ ਖੋਹ ਲਈ ਸੀ। ਇਹ ਦਿੱਲੀ ਤੋਂ ਉਜੜ ਕੇ ਰਾਜਸਥਾਨ ਤੇ ਇੱਥੋਂ ਚੱਲ ਕੇ ਬਠਿੰਡੇ, ਬਾਂਗਰ ਵਿੱਚ ਆ ਗਏ

ਸਨ। ਢਿੱਲੋਂ ਸੂਰਜਬੰਸੀ ਹਨ। ਢਿੱਲੋਂ ਮਹਾਦਾਨੀ ਰਾਜਾ ਕਰਨ ਦੇ ਪੁੱਤਰ ਰਾਜਾ ਲੋਹਸੈਨ ਦਾ ਪੁੱਤਰ ਸੀ।

ਸਰਾਂ ਗੋਤ ਦੇ ਲੋਕ ਵੀ ਬਾਘੇ ਪੁਰਾਣੇ ਵਿੱਚ ਵਸਦੇ ਹਨ। ਇਹ ਸਰਾਂ ਭੱਟੀ ਰਾਜਪੂਤਾਂ ਵਿੱਚੋਂ ਹਨ। ਭੱਟੀ ਰਾਜਾ ਸਲਵਾਨ ਦੇ ਪੰਦਰਾਂ ਪੁੱਤਰ ਸਨ। ਰਾਜਾ ਸਲਵਾਨ ਭਟਨੇਰ ਦਾ ਇੱਕ ਪ੍ਰਸਿੱਧ ਰਾਜਾ ਸੀ। ਇਸਦੇ ਇੱਕ ਪੁੱਤਰ ਦਾ ਨਾਮ ਸਾਇਰ ਰਾਓ ਸੀ। ਸਰਾਂ ਗੋਤ ਦੇ ਜੱਟ ਆਦਿ ਲੋਕ ਇਸਦੀ ਬੰਸ ਵਿੱਚੋਂ ਹਨ। ਮੋਗੇ ਤੇ ਬਾਘੇ ਪੁਰਾਣੇ ਦੇ ਸਰਾਂ ਗੋਤੀ ਪੱਕੇ ਪਥਰਾਲੇ ਤੋਂ ਹੀ ਆਏ ਹੋਏ ਹਨ। ਇਹਨਾਂ ਤੋਂ ਇਲਾਵਾ ਇਸ ਪਿੰਡ ਵਿੱਚ ਹੋਰ ਵੀ ਬਿਰਾਦਰੀਆਂ ਵਸਦੀਆਂ ਹਨ ਜੋ ਵੱਖੋ-ਵੱਖਰੇ ਸਮੇਂ ਇੱਥੇ ਆ ਕੇ ਵਸੀਆਂ ਹਨ ਤੇ ਮਿਹਨਤ ਮਜ਼ਦੂਰੀ ਕਰਦੀਆਂ ਹਨ।

ਮੂਲ ਰੂਪ ਵਿੱਚ ਬਾਘਾ ਪੁਰਾਣਾ ਇੱਕ ਪਿੰਡ ਸੀ। ਹੌਲੀ ਹੌਲੀ ਇਹ ਕਸਬੇ ਦੇ ਰੂਪ ਵਿੱਚ ਵਿਕਸਤ ਹੋਇਆ ਤਾਂ ਇਸਦੀ ਆਬਾਦੀ ਵੀ ਵਧ ਗਈ। ਪੇਂਡੂ ਬਾਣੀਏ ਵਪਾਰ ਨਜ਼ਰੀਏ ਨੂੰ ਮੁੱਖ ਰੱਖ ਕੇ ਇੱਥੇ ਆ ਕੇ ਵਸ ਗਏ। ਹੌਲੀ ਹੌਲੀ ਬਾਘੇ ਪੁਰਾਣੇ ਨੂੰ ਸ਼ਹਿਰੀ ਸਹੂਲਤਾਂ ਪ੍ਰਾਪਤ ਹੋ ਗਈਆਂ। ਬਾਘੇ ਪੁਰਾਣੇ ਨੂੰ ਇੱਥੋਂ ਦੇ ਵਸਨੀਕ ਜੱਟਾਂ ਨਾਲੋਂ ਇੱਥੇ ਬਾਹਰੋਂ ਆ ਕੇ ਵਸੀਆਂ ਵਣਜਕਾਰਾਂ ਬਿਰਾਦਰੀਆਂ ਦੀ ਦੇਣ ਜ਼ਿਆਦਾ ਹੈ। ਇਹਨਾਂ ਦੀ ਆਮਦ ਤੇ ਵਿਕਾਸ ਬਾਰੇ ਜਾਣਕਾਰੀ ਦਿਲਚਸਪੀ ਦਾ ਇੱਕ ਅਨੋਖਾ ਵਿਸ਼ਾ ਹੈ।

ਬਾਘੇ ਪੁਰਾਣੇ ਵਿੱਚ ਅਰੋੜੇ ਵੀ ਵਸਦੇ ਹਨ ਜੋ ਦੇਸ਼ ਦੀ ਵੰਡ ਤੋਂ ਕਾਫੀ ਸਮਾਂ ਬਾਦ ਵਿੱਚ ਇੱਥੇ ਆਏ ਹਨ। ਇਹਨਾਂ ਨੇ ਲੋੜ ਅਨੁਸਾਰ ਯਥਾਸ਼ਕਤੀ ਹਰ ਪ੍ਰਕਾਰ ਦਾ ਕਾਰੋਬਾਰ ਅਪਣਾ ਲਿਆ ਹੈ। ਇਹ ਇੱਕ ਅਜਿਹੇ ਪ੍ਰਕਾਰ ਦੀ ਸ਼੍ਰੇਣੀ ਹੈ ਜੋ ਹਰ ਪ੍ਰਕਾਰ ਦਾ ਕਿੱਤਾ ਨਿਪੁੰਨਤਾ ਨਾਲ ਨਿਭਾ ਸਕਦੀ ਹੈ। ਐਚ. ਰੋਜ਼ ਅਨੁਸਾਰ ਇਹ ਝਨਾ ਦੇ ਪਰਲੇ ਖੇਤਰ ਦੇ ਵਸਨੀਕ ਹਨ। ਹਿੰਦੂ ਮਿਥਿਹਾਸ ਅਨੁਸਾਰ ਜਿੰਨ੍ਹਾਂ ਕਸ਼ੱਤਰੀਆਂ ਨੇ ਪਰਸਰਾਮ ਤੋਂ ਡਰਦੇ ਮਾਰੇ ਆਪਣੀ ਜਾਤੀ ਬਦਲ ਲਈ ਸੀ ਉਹ ਅਰੋੜੇ ਅਖਵਾਏ। ਇਹ ਸਿੱਖ ਵੀ ਸਹਿਜਧਾਰੀ ਤੇ ਕਲੀਨ ਸ਼ੇਵ ਵੀ ਮਿਲਦੇ ਹਨ।

ਬਾਣੀਆਂ ਸ਼੍ਰੇਣੀ ਦੇ ਲੋਕ ਵੀ ਇੱਥੇ ਵਸਦੇ ਹਨ। ਦੀ ਟਰਾਈਬਜ਼ ਐਂਡ ਕਾਸਟਸ ਆਫ ਪੰਜਾਬ ਵਿੱਚ ਐਚ.ਰੋਜ਼ ਨੇ ਇਹਨਾਂ ਨੂੰ ਪ੍ਰਸਿੱਧ ਮਹਾਜਨੀ ਸ਼੍ਰੇਣੀ ਲਿਖਿਆ ਹੈ। ਸਰਸਾ ਅਤੇ ਹਿਸਾਰ ਵਿਚਾਲੇ ਅਗਰੋਹੇ ਵਿਖੇ ਇਹਨਾਂ ਦੇ ਵਡੇਰੇ ਰਾਜਾ ਅਗਰਸੈਨ ਹਿੰਦੂ ਵੰਸ਼ ਦਾ ਟਿਕਾਣਾ ਹੈ। 19ਵੀਂ ਸਦੀ ਦੀਆਂ ਲੰਬੀਆਂ ਔੜਾਂ ਅਤੇ ਅਕਾਲ ਸਮੇਂ ਇਹ ਵਿਆਜੜੀਏ ਲੋਕ ਪਿੰਡਾਂ ਨੂੰ ਛੱਡ ਕੇ ਨਾਲ ਲਗਦੇ ਕਸਬਿਆਂ, ਸ਼ਹਿਰਾਂ ਵਿੱਚ ਆ ਗਏ। ਕਿਸਾਨਾਂ ਦੀ ਪੈਦਾਵਾਰ ਦੀ ਵਿੱਕਰੀ ਲਈ ਇਹਨਾਂ ਨੇ ਕਸਬਿਆਂ ਵਿੱਚ ਹੀ ਦਾਣਾ ਮੰਡੀਆਂ ਆਦਿ



ਬਣੀਆਂ। ਉਪਜ ਦੇ ਵਾਧੇ ਨਾਲ ਇਹਨਾਂ ਦਾ ਵਪਾਰ ਵੀ ਬਹੁਤ ਵਧਿਆ ਫੁੱਲਿਆ।

ਇਸ ਬਾਘੇ ਪੁਰਾਣੇ ਪਿੰਡ ਤੋਂ ਕਸਬੇ ਬਣੇ ਵਿੱਚ ਰਾਮਗੜ੍ਹੀਏ ਵੀ ਵਸਦੇ ਹਨ। ਇਹਨਾਂ ਦੇ ਮੂਲ ਬਾਰੇ ਸਰ ਜੇਮਜ਼ ਵਿਲਸਨ ਨੇ ਸ਼ਰਮਾ ਰਿਪੋਰਟ ਵਿੱਚ ਲਿਖਿਆ ਹੈ ਉਸ ਅਨੁਸਾਰ ਇਹ ਆਪਣੇ ਆਪ ਨੂੰ ਵਿਸ਼ਵਕਰਮਾ ਦੀ ਔਲਾਦ ਦਸਦੇ ਹਨ। ਰਾਮਗੜ੍ਹੀਆ ਮਿਸਲ ਦਾ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਸੀ ਜਿਸ ਕਰਕੇ ਇਹ ਸਾਰੀ ਬਿਰਾਦਰੀ ਆਪਣੇ ਆਪ ਨੂੰ ਬੜੇ ਫ਼ਖ਼ਰ ਨਾਲ ਆਪਣੇ ਆਪ ਨੂੰ ਰਾਮਗੜ੍ਹੀਏ ਅਖਵਾਉਂਦੀ ਹੈ। ਬਾਘੇ ਪੁਰਾਣੇ ਵਿੱਚ ਜਿੰਨਾਂ ਕੁ ਉਦਯੋਗੀਕਰਨ ਹੋਇਆ ਹੈ ਇਸ ਵਿੱਚ ਇਹਨਾਂ ਦੀ ਚੰਗੀ ਦੇਣ ਹੈ।

ਵਿਦਿਅਕ ਤੌਰ 'ਤੇ ਜੇ ਬਾਘੇ ਪੁਰਾਣੇ ਨੇ ਬਹੁਤੀ ਤਰੱਕੀ ਨਹੀਂ ਕੀਤੀ ਤਾਂ ਇਹ ਬਹੁਤਾ ਪਛੜਿਆ ਹੋਇਆ ਵੀ ਨਹੀਂ। ਬਾਘੇ ਪੁਰਾਣੇ ਵਿੱਚ ਦਸ ਪਲੱਸ ਦੋ ਦਾ ਸਕੂਲ ਲੜਕਿਆਂ ਲਈ ਅਤੇ ਦਸ ਪਲੱਸ ਦੋ ਲੜਕੀਆਂ ਲਈ ਵੀ ਮੁੱਦਕੀ ਰੋਡ 'ਤੇ ਸਥਿਤ ਹੈ। ਇਸੇ ਹੀ ਮੁੱਦਕੀ ਰੋਡ 'ਤੇ ਸੰਤ ਗੁਰਮੇਲ ਸਿੰਘ ਲੋਪੋ ਵਾਲੇ ਸੰਤਾਂ ਦੀ ਯਾਦ ਵਿੱਚ ਸਕੂਲ ਵੀ ਚੱਲ ਰਿਹਾ ਹੈ ਜੋ ਪਹਿਲਾਂ ਬਾਰ੍ਹਵੀਂ ਤੱਕ ਹੀ ਸੀ ਪਰ ਹੁਣ ਪੋਸਟ ਗਰੈਜੂਏਟ ਦੀ ਪੜ੍ਹਾਈ ਵੀ ਇੱਥੇ ਚਲਦੀ ਹੈ। ਇਸ ਤਰ੍ਹਾਂ ਹੋਰ ਵੀ ਪ੍ਰਾਈਵੇਟ ਸਕੂਲ ਚਲਦੇ ਹਨ। ਇਹ ਸਿਰਫ ਸਰਮਾਏਦਾਰ ਸ਼੍ਰੇਣੀਆਂ ਲਈ ਹੀ ਰਾਖਵੇਂ ਹਨ।

ਬਾਘਾ ਪੁਰਾਣਾ ਦੀ ਸਿੱਖ ਇਤਿਹਾਸ ਨਾਲ ਜੁੜਨ ਕਰਕੇ ਸ਼ਾਨ ਹੋਰ ਵੀ ਵਧ ਜਾਂਦੀ ਹੈ। ਬਾਘੇ ਪੁਰਾਣੇ ਦੀ ਧਰਤੀ ਨੂੰ ਛੇਵੇਂ ਪਾਤਸ਼ਾਹ ਦੇ ਚਰਨਾਂ ਦੀ ਛੂਹ ਪ੍ਰਾਪਤ ਹੈ। ਉਹਨਾਂ ਦੀ ਯਾਦ ਵਿੱਚ ਗੁਰੂਘਰ ਉਸਰਿਆ ਹੋਇਆ ਹੈ। ਇਸ ਗੁਰੂ ਘਰ ਦੀ ਉਸਾਰੀ ਸੰਤ ਗੁਰਮੇਲ ਸਿੰਘ ਜੀ ਲੋਪੋ ਵਾਲਿਆਂ ਨੇ ਕਰਵਾਈ ਸੀ। ਹੋਰ ਵੀ ਧਾਰਮਿਕ ਅਸਥਾਨ ਹਨ ਗੁਰਦੁਆਰਾ ਬਾਬਾ ਮਸਤਾਨ ਸਿੰਘ ਜੋ ਮੋਗਾ ਕੋਟਕਪੂਰਾ ਰੋਡ 'ਤੇ ਸਥਿਤ ਹੈ। ਇਸ ਤਰ੍ਹਾਂ ਬਾਬਾ ਮੁਗਲੂ ਕੀ ਪੱਤੀ ਵਿੱਚ ਵੀ ਇੱਕ ਗੁਰੂਘਰ ਹੈ, ਜਿਸ ਦਾ ਪਿਛੋਕੜ ਬੜਾ ਹੀ ਅਲੌਕਿਕ ਅਤੇ ਨਿਰਾਲਾ ਹੈ। ਇੱਥੋਂ ਦੇ ਬਜ਼ੁਰਗਾਂ ਦੇ ਦੱਸਣ ਅਨੁਸਾਰ ਪਹਿਲਾਂ ਇਸ ਥਾਂ 'ਤੇ ਇੱਕ ਤਿੰਨ ਮੰਜਲਾ ਧਰਮਸ਼ਾਲਾ ਹੁੰਦੀ ਸੀ। ਜਿਸ ਸਮੇਂ ਇਸ ਧਰਮਸ਼ਾਲਾ ਦੀ ਉਸਾਰੀ ਹੋਈ ਸੀ ਉਸ ਸਮੇਂ ਸ਼ਾਇਦ ਹੀ ਨੇੜੇ ਤੇੜੇ ਕੋਈ ਤਿੰਨ ਮੰਜਲੀ ਬਿਲਡਿੰਗ ਹੋਵੇਗੀ। ਇਸ ਤਿੰਨ ਮੰਜਲੀ ਧਰਮਸ਼ਾਲਾ ਦੀਆਂ ਦੀਵਾਰਾਂ 'ਤੇ ਬੜੀ ਵਧੀਆ ਮੀਨਾਕਾਰੀ ਕੀਤੀ ਹੋਈ ਸੀ। ਇਸ ਦੀ ਛੱਤ ਸਦੂਖੀ ਕਿਸਮ ਦੀ ਸੀ ਜਿਸ ਤੇ ਉਕਰੀ ਮੀਨਾਕਾਰੀ ਕਿਸੇ ਅਨੋਖੀ ਕਲਾ ਦਾ ਨਮੂਨਾ ਸੀ। ਜਦ ਇਹ ਧਰਮਸ਼ਾਲਾ ਆਪਣੇ ਸਮੇਂ ਤਿਆਰ ਹੋਈ ਸੀ ਤਾਂ ਦੂਰੋਂ ਦੂਰੋਂ ਲੋਕ ਇਸ ਨੂੰ ਦੇਖਣ ਆਏ ਸਨ। ਸਮੇਂ ਦੇ ਬਦਲਾਅ ਅਤੇ ਨਵੀਂ ਦੁਨੀਆ ਦੇ ਲੋਕਾਂ ਨੇ ਇਸ ਇਤਿਹਾਸਕ ਨਿਸ਼ਾਨੀ ਨੂੰ ਢਾਹ ਦਿੱਤਾ ਤੇ ਅੱਜ ਇਸ ਅਸਥਾਨ 'ਤੇ ਗੁਰਦੁਆਰਾ ਸਾਹਿਬ ਦੀ

ਉਸਾਰੀ ਹੋ ਚੁੱਕੀ ਹੈ। ਹੋਰ ਵੀ ਪੱਤੀਵਾਦ ਜਾਂ ਜਾਤੀਵਾਦ ਨੂੰ ਤਰਜ਼ੀਹ ਦਿੰਦੇ ਗੁਰੂਘਰ ਹਨ। ਇਸ ਤਰ੍ਹਾਂ ਹੀ ਹਿੰਦੂ ਮੱਤ ਦੇ ਪੂਜਣ ਅਸਥਾਨ ਸ਼ਿਵ ਦੁਆਲੇ ਵੀ ਹਨ। ਇੱਕ ਸ਼ਿਵ ਮੰਦਰ ਮੋਗਾ ਕੋਟਕਪੂਰਾ ਰੋਡ 'ਤੇ ਅਤੇ ਇੱਕ ਦੁਰਗਾ ਮੰਦਰ ਕਾਲੇ ਕੇ ਰੋਡ 'ਤੇ ਬਣਿਆ ਹੋਇਆ ਹੈ। ਅੰਗਰੇਜੀ ਕਾਲ ਸਮੇਂ ਦੀਆਂ ਇੱਥੇ ਦੋ ਮੰਡੀਆਂ ਹਨ - ਨਹਿਰੂ ਅਤੇ ਸੁਭਾਸ਼ ਮੰਡੀ, ਜਿੱਥੇ ਅੱਜਕੱਲ ਵਪਾਰ ਦਾ ਕਾਰੋਬਾਰ ਘੱਟ ਹੀ ਹੁੰਦਾ ਹੈ ਪਰ ਨਿੱਤ ਦਿਨ ਆਏ ਇਲੈਕਸ਼ਨਾਂ ਦੀਆਂ ਕਾਨਫਰੰਸਾਂ ਲਈ ਵਰਤੋਂ ਇੱਥੇ ਆਮ ਹੁੰਦੀ ਹੈ। 20ਵੀਂ ਸਦੀ ਦੀ ਪਿਛਲੇ ਪਹਿਰੇ ਸਰਕਾਰ ਵੱਲੋਂ ਨਵੀਂ ਦਾਣਾ ਮੰਡੀ ਬਣਾ ਦਿੱਤੀ ਗਈ ਜੋ ਕਈ ਏਕੜਾਂ ਵਿੱਚ ਫੈਲੀ ਹੋਈ ਹੈ। ਬਾਘੇ ਪੁਰਾਣੇ ਦੇ ਵਿਕਾਸ ਦਾ ਘੇਰਾ ਦਿਨ-ਬ-ਦਿਨ ਵਧਦਾ ਜਾ ਰਿਹਾ ਹੈ। ਇਸ ਦੇ ਖਿੰਡੇ ਹੋਏ ਵਿਕਾਸ ਨੂੰ ਦਰਸਾਉਂਦੀਆਂ ਹਨ ਬਾਬਾ ਰੋੜੂ ਬਸਤੀ, ਅਵਤਾਰ ਨਗਰ ਕਲੋਨੀ, ਗਾਧਾ ਬਸਤੀ ਆਦਿ ਹੋਰ ਵੀ ਨਵੀਆਂ ਆਬਾਦੀਆਂ ਉੱਸਰ ਰਹੀਆਂ ਹਨ। ਬਾਘਾ ਪੁਰਾਣਾ ਦਾ ਮਸ਼ਹੂਰ ਚੌਕ ਜਿਸ ਵਿਚਕਾਰ ਸ਼ਹੀਦੇ ਆਜ਼ਮ ਸ. ਭਗਤ ਸਿੰਘ ਦਾ ਬੁੱਤ ਲੱਗਾ ਹੋਇਆ ਸੀ। ਇਸ ਬੁੱਤ ਦੀ ਘੁੰਡ ਚੁਕਾਈ ਕਿਸੇ ਸਮੇਂ ਤੇਜਾ ਸਿੰਘ ਸੁਤੰਤਰ ਨੇ ਕੀਤੀ ਸੀ। ਸਮੇਂ ਦੀ ਸਰਕਾਰ ਨੇ ਉਹ ਬੁੱਤ ਉਸ ਥਾਂ ਤੋਂ ਹਟਾ ਕੇ ਇੱਕ ਪਾਸੇ ਕਰਕੇ ਲਾ ਦਿੱਤਾ ਹੈ। ਹੁਣ ਇਹ ਚੌਕ ਸ਼ਹੀਦ ਭਗਤ ਸਿੰਘ ਵਾਲਾ ਨਹੀਂ ਬੱਤੀਆਂ ਵਾਲਾ ਚੌਕ ਅਖਵਾਉਣ ਲੱਗ ਪਿਆ ਹੈ।

ਭਾਰਤ ਦੇ ਆਜਾਦ ਹੋਣ ਤੋਂ ਲੈ ਕੇ 1979 ਤੱਕ ਬਾਘਾ ਪੁਰਾਣਾ ਪੇਂਡੂ ਖੇਤਰ ਹੀ ਰਿਹਾ। ਇੱਥੇ ਵੀ ਪੰਚਾਇਤ ਸੰਮਤੀ ਦੀ ਚੋਣ ਹੁੰਦੀ ਸੀ ਤੇ ਸਰਪੰਚ, ਪੰਚਾਂ ਦੀ ਚੋਣ ਹੁੰਦੀ ਸੀ। ਪਰ 1979 ਤੋਂ ਇੱਥੇ ਮਿਊਂਸੀਪਲ ਕਮੇਟੀ ਹੋਂਦ ਵਿੱਚ ਆ ਗਈ ਹੈ। ਕਮੇਟੀ ਨੇ ਹੁਣ ਇੱਥੇ ਚੋਣ ਪ੍ਰਕ੍ਰਿਆ ਲਈ ਬਾਘਾ ਪੁਰਾਣਾ ਨੂੰ 13 ਵਾਰਡਾਂ ਵਿੱਚ ਵੰਡ ਦਿੱਤਾ ਹੈ। ਸਮੇਂ ਸਮੇਂ ਇੱਥੋਂ ਐਮ.ਸੀ. ਅਤੇ ਚੇਅਰਮੈਨ ਪ੍ਰਧਾਨਾਂ ਦੀ ਚੋਣ ਹੁੰਦੀ ਰਹਿੰਦੀ ਹੈ। ਬਾਘੇ ਪੁਰਾਣੇ ਦੀ ਮਾਣ ਮਹੱਤਤਾ ਵਿੱਚ ਉਦੋਂ ਹੋਰ ਵੀ ਵਾਧਾ ਹੋ ਗਿਆ ਜਦੋਂ 1997 ਵਿੱਚ ਇਸਨੂੰ ਤਹਿਸੀਲ ਵਿੱਚ ਬਦਲ ਦਿੱਤਾ ਗਿਆ। ਤਹਿਸੀਲ ਦਫ਼ਤਰ ਬਨਣ ਉਪਰੰਤ ਦਿਨੋਂ ਦਿਨ ਇਸ ਦੀ ਰੌਣਕ ਵਧ ਰਹੀ ਹੈ। ਆਉਣ ਵਾਲੇ ਸਮੇਂ ਵਿੱਚ ਬਾਘੇ ਪੁਰਾਣੇ ਦੀ ਭੂਗੋਲਿਕ ਸਥਿਤੀ ਅਤੇ ਇਸ ਦਾ ਸਭਿਆਚਾਰ ਖੇਤਰ ਹੋਰ ਵਿਸ਼ਾਲ ਹੋਵੇਗਾ। ਤਕਰੀਬਨ 1857 ਵਿੱਚ ਇੱਥੋਂ ਉੱਠ ਕੇ ਇੱਥੋਂ ਦੇ ਬੈਰਾੜਾਂ ਨੇ ਫਾਜ਼ਿਲਕਾ ਤੋਂ ਤਕਰੀਬਨ ਤਿੰਨ ਕੁ ਕਿਲੋਮੀਟਰ ਉਰਲੇ ਪਾਸੇ ਇੱਕ ਨਵਾਂ ਬਾਘੇ ਵਾਲਾ ਵਸਾਇਆ ਹੈ। ਉਸ ਸਮੇਂ ਇਸ ਇਲਾਕੇ ਵਿੱਚ ਪਾਣੀ ਦੀ ਬੜੀ ਕਿੱਲਤ ਸੀ। ਇੱਥੋਂ ਦੇ ਮੋਹੜੀ ਗੱਡਾਂ ਨੇ ਪਾਣੀ ਦੀ ਘਾਟ ਨੂੰ ਪੂਰਾ ਕਰਨ ਲਈ ਇੱਥੇ ਇੱਕ ਕੱਚੀ ਘਵਾਰ ਪੱਟੀ ਸੀ। ਉਸ ਸਮੇਂ ਇੱਥੇ ਇੱਕਲੇ ਬੈਰਾੜ ਹੀ ਵਸੇ ਸਨ ਪਰ ਹੁਣ ਬੈਰਾੜਾਂ ਤੋਂ ਇਲਾਵਾ ਨਵੇਂ ਬਾਘੇ ਵਾਲੇ ਵਿੱਚ ਚੀਮੇ, ਸਰਾਂ ਆਦਿ ਹੋਰ ਗੋਤ ਵੀ ਵਸਦੇ ਹਨ।

## ਤਹਿਸੀਲ ਨਿਹਾਲ ਸਿੰਘ ਵਾਲਾ

ਅੱਜ ਤਹਿਸੀਲ ਦੇ ਰੂਪ ਵਿੱਚ ਆਪਣੀ ਪਹਿਚਾਣ ਬਣਾਈ ਬੈਠਾ ਨਿਹਾਲ ਸਿੰਘ ਵਾਲਾ ਕਿਸੇ ਸਮੇਂ ਇੱਕ ਪਿੰਡ ਦੇ ਰੂਪ ਵਿੱਚ ਵਿਗਸਿਆ ਸੀ। ਧਾਲੀਵਾਲ ਗੋਤ ਦੇ ਲੋਕਾਂ ਨੇ 1843 ਦੇ ਵਿੱਚ ਇਹ ਪਿੰਡ ਆਬਾਦ ਕੀਤਾ ਸੀ। ਇਸ ਪਿੰਡ ਦੇ ਆਬਾਦ ਹੋਣ ਦੀ ਕਹਾਣੀ ਬੜੀ ਹੀ ਅਲੌਕਿਕ ਅਤੇ ਵਚਿੱਤਰ ਹੈ। ਇਸ ਪਿੰਡ ਵਿੱਚ ਦੋ ਪੱਤੀਆਂ ਹਨ - ਬਾਬਾ ਨਿਹਾਲ ਅਤੇ ਬਾਬਾ ਗੁਲਾਬ ਜਿਹੜੀਆਂ ਇਸ ਪਿੰਡ ਦੇ ਮੋਹੜੀ ਗੱਡਾਂ ਨੂੰ ਦਰਸਾਉਂਦੀਆਂ ਹਨ।

ਇਸ ਪਿੰਡ ਦੇ ਮੁੱਢਲੇ ਵਾਸ਼ਿੰਦਿਆਂ ਦੇ ਪਿਛੋਕੜ ਵੱਲ ਜੇ ਖੋਜੀ ਨਿਗ੍ਹਾ ਮਾਰੀਏ ਤਾਂ ਪਤਾ ਚਲਦਾ ਹੈ ਕਿ ਇਹ ਧਾਰਾ ਨਗਰੀ ਦੇ ਵਸਨੀਕ ਬਾਰ੍ਹਵੀਂ ਸਦੀ ਦੇ ਇਰਦ ਗਿਰਦ ਰਾਜਾ ਜੱਗਦੇਓ ਪਰਿਵਾਰ ਨਾਲ ਪੰਜਾਬ ਦੀ ਧਰਤੀ 'ਤੇ ਆਏ ਸਨ। ਮਾਲਵੇ ਦੇ ਪ੍ਰਸਿੱਧ ਇਤਿਹਾਸਕਾਰ ਸ. ਸਰਬਨ ਸਿੰਘ ਬੀਰ ਦੇ ਕਥਨ ਅਨੁਸਾਰ ਚੰਬਲ ਘਾਟੀ ਦੀ ਰਿਆਸਤ ਧੌਲਪੁਰ ਦੀ ਰਾਜਧਾਨੀ ਇਹਨਾਂ ਨਾਲ ਹੀ ਸਬੰਧਤ ਹੈ। ਕਾਂਗੜ ਦਾ ਚੌਧਰੀ ਮਿਹਰ ਮਿੱਠਾ ਵੀ ਇਹਨਾਂ ਵਿੱਚੋਂ ਹੀ ਸੀ। ਕਾਂਗੜ ਤੋਂ ਉੱਠ ਕੇ ਹੀ ਧਾਲੀਵਾਲ ਮੋਗੇ ਦੀ ਦੱਖਣੀ ਦਿਸ਼ਾ ਵਿੱਚ ਫੈਲ ਗਏ ਇਸ ਖੇਤਰ ਨੂੰ ਧਾਲੀਵਾਲਾਂ ਦਾ ਤਪਾ ਵੀ ਕਿਹਾ ਜਾਂਦਾ ਹੈ। ਹੋਰ ਪਿੰਡਾਂ ਤੋਂ ਇਲਾਵਾ ਪਿੰਡ ਰਣਸੀਂਹ ਕੇ ਕਲਾਂ ਇਹਨਾਂ ਧਾਲੀਵਾਲਾਂ ਦਾ ਇਸ ਇਲਾਕੇ ਵਿੱਚ ਮੁੱਢਲਾ ਪਿੰਡ ਸੀ।

ਚੀਚੋ ਧਾਲੀਵਾਲ ਦਾ ਪੁੱਤਰ ਫੌਜਾ ਜਿਸ ਦੇ ਤਿੰਨ ਪੁੱਤਰ ਨਿਹਾਲ, ਗੁਲਾਬ ਅਤੇ ਜੋਗਾ ਸਨ। ਨਿਹਾਲ ਵੱਡਾ ਹੋਣ ਕਰਕੇ ਇਸ ਖਿੱਤੇ ਦਾ ਚੌਧਰੀ ਅਖਵਾਉਂਦਾ ਸੀ। ਕਿਸੇ ਕਾਰਣ ਭਰਾਵੀਂ ਅਣਬਣ ਹੋ ਗਈ। ਚੌਧਰੀ ਨਿਹਾਲ ਵੱਡਾ ਹੋਣ ਕਰਕੇ ਨੇ, ਘਰ ਦਾ ਕਲੇਸ਼ ਮੁਕਾਉਣ ਲਈ ਵੱਖਰਾ ਪਿੰਡ ਬੰਨਣ ਲਈ ਅੱਜ ਦੇ ਨਿਹਾਲ ਸਿੰਘ ਵਾਲਾ ਵਾਲੀ ਥਾਂ 'ਤੇ ਆ ਟਿਕਾਣਾ ਲਾਇਆ। ਉਸ ਸਮੇਂ ਇਹ ਥਾਂ ਉਜਾੜ ਹੀ ਉਜਾੜ ਸੀ। ਚੌਧਰੀ ਨਿਹਾਲ ਦੇ ਨਾਲ ਇਸਦਾ ਭਾਈ ਗੁਲਾਬ ਵੀ ਆ ਗਿਆ ਸੀ। ਇਸ ਥਾਂ ਨੂੰ ਟਿਕਾਣਾ ਮੰਨ ਕੇ ਇਹਨਾਂ ਭਰਾਵਾਂ ਨੇ ਆਪਣਾ ਕਿਲ੍ਹਾ ਉਸਾਰਨ ਲਈ ਕੱਚੀਆਂ ਇੱਟਾਂ ਕੱਢਣੀਆਂ ਸ਼ੁਰੂ ਕਰ ਦਿੱਤੀਆਂ। ਤੀਜਾ ਭਾਈ ਜੋਗਾ ਜੋ ਰਣਸੀਂਹ ਕਲਾਂ ਵਿੱਚ ਹੀ ਰਹਿੰਦਾ ਸੀ। ਜਦੋਂ ਉਸਨੂੰ ਪਤਾ ਚੱਲਿਆ ਤਾਂ ਉਹ ਈਰਖਾ ਵੱਸ ਹੋ ਗਿਆ। ਜੋਗੇ ਦੀ ਸੋਚ ਸੀ ਕਿ ਨਿਹਾਲ ਹੋਣੀ ਇਸ ਖਿੱਤੇ ਵਿੱਚ ਕਿਲ੍ਹਾ ਉਸਾਰ ਕੇ ਚੌਧਰੀ ਨਾ ਅਖਵਾਉਣ। ਚੌਧਰੀ ਮੇਰਾ ਪੁੱਤਰ ਵਜੀਰ ਹੀ ਬਣੇ।

ਇੱਧਰ ਚੌਧਰੀ ਨਿਹਾਲ ਤੇ ਉਸਦਾ ਭਰਾ ਗੁਲਾਬ ਤੇ ਉਹਨਾਂ ਦੇ ਸਪੁੱਤਰ ਸੁਹੇਲ, ਬਘੇਲ, ਸੇਵਾ ਆਦਿ ਕਿਲ੍ਹੇ ਲਈ ਇੱਟਾਂ ਕੱਢ ਰਹੇ ਸਨ। ਦੂਜੇ ਪਾਸੇ ਇਹਨਾਂ ਨੂੰ ਇੱਥੋਂ ਦੂਰ ਭਜਾਉਣ ਲਈ ਜੋਗਾ ਤੇ ਉਸਦਾ ਪੁੱਤਰ ਵਜੀਰ ਆਦਿ ਲੜਾਈ ਲਈ ਇੱਥੇ ਆ ਗਏ। ਇਸ ਥਾਂ ਤੇ ਬੜੀ ਭਾਰੀ ਲੜਾਈ ਹੋਈ ਸੀ (ਇਹ ਲੜਾਈ ਵਾਲਾ ਸਥਾਨ ਸੀ ਜਿੱਥੇ ਹੁਣ

ਹਾਈ ਸਕੂਲ ਅਤੇ ਨਾਲ ਹੀ ਸ਼ਮਸ਼ਾਨ ਘਾਟ ਹੈ)। ਇਸ ਘਮਸਾਨ ਦੀ ਲੜਾਈ ਵਿੱਚ ਹੋਰ ਨੁਕਸਾਨ ਤਾਂ ਹੋਇਆ ਸੀ। ਨਿਹਾਲ ਸਿੰਘ ਨੇ ਵਜੀਰ ਸਿੰਘ ਦਾ ਸਿਰ ਵੱਢ ਦਿੱਤਾ ਸੀ।

ਚੋਧਰੀ ਨਿਹਾਲ ਅਤੇ ਇਸ ਦੇ ਪਰਿਵਾਰ ਸਿਰ ਕਤਲ ਦਾ ਕੇਸ ਦਰਜ ਹੋ ਗਿਆ। ਜੋ ਲਾਹੌਰ ਮਹਾਰਾਜਾ ਸ਼ੇਰ ਸਿੰਘ ਦੀ ਕਚਹਿਰੀ ਵਿੱਚ ਚੱਲਿਆ ਸੀ। ਇਹ ਸਾਰੀ ਘਟਨਾ ਸਰਦਾਰਨੀ ਸਦਾ ਕੌਰ ਕੋਲ ਵੀ ਪਹੁੰਚ ਗਈ ਸੀ। ਉਹ ਨਹੀਂ ਚਾਹੁੰਦੀ ਸੀ ਕਿ ਉਸ ਦੇ ਵਡੇਰਿਆਂ ਦੀ ਅੰਸ਼ ਵਸਣ ਦੀ ਬਿਜਾਏ ਆਪਣੀਆਂ ਲੜਾਈਆਂ ਕਰਕੇ ਇਸ ਤਰ੍ਹਾਂ ਉਜੜੇ। ਸਰਦਾਰਨੀ ਮਿਥੀ ਤਾਰੀਖ਼ 'ਤੇ ਮਹਾਰਾਜਾ ਸ਼ੇਰ ਸਿੰਘ ਦੀ ਕਚਹਿਰੀ ਪਹੁੰਚੀ ਅਤੇ ਇਹਨਾਂ ਦੋਹਾਂ ਧਿਰਾਂ ਦਾ ਰਾਜੀਨਾਮਾ ਕਰਵਾ ਦਿੱਤਾ ਸੀ।

ਜਿਸ ਥ਼ਾਂ 'ਤੇ ਇਹ ਲੜਾਈ ਹੋਈ ਸੀ, ਕਤਲੋ ਗਾਰਤ ਹੋਈ ਸੀ, ਉਸ ਥਾਂ ਨੂੰ ਚੋਧਰੀ ਨਿਹਾਲ ਕਿਆਂ ਨੇ ਮਨਹੂਸ ਸਮਝ ਕੇ ਇੱਥੇ ਪਿੰਡ ਦੀ ਮੋਹੜੀ ਨਾ ਗੱਡੀ। ਇਸ ਪਿੰਡ ਦੀ ਮੋਹੜੀ ਹੋਰ ਥਾਂ ਗੱਡੀ ਗਈ ਜਿੱਥੇ ਹੁਣ ਇੰਦਰ ਸਿੰਘ ਬਾਰ ਦਾ ਘਰ ਹੈ, ਪਿੰਡ ਦੇ ਵਿਚਕਾਰ। ਇੱਥੇ ਹੀ ਨਿਹਾਲ ਕਿਆਂ ਨੇ ਆਪਣਾ ਕੱਚਾ ਕਿਲ੍ਹਾ ਉਸਾਰਿਆ ਸੀ। ਵੱਡਾ ਭਾਈ ਨਿਹਾਲ ਚੋਧਰੀ ਹੋਣ ਕਰਕੇ ਇਸ ਦੇ ਨਾਅਤੇ ਹੀ ਪਿੰਡ ਦਾ ਨਾਂਮ 'ਨਿਹਾਲੇ ਵਾਲਾ' ਪਿਆ। ਇਸ ਪਿੰਡ ਵਿੱਚ ਦੋ ਪੱਤੀਆਂ ਹਨ - ਇੱਕ ਨਿਹਲ ਪੱਤੀ ਅਤੇ ਦੂਜੀ ਇਸ ਦੇ ਭਾਈ ਦੇ ਨਾਮ 'ਤੇ ਗੁਲਾਬ ਪੱਤੀ।

ਇਹ ਪਿੰਡ ਖਾਲਸ ਹੀ ਧਾਲੀਵਾਲਾਂ ਦਾ ਹੈ ਪਰ ਇੱਕ ਘਰ ਸਿੱਧੂਆਂ ਦਾ ਵੀ ਵਸਦਾ ਹੈ ਤੇ ਇੱਕ ਘਰ ਭੱਠਲ ਹਸਨਪੁਰੀਆਂ ਦਾ ਵਸਦਾ ਹੈ। ਹਸਨਪੁਰੇ ਬਾਬਾ ਨਿਹਾਲ ਦੀ ਲੜਕੀ ਵਿਆਹੀ ਹੋਈ ਸੀ ਜੋ ਬਾਦ ਵਿੱਚ ਇੱਥੇ ਆ ਕੇ ਰਹਿਣ ਲੱਗ ਪਈ ਸੀ। ਇਹਨਾਂ ਦਾ ਗੋਤ ਤਾਂ ਭੱਠਲ ਸੀ ਪਰ ਲੋਕ ਇਹਨਾਂ ਨੂੰ ਆਪ ਹਸਨਪੁਰੀਏ ਹੀ ਆਖਦੇ ਹਨ। ਸਿੱਧੂ ਗੋਤ ਦੇ ਲੋਕ ਇੱਥੇ ਨਾਨਕੀ ਢੇਰੀ 'ਤੇ ਆਏ ਹਨ। ਉਹ ਆਪਸੀ ਪਿਆਰ ਨਾਲ ਰਹਿ ਰਹੇ ਹਨ।

ਨਿਹਾਲੇ ਵਾਲੇ ਖੇਤਰ ਦੀ ਆਬਾਦੀ ਤੇ ਇਸ ਦੇ ਵਿਕਾਸ ਨੂੰ ਮੁੱਖ ਰੱਖ ਕੇ ਇਸ ਨੂੰ ਬਲਾਕ ਬਨਣ ਦਾ ਮਾਣ ਪ੍ਰਾਪਤ ਹੋਇਆ। ਉਦੋਂ ਇਸ ਵਿੱਚ ਤਕਰੀਬਨ 42 ਪਿੰਡ ਸਨ। ਸ. ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ ਜਦੋਂ ਪਾਰਲੀਮਾਨੀ ਸੈਕਟਰੀ ਸਨ, ਇਸ ਭਾਗਾਂ ਵਾਲੇ ਨਿਹਾਲੇ ਵਾਲੇ ਨੂੰ ਸਬ ਤਹਿਸੀਲ ਦਾ ਮਾਣ ਪ੍ਰਾਪਤ ਹੋਇਆ। ਇਸ ਤਰ੍ਹਾਂ ਹੀ ਮੋਗਾ ਜ਼ਿਲ੍ਹਾ ਬਨਣ ਨਾਲ 1996 ਵਿੱਚ ਇਸਨੂੰ ਤਹਿਸੀਲ ਦਾ ਦਰਜਾ ਦਿੱਤਾ ਗਿਆ।

ਇਸ ਨਿਹਾਲੇ ਵਾਲਾ ਤਹਿਸੀਲ ਵਿੱਚ ਇੱਕ ਦਾਣਾ ਮੰਡੀ ਹੈ, ਜਿਸ ਦੀ ਆਪਣੀ ਅਨੋਖੀ ਹੀ ਪਹਿਚਾਣ ਹੈ। ਇਸ ਮੰਡੀ ਨੂੰ ਆਮ ਕਰਕੇ 'ਸਾਲੇ ਭਨਵਈਏ' ਵਾਲੀ ਮੰਡੀ



ਆਖਿਆ ਜਾਂਦਾ ਹੈ। 1936 ਵਿੱਚ ਪੱਤੋ ਵਾਲੇ ਹੀਰਾ ਸਿੰਘ ਨੇ ਇਹ ਮੰਡੀ ਆਪਣੇ ਪਿੰਡ ਲਈ ਮਨਜ਼ੂਰ ਕਰਵਾਈ ਸੀ। ਪਰ ਪਿੰਡ ਵਿੱਚ ਜਗ੍ਹਾ ਦੀ ਘਾਟ ਕਾਰਨ ਇਹ ਮੰਡੀ ਉੱਥੇ ਬਨ ਨਹੀਂ ਸਕੀ ਸੀ। ਸ. ਹੀਰਾ ਸਿੰਘ ਨਿਹਾਲੇ ਵਾਲੇ ਸ. ਭੰਤਾ ਸਿੰਘ ਕੋਲ ਆਇਆ ਤੇ ਵਿਚਾਰ ਹੋਈ ਤਾਂ ਭੰਤਾ ਸਿੰਘ ਨੇ ਆਪਣੇ ਪਿੰਡ ਦਾ 25 ਕਿੱਲਿਆਂ ਦਾ ਸਾਂਝਾ ਪੜਾਅ ਜੋ ਬੇ-ਆਬਾਦ ਪਿਆ ਸੀ, ਜਿਸ ਵਿੱਚ ਫਰਮਾਂਹ ਆਦਿ ਖੜੇ ਸਨ, ਮੰਡੀ ਨੂੰ ਦੇ ਦਿੱਤਾ। 1952 ਵਿੱਚ ਜਾ ਕੇ ਇਹ ਮੰਡੀ ਆਬਾਦ ਹੋ ਗਈ ਸੀ। ਇਸ ਮੰਡੀ ਵਿੱਚ ਪਹਿਲਾਂ ਭਾਨਾ ਰਾਮ ਕੇ ਧੂੜਕੋਟ ਤੋਂ ਆ ਕੇ ਵਸੇ ਸਨ।

ਇਸ ਤਹਿਸੀਲ ਦਾ ਆਪਣਾ ਵਿਧਾਨ ਸਭਾ ਹਲਕਾ ਹੈ, ਜਿੱਥੇ ਸਮੇਂ ਸਮੇਂ ਅਨੁਸਾਰ ਗੁਰਚਰਨ ਸਿੰਘ ਨਿਹਾਲੇ ਵਾਲਾ, ਗੁਰਬਖ਼ਸ਼ ਸਿੰਘ ਕਾਮਰੇਡ, ਮਨਸਾ ਸਿੰਘ, ਦਲੀਪ ਸਿੰਘ ਹਿੰਮਤਪੁਰਾ, ਸੱਘੜ ਸਿੰਘ, ਜੋਰਾ ਸਿੰਘ ਭਾਗੀ ਕੇ, ਅਜੈਬ ਸਿੰਘ ਰੌਤਾ ਆਦਿ ਕਾਮਯਾਬ ਹੁੰਦੇ ਆਏ ਹਨ। ਉਂਝ ਇਹ ਨਿਹਾਲੇ ਵਾਲਾ ਤਹਿਸੀਲ ਮੋਗੇ ਜ਼ਿਲ੍ਹੇ ਨਾਲ ਲੱਗਦੀ ਹੈ ਪਰ ਇਸਦਾ ਪਾਰਲੀਮਾਨੀ ਹਲਕਾ ਸੰਗਰੂਰ ਨਾਲ ਜੁੜਿਆ ਹੋਇਆ ਹੈ।

ਇੱਕ ਪਿੰਡ ਤੋਂ ਐਨੀ ਉੱਚੀ ਬੁਲੰਦੀ 'ਤੇ ਪਹੁੰਚਣ ਵਾਲੇ ਇਸ ਨਿਹਾਲ ਸਿੰਘ ਵਾਲਾ ਦੀਆਂ ਜਿਸ ਤਰ੍ਹਾਂ ਰਾਜਨੀਤਕ, ਸਭਿਆਚਾਰਕ ਗਤੀਵਿਧੀਆਂ ਦਾ ਵਿਕਾਸ ਹੋ ਰਿਹਾ ਹੈ। ਇੱਕ ਦਿਨ ਇਹੋ ਜਿਹਾ ਆਵੇਗਾ ਜਦ ਇਹ ਹੋਰ ਤਰੱਕੀ ਦੀਆਂ ਮੰਜਲਾਂ ਮਾਰ ਕੇ ਸਭਨਾਂ ਦਾ ਧਿਆਨ ਆਪਣੇ ਵੱਲ ਖਿੱਚੂਗਾ।

ਟੁੱਟ ਗਏ ਸਬਰ ਪਿਆਲੇ ਮੇਰੇ
ਡੁੱਲ੍ਹ ਗਏ ਸਿਦਕ ਭਰੋਸੇ
ਦੋਸ਼ੀ ਡਿੱਠੇ ਹੁਕਮ ਚਲਾਉਂਦੇ
ਫਾਂਸੀ ਚੜ੍ਹਨ ਬੇਦੋਸ਼ੇ।

# ਤਹਿਸੀਲ ਧਰਮਕੋਟ

ਗਜ਼ਟੀਅਰ ਆਫ ਇੰਡੀਆ, ਪੰਜਾਬ ਫਿਰੋਜ਼ਪੁਰ ਅਨੁਸਾਰ ਧਰਮਕੋਟ ਦਾ ਪਹਿਲਾਂ ਨਾਮ ਕੁਤਬਪੁਰ ਸੀ । ਖ਼ਿਆਲ ਕੀਤਾ ਜਾਂਦਾ ਹੈ ਕਿ ਇਹ ਇਲਾਕਾ ਪਹਿਲਾਂ ਪਹਿਲ ਮੁਸਲਮਾਨੀ ਰਾਜ ਦੇ ਦਬਦਬੇ ਥੱਲੇ ਰਿਹਾ ਹੋਵੇਗਾ । ਭਾਰਤ ਵਿੱਚ ਮੁਸਲਮਾਨੀ ਰਾਜ ਦੇ ਮੋਢੀ 'ਕੁਤਬਦੀਨ' ਸਨ । ਪਹਿਲਾਂ ਪਹਿਲ ਇਹ ਕਸਬਾ ਕੁਤਬਦੀਨ ਨੇ ਹੀ ਵਸਾਇਆ ਸੀ । ਇਸ 'ਕੁਤਬਦੀਨ' ਮੁਸਲਮਾਨੀ ਰਾਜੇ ਦਾ ਮਕਬਰਾ ਅਨਾਰ ਕਲੀ ਬਜਾਰ ਲਾਹੌਰ ਵਿੱਚ ਬਣਿਆ ਹੋਇਆ ਹੈ ।

ਹਿਸਟਰੀ ਆਫ ਦੀ ਸਿਖਜ਼ ਰੈਲੀਗੌਨ ਪੇਜ 286—87 ਅਨੁਸਾਰ ਇਹ ਧਰਮਕੋਟ ਦਾ ਪ੍ਰਗਣਾ ਇੱਕ ਸਮੇਂ ਭਾਈ ਕਿਆਂ ਦੇ ਅਧੀਨ ਵੀ ਸੀ । ਸ. ਤਾਰਾ ਸਿੰਘ ਕੰਗ ਇੱਥੋਂ ਦਾ ਸਰਦਾਰ ਸੀ । ਇਸ ਦੀ ਧਰਮਪਤਨੀ ਦਾ ਨਾਮ ਧਰਮ ਕੌਰ ਸੀ । ਮਾਲਵਾ ਇਤਿਹਾਸ ਪੰਨਾ 14 ਅਨੁਸਾਰ ਸ. ਤਾਰਾ ਸਿੰਘ ਕੰਗ ਨੇ ਇਸ ਇਲਾਕੇ ਵਿੱਚ ਆਪਣੀ ਸਰਦਾਰੀ ਦਾ ਅਸਰ ਛੱਡਣ ਲਈ ਇਸ ਕੁਤਬਪੁਰ ਦਾ ਨਾਮ ਬਦਲਣ ਲਈ ਸ੍ਰੀਮਾਨ ਜੋਤਸ਼ੀ ਸ. ਤੇਜਾ ਸਿੰਘ ਨੂੰ ਬੁਲਾਇਆ । ਉਸਨੇ ਆਪਣੇ ਜੋਤਿਸ਼ ਅਨੁਸਾਰ 'ਧ' ਅੱਖਰ ਨੂੰ ਪਹਿਲ ਦਿੱਤੀ ਜਿਸ ਤੋਂ ਇਸ ਦਾ ਨਾਮ ਧਰਮਕੋਟ ਰੱਖਿਆ ਗਿਆ । ਤਾਰਾ ਸਿੰਘ ਕੰਗ ਦੀ ਧਰਮਪਤਨੀ ਦਾ ਨਾਮ ਵੀ ਧਰਮ ਕੌਰ ਸੀ । ਇਹ ਧਰਮਕੋਟ ਹੋਰ ਵੀ ਉਸਦੇ ਨਾਮ ਨਾਲ ਜਾਣਿਆ ਜਾਣ ਲੱਗਾ । ਪਰ ਹਿਸਟਰੀ ਆਫ ਦੀ ਸਿਖਜ਼ ਰੈਲੀਗੌਨ ਪੇਜ 281 ਅਨੁਸਾਰ ਤਾਰਾ ਸਿੰਘ ਗੈਬਾ ਸਰਦਾਰ ਮਿਸਲ ਡੱਲੇਵਾਲੀਆਂ ਦੀ ਧਰਮਪਤਨੀ ਦਾ ਨਾਮ ਰਤਨ ਕੌਰ ਸੀ ।

ਪੰਥ ਪ੍ਰਕਾਸ਼ ਪੇਜ 190 ਅਨੁਸਾਰ ਇਸ ਕੁਤਬਪੁਰ ਦਾ ਨਾਮ ਤਾਰਾ ਸਿੰਘ ਗੈਬਾ ਨੇ ਬਦਲ ਕੇ ਧਰਮਕੋਟ ਰੱਖਿਆ ਸੀ । ਨਾਮ ਬਦਲਣ ਸਮੇਂ ਇਸ ਦਾ ਪਹਿਲਾ ਸਰਦਾਰ ਧਰਮ ਸਿੰਘ ਨਿਯੁਕਤ ਹੋਇਆ ਸੀ । ਜਿਸ ਤੋਂ ਇਸ ਦਾ ਨਾਮ ਧਰਮਕੋਟ ਪਿਆ ।

ਦੀ ਔਰੀਜ਼ਨ ਆਫ ਦੀ ਸਿੱਖ ਪਾਵਰ ਪੇਜ 66 ਅਨੁਸਾਰ ਸ. ਰਣਜੀਤ ਸਿੰਘ ਨੇ ਇਸ ਧਰਮ ਸਿੰਘ ਨੂੰ 1811 ਈ: ਵਿੱਚ ਇਸ ਇਲਾਕੇ ਤੋਂ ਬੇਦਖ਼ਲ ਕਰ ਦਿੱਤਾ ਸੀ ਅਤੇ ਜਲੰਧਰ ਦੇ ਇਲਾਕੇ ਵਿੱਚ ਇੱਕ ਛੋਟੀ ਜਿਹੀ ਜਗੀਰ ਦੇ ਕੇ ਇੱਥੋਂ ਘੱਲ ਦਿੱਤਾ ਸੀ । ਬਾਦ ਵਿੱਚ ਇਸ ਧਰਮ ਸਿੰਘ ਨੂੰ ਰਣਜੀਤ ਸਿੰਘ ਨੇ ਸਾਹੀਵਾਲ ਦੇ ਫਤਹਿਖਾਨ ਵਾਂਗ ਕੈਦ ਕਰ ਲਿਆ ਸੀ ਤੇ ਧਰਮਕੋਟ ਦਾ ਇਲਾਕਾ ਆਪਣੇ ਅਧੀਨ ਕਰ ਲਿਆ ਸੀ ।

ਸ. ਰਣਜੀਤ ਸਿੰਘ ਨੇ ਧਰਮ ਸਿੰਘ ਦੀ ਥਾਂ ਧਰਮਕੋਟ ਦਾ ਸਰਦਾਰ ਸ. ਅਤਰ ਸਿੰਘ ਨੂੰ ਥਾਪ ਦਿੱਤਾ ਸੀ । 1809 ਦੀ ਸੰਧੀ ਅਨੁਸਾਰ ਸ. ਅਤਰ ਸਿੰਘ ਨੇ ਅੰਗਰੇਜੀ ਸਰਕਾਰ ਤੋਂ ਕੋਈ ਸਹਾਇਤਾ ਨਹੀਂ ਮੰਗੀ ਸੀ, ਆਪਣੇ ਸਬੰਧ ਲਾਹੌਰ ਸਰਕਾਰ ਨਾਲ ਹੀ ਰੱਖੇ ਸਨ । ਧਰਮਕੋਟ ਦਾ ਸਰਦਾਰ ਇਸ ਸੰਧੀ ਹੋਣ ਦੇ ਬਾਵਜੂਦ ਵੀ ਆਪਣੇ ਇਲਾਕੇ ਦਾ



ਨਜ਼ਰਾਨਾ ਲਾਹੌਰ ਸਰਕਾਰ ਨੂੰ ਪੇਸ਼ ਕਰਦਾ ਰਿਹਾ ਸੀ । ਧਰਮਕੋਟ ਦਾ ਉਸ ਸਮੇਂ ਦਾ ਮਾਲੀਆ ਚਾਲੀ ਹਜ਼ਾਰ ਸੀ । ਈ: 1816 ਵਿੱਚ ਧਰਮਕੋਟ ਇੱਕ ਤੱਲੁਕਾ ਸੀ । ਸ. ਰਣਜੀਤ ਸਿੰਘ ਨੇ 27.12.1816 ਨੂੰ ਧਰਮਕੋਟ ਨੂੰ ਮਹਾਂਬੀਰ ਸਿੰਘ ਤੇ ਦਿਵਾਨ ਸਿੰਘ ਰਾਮਗੜ੍ਹ ਨੂੰ ਜਗੀਰ ਦੇਣ ਦਾ ਹੁਕਮ ਕੀਤਾ ਪਰ ਇਹ ਹੁਕਮ ਲਾਗੂ ਨਹੀਂ ਹੋ ਸਕਿਆ । ਦੀ ਰਾਜਸ ਆਫ ਦੀ ਪੰਜਾਬ ਪੇਜ 617 ਅਨੁਸਾਰ ਸ. ਅਤਰ ਸਿੰਘ ਤੋਂ ਬਾਦ ਇਹ ਧਰਮਕੋਟ ਦਾ ਇਲਾਕਾ ਫਤਹਿ ਸਿੰਘ ਆਹਲੂਵਾਲੀਏ ਦੇ ਕੋਲ ਆ ਗਿਆ ਪਰ ਸ. ਰਣਜੀਤ ਸਿੰਘ ਨੇ 1827 ਈ: ਵਿੱਚ ਇਹ ਕਸਬਾ ਤੇ 14 ਪਿੰਡ ਹੋਰ ਫਤਹਿ ਸਿੰਘ ਨੂੰ ਜਗਰਾਵਾਂ ਤੋਂ ਬੁਲਾ ਕੇ ਇਸ ਤੋਂ ਖੋਹ ਲਏ ਸਨ ।

ਈਸਵੀ 1830 ਵਿੱਚ ਧਰਮਕੋਟ ਦੇ ਦੱਖਣ ਦਾ ਇਲਾਕਾ ਸਾਫ ਸੀ । ਧਰਮਕੋਟ ਤੋਂ ਹਰੀਕੇ ਪੱਤਣ ਦੇ ਵਿਚਕਾਰ ਸਾਰਾ ਇਲਾਕਾ ਜੰਗਲ ਹੀ ਸੀ । ਈਸਵੀ 1839 ਵਿੱਚ ਧਰਮਕੋਟ ਦੀ ਆਬਾਦੀ ਕਾਫੀ ਸੀ ਤੇ ਇਸ ਕਸਬੇ ਦੇ ਪੱਛਮ ਵੱਲ ਇੱਕ ਕਿਲ੍ਹਾ ਸੀ ਜਿਸ ਤੇ ਤੋਪਾਂ ਬੀੜੀਆਂ ਹੋਈਆਂ ਸਨ । ਕਿਲ੍ਹੇ ਦੇ ਵਿਚਕਾਰ ਇੱਕ ਉੱਚੀ ਇਮਾਰਤ ਸੀ ਜੋ ਚੌਗਿਰਦੇ ਤੇ ਨਿਗ੍ਹਾਹ ਰੱਖਣ ਲਈ ਬਣਾਈ ਗਈ ਸੀ । ਇਸ ਕਿਲ੍ਹੇ ਦੇ ਚਾਰ ਚੁਫੇਰੇ ਰਾਖੀ ਲਈ ਬੁਰਜ ਬਣਾਏ ਗਏ ਸਨ । ਇਹ ਸ਼ਾਹੀ ਕਿਲ੍ਹਾ ਕੱਚੀਆਂ ਇੱਟਾਂ ਦਾ ਬਣਿਆ ਹੋਇਆ ਸੀ । ਇਸ ਧਰਮਕੋਟ ਇਲਾਕੇ ਦੀ ਮਿੱਟੀ ਬਹੁਤ ਚੀਕਣੀ ਸੀ । ਜਿਸ ਕਰਕੇ ਉਸ ਸਮੇਂ ਕਿਲ੍ਹਿਆਂ ਲਈ ਕੱਚੀਆਂ ਇੱਟਾਂ ਵੀ ਵਰਤੀਆਂ ਜਾਂਦੀਆਂ ਸਨ ।

ਚੰਗੀ ਪੈਦਾਵਾਰ ਵਾਲਾ ਇਲਾਕਾ ਜਾਣਿਆ ਜਾਂਦਾ
ਉਸ ਸਮੇਂ ਵੀ ਧਰਮਕੋਟ ਕਸਬਾ ਚੰਗੀ ਪੈਦਾਵਾਰ ਵਾਲਾ ਇਲਾਕਾ ਜਾਣਿਆ ਜਾਂਦਾ ਉਸ ਸਮੇਂ ਅਨਾਜ ਦੀ
ਸੀ । ਇੱਥੋਂ ਦੇ ਵਪਾਰੀ ਲੋਕ ਅਨਾਜ ਦਾ ਵਪਾਰ ਕਰਦੇ ਸਨ । ਉਸ ਸਮੇਂ ਅਨਾਜ ਦੀ ਸੰਭਾਈ ਟੋਏ ਪੁੱਟ ਕੇ ਕੀਤੀ ਜਾਂਦੀ ਸੀ । ਧਰਮਕੋਟ ਦਾ ਹਾਕਮ ਇਸ ਅਨਾਜ ਵਿੱਚੋਂ ਚੌਥਾ ਹਿੱਸਾ ਲੈਂਦਾ ਸੀ । ਮਾਲਵਾ ਇਤਿਹਾਸ ਜਿਲਦ ਦੂਜੀ ਅਨੁਸਾਰ ਸ. ਰਣਜੀਤ ਸਿੰਘ ਨੇ ਇਹ ਧਰਮਕੋਟ ਜੋਧ ਸਿੰਘ ਦੇ ਪੋਤਰੇ ਮੰਗਲ ਸਿੰਘ ਨੂੰ ਵੀ ਜਗੀਰ ਵਿੱਚ ਦੇਈ ਰੱਖਿਆ ਸੀ । 10 1832 ਵਿੱਚ ਅੰਗਰੇਜ ਸਰਕਾਰ ਦਾ ਰਾਜਦੂਤ ਮੋਹਣ ਲਾਲ ਵੀ ਇੱਥੇ ਆਇਆ ਸੀ ।
ਫਰਵਰੀ 1839 ਨੂੰ ਅੰਗਰੇਜ ਅਫਸਰ ਰੇਟਰੀ ਫਰੇਸ ਵੀ ਇੱਥੇ ਆਇਆ ਸੀ । ਅੰਗਰੇਜ ਇਸ ਧਰਮਕੋਟ ਦੇ ਇਲਾਕੇ ਵੱਲ ਵਧੇ

ਫਿਰੋਜ਼ਪੁਰ ਦੀ ਲੜਾਈ ਤੋਂ ਬਾਦ ਅੰਗਰੇਜ ਇਸ ਧਰਮਕੋਟ ਦੇ ਇਲਾਕੇ ਵੱਲ ਵਧੇ ਤੇ ਉਹਨਾਂ ਨੇ ਧਰਮਕੋਟ ਦੇ ਕਿਲ੍ਹੇ ਤੇ ਹਮਲਾ ਕਰ ਦਿੱਤਾ ਪਰ ਕਿਲ੍ਹੇ ਵਿੱਚ ਸਿੱਖਾਂ ਦੀ ਗਿਣਤੀ ਘੱਟ ਹੋਣ ਕਰਕੇ ਮਾਮੂਲੀ ਲੜਾਈ ਨਾਲ ਕਿਲ੍ਹਾ ਅੰਗਰੇਜੀ ਫੌਜ ਕੋਲ ਆ ਗਿਆ ਸੀ ।

ਧਰਮਕੋਟ ਦੀ ਧਰਤੀ ਗੁਰੂ ਨਾਨਕ ਪਾਤਸ਼ਾਹ ਦੇ ਚਰਨ ਛੂਹ ਨਾਲ ਪਵਿੱਤਰ ਹੋਈ

ਹੈ । ਜਦ ਗੁਰੂ ਨਾਨਕ ਪਾਤਸ਼ਾਹ ਨੇ ਦੂਜੀ ਉਦਾਸੀ ਧਾਰਨ ਕੀਤੀ ਤਾਂ ਮਾਲਕ ਦੀ ਕ੍ਰਿਪਾ ਦ੍ਰਿਸ਼ਟੀ ਮਾਲਵੇ ਤੇ ਪਈ ਸੀ । ਸਤਲੁਜ ਤੋਂ ਪਾਰ ਹੋ ਕੇ ਆਪ ਜੀ ਨੇ ਇਸ ਸ਼ਹਿਰ ਧਰਮਕੋਟ ਵਾਲੀ ਥਾਂ ਨੂੰ ਭਾਗ ਲਾਏ ਸਨ । ਪਰ ਇਸ ਧਰਮਕੋਟ ਵਿੱਚ ਮੁਸਲਮਾਨੀ ਆਬਾਦੀ ਜ਼ਿਆਦਾ ਹੋਣ ਕਰਕੇ ਇਹ ਅਸਥਾਨ ਪ੍ਰਗਟ ਨਹੀਂ ਹੋ ਸਕੇ । ਇਸ ਸਮੇਂ ਧਰਮਕੋਟ ਵਿੱਚ ਤਿੰਨ ਅਸਥਾਨ ਹਨ, ਜਿੰਨ੍ਹਾਂ ਸਬੰਧੀ ਕਿਹਾ ਜਾ ਸਕਦਾ ਹੈ ਕਿ ਸਤਗੁਰਾਂ ਨੇ ਉਹਨਾਂ ਵਿੱਚੋਂ ਇੱਕ ਨੂੰ ਜਰੂਰ ਭਾਗ ਲਾਏ ਹਨ ।

1. ਅਕਾਂਤ ਪੁਰ ਜੋ ਧਰਮਕੋਟ ਤੋਂ ਦੱਖਣ ਵਾਲੇ ਪਾਸੇ ਹੈ
2. ਗੁਰੂ ਨਾਨਕ ਸਰ ਵੀ ਧਰਮਕੋਟ ਤੋਂ ਦੱਖਣ ਵਾਲੇ ਪਾਸੇ ਹੈ
3. ਸਮਾਧਾਂ ਧਰਮਕੋਟ ਤੋਂ ਉੱਤਰ ਵੱਲ, ਬਾਕਰ ਵਾਲੇ ਰਾਹ ਉੱਪਰ ।

ਅੰਗਰੇਜੀ ਰਾਜ ਤੋਂ ਲੈ ਕੇ 1989 ਤੱਕ ਇਹ ਧਰਮਕੋਟ ਜੀਰਾ ਤਹਿਸੀਲ ਨਾਲ ਜੁੜਿਆ ਰਿਹਾ । ਪਰ ਇਸ ਦੀ ਨਿਵੇਕਲੀ ਪਛਾਣ ਉਦੋਂ ਵੀ ਬਰਕਰਾਰ ਸੀ । ਜ਼ੀਰਾ ਤਹਿਸੀਲ ਹੋਣ ਦੇ ਨਾਤੇ ਇਹ ਧਰਮਕੋਟ ਤਹਿਸੀਲ ਜ਼ੀਰਾ ਦਾ ਹੈਡਕੁਆਟਰ ਸੀ । ਤਹਿਸੀਲਦਾਰ ਦੇ ਬੈਠਣ ਵਾਸਤੇ ਇੱਥੇ ਟਾਊਨ ਹਾਲ ਬਣਿਆ ਹੋਇਆ ਸੀ । ਇਸ ਟਾਊਨ ਹਾਲ ਦੀ ਅੱਤ ਪੁਰਾਣੀ ਬਿਲਡਿੰਗ 1934 ਵਿੱਚ ਤਿਆਰ ਹੋਈ ਸੀ ਜੋ ਅੰਗਰੇਜੀ ਰਾਜ ਦੇ ਸਮੇਂ ਨੂੰ ਅੱਜ ਵੀ ਦਰਸਾਉਂਦੀ ਹੈ ।

ਧਰਮਕੋਟ ਵਿੱਚ ਦੇਸ਼ ਦੀ ਆਜਾਦੀ ਤੋਂ ਪਹਿਲਾਂ ਤੋਂ ਹੀ ਇੱਥੇ ਮਿਊਂਸਪਲ ਕਮੇਟੀ ਬਣੀ ਸੀ ਤੇ ਹੁਣ ਤੱਕ ਚਲੀ ਆਉਂਦੀ ਹੈ । ਅੱਜ ਧਰਮਕੋਟ ਤੇਰਾਂ ਵਾਰਡਾਂ ਵਿੱਚ ਵੰਡਿਆ ਹੋਇਆ ਹੈ । 1989 ਵਿੱਚ ਧਰਮਕੋਟ ਨੂੰ ਸਬ ਤਹਿਸੀਲ ਦਾ ਦਰਜਾ ਪ੍ਰਾਪਤ ਹੋਇਆ ਸੀ, ਜਿਸ ਨਾਲ ਇਸ ਦੀ ਸ਼ਾਨੋਂ-ਸ਼ੌਕਤ ਵਿੱਚ ਹੋਰ ਵਾਧਾ ਹੋ ਗਿਆ ਹੈ ।

## ਮੋਗੇ ਦੇ ਮੁੱਢਲੇ ਅਖ਼ਬਾਰ ਰਸਾਲੇ ਅਤੇ ਪੱਤਰਕਾਰ

ਆਜਾਦੀ ਤੋਂ ਤਕਰੀਬਨ ਤੇਈ ਕੁ ਸਾਲ ਪਹਿਲਾਂ ਦੇ ਸਮੇਂ ਬਾਰੇ ਜੋ ਪਤਾ ਚਲਦਾ ਹੈ ਕਿ ਮੋਗੇ ਇਲਾਕੇ ਦਾ ਪੱਤਰਕਾਰੀ ਨਾਲ ਉਦੋਂ ਵੀ ਗੂੜ੍ਹਾ ਸਬੰਧ ਸੀ । ਬੇਸ਼ੱਕ ਉਦੋਂ ਪੰਥ ਖਾਲਸਾ ਦੀਵਾਨ ਦੇ ਹੀ ਪੰਜ-ਛੇ ਅਖ਼ਬਾਰ ਅੰਮ੍ਰਿਤਸਰ ਤੋਂ ਪ੍ਰਕਾਸ਼ਿਤ ਹੁੰਦੇ ਸਨ । ਉਹਨਾਂ ਦੇ ਮੁੱਖ ਪ੍ਰਬੰਧਕਾਂ ਬਾਰੇ ਜੋ ਜਾਣਕਾਰੀ ਪ੍ਰਾਪਤ ਹੋਈ ਉਹਨਾਂ ਵਿੱਚ ਬਚਿੱਤਰ ਸਿੰਘ ਵੈਰੋਕੇ ਮੋਗਾ ਵੀ ਸਨ । ਇਸ ਤਰ੍ਹਾਂ ਹੀ ਖਾਲਸਾ ਪਾਰਲੀਮੈਂਟ ਗਜਟ ਜੋ ਉਸ ਸਮੇਂ ਲੁਧਿਆਣਾ ਤੋਂ ਛਪਦਾ ਸੀ ਦਾ ਸੰਪਾਦਕ ਵੀ ਬ੍ਰਹਮ ਸਿੰਘ ਫਿਰੋਜ਼ਪੁਰੀ ਪਿੰਡ ਲੋਪੋ ਮੋਗਾ ਦਾ ਵਸਨੀਕ ਸੀ । ਇਹਨਾਂ ਤੱਥਾਂ ਨਾਲ ਮੋਗਾ ਇਲਾਕੇ ਦੇ ਪੱਤਰਕਾਰੀ ਨਾਲ ਸਬੰਧ ਹੋਣ ਬਾਰੇ ਸਬੂਤ ਜਰੂਰ ਮਿਲਦੇ ਹਨ ਜੋ ਇੱਕ ਮਾਣ ਵਾਲੀ ਗੱਲ ਹੈ ਪਰ ਮੋਗੇ ਇਲਾਕੇ ਦਾ ਆਪਣਾ ਕੋਈ ਅਖ਼ਬਾਰ ਵੀ ਨਹੀਂ ਸੀ ਜਿਸ ਤੋਂ ਇਸ ਇਲਾਕੇ ਦੇ ਅਜਾਦੀ ਪਸੰਦ ਲੋਕਾਂ ਨੂੰ ਕੋਈ ਸੇਧ ਅਗਵਾਈ ਮਿਲ ਸਕੇ । ਬੇਸ਼ੱਕ ਅੰਗਰੇਜੀ ਹਕੂਮਤ ਨੇ ਜਦੋਂ ਮੋਗੇ 'ਤੇ ਆਪਣੇ ਈਸਾਈ ਮਿਸ਼ਨ ਦਾ ਸਿੱਧਾ ਪ੍ਰਭਾਵ ਪਾਉਣ ਲਈ ਇੱਥੇ ਅੰਗਰੇਜੀ ਸਕੂਲ ਚਾਲੂ ਕੀਤਾ ਸੀ ਤੇ ਨਾਲ ਹੀ ਇੱਕ ਮੈਗਜ਼ੀਨ ਵੀ ਸ਼ੁਰੂ ਕੀਤਾ ਸੀ । ਇਸਦਾ ਨਾਮ ਸੀ 'ਦਾ ਮੋਗਾ ਗਜ਼ਟੀਅਰ' । ਇਸ ਵਿੱਚ ਮੋਗੇ ਬਾਰੇ ਬੜੇ ਦਿਲਚਸਪ ਵੇਰਵੇ ਛਪਦੇ ਸਨ । ਇਹ ਮਿਸਟਰ ਥੋਰਪ ਦੀ ਅਗਵਾਈ ਵਿੱਚ ਛਪਦਾ ਸੀ ।

ਇਸ ਤਰ੍ਹਾਂ ਮੋਗੇ ਦਾ ਅਖ਼ਬਾਰੀ ਜੀਵਨ ਨਾਲ ਸਿੱਧਾ ਜੁੜਨ ਬਾਰੇ ਜੋ ਤੱਥ ਪ੍ਰਾਪਤ ਹੋਏ ਹਨ ਇਹ ਸਮਾਂ 21 ਨਵੰਬਰ 1924 ਦਾ ਸੀ । ਜਿਸਦਾ ਮੁੱਖ ਸਿਹਰਾ ਮਾਲਵੇ ਇਲਾਕੇ ਦੇ ਮਸ਼ਹੂਰ ਆਜਾਦੀ ਪਸੰਦ ਯੋਧੇ 'ਜਗਿੰਦਰ ਸਿੰਘ ਘਾਲੀ' ਦੇ ਸਿਰ ਬੱਝਦਾ ਹੈ । ਸ. ਜਗਿੰਦਰ ਸਿੰਘ ਘਾਲੀ 22 ਜੂਨ 1924 ਨੂੰ ਮੁਲਤਾਨ ਜੇਲ੍ਹ ਵਿੱਚੋਂ ਰਿਹਾ ਹੋ ਕੇ ਆਏ ਸਨ । ਆਪ ਨੇ ਜੇਲ੍ਹ ਤੋਂ ਆਉਂਦਿਆਂ ਹੀ ਜੇਲ ਵਿੱਚ ਬਣੇ ਪ੍ਰੋਗਰਾਮ ਅਨੁਸਾਰ ਆਪਣਾ ਅਖ਼ਬਾਰ ਕੱਢਣ ਲਈ ਦੇਸੀ ਅਤੇ ਪ੍ਰਦੇਸੀ ਵੀਰਾਂ ਨਾਲ ਗੱਲਬਾਤ ਕਰਨੀ ਆਰੰਭ ਕਰ ਦਿੱਤੀ । ਮਾਲਵੇ ਦੇ ਸਾਰੇ ਇਲਾਕੇ ਵਿੱਚ ਅਖ਼ਬਾਰ ਜਾਰੀ ਕਰਨ ਲਈ ਬੇਹੱਦ ਭਜਦੌੜ ਕਰਕੇ ਮਾਇਆ ਇੱਕਤਰ ਕੀਤੀ । ਇਸ ਵਿੱਚ ਪ੍ਰਦੇਸੀ ਸੱਜਣਾਂ ਨੇ ਵੀ ਪੂਰਨ ਯੋਗਦਾਨ ਪਾਇਆ । 29 ਨਵੰਬਰ 1924 ਨੂੰ ਪੰਥਕ ਆਗੂਆਂ ਤੇ ਮਾਲਵੇ ਦੇ ਸ਼ੁਭ ਚਿੰਤਕਾਂ ਦਾ ਇੱਕਠ ਕਰਕੇ ਅਮਰੀਕਾ ਤੇ ਕੈਨੇਡਾ ਵੱਲੋਂ ਜੈਤੋ ਨੂੰ ਜਾਣ ਵਾਲੇ ਸ਼ਹੀਦੀ ਜੱਥੇ ਤੋਂ ਇਸ ਦੀ ਆਰੰਭਕ ਰਸਮ ਕਰਵਾਕੇ ਸ. ਕਪੂਰ ਸਿੰਘ ਜੀ 'ਕੇਹਰ' ਦੀਨਾ ਦੀ ਐਡੀਟਰੀ ਹੇਠ ਰੋਜਾਨਾ ਅਖ਼ਬਾਰ 'ਕੌਮੀ ਦਰਦ' ਨਾਮ ਰੱਖ ਕੇ ਜਾਰੀ ਕਰ ਦਿੱਤਾ ਗਿਆ । ਇਸ ਕੌਮੀ ਦਰਦ ਨੂੰ ਸਾਰੇ ਮਾਲਵੇ ਨੇ ਜੀ ਆਇਆਂ ਆਖਿਆ । ਇਹ ਕੌਮੀ ਦਰਦ ਅਖ਼ਬਾਰ ਪਰਦੇਸੀ ਮਾਲਵਾ ਪ੍ਰੈਸ ਵਿੱਚ ਲੰਬਾ ਸਮਾਂ ਛਪਦਾ ਰਿਹਾ । ਇਸ ਕੌਮੀ ਦਰਦ ਅਖ਼ਬਾਰ ਦੇ ਮੁੱਖ ਪ੍ਰਬੰਧਕ ਸ. ਜਗਿੰਦਰ ਸਿੰਘ ਘਾਲੀ ਪਿੰਡ ਘੱਲ ਕਲਾਂ ਮੋਗਾ ਦੇ

ਦੇ ਹੀ ਵਸਨੀਕ ਸਨ। ਇਸ ਕੌਮੀ ਦਰਦ ਅਖ਼ਬਾਰ ਦਾ ਮੁੱਖ ਪ੍ਰਬੰਧਕ ਸ. ਜਗਿੰਦਰ ਸਿੰਘ ਜੀ ਘਾਲੀ 1925 ਨੂੰ ਇਸ ਸੰਸਾਰ ਤੋਂ ਕੂਚ ਕਰ ਗਿਆ ਸੀ। ਆਪ ਜੀ ਦੇ ਅਕਾਲ ਚਲਾਣੇ ਪਰ ਸ. ਰਾਮ ਸਿੰਘ ਜੀ. ਪਿੰਡ (ਜੈਮਲਵਾਲਾ) ਅਕਾਊਂਟੈਂਟ ਸ੍ਰੀ ਦਰਬਾਰ ਦਾ ਬਿਰਹੋਂ ਵਿਰਲਾਪ ਜੋਕੌਮੀ ਦਰਦ ਅਖ਼ਬਾਰ ਵਿਚ 9 ਸਤੰਬਰ 1925 ਨੂੰ ਪਹਿਲੇ ਪੇਜ ਤੇ ਛਪਿਆ ਸੀ :

ਹਾਇ ! ਅਸਾਂ ਨੂੰ ਗਿਉਂ ਵਿਛੋੜ ਘਾਲੀ,
ਸੋਹਣੀ ਘਾਲਣਾ ਘਾਲ ਸਰਦਾਰ ਘਾਲੀ।
ਅਜੇ ਫੱਟ ਅੱਲ੍ਹੇ, ਨਹੀਂ ਕੱਖ ਪੱਲੇ,
ਨਸ਼ਤਰ ਬਿਰਹੋਂ ਦੀ ਗਿਆਂ ਹੈ ਮਾਰ ਘਾਲੀ।

..............................................................

..............................................................

ਸਿਤਾਰਾ ਮਾਲਵੇ ਦਾ, ਪਿਆਰ ਮੁਲਕ ਸੰਦਾ,
'ਕੌਮੀ ਦਰਦ' ਦਾ ਤੂੰ ਗ਼ਮਖਾਰ ਘਾਲੀ।
ਕੁਰਬਾਨੀ ਆਪ ਦੀ ਨੂੰ ਲੱਗਾ ਫੁੱਲ ਸੋਹਣਾ,
ਰਹਿਸੀ ਖਿੜੀ ਇਹ ਸਦਾ ਗੁਲਜਾਰ ਘਾਲੀ।

..............................................................

..............................................................

ਅਸਾਂ ਸਬਰ ਤੇ ਤੁਸਾਂ ਨਿਵਾਸ ਬਖ਼ਸ਼ੇ,
ਬਿਨੇ, ਪ੍ਰੇਮ ਦੀ ਪਾਸ ਕਰਤਾਰ ਘਾਲੀ,
ਰੋੜ੍ਹ ਗਿਆਂ ਹੈ ਸ਼ਹੂ ਦਰਯਾ ਅੰਦਰ,
ਹਿੰਦ ਪਾਲ ਰੋਵੇ ਜ਼ਾਰੋ ਜ਼ਾਰ ਘਾਲੀ।

ਇਸ ਤਰ੍ਹਾਂ ਹੀ ਅਕਤੂਬਰ 1936 ਨੂੰ 'ਸੁੱਖ ਜੀਵਨ' ਨਾਮ ਦਾ ਅਖ਼ਬਾਰ ਇੱਥੋਂ ਜਾਰੀ ਕੀਤਾ ਜੋ ਲਗਾਤਾਰ ਸਤਾਈ ਸਾਲ ਛਪਦਾ ਰਿਹਾ। ਜਿਸਦੇ ਮੁੱਖ ਸੰਪਾਦਕ ਗਿਆਨੀ ਆਤਮਾ ਸਿੰਘ ਮੋਗਾ ਦੇ ਹੀ ਜੰਮਪਲ ਸਨ। ਸੁੱਖ ਜੀਵਨ ਦੀ ਇੱਕੋ ਇੱਕ ਮਿਸਾਲ ਸੀ ਕਿ ਇਹ ਬਿਨਾਂ ਕਿਸੇ ਪਾਰਟੀ ਲਗਾ ਤੋਂ ਲੋਕ ਸ਼ਕਤੀ ਨਾਲ ਹੀ ਚਲਦਾ ਰਿਹਾ। ਗੁਰਨਾਮ ਸਿੰਘ ਤੀਰ, ਦਾਰਾ ਸਿੰਘ ਪ੍ਰਬਲ, ਭਾਗ ਸਿੰਘ ਜੀਵਨ ਸਾਥੀ ਆਦਿ ਐਸੇ 'ਸੁਖ ਜੀਵਨ' ਅਖ਼ਬਾਰ ਨਾਲ ਸਬੰਧਤ ਰਹੇ ਸਨ। 20 ਅਪ੍ਰੈਲ 1941 ਨੂੰ ਪੱਤੋ ਹੀਰਾ ਸਿੰਘ ਮੋਗਾ ਦੇ ਕੈਪਟਨ ਹੀਰਾ ਸਿੰਘ ਨੇ ਸਪਤਾਹਿਕ 'ਨਵਾਂ ਸੰਸਾਰ' ਨਾਮ ਦਾ ਅਖ਼ਬਾਰ ਜ਼ਾਰੀ ਕੀਤਾ ਤੇ ਇਸ ਤਰ੍ਹਾਂ ਹੀ 1944 ਵਿਚ ਇੱਥੋਂ 'ਨਵਾਂ ਚਾਨਣ' ਸਪਤਾਹਿਕ ਸ. ਨਰੰਜਣ ਸਿੰਘ ਮਿੱਠਾ ਦੀ ਸੰਪਾਦਕੀ ਹੇਠ



ਅਤੇ ਗਿਆਨੀ ਜੈਲ ਸਿੰਘ ਦੀ ਸਰਪ੍ਰਸਤੀ ਹੇਠ ਸ਼ੁਰੂ ਹੋਇਆ ਸੀ।

3 ਮਾਰਚ 1948 ਤੋਂ ਸਪਤਾਹਿਕ 'ਲੋਕਰਾਜ' ਅਖ਼ਬਾਰ ਇੱਥੋਂ ਸ਼ੁਰੂ ਹੋਇਆ। ਇਸ ਦੇ ਸੰਪਾਦਕ ਗਿਆਨੀ ਕੇਹਰ ਸਿੰਘ ਮਿੱਤਰ ਅਤੇ ਕਰਤਾਰ ਸਿੰਘ ਲਹਿਰੀ ਸਨ। ਕੁਝ ਸਮਾਂ ਇਹ ਅਖ਼ਬਾਰ ਚੱਲਿਆ ਪਰ ਬਾਦ ਵਿਚ ਇਸ ਦਾ ਨਾਮ ਬਦਲ ਕੇ 'ਲੋਕ ਯੁੱਗ' ਰੱਖ ਦਿੱਤਾ ਗਿਆ। ਇਸ ਦੀ ਸੰਪਾਦਨਾ ਭਾਗ ਸਿੰਘ ਜੀਵਨ ਸਾਥੀ ਨੇ ਕੀਤੀ। 1949 ਵਿੱਚ ਜਗਤ ਸੇਵਕ ਨੇ 'ਨਵਾਂ ਸੰਸਾਰ' ਸਪਤਾਹਿਕ ਅਤੇ ਰਣਸੀਂਹ ਕੇ ਕਲਾਂ ਦੇ ਗਿਆਨੀ ਹਰੀ ਸਿੰਘ ਜਾਚਕ ਨੇ 'ਕੌਮੀ ਜੀਵਨੀ' ਸਪਤਾਹਿਕ ਮੋਗੇ ਤੋਂ ਅਤੇ 'ਪ੍ਰੀਤ ਮਾਰਗ' ਮਨਵਲੀ ਅੰਬਾਲਾ ਤੋਂ ਪ੍ਰਕਾਸ਼ਿਤ ਕੀਤੇ।

ਇਸ ਤਰ੍ਹਾਂ ਹੀ 1949 ਵਿੱਚ ਤਖ਼ਤ ਸਿੰਘ ਕੋਮਲ ਹੁਰਾਂ ਨੇ 'ਸਾਂਝੀ ਸਰਕਾਰ' ਨਾਮ ਦਾ ਸਪਤਾਹਿਕ ਅਤੇ ਸਰਵਨ ਸਿੰਘ ਮਿਰਗਿੰਦ ਤੇ ਗਿਆਨੀ ਮੁਖਤਿਆਰ ਸਿੰਘ ਦੀ ਸੰਪਾਦਕੀ ਵਿੱਚ 'ਨਵੀਂ ਦੁਨੀਆ' ਜਿਹੇ ਅਖ਼ਬਾਰ ਵੀ ਇੱਥੋਂ ਛਪਦੇ ਰਹੇ। 1949 ਵਿੱਚ ਹੀ ਬਲਵੀਰ ਸਿੰਘ ਦੀ ਪ੍ਰਬੰਧਕੀ ਹੇਠ ਇਸ ਮੋਗੇ ਤੋਂ 'ਪੰਖੇਰੂ' ਛਪਣਾ ਸ਼ੁਰੂ ਹੋਇਆ। ਮੋਗੇ ਤੋਂ ਹੀ 1952 ਵਿੱਚ ਤ੍ਰਿਲੋਚਨ ਸਿੰਘ ਗਿੱਲ ਨੇ 'ਸਾਹਿਤ ਪ੍ਰੀਤ' ਮਾਸਕ ਵੀ ਸ਼ੁਰੂ ਕੀਤਾ ਸੀ ਜੋ 1967 ਤੱਕ ਨਿਰਵਿਘਨ ਛਪਦਾ ਰਿਹਾ। ਭਿੰਡਰ ਕਲਾਂ ਦੇ ਲਛਮਣ ਦਾਸ 'ਰਸ ਭਰੀ' ਅਤੇ ਪ੍ਰੀਤਮ ਪੁਰਬਾ ਨੇ 'ਰਿਮਝਿਮ' ਨਾਂਮ ਦੇ ਮੈਗਜ਼ੀਨ ਵੀ ਇੱਥੋਂ ਕੱਢੇ ਸਨ।

1960 ਤੋਂ ਬਾਦ ਦੇ ਸਮੇਂ ਵਿੱਚ ਇੱਥੋਂ ਨਿਕਲੇ ਅਖ਼ਬਾਰ ਸਪਤਾਹਿਕ 'ਲੰਬੜਦਾਰ' ਜਿਸਦੇ ਸੰਪਾਦਕ ਗੁਰਦੇਵ ਸਿੰਘ ਬੁੱਟਰ ਸਨ, 'ਯਥਾਰਥ' ਦੇ ਸੋਮ ਦੱਤ, 'ਟਕਸਾਲ' ਦੇ ਤਿਲਕ ਰਾਜ ਮੂੰਗਾ, 'ਜਾਗੋ' ਦੇ ਓਮ ਪ੍ਰਕਾਸ਼ ਸ਼ਰਮਾ ਜੋ ਥੋੜ੍ਹਾ ਥੋੜ੍ਹਾ ਚਿਰ ਛਪੇ ਤੇ ਬੰਦ ਹੋ ਗਏ।

ਦੇਵਾ ਸਿੰਘ ਮਾਹਲਾ ਅਤੇ ਜਗਦੀਸ਼ ਚੰਦਰ ਪੁਰੀ ਨੇ ਮੋਗੇ ਇਲਾਕੇ ਵਿਚ ਖੱਬੀ ਸੋਚ ਨੂੰ ਉਭਾਰਨ ਲਈ 'ਨਵੇਂ ਰਾਹ' ਸਪਤਾਹਿਕ ਅਖ਼ਬਾਰ ਇੱਥੋਂ ਛਾਪਣਾ ਸ਼ੁਰੂ ਕੀਤਾ। ਜਨਵਰੀ 1971 ਤੋਂ ਮੋਗੇ ਤੋਂ ਦੋ ਮਾਸਿਕ 'ਮਰੀਚਕਾ' ਸ਼ੁਰੂ ਹੋਇਆ ਜਿਸ ਨੇ ਇਲਾਕਾ ਮੋਗਾ ਵਿਚ ਹੀ ਨਹੀਂ ਦੂਰ ਦੂਰ ਤੱਕ ਆਪਣੀ ਪਹਿਚਾਣ ਬਣਾਈ। ਇਸ ਵਿਚ ਅਲੋਚਨਾਤਮਕ ਸਾਹਿਤਕਾਰਾਂ ਦੀਆਂ ਕਿਰਤਾਂ ਅਤੇ ਖੋਜ ਸਬੰਧੀ ਆਮ ਹੀ ਲੇਖ ਛਪਦੇ ਸਨ। ਇਸਦੀ ਮੁੱਢਲੀ ਸੰਪਾਦਨਾ ਰਜਿੰਦਰ ਸਿੰਘ ਢਿੱਲੋਂ ਅਤੇ ਹਰਪਾਲ ਜੀਤ ਪਾਲੀ ਨੇ ਕੀਤੀ। ਸਮੇਂ ਸਮੇਂ ਇਸਦੇ ਸੰਪਾਦਕਾਂ ਵਿਚ ਅਦਲਾ ਬਦਲੀ ਵੀ ਹੁੰਦੀ ਰਹੀ।

ਜ਼ਿਲ੍ਹਾ ਮੋਗਾ ਵਿੱਚ ਜਾਂ ਇਸ ਦੇ ਨਾਲ ਜੁੜੇ ਹੋਏ ਇਲਾਕੇ ਵਿੱਚ ਨਿੱਕੇ ਨਿੱਕੇ ਛਪਣ ਵਾਲੇ ਦੋ ਵਰਕੀ ਜਾਂ ਚਹੁੰਵਰਕੀ ਅਖ਼ਬਾਰ ਕਿੰਨੇ ਹੀ ਹਨ। ਜਿੰਨ੍ਹਾਂ ਵਿੱਚ ਛਪਦੀਆਂ ਖ਼ਬਰਾਂ,

ਲੇਖਾਂ ਦਾ ਮਿਆਰ ਜਾਂ ਪੇਸ਼ਕਾਰੀ ਕੋਈ ਬਹੁਤੀ ਮਹਤੱਵਪੂਰਨ ਨਹੀਂ ਕਹੀ ਜਾ ਸਕਦੀ । ਸਾਫ ਸੁਥਰੀ ਪੱਤਰਕਾਰੀ ਕੋਈ ਇਹਨਾਂ ਵਿੱਚ ਦਿਸਦੀ ਨਹੀਂ । ਬੇਸ਼ੱਕ ਜਲੰਧਰ, ਚੰਡੀਗੜ੍ਹ, ਪਟਿਆਲਾ ਤੋਂ ਛਪਦੇ ਰੋਜ਼ਾਨਾਂ ਅਖ਼ਬਾਰਾਂ ਦੀ ਭੂਮਿਕਾ ਅਤਿ ਸਲਾਹੁਣਯੋਗ ਹੈ, ਇਹਨਾਂ ਦਾ ਵਿਸ਼ਾਲ ਘੇਰਾ ਪੰਜਾਬ ਮਾਲਵਾ ਤੋਂ ਉੱਪਰ ਦੇਸ਼ ਵਿਦੇਸ਼ ਤੱਕ ਵੀ ਹੈ । ਇਹਨਾਂ ਅਖ਼ਬਾਰਾਂ ਦੇ ਪੱਤਰਕਾਰਾਂ ਦੀ ਸੰਘਣੀ ਭੀੜ ਦੀ ਨਿਗਾਹ ਆਪੋ ਆਪਣੇ ਖੇਤਰ ਦੇ ਜ਼ਰੇ ਜ਼ਰੇ ਉੱਪਰ ਹੈ । ਹਰ ਕਿਸਮ ਦਾ ਮੈਟਰ ਪਾਠਕ ਨੂੰ ਮਿਲ ਰਿਹਾ ਹੈ ਪਰ ਫਿਰ ਵੀ ਮੋਗੇ ਵਿੱਚੋਂ ਕਿਸੇ ਚੰਗੇ ਹਫਤਾਵਾਰੀ ਅਖ਼ਬਾਰ ਦਾ ਛਪਣਾ ਸਮੇਂ ਦੀ ਜਰੂਰੀ ਲੋੜ ਹੈ ਜੋ ਪਾਠਕਾਂ ਨੂੰ ਨਿਰਪੱਖਤਾ, ਪੱਤਰਕਾਰੀ ਨੂੰ ਪੂਜਾ ਮੰਨ ਕੇ ਸਮਕਾਲੀ ਰਾਜਨੀਤੀ, ਸਾਹਿਤਕਾਰਾਂ ਦੀ ਕਿਰਤਾਂ ਤੇ ਖੋਜ ਭਰਪੂਰ ਸਮੱਗਰੀ ਅਤੇ ਮਿਆਰੀ ਖ਼ਬਰਾਂ ਦੀ ਪੇਸ਼ਕਾਰੀ ਕਰੇ ।

## ਮੋਗਾ ਜ਼ਿਲ੍ਹੇ ਦੇ ਪੱਤਰਕਾਰਾਂ ਦੀ ਸੂਚੀ

| | | | | | |
|---|---|---|---|---|---|
| 1. | ਸ੍ਰੀ ਕੁਲਵਿੰਦਰ ਸੰਧੂ | ਦੀ ਟ੍ਰਿਬਿਊਨ | | | 9814104813 |
| 2. | ਸ. ਅਮਰ ਸਿੰਘ | ਇੰਡੀਅਨ ਐਕਸਪ੍ਰੈਸ, ਪੀ.ਟੀ.ਆਈ, ਯੂ.ਐਨ.ਆਈ | 228255 | 220259 | |
| 3. | ਸ੍ਰੀ ਸਰਵ ਮਿੱਤਰ ਸੂਦ | ਟ੍ਰਿਬਿਊਨ, ਪੰਜਾਬ ਕੇਸਰੀ | | 224250 | |
| 4. | ਸ੍ਰੀ ਓਮ ਪ੍ਰਕਾਸ਼ ਆਜ਼ਾਦ | ਹਿੰਦ ਸਮਾਚਾਰ ਗਰੁੱਪ ਅਕਾਲੀ ਪਤ੍ਰਿਕਾ | 224989 | 220223 | 9814123989 |
| 5. | ਸ੍ਰੀ ਰਜੇਸ਼ ਕੋਛੜ | ਅਜੀਤ ਗਰੁੱਪ | 223393 | 228775 | |
| 6. | ਸ੍ਰੀ ਬਲਵਿੰਦਰ ਬਿੰਦਾ | ਹਿੰਦ ਸਮਾਚਾਰ ਗਰੁੱਪ | 225965 | 228965 | 9814825965 |
| 7. | ਸ੍ਰੀ ਜੈ ਕ੍ਰਿਸ਼ਨ ਗੁਲਾਟੀ | ਭਾਸਕਰ ਹਿੰਦ ਸਮਾਚਾਰ ਗਰੁੱਪ | 222585 | 227585 | 9814124585 |
| 8. | ਸ੍ਰੀ ਕ੍ਰਿਸ਼ਨ ਸੂਦ | ਦੈਨਿਕ ਜਾਗਰਣ | 224479 | 222479 | |
| 9. | ਸ੍ਰੀ ਹਰੀ ਓਮ ਮਿੱਤਲ | ਹਿੰਦ ਸਮਾਚਾਰ ਗਰੁੱਪ | 283500 | 231500 | 9814293400 |
| 10. | ਸ੍ਰੀ ਅਸ਼ੋਕ ਬਾਂਸਲ | ਅਜੀਤ ਸਮਾਚਾਰ | 234342 | 222536 | |
| 11. | ਸ੍ਰੀ ਸੰਜੀਵ ਗੁਪਤਾ | ਹਿੰਦ ਸਮਾਚਾਰ ਗਰੁੱਪ | 235241 | 224341 | 9815535241 |
| 12. | ਸ੍ਰੀ ਸੁਰਿੰਦਰ ਸੀਂਹ | ਜੱਗ ਬਾਣੀ, | 235648 | 231118 | 9814068748 |



| | | | | | |
|---|---|---|---|---|---|
| | | ਨਵਾਂ ਜਮਾਨਾ ਅੱਜ ਦੀ ਆਵਾਜ | | | |
| 13. | ਸ੍ਰੀ ਵਿਜੇ ਕੁਮਾਰ | ਨਵਾਂ ਜਮਾਨਾ, ਅੱਜ ਦੀ ਆਵਾਜ | 234548 | 223266 | |
| 14. | ਸ੍ਰੀ ਸੁਰਿੰਦਰ ਮਾਨ | ਪੰਜਾਬੀ ਟ੍ਰਿਬਿਊਨ | | 238554 | 9814447760 |
| 15. | ਸ੍ਰੀ ਰਾਕੇਸ਼ ਸ਼ਰਮਾ | ਨਵਾਂ ਜਮਾਨਾ ਦੇਸ਼ ਸੇਵਕ | | 237370 | |
| 16. | ਸ੍ਰੀ ਗੁਰਮੀਤ ਖੋਖਰ | ਦੇਸ਼ ਸੇਵਕ | 224517 | 238217 | 9814024517 |
| 17. | ਸ੍ਰੀ ਹਰਵਿੰਦਰ ਭੁਪਾਲ | ਜਾਗਰਣ | 238156 | | 9814438156 |
| 18. | ਸ. ਮਹਿੰਦਰ ਰੱਤੀਆਂ | ਅਮਰ ਉਜਾਲਾ | 237024 | 228269 | 9417251283 |
| 19. | ਸ. ਲਾਭ ਆਹਲੂਵਾਲੀਆ | ਚੜ੍ਹਦੀ ਕਲਾ | 238459 | 220468 | 9417240468 |
| 20. | ਸ੍ਰੀ ਪ੍ਰੇਮ ਸ਼ਰਮਾ | | 237100 | 237100 | |
| 21. | ਸ੍ਰੀ ਰਵੀ ਧੀਰ | ਅਜੀਤ ਸਮਾਚਾਰ | 234089 | 234689 | |
| 22. | ਸ੍ਰੀ ਜੈ ਪ੍ਰਕਾਸ਼ ਸਾਥੀ | ਹਿੰਦ ਸਮਾਚਾਰ ਗਰੁੱਪ | 221363 | | |
| 23. | ਸ੍ਰੀਮਤੀ ਲਲਿਤਾ | ਅਕਾਲੀ ਪਤ੍ਰਿਕਾ | 224989 | | |
| 24. | ਸ੍ਰੀ ਸਤੀਸ਼ ਸਾਹਨੀ | ਚੜ੍ਹਦੀ ਕਲਾ ਫੋਟੋਗ੍ਰਾਫਰ ਅਮਰ-ਉਜਾਲਾ | 223132 | 227234 | 9815376658 |
| 25. | ਸ. ਇਕਬਾਲ ਕਾਕਾ | ਫੋਟੋਗ੍ਰਾਫਰ, ਹਿੰਦ ਸਮਾਚਾਰ ਗਰੁੱਪ | | 234057 | 9815154505 |
| 26. | ਸ. ਜਸਪਾਲ ਬੱਬੀ | ਫੋਟੋਗ੍ਰਾਫਰ ਅਜੀਤ ਗਰੁੱਪ | 226887 | 226887 | 9814588005 |
| 27. | ਸ੍ਰੀ ਵਿਨੋਦ ਸਾਹਨੀ | ਫੋਟੋਗ੍ਰਾਫਰ ਹਿੰਦ ਸਮਾਚਾਰ ਗਰੁੱਪ | 229576 | 228963 | |
| 28. | ਸ੍ਰੀਧਰ ਰਾਜੂ | ਦਫ਼ਤਰ ਦੈਨਿਕ ਜਾਗਰਣ | 283620 | 283620 | 9814147910 |
| 29. | ਸ੍ਰੀ ਸਚਿਨ ਆਹੂਜਾ | ਚੀਫ ਆਫ ਬਿਊਰੋ ਅਮਰ ਉਜਾਲਾ | 226024 | 237438 | |

| | | | | | |
|---|---|---|---|---|---|
| 30. | ਸ੍ਰੀ ਸੁਰਿੰਦਰ ਪਾਲ ਸਿੰਘ | ਦਫ਼ਤਰ ਅਜੀਤ ਗਰੁੱਪ | 239510 | 221295 | |
| 31. | ਸ੍ਰੀ ਅਰੁਣ ਕਾਲੜਾ | ਟੀ.ਵੀ. ਚੈਨਲ ਪੰਜਾਬ ਟੂਡੇ | 224210 | | |
| 32. | ਸ੍ਰੀ ਰਵਿੰਦਰ ਅਰੋੜਾ | ਟੀ.ਵੀ. ਚੈਨਲ ਜੀ ਨਿਊਜ਼ | | | 9814422960 |
| 33. | ਸ੍ਰੀ ਹਰਮੀਤ ਸਿੰਘ | ਟੀ.ਵੀ. ਚੈਨਲ ਜੀ ਨਿਊਜ਼ | | | 9814048992 |
| 34. | ਸ੍ਰੀ ਹੇਮੰਤ ਸੂਦ | ਟੀ.ਵੀ. ਚੈਨਲ ਸੀ.ਐਮ.ਐਮ | 227345 | 230665 | |
| 35. | ਸ੍ਰੀ ਅਮਰੀਕ ਮੁੱਦਕਾ | ਹਿੰਦ ਸਮਾਚਾਰ ਗਰੁੱਪ | 222581 | | 9814088066 |
| 36. | ਸ. ਅਜਮੇਰ ਕਲਸੀ | ਅਕਾਲੀ ਪਤ੍ਰਿਕਾ | | 221684 | 9417341301 |
| 37. | ਸ੍ਰੀ ਮਨੀਸ਼ ਜਿੰਦਲ | ਹਿੰਦ ਸਮਾਚਾਰ ਗਰੁੱਪ | 223794 | 223930 | 9417344930 |
| 38. | ਸ੍ਰੀ ਸੰਜੀਵ ਬੱਬਰ, ਵਿੱਕੀ | ਹਿੰਦ ਸਮਾਚਾਰ ਗਰੁੱਪ ਫੋਟੋਗ੍ਰਾਫਰ | 228773 | 500003 | 9814137266 |
| 39. | ਸ੍ਰੀ ਸੰਜੀਵ | ਹਿੰਦ ਸਮਾਚਾਰ ਗਰੁੱਪ ਫੋਟੋਗ੍ਰਾਫਰ | | 236456 | 9417344956 |
| 40. | ਸ. ਜਸਵੀਰ ਸਿੰਘ ਗਿੱਲ | | 225369 | 231248 | |
| 41. | ਸ. ਜਸਵਿੰਦਰ ਸੰਘਾ | | 252082 | | 9815708678 |
| 42 | ਸ. ਸੁਖਵਿੰਦਰ ਆਜਾਦ | | | | 9814132323 |
| 43. | ਸ੍ਰੀ ਦੁਆਰਕਾ ਬਾਂਸਲ | ਹਿੰਦੋਸਤਾਨ ਟਾਈਮਜ਼ | 23620 | 235245 | 9417236200 |
| 44. | ਸ. ਅਮਰਜੀਤ ਬੱਬਰੀ | ਮਿਡਲ ਆਰਟੀਕਲ ਲੇਖਕ | | | 9417239493 |
| 45. | ਸ੍ਰੀ ਤੇਜਿੰਦਰ ਚੀਮਾ (ਫਤਹਿਗੜ੍ਹ ਪੰਜਤੂਰ) | ਅਜੀਤ | 240719 | 269229 | 9417341028 |
| 46. | ਸ. ਹਰਦੀਪ ਸਿੰਘ (ਫਤਹਿਗੜ੍ਹ ਪੰਜਤੂਰ) | ਅਜੀਤ | 269118 | 234048 | |
| 47. | ਸ੍ਰੀ ਵਿਪਨ ਗਰੋਵਰ (ਫਤਹਿਗੜ੍ਹ ਪੰਜਤੂਰ) | ਹਿੰਦ ਸਮਾਚਾਰ ਗਰੁੱਪ | 269214 | 269488 | |



| | | | | | |
|---|---|---|---|---|---|
| 48. | ਸ. ਬਲਦੇਵ ਕੋਰੋਟਾਣਵੀ | ਅਜੀਤ | 234701 | | |
| 49. | ਸ. ਕੁਲਦੀਪ ਕੜਿਆਲ | ਅੱਜ ਦੀ ਆਵਾਜ਼ | 220613 | | |
| 50. | ਸ੍ਰੀ ਸੰਜੀਵ ਸੂਦ | ਪੰਜਾਬ ਕੇਸਰੀ | 240829 | 240053 | 9815540053 |
| 51. | ਸ. ਗੁਰਮੀਤ ਕੜਿਆਲਵੀ (ਭਲਾਈ ਅਫਸਰ) | ਦੇਸ਼ ਸੇਵਕ | 240994 | | |
| 52. | ਸ੍ਰੀ ਅਸ਼ਵਨੀ ਗਰੋਵਰ (ਕੋਟ ਈਸੇ ਖਾਂ) | ਚੜ੍ਹਦੀ ਕਲਾ | 240777 | | |
| 53. | ਸ੍ਰੀ ਤਰਸੇਮ ਸੰਧੂ | ਚੜ੍ਹਦੀ ਕਲਾ | | 220891 | |
| 54. | ਸ੍ਰੀ ਸੁਰਿੰਦਰ ਪਾਲ ਬਿੱਟੂ | ਅੱਜ ਦੀ ਆਵਾਜ਼ | 220113 | 220970 | |
| 55. | ਸ੍ਰੀ ਸਤੀਸ਼ ਕੁਮਾਰ (ਧਰਮਕੋਟ) | ਜੱਗ ਬਾਣੀ | 228736 | 221568 | 9814472544 |
| 56. | ਸ. ਗੁਰਨਾਮ ਸਿੰਘ ਥਿੰਦ | ਪੰਜਾਬੀ ਟ੍ਰਿਬਿਊਨ | 220092 | | 9814402616 |
| 57. | ਸ੍ਰੀ ਵਰਿੰਦਰ ਕੁਮਾਰ (ਬਿੰਡਰ) | ਅਕਾਲੀ ਪਤ੍ਰਿਕਾ | 220438 | 220538 | |
| 58. | ਸ੍ਰੀ ਰਜਿੰਦਰ ਪਾਲ ਮਾਨ (ਕਿਸ਼ਨਪੁਰਾ) | ਜੱਗਬਾਣੀ | 225740 | | |
| 59. | ਸ. ਜਸਬੀਰ ਸਿੰਘ ਬੀਰਾ (ਕਿਸ਼ਨਪੁਰਾ) | ਜੱਗਬਾਣੀ | 225864 | 225695 | 9814482025 |
| 60. | ਸ. ਰਜਿੰਦਰ ਸਿੰਘ ਮਾਨ (ਕਿਸ਼ਨਪੁਰਾ) | ਜੱਗਬਾਣੀ | 225740 | | |
| 61. | ਸ੍ਰੀ ਰਜਨੀਸ਼ ਕੁਮਾਰ (ਧਰਮਕੋਟ) | ਅਮਰ ਉਜਾਲਾ | | 220582 | |
| 62. | ਸ. ਗੁਰਪ੍ਰੀਤ ਪਾਲ ਸਿੰਘ (ਧਰਮਕੋਟ) | ਅਮਰ ਉਜਾਲਾ | | 220342 | |
| 63. | ਸ. ਇੰਦਰਜੀਤ ਚੀਮਾ (ਕੋਟ ਈਸੇ ਖਾਂ) | ਅਜੀਤ | | | |
| 64. | ਸ੍ਰੀ ਇਕਬਾਲ ਹੀਰੋ (ਕਿਸ਼ਨਪੁਰਾ) | ਅਜੀਤ | 225665 | | |

| | | | | |
|---|---|---|---|---|
| 65. ਸ. ਸੁਰਿੰਦਰ ਪਾਲ ਸਿੰਘ (ਧਰਮਕੋਟ) | ਅਜੀਤ | 221295 | | |
| 66. ਸ੍ਰੀ ਨਿਰਮਲ ਕਾਲੜਾ (ਕੋਟ ਈਸੇ ਖਾਂ) | ਜੱਗਬਾਣੀ | 246540 | 240120 | 9815777719 |
| 67. ਸ. ਹਰਵਿੰਦਰ ਸਿੰਘ ਸੰਧੂ (ਕੋਟ ਈਸੇ ਖਾਂ) | ਅਜੀਤ, ਦੈਨਿਕ ਜਾਗਰਣ | 240552 | | |
| 68. ਸ. ਪ੍ਰਮਜੀਤ ਸਿੰਘ ਗਿੱਲ (ਕਿਸ਼ਨਪੁਰਾ) | ਨਵਾਂ ਜਮਾਨਾ | 240689 | | |
| 69. ਸ. ਮੁਕੰਦ ਸਿੰਘ ਗਿੱਲ (ਕਿਸ਼ਨਪੁਰਾ) | ਅੱਜ ਦੀ ਆਵਾਜ | 221905 | | |
| 70. ਸ੍ਰੀ ਹਰਜੀਤ ਛਾਬੜਾ (ਕੋਟ ਈਸੇ ਖਾਂ) | ਅਜੀਤ | 240899 | | |
| 71. ਸ੍ਰੀ ਮੁਕੇਸ਼ ਸ਼ਰਮਾ (ਕੋਟ ਈਸੇ ਖਾਂ) | ਅਮਰ ਉਜਾਲਾ | 240256 | | |
| 72. ਸ. ਜਗਿੰਦਰ ਸਿੰਘ | ਅਕਾਲੀ ਪਤ੍ਰਿਕਾ | | | 9815168323 |

## ਬੱਧਨੀ ਕਲਾਂ

| | | | | |
|---|---|---|---|---|
| 73. ਸ. ਜਸਬੀਰ ਸਿੰਘ | ਪ੍ਰੈਸ ਫੋਟੋਗ੍ਰਾਫਰ | 251550 | 251362 | 9814180498 |
| 74. ਸ੍ਰੀ ਮਨੋਜ ਭੱਲਾ | ਜੱਗਬਾਣੀ, ਨਵਾਂ ਜਮਾਨਾ | 250059 | 243196 | 9814050503 |
| 74. ਸ੍ਰੀ ਰਜਿੰਦਰ ਬੱਬੀ | ਹਿੰਦ ਸਮਾਚਾਰ ਗਰੁੱਪ | 250707 | 250760 | 9417421685 |
| 75. ਸ. ਨਿਰਮਲਜੀਤ ਸਿੰਘ ਧਾਲੀਵਾਲ | ਅਜੀਤ | 250145 | | |
| 76. ਸ੍ਰੀ ਜਗਜੀਵਨ ਗਰੋਵਰ | ਜੱਗ ਬਾਣੀ | 250142 | 250155 | 9417058155 |
| 77. ਸ੍ਰੀ ਜਗਜੀਵਨ ਰਾਮ ਬਲ | ਜੱਗਬਾਣੀ | 250125 | 250666 | |
| 78. ਸ੍ਰੀ ਮਨਦੀਪ ਝਾਂਜੀ | ਜੱਗਬਾਣੀ | 250328 | | |
| 79. ਸ. ਚਮਕੌਰ ਸਿੰਘ | ਅੱਜ ਦੀ ਆਵਾਜ | 252721 | 252052 | |
| 80. ਸ. ਕੁਲਦੀਪ ਸਿੰਘ | ਦੇਸ਼ ਸੇਵਕ | | 250251 | |



## ਅਜੀਤ ਵਾਲ

| | | | | |
|---|---|---|---|---|
| 81. ਸ਼ਮਸ਼ੇਰ ਸਿੰਘ ਗਿੱਲ | ਅਜੀਤ | 263876 | 227277 | |
| 82. ਸ. ਸ਼ਮਸ਼ੇਰ ਸਿੰਘ ਸਰਾਂ (ਮੱਦੋਕੇ) | ਅੱਜ ਦੀ ਆਵਾਜ | 259062 | | |
| 83. ਸ੍ਰੀ ਪਵਨ ਗਰੋਵਰ | ਅੱਜ ਦੀ ਆਵਾਜ | 263104 | 263924 | 9814358250 |
| 84. ਸ੍ਰੀ ਜਵਾਹਰ ਸ਼ਰਮਾ | | | | |

## ਬਾਘਾ ਪੁਰਾਣਾ

| | | | | |
|---|---|---|---|---|
| 85. ਸ੍ਰੀ ਯਸ਼ ਚਟਾਨੀ | ਹਿੰਦ ਸਮਾਚਾਰ ਗਰੁੱਪ ਪੰਜਾਬੀ ਟ੍ਰਿਬਿਊਨ | 240359 | 242459 | 9814594759 |
| 86. ਸ੍ਰੀ ਸਾਧੂ ਰਾਮ ਸ਼ਰਮਾ | ਜੱਗ ਬਾਣੀ | | | |
| 87. ਸ੍ਰੀ ਗਿਆਨ ਮਿੱਤਲ | ਹਿੰਦ ਸਮਾਚਾਰ ਗਰੁੱਪ | 240332 | 240336 | |
| 88. ਸ੍ਰੀ ਫੂਲ ਮਿੱਤਲ | ਅਮਰ ਉਜਾਲਾ ਐਡੀਟਰ, ਸਾਡਾ ਦੇਸ਼ ਵੀਕਲੀ | 240624 | 240639 | 9814248305 |
| 89. ਸ੍ਰੀ ਰਾਕੇਸ਼ ਅੱਗਰਵਾਲ | ਹਿੰਦ ਸਮਾਚਾਰ ਗਰੁੱਪ | 240228 | 240228 | |
| 90. ਸ੍ਰੀ ਬਲਰਾਜ ਸਿੰਗਲਾ | ਅਜੀਤ ਗਰੁੱਪ, ਦੇਸ਼ ਸੇਵਕ | 240814 | 240839 | |
| 91. ਸ੍ਰੀ ਸੰਦੀਪ ਹਨੀ (ਸਮਾਲਸਰ) | ਹਿੰਦ ਸਮਾਚਾਰ ਗਰੁੱਪ | 280344 | 280786 | |
| 92. ਤ੍ਰਿਲੋਚਨ ਬੈਰਾੜ ਰੋਡੇ | ਨਵਾਂ ਜਮਾਨਾ ਦੇਸ਼ ਸੇਵਕ | 241304 | 280084 | 9815980084 |

## ਨਿਹਾਲ ਸਿੰਘ ਵਾਲਾ

| | | | | |
|---|---|---|---|---|
| 93. ਸ. ਦਲਜੀਤ ਸਮਾਧਵੀ | ਅਜੀਤ | 255946 | 246273 | 9814588992 |
| 94. ਸ. ਰਣਜੀਤ ਬਾਵਾ | ਜੱਗ ਬਾਣੀ | 258242 | | 9814058542 |
| 95. ਸ. ਸੁਰਜੀਤ ਗਾਹਲਾ | ਅਜੀਤ | 255949 | 9814133342 | |

| | | | |
|---|---|---|---|
| 96. ਸ. ਪਰਵਿੰਦਰ ਟਿਵਾਣਾ | ਜੱਗ ਬਾਣੀ ਗਰੁੱਪ | 258409 | 9814058109 |
| 97. ਸ. ਤਰਲੋਚਨ ਸਮਾਧਵੀ | ਪੰਜਾਬੀ ਟ੍ਰਿਬਿਊਨ | 246278 | |
| 98. ਸ੍ਰੀ ਜਗਸੀਰ ਸ਼ਰਮਾ | ਦੇਸ਼ ਸੇਵਕ<br>ਜੱਗ ਬਾਣੀ | 258251 | |
| 99. ਸ੍ਰੀ ਸ਼ਮੀ ਗੁਪਤਾ | ਜਾਗਰਣ | 254277 | |

ਮੇਰੇ ਕੋਲ ਇੱਕ ਕਲਮ ਵੀ ਹੈ ।
ਜੋ ਪਾਲੇ ਆਪਣਾ ਧਰਮ ਵੀ ਹੈ ।
ਜ਼ਾਲਮ ਉਸਨੂੰ ਤੋੜਨ ਦੇ ਲਈ,
ਕਰਦੇ ਹੁਣ ਅਧਰਮ ਵੀ ਹੈ ।
ਨੇਰ੍ਹੇ ਨੂੰ ਬੱਸ ਡਰ ਚਾਨਣ ਦਾ,
ਪਰ ! ਸੂਰਜ ਚੜ੍ਹਨਾ ਕਰਮ ਵੀ ਹੈ ।
ਦੋਸਤ ਯਾਰ ਮੇਰੇ ਟਾਵੇਂ-ਟਾਵੇਂ,
ਬਹੁਤੇ ਚਿੰਬੜੇ ਜਰਮ ਵੀ ਹੈ ।
ਮੂੰਹ ਮਿੱਠੇ ਲੁਕ ਛੁਰੀ ਚਲਾਂਦੇ,
ਉਹ ਲੋਟੂ ਬੇਸ਼ਰਮ ਵੀ ਹੈ ।
ਮੈਂ ਤਾਂ ਸੱਚ ਦਾ ਪਾਂਧੀ ਹਾਂ ਚੌਧਰ ਦਾ ਨਹੀਂ,
ਉਹਨਾਂ ਨੂੰ ਇਹ ਭਰਮ ਵੀ ਹੈ ।
ਉਹਨਾਂ ..............................

## ਮੋਗੇ ਦੀਆਂ ਸਿੰਘ ਸਭਾਵਾਂ

ਜਿੱਥੇ ਮੋਗੇ ਵਿੱਚ ਹੋਰ ਉੱਨਤੀ ਦੇ ਸਾਧਨ ਸਮੇਂ ਸਮੇਂ ਉੱਭਰ ਕੇ ਸਾਹਮਣੇ ਆਏ ਸਨ, ਉੱਥੇ ਗੁਰਮਤਿ ਦੇ ਪ੍ਰਚਾਰ ਲਈ ਵੀ ਯਤਨ ਹੋਏ । ਤਿਆਰ ਬਰ ਤਿਆਰ ਅੰਮ੍ਰਿਤਧਾਰੀ ਸਿੰਘਾਂ ਨੇ ਸਿੱਖ ਧਰਮ ਦੇ ਪ੍ਰਚਾਰ ਲਈ ਅਨੇਕਾਂ ਥਾਵਾਂ 'ਤੇ ਸ੍ਰੀ ਗੁਰੂ ਸਿੰਘ ਸਭਾਵਾਂ, ਖਾਲਸਾ ਦੀਵਾਨ ਆਦਿ ਸੁਸਾਇਟੀਆਂ ਕਾਇਮ ਕੀਤੀਆਂ । ਜਿੰਨ੍ਹਾਂ ਦਾ ਮੁੱਖ ਮਨੋਰਥ ਸਿੱਖ ਸਮਾਜ ਵਿੱਚ ਪਈਆਂ ਕਮਜੋਰੀਆਂ ਨੂੰ ਦੂਰ ਕਰਕੇ ਸਿੱਖਾਂ ਨੂੰ ਰਹਿਤ ਬਹਿਤ ਵਿੱਚ ਪੱਕੇ ਕਰਕੇ ਗੁਰੂ ਗਰੰਥ ਦੇ ਲੜ ਲਾਉਣਾ, ਗੁਰਬਾਣੀ ਦੇ ਨੇਮੀ, ਪ੍ਰੇਮੀ ਬਨਾਉਣਾ, ਗੁਰਮਤਿ ਦਾ ਪ੍ਰਚਾਰ ਕਰਨਾ, ਵਿਦਿਆ ਦੇ ਵਾਧੇ ਲਈ ਉੱਦਮ ਕਰਨਾ, ਨਸ਼ਿਆਂ ਤੋਂ ਰਹਿਤ ਸਮਾਜ ਦੀ ਸਿਰਜਣਾ ਕਰਨਾ । ਇਸ ਉੱਦਮ ਲਈ ਅਨੇਕਾਂ ਸਭਾਵਾਂ ਆਦਿ ਹੋਂਦ ਵਿੱਚ ਆਈਆਂ, ਜਿੰਨ੍ਹਾਂ ਨੇ ਆਪਣੇ ਤੌਰ ਅਨੁਸਾਰ ਪ੍ਰਚਾਰ ਕੀਤਾ ਤੇ ਕਰ ਰਹੀਆਂ ਹਨ ।

ਸ੍ਰੀ ਗੁਰੂ ਸਿੰਘ ਸਭਾ ਤਹਿਸੀਲ ਜ਼ਿਲ੍ਹਾ ਮੋਗਾ
ਸ੍ਰੀ ਗੁਰੂ ਸਿੰਘ ਸਭਾ ਬੁੱਟਰ ਤਹਿਸੀਲ ਜ਼ਿਲ੍ਹਾ ਮੋਗਾ
ਸ੍ਰੀ ਗੁਰੂ ਸਿੰਘ ਸਭਾ ਮੱਦੋ, ਤਹਿਸੀਲ ਜ਼ਿਲ੍ਹਾ ਮੋਗਾ
ਸ੍ਰੀ ਗੁਰੂ ਸਿੰਘ ਸਭਾ ਭਿੰਡਰ, ਤਹਿਸੀਲ ਜ਼ਿਲ੍ਹਾ ਮੋਗਾ
ਸ੍ਰੀ ਗੁਰੂ ਸਿੰਘ ਸਭਾ ਚੂਹੜ ਚੱਕ, ਤਹਿਸੀਲ ਜ਼ਿਲ੍ਹਾ ਮੋਗਾ
ਗਰੰਥੀ ਸਿੰਘ ਸਭਾ ਮੋਗਾ ਤਹਿਸੀਲ ਜ਼ਿਲ੍ਹਾ ਮੋਗਾ

## ਮੋਗੇ ਦੀਆਂ ਧਾਰਮਿਕ ਟਕਸਾਲਾਂ

ਧਾਰਮਿਕ ਟਕਸਾਲਾਂ, ਰਾਗ ਵਿਦਿਆਲੇ, ਗਿਆਨੀ ਕਾਲਜ ਉੱਨਤੀ ਦੇ ਸਾਧਨਾਂ ਵਿੱਚ ਅਤੇ ਜੱਥੇਬੰਦ ਟਕਸਾਲਾਂ, ਰਾਗ ਵਿਦਿਆਲੇ, ਗਿਆਨੀ ਤੇ ਪ੍ਰਚਾਰਕ ਕਾਲਜਾਂ ਦਾ ਵੀ ਇੱਕ ਨਿੱਗਰ ਹੱਥ ਹੈ । ਇਸ ਲਈ ਮੋਗੇ ਇਲਾਕੇ ਦੀਆਂ ਟਕਸਾਲਾਂ ਦੀ ਸੂਚੀ ਇਸ ਪ੍ਰਕਾਰ ਹੈ :

ਰਾਗ-ਵਿਦਿਆਲਾ ਪਿੰਡ ਦੌਧਰ, ਜ਼ਿਲ੍ਹਾ ਮੋਗਾ (ਇਸ ਦੀ ਆਰੰਭਤਾ ਰਾਗੀ ਰਤਨ ਸਿੰਘ ਨੇ ਕੀਤੀ ਸੀ )
ਰਾਗ-ਵਿਦਿਆਲਾ ਸ਼ਹਿਰ ਮੋਗਾ
ਰਾਗ-ਵਿਦਿਆਲਾ ਸੂਰ ਸਿੰਘ ਵਾਲਾ
ਰਾਗ-ਵਿਦਿਆਲਾ ਪਿੰਡ ਕੋਕਰੀ
ਰਾਗ-ਵਿਦਿਆਲਾ ਪਿੰਡ ਰੋਡੇ
ਗਿਆਨੀ ਟਕਸਾਲ ਪਿੰਡ ਘੋਲੀਆ ਜ਼ਿਲ੍ਹਾ ਮੋਗਾ

ਗਿਆਨੀ ਟਕਸਾਲ ਪਿੰਡ ਮਾਣੂਕੇ ਜ਼ਿਲ੍ਹਾ ਮੋਗਾ
ਰਾਗ ਵਿਦਿਆਲਾ ਪਿੰਡ ਤਖਾਣ ਵੱਧ, ਜ਼ਿਲ੍ਹਾ ਮੋਗਾ
ਲਿਖਾਰੀ ਕਲਾਮ, ਪਿੰਡ ਸਮਾਧ, ਜ਼ਿਲ੍ਹਾ ਮੋਗਾ
ਗੁਰਮਤਿ ਵਿਦਿਆਲਾ, ਪਿੰਡ ਭਿੰਡਰ ਕਲਾਂ, ਜ਼ਿਲ੍ਹਾ ਮੋਗਾ
ਗਿਆਨੀ ਕਲਾਸ, ਪਿੰਡ ਲਧਾਈ ਕੇ, ਜ਼ਿਲ੍ਹਾ ਮੋਗਾ
ਸੰਗੀਤ ਵਿਦਿਆਲਾ, ਸ਼ਹਿਰ ਧਰਮਕੋਟ, ਜ਼ਿਲ੍ਹਾ ਮੋਗਾ

## ਮੋਗੇ ਦੇ ਗੁਰਮਤਿ ਅਨੁਸਾਰ ਗਿਆਨੀ

ਕਥਤਾ ਬਕਤਾ ਸੁਨਤ ਸੋਇ । ਆਪ ਬਿਚਾਰੇ ਸੁ ਗਿਆਨੀ ਹੋਇ

ਗਿਆਨੀ ਉੱਤਮ ਸਿੰਘ ਜੀ, ਪਿੰਡ ਸਮਾਲਸਰ, ਜ਼ਿਲ੍ਹਾ ਮੋਗਾ
ਗਿਆਨੀ ਜਗੀਰ ਸਿੰਘ ਜੀ, ਪਿੰਡ ਰੋਡੇ, ਜ਼ਿਲ੍ਹਾ ਮੋਗਾ
ਗਿਆਨੀ ਕ੍ਰਿਪਾਲ ਸਿੰਘ ਜੀ, ਪਿੰਡ ਵੈਰੋਕੇ, ਜ਼ਿਲ੍ਹਾ ਮੋਗਾ
ਗਿਆਨੀ ਗੁਰਦਿਆਲ ਸਿੰਘ ਜੀ, ਪਿੰਡ ਡਰੋਲੀ, ਜ਼ਿਲ੍ਹਾ ਮੋਗਾ
ਗਿਆਨੀ ਖਿਉਣ ਸਿੰਘ ਜੀ, ਪਿੰਡ ਰੋਡੇ, ਜ਼ਿਲ੍ਹਾ ਮੋਗਾ
ਗਿਆਨੀ ਜਗਜੀਤ ਸਿੰਘ ਜੀ, ਪਿੰਡ ਰੋਡੇਜ਼ਿਲ੍ਹਾ ਮੋਗਾ
ਗਿਆਨੀ ਰਣਜੋਧ ਸਿੰਘ ਜੀ, ਪਿੰਡ ਆਲਮ ਵਾਲਾ, ਜ਼ਿਲ੍ਹਾ ਮੋਗਾ
ਗਿਆਨੀ ਰਤਨ ਸਿੰਘ ਜੀ, ਪਿੰਡ ਚੰਦ, ਜ਼ਿਲ੍ਹਾ ਮੋਗਾ
ਗਿਆਨੀ ਹਜ਼ਾਰਾ ਸਿੰਘ ਜੀ, ਪਿੰਡ ਝੰਡੇਆਣਾ, ਜ਼ਿਲ੍ਹਾ ਮੋਗਾ
ਗਿਆਨੀ ਅਨੋਖ ਸਿੰਘ ਜੀ, ਪਿੰਡ ਘੱਲ ਕਲਾਂ, ਜ਼ਿਲ੍ਹਾ ਮੋਗਾ
ਗਿਆਨੀ ਸੁੱਧਾ ਸਿੰਘ ਜੀ, ਪਿੰਡ ਮਾਣੂਕੇ, ਜ਼ਿਲ੍ਹਾ ਮੋਗਾ
ਗਿਆਨੀ ਨਰੈਣ ਸਿੰਘ ਜੀ, ਪਿੰਡ ਲਧਾਈ ਕੇ, ਜ਼ਿਲ੍ਹਾ ਮੋਗਾ
ਗਿਆਨੀ ਦਿਆਲ ਸਿੰਘ ਜੀ, ਪਿੰਡ ਸਮਾਲਸਰ, ਜ਼ਿਲ੍ਹਾ ਮੋਗਾ
ਗਿਆਨੀ ਭਗਵਾਨ ਸਿੰਘ ਜੀ, ਪਿੰਡ ਚੱਨੂੰ ਵਾਲਾ, ਜ਼ਿਲ੍ਹਾ ਮੋਗਾ
ਗਿਆਨੀ ਕਾਹਨ ਸਿੰਘ ਜੀ, ਪਿੰਡ ਬੁੱਧ ਸਿੰਘ ਵਾਲਾ, ਜ਼ਿਲ੍ਹਾ ਮੋਗਾ
ਗਿਆਨੀ ਸੱਜਣ ਸਿੰਘ ਜੀ, ਪਿੰਡ ਚੜਿੱਕ ਜ਼ਿਲ੍ਹਾ ਮੋਗਾ
ਗਿਆਨੀ ਦਰਸ਼ਨ ਸਿੰਘ ਜੀ, ਪਿੰਡ ਰੋਡੇ, ਜ਼ਿਲ੍ਹਾ ਮੋਗਾ (ਦਮਦਮੀ ਟਕਸਾਲ)



## ਜ਼ਿਲ੍ਹਾ ਮੋਗਾ ਦੇ ਗੁਰਸਿੱਖ ਲੀਡਰ

ਗੁਰਮਤਿ ਨਾਲ ਅੰਦਰੋਂ ਬਾਹਰੋਂ ਗੁੱਧੇ ਹੋਏ, ਸਿੱਖ ਕੌਮ ਨੂੰ ਉਚਿਆਉਣ ਵਾਲੇ ਜਿੰਨਾਂ ਦੀਆਂ ਪਰੰਪਰਾ ਹਰ ਇੱਕ ਦਿਲ ਨੂੰ ਪਿਆਰ ਅਤੇ ਸਤਿਕਾਰ ਦਿੰਦੀਆਂ ਸਨ । ਸੋ ਅਜਿਹੇ ਗੁਰਮੁਖ ਪਿਆਰੇ ਲੀਡਰ ਜੋ ਗੁਰੂ ਜੀ ਦੀ ਸਿੱਖਿਆ ਨੂੰ ਆਪਣੇ ਪਰ ਵਚਨਾਂ ਦੁਆਰਾ ਖੇੜਾ ਦੇ ਕੇ ਕੌਮੀ ਜੱਥੇਬੰਦੀ ਵਿੱਚ ਕਲਗੀਧਰ ਜੀ ਦੇ ਕੌਮੀ ਨਿਸ਼ਾਨ ਹੇਠ ਲਿਆ ਕੇ ਸਿੱਖਿਆ ਦੇ ਪ੍ਰਵਾਹ ਜਿੰਨਾਂ ਨੇ ਚਲਾਏ । ਧੰਨ ਸਨ ਉਹ ਮਰਜੀਵੜੇ । ਧੰਨ ਧੰਨ ਧੰਨ ਹੈ ਉਹਨਾਂ ਨੂੰ ਨਮਸਕਾਰ ।

ਸ. ਜਗਿੰਦਰ ਸਿੰਘ ਜੀ ਘਾਲੀ, ਜ਼ਿਲ੍ਹਾ ਮੋਗਾ
ਸ. ਸੁੱਚਾ ਸਿੰਘ ਜੀ ਮੋਗਾ, ਜ਼ਿਲ੍ਹਾ ਮੋਗਾ
ਸ. ਨਿਧਾਨ ਸਿੰਘ ਜੀ ਚੁੱਘਾ, ਜ਼ਿਲ੍ਹਾ ਮੋਗਾ
ਸ. ਸੁੱਚਾ ਸਿੰਘ ਜੀ ਰੋਡੇ, ਜ਼ਿਲ੍ਹਾ ਮੋਗਾ
ਸ. ਲਾਲ ਸਿੰਘ ਜੀ ਦੌਧਰ, ਜ਼ਿਲ੍ਹਾ ਮੋਗਾ
ਸ. ਬਾਬਾ ਰੂੜ ਸਿੰਘ ਜੀ ਚੂਹੜ ਚੱਕ, ਜ਼ਿਲ੍ਹਾ ਮੋਗਾ
ਸੰਤ ਕ੍ਰਿਪਾਲ ਸਿੰਘ ਜੀ ਰੋਡੇ, ਜ਼ਿਲ੍ਹਾ ਮੋਗਾ
ਸ. ਨਰੈਣ ਸਿੰਘ ਜੀ ਧੂੜਕੋਟ, ਜ਼ਿਲ੍ਹਾ ਮੋਗਾ
ਸ. ਬਸੰਤ ਸਿੰਘ ਜੀ ਮੋਗਾ, ਜ਼ਿਲ੍ਹਾ ਮੋਗਾ
ਸੰਤ ਪ੍ਰੇਮ ਸਿੰਘ ਜੀ ਕੋਕਰੀ, ਜ਼ਿਲ੍ਹਾ ਮੋਗਾ
ਸ. ਦੁੱਲਾ ਸਿੰਘ ਜੀ ਰੋਡੇ, ਜ਼ਿਲ੍ਹਾ ਮੋਗਾ
ਸ. ਲਹਿਣਾ ਸਿੰਘ ਜੀ ਬਿਲਾਸਪੁਰ, ਜ਼ਿਲ੍ਹਾ ਮੋਗਾ
ਸ. ਕਰਤਾਰ ਸਿੰਘ ਜੀ ਬਿਲਾਸਪੁਰ, ਜ਼ਿਲ੍ਹਾ ਮੋਗਾ
ਸ. ਖਜਾਨ ਸਿੰਘ ਜੀ, ਸਿੰਘਾਂ ਵਾਲਾ, ਜ਼ਿਲ੍ਹਾ ਮੋਗਾ
ਸ. ਜਗਤ ਸਿੰਘ ਜੀ ਸੇਵਕ, ਮੋਗਾ, ਜ਼ਿਲ੍ਹਾ ਮੋਗਾ
ਸ. ਸੁਲਤਾਨ ਸਿੰਘ ਜੀ ਪੁਰਾਣੇ ਵਾਲਾ, ਜ਼ਿਲ੍ਹਾ ਮੋਗਾ
ਸ. ਦਵਿੰਦਰ ਸਿੰਘ ਜੀ ਐਮ.ਐਲ.ਏ. ਚੜਿੱਕ, ਜ਼ਿਲ੍ਹਾ ਮੋਗਾ
ਸ. ਮੱਲ ਸਿੰਘ ਜੀ ਚੜਿੱਕ, ਜ਼ਿਲ੍ਹਾ ਮੋਗਾ
ਸ. ਕੇਹਰ ਸਿੰਘ ਜੀ ਚੜਿੱਕ, ਜ਼ਿਲ੍ਹਾ ਮੋਗਾ
ਸ. ਪ੍ਰੇਮ ਸਿੰਘ ਜੀ ਚੜਿੱਕ, ਜ਼ਿਲ੍ਹਾ ਮੋਗਾ

## ਮੋਗੇ ਦੇ ਗੁਰੂ ਦਰੋਂ ਵਰੋਸਾਏ ਰਾਗੀ ਜੱਥੇ

ਪ੍ਰੇਮ ਵਿੱਚ ਕੰਠ ਦੇ ਅਲਾਪ ਅਤੇ ਸਾਜ਼ਾਂ ਦੁਆਰਾ ਰਾਗ ਅਲਾਪ ਕਰਨ ਵਾਲੇ ਗਵੈਯਾ ਖ਼ਾਸ ਕਰਕੇ ਗੁਰਬਾਣੀ ਦਾ ਨਿਰੋਲ ਕੀਰਤਨ ਜੋ ਸ੍ਰੀ ਗੁਰੂ ਗਰੰਥ ਸਾਹਿਬ ਜੀ ਵਿੱਚੋਂ ਰਾਗਾਂ ਵਿੱਚ ਹੀ ਕਰਦੇ ਹਨ। ਗੁਰੂ ਗਰੰਥ ਸਾਹਿਬ ਵਿੱਚ ਇਕੱਤੀ ਰਾਗ ਲਿਖੇ ਹਨ। ਵਿਸਥਾਰ ਨਾਲ ਨਾ ਜਾਂਦੇ ਹੋਏ ਜੋ ਮਨਘੜਤ ਧਾਰਨਾ, ਤੇ ਚਿਮਟੇ ਤੋਂ ਰਹਿਤ ਪ੍ਰਮਾਣਿਕ ਸਾਜ਼ਾਂ ਨਾਲ ਰਾਗ ਦੁਆਰਾ ਹਰਿ ਜਸ ਕਰਕੇ ਸੁੱਤੇ ਮਨਾਂ ਨੂੰ ਹਲੂਣਾ ਦੇਣ ਵਾਲੇ ਗੁਰੂ ਪਿਆਰੇ

ਰਾਗੀ ਖ਼ੁਸ਼ਹਾਲ ਸਿੰਘ ਜੀ ਦੌਧਰ, ਜ਼ਿਲ੍ਹਾ ਮੋਗਾ
ਰਾਗੀ ਬੀਰ ਸਿੰਘ ਜੀ ਦੌਧਰ, ਜ਼ਿਲ੍ਹਾ ਮੋਗਾ
ਰਾਗੀ ਜਾਗੀਰ ਸਿੰਘ ਜੀ ਦੌਧਰ, ਜ਼ਿਲ੍ਹਾ ਮੋਗਾ
ਰਾਗੀ ਹੀਰਾ ਸਿੰਘ ਜੀ ਮਧੇ, ਜ਼ਿਲ੍ਹਾ ਮੋਗਾ
ਰਾਗੀ ਰਤਨ ਸਿੰਘ ਜੀ ਮਹਿਣਾ, ਜ਼ਿਲ੍ਹਾ ਮੋਗਾ
ਰਾਗੀ ਭੋਲਾ ਸਿੰਘ ਜੀ ਦੌਧਰ, ਜ਼ਿਲ੍ਹਾ ਮੋਗਾ
ਰਾਗੀ ਦਲੀਪ ਸਿੰਘ ਜੀ ਦੌਧਰ, ਜ਼ਿਲ੍ਹਾ ਮੋਗਾ
ਰਾਗੀ ਉਜਾਗਰ ਸਿੰਘ ਜੀ ਦੌਧਰ, ਜ਼ਿਲ੍ਹਾ ਮੋਗਾ
ਰਾਗੀ ਸੇਵਾ ਸਿੰਘ ਜੀ ਕਿਲੀ ਚਾਹਲ, ਜ਼ਿਲ੍ਹਾ ਮੋਗਾ
ਰਾਗੀ ਆਤਮਾ ਸਿੰਘ ਜੀ ਮੋਗਾ, ਜ਼ਿਲ੍ਹਾ ਮੋਗਾ
ਰਾਗੀ ਸੋਹਣ ਸਿੰਘ ਜੀ ਖੋਸੇ, ਜ਼ਿਲ੍ਹਾ ਮੋਗਾ
ਰਾਗੀ ਜਗਤ ਸਿੰਘ ਜੀ ਰਾਜਿਆਣਾ, ਜ਼ਿਲ੍ਹਾ ਮੋਗਾ
ਰਾਗੀ ਪਰਤਾਪ ਸਿੰਘ ਜੀ ਵੈਰੋਕੇ, ਜ਼ਿਲ੍ਹਾ ਮੋਗਾ
ਰਾਗੀ ਨਰਿੰਦਰ ਸਿੰਘ ਜੀ ਘੋਲੀਆ, ਜ਼ਿਲ੍ਹਾ ਮੋਗਾ
ਰਾਗੀ ਦਰਬਾਰਾ ਸਿੰਘ ਜੀ ਕਾਲੇ ਕੇ, ਜ਼ਿਲ੍ਹਾ ਮੋਗਾ
ਰਾਗੀ ਬਚਿੰਤ ਸਿੰਘ ਜੀ ਨੱਥੂ ਵਾਲਾ, ਜ਼ਿਲ੍ਹਾ ਮੋਗਾ
ਰਾਗੀ ਕੇਸਰ ਸਿੰਘ ਜੀ ਤਖਾਣ ਵੱਧ, ਜ਼ਿਲ੍ਹਾ ਮੋਗਾ
ਰਾਗੀ ਨਾਜਰ ਸਿੰਘ ਜੀ ਬੁੱਟਰ, ਜ਼ਿਲ੍ਹਾ ਮੋਗਾ
ਰਾਗੀ ਸੁੰਦਰ ਸਿੰਘ ਜੀ ਰੋਡੇ, ਜ਼ਿਲ੍ਹਾ ਮੋਗਾ
ਰਾਗੀ ਸੋਹਣ ਸਿੰਘ ਜੀ ਰੋਡੇ, ਜ਼ਿਲ੍ਹਾ ਮੋਗਾ
ਰਾਗੀ ਬੁੱਧ ਸਿੰਘ ਜੀ ਕੋਕਰੀ ਕਲਾਂ, ਜ਼ਿਲ੍ਹਾ ਮੋਗਾ



ਰਾਗੀ ਨਿਰਮਲ ਸਿੰਘ ਜੀ ਕੋਕਰੀ ਕਲਾਂ, ਜ਼ਿਲ੍ਹਾ ਮੋਗਾ
ਰਾਗੀ ਹਰਨਾਮ ਸਿੰਘ ਜੀ ਡਾਲਾ, ਜ਼ਿਲ੍ਹਾ ਮੋਗਾ
ਰਾਗੀ ਪਾਲਾ ਸਿੰਘ ਜੀ ਘੱਲ ਕਲਾਂ, ਜ਼ਿਲ੍ਹਾ ਮੋਗਾ
ਰਾਗੀ ਸੁੰਦਰ ਸਿੰਘ ਜੀ ਸੇਖਾਂ ਕਲਾਂ, ਜ਼ਿਲ੍ਹਾ ਮੋਗਾ
ਰਾਗੀ ਉਜਾਗਰ ਸਿੰਘ ਜੀ ਘੋਲੀਆ ਕਲਾਂ, ਜ਼ਿਲ੍ਹਾ ਮੋਗਾ
ਰਾਗੀ ਸੰਤਾ ਸਿੰਘ ਜੀ ਘੋਲੀਆ ਕਲਾਂ, ਜ਼ਿਲ੍ਹਾ ਮੋਗਾ
ਰਾਗੀ ਗੁਰਕੀਰਤ ਸਿੰਘ ਜੀ ਚੋਗਾਵਾਂ, ਜ਼ਿਲ੍ਹਾ ਮੋਗਾ
ਰਾਗੀ ਕਰਤਾਰ ਸਿੰਘ ਜੀ ਦਾਤਾ ਕੋਟਲਾ, ਜ਼ਿਲ੍ਹਾ ਮੋਗਾ
ਰਾਗੀ ਲਾਲ ਸਿੰਘ ਜੀ ਰੌਂਤਾ, ਜ਼ਿਲ੍ਹਾ ਮੋਗਾ
ਰਾਗੀ ਚੰਨਣ ਸਿੰਘ ਜੀ ਚੰਦ ਨਵਾਂ, ਜ਼ਿਲ੍ਹਾ ਮੋਗਾ
ਰਾਗੀ ਨਰੈਣ ਸਿੰਘ ਜੀ ਰੋਡੇ, ਜ਼ਿਲ੍ਹਾ ਮੋਗਾ
ਰਾਗੀ ਚੰਦਾਂ ਸਿੰਘ ਜੀ ਪੱਤੋ, ਜ਼ਿਲ੍ਹਾ ਮੋਗਾ
ਰਾਗੀ ਹਰਨਾਮ ਸਿੰਘ ਜੀ ਕਿਲੀ ਚਾਹਲ, ਜ਼ਿਲ੍ਹਾ ਮੋਗਾ
ਰਾਗੀ ਕਰਤਾਰ ਸਿੰਘ ਜੀ ਠੱਠੀ ਭਾਈ, ਜ਼ਿਲ੍ਹਾ ਮੋਗਾ
ਰਾਗੀ ਪੂਰਨ ਸਿੰਘ ਜੀ ਤਖਾਣ ਵੱਧ, ਜ਼ਿਲ੍ਹਾ ਮੋਗਾ
ਰਾਗੀ ਪਾਖਰ ਸਿੰਘ ਜੀ ਭਿੰਡਰ ਕਲਾਂ, ਜ਼ਿਲ੍ਹਾ ਮੋਗਾ
ਰਾਗੀ ਦੇਸ ਸਿੰਘ ਜੀ ਰੋਡੇ (ਬਾਘਾ ਪੁਰਾਣਾ) ਜ਼ਿਲ੍ਹਾ ਮੋਗਾ
ਰਾਗੀ ਕੁਲਵੰਤ ਸਿੰਘ ਜੀ ਰੋਡੇ, ਜ਼ਿਲ੍ਹਾ ਮੋਗਾ

## ਅਕਾਲੀ ਲਹਿਰ ਦੇ ਜੱਥਿਆਂ ਦੇ ਸ਼ਹੀਦਾਂ ਵਿੱਚ ਮੋਗੇ ਇਲਾਕੇ ਦੇ ਸ਼ਹੀਦ

### ਪਹਿਲੇ ਸ਼ਹੀਦੀ ਜੱਥੇ ਦੇ ਸ਼ਹੀਦ

ਭਾਈ ਸੁੰਦਰ ਸਿੰਘ ਜੀ ਸ਼ਹੀਦ ਚੀਦਾ, ਜ਼ਿਲ੍ਹਾ ਮੋਗਾ
ਭਾਈ ਫੁੰਮਣ ਸਿੰਘ ਜੀ ਸ਼ਹੀਦ ਵਾਂਦਰ, ਜ਼ਿਲ੍ਹਾ ਮੋਗਾ
ਭਾਈ ਹਰਦਿੱਤ ਸਿੰਘ ਜੀ ਸ਼ਹੀਦ ਕਾਲੇ ਕੇ, ਜ਼ਿਲ੍ਹਾ ਮੋਗਾ
ਭਾਈ ਵਰਿਆਮ ਸਿੰਘ ਜੀ ਸ਼ਹੀਦ ਬਾਘਾ ਪੁਰਾਣਾ, ਜ਼ਿਲ੍ਹਾ ਮੋਗਾ
ਭਾਈ ਫੁੰਮਣ ਸਿੰਘ ਜੀ ਸ਼ਹੀਦ ਸਮਲਾਸਰ, ਜ਼ਿਲ੍ਹਾ ਮੋਗਾ
ਭਾਈ ਮਾਘ ਸਿੰਘ ਜੀ ਸ਼ਹੀਦ ਲੰਡੇ, ਜ਼ਿਲ੍ਹਾ ਮੋਗਾ
ਭਾਈ ਕਪੂਰ ਸਿੰਘ ਜੀ ਸ਼ਹੀਦ ਲੰਡੇ, ਜ਼ਿਲ੍ਹਾ ਮੋਗਾ
ਭਾਈ ਘੁੱਲਾ ਸਿੰਘ ਜੀ ਸ਼ਹੀਦ ਭਲੂਰ, ਜ਼ਿਲ੍ਹਾ ਮੋਗਾ
ਭਾਈ ਨੱਥਾ ਸਿੰਘ ਜੀ ਸ਼ਹੀਦ ਮੋਗਾ, ਜ਼ਿਲ੍ਹਾ ਮੋਗਾ
ਭਾਈ ਵਧਾਵਾ ਸਿੰਘ ਜੀ ਸ਼ਹੀਦ ਚੜਿੱਕ, ਜ਼ਿਲ੍ਹਾ ਮੋਗਾ

### ਦੂਜੇ ਜੱਥੇ ਦੇ ਸ਼ਹੀਦ

ਭਾਈ ਹਰੀ ਸਿੰਘ ਜੀ ਸ਼ਹੀਦ ਬਿਲਾਸਪੁਰ, ਜ਼ਿਲ੍ਹਾ ਮੋਗਾ

### ਛੇਵੇਂ ਸ਼ਹੀਦੀ ਜੱਥੇ ਦੇ ਸ਼ਹੀਦ

ਭਾਈ ਈਸ਼ਰ ਸਿੰਘ ਜੀ ਸ਼ਹੀਦ ਸਮਾਲਸਰ, ਜ਼ਿਲ੍ਹਾ ਮੋਗਾ
ਭਾਈ ਸੁਦਾਗਰ ਸਿੰਘ ਜੀ ਸ਼ਹੀਦ ਘੋਲੀਆ ਕਲਾਂ, ਜ਼ਿਲ੍ਹਾ ਮੋਗਾ
ਭਾਈ ਸੋਭਾ ਸਿੰਘ ਜੀ ਸ਼ਹੀਦ ਰਣੀਆਂ, ਜ਼ਿਲ੍ਹਾ ਮੋਗਾ

### ਗਿਆਰਵੇਂ ਸ਼ਹੀਦੀ ਜੱਥੇ ਦੇ ਸ਼ਹੀਦ

ਭਾਈ ਹਰਨਾਮ ਸਿੰਘ ਜੀ ਸ਼ਹੀਦ ਢੁੱਡੀਕੇ, ਜ਼ਿਲ੍ਹਾ ਮੋਗਾ

ਇਹਨਾਂ ਸ਼ਹੀਦੀ ਜੱਥਿਆਂ ਬਾਰੇ ਜਾਣਕਾਰੀ ਜਿੰਨੀ ਕੁ ਪ੍ਰਾਪਤ ਹੋਈ, ਲਿਖੀ ਗਈ ਹੈ। ਹੋਰ ਵੀ ਸਿੰਘਾਂ ਦੀ ਲਿਸਟ ਹੋ ਸਕਦੀ ਹੈ। ਜੇਕਰ ਕਿਸੇ ਸ਼ਹੀਦ ਸਿੰਘ ਦਾ ਨਾਮ ਇਸ ਵਿੱਚ ਛਪਣੋਂ ਰਹਿ ਗਿਆ ਤਾਂ ਦਾਸ ਭੁੱਲਣਹਾਰ ਹੈ। ਸੰਗਤ ਬਖ਼ਸ਼ਣਯੋਗ ਹੈ।



## ਰਾਜਸੀ ਬਲੀਦਾਨ ਵਿੱਚ ਮੋਗੇ ਇਲਾਕੇ ਦੀ ਕੁਰਬਾਨੀ

ਭਾਰਤਵਰਸ਼ ਨੂੰ ਅੰਗਰੇਜ਼ਾਂ ਦੀ ਗੁਲਾਮੀ ਤੋਂ ਆਜ਼ਾਦ ਕਰਾਉਣ ਲਈ ਦੇਸ਼ ਦੇ ਜਿੱਥੇ ਹਜ਼ਾਰਾਂ ਦੇਸ਼ ਭਗਤਾਂ ਨੇ ਜ਼ਬਰ ਤੇ ਜ਼ੁਲਮ ਨੂੰ ਸਹਿਣਸ਼ੀਲਤਾ ਨਾਲ ਸਹਾਰਦਿਆਂ ਹੋਇਆਂ ਆਪਣੀਆਂ ਜਿੰਦਾਂ ਦੀਆਂ ਆਹੂਤੀਆਂ ਦਿੱਤੀਆਂ ਸਨ, ਉੱਥੇ ਸਭ ਤੋਂ ਵਧੀਕ ਮਾਲਵੇ ਦੇ ਯੋਧਿਆਂ ਨੇ ਅੰਗਰੇਜ਼ਾਂ ਵੱਲੋਂ ਦਿੱਤੇ ਤਸੀਹੇ ਸਹਾਰੇ ਸਨ। ਹੱਸ-ਹੱਸ ਕੇ ਫਾਂਸੀਆਂ ਦੇ ਤਖ਼ਤਿਆਂ 'ਤੇ ਚੜ੍ਹੇ, ਲੰਮੀਆਂ ਸਜ਼ਾਵਾਂ ਕੱਟੀਆਂ, ਘਰ ਘਾਟ ਜ਼ਬਤ ਕਰਵਾਏ ਪਰ ਆਪਣੇ ਦੇਸ਼ ਅਤੇ ਨਿਸ਼ਾਨੇ ਤੋਂ ਮੂੰਹ ਨਹੀਂ ਮੋੜਿਆ। ਆਖ਼ਰ ਇਹਨਾਂ ਬਹਾਦਰਾਂ ਦੀਆਂ ਕੁਰਬਾਨੀਆਂ ਰੰਗ ਲਿਆਈਆਂ। ਅੱਜ ਸਾਰਾ ਭਾਰਤਵਰਸ਼ ਗੁਲਾਮੀ ਦੇ ਜੂਲੇ ਹੇਠੋਂ ਨਿੱਕਲ ਕੇ ਸੁਤੰਤਰ ਹੈ। ਸੋ ਫਾਂਸੀਆਂ ਤੇ ਲਟਕਣ ਅਤੇ ਕੈਦਾਂ ਕੱਟਣ, ਲੰਮੀਆਂ ਸਜ਼ਾਵਾਂ ਭੁਗਤਣ ਵਾਲਿਆਂ ਵਿੱਚ ਮੋਗੇ ਦੀ ਮਹਾਨ ਕੁਰਬਾਨੀ ਹੈ।

### 1914–15 ਵਿੱਚ ਫਾਂਸੀਆਂ ਲੱਗਣ ਵਾਲੇ ਦੇਸ਼ ਭਗਤ

ਸ. ਈਸ਼ਰ ਸਿੰਘ ਜੀ, ਪਿੰਡ ਢੁੱਡੀਕੇ ਜਿੰਨ੍ਹਾਂ ਨੂੰ ਜ਼ਿਲ੍ਹਾ ਫਿਰੋਜ਼ਪੁਰ ਫਾਂਸੀ ਦਿੱਤੀ ਗਈ।
ਸ. ਰੂੜ ਸਿੰਘ ਜੀ, ਪਿੰਡ ਤਲਵੰਡੀ ਦੁਸਾਂਝ ਜਿੰਨ੍ਹਾਂ ਨੂੰ ਜ਼ਿਲ੍ਹਾ ਫਿਰੋਜ਼ਪੁਰ ਫਾਂਸੀ ਦਿੱਤੀ ਗਈ।
ਸ. ਅਰਜਨ ਸਿੰਘ ਜੀ, ਪਿੰਡ ਖੁਖਰਾਣਾ ਜਿੰਨ੍ਹਾਂ ਨੂੰ ਜ਼ਿਲ੍ਹਾ ਫਿਰੋਜ਼ਪੁਰ ਫਾਂਸੀ ਦਿੱਤੀ ਗਈ

### ਲੰਮੀਆਂ ਸਜ਼ਾਵਾਂ ਭੁਗਤਣ ਵਾਲੇ ਯੋਧੇ

ਸ. ਫੂਲਾ ਸਿੰਘ ਜੀ ਚੂਹੜ ਚੱਕ, ਜ਼ਿਲ੍ਹਾ ਮੋਗਾ।
ਸ. ਸੁਦਾਗਰ ਸਿੰਘ ਜੀ ਚੂਹੜ ਚੱਕ, ਜ਼ਿਲ੍ਹਾ ਮੋਗਾ।
ਸ. ਕਰਤਾਰ ਸਿੰਘ ਜੀ ਚੂਹੜ ਚੱਕ, ਜ਼ਿਲ੍ਹਾ ਮੋਗਾ।
ਸ. ਸੰਤਾ ਸਿੰਘ ਜੀ ਕੋਕਰੀ ਕਲਾਂ, ਜ਼ਿਲ੍ਹਾ ਮੋਗਾ।
ਸ. ਫੂਲਾ ਸਿੰਘ ਜੀ ਨੰਗਲ, ਜ਼ਿਲ੍ਹਾ ਮੋਗਾ।
ਸ. ਜਗੀਰ ਸਿੰਘ ਜੀ ਸਮਾਧ ਭਾਈ, ਜ਼ਿਲ੍ਹਾ ਮੋਗਾ।
ਸ. ਨਿਧਾਨ ਸਿੰਘ ਜੀ ਚੁੱਘਾ, ਜ਼ਿਲ੍ਹਾ ਮੋਗਾ।
ਸ. ਨਿਧਾਨ ਸਿੰਘ ਜੀ ਚੁੱਘਾ, ਜ਼ਿਲ੍ਹਾ ਮੋਗਾ, ਉਮਰ ਕੈਦ
ਸ. ਰੋਡਾ ਸਿੰਘ ਜੀ ਰੋਡੇ, ਜ਼ਿਲ੍ਹਾ ਮੋਗਾ, ਉਮਰ ਕੈਦ
ਸ. ਰੂੜ ਸਿੰਘ ਜੀ ਚੂਹੜ ਚੱਕ, ਜ਼ਿਲ੍ਹਾ ਮੋਗਾ, ਉਮਰ ਕੈਦ

ਸ. ਮਹਿੰਦਰ ਸਿੰਘ ਜੀ ਢੁੱਡੀਕੇ, ਜ਼ਿਲ੍ਹਾ ਮੋਗਾ, ਉਮਰ ਕੈਦ
ਸ. ਸ਼ਾਮ ਸਿੰਘ ਜੀ ਢੁੱਡੀਕੇ, ਜ਼ਿਲ੍ਹਾ ਮੋਗਾ, ਉਮਰ ਕੈਦ
ਸ. ਪਾਲਾ ਸਿੰਘ ਜੀ ਢੁੱਡੀਕੇ, ਜ਼ਿਲ੍ਹਾ ਮੋਗਾ, ਉਮਰ ਕੈਦ
ਸ. ਪਾਖਰ ਸਿੰਘ ਜੀ ਢੁੱਡੀਕੇ, ਜ਼ਿਲ੍ਹਾ ਮੋਗਾ, ਉਮਰ ਕੈਦ
ਸ. ਹਰੀ ਸਿੰਘ ਜੀ ਚੋਟੀਆਂ, ਜ਼ਿਲ੍ਹਾ ਮੋਗਾ, ਉਮਰ ਕੈਦ
ਸ. ਨਿਸ਼ਾਨ ਸਿੰਘ ਜੀ ਮਹੇਸਰੀ, ਜ਼ਿਲ੍ਹਾ ਮੋਗਾ, ਉਮਰ ਕੈਦ

*ਐ ਪੰਜਾਬ ! ਤੂੰ ਸੀ ਫੁੱਲ ਗੁਲਾਬ*
*ਮੇਰੇ ਜਨਮ ਤੋਂ ਪਹਿਲਾਂ ਹੀ ਤੂੰ*
*ਪੂਰਬ ਹੋ ਗਿਆ ਪੱਛਮ ਹੋ ਗਿਆ*
*ਮੇਰੀ ਦੀਦ ਤਾਂ ਰਹੇ ਤਰਸਦੀ*
*ਤੇਰੇ ਪੱਛਮ ਦਾ ਸਬਾਬ । ਐ ...*
*ਤੇਰੇ ਤੂਤਾਂ ਦੀਆਂ ਛਾਵਾਂ*
*ਤੇ ਪਿੱਪਲਾਂ ਦੀਆਂ ਪੀਘਾਂ ਵਿੱਚ ਪਿਆਰ ਸੀ ਡਾਢਾ*
*ਪਰ ਪਾਇਆ ਹੈ ਫਰਕ ਚੌਧਰੀ*
*ਹਿੰਦੂ ਅਤੇ ਨਵਾਬ । ਐ ...*
*ਤੇਰੀ ਮਾਖਿਓਂ ਮਿੱਠੀ ਬੋਲੀ*
*ਮਾਂ ਪੰਜਾਬੀ*
*ਬਣ ਗਈ ਹੁਣ ਤਾਂ ਪੂਰਬ ਲਹਿੰਦੀ*
*ਵੱਖੋ-ਵੱਖਰੇ ਰਾਗ ਅਲਾਪੇ*
*ਇਹ ਤਾਂ ਬੱਸ ਹੈ ਕਲਾ ਉਂਗਲ ਦੀ*
*ਹੈ ਤਾਂ ਇੱਕ ਰਬਾਬ । ਐ ...*

## ਮੋਗੇ ਇਲਾਕੇ ਵਿੱਚ ਵਸਦੀਆਂ ਪਛੜੀਆਂ ਸ਼੍ਰੇਣੀਆਂ

ਸਭ ਤੋਂ ਪਹਿਲਾਂ ਸਿੱਖ ਸਤਗੁਰਾਂ ਨੇ ਭਾਰਤ ਵਰਸ਼ ਵਿੱਚੋਂ ਜਾਤ ਪਾਤ ਦੇ ਵਿਤਕਰੇ ਨੂੰ ਦੂਰ ਕਰਨ ਲਈ ਅਤੇ ਇਸ ਤੋਂ ਵਧ ਰਹੀ ਨਫਰਤ ਦੀ ਬਿਮਾਰੀ ਨੂੰ ਜੜ੍ਹੋਂ ਕੱਟਣ ਲਈ ਜਗਤ ਵਿੱਚ ਢੰਡੋਰਾ ਦਿੱਤਾ ।

'ਅਗੈ ਜਾਤਿ ਨ ਜੋਰ ਹੈ ਅਗੇ ਜੀਉ ਨਿਵੇਂ'
ਹੋਰ
'ਜਾਣਹੁ ਜੋਤਿ ਨਾ ਪੁਛਹੁ ਜਾਤੀ ਅਗੇ ਜਾਤਿ ਹੇ'
ਹੋਰ
'ਮਾਨਸ ਕੀ ਜਾਤਿ ਸਬੈ ਏਕੇ ਪਹਿਚਾਨਬੋ'

ਇਸ ਸਦਕਾ ਹੀ ਭਾਰਤ ਦੇਸ਼ ਦੀ ਸਰਕਾਰ ਨੇ ਇਸ ਅਖੌਤੀ ਉਚ ਨੀਚ ਦੇ ਵਿਤਕਰੇ ਨੂੰ ਖ਼ਤਮ ਕਰਨ ਲਈ ਕਨੂੰਨ ਤਿਆਰ ਕੀਤੇ । ਇਸ ਕਾਲਮ ਰਾਹੀਂ ਅਸੀਂ ਦਰਸਾਵਾਂਗੇ ਕਿ ਕਿਤਨੀਆਂ ਜਾਤੀਆਂ ਮੋਗੇ ਇਲਾਕੇ ਵਿੱਚ ਵਸਦੀਆਂ ਹਨ ।

| | | |
|---|---|---|
| 1. ਮਜ਼੍ਹਬੀ ਸਿੱਖ | 2. ਬੰਗਾਲੀ | 3. ਆਦਿ ਧਰਮੀ |
| 4. ਬੌਹਰੀਏ | 5. ਬਟਵਾਲ | 6. ਬਣਜਾਰੇ |
| 7. ਚਕਾਲ | 8. ਡਾਂਗੀ | 9. ਡੂਮਨਾ ਜਾਂ ਮਰਾਸਾ |
| 10. ਗਗਰੇ | 11. ਸਿਰਕੀ ਬੰਦ | 12. ਖਟੀਕ |
| 13. ਮਰੀਜਾ ਜਾਂ ਮਰੀਚਾ | 14. ਮੇਘ | 15. ਸਾਹਸੀ |
| 16. ਸਿਨਗਾਈ | 17. ਰਾਮਦਾਸੀਏ | 18. ਸਪੇਲਾ |
| 19. ਸਿਕਲੀਗਰ | 20. ਸਿਨਹਾਲ | 21. ਚਮਾਰ |
| 22. ਬੱਗੜ | 23. ਕਬੀਰ ਪੰਥੀ | 24. ਧਾਨਕੇ |
| 25. ਗੰਧੀਲੇ | 26. ਸਰੇੜਾ | 27. ਝੀਵਰ |
| 28. ਭੰਗੀ | 29. ਮੇਘ | 30. ਲੱਟ |
| 31. ਧਿਨਵਾਰ | 32. ਬਾਸੀਂ | 33. ਬਾਜ਼ੀਗਰ |
| 34. ਸਪੇਲਾ | | |

## ਮੋਗੇ ਇਲਾਕੇ ਵਿੱਚ ਵਸਦੇ ਗੋਤ

ਮੋਗੇ ਇਲਾਕੇ ਵਿੱਚ ਜ਼ਿਆਦਾ ਵਸੋਂ ਜੱਟਾਂ ਦੀ ਹੈ। ਇਸ ਹਕੀਕਤ ਤੋਂ ਵੀ ਪਾਸਾ ਨਹੀਂ ਵੱਟਿਆ ਜਾ ਸਕਦਾ ਕਿ ਇਸ ਮੋਗੇ ਦੇ ਖਿੱਤੇ ਦੇ ਮੁੱਢਲੇ ਮਾਲਕ ਹੀ ਇਹ ਲੋਕ ਹਨ। ਇਹਨਾਂ ਨੇ ਹੀ ਇਸ ਖਿੱਤੇ ਨੂੰ ਵਸਾਇਆ ਤੇ ਵਿਕਾਸ ਦੀਆਂ ਮੰਜਲਾਂ 'ਤੇ ਪਹੁੰਚਾਇਆ। ਸੈਂਕੜਿਆਂ ਦੀ ਗਿਣਤੀ ਵਿੱਚ, ਵੱਖੋ-ਵੱਖਰੇ ਗੋਤਾਂ ਵਿੱਚ ਇਹ ਲੋਕ ਇਸ ਮੋਗੇ ਦੇ ਇਲਾਕੇ ਵਿੱਚ ਵਸਦੇ ਹਨ। ਇਸ ਇਲਾਕੇ ਵਿੱਚ ਵਸਦੇ ਵਾਸ਼ਿੰਦਿਆਂ ਦੇ ਗੋਤਾਂ ਦੇ ਬਾਰੇ ਜਿੰਨੀ ਕੁ ਖੋਜ ਹੋ ਸਕੀ, ਲਿਖੀ ਗਈ ਹੈ।

(ਅ) ਆਊਲਖ, ਅਤਲੇ, ਅਸਤਰ, ਅਰਜਨੈਣ

(ਸ) ਸਿੱਧੂ, ਸੋਹੀ, ਸੇਖੋਂ, ਸੋਹਲ, ਸਰਾਓ, ਸੰਧੂ, ਸਿਆਲ, ਸੰਘੇ, ਸੰਘੇੜੇ, ਸੋਢੀ, ਸਿਵੀਏ।

(ਹ) ਹੇਹਰ, ਹੰਸ ਰਾਓ, ਹਾਸ, ਹੁੰਦਲ।

(ਕ) ਕੋੜੇ, ਕਲੇਰ, ਕੱਕੜ, ਕੰਗ, ਕੈਲੇ, ਕੁਲਾਰ, ਕੁਸੇ, ਕਪੂਰੇ।

(ਖ) ਖੋਸੇ, ਖਹਿਰੇ, ਖੋਖਰ, ਖੇੜੇ।

(ਗ) ਗਿੱਲ, ਗਰੇਵਾਲ, ਗਰਚੇ, ਗੰਡੂ, ਗੁੜੇ, ਗੋਂਦਾਰੇ।

(ਘ) ਘੁੰਮਣ, ਘੁਮਾਣ। (ਚ) ਚੌਹਾਨ, ਚਾਹਲ, ਚੀਮੇ, ਚੱਠੇ।

(ਛ) ਛੀਨੇ, ਛੱਜਲ।

(ਜ) ਜੌਹਲ, ਜੈਦ, ਜਵੰਦੇ, ਜੱਸਲ। (ਡ) ਡੋਡ

(ਢ) ਢੀਂਡਸੇ, ਢਿੱਲੋਂ, ਢੱਡੇ।

(ਤ) ਤਰੈਣ, ਤੂਰ, ਤੁੰਗ, ਤਤਲੇ।

(ਦ) ਦਿਓਲ, ਦੰਦੀਵਾਲ, ਦੁਸਾਂਝ।

(ਧ) ਧਾਲੀਵਾਲ, ਧਨੋਏ।

(ਨ) ਨਾਹਲ, ਨਿੱਝਰ, ਨਾਗਰੇ, ਨੈਣਪਾਲ।

(ਪ) ਪੂਨੀਆਂ, ਪਾਲ, ਪੁਰੀ, ਪਰਸੇ।

(ਬ) ਬੈਰਾੜ, ਬੜੈਚ, ਬਿਰਕ, ਬੈਂਸ, ਬੁੱਟਰ, ਬਾਫ, ਬੋਪਾਰਾਇ, ਬੇਹਲ, ਬਾਜਵਾ, ਬਾਸੀ, ਬਰਪਾਲ, ਬਾਲੀ।

(ਭ) ਭੁੱਲਰ, ਭੱਟੀ, ਭਿੰਡਰ, ਭੂੰਦੜ, ਭੰਗੂ।

(ਮ) ਮਾਨ, ਮੌੜ, ਮੱਲ੍ਹੀ, ਮੱਟੂ, ਮੰਡ।

(ਰ) ਰਾਓ, ਰੰਧਾਵੇ।

## ਮੋਗੇ ਜ਼ਿਲੇ ਦੇ ਪਿੰਡਾਂ ਦੀ ਸੂਚੀ

### ਮੋਗਾ

| ਕਾਨੂੰਗੋ ਸਰਕਲ | ਪਟਵਾਰ ਸਰਕਲ | ਪਿੰਡ ਦਾ ਨਾਮ ਹੱਦਬੰਦੀ ਨੰਬਰ ਸਮੇਤ | |
|---|---|---|---|
| 1. ਮੋਗਾ ਮਹਿਲਾ ਸਿੰਘ (1, 2, 3) | 1. ਮੋਗਾ ਮਹਿਲਾ ਸਿੰਘ | ਮੋਗਾ ਮਹਿਲਾ ਸਿੰਘ | (23) |
| | 4. ਲੰਢੇ ਕੇ | ਲੰਢੇ ਕੇ | (22) |
| | 5. ਤਲਵੰਡੀ ਭੰਗੇਰੀਆਂ | ਤਲਵੰਡੀ ਭੰਗੇਰੀਆਂ | (25) |
| | | ਦੋਸਾਂਝ | (26) |
| | 6. ਮੈਹਰੋਂ | ਮੈਹਰੋਂ | (51) |
| | | ਬਹੋਨਾ | (52) |
| | 7. ਬੁੱਘੀਪੁਰਾ | ਬੁੱਘੀਪੁਰਾ | (24) |
| | | ਖੋਸਾ ਸਵਾਦ | (29) |
| | 8. ਰੌਲੀ | ਰੌਲੀ | (28) |
| | | ਤਤਾਰੀਆਵਾਲਾ | (27) |
| | 9. ਮੈਹਣਾ | ਮੈਹਣਾ | (30) |
| | 10. ਕਪੂਰੇ | ਕਪੂਰੇ | (34) |
| | | ਚੱਕ ਬੀਜਾ ਸਰ | (35) |
| 2. ਮੋਗਾ ਜੀਤ ਸਿੰਘ | 1. ਮੋਗਾ ਜੀਤ ਸਿੰਘ (1, 2) | ਮੋਗਾ ਜੀਤ ਸਿੰਘ | (53) |
| | | ਪੱਤੀ ਸੰਧਵਾਂ | (53/1) |
| | 3. ਬੁੱਕਣ ਵਾਲਾ | ਬੁੱਕਣਵਾਲਾ | (58) |
| | | ਮੋਠਾਂ ਵਾਲਾ | (59) |
| | 4. ਸਿੰਘਾਂਵਾਲਾ (1, 2) | ਸਿੰਘਾਂਵਾਲਾ | (57) |
| | | ਨਾਹਲ | (56) |
| | | ਖੋਟੇ | (55) |
| | | ਨਵਾਂ ਮੋਗਾ | (54) |
| | 6. ਝੰਡੇਵਾਲਾ (ਝੰਡੇਆਣਾ) | ਝੰਡੇਵਾਲਾ | (2) |
| | | ਮੰਡੀਰਾਂ ਵਾਲਾ | (1) |
| | 7. ਬੁੱਧ ਸਿੰਘ ਵਾਲਾ | ਬੁੱਧ ਸਿੰਘ ਵਾਲਾ | (3) |

| | | | |
|---|---|---|---|
| | | ਮੱਲ੍ਹੀਆਂ ਵਾਲਾ | (5) |
| | | ਸੰਧੂਆਂ ਵਾਲਾ (ਚੁੱਪ ਕੀਤੀ) | (4) |
| | 8. ਚੜਿੱਕ ਪੱਤੀ ਸਰਕਾਰ | ਚੜਿੱਕ | (7) |
| | 9. ਚੜਿੱਕ ਪੱਤੀ ਜਗੀਰ (ਪਹਿਲੀ) | ਬਿਸ਼ਨਪੁਰਾ | (6) |
| | 10. ਚੜਿੱਕ ਪੱਤੀ ਜਗੀਰ (ਦੂਜੀ) | | |
| 3. ਖੁਖਰਾਣਾ | 1. ਖੁਖਰਾਣਾ | ਖੁਖਰਾਣਾ | (4) |
| | | ਜੋਗੇਵਾਲਾ | (5) |
| | 2. ਝੰਡਿਆਣਾ ਗਰਬੀ | ਝੰਡਿਆਣਾ ਗਰਬੀ | (69) |
| | 3. ਮਾਂਗੇਵਾਲਾ | ਮਾਂਗੇਵਾਲਾ | (68) |
| | | ਬਘੇਲੇਵਾਲਾ | (66) |
| | 4. ਦਾਰਾਪੁਰ | ਦਾਰਾਪੁਰ | (3) |
| | | ਥੰਮਣ ਵਾਲਾ | (67) |
| | 5. ਚੋਟੀਆਂ ਕਲਾਂ | ਚੋਟੀਆਂ ਕਲਾਂ | (2) |
| | | ਚੋਟੀਆਂ ਖੁਰਦ | (1) |
| | 6. ਮਹੇਸ਼ਰੀ | ਮਹੇਸ਼ਰੀ | (7) |
| | 7. ਸੋਸਣ | ਸੋਸਣ | (65) |
| | | ਕੋਰਾ ਕਲਾਂ | (64) |
| | | ਕੋਰਾ ਖੁਰਦ | (63) |
| | 8. ਦੌਲਤਪੁਰ ਉੱਚਾ | ਦੌਲਤਪੁਰ ਉੱਚਾ | (10) |
| | | ਬੁਰਜ ਸਹਿਬਾਨ | (8) |
| | | ਕਾਲੀਆ ਵਾਲਾ | (9) |
| | 9. ਦੌਲਤਪੁਰ ਨੀਵਾਂ | ਦੌਲਤਪੁਰ ਨੀਵਾਂ | (11) |
| | | ਕਾਹਨ ਸਿੰਘ ਵਾਲਾ | (6) |
| | 10. ਸੱਦਾ ਸਿੰਘ ਵਾਲਾ | ਸੱਦਾ ਸਿੰਘ ਵਾਲਾ | (12) |
| | | ਚੂਹੜ ਸਿੰਘ ਵਾਲਾ | (13) |



| | | | |
|---|---|---|---|
| 4. ਘੱਲ ਕਲਾਂ | 1. ਘੱਲ ਕਲਾਂ ਪੱਤੀ ਡੰਡੂ | ਘੱਲ ਕਲਾਂ | (19) |
| | 2. ਘੱਲ ਕਲਾਂ ਪੱਤੀ ਮੇਹਰ | ਘੱਲ ਕਲਾਂ | (19) |
| | 3. ਡਰੋਲੀ (1, 2) | ਡਰੋਲੀ | (61) |
| | | ਦੱਦਾਹੂਰ | (62) |
| | 5. ਡਗਰੂ | ਡਗਰੂ | (14) |
| | | ਨਿਧਾਂਵਾਲਾ | (15) |
| | 6. ਸਾਫੂਵਾਲਾ | ਸਾਫੂਵਾਲਾ | (60) |
| | 7. ਸਲ੍ਹੀਣਾ | ਸਲ੍ਹੀਣਾ | (16) |
| | 8. ਖੋਸਾ ਪਾਂਡੋ | ਖੋਸਾ ਪਾਂਡੋ | (17) |
| | 9. ਧੱਲੇ ਕੇ | ਧੱਲੇ ਕੇ | (21) |
| | 10. ਦੁੱਨੇ ਕੇ | ਦੁੱਨੇ ਕੇ | (20) |
| 5. ਬੁੱਟਰ | 1. ਬੁੱਟਰ ਪੱਤੀ ਢਿੱਲੋਂ | ਬੁੱਟਰ | (96) |
| | 2. ਬੁੱਟਰ ਪੱਤੀ ਭੁੱਲਰ | ਬੁੱਟਰ | (96) |
| | 3. ਰਾਮੂਵਾਲਾ ਨਵਾਂ | ਰਾਮੂਵਾਲਾ ਨਵਾਂ | (94) |
| | | ਧੂੜਕੋਟ ਟਾਹਲੀ | (50) |
| | 4. ਰਾਮੂਵਾਲਾ ਕਲਾਂ | ਰਾਮੂਵਾਲਾ ਕਲਾਂ | (93) |
| | | ਰਾਮੂਵਾਲਾ ਹਰਚੋਕੇ | (95) |
| | 5. ਧੂੜਕੋਟ ਕਲਾਂ | ਧੂੜਕੋਟ ਕਲਾਂ | (49) |
| | | ਧੂੜਕੋਟ ਚੜ੍ਹਤ ਸਿੰਘ | (48) |
| | 6. ਤਖਾਣ ਵੱਧ | ਤਖਾਣ ਵੱਧ | (42) |
| | 7. ਡਾਲਾ | ਡਾਲਾ | (47) |
| | 8. ਦੌਧਰ ਸਰਾਫੀ (1, 2) | ਦੌਧਰ ਸਰਾਫੀ | (97) |
| | | ਮੱਲੇਆਣਾ | (98) |
| | 10. ਦੌਧਰ ਗਰਬੀ | ਦੌਧਰ ਗਰਬੀ | (97) |
| 6. ਅਜੀਤਵਾਲ | 1. ਅਜੀਤਵਾਲ | ਅਜੀਤਵਾਲ | (39) |
| | 2. ਚੂਹੜ ਚੱਕ (1, 2) | ਚੂਹੜ ਚੱਕ | (40) |
| | | ਕਿਲੀ ਚਾਹਲਾਂ | (37) |
| | 4. ਨੱਥੂ ਵਾਲਾ ਜਦੀਦ | ਨੱਥੂ ਵਾਲਾ ਜਦੀਦ | (46) |

| | | | |
|---|---|---|---|
| | | ਝੰਡੇਆਣਾ ਸ਼ਰਕੀ | (43) |
| | 5. ਕੋਕਰੀ ਕਲਾਂ ਸ਼ਮਾਲੀ | ਕੋਕਰੀ ਕਲਾਂ | (36) |
| | 6. ਕੋਕਰੀ ਕਲਾਂ ਜਨੂਬੀ | ਕੋਕਰੀ ਕਲਾਂ | (36) |
| | 7. ਢੁੱਡੀਕੇ (1, 2) | ਢੁੱਡੀਕੇ | (40) |
| | | ਢੁੱਡੀਕੇ | (40) |
| | 9. ਕੋਕਰੀ ਫੂਲਾ ਸਿੰਘ | ਕੋਕਰੀ ਫੂਲਾ ਸਿੰਘ | (45) |
| | | ਮਟਵਾਣੀ | (44) |
| | 10. ਚੋਗਾਵਾਂ | ਚੋਗਾਵਾਂ | (34) |
| | | ਪੁਰਾਣੇ ਵਾਲਾ | (31) |
| | | ਕੋਕਰੀ ਹੇਰਾਂ | (33) |

## ਨਿਹਾਲ ਸਿੰਘ ਵਾਲਾ

| | | | |
|---|---|---|---|
| 1. ਨਿਹਾਲ ਸਿੰਘ ਵਾਲਾ | 1. ਨਿਹਾਲ ਸਿੰਘ ਵਾਲਾ | ਨਿਹਾਲ ਸਿੰਘ ਵਾਲਾ | (157) |
| | 2. ਪੱਤੋ ਹੀਰਾ ਸਿੰਘ (1, 2) | ਪੱਤੋ ਹੀਰਾ ਸਿੰਘ | (154) |
| | | ਪੱਤੋ ਜਵਾਹਰ ਸਿੰਘ | |
| | 4. ਰਣਸੀਂਹ ਕਲਾਂ | | |
| | 6. ਧੂੜਕੋਟ ਰਣਸੀਂਹ | ਧੂੜਕੋਟ ਰਣਸੀਂਹ | (163) |
| | 7. ਗਾਜੀਆਣਾ | ਗਾਜੀਆਣਾ | (147) |
| | | ਬੁਰਜ ਹਮੀਰਾ | (146) |
| | 8. ਖਾਈ | ਖਾਈ | (148) |
| 2. ਤਖ਼ਤੂਪੁਰਾ | 1. ਤਖ਼ਤੂਪੁਰਾ | ਤਖ਼ਤੂਪੁਰਾ | (162) |
| | 2. ਬਿਲਾਸਪੁਰ | ਬਿਲਾਸਪੁਰ | (170) |
| | 3. ਕੁੱਸਾ | ਕੁੱਸਾ | (167) |
| | | ਲੋਹਾਰਾ | (169) |
| | 4. ਸੈਦੋਕੇ | ਸੈਦੋਕੇ | (189) |
| | 5. ਭਾਗੀ ਕੇ | ਭਾਗੀ ਕੇ | (161) |



| | | | |
|---|---|---|---|
| | 6. ਹਿੰਮਤਪੁਰਾ (1, 2) | ਹਿੰਮਤਪੁਰਾ | (160) |
| | 8. ਰਾਮਾ | ਰਾਮਾ | (168) |
| | 9. ਮਾਛੀ ਕੇ | ਮਾਛੀ ਕੇ | (171) |
| | | ਪੱਤੀ ਦੀਵਾਨਾ | (172) |
| 3. ਬੱਧਨੀ ਕਲਾਂ | 1. ਬੱਧਨੀ ਕਲਾਂ (1, 2) | ਬੱਧਨੀ ਕਲਾਂ | (101) |
| | | ਬੱਧਨੀ ਖੁਰਦ | (100) |
| | 3. ਮੀਨੀਆਂ | ਮੀਨੀਆਂ | (166) |
| | 4. ਲੋਪੋ (1, 2) | ਲੋਪੋ | (99) |
| | 6. ਨੰਗਲ | ਨੰਗਲ | (164) |
| | | ਬੋਡੇ | (165) |
| | 7. ਰਾਊਕੇ ਕਲਾਂ (1, 2) | ਰਾਊਕੇ ਕਲਾਂ | (103) |
| | 9. ਬੀੜ ਰਾਊ ਕੇ | ਬੀੜ ਰਾਊ ਕੇ | (104) |
| | | ਬੀੜ ਬੱਧਨੀ | (102) |
| 4. ਮਾਣੂਕੇ | 1. ਮਾਣੂਕੇ (1, 2) | ਮਾਣੂਕੇ | (105) |
| | 3. ਘੋਲੀਆ ਖੁਰਦ | ਘੋਲੀਆ ਖੁਰਦ | (90) |
| | 4. ਰੌਤਾ (1, 2) | ਰੌਤਾ | (143) |
| | | ਕਿਸ਼ਨਗੜ੍ਹ | (144) |
| | | ਪੱਤੋ ਦੀਦਾਰ ਸਿੰਘ | (149) |
| | 6. ਕਿਸ਼ਨਗੜ੍ਹ | | |
| | 7. ਖੋਟਾ | ਖੋਟਾ | (152) |
| | | ਬਾਰੇ ਵਾਲਾ | (151) |
| | 8. ਰਣੀਆਂ (1, 2) | ਰਣੀਆਂ | (92) |
| | | ਬੁਰਜ ਦੁੱਨਾ | (91) |

## ਬਾਘਾ ਪੁਰਾਣਾ

| | | | |
|---|---|---|---|
| 1. ਬਾਘਾ ਪੁਰਾਣਾ | 1. ਬਾਘਾ ਪੁਰਾਣਾ (1, 2) | ਬਾਘਾ ਪੁਰਾਣਾ | (87) |
| | 3. ਕਾਲੇ ਕੇ | ਕਾਲੇ ਕੇ | (88) |
| | 4. ਘੋਲੀਆ ਕਲਾਂ (1, 2) | ਘੋਲੀਆ ਕਲਾਂ | (89) |
| | 6. ਨੱਥੋਕੇ | ਨੱਥੋਕੇ | (108) |

